# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕੁੰਜੀ

ਅਰਥਾਤ

# ਗਿਆਨ ਰਤਨਾਵਲੀ (੪੧) ਵਾਰਾਂ

ਕ੍ਰਿਤ

## ਸ੍ਰੀ ਮਾਨ ਪਵਿਤ੍ਰ ਆਤਮਾਂ

# ਭਾਈ ਗੁਰਦਾਸ ਜੀ

## ਭਾਵ ਪ੍ਰਕਾਸ਼ਨੀ ਟੀਕਾ ਸਹਿਤ

ਮੁਕੰਮਲ ਚਾਰ ਭਾਗ

ਟੀਕਾ ਕਾਰ

## ਭਾਈ ਨਰੈਣ ਸਿੰਘ ਜੀ ਗਿਆਨੀ

ਜਿਨ੍ਹਾਂ ਨੂੰ

## ਭਾਈ ਰਲਾ ਸਿੰਘ ਐਂਡ ਸਨਜ਼

ਪੁਸਤਕਾਂ ਛਾਪਨ ਤੇ ਵੇਚਨ ਵਾਲੇ, ਮਾਲਕ
"ਪੰਜਾਬ ਕੁਮਰਸ਼ਲ ਪ੍ਰੈਸ" ਅੰਮ੍ਰਿਤਸਰ ਨੇ ਛਾਪਿਆ

---

"ਪੰਜਾਬ ਕੁਮਰਸਲ ਪ੍ਰੈਸ" ਅਮ੍ਰਿਤਸਰ ਵਿਚ ਸਰਦਾਰ ਰਲਾ ਸਿੰਘ
ਮੈਨੇਜਰ ਤੇ ਪ੍ਰਿੰਟਰ ਦੇ ਯਤਨ ਨਾਲ ਛਪਿਆ

ਚੌਥੀ ਵਾਰ

ਭੇਟਾ ਦੋ ਦਮੜੇ ੨)

# ਤਤਕਰਾ ਬਾਣੀਆਂ ਦਾ

--o--

## ਭਾਵ ਤਤਕਰਾ !

# ਸਮਰਪਨ

## ਕਬਿੱਤ

ਮਨ ਕਰਤਾਰ ਮਾਂਹਿ, ਕਰ ਪਾਦ ਕਾਰ ਮਾਂਹਿ,
ਰਹਿਤ ਸੰਸਾਰ ਮਾਂਹਿ, ਆਂਹਿ ਜੋ ਨਿਰਾਲਸਾ !
ਦੀਨਤਾ ਤਿਆਗੀ ਅਨੁਰਾਗੀ ਗੁਰਬਾਣੀ ਜੋਈ.
ਵਿਦਜਾਅਭਜਾਸੀ ਜਾਂਹਿ ਲਾਗੈ ਨਾਂਹਿ ਕਾਲਸਾ !
ਦੇਸਦਾ ਪਿਆਰਾ ਹਿਤ ਸਭ ਸੋਂ ਕਰਨ ਹਾਰਾ;
ਬਲੀ ਗਨ ਵੈਰੀਆਂ ਨੂੰ ਮਾਨਤ ਸਿੰਗਾਲਸਾ !
"ਵਾਰਾਂ-ਗੁਰਦਾਸ-ਟੀਕਾ" ਬਾਰੇ ਸਮਰਪਨ ਹੈ,
ਕੀਜੀਏ ਕਬੂਲ ਭੇਟ ਐ ਜੂ ਪੰਥ ਖਾਲਸਾ !

ਭ੍ਰਿਤਾਨੁਜ--ਟੀਕਾ ਕਾਰ

੧ ਓ ਸਤਿਗੁਰਪ੍ਰਸਾਦਿ ।

--o-o-o--

# ਜਿਉ ਬੋਲਾਵਹਿ ਤਿਉ ਬੋਲਹਿ ਸੁਆਮੀ ਕੁਦਰਤਿ ਕਵਨ ਹਮਾਰੀ ॥

ਪਿਆਰੇ ਪਾਠਕੋ ! ਇਸ ਗਲ ਦੇ ਦਸਨ ਦੀ ਲੋੜ ਨਹੀਂ ਜਾਪਦੀ, ਜੋ ਭਾਈ ਗੁਰਦਾਸ ਜੀ ਕੌਣ ਸਨ, ਕਿਉਂਕਿ ਹਰੇਕ ਸਿੱਖ ਆਪਦੇ ਨਾਮ ਤੋਂ ਜਾਣੂ ਹੈ। ਨਹੀਂ ! ਨਹੀਂ !! ਵਾਕਬੀ ਤਾਂ ਇਕ ਪਾਸੇ ਰਹੀ, ਹਰੇਕ ਸਿੱਖ ਇਹ ਜਾਣਦਾ ਹੈ ਕਿ ਭਾਈ ਗੁਰਦਾਸ ਜੀ ਸ੍ਰੀ ਉਪਮਾ ਯੋਗ ਮਾਤਾ ਭਾਨੀ ਜੀ ਦੇ ਸ਼ਰੀਕੇ ਵਿਚੋਂ ਭਰਾਤਾ ਸਨ, ਅਤੇ ਦੀਨ ਰਖਜਕ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਮਾਮੇ ਲਗਦੇ ਸਨ, ਪਰ ਆਪਨੇ ਮਾਮੇ ਪੁਣੇ ਦੀ ਪਦਵੀ ਨੂੰ ਛਡਕੇ ਜੋ ਨਾਮਨਾ ਸਿਖ ਪੰਥ ਵਿਚ ਆਪਦਾ ਹੈ ਉਸਦਾ ਕਾਰਣ "ਸੇਵਾ" ਹੈ, ਅਰਥਾਤ ਆਪ ਨੇ ਗੁਰੂ ਜੀ ਦੇ ਮਾਮੇ ਹੋਕੇ ਭੀ ਜੋ ਸੇਵਾ ਕੀਤੀ ਹੈ ਉਸਨੂੰ ਇਤਿਹਾਸਕਾਰਾਂ ਨੇ ਚੰਗੀ ਤਰਾਂ ਪ੍ਰਗਟ ਕੀਤਾ ਹੋਇਆ ਹੈ, ਦਾਸ ਨੂੰ ਆਪ ਦੀ ਸੇਵਾ ਦੇ ਖਾਕੇ ਖਿੱਚਨ ਦੀ ਲੋੜ ਨਹੀਂ, ਕੇਵਲ ਏਨਾਂ ਦਸਨਾਂ ਹੀ ਕਾਫੀ ਹੋਵੇਗਾ ਕਿ ਆਪਦੀ ਸੇਵਾ ਦਾ ਫਲ ਹੀ ਆਪਦੀ ਬਾਣੀ ਸਿਖਾਂ ਵਿਚ ਮਾਨ ਪਾਉਂਦੀ ਹੈ, ਇਹ ਉਹ ਬਾਣੀ ਹੈ, ਜਿਸਦੀ ਸਿਖਾਂ ਵਿਚ ਬੜੀ ਕਦਰ ਹੀ ਨਹੀਂ ਬਲਕਿ ਏਥੋਂ ਤੱਕ ਆਖਿਆ ਜਾਂਦਾ ਹੈ ਕਿ:-

**"ਗੁਰਬਾਣੀ ਦੀ ਕੁੰਜੀ ਬਾਣੀ ॥**
**ਜੋ ਭਾਈ ਗੁਰਦਾਸ ਵਖਾਣੀ ॥"**

ਅਰਥਾਤ "ਗੁਰਬਾਣੀ ਦੀ ਕੁੰਜੀ" ਹੋਣ ਦਾ ਏਹੋ ਬਾਣੀ ਮਾਨ ਰਖਦੀ ਹੈ, ਕੁਝ ਸਮੇ ਤੋਂ ਪਹਿਲਾਂ ਏਹ ਬਾਣੀ ਸਿੱਖੀ ਜੀਵਨ ਦਾ ਨਿਰਭਰ ਸੀ, ਪਰ ਜਦ ਤੋਂ ਸਿੱਖ ਸੁਖਿਆਰੇ ਹੋ ਗਏ ਹਨ, ਤਦ ਤੋਂ ਹੌਲੀ ੨ ਇਸ ਬਾਣੀ ਦਾ ਪ੍ਰਚਾਰ ਘਟਦਾ ਗਿਆ ਹੈ, ਘਟਦਾ ਹੀ ਨਹੀਂ ਗਿਆ ਸਗੋਂ ਕੁਝ ਸਮਾ ਸਮੂਲਜਾ ਹੀ ਲੋਪ ਹੋਗਿਆ, ਇਸ ਬਾਣੀ ਦੇ ਪ੍ਰਚਾਰ ਦੇ ਲੋਪ ਹੋ ਜਾਣ ਦੀ ਡੇਰੀ ਸੀ ਜੋ ਸਿੱਖ "ਸਿੱਖੀ ਜੀਵਨ" ਤੋਂ ਥੋਥੇ ਹੋਗਏ, ਅਤੇ ਏਹੀ ਕਾਰਣ ਸੀ ਜੋ ਸਿਖੀ ਨੂੰ ਢਾਹ ਲਗ ਗਈ। ਪਰ ਵਾਹਿ ਗੁਰੂ ਅਕਾਲ ਪੁਰਖ ਦਾ ਹਜਾਰਹਾ ਧੰਨਵਾਦ ਹੈ ਜਿਸਨੇ ਫਿਰ ਪੰਥ ਨੂੰ ਹਲੂਣਾ ਮਾਰਿਆ ਅਤੇ ਸਿਖਾਂ ਵਿਚ ਫਿਰ ਸਿਖੀ ਦੇ ਖਿਆਲ ਦੌਰਾ ਕਰਨ ਲਗ ਪਏ। ਕਿਧਰੇ ਸਕੂਲ, ਕਿਧਰੇ ਯਤੀਮਖਾਨੇ, ਕਿਧਰੇ ਉਪਦੇਸ਼ਕ ਖਾਲਸਾ ਪ੍ਰਚਾਰਕ ਵਿਦਯਾਲਯ (ਸ੍ਰੀ ਤਰਨ ਤਾਰਨ ਜੀ) ਵਰਗੇ ਆਸ਼ਰਮ ਖੁਲ੍ਹੇ ਅਤੇ ਖੁਲ੍ਹਣ ਲਗ ਪਏ। ਪਰ ਸਭ ਤੋਂ ਵਿਚਾਰਨੀਯ ਗਲ ਇਹ ਹੈ ਕਿ ਉਹ ਜੇਹੜਾ ਸੁਖਦਾ ਸਮਾਂ ਕੁਝਕੁ ਪੰਥ ਉਤੇ ਸੀ ਉਸਨੇ ਪੰਥ ਨੂੰ ਇਕ ਭਾਰੀ ਘਾਟਾ ਪਾਇਆ। ਜੇਕਰ ਉਸ ਘਾਟੇ ਦਾ ਨਿਰਣਾ ਕਰੀਏ ਤਾਂ ਅੰਤ ਨਹੀਂ ਆਉਂਦਾ

ਪਰ ਸਭ ਤੋਂ ਵਡਾ ਘਾਟਾ ਇਹ ਹੈ ਜੋ ਭਾਈ ਗੁਰਦਾਸ ਜੀ ਦੀ ਬਾਣੀ (ਜੋ ਸਿਖੀ ਜੀਵਣ ਦਾ ਮੂਲ ਕਾਰਣ ਸੀ) ਦੀ ਸੰਪ੍ਰਦਾਇ ਲੋਪ ਹੋ ਗਈ ਬਸ ਲੋਪ ਹੋਣ ਦੀ ਡੇਰ ਸੀ ਜੋ ਅਰਥ ਆਪੇ ਹੀ ਆਪਣੇ ਸਰੂਪ ਵਿਚ ਲੀਨ ਹੋ ਗਏ, ਭਾਵੇਂ ਇਹ ਬਾਣੀ ਪੰਜਾਬੀ ਬੋਲੀ ਵਿਚ ਹੀ ਸੀ ਪਰ ਸਮੇਂ ਦੀ ਹੇਰਾ ਫੇਰੀ ਕਰਕੇ ਪੰਜਾਬੀ ਬੋਲੀ ਬੀ ਵਟੀਜ ਗਈ, ਜਦ ਅਸ਼ਰਮਾਂ ਵਿਚ ਇਸ ਬਾਣੀ ਦੇ ਅਰਥਾਂ ਦੀ ਖੋਜ ਭਾਲ ਹੋਈ ਤਾਂ ਵਡੇ ੨ ਗਿਆਨੀ ਅਜੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥ ਤਾਂ ਕੁਝ ਕਰ ਲੈਣ ਪਰ ਇਸ ਬਾਣੀ ਵੇਲੇ ਚੁਪ ! ਅਤੇ ਮਜਬੂਰਨ ਪੜ੍ਹਾਉਣੇ ਪੈਣ ਦੇ ਕਾਰਣ ਟਾਲਮਟੋ-ਲਿਆਂ ਵਾਲੇ ਅਰਥ ਪੜ੍ਹਾ ਦੇਣ। ਜਿਸਦਾ ਸਿੱਟਾ ਇਹ ਹੋਇਆ ਕਿ ਜੋ ਸ਼ੰਕਾ ਹੋਵੇ ਸੋ ਓਵੇਂ ਦਾ ਓਵੇਂ ਹੀ ਰਹੇ। ਇਸਤੋਂ ਦੂਜੇ ਸਥਾਨੀ ਜੋ ਵਿਦ੍ਵਾਨ ਆਸ਼ਰਮਾਂ ਤੋਂ ਬਾਹਰ ਸਨ, ਉਨ੍ਹਾਂ ਆਪੋ ਆਪਨੀ ਜਗ੍ਹਾ ਤੇ ਗੁਰਸਿਖੀ ਦੇ ਪ੍ਰਚਾਰ ਲਈ ਜਿਸ ਪੁਸਤਕ ਦੀ ਲੋੜ ਅਨਭਵ ਕੀਤੀ ਉਹ ਪੁਸਤਕ ਤਿਆਰ ਕਰਕੇ ਛਾਪ ਦਿਤਾ। ਕਰਤਾਰ ਨੇ ਗੁਣੀ ਸਜਣਾਂ ਦਾ ਇਧਰ ਭੀ ਖਿਆਲ ਦੁਆਇਆ ਕਿ "ਇਹ ਬਾਣੀ ਸਿਖੀ ਜੀਵਨ ਦਾ ਭੰਡਾਰ ਹੈ" ਇਸਦਾ ਟੀਕਾ ਕਰੋ, ਬਸ ਇਹ ਫੁਰਨਾ ਫੁਰਨ ਦੀ ਡੇਰ ਸੀ ਜੋ ਉਨ੍ਹਾਂ ਨੇ ਲੱਕ ਬੰਨ ਅਤੇ ਕਲਮਾਂ ਫੜਕੇ ਟੀਕੇ ਲਿਖਣੇ ਸ਼ੁਰੂ ਕਰ ਦਿਤੇ ਜਿਨ੍ਹਾਂ ਵਿਚੋਂ ਜਿਨੀ ੨ ਪਹੁੰਚ ਜਿਸ ਕੋਲੋਂ ਹੋਈ ਉਨੀ ੨ ਪਹੁੰਚ ਲਾਕੇ ਉਨਾਂ ਨੇ ਟੀਕੇ ਤਾਂ ਲਿਖੇ ਪਰ ਉਹ ਵਿਚਾਰੇ ਭੀ ਬੇ ਬਸ ਸਨ ਕਿਉਂਕਿ ਸੰਪ੍ਰਦਾਵਾਂ ਲੋਪ ਹੋ ਜਾਣ ਕਰਕੇ ਅਰਥਾਂ ਦਾ ਕ੍ਰਮ ਕਿਧਰੋਂ ਪੂਰਾ ਨਾ ਮਿਲੇ ਅਤੇ ਜੋ ਸ਼ੰਕਾ ਹੋਵੇ ਉਹ ਭੀ ਦੂਰ ਨਾ ਹੋਵੇ। ਇਸ ਬੇ ਵਸੀ ਕਰਕੇ ਉਨ੍ਹਾਂ ਨੇ ਟੀਕਾ ਕਰਦਿਆਂ ੨ ਕਈ ਇਕ ਜਗਾ ਤੇ ਸੰਦੇਹ ਹੀ ਰਹਿਣ ਦਿਤੇ ਅਤੇ ਕਈ ਇਕ ਜਗਾ ਤੇ ਆਪਨੇ ਵਲੋਂ ਹੀ ਸ਼ਲੋਕ ਜੋੜ ਦਿਤੇ।

ਜਦ ਦਾਸ ਨੇ ਉਹ ਟੀਕੇ ਵੇਖੇ ਤਾਂ ਮਨ ਦੁਖੀ ਹੋਇਆ ਪਰ ਦਾਸ ਵੀ ਕੀਹ ਕਰ ਸਕਦਾ ਸੀ, ਖੋਜ ਲਈ ਸੋਚਾਂ ਹੀ ਸੋਚਦਾ ਸੀ ਜੋ ਭਾਈ ਰਲਾ ਸਿੰਘ ਜੀ (ਮੈਨੇਜਰ ਪੰਜਾਬ ਕੁਮਰਸ਼ਲ ਪ੍ਰੈਸ ਅੰਮ੍ਰਿਤਸਰ ਜੀ) ਨੇ ਪ੍ਰੇਰਿਆ ਕਿ ਤੁਸੀਂ ਇਕ ਟੀਕਾ ਲਿਖੋ ਜਿਸ ਵਿਚ ਕਿਸੇ ਤਰਾਂ ਦਾ ਘਾਟਾ ਨਾਂ ਰਹਿ ਜਾਵੇ, ਇਨਾਂ ਦੀ ਪ੍ਰੇਰਨਾ ਨਾਲ ਮਨ ਨੇ ਛਾਲ ਮਾਰੀ ਕਿ ਤੂੰ ਟੀਕਾ ਲਿਖ, ਪਰ ਲਿਖੇ ਭੀ ਕੀਕੁਰ "ਹੰਸਾਂ ਨਾਲ ਟਟੀਹਰੀ ਕਿਉਂ ਪਹੁੰਚੇ ਦਉੜੀ" ਦੇ ਵਾਕ ਵਾਂਗੂੰ ਲਿਖਣ ਵਲੋਂ ਅਸਮੱਰਥ ਸਾਂ, ਉਦਮ ਕਾਜ ਸਵਾਰੇ" ਦੀ ਕਹਾਵਤ ਨੂੰ ਲੈਕੇ ਉੱਦਮ ਕੀਤਾ ਅਤੇ ਜੋ ਵਿਦਵਾਨ ਮਿਲਿਆ ਉਸੇ ਨਾਲ ਵਿਚਾਰ ਕੀਤੀ, ਭਾਵੇਂ ਇਹ ਗੱਲ ਬੜੀ ਖੁਸ਼ੀ ਦੀ ਸੀ ਕਿ ਦਾਸ ਨੂੰ ਪੜ੍ਹਾਉਣ ਵਾਲੇ ਸ੍ਰੀ ਮਾਨ ਗਿਆਨੀ ਬਿਬੇਕਾ ਸਿੰਘ ਜੀ (ਅਧਿਆਪਕ ਖਾਲਸਾ ਪ੍ਰਚਾਰਕ ਵਿਦਜਾਲਯ, ਸ੍ਰੀ ਤਰਨ ਤਾਰਨ ਜੀ) ਬੜੇ ਹੀ ਗੁਰਮਤ ਦੇ ਧਨੀ ਅਤੇ ਭਾਈ ਗੁਰਦਾਸ ਜੀ ਦੀ ਬਾਣੀ ਦੇ ਗਿਆਤੇ ਸਨ, ਜਿਨ੍ਹਾਂ ਨੇ ਵਡੀ ਕ੍ਰਿਪਾ ਕਰਕੇ ਕਈ ਇਕ ਗੱਲਾਂ ਦੀ ਵਿਚਾਰ ਦਾਸ ਨੂੰ ਦਸੀ, ਸ੍ਰੀ ਮਾਨ ਪੰਡਤਾਨ ਮੁਕਟ ਮਣਿ ਪੰਡਤ ਸੰਤ ਸਰੂਪ ਦਾਸ ਜੀ ਨੇ ਬੜੀ ਕ੍ਰਿਪਾਲਤਾ ਨਾਲ ਦਾਸ ਨੂੰ ਕਈ ਇਕ ਗੱਲਾਂ ਦਾ ਬੋਧ ਕਰਾਇਆ ਅਤੇ

ਹੋਰ ਜੇਹੋ ਜੇਹਾ ਸਮਾ ਮਿਲਿਆ ਸਮੇਂ ਅਨੁਸਾਰ ਸਰਦਾਰ ਕਾਹਨ ਸਿੰਘ ਜੀ ਨਾਭੇ ਵਾਲਿਆਂ ਪਾਸੋਂ ਭੀ ਕਈ ਇਕ ਗੱਲਾਂ ਦੀ ਵਿਚਾਰ ਪੱਤਰਾਂ ਦੁਆਰਾ ਪੁਛੀ ਜਿਨ੍ਹਾਂ ਨੇ ਪ੍ਰੇਮ ਪੂਰਬਕ ਬਹੁਤ ਕੁਝ ਹੀ ਮਦਦ ਦਿਤੀ।

ਏਹੋ ਹੀ ਕਾਰਨ ਸੀ ਜੋ ਸੰਮਤ ੧੯੬੮ ਬਿਕ੍ਰਮੀ ਦਾ ਪ੍ਰਾਰੰਭ ਕੀਤਾ ਹੋਇਆ ਟੀਕਾ ਸੰਮਤ ੧੯੭੦ ਵਿਚ ਆਨ ਪੂਰਾ ਹੋਇਆ।

ਪਿਆਰੇ ਪਾਠਕੋ! ਭਾਵੇਂ ਦਾਸ ਨੇ ਖੋਜ ਭਾਲ ਕਰਨ ਵਲੋਂ ਕਸਰ ਤਾਂ ਨਹੀਂ ਛੱਡੀ, ਪਰ ਫਿਰ ਭੀ ਇਹ ਦਾਹਵਾ ਨਹੀਂ ਹੋ ਸਕਦਾ ਕਿ ਇਸ ਬਾਣੀ ਦੀ ਵਿਚਾਰ ਇਥੇ ਰਸ ਹੈ ਕਿਉਂਕਿ ਭਾਈ ਗੁਰਦਾਸ ਜੀ ਦੇ ਅਨੁਭਵ ਨਾਲ ਦਾਸ ਦੀ ਤੁਛ ਬੁਧੀ ਦਾ ਮੁਕਾਬਲਾ ਇਸ ਤਰਾਂ ਹੈ, ਜਿਵੇਂ ਸੂਰਜ ਦੇ ਤੇਜ ਅਗੇ ਟਿਟੈਨਾ।

ਇਸ ਲਈ ਸਨਿੰਮ੍ਰ ਪ੍ਰਾਰਥਨਾ ਹੈ ਕਿ ਜੇਕਰ ਕਿਧਰੇ ਅਖਰਾਂ ਦੀ ਬਨਾਵਟ ਵਿਚ ਫਰਕ ਹੋਵੇ ਅਤੇ ਭਾਵ ਠੀਕ ਹੋਵੇ ਤਾਂ ਓਹ ਬਨਾਵਟ ਠੀਕ ਕਰ ਲੈਣੀ, ਅਤੇ ਜੇਕਰ ਕਿਧਰੇ ਅਰਥ ਹੀ ਗੁਰ ਬਾਣੀ ਅਤੇ ਭਾਈ ਗੁਰਦਾਸ ਜੀ ਦੇ ਆਸੇ ਤੋਂ ਉਲਟ ਹੋਵੇ ਤਾਂ ਉਹ ਕ੍ਰਿਪਾ ਕਰਕੇ ਦਾਸ ਨੂੰ ਸੂਚਨ ਕਰਾ ਦੇਨਾ ਤਾਂਕਿ ਅਗਲੀ ਐਡੀਸ਼ਨ ਵੇਰੀ ਸੋਧਿਆ ਜਾਵੇ।

ਫਰੀਦ ਕੋਟ
੧੬ ਮਾਰਚ ੨੯੧੪

ਭ੍ਰਿਤਾਨੁਜ—ਨਰੈਣ ਸਿੰਘ, ਗਿਆਨੀ
(ਮੁਜੰਗ ਨਿਵਾਸੀ)
ਸੁਸਿਖਛਤ—ਖ਼ਾਲਸਾ ਪ੍ਰਚਾਰਕ ਵਿਦਯਾਲਯ
ਸ੍ਰੀ ਤਰਨ ਤਾਰਨ ਜੀ

**ਬੇਨਤੀ**—ਮਾਨ ਯੋਗ ਪਾਠਕ ਜੀ! ਅਗੇ ਵਾਰਾਂ ਚਾਰ ਜਿਲਦਾਂ ਵਿਚ ਛਪਦੀਆਂ ਰਹੀਆਂ ਹਨ: ਜਿਨਾਂ ਦਾ ਤਤਕਰਾ ਇਕ ਇਕ ਵਾਰ ਦਾ ਸੀ ਤੇ ਹੁਣ ਪੂਰਾ ਮੁਕੰਮਲ ਪੁਸਤਕ ਕੱਠਾ ਕਰ ਦਿਤਾ ਹੈ। ਨਾਲੇ ਅਗੇ ਔਖੇ ਪਦਾਂ ਦੇ ਅਰਥ ਅਰਥਾਂ ਵਿਚ ਹੀ ਸਨ ਹੁਣ ਓਹ ਵੀ ਪਹਿਲੇ ਵਖਰੇ ਕਰ ਦਿਤੇ ਹਨ। ਜਿਸ ਨਾਲ ਵਿਚਾਰ ਕਰਨ ਵਾਲਿਆਂ ਨੂੰ ਬਹੁਤ ਸੌਖ ਹੋ ਜਾਵੇਗਾ।

ਆਪ ਦਾ ਦਾਸ—ਰਲਾ ਸਿੰਘ

੧ ੳ ਸਤਿਗੁਰਪ੍ਰਸਾਦਿ ॥

## ਟੀਕਾ ਕਾਰ ਕ੍ਰਿਤ--ਮੰਗਲਾ ਚਰਣ

॥ ਦੋਹਰਾ ॥

ਅੰਤਰ ਬਾਹਰ ਰਵਿ ਰਹਯਾ, ਜਲ ਥਲ ਵਿਚ ਭਰਪੂਰ ।
ਦੀਨ ਦਿਆਲ ਅਕਾਲ ਪ੍ਰਭੁ, ਨਮਸ਼ਕਾਰ ਲਖ ਮੂਰ ॥ ੧ ॥

——o----

॥ ਤ੍ਰਿਭੰਗੀ ਛੰਦ ॥

ਸਤਿਗੁਰੂ ਮਨਾਵੇਂ ਸੀਸ ਨਿਵਾਵੇਂ, ਇਛ ਫਲ ਪਾਵੇਂ, ਮਾਨਕ ਜੀ। ਭਵ ਮੇਟਨ ਫੰਧਾ, ਸਭ ਦੁਖ ਹੰਧਾ, ਕਰੇਂ ਅਨੰਦਾ ਪ੍ਰਾਨਕ ਜੀ। ਨਿਸ ਦਿਨ ਗੁਨ ਗਾਵਾਂ, ਨਾਮ ਧਿਆਵਾਂ, ਬਿਰਦ ਤਕਾਵਾਂ ਜਾਨਕ ਜੀ। ਸ੍ਰੀ ਗੁਰੂ ਅਭੇਵਾ, ਚਰਨਨ ਸੇਵਾ, ਮੱਥ ਟਿਕੇਵਾ ਨਾਨਕ ਜੀ ॥ ੨ ॥

----o---

॥ ਦੋਹਰਾ ॥

ਗੁਰ ਅੰਗਦ ਪੰਕੋਜ ਪਦ, ਅਮਰ ਦਾਸ ਕੇ ਚਰਨ ।
ਰਾਮਦਾਸ ਅਰਜਨ ਗੁਰੂ, ਨਮੋਂ ਕਰੋਂ ਪਰ ਸਰਨ ॥ ੩ ॥

----o----

ਮੀਰੀ ਪੀਰੀ ਧਾਰ ਕਰ, ਬਾਜ ਸਵਾਰੇ ਬਾਜ ।
ਪਰ ਉਪਕਾਰੀ ਸੂਰਮੇ, ਧਰਮ ਧੁਰੰਧਰ ਰਾਜ ॥ ੪ ॥

----o----

ਰਾਜ ਦੀਓ ਕੰਗਾਲ ਕੋ, ਹਰੀ ਰਾਇ ਗੁਰ ਜੋਇ ।
ਸੋਇ ਦ੍ਰਿਸ਼ਟ ਮੋਪਰ ਕਰੋ, ਤਿਲਕ ਸਮਾਪਤ ਹੋਇ ॥ ੫ ॥

——o----

ਅਸ਼ਟਮ ਗੁਰ ਹਰਿਕ੍ਰਿਸ਼ਨ ਜੀ, ਦਿੱਲੀ ਕਾਟਿਓ ਰੋਗ ।
ਵਿਘਨ ਧ੍ਵੰਸ ਕਰ ਦਾਸ ਕੇ, "ਵਾਰਨ" ਪਾਵੇਂ ਭੋਗ ॥ ੬ ॥

ਤੇਗ ਬਹਾਦਰ ਸਤਿਗੁਰੂ, ਧਰਮ ਧੁਜਾ ਬਡ ਨਾਥ।
ਨਮਸਕਾਰ ਤਿਨ ਚਰਨ ਪਰ, ਧਰ ਪਰ ਧਰ ਕਰ ਮਾਥ ॥ ੭ ॥

---o---

॥ ਤ੍ਰਿਭੰਗੀ ਛੰਦ ॥

ਸੰਤਨ ਹਿਤਕਾਰੀ, ਧਰਮ ਪ੍ਰਚਾਰੀ, ਦੁਸ਼ਟਨ ਵਾਰੀ ਕੰਦਨ ਹੈ। ਗੁਰ ਤੇਗ ਬਹਾਦਰ, ਧਰਮ ਦੀ ਚਾਦਰ, ਬੀਰ ਬਹਾਦੁਰ ਨੰਦਨ ਹੈ। ਕਰ ਬਾਜ ਸਵਾਰਾ, ਬਾਜ ਸਵਾਰਾ, ਕਾਟਨ ਹਾਰਾ ਫੰਧਨ ਹੈ। ਗੋਬਿੰਦ ਮ੍ਰਿਗੇਸ਼ਾ, ਦਸਵੇਂ ਭੇਸਾ, ਗੁਰ ਪਗ ਸੇਸਾ ਬੰਧਨ ਹੈ। ੮ ॥

---o---

॥ ਦੋਹਰਾ ॥

ਗੁਰਬਾਣੀ ਗੁਰ ਗ੍ਰੰਥ ਜੀ, ਧਰਮ ਕੇਤੁ ਜਨ ਗ੍ਰੰਥ।
ਨਮਸ਼ਕਾਰ ਹਥ ਜੋੜਕੇ, 'ਪੰਜ ਪਿਆਰੇ' ਪੰਥ। ੯ ॥

---o---

॥ ਸੋਰਠਾ ॥

ਸਿੰਧ ਗਿਰਾ ਗੁਰਦਾਸ, ਸਮ ਪਪੀਲਕਾ ਦਾਸ ਲਘੁ।
ਖੇਵਟ ਰਾਵਰ ਆਸ, ਸ੍ਰੀ ਗੁਰ ! ਸਬਦ ਜਹਾਜ ਹੈ ॥ ੧੦ ॥

---o---

॥ ਦੋਹਰਾ ॥

ਸੁਭ ਬਾਨੀ ਗੁਰਦਾਸ ਦੀ, ਤਿਲਕ ਕਰਨ ਚਿਤ ਆਸ।
ਸ੍ਰੀ ਸਤਿਗੁਰ ਕਿਰਪਾ ਕਰੋ! ਦੇਵੋ ਬੁਧਿ ਪ੍ਰਗਾਸ ॥ ੧੧ ॥

---o---

ਓਟ ਸਬਦ ਦੀ ਧਾਰਕੈ ਸਤਿਗੁਰ ਕਿਰਪਾ ਪਾਇ।
ਜਲ-ਨਿਕੇਤ-ਗਰਿਅਨੁ-ਭ੍ਰਿਤ, 'ਵਾਰਨ'-ਤਿਲਕ ਕ੍ਰਾਇ॥੧੨।

---o---

ੴ ਸਤਿਗੁਰ ਪ੍ਰਸਾਦਿ ॥

# ਸ੍ਰੀ ਮਾਨ ਭਾਈ ਗੁਰਦਾਸ ਜੀ ਕ੍ਰਿਤ ਵਾਰਾਂ-ਸਟੀਕ
# ਗਿਆਨ ਰਤਨਾਵਲੀ ਪਹਿਲੀ ਵਾਰ

## ॥ ਆਤਮਕ *ਮੰਗਲਾ ਚਰਣ ॥

੧ ਨਮਸਕਾਰ †ਗੁਰਦੇਵ ਕੋ ਸਤਿਨਾਮੁ ਜਿਸ ਮੰਤ੍ਰ ਸੁਣਾਯਾ।
੨ ਭਉਜਨ ਵਿਚੋਂ ਕੱਢਕੇ ਮੁਕਤਿ ਪਦਾਰਥ ਮਾਹਿ ਸਮਾਯਾ।
੩ ਜਨਮ ਮਰਣ ਭਉ ਕੱਟਿਆ ਸੰਸਾ ਰੋਗ ਵਿਜੋਗ ਮਿਟਾਯਾ।
੪ ਸੰਸ ਇਹੁ ਸੰਸਾਰ ਹੈ ਜਨਮ ਮਰਣ ਵਿਚ ਦੁੱਖ ਸਬਾਯਾ।
੫ ਜਮਦੰਡ ਸਿਰੋਂ ਨ ਉਤਰੇ ਸਾਕਤ ਦੁਰਜਨ ਜਨਮ ਗਵਾਯਾ।
੬ ਚਰਣ ਗਹੇ ਗੁਰਦੇਵਕੇ ਸਤਿ ਸਬਦ ਦੇ ਮੁਕਤ ਕਰਾਯਾ।
੭ ਭਾਉਭਗਤਿ ਗੁਰਪੁਰਬਕਰ ਨਾਮੁਦਾਨੁਇਸਨਾਨਦ੍ਰਿੜਾਯਾ।
੮ ਜੇਹਾ ਬੀਉ ਤੇਹਾ ਫਲ ਪਾਯਾ॥ ੧ ॥

ਭਉ ਜਲ = ਸੰਸਾਰ ਸਮੁੰਦਰ। ਵਿਜੋਗ = ਵਿਛੋੜਾ। ਸਬਾਜਾ = ਬਹੁਤਾ। ਦੁਰਜਨ = ਖੋਟੇ ਪੁਰਸ਼। ਸਾਕਤ = ਕਠੋਰ। ਸ਼ਬਦ = ਉਪਦੇਸ਼। ਪੁਰਬ = ਮਿਲਾਪ। ਭਾਇ ਭਗਤਿ = ਪਰੇਮਾ ਭਗਤੀ। ਦ੍ਰਿੜ = ਨਿਸਚਾ। ਗਹੇ = ਫੜੇ।

ਅਰਥ– ੧) ਗੁਰਦੇਵ (ਸ੍ਰੀ ਗੁਰੂ ਨਾਨਕ ਦੇਵ) ਜੀ ਨੂੰ ਨਮਸ਼ਕਾਰ (ਮਥਾ ਟੇਕਨਾ) ਕਰਦਾ ਹਾਂ, ਜਿਸ(ਗੁਰਦੇਵ ਜੀ) ਨੇ ਸਤਿਨਾਮ (ਦਾ) ਮੰਤ੍ਰ ਸੁਣਾਯਾ (ਹੈ) (ਅਤੇ) ਸੰਸਾਰਸਮੁੰਦਰਵਿਚੋਂ ਕੱਢਕੇ(ਭਾਣਾ ਮੰਨਣਰੂਪੀ)ਮੁਕਤੀਪਦਾਰਥ ਵਿਚਅਭੇਦ

---

*"ਗਰੰਥ ਸਮਾਪਤੀ ਕਾਮੇ ਮੰਗਲ ਮਾਚਰੇਤ੍"। ਗਰੰਥ ਦੀ ਨਿਰਵਿਘਨ ਸਮਾਪਤੀ ਦੀ ਇੱਛਾ ਵਾਲਾ ਮੰਗਲਾ ਚਰਣ ਵਿਚ ਪ੍ਰਵਿਰਤ ਹੁੰਦਾ ਹੈ। ਇਸ ਵਾਕ ਅਨੁਸਾਰ ਭਾਈ ਸਾਹਿਬ ਜੀ ਮੂਲ ਸੰਚਨ ਰੂਪ ਨਜਾਯ ਕਰਕੇ ਆਤਮਕ ਮੰਗਲਾ ਚਰਣ ਕਰਦੇ ਹਨ।

†ਕਟਾਹ ਕੁੰਡਲ ਰੂਪ ਨਜਾਯ ਕਰਕੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਨਾਮ ਗੁਰਦੇਵ ਉਚਾਰਿਆ ਹੈ, ਜਿਸ ਤਰਾਂ ਕੜਾਹੇ ਦੇ ਦੋਵੇਂ ਕੁੰਡੇ ਫੜਕੇ ਚੁੱਕਨ ਨਾਲ ਵਿਚਾਲਾ ਆਪੇ ਹੀ ਚੁਕਿਆ ਆਉਂਦਾ ਹੈ, ਇਸੇ ਤਰਾਂ ਗੁਰ ਤੇ ਦੇਵ ਆਦਿ ਅੰਤ ਦੇ ਪਦ ਉਚਾਰਨ ਨਾਲ ਨਾਨਕ ਪਦ ਦਾ ਉਚਾਰਨ ਹੋ ਜਾਂਦਾ ਹੈ।

ਕਰ(ਦਿਤਾ ਹੈ) (੩) ਤਿਸ ਭਾਣਾ ਮੰਨਣੇ ਕਰਕੇ) ਜਨਮਮਰਨ ਦਾਫ਼ਰਮਿਟ ਗਿਆਹੈ (ਤੇ) ਰੋਗ ਵਿਛੋੜੇ ਦਾ ਅੰਦੇਸਾ ਭੀ ਦੂਰ ਹੋ ਗਿਆ ਹੈ। (੪) (ਕਿਉਂਕਿ) ਇਹ (ਸਾਰਾ) ਸੰਸਾਰ ਸੰਸੇ (ਰੂਪ ਹੈ, ਤੇ ਸੰਸੇ ਕਰਕੇ) ਜਨਮ ਮਰਨ ਦਾ ਦੁਖ ਬਹੁਤਾ ਮਿਲਦਾ ਹੈ। (੫) (ਸੰਸੇ ਜੜ੍ਹੰਤ ਪੁਰਸ਼ ਦੇ) ਸਿਰ ਤੋਂ ਜੰਮ ਦਾ ਡੰਡਾ (ਦੁਖ) ਨਹੀਂ ਉਤਰਦਾ,(ਸੰਸਿਆ ਵਿਚ ਹੀ) ਖੋਟੇ ਕਠੋਰ ਨੇ (ਆਪਣਾ ਮਨੁਖਾ) ਜਨਮ (ਐਵੇਂ ਭੰਗ ਦੇ ਭਾੜੇ) ਗਵਾ ਲਿਆ (ਹੈ। (੬) (ਜਿਸਨੇਂ ਸ੍ਰੀ) ਗੁਰੂ (ਨਾਨਕ) ਦੇਵ (ਜੀ ਦੇ) ਚਰਨ ਪਕੜੇ ਹਨ, (ਗੁਰੂ ਜੀ ਨੇ ਉਸਨੂੰ) ਸਤਿਨਾਮ ਦਾ ਉਪਦੇਸ਼ ਦੇਕੇ, ਜਨਮ ਮਰਣ ਤੋਂ ਰਹਿਤ ਕਰ ਦਿਤਾ ਹੈ (੭) (ਕਿਉਂਕਿ ਉਸਨੇ) ਗੁਰਾਂ ( ਨਾਲ ) ਮਿਲਾਪ ਕਰਕੇ ਪਰੇਮਾ ਭਗਤੀ ਦਵਾਰਾ ਨਾਮ (ਜਪਨਾ) ਦਾਨ (ਦੇਨਾ) ਇਸ਼ਨਾਨ (ਕਰਨਾ) ਇਨ੍ਹਾਂ ਸਾਧਨਾਂ ਵਿਚ (ਮਨ ਨੂੰ) ਨਿਸਚਾ ਕਰਾਯਾ (ਹੈ)। (੮) (ਇਸ ਕਰਕੇ) ਜੇਹਾ (ਉੱਤਮ ਨਾਮ ਜਪਨਾ) ਆਦਿਕ ਬੀਜ (ਬੀਜਿਆ ਸੀ) ਤੇਹਾ ਹੀ ਮੁਕਤੀ ਰੂਪ ਫਲ ਪਾ ਲਿਆ ਹੈ॥ ੧ ॥

ਭਾਵ—"ਸੰਸਾ ਇਹ ਸੰਸਾਰ ਹੈ ਸੁਤਿਆ ਰੈਣਿ ਵਿਹਾਇ।" ਇਸ ਤੁਕ ਦਾ ਨਿਰਣਾ ਕੀਤਾ ਹੈ ਕਿ ਸੰਸਿਆਂ ਵਿਚ ਐਵੇਂ ਬਿਅਰਥ ਉਮਰਾ ਬੀਤ ਜਾਂਦੀ ਹੈ ਅਤੇ ਇਸ ਕਰਕੇ "ਜਨਮ ਮਰਨ ਵਿਚ ਦੁਖ ਸਬਾਯਾ" ਹੁੰਦਾ ਹੈ।

## ਜਗਤ ਉਤਪਤੀ ਪਰ ਵਿਚਾਰ

**੧ ਪ੍ਰਿਥਮੈ ਸਾਸ ਨ ਮਾਸ ਸਨ ਅੰਧ ਧੁੰਧ ਕਛੁ ਖਬਰ ਨ ਪਾਈ।**
**੨ ਰਕਤ ਬਿੰਦ ਕੀ ਦੇਹ ਰਚ ਪਾਂਚ ਤੱਤ ਕੀ ਜੜਤ ਜੜਾਈ।**
**੩ ਪਉਣ ਪਾਣੀ ਬੈਸੰਤਰੋ ਚੌਥੀ ਧਰਤੀ ਸੰਗ ਮਿਲਾਈ।**
**੪ ਪੰਚਮ ਵਿਚ ਅਕਾਸ਼ ਕਰ ਕਰਤਾ ਛਠਮ ਅਦ੍ਰਿਸ਼ਟ ਸਮਾਈ।**
**੫ ਪੰਚ ਤੱਤ ਪਚੀਸ ਗੁਣ ਸ਼ੱਤ੍ਰ ਮਿੱਤ੍ਰ ਮਿਲ ਦੇਹ ਬਣਾਈ।**
**੬ ਖਾਣੀ ਬਾਣੀ ਚਲਿਤ ਕਰ ਆਵਾਗਉਣ ਚਰਿੱਤ੍ਰ ਦਿਖਾਈ।**
**੭ ਚੌਰਾਸੀਹ ਲਖ ਜੋਨਿ ਉਪਾਈ॥ ੨ ॥**

ਸਾਸ = ਸਾਹ। ਬੈਸੰਤਰ = ਅੱਗ। ਅਦ੍ਰਿਸ਼ਟ = ਨਾ ਦਿਸਣ ਵਾਲਾ। ਆਵਾ = ਆਉਣਾ। ਗਉਣ = ਜਾਨਾ। ਆਵਾ ਗਉਣ। ਜੰਮਨ ਮਰਣ। ਸ਼ੱਤ੍ਰ = ਦੁਸ਼ਮਨ।

ਅਰਥ—[੧] (ਸੰਸਾਰ ਉਤਪਤੀ ਤੋਂ) ਪਹਿਲੇ ਨਾ ਸਾਹ (ਤੇ) ਨਾ (ਹੀ) ਮਾਸ (ਸਰੀਰ) ਸਨ, ਅੰਧਾ ਧੁੰਧ (ਸੀ ਯਾ) ਕਛੁ (ਹੋਰ ਸੀ, ਇਸ ਗੱਲ ਦੀ ਕੋਈ) ਖਬਰ ਨਹੀ ਪਾਈ (ਜਾਂਦੀ)। [੨] (ਮਾਂ ਦੀ) ਰਕਤ (ਤੇ ਪਿਉ ਦੀ) ਬਿੰਦ (ਤੋਂ)ਦੇਹ ਦੀ ਰਚਨਾ (ਕਰਕੇ) ਪੰਜਾਂ ਤੱਤਾਂ ਦੀ ਜੜਤ ਜੜਾ ਦਿਤੀ ਹੈ। [੩] (ਪੰਜ ਤੱਤ ਇਹ ਹਨ) ਪੌਣ, ਪਾਣੀ ਤੇ ਅੱਗ ਚੌਥੀ ਨਾਲ ਧਰਤੀ ਮਿਲਾਈ (ਹੈ) । [੪] (ਅਤੇ)

ਪੰਜਵਾਂ ਵਿਚ ਅਕਾਸ਼ ਕਰਕੇ ਕਰਤਾ (ਵਾਹਿਗੁਰੂ) ਦੇਹ (ਵਿਚ) ਛੇਵੇਂ ਅਸਥਾਨ (ਤੇ) ਨਾ ਦਿਸਣ ਵਾਲਾ ਹੋਕੇ ਸਮਾਈ (ਕਰਦਾ ਹੈ ਭਾਵ ਚੇਤਨ ਸਤਾ ਛੇਵੀਂ ਹੈ) [੫] (ਉਪ੍ਰੋਕਤ) ਪੰਜਾਂ ਤਤਾਂ ਦੇ ਪੰਜੀ ਗੁਣ ਕਰਕੇ, (ਜੋ ਪੁਰਸ) ਸ਼ਤਰੂ (ਸਨ, ਪਰ ਇਨ੍ਹਾਂ ਨੇ) ਮਿਤ੍ਰਾਂ ਵਾਂਙੂ ਮਿਲਕੇ ਦੇਹ ਬਣਾ ਦਿਤੀ ਹੈ [੬] (ਵਾਹਿਗੁਰੂ ਨੇ ਚਾਰ) ਖਾਣੀਆਂ* (ਤੇ ਚਾਰ) ਬਾਣੀਆਂ† ਦਾ ਚਲਿਤ੍ਰ ਕਰਕੇ ਆਉਣ ਜਾਨ ਦਾ ਤਮਾਸ਼ਾ ਦਿਖਾਯਾ ਹੈ। [੭] (ਕੁਲ) ਚੁਰਾਸੀ ਲੱਖ ਜੂਨੀਆਂ ਪੈਦਾ ਕੀਤੀਆਂ ਹਨ ॥ ੨ ॥

ਭਾਵ—"ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ॥" ਇਸ ਤੁਕ ਦਾ ਭਾਵ ਕਥਨ ਕੀਤਾ ਹੈ ਕਿ ਆਦਿ ਕਾਲ ਵਿਚ ਵਾਹਿਗੁਰੂ ਨੇ ਜਗਤ ਨੂੰ ਕਿਸਤਰਾਂ ਰਚਿਆ ਹੈ, ਓਹੀ ਜਾਣਦਾ ਹੈ, ਇਸ ਗੱਲ ਦਾ ਕੋਈ ਪਤਾ ਨਹੀਂ ਕਿ ਪਹਿਲੇ ਕੀ ਹ ਸੀ? ਅੰਧੇਰ ਘੁਪਘੇਰ ਸੀ ਯਾ ਕੁਛ ਹੋਰ ਸੀ। ਬਾਕੀ ਪ੍ਰਤਖ਼ਜ ਪ੍ਰਮਾਣ ਨੂੰ ਦੇਖਕੇ ਕਿਹਾ ਜਾ ਸਕਦਾ ਹੈ ਕਿ "ਮਾਕੀ ਰਕਤ ਪਿਤਾ ਬਿੰਦ ਧਾਰਾ। ਮੂਰਤਿ ਸੂਰਤਿ ਕਰਿ ਕਰਤਾਰਾ" ਅਤੇ ਇਹ ਸਰੀਰ ਪੰਜਾਂ ਤਤਾਂ ਦਾ ਬਣਿਆ ਹੈ। ਭਾਵੇਂ ਪੰਜ ਤੱਤ ਸੁਤੰਤ੍ਰ ਹੋਕੇ ਕੁਝ ਨਹੀਂ ਕਰ ਸਕਦੇ, ਕਿਉਂਕਿ ਜੜ੍ਹ ਹਨ ਇਸ ਲਈ ਕੋਈ ਕ੍ਰਿਯਾ ਕਰਾਉਣ ਵਾਲਾ ਜਰੂਰ ਚਾਹੀਦਾ ਹੈ, ਸੋ ਕਰਤੇ ਦੇ ਹੱਥ ਸਤਾ ਹੈ ਜੋ ਅਦ੍ਰਿਸ਼ਟ ਹੈ ਚਾਰ ਖਾਣੀਆਂ ਤੇ ਚਾਰ ਬਾਣੀਆਂ ਦਵਾਰਾ ਚੁਰਾਸੀ ਲੱਖ ਜੂਨਾਂ ਪੈਦਾ ਕੀਤੀਆਂ ਹੈਨ ॥੨॥

## ਉਤਮ ਕੌਣ ਹੈ ?

੧ ਚੌਰਾਸੀ ਲੱਖ ਜੋਨਿ ਵਿਚ ਉੱਤਮ ਜਨਮ ਸੁ ਮਾਨਸ ਦੇਹੀ।
੨ ਅੱਖੀ ਵੇਖਨ ਕਰਨ ਸੁਨਣ ਮੁਖ ਸ਼ੁਭ ਬੋਲਨ ਬਚਨ ਸਨੇਹੀ।
੩ ਹਥੀ ਕਾਰ ਕਮਾਵਣੀ ਪੈਰੀ ਚਲ ਸਤਿਸੰਗ ਮਿਲੇਹੀ।
੪ ਕਿਰਤਿ ਵਿਰਤਿ ਕਰ ਧਰਮ ਦੀ ਖੱਟ ਖਵਾਲਣ ਕਾਰ ਕਰੇਹੀ।
੫ ਗੁਰਮੁਖ ਜਨਮ ਸਕਾਰਥਾ ਗੁਰਬਾਣੀ ਪੜ੍ਹ ਸਮਝ ਸੁਣੇਹੀ।
੬ ਗੁਰ ਭਾਈ ਸੰਤੁਸਟ ਕਰ ਚਰਨਾਮ੍ਰਿਤ ਲੈ ਮੁਖ ਪਿਵੇਹੀ।
੭ ਪੈਰੀ ਪਵਣ ਨ ਛੋਡੀਐ ਕਲੀ ਕਾਲ ਰਹਿਰਾਸ ਕਰੇਹੀ।
੮ ਆਪ ਤਰੇ ਗੁਰ ਸਿੱਖ ਤਰੇਹੀ ॥ ੩ ॥

ਸਨੇਹੀ = ਪਿਆਰੇ। ਸਕਾਰਥਾ = ਸਫਲਾ। ਵਿਰਤ = ਉਪਜੀਵਕਾ।
ਸੰਤੁਸਟ = ਪ੍ਰਸੰਨ। ਰਹਿਰਾਸ = ਮਰਯਾਦਾ।

ਅਰਥ—[੧] ਚੁਰਾਸੀ* ਲੱਖ ਜੂਨੀ ਵਿਚੋਂ 'ਸੁ' ਉਸ ਮਨੁਖ ਦੇਹੀ ਦਾ ਜਨਮ

*ਅੰਡਜ, ਜੇਰਜ, ਸੇਤਜ, ਉਤਭੁਜ। †ਪਰਾ, ਪਸੰਤੀ, ਮਧਮਾ, ਬੈਖਰੀ।

ਉੱਤਮ ਹੈ। [੨] (ਜੋ) ਅਖਾਂ (ਨਾਲ ਸ਼ੁੱਭ) ਵੇਖਦੀ, ਕੰਨਾਂ (ਨਾਲ) ਸ਼ੁਭ ਸੁਣਦੀ (ਤੇ) ਮੁਖੋਂ ਪਿਆਰੇ ਬਚਨ ਬੋਲਦੀ ਹੈ। [੩] ਹਥਾਂ ਨਾਲ ਕਾਰ ਕਰਦੀ, (ਅਤੇ) ਪੈਰਾਂ ਨਾਲ ਚਲਕੇ ਸਤਿਸੰਗ ਵਿਚ ਮਿਲਦੀ ਹੈ [੪] ਉਪਜੀਵਕਾ ਲਈ ਧਰਮ ਦੀ ਕਿਰਤ ਕਰਕੇ, (ਉਸ ਧਰਮ ਦੀ) ਖੱਟੀ ਨੂੰ ਵੰਡਕੇ ਖਾਣ ਦੀ ਕਾਰ ਕਰਦੀ ਹੈ। [੫] (ਉਸ ਮਨੁਖ ਦੇਹੀ) ਗੁਰਮੁਖ ਦਾ ਜਨਮ ਸਫਲਾ ਹੈ (ਜੋ ਉਪ੍ਰੋਕਤ ਕ੍ਰਿਤ ਨੂੰ ਕਰਦਾ ਹੋਇਆ) ਗੁਰਬਾਣੀ ਪੜ੍ਹ ਸੁਣਕੇ ਸਮਝਦਾ ਹੈ [੬] (ਅਤੇ ਆਪਣੇ) ਗੁਰ ਭਾਈਆਂ (ਸਿਖਾਂ) ਨੂੰ ਪ੍ਰਸੰਨ ਕਰਕੇ (ਉਨ੍ਹਾਂ ਦੇ) ਚਰਨਾ ਮ੍ਰਿਤ† [ਚਰਨਾਂ ਦੇ ਧੋਣ ਰੂਪ ਜਲ] ਨੂੰ ਮੂੰਹ ਨਾਲ ਪੀਂਦਾ ਹੈ, [੭] ਪੈਰੀ ਪੈਣਾ (ਅਥਵਾ ਗਰੀਬੀ ਨੂੰ) ਨਾ ਛਡੀਏ, (ਕਿਉਂਕਿ) ਕਲਿ ਜੁਗ (ਵਿਚ ਗੁਰੂ ਜੀ ਨੇ ਇਹ) ਮਰਯਾਦਾ ਕੀਤੀ ਹੈ। [੮] ਇਸ ਕ੍ਰਿਤ ਦੇ ਕਰਨ ਵਾਲੇ (ਗੁਰਮੁਖ) ਆਪ (ਭੀ) ਤਰੇ (ਹਨ ਤੇ ਹੋਰਨਾਂ ਨੂੰ ਭੀ) ਗੁਰੂ ਦੇ ਸਿਖ ਬਨਾਕੇ ਤਾਰਦੇ ਹਨ ॥ ੩ ॥

ਭਾਵ—"ਚੌਰਾਸੀਹ ਲਖ ਜੋਨਿ ਉਪਾਈ। ਮਾਣਸ ਕਉ ਪ੍ਰਭ ਦਈ ਵਡਿਆਈ" ਇਸ ਪਉੜੀ ਵਿਚ ਇਸ ਵਾਕ ਦਾ ਨਿਰਣਾ ਕੀਤਾ ਹੈ। ਕਿ ਵਡਿਆਈ ਯੋਗ ਕੌਣ ਹੈ ? ਇਸਦੇ ਉਤਰ ਵਿਚ ਇਹ ਪਉੜੀ ਉਚਾਰੀ ਹੈ. ਇਨ੍ਹਾਂ ਕਰਮਾਂ ਦੇ ਕਰਨ ਵਾਲਾ ਵਡਿਆਈ ਯੋਗ ਹੈ, ਤੇ ਜੋ ਇਨ੍ਹਾਂ ਤੋਂ ਰਹਿਤ ਹੈ ਸੋ "ਜਿਉ ਉਦਿਆਨਿ ਕੁਸਮ ਪ੍ਰਫੁਲਤ ਕਿਨੈ ਨ ਘ੍ਰਾਉ ਲਇਓ" ਵਾਂਗੂੰ ਬਿਅਰਥ ਹੈ। ਦੂਜਾ ਖੰਡੇ ਦੇ ਅੰਮ੍ਰਿਤ ਤਿਆਰ ਹਣ ਤੋਂ ਪਹਿਲਾਂ ਸਿਖਾਂ ਵਿਚ ਪ੍ਰਸਪਰ ਮਿਲਾਪ ਵੇਲੇ "ਪੈਰੀ ਪੈ" ਅਥਵਾ "ਪੈਰੀ ਪੈਣਾ" ਬੋਲਾ ਵਰਤਿਆ ਜਾਇਆ ਕਰਦਾ ਸੀ, ਯਥਾਃ—"ਸ੍ਰੀ ਗੁਰਦੇਵ ਸੁਮੇਵ ਸੁ ਸੰਗਤ "ਪੈਰੀ ਪਏ" ਭਾਈ "ਪੈਰੀ ਪਏ" ਹੈ। (ਭਾਈ ਗੁਰਦਾਸ ਜੀ) ਦਸਮ ਗੁਰੂ ਜੀ ਨੇ ਖੰਡੇ ਦਾ ਅੰਮ੍ਰਿਤ ਛਕਾਕੇ ਇਸ "ਪੈਰੀ ਪੈਣੇ" ਨੂੰ ਵਾਹਿਗੁਰੂ ਜੀ ਕਾ ਖਾਲਸਾ, ਸ੍ਰੀ ਵਾਹਿਗੁਰੂ ਜੀ ਕੀ ਫਤਹ" ਦੇ ਰੰਗ ਵਿਚ ਰੰਗ ਦਿਤਾ ॥

## ਜਗਤ ਉਤਪੀ ਕਾਰਣ

## ੧ ਓਅੰਕਾਰ ਅਕਾਰ ਕਰ ਏਕ ਕਵਾਉ ਪਸਾਉ ਪਸਾਰਾ।

*ਵੀਹ ਲਖ ਅਸਥਾਵਰ ਜਾਨੋਂ। ਨੌ ਲਖ ਸਭ ਜਲ ਚਰ ਮਾਨੋ। ਗਯਾਰਹਿ ਲੱਖ ਕ੍ਰਿਮ ਕਵਿ ਗਾਏ ਪੰਖੀ ਗਨ ਦਸ ਲਾਖ ਬਤਾਏ। ਤੀਸ ਲੱਖ ਪਸੂ ਜਾਨੋ ਭਾਈ। ਚਾਰ ਲੱਖ ਮਾਨਵ ਸੁਖਦਾਈ। ਇਹ ਕੰਵਿਆਂ ਦਾ ਮਤਿ ਹੈ ਪਰ ਗੁਰਬਾਣੀ ਵਿਚ ਤਾਂ। "ਬੈਆਲੀਸ ਲਖ ਜੀਆ ਜਲ ਮਹਿ ਹੋਤੇ" ਲਿਖਿਆ ਹੈ।

†ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਪਹਿਲਾਂ ਚਰਨਾਂ ਦਾ ਅੰਮ੍ਰਿਤ ਛਕਾਯਾ ਜਾਂਦਾ ਸੀ, ਪਰ ਜਦ ਸ੍ਰੀ ਗੁਰੂ ਸਾਹਿਬ ਜੀ ਨੇ ਪੰਜਾਂ ਪਿਆਰਿਆਂ ਦੀ ਭਾਲ ਕੀਤੀ ਤਾਂ ਆਪਨੇ 'ਚਰਨਾਮ੍ਰਿਤ' ਨੂੰ ਖੰਡੇ ਦੇ ਅੰਮ੍ਰਿਤ ਦੀ ਰੰਗਤ ਵਿਚ ਰੰਗ ਕੇ ਖੰਡੇ ਦਾ ਅੰਮ੍ਰਿਤ ਪ੍ਰਚਲਤ ਕੀਤਾ।

੨ ਪੰਚ ਤੱਤ ਪਰਵਾਨ ਕਰ ਘਟ ਘਟ ਅੰਦਰ ਤ੍ਰਿਭਵਣ ਸਾਰਾ।
੩ ਕਾਦਰ ਕਿਨੇ ਨ ਲਿੱਖਿਆ ਕੁਦਰਤ ਸਾਜ ਕੀਆ ਅਵਤਾਰਾ।
੪ ਇਕ ਦੂ ਕੁਦਰਤ ਲੱਖ ਕਰ ਲੱਖ ਬਿਅੰਤ ਅਸੰਖ ਅਪਾਰਾ।
੫ ਰੋਮ ਰੋਮ ਵਿਚ ਰਖਿਓਨ ਕਰ ਬ੍ਰਹਮੰਡ ਕਰੋੜ ਸੁਮਾਰਾ।
੬ ਇਕਸ ਇਕਸ ਬ੍ਰਹਮੰਡ ਵਿਚ ਦਸ ਦਸ ਕਰ ਔਤਾਰ ਉਤਾਰਾ।
੭ ਕੇਤੇ ਬੇਦ ਬਿਆਸ ਕਰ ਕਈ ਕਤੇਬ ਮੁਹੰਮਦ ਯਾਰਾ।
੮ ਕੁਦਰਤ ਇਕ ਏਤਾ ਪਾਸਾਰਾ। ੪ ॥

ਕਵਾਉ = ਫੁਰਨੇ । ਸਾਰਾ = ਬਨਾਇਆ ਤ੍ਰਿਭਵਨ = ਤਿੰਨ ਲੋਕ । ਅਕਾਰ = ਵਜੂਦ । ਪਰਵਾਨ – ਪੈਦਾ ਕਰਕੇ। ਕੁਦਰਤਿ = ਮਾਇਆ। ਅਵਤਾਰ = ਉਤਪਤ ।

ਅਰਥ (੧) ਇਕਓਅੰਕਾਰ ਨੇ ਫੁਰਨੇ ਦਾ ਵਜੂਦ ਕਰਕੇ ਪਸਾਰਾ ਪਸਾਰਿਆ ਹੈ (੨) (ਪਹਿਲੇ) ਪੰਜਾਂ ਤੱਤਾਂ ਨੂੰ ਪੈਦਾ ਕਰਕੇ ਤਿੰਨਾਂ *ਲੋਕਾਂ ਅੰਦਰ (ਪੰਜਾਂ ਤਤਾਂ ਤੋਂ) (ਸਰੀਰਾਂ) ਨੂੰ ਬਣਾਇਆ ਹੈ। (੩) ਕਾਦਰ ਕਰਨੇ ਵਾਲੇ ਨੂੰ ਕਿਸੇਨੇ ਭੀ ਨਹੀਂ ਜਾਣਿਆ, (ਜਿਸਨੇ) ਮਾਯਾ ਨੂੰ ਪੈਦਾ ਕਰਕੇ (ਸੰਸਾਰ) ਨੂੰ ਉਤਪਤ ਕੀਤਾ ਹੈ। [੪] (ਉਸ) ਇਕ ਕੁਦਰਤ ਤੋਂ ਲਖਾਂ (ਅਤੇ) ਲਖਾਂ ਤੋਂ ਬਿਅੰਤ, ਅਸੰਖ ਤੇ ਅਪਾਰ ਦੀ ਹਦ ਤਕ (ਕੁਦਰਤ ਦੀ ਗਿਣਤੀ ਨੂੰ ਪੁਜਾ ਦਿਤਾ ਹੈ) (੫) (ਅਤੇ) ਕ੍ਰੋੜਾਂ ਬ੍ਰਹਮੰਡਾਂ ਦੀ ਗਿਣਤੀ ਵਿਚ ਬਣਾਕੇ ਅਪਨੇ ਰੋਮ ਰੋਮ ਵਿਚ ਰਖਿਆ ਹੋਇਆ ਹੈ। (੫) (ਉਸ ਕਾਦਰ ਨੇ) ਇਕਇਕ ਬ੍ਰਹਮੰਡ ਵਿਚਦਸ ਦਸ ਅਵਤਾਰ ਪੈਦਾ ਕੀਤੇ ਹਨ।(੭)ਫਿਰ (ਉਨ੍ਹਾਂ ਵਿਚ) ਕਿਤਨੇ ਵੇਦ (ਤੇ ਕਿਤਨੇ) ਵਿਆਸ (ਆਦਿਕ ਮਹਾਤਮਾ ਅਤੇ) ਕਿਤਨੀਆਂ ਕਿਤੇਬਾਂ ਤੇ ਕਿਤਨੇ ਹੀ ਮੁਹੰਮਦ ਸਾਹਿਬ ਤੇ ਉਸਦੇ ਯਾਰ ਬਣਾਏ ਹਨ। (੮) ਇਕ ਕੁਦਰਤ ਦਾ ਏਡਾ ਵਡਾ ਪਸਾਰਾ ਹੈ ॥ ੪ ॥

ਭਾਵ–"ਕਿਤੀ ਲਖ ਕਰੋੜ ਪਿਰੀਏ ਰੋਮ ਨ ਪੁਜਣ ਤੇਰਿਆ" ਇਸ ਪਉੜੀ ਵਿਚ ਦਸਿਆ ਹੈ ਕਿ ਜੇਕਰ ਵਾਹਿਗੁਰੂ ਨੂੰ ਸਰਗੁਣ ਰੂਪ ਤੇ ਕਲਪਤ ਕਰ ਲਈਏ ਤਾਂ ਇਸਤਰਾਂ ਹੋ ਸਕਦਾ ਹੈ ਕਿ ਕਿਤਨੇ ਕਰੋੜ ਬ੍ਰਹਮੰਡਾਂ ਦੀ ਗਿਣਤੀ ਨੂੰ ਰੋਮ ਰੋਮ ਵਿਚ ਉਤਪਤ ਕਰ ਰਖਿਆ ਹੈ ਅਤੇ ਇਹ ਸੰਪੂਰਣ ਵਿਸਥਾਰ ਇਕ ਮਾਯਾ ਦਾ ਹੈ, ਤਾਂ ਤੇ ਵਾਹਿਗੁਰੂ ਦੀ ਅਗਾਧ ਗਤੀ ਹੈ।

## ਜੁਗ ਬਿਵਸਥਾ ਤੇ ਵਰਣਾਂ ਦੀ ਵੰਡ

੧ ਚਾਰ ਜੁਗ ਕਰ ਥਾਪਦਾ ਸਤਿਜੁਗ ਤ੍ਰੇਤਾ ਦੁਆਪੁਰ ਸਾਜੇ।

*ਸਵਰਗਲੋਕ, ਮਾਤਲੋਕ, ਪਤਾਲ ਲੋਕ, ਭਾਵ ਉਚ ਸਥਾਨ, ਮਧ ਸਥਾਨ ਤੇ ਨੀਵਾਂ ਸਥਾਨ

੨ ਚੌਥਾ ਕਲਿਜੁਗ ਥਾਪਿਆ ਚਾਰ ਵਰਨ ਚਾਰੋਂ ਕੇ ਰਾਜੇ।
੩ ਬ੍ਰਾਹਮਣ ਖਤ੍ਰੀ ਵੈਸ ਸੂਦ੍ਰ ਜੁਗ ਜੁਗ ਏਕੋ ਵਰਨ ਬਿਰਾਜੇ।
੪ ਸਤਿਜੁਗ ਹੰਸ ਅਵਤਾਰ ਧਰ ਸੋਹੰ ਬ੍ਰਹਮ ਨ ਦੂਜਾ ਪਾਜੇ।
੫ ਏਕੋ ਬ੍ਰਹਮ ਵਖਾਣੀਐ ਮੋਹ ਮਾਯਾ ਤੋਂ ਬੇਮੁਹਤਾਜੇ।
੬ ਕਰਨ ਤਪਸਿਆ ਬਨ ਵਿਖੇ ਵਖਤ ਗੁਜਾਰਨ ਪਿੰਨੀ ਸਾਗੇ।
੭ ਲਖ ਵਰਿਹਾਂ ਦੀ ਆਰਜਾ ਕੋਠੇ ਕੋਟ ਨ ਮੰਦਰ ਸਾਜੇ।
੮ ਇਕ ਬਿਨਸੇ ਇਕ ਅਸਥਿਰ ਗਾਜੇ ॥ ੫ ॥

ਥਾਪਦਾ = ਥਾਪਿਆ ਬਨਾਇਆ। ਪਾਜੇ = ਪਖੰਡ। ਆਰਜਾ = ਉਮਰਾ।

ਅਰਥ—(੧) ਚਾਰ ਜੁਗਾਂ ਨੂੰ ਪੈਦਾ ਕਰਕੇ ਸਤਿਜੁਗਾ ਤ੍ਰੇਤਾ ਦੁਆਪਰ (ਇਹ ਨਾਮ ਰਖੇ) (੨) ਚੌਥਾ ਕਲਜੁਗ ਪੈਦਾ ਕੀਤਾ ਅਤੇ ਚਹੁੰ ਜੁਗਾਂ ਦੇ ਚਾਰੇ ਵਰਨ ਰਾਜੇ ਹੋਏ। (੩) (ਚਾਰ ਵਰਨਾਂ ਦੇ ਨਾਮ) ਬ੍ਰਾਹਮਣ, ਖੱਤ੍ਰੀ, ਵੈਸ਼ (ਤੇ) ਸੂਦ੍ਰ (ਹਨ) ਜੁਗ ੨ ਵਿਚ ਇਕੋ (ਇਕ) ਵਰਣ (ਦੀ ਬਹੁਲਤਾ) ਬਿਰਾਜਦੀ ਸੀ। (੪) ਸਤਿਜੁਗ ਵਿਚ ਹੰਸ (ਬ੍ਰਾਹਮਣ) ਦਾ ਅਵਤਾਰ (ਪਰਸਰਾਮ) ਹੋਇਆ, (ਅਤੇ ਤਦੋਂ ਸਾਰੇ) 'ਸੋਹੰ ਬ੍ਰਹਮ (ਜਾਪ ਜਪਦੇ ਸਨ ਤੇ) ਦੂਜਾ ਪਖੰਡ ਨਹੀਂ ਸਨ ਕਰਦੇ (੫) (ਅਨ੍ਹੈ) ਮਾਯਾ ਦੇ ਮੋਹ ਤੋਂ ਬੇਮੁਤਾਜ ਹੋਕੇ ਇਕੋ ਬ੍ਰਹਮ ਦਾ ਹੀ ਵਖਜਾਨ ਕਰਦੇ ਸਨ। (੬) ਬਨ ਵਿਚ ਤਪ ਕਰਦੇ, (ਤੇ) ਸਾਗ ਦੀ ਪਿੰਨੀ ਖਾਕੇ ਵਕਤ ਗੁਜਾਰਦੇ (ਭਾਵ ਕੰਦ ਮੂਲ ਖਾਕੇ ਝੱਟ ਟਪਾ ਲੈਂਦੇ) ਸਨ। (੭) (ਅਤੇ) ਲਖਾਂ ਵਰ੍ਹਿਆਂ ਦੀ ਉਮਰਾ ਹੋਣ ਕਰਕੇ ਭੀ ਕਚੇ ਕੋਠੇ, ਕਿਲੇ ਤੇ ਪਕੇ ਮੰਦਰ ਨਹੀਂ ਬਨਾਉਂਦੇ ਸਨ। (੮) (ਤਦ ਭੀ) ਇਕ ਨਾਸ ਹੁੰਦਾ ਤੇ ਦੂਜਾ (ਆਪਨੇ ਆਪਨੂੰ) ਇਸਥਿਤ ਮੰਨਕੇ ਗੱਜਦਾ ਸੀ ॥ ੫ ॥

ਭਾਵ—"ਮਾਰ ਕੰਡੇ ਤੇ ਕੋ ਅਧਿਕਾਈ ਜਿਨ ਤ੍ਰਿਣ ਧਰ ਮੂੰਡ ਬਲਾਏ" ਦਾ ਨਿਰਣਾ ਕਰਕੇ ਦਸਿਆ ਹੈ ਤੇ ਅੰਤ ਵਿਚ ਅਪਨੀ ਇਤਨੀਟੂਕ ਚੜ੍ਹਾਈ ਹੈ ਕਿ 'ਇਕ ਬਿਨਸੈ ਇਕ ਅਸਥਿਰੁ ਮਾਨੈ ਅਚਰਜ ਲਖਿਓ ਨ ਜਾਈ ॥'

## ਜੁਗ ਕ੍ਰਿਆ ਤੇ ਵਰਣ ਕ੍ਰਿਆ

੧ ਤ੍ਰੇਤੇ ਛੱਤ੍ਰੀ ਰੂਪ ਧਰ ਸੂਰਜ ਬੰਸੀ ਬਡ ਅਵਤਾਰਾ।
੨ ਨਉ ਹਿੱਸੇ ਗਈ ਆਰਜਾ ਮਾਯਾ ਮੋਹ ਅਹੰਕਾਰ ਪਸਾਰਾ।
੩ ਦ੍ਵਾਪੁਰ ਜਾਦਵ ਵੈਸ਼ ਕਰ ਜੁਗ ਜੁਗ ਅਉਧਘਟੈ ਆਚਾਰਾ।
੪ ਰਿਗਬੇਦ ਮਹਿ ਬ੍ਰਹਮ ਕ੍ਰਿਤ ਪੂਰਬ ਮੁਖ ਸ਼ੁਭ ਕਰਮ ਬਿਚਾਰਾ।

੫ ਖੱਤ੍ਰੀ ਥਾਪੇ ਜਜੁਰ ਵੇਦ ਦੱਖਣ ਮੁਖ ਬਹੁ ਦਾਨ ਦਤਾਰਾ ।
੬ ਵੈਸੋ ਥਾਪਿਆ ਸ਼ਜ਼ਾਮ ਵੇਦ ਪੱਛਮ ਮੁਖ ਕਰ ਸੀਸ ਨਿਵਾਰਾ ।
੭ ਰਿਗ ਨੀਲੰਬਰ ਜੁਜਰ ਪੀਤ ਸ੍ਵੇਤੰਬਰ ਕਰ ਸ਼ਜ਼ਾਮ ਸੁਧਾਰਾ ।
੮ ਤ੍ਰਿਹੁ ਜੁਗੀ ਤ੍ਰੈ ਧਰਮ ਉਚਾਰਾ ॥ ੬ ॥

ਆਰਜਾ = ਉਮਰਾ। ਅਉਧ = ਉਮਰਾ। ਅਚਾਰਾ = ਕਰਮਾਂ। ਥਾਪੇ = ਮੰਨ ਲਿਆ। ਨੀਲੰਬਰ = ਨੀਲੇ ਕਪੜੇ। ਪੀਤ = ਪੀਲੇ। ਸ੍ਵੇਤੰਬਰ = ਚਿੱਟੇ ਕਪੜੇ।

ਅਰਥ (੧) ਤ੍ਰੇਤੇ ਜੁਗ ਵਿਚ ਖਤ੍ਰੀ ਰੂਪ ਧਾਰਕੇ ਸੂਰਜ ਬੰਸੀ ਸ੍ਰੀ ਰਾਮ-ਚੰਦ੍ਰ ਜੀ) ਵਡੇ ਅਵਤਾਰ ਹੋਏ। (੨) (ਅਤੇ) ਨਉਂ ਹਿੱਸੇ ਉਮਰਾ ਘਟ ਗਈ, (ਭਾਵ ਲੱਖ ਵਿਚੋਂ ੯੦ ਹਜ਼ਾਰ ਵਰ੍ਹਾ ਘਟਕੇ ਦਸ ਹਜ਼ਾਰ ਵਰ੍ਹੇ ਦੀ ਉਮਰਾ ਰਹਿ ਗਈਸੀ, ਕਿਉਂਕਿ ਤ੍ਰੇਤੇ (ਵਿਚ) ਮਾਯਾ ਦਾ ਮੋਹ ਤੇ ਹੰਕਾਰ ਦਾ ਪਸਾਰਾ (ਹੋ ਗਿਆ ਸੀ,। (੩) ਦੁਆਪੁਰ ਜੁਗ ਵਿਚ ਵੈਸ਼ਜ ਵਰਣ ਜਾਦਵ ਕੁਲ ਵਿਚੋਂ (ਸ੍ਰੀ ਕ੍ਰਿਸ਼ਨ ਜੀ ਅਵਤਾਰ ਹੋਏ ਤੇ) ਜੁਗ ਜੁਗ ਵਿਚ ਕਰਮਾਂ ਕਰਕੇ ਉਮਰਾ ਘਟ ਗਈ (ਭਾਵ ਦੁਆਪੁਰ ਵਿਚ ਦਸ ਹਜ਼ਾਰ ਵਰ੍ਹੇ ਵਿਚੋਂ ੯ ਹਜ਼ਾਰ ਵਰ੍ਹੇ ਦੀ ਘਟਕੇ ਇਕ ਹਜ਼ਾਰ ਵਰ੍ਹੇ ਦੀ ਸਾਰੀ ਉਮਰਾ ਰਹਿ ਗਈ)। (੪) ਰਿਗਵੇਦ ਵਿਚ ਬ੍ਰਾਹਮਣਾਂ (ਦੇ ਕਰਨ ਯੋਗ) ਕਰਮ (ਲਿਖੇ ਹਨ ਤੇ) ਪੂਰਬ ਵਲ ਮੁਖ ਕਰਕੇ ਸ਼ੁਭ ਕਰਮਾਂ ਦੇ ਵਿਚਾਰ (ਕਰਨ ਦੀ ਆਗਯਾ ਦਿਤੀ ਹੈ)। (੫) ਖਤ੍ਰੀਆਂ ਨੇ ਯਜੁਰ ਵੇਦ ਨੂੰ ਮੰਨ ਲਿਆ (ਤੇ) ਦੱਖਣ ਦਿਸ਼ਾ ਵਲ ਮੂੰਹ ਕਰਕੇ ਦਾਨ ਦੇਣ ਦੇ ਵਡੇ ਦਤਾਰ ਬਣੇ। (੬) ਵੈਸ਼ਾਂ ਨੇ ਸਜ਼ਾਮ ਵੇਦ ਨੂੰ ਮੰਨਿਆ ਤੇ ਪੱਛਮ ਦਿਸ਼ਾ ਵਲ ਮੂੰਹ ਕਰਕੇ ਸੀਸ ਨਿਵਾਯਾ। (੭) ਰਿਗ (ਵੇਦ ਨੂੰ ਪੜ੍ਹਨ ਲਗਿਆਂ) ਨੀਲੇ ਕਪੜੇ, (ਤੇ ਯਜੁਰ ਵੇਦ ਨੂੰ ਪੜ੍ਹਣ ਲਗਿਆਂ) ਪੀਲੇ (ਕਪੜੇ ਪਹਿਰਦੇ ਸਨ) (ਅਤੇ) ਚਿਟੇ ਕਪੜੇ ਪਾਕੇ ਸ਼ਜ਼ਾਮ ਵੇਦ ਨੂੰ ਵਾਚਦੇ ਸਨ। (੮) (ਇਹ) ਤਿੰਨਾ ਜੁਗਾਂ ਦੇ ਤਿੰਨ ਧਰਮ ਉਚਾਰੇ ਜਾਂਦੇ ਹਨ॥ ॥

ਭਾਵ—"ਸਤਿਜੁਗ ਸਤਿ ਤ੍ਰੇਤਾ ਜੁਗੀ ਦੁਆਪੁਰ ਪੂਜਾ ਚਾਰ" ਇਸ ਤੁਕ ਦਾ ਨਿਰਣਾ ਉਪਰਲੀਆਂ ਦੋਹਾਂ ਪਉੜੀਆਂ ਵਿਚ ਕੀਤਾ ਹੈ ਤੇ ਇਸ ਵਿਚ ਭਾਈਸਾਹਿਬ ਜੀ ਨੇ ਆਪਣੀ ਕੋਈ ਖਾਸ ਟੂਕ ਨਹੀਂ ਚੜ੍ਹਾਈ। ਹਾਂ ਇਤਨਾ ਅਰਥ ਧੁਨੀ ਵਿਚੋਂ ਜ਼ਰੂਰ ਨਿਕਲਦਾ ਹੈ ਕਿ ਇਹ ਸਾਰੀ ਭੁਲ ਹੈ ਤੇ ਇਨਾਂ ਉਪ੍ਰੋਕਤ ਦਿਸ਼ਾਂ ਵਲ ਮੁਖ ਕਰਕੇ ਵੇਦ ਪੜ੍ਹਨਾ ਕੀ ਅਰਥ ਰਖਦਾ ਹੈ ?

## ਕਲਜੁਗ ਦਾ ਵਰਤਾਵ

੧ ਕਲਿਜੁਗ ਚੌਥਾ ਥਾਪਿਆ ਸੂਦ੍ਰ ਬਿਰਤਿ ਜਗ ਮਹਿ ਵਰਤਾਈ।
੨ ਕਰਮ ਸੁ ਰਿਗ ਜੁਜਰ ਸਜ਼ਾਮ ਦੇ ਕਰੇ ਜਗਤ ਰਿਦ ਬਹੁ ਸੁਕਚਾਈ।

੩ ਮਾਯਾ ਮੋਹੀ ਮੇਦਨੀ ਕਲਿ ਕਲਵਾਲੀ ਸਭ ਭਰਮਾਈ।
੪ ਉਠੀ ਗਲਾਨ ਜਗਤ੍ਰ ਵਿਚ ਹਉਮੈ ਅੰਦਰ ਜਲੈ ਲੁਕਾਈ।
੫ ਕੋਈ ਨ ਕਿਸੈ ਪੂਜਦਾ ਊਚ ਨੀਚ ਸਭ ਗਤਿ ਬਿਸਰਾਈ।
੬ ਭਏ ਬਿਅਦਲੀ ਪਾਤਸ਼ਾਹ ਕਲਿਕਾਤੀ ਉਮਰਾਵ ਕਸਾਈ।
੭ ਰਹਿਆ ਤਪਾਵਸ ਤ੍ਰਿਹੁ ਜੁਗੀ ਚੌਥੇ ਜੁਗ ਜੋ ਦੇਇ ਸੁ ਪਾਈ।
੮ ਕਰਮ ਭ੍ਰਿਸ਼ਟ ਸਭ ਭਈ ਲੁਕਾਈ॥ ੭॥

ਮੇਦਨੀ = ਦੁਨੀਆਂ। ਉਮਰਾਵ = ਸੂਬੇ। ਕਾਤੀ = ਛੁਰੀ। ਤਪਾਵਸ = ਨਿਆਉਂ।

ਅਰਥ—(੧) ਚੌਥਾ ਜੁਗ ਕਲਜੁਗ ਬਨਾਇਆ (ਤੇ ਇਸਦੇ ਪ੍ਰਤਾਪ ਕਰਕੇ ਜਗਤ ਵਿਚ ਸ਼ੂਦ੍ਰਾਂ ਵਾਲੀ ਬਿਰਤੀ ਵਰਤ ਗਈ। (੨) (ਅਤੇ) ਰਿਗ ਯੁਜਰ, ਸਜਾਮ, ਵੇਦਾਂ ਦੇ ਕਰਮ ਕਰਨ ਵਲੋਂ ਜਗਤ (ਦੇ ਪ੍ਰਾਣੀ) ਹਿਰਦੇ ਵਿਚ ਬਹੁਤ ਸੰਕੋਚ ਕਰਨ ਲਗ ਪਏ। (੩) ਮਾਯਾ ਨੇ ਦੁਨੀਆਂ ਨੂੰ ਮੋਹ ਲਿਆ (ਜਿਸ ਕਰਕੇ) ਕਲਜੁਗ ਦੀ ਕ੍ਰਿਆ ਨੇ ਸਭ ਨੂੰ ਭਰਮਾਇਆ। (੪) (ਜਿਸ ਕਰਕੇ) ਜਗਤ ਵਿਚ "ਗਿਲਾਨ" ਘਿਰਣਾ ਪੈਦਾ ਹੋ ਗਈ (ਤੇ) ਹਉਮੈ ਦੀ ਅਗਨੀ ਵਿਚ ਸਾਰੀ ਦੁਨੀਆਂ ਸੜਨ ਲਗ ਪਈ। [੫] ਕੋਈ ਕਿਸੇ ਦੀ ਸੇਵਾ ਮਾਨਤਾ ਨਹੀਂ ਕਰਦਾ (ਅਤੇ) ਸਭਨਾਂ ਨੇ ਊਚ ਨੀਚ ਦੀ ਗਤੀ ਵਿਸਾਰ ਦਿਤੀ ਹੈ। [੬] ਪਾਤਸ਼ਾਹ ਬਿਅਦਲੀ ਹੋ ਗਏ ਤੇ ਸੂਬੇ "ਕਲਹ ਮੂਲ" ਕ੍ਰਿਆ ਰੂਪ ਛੁਰੀ ਪਕੜਕੇ ਕਸਾਈ ਬਣ ਗਏ ਹਨ। [੭] ਤਿੰਨਾ ਜੁਗਾਂ ਦਾ ਨਿਆਉਂ ਰਹਿ ਗਿਆ, ਚੌਥੇ ਜੁਗ (ਕਲਜੁਗ) ਵਿਚ ਜੋ ਕੁਝ ਕੋਈ ਦੇਵੇਗਾ ਓਹੋ ਪਾਵੇਗਾ। [੮] ਸਭ ਦੁਨੀਆਂ ਭ੍ਰਿਸ਼ਟ ਕਰਮਾਂ ਵਾਲੀ ਹੋ ਗਈ ਹੈ॥ ੭॥

ਭਾਵ—"ਕਲਿ ਕਾਤੀ ਰਾਜੇ ਕਸਾਈ ਧਰਮ ਪੰਖ ਕਰਿ ਉਡਰਿਆ। ਕੂੜ ਅਮਾਵਸ ਸਚ ਚੰਦ੍ਰਮਾਂ ਦੀਸੈ ਨਾਹੀ ਕੈ ਚੜਿਆ"। ਇਸ ਪਉੜੀ ਵਿਚ ਇਨਾਂ ਤੁਕਾਂ ਦੇ ਭਾਵ ਨੂੰ ਲੈਕੇ ਲਿਖਿਆ ਹੈ ਕਿ "ਕੋਇ ਨ ਕਿਸੇ ਪੂਜਦਾ"।

## ਕਲਿਜੁਗ ਦੀ ਕ੍ਰਿਯਾ ਵਿਚਾਰ ਤੇ ਖਟ ਸ਼ਾਸਤ੍ਰ ਉਤਪਤੀ

੧ ਚਹੁੰ ਬੇਦਾਂ ਕੇ ਧਰਮ ਮਥ ਖਟ ਸ਼ਾਸਤ੍ਰ ਮਥ ਰਿਖੀ ਸੁਣਾਵੈ।
੨ ਬ੍ਰਮਾਦਿਕ ਸਨਕਾਦਿਕਾਂ ਜਿਉਂ ਤਿਹ ਕਹਾ ਤਿਵੈ ਜਗ ਗਾਵੈ।
੩ ਗਾਵਣ ਪੜ੍ਹਣ ਵਿਚਾਰ ਬਹੁ ਕੋਟਿ ਮਧੇ ਵਿਰਲਾ ਗਤਿ ਪਾਵੈ।
੪ ਇਹ ਅਚਰਜ ਮਨ ਆਵਦੀ ਪੜ੍ਹਤਗੁੜ੍ਹਤਕਿਛੁਭੇਦਨਆਵੈ।
੫ ਜੁਗ ਜੁਗ ਏਕੋ ਵਰਨ ਹੈ ਕਲਿਜੁਗ ਕਿਉਂ ਬਹੁਤੇ ਦਿਖਲਾਵੈ।

੬ ਜੰਦ੍ਰੇ ਵਜੇ ਤ੍ਰਿਹੁ ਜੁਗੀ ਕਥ ਪੜ੍ਹ ਰਹੇ ਭਰਮ ਨਹਿੰ ਜਾਵੈ।
੭ ਜਿਉਂ ਕਰ ਮਥਿਆ ਚਾਰ ਵੇਦ ਖਟ ਸ਼ਾਸਤ੍ਰ ਸੰਗਸਾਖ ਸੁਣਾਵੈ।
੮ ਆਪੋ ਆਪਣੇ ਮਤ ਸਭ ਗਾਵੈ।' ੮॥

ਗਤੀ = ਮੁਕਤ। ਗੁੜ੍ਹਦਿਆਂ = ਵਿਚਾਰਦਿਆਂ। ਰੂਪ = ਵਰਨ। ਸਾਖ = ਉਗਾਹੀ।

ਅਰਥ–[੧] ਚੌਹਾਂ ਵੇਦਾਂ ਦੇ ਧਰਮ ਨੂੰ ਵਿਚਾਰਕੇ ਛੇ ਸ਼ਾਸਤ੍ਰ ਰਿਖੀਆਂ ਨੇ ਸੁਣਾਏ। [੨] ਬ੍ਰਹਮਾਂ ਤੋਂ ਆਦਿ ਲੈਕੇ ਸਾਰੇ ਦੇਵਤੇ ਅਤੇ ਸਨਕ ਸਨੰਦਨ ਸਨਾਤਨ ਸੰਤ ਕੁਮਾਰ ਜੀ ਨੇ ਜਿਵੇਂ ਕਿਹਾ ਉਸੇ ਤਰਾਂ ਲੋਕ ਗਾਵਨ ਲਗ ਪਏ। [੩] ਗਾਵਨ, ਪੜ੍ਹਣ ਵਿਚ ਤਾਂ ਬਹੁਤੇ ਲਗੇ ਹਨ, ਪਰ ਕ੍ਰੋੜਾਂ ਵਿਚੋਂ ਕੋਈ ਵਿਰਲਾ ਹੀ ਮੁਕਤੀ ਨੂੰ ਪਾਉਂਦਾ ਹੈ। [੪] ਇਹ ਮਨ ਵਿਚ ਅਸਚਰਜ (ਜਾਪਦਾ) ਹੈ (ਕਿ) ਪੜ੍ਹਦਿਆਂ ਵਿਚਾਰਦਿਆਂ ਕੁਝ ਭੇਦ ਹਥ ਨਹੀਂ ਆਂਵਦਾ। [੫] (ਪ੍ਰਸ਼ਨ) ਜੁਗ ਜੁਗ ਵਿਚ ਇਕੋ ਇਕ ਵਰਨ ਦੀ ਬਹੁਲਤਾ ਸੀ, ਕਲਜੁਗ ਕਿਉਂ ਬਹੁਤੇ ਵਰਨ ਦਿਖਾਉਂਦਾ ਹੈ? [੬] (ਉਤਰ) ਤ੍ਰਿੰਨਾਂ ਜੁਗਾਂ ਦੇ ਕਰਮਾਂ ਨੂੰ ਤਾਂ ਜੰਦਰੇ ਵਜ ਗਏ ਹਨ (ਭਾਵ ਤ੍ਰਿੰਨਾਂ ਜੁਗਾਂ ਦੇ ਕਰਮਾਂ ਦੀ ਕਲਜੁਗ ਵਿਚ ਕੋਈ ਪੇਸ਼ ਨਹੀਂ ਜਾਂਦੀ, (ਇਸ ਵਾਰਤਾ ਨੂੰ ਸਭ) ਕਥਨ ਭੀ ਕਰਦੇ ਹਨ ਤੇ ਪੜ੍ਹਦੇ ਭੀ ਹਨ ਪਰ ਭਰਮ ਨਹੀਂ ਜਾਂਦਾ, (ਭਰਮ ਵਸ ਹੋਣ ਕਰਕੇ ਬਹੁਤੇ ਵਰਨ ਦਿਸਦੇ ਹਨ)। [੭] ਜਿਸਤਰਾਂ ਚੌਹਾਂ ਵੇਦਾਂ ਨੂੰ (ਰਿਖੀਆਂ) ਨੇ ਵਿਚਾਰਿਆ ਤੇ ਛੇ ਸ਼ਾਸਤ੍ਰ ਉਗਾਹੀ ਰੂਪ ਕਰਕੇ ਨਾਲ ਸੁਣਾਏ ਹਨ। [੮] (ਹੁਣ) ਸਭ ਸ਼ਾਸਤ੍ਰਾਂ ਦੇ ਵਖੋ ਵੱਖਰੇ ਮਤ ਗਾਂਵਦੇ ਹਨ॥ ੮।

ਭਾਵ–ਛੇ ਸ਼ਾਸਤ੍ਰ ਵੇਦਾਂ ਦੇ ਕਰਤਬਾਂ ਨਾਲ ਉਗਾਹੀ ਰੂਪ ਹਨ ਇਸੇ ਲਈ ਭਾਈ ਜੀ ਨੇ ਕਿਹਾ ਹੈ "ਖਟ ਸ਼ਾਸਤ੍ਰ ਸੰਗ ਸਾਖ ਸੁਣਾਵੈ" ਹੁਣ ਉਨਾਂ ਛਿਆਂ ਸ਼ਾਸਤ੍ਰਾਂ ਦੇ ਵਖੋ ਵਖਰੇ ਮਤ ਤੇ ਤਿਨਾਂ ਦੀ ਉਤਪਤੀ ਦਾ ਨਿਰਣਾ ਕਰਦੇ ਹਨ।

## ਗੌਤਮ ਕ੍ਰਿਤ--ਨਜਾਯ ਸ਼ਾਸਤ੍ਰ

੧ ਗੋਤਮ ਤਪੇ ਵਿਚਾਰਕੇ ਰਿਗ ਵੇਦ ਦੀ ਕਥਾ ਸੁਣਾਈ।
੨ ਨਿਜਾਯ ਸ਼ਾਸਤ੍ਰ ਕੋ ਮਥਕਰ ਸਭ ਬਿਧ ਕਰਤੇ ਹੱਥ ਜਣਾਈ।
੩ ਸਭ ਕੁਛ ਕਰਤੇ ਵਸ ਹੈ ਹੋਰ ਬਾਤ ਵਿਚ ਚਲੇ ਨ ਕਾਈ।
੪ ਦੂਹੀ ਸਿਰੀ ਕਰਤਾਰ ਹੈ ਆਪ ਨਿਆਰਾ ਕਰ ਦਿਖਲਾਈ।
੫ ਕਰਤਾ ਕਿਨੈ ਨ ਦੇਖਿਆ ਕੁਦਰਤ ਅੰਦਰ ਭਰਮ ਭੁਲਾਈ।
੬ ਸੋਹੰ ਬ੍ਰਹਮ ਛਪਾਇਕੈ ਪੜਦਾ ਭਰਮ ਕਰਤਾਰ ਸੁਣਾਈ।
੭ ਰਿਗ ਕਹੈ ਸੁਣ ਗੁਰਮੁਖਹੁ ਆਪੇ ਆਪ ਨ ਦੂਜੀ ਰਾਈ।

੮ ਸਤਿਗੁਰ ਬਿਨਾਂ ਨ ਸੋਝੀ ਪਾਈ ॥ ੯ ॥

ਮਥਕਰ – ਚੰਗੀਤਰਾਂਵਿਚਾਰਕੇ।ਕਰਤੇ = ਕਰਨੇਵਾਲੇ।ਦੁਹੀਂ ਸਿਰੀਂ – ਆਦਿਅੰਤ।

ਅਰਥ–[੧] ਗੋਤਮ ਤਪੀਸੂਰ ਨੇ ਵਿਚਾਰ ਕਰਕੇ ਰਿਗ ਵੇਦ ਦੀ ਕਥਾ ਸੁਣਾ ਦਿਤੀ। [੨] (ਸੋ ਕਥਾ ਨੂੰ) ਵਿਚਾਰਕੇ ਨਿਆਯ ਸ਼ਾਸਤ੍ਰ ਵਿਚ ਸਭ ਬਿਧੀ ਕਰਨੇ ਵਾਲੇ ਈਸੂਰ ਦੇ ਹਥ ਜਣਾਈ ਹੈ। [੩] ਸਭ ਕੁਝ (ਉਤਪਤੀ, ਪਾਲਣਾ, ਪ੍ਰਲੈ) ਕਰਤੇ ਦੇ ਵਸ ਹੈ ਹੋਰ ਕਿਸੇ ਦੀ ਕਾਈ ਗਲ ਭੀ ਵਿਚ ਨਹੀਂ ਚਲ ਸਕਦੀ। [੪] ਆਦਿ, ਅੰਤ ਵਿਚ ਕਰਤਾਰ ਹੀ ਹੈ,(ਇਸ ਸ੍ਰਿਸਟੀ ਨੂੰ ਉਸਨੇ)ਕਰਕੇ ਦਿਖਲਾਇਆ (ਹੈ ਤੇ ਫਿਰ) ਆਪ ਨਿਆਰਾ ਹੈ। (੫) ਕਰਤੇ ਨੂੰ ਕਿਸੇ ਨਹੀਂ ਜਾਣਿਆ (ਤੇ ਉਸਦੀ ਕੀਤੀ ਹੋਈ) ਕੁਦਰਤ ਵਿਚ (ਸਭ ਸ੍ਰਿਸ਼ਟੀ) ਭਰਮ ਦੀ ਭੁਲਾਈ ਫਿਰਦੀ ਹੈ। (੬) ਸੋ ਉਸ ਬ੍ਰਹਮ ਨੂੰ "ਹੋ" ਹੰਗਤਾ ਦੇ ਪੜਦੇ ਵਿਚ ਛਪਾਕੇ ਭਰਮ (ਦੇ ਵਸ ਹੋਇਆ ਜੀਵ ਆਪ ਨੂੰ ਹੀ) ਕਰਤਾਰ ਸੁਣਾਉਂਦਾ ਹੈ। (੭) (ਵਾਸਤਵ ਵਿਚ) ਰਿਗ ਵੇਦ ਕਹਿੰਦਾ ਹੈ, ਸੁਣੋ ਗੁਰਮੁਖੋ! (ਉਸਦਾ)ਆਪਣਾ ਆਪ ਹੀ ਹੈ.ਦੂਜੀ(ਵਸਤੂ)ਰਾਈ ਜਿਨੀ ਭੀ(ਨਹੀਂ)। (੮) (ਪਰ ਇਸ ਗਲ ਦੀ ਸਤਿਗੁਰੂ ਤੋਂ ਬਿਨਾਂ ਸਮਝ ਨਹੀਂ ਪੈਂਦੀ ॥ ੯॥

ਭਾਵ–ਗੋਤਮ ਮੁਨੀ ਨੇ ਕਰਤਾ ਹਰਤਾ ਇਕ ਈਸ਼ੂਰ ਮੰਨਿਆਂ ਹੈ, ਭਾਵੇਂ ਕਿਸੇ ਦਸ਼ਾ ਵਿਚ ਮੰਨਿਆਂ ਪ੍ਰੰਤੂ ਇਕ ਦਾ ਮੰਨਣਾ ਉਹ ਜ਼ਰੂਰੀ ਸਿਧ ਕਰਦਾ ਹੈ ਤੇ ਅੰਤ ਵਿਚ ਗੋਤਮ ਜੀ ਨੇ ਵਿਦਾਂਤੀਆਂ ਤੇ ਟਕੋਰ ਕੀਤੀ ਹੈ, ਕਿ ਜੋ ਇਹ ਕਹਿੰਦੇ ਹਨ, ਪਰ ਇਸ ਗਲ ਨੂੰ ਸਮਝਨ ਵਾਸਤੇ ਗੁਰੂ ਦੀ ਵਡੀ ਲੋੜ ਹੈ ਇਤਨੀ ਟੂਕ ਭਾਈ ਸਾਹਿਬ ਜੀ ਦੀ ਹੈ ਸੋ ਇਸ ਲਈ ਕਿ ਗੁਰੂ ਤੋਂ ਹੀ ਇਸ ਗਲ ਦੀ ਸਮਝ ਆ ਜਾਵੇਗੀ ਕਿ ਗੋਤਮ ਸਚਾ ਹੈ ਯਾ ਵੇਦਾਂਤੀ।

## ਜੈਮਨ ਕ੍ਰਿਤ--ਮੀਮਾਂਸਾ ਸ਼ਾਸਤ੍ਰ

੧ ਫਿਰ ਜੈਮਨ ਰਿਖਿ ਬੋਲਿਆ ਜੁਜਰ ਦੇਵ ਮਥ ਕਥਾ ਸੁਣਾਵੈ
੨ ਕਰਮਾਂ ਉੱਤੇ ਨਿਬੜੇ ਦੇਹੀ ਮੱਧਯ ਕਰੇ ਸੋ ਪਾਵੈ।
੩ ਥਾਪਿਓਸੁ ਕਰਮ ਸੰਸਾਰ ਵਿਚ ਕਰਮ ਵਾਸ ਕਰ ਆਵੈ ਜਾਵੈ।
੪ ਸਹਸਾ ਮਨਹੁ ਨ ਚੁਕਈ ਕਰਮਾਂ ਅੰਦਰ ਭਰਮ ਭੁਲਾਵੈ।
੫ ਕਰਮ ਵਰਤਣ ਜਗਤ ਕੀ ਇਕੋ ਮਾਯਾ ਬ੍ਰਹਮ ਕਹਾਵੈ।
੬ ਜੁਜਰ ਵੇਦ ਕੋ ਮਥਨ ਕਰ ਤੱਤ ਬ੍ਰਹਮ ਵਿਚ ਭਰਮ ਮਿਲਾਵੈ।
੭ ਕਰਮ ਦ੍ਰਿੜਾਇ ਜਗਤ ਵਿਚ ਕਰਮ ਬੰਦ ਕਰ ਆਵੈ ਜਾਵੈ।
੮ ਸਤਿਗੁਰ ਬਿਨਾ ਨ ਸਹਸਾ ਜਾਵੈ ॥ ੧੦ ॥

ਵਰਤਨ = ਕਾਰਣ। ਮਥਨ = ਰਿੜਕਨਾ। ਦ੍ਰਿੜਾਇ = ਚਲਾਇਆ, ਪੱਕਾ ਕੀਤਾ।

ਅਰਥ—(੧) ਫਿਰ ਜੈਮੁਨ ਰਿਖੀ ਯਜੁਰ ਵੇਦ ਨੂੰ ਵਿਚਾਰਕੇ ਬੋਲਿਆ ਤੇ ਉਸਦੀ ਕਥਾ ਸੁਣਾਈ। (੨) (ਕਿ) ਕਰਮਾਂ ਉਤੇ ਹੀ ਨਿਬੇੜਾ ਹੋਵੇਗਾ(ਜੇਹਾ ਕਰਮ) ਦੇਹੀ ਵਿਚ ਕਰੇਗਾ (ਤੇਹਾ ਹੀ ਫਲ ਅਗਲੇ ਜਨਮ ਵਿਚ) ਪਾਵੇਗਾ। (੩) (ਉਸ ਜੈਮਨ ਰਿਖੀ ਨੇ) ਕਰਮਾਂ ਨੂੰ ਸੰਸਾਰ ਵਿਚ ਥਾਪ ਦਿਤਾ, ਕਿ ਕਰਮਾਂ ਦੀ ਵਾਸ਼ਨਾ ਕਰਕੇ (ਜੀਵ) ਜੰਮਦਾ ਮਰਦਾ ਹੈ। (੪) ਸੰਸਾ ਮਨ ਵਿਚੋਂ ਨਸ਼ਟ ਨਹੀਂ ਹੁੰਦਾ ਇਸੇ ਲਈ ਕਰਮਾਂ ਦੇ ਭਰਮ ਅੰਦਰ (ਜੀਵਾਂ ਨੂੰ) ਭੁਲਾ ਦਿਤਾ ਸੂ। (੫) ਕਰਮ ਹੀ ਜਗਤ ਦਾ ਕਾਰਣ ਹੈ ਤੇ ਇਕੋ ਕਰਮ ਹੀ ਮਾਯਾ ਤੇ ਬ੍ਰਹਮ ਕਹਉਂਦਾ ਹੈ। (੬) ਯਜੁਰਵੇਦ ਨੂੰ ਵਿਚਾਰਕੇ ਉਸਨੇ ਬ੍ਰਹਮ ਵਿਚ (ਕਰਮਾਂ ਦਾ) ਭਰਮ ਮਿਲਾ ਦਿਤਾ ਹੈ। (੭) (ਅਤੇ) ਜਗਤ ਵਿਚ ਕਰਮਾਂ ਨੂੰ ਦ੍ਰਿੜ੍ਹ ਕਰਾਇਆ ਤੇ ਕਿਹਾ ਕਿ) ਜੀਵ ਕਰਮਾਂ ਦੇ ਬੰਧਨ ਕਰਕੇ ਹੀ ਜੰਮਦਾ ਮਰਦਾ ਹੈ(ਜੇਕਰ ਇਸਦੇ ਸੰਚਤ ਕਰਮ ਨਸ਼ਟ ਹੋਜਾਨ ਤਾਂ ਇਸ ਦੀ ਭੀ ਚੁਰਾਸੀ ਕਟੀ ਜਾਵੇਗੀ)। (੮) ਸਤਿਗੁਰੂ ਬਿਨਾਂ ਸੰਸਾ ਨਹੀਂ ਜਾਂਦਾ ॥੧੦॥

ਭਾਵ—ਮੀਮਾਂਸਕ ਮਤ ਨੇ ਸੰਸਾਰ ਦਾ ਕਾਰਣ ਕਰਮ ਮੰਨੇ ਹਨ ਤੇ ਇਸ ਕਾਰਣ ਇਹ ਸ਼ੰਕਾ ਹੁੰਦਾ ਹੈ ਜਿਸ ਸ਼ੰਕੇ ਵਿਚ ਅਨਵਸਥਾ ਦੋਖਦੀ ਪ੍ਰਾਪਤੀ ਹੈ ਜੈਸਾ ਕਿ "ਕਰਮ ਜਨਯ ਸਰੀਰ ਹੈ ਯਾ ਸਰੀਰ ਜਨਯ ਕਰਮ ?" ਜੈਸਾ ਕਿ ਮੀਮਾਂਸਕਾਂ ਨੇ ਮੰਨਿਆਂ ਹੈ ਕਿ ਪਹਿਲੇ ਕਰਮ ਹੀ ਕਾਰਣ ਹਨ ਤਾਂ ਦਸੋ ਕਰਮ ਕਿਥੋਂ ਪੈਦਾ ਹੋਏ ਸਨ, ਕਿਉਂਕਿ ਬੀਜ ਬਿਨਾਂ ਬਿਰਛ ਨਹੀਂ ਹੋ ਸਕਦਾ, ਤੇ ਕਰਮਾਂ ਦੇ ਪੈਦਾ ਕਰਨ ਵਾਲਾ ਬੀਜ ਸਰੀਰ ਹੈ, ਇਤ ਆਦਿਕ ਬਹੁਤ ਲੰਮਾ ਸੰਬਾਦ ਹੈ,ਇਸੇ ਸੰਬਾਦ ਵਿਚੋਂ ਸੰਸੇ ਦੀ ਉਤਪਤੀ ਹੈ "ਸੰਸਾ ਇਹ ਸੰਸਾਰ ਹੈ" ਇਸ ਲਈ ਭਾਈ ਸਾਹਿਬ ਜੀ ਨੇ ਇਤਨਾ ਟੂਕ ਚੜ੍ਹਾਇਆ ਹੈ ਕਿ 'ਸਤਿਗੁਰ ਬਿਨਾ ਨ ਸੰਸਾ ਜਾਵੈ' ਤੇ ਬਿਨਾਂ ਸੰਸੇ ਨਵਿਰਤੀ ਤੇ 'ਜਨਮ ਮਰਨ ਵਿਚ ਦੁਖ ਸਬਾਇਆ' ਹੈ, ਸੰਸੇ ਨਵਿਰਤੀ ਲਈ ਗੁਰੂ ਦੀ ਅਤੀ ਲੋੜ ਹੈ ਅਤੇ 'ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਨੀ ਅੰਮ੍ਰਿਤ ਸਾਰੇ' ਅਤੇ 'ਸਬਦ ਗੁਰੂ' ਦੇ ਵਾਕ ਅਨੁਸਾਰ ਗੁਰਬਾਣੀ ਹੀ ਗੁਰੂ ਹੈ।

## ਬਿਆਸ ਕ੍ਰਿਤ--ਵੇਦਾਂਤ ਸ਼ਾਸਤ੍ਰ

੧ ਸਾਮ ਵੇਦ ਕਉ ਸੋਧ ਕਰ ਮਥ ਵੇਦਾਂਤ ਬਿਆਸ ਸੁਣਾਯਾ।
੨ ਕਥਨ ਬਦਨੀ ਬਾਹਿਰਾ ਆਪੇ ਆਪਨ ਬ੍ਰਹਮ ਜਣਾਯਾ।
੩ ਨਦਰੀ ਕਿਸੇ ਨ ਲਿਆਵਈ ਹਉਮੈ ਅੰਦਰ ਭਰਮ ਭੁਲਾਯਾ।
੪ ਆਪ ਪੁਜਾਇ ਜਗਤ ਵਿਚ ਭਾਉ ਭਗਤਿ ਦਾ ਮਰਮ ਨ ਪਾਯਾ।
੫ ਤ੍ਰਿਪਤਿ ਨ ਆਵੀ ਵੇਦ ਮਥਿ ਅਗਨੀ ਅੰਦਰ ਤਪਤ ਤਪਾਯਾ।

੬ ਮਾਯਾ ਦੰਡ ਨ ਉਤਰੇ ਜਮ ਦੰਡੇ ਬਹੁ ਦੁਖ ਰੂਆਯਾ।
੭ ਨਾਰਦ ਮੁਨਿ ਉਪਦੇਸਿਆ ਮਥ ਭਗਵਤ ਗੁਨਗੀਤਕਰਾਯਾ।
੮ ਬਿਨ ਸਰਨੀ ਨਹਿ ਕੋਇ ਤਰਾਯਾ ॥ ੧੧ ॥

ਕਥਨੀ = ਕਥਾ। ਬਦਨੀ = ਕਵੀਸ਼ਰੀ। ਮਰਮ = ਭੇਦ। ਤ੍ਰਿਪਤਿ = ਸ਼ਾਂਤੀ, ਰੱਜਨਾ।

ਅਰਥ—(੧) ਸ਼ਯਾਮ ਵੇਦ ਨੂੰ ਵਿਚਾਰਕੇ ਬਿਆਸ ਜੀ ਨੇ ਵੇਦਾਂਤ ਸੁਣਾਯਾ ਹੈ। (੨) (ਉਸ ਵਿਚ ਦਸਿਆ) ਕਿ "ਕਥਾ" ਤੇ ਕਵੀਸ਼ਰੀ ਤੋਂ ਬਾਹਰ (ਮੇਰਾ) ਆਪਣਾ ਆਪ ਹੀ ਬ੍ਰਹਮ ਹੈ (ਇਸ ਗਲ ਨੂੰ) ਸੰਸਾਰ ਵਿਚ ਜਣਾਇਆ। (੩) (ਆਪਣੀ) ਨਜਰ ਹੇਠਾਂ ਕਿਸੇ ਨੂੰ ਨਹੀਂ ਲਿਆਵੇ, (ਭਾਵ ਸਾਰਿਆਂ ਤੋਂ ਉੱਚਾ ਆਪਣੇ ਆਪ ਨੂੰ ਮੰਨਣ ਲਗਾ), (ਸਾਰੇ ਜਗਤ† ਨੂੰ) ਹਉਮੈ ਦੇ ਭਰਮ ਅੰਦਰ ਭੁਲਾ ਦਿਤਾ। (੪) ਆਪਨੂੰ (ਬ੍ਰਹਮ ਜਾਣਕੇ) ਜਗਤ ਵਿਚ ਪੁਜਾਵਨ ਲਗ ਪਿਆ ਤੇ ਪ੍ਰੇਮਾ ਭਗਤੀ ਦੇ ਭੇਦ ਨੂੰ ਨਾ ਪਾਯਾ। (੫) ਵੇਦਾਂ ਨੂੰ ਵਿਚਾਰਕੇ ਸ਼ਾਂਤੀ ਨਾ ਆਈ (ਤੇ ਹਉਮੈ ਦੀ) ਅਗਨੀ ਅੰਦਰ (ਆਪ) ਤਪਤ (ਹੋਕੇ ਲੋਕਾਂ ਨੂੰ) ਤਪਾਵਨ ਲਗਾ। (੬) ਮਾਯਾ ਦਾ ਦੰਡਾ (ਸਿਰ ਤੋਂ ਨਾ) ਉਤਰਿਆ (ਤੇ) ਜਮਦੰਡ ਦੇ ਦੁਖ ਨੇ (ਯਾਦ ਆਕੇ ਬਿਆਸ ਜੀ ਨੂੰ ਨਾਰਦ ਜੀ ਦੇ ਪਾਸ) ਬਹੁਤ ਰੁਆਇਆ। (੭) (ਇਸਦੇ ਰੋਣੇ ਨੂੰ ਸੁਣਕੇ) ਨਾਰਦ ਜੀ ਨੇ ਉਪਦੇਸ਼ ਕੀਤਾ (ਤੇ ਬਿਆਸ ਜੀ ਪਾਸੋਂ) ਵਿਚਾਰਕੇ ਭਗਵੰਤ ਦੇਗੁਣਾਂ ਦੇ ਗੀਤ (ਦਾ ਉਚਾਰਨ ਕਰਾਇਆ)। (੮) ਬਿਨਾਂ (ਗੁਰੂ ਦੀ) ਸ਼ਰਨ ਆਏ ਕੋਈ ਭੀ ਨਹੀਂ ਤਰਿਆ ॥ ੧੧ ॥

ਭਾਵ—ਸ੍ਰੀ ਬਿਆਸ ਜੀ ਨੇ ਅਠਾਰਾਂ ਪੁਰਾਨ ਤੇ ਵੇਦਾਂ ਨੂੰ ਚੰਗੀ ਤਰਾਂ ਰਗੜਿਆ ਪਰ ਮਨ ਨੂੰ ਸ਼ਾਂਤੀ ਨਾ ਆਈ, ਤਾਂ ਨਾਰਦ ਜੀ ਦੇ ਪਾਸ ਜਾਕੇ ਆਪਣੇਂ ਮਨਦੀ ਹਵਾੜ ਕਢੀ ਤਦਨਾਰਦ ਜੀ ਨੇ ਕ੍ਰਿਪਾ ਕਰਕੇ ਚਤਰ ਸ਼ਲੋਕੀ ਭਾਗਵਤਦਾ ਉਪਦੇਸ਼ ਕੀਤਾ ਤੇ ਕਿਹਾ ਇਸ ਤਰਾਂ ਭਗਤੀ ਨਾਲ ਪੂਰਤ ਰਚਨਾ ਰਚੋ, ਤਦ ਬਿਆਸ ਜੀ ਨੇ ਭਾਗਵਤ ਦਾ ਉਚਾਰਨ ਕੀਤਾ ਤਾਂ ਸ਼ਾਂਤੀ ਆਈ। ਇਸਤੇ ਭਾਈ ਸਾਹਿਬਜੀ ਇਤਨੀ ਟੂਕ ਚੜ੍ਹਾਉ ਦੇ ਹਨ, ਕਿ ਗੁਰੂ ਦੀ ਸ਼ਰਨ ਆਏ ਤੋਂ ਬਿਨਾਂ ਕੋਈ ਭੀ ਨਹੀਂ ਤਰਦਾ ਭਾਵੇਂ ਕਿੰਨਾ ਹੀ ਪੰਡਤ ਹੋਵੇ।

## ਕਪਲ ਰਿਖੀ ਕ੍ਰਿਤ--ਸਾਂਖਯ ਸ਼ਾਸਤ੍ਰ

੧ ਦ੍ਵਾਪੁਰ ਜੁਗ ਬਤੀਤ ਭਏ ਕਲਜੁਗ ਕੇ ਸਿਰ ਛਤ੍ਰ ਫਿਰਾਈ।

†ਜੈਸਾ ਕਿ ਅਜਕਲ ਭੀ ਜੋ ਵੇਦਾਂਤ ਦੇ ਗ੍ਰੰਥ ਪੜ੍ਹ ਲੈਂਦੇ ਹਨ, ਉਨਾਂ ਦੀ ਦ੍ਰਿਸ਼ਟੀ ਸਾਰਿਆਂ ਨਾਲੋਂ ਉਚੀ ਹੋ ਜਾਂਦੀ ਹੈ ਤੇ ਜਤਰੁਥ ਮਾਹ ਵਾਕਾਂ ਦੀ ਘੁੰਮਨ ਘੇਰੀ ਵਿਚ ਗੋਤੇ ਖਾਨ ਲਗ ਪੈਂਦੇ ਹਨ।

੨ ਬੇਦ ਅਥਰਦਨ ਥਾਪਿਆ ਉਤੰਰ ਮੁਖਗੁਰਮੁਖ ਗੁਨ ਗਾਈ।
੩ ਕਪਲਰਿਖੀਸ੍ਰਰਸਾਂਖਯਮਥਅਥਰਬਣਬੇਦਕੀਰਿਚਾਸੁਣਾਈ।
੪ ਗਿਆਨ ਮਹਾ ਰਸ ਪੀਅਕੈ ਸਿਮਰੈ ਨਿਤ ਅਨਿਤ ਨਿਆਈ।
੫ ਗਿਆਨ ਬਿਨਾ ਨਹਿ ਪਾਈਐਜੇਕੋਈਕੋਟਜਤਨ ਕਰ ਧਾਈ।
੬ ਕਰਮ ਜੋਗ ਦੇਹੀ ਕਰੇ ਸੋ ਅਨਿੱਤ ਖਿਨ ਟਿਕੈ ਨ ਰਾਈ।
੭ ਗਿਆਨ ਮਤੇ ਸੁਖ ਊਪਜੈ ਜਨਮ ਮਰਨ ਕਾ ਭਰਮ ਚੁਕਾਈ।
੮ ਗੁਰਮੁਖ ਗਿਆਨੀ ਸਹਜ ਸਮਾਈ ॥ ੧੨ ॥

ਰਿਚਾ = ਸ੍ਰੁਤੀਆਂ। ਨਿਆਈ = ਨਿਰਣਾ । ਸਹਿਜ = ਬ੍ਰਹਮ। ਮਤੇ = ਵਿਚਾਰ ।

ਅਰਥ (੧)ਦ੍ਵਾਪੁਰ ਜੁਗ ਬੀਤ ਗਿਆ ਤੇ ਕਲਜੁਗ ਦੇ ਸਿਰ ਛਤ੍ਰ ਫਿਰਿਆ (ਭਾਵ ਕਲਜੁਗ ਦਾ ਸਮਾਂ ਆਗਿਆ)। (੨) ਅਥਰਬਨ ਵੇਦ ਸੰਸਾਰ ਤੇ ਥਾਪਿਆ ਗਿਆ, ਅਤੇ ਹੇ ਗੁਰਮੁਖੋ ! ਉੱਤਰ ਵਲ ਮੁਖ ਕਰਕੇ ਗੁਣ ਗਾਵਣ ਲਗੇ। (੩) ਕਪਲ ਰਿਖੀਸਰ ਨੇ ਸਾਂਖਯ ਸ਼ਾਸਤ੍ਰ ਵਿਚ ਅਥਰਬਣ ਵੇਦ ਦੀਆਂ ਸ੍ਰੁਤੀਆਂ ਸੁਣਾ-ਈਆਂ। (੪) (ਕਿ)ਗਿਆਨ ਮਹਾਰਸ ਪੀਕੇ ਨਿਤ ਅਨਿਤ ਦਾ ਨਿਰਣਾਕਰਕੇ(ਨਿਤ ਪਦਾਰਥ ਨੂੰ) ਸਿਮਰੇ। (੫) (ਕਿਉਂਕਿ) ਗਿਆਨ ਬਿਨਾਂ (ਵਾਹਿਗੁਰੂ ਨੂੰ) ਨਹੀਂ ਪਾਈਦਾ, ਭਾਵੇਂ ਕ੍ਰੋੜਾਂ ਜਤਨਾਂ ਵਿਚ ਧਾਵਨਾ ਕਰੇ। (੬) ਕਰਮ ਤੇ ਜੋਗ ਦੇਹੀ ਕਰਦੀ ਹੈ ਅਤੇ ਉਹ ਦੇਹੀ ਅਨਿਤ ਹੈ ਖਿਨ ਵਿਚੋਂ ਰਾਈ ਭਰ ਵੀ ਨਹੀਂ ਟਿਕਦੀ। (੭) ਗਿਆਨ ਦੇ ਵਿਚਾਰਨ ਕਰਕੇ ਸੁਖ ਉਪਜਦਾ ਹੈ ਤੇ ਜਨਮ ਮਰਨ ਦਾ ਭਰਮ ਚੁਕ ਜਾਂਦਾ ਹੈ। (੮) ਗੁਰਮੁਖ ਗਿਆਨੀਆਂ ਦੀ ਬ੍ਰਹਮ ਵਿਚ ਸਮਾਈ ਹੁੰਦੀ ਹੈ॥੧੨॥

ਭਾਵ—ਸ੍ਰੀ ਕਪਲ ਰਿਖੀਸ੍ਵਰ ਜੀ ਨੇ ਮੀਮਾਂਸਾ ਸ਼ਾਸਤ੍ਰ ਤੇ ਯੋਗ ਸ਼ਾਸਤ੍ਰ ਤੇ ਵਡੀ ਤਰਕਨਾਂ ਕੀਤੀ ਹੈ,ਕਿ ਕਰਮ ਤੇ ਜੋਗ ਸਾਧਨਾ ਕਰਕੇ ਵਾਹਿਗੁਰੂ ਦੀ ਪ੍ਰਾਪਤੀ ਨਹੀਂ, ਕਿਉਂਕਿ ਕਰਮ ਤੇ ਜੋਗ ਦੇਹ ਕਰਦੀ ਹੈ ਤੇ ਸੋ ਦੇਹੀ ਅਨਿਤ ਹੈ,ਇਸ ਲਈ ਨਿਤ ਅਨਿਤ ਦਾ ਨਿਰਣਾ ਕਰਕੇ ਨਿਤਯ ਦਾ ਸਿਮਰਣ ਕਰੇ ਜਿਸ ਕਰਕੇ ਗਿਆਨ ਦੀ ਪ੍ਰਾਪਤੀ ਹੋਵੇ, ਕਿਉਂਕਿ ਗਿਆਨ ਕਰਕੇ ਹੀ ਵਾਹਿਗੁਰੂ ਦੀ ਪ੍ਰਾਪਤੀ ਹੁੰਦੀ ਹੈ ਇਸਦੇ ਨਾਲ ਭਾਈ ਜੀ ਭੀ ਤੁਕ ਚੜ੍ਹਾਉਂਦੇ ਹਨ ਗਿਆਨ ਕਰਕੇ ਹੀ ਪ੍ਰਾਪਤੀ ਹੁੰਦੀ ਹੈ ਕਿਉਂਕਿ 'ਭਰਮ ਭੈ ਮਿਟੈ ਸੁ ਬ੍ਰਹਮ ਗਿਆਨ'।

## ਕਣਾਦਿ ਮੁਨੀ ਕ੍ਰਿਤ--ਵੈਸ਼ਖਕ ਸ਼ਾਸਤ੍ਰ

੧ ਬੇਦ ਅਥਰਬਨ ਮਥਨ ਕਰ ਗੁਰਮੁਖ ਬਾਸੇਖਕ ਗੁਨ ਗਾਵੈ।
੨ ਜੇਹਾ ਬੀਜੈ ਸੋ ਲੁਣੈ ਸਮੇ ਬਿਨਾ ਫਲ ਹਥ ਨ ਆਵੈ।

੩ ਹੁਕਮੈ ਅੰਦਰ ਸਭ ਕੋ ਮੰਨੈ ਹੁਕਮ ਸੋ ਸਹਜ ਸਮਾਵੈ।
੪ ਆਪਹ ਕਛੂ ਨ ਹੋਵਈ ਬੁਰਾ ਭਲਾ ਨਹ ਮੰਨ ਵਸਾਵੈ।
੫ ਜੈਸਾ ਕਰੇ ਤੈਸਾ ਲਹੇ ਰਿਖ ਕਣਾਦਿਕ ਭਾਖ ਸੁਣਾਵੈ।
੬ ਸਤਿਜੁਗ ਕਾ ਅਨਿਆਇ ਸੁਣ ਇਕ ਫੇੜੇ ਸਭ ਜਗਤ ਮਰਾਵੈ।
੭ ਤ੍ਰੇਤੇ ਨਗਰੀ ਪੀੜੀਐ ਦੁਆਪੁਰ ਵੰਸ ਕੁਵੰਸ ਕਰਾਵੈ।
੮ ਕਲਿਜੁਗ ਜੋ ਫੇੜੇ ਸੋ ਪਾਵੈ ॥ ੧੩ ॥

ਸਹਜ = ਗਿਆਨ। ਮਰਮ = ਭੇਦ। ਫੇੜੇ = ਕਰੇ।

ਅਰਥ-(੧) ਅਥਰਬਣ ਵੇਦ ਨੂੰ ਵਿਚਾਰਕੇ ਗੁਰਮੁਖ ਕਨਾਦ ਮੁਨੀ ਨੇ ਵੈਸ਼ੇਖਕ ਸ਼ਾਸਤ ਵਿਚ ਗੁਣ ਗਾਏ। (੨) (ਕਿ) ਜੋ ਬੀਜੇਗਾ ਸੋ ਵਢੇਗਾ, (ਪਰ) ਸਮੇਂ ਤੋਂ ਬਿਨਾਂ ਫਲ ਹਥ ਨਹੀਂ ਆ ਸਕਦਾ। (੩) ਸਭ ਕੋਈ ਹੁਕਮੈ ਅੰਦਰ ਹੈ (ਜੋ) ਹੁਕਮ ਨੂੰ ਮੰਨੇਗਾ ਸੋ ਗਿਆਨ ਵਿਚ ਸਮਾਵੇਗਾ। (੪)ਹੁਕਮ ਨੂੰ ਮੰਨਦਾਹੋਇਆ ਜਾਣੇ (ਕਿ) ਆਪਣੇ ਆਪ ਕੁਝ ਨਹੀਂ ਹੁੰਦਾ (ਇਸ ਗਲ ਨੂੰ ਜਾਣਕੇ) ਬੁਰਾ ਭਲਾ ਮਨ ਵਿਚ ਨਾ ਵਸਾਵੇ। (੫) ਜੇਹਾ ਕੋਈ ਕਰੇਗਾ ਤੇਹਾ ਹੀ ਲਏਗਾ ਇਹ ਕਣਾਦ ਮੁਨੀ ਨੇ ਵੈਸ਼ੇਖਕ ਸ਼ਾਸਤ੍ਰ ਵਿਚ ਸੁਣਾਇਆਹੈ।(੬) ਸਤਿਜੁਗ ਦਾ ਅਨਿਆਇ ਸੁਣੋ ਕਿ ਇਕ ਦੇ ਕਰਨ ਕਰਕੇ ਸਾਰਾ ਜਗਤ ਮਾਰਿਆ ਜਾਂਦਾ ਸੀ। (੭) ਤ੍ਰੇਤਾ (ਵਿਚ ਇਕ ਦੇ ਕਰਨੇ ਕਰਕੇ) ਨਗਰੀ ਪੀੜੀ ਜਾਂਦੀ ਸੀ (ਤੇ) ਦੁਆਪੁਰ ਵਿਚ(ਇਕ ਦੇ ਕਰਨੇ ਕਰਕੇ) ਵੰਸ ਨੂੰ ਕੁਵੰਸ(ਵੰਸ ਦਾ ਸਤਿਆਨਾਸ)ਕਰਾਇਆ ਜਾਂਦਾ ਸੀ।(੮)ਕਲਿਜੁਗ ਵਿਚ ਜੋ ਕਰੇਗਾ ਸੋ ਭਰੇਗਾ। ੧੩ ॥

ਭਾਵ—ਵੈਸ਼ਖਕ ਸ਼ਾਸਤ੍ਰ ਵਿਚ ਕਣਾਦ ਮੁਨੀ ਨੇ ਦਸਿਆ ਕਿ ਕਲਿਜੁਗ ਦਾ ਨਿਆਇ ਚੰਗਾ ਹੈ ਕਿਉਂਕਿ ਸਤਿਜੁਗ ਵਿਚ ਦੇਸ ਮਾਰੀਦਾ ਸੀ ਤੇ ਤ੍ਰੇਤਾ ਵਿਚ ਨਗਰੀ ਅਤੇ ਕਲਿਜੁਗ ਵਿਚ ਜੋ ਕਰੇਗਾ ਸੋ ਭਰੇਗਾ ਇਸਦੇ ਨਾਲ ਭਾਈ ਸਾਹਿਬ ਜੀ ਭੀ ਸੰਮਤੀ ਦਿੰਦੇ ਹਨ ਕਿਉਂਕਿ ਕਣਾਦ ਮੁਨੀ ਨੇ ਕਰਮਾਂ ਦੇ ਨਾਲ ਸਮੇਂ ਨੂੰ ਮੰਨਿਆਂ ਹੈ ਤੇ ਸਮੇਂ ਦੇ ਮਗਰੋਂ ਫਲ ਦੀ ਪ੍ਰਾਪਤੀ ਮੰਨੀ ਹੈ।

## ਪਤੰਜਲ ਕ੍ਰਿਤ--ਪਾਤੰਜਲ ਸ਼ਾਸਤ੍ਰ

੧ ਸੇਖਨਾਗ ਪਾਤੰਜਲ ਮਥਿਆ ਗੁਰਮੁਖ ਸਾਸਤ੍ਰਨਾਗ ਸੁਣਾਈ।
੨ ਵੇਦ ਅਥਰਬਨ ਬੋਲਿਆ ਜੋਗ ਬਿਨਾਂ ਨਹਿ ਭਰਮ ਚੁਕਾਈ।
੩ ਜਿਉਕਰ ਮੈਲੀ ਆਰਸੀ ਸਿਕਲਬਿਨਾਂ ਨਹਿ ਮੁਖ ਦਿਖਾਈ।
੪ ਜੋਗਪਦਾਰਥ ਨਿਰਮਲਾਅਨਹਦ ਧੁਨਿ ਅੰਦਰ ਲਿਵਲਾਈ।

੫ ਅਸ੍ਹ ਦਸਾ ਸਿਧਿ ਨਉਨਿਧਿ ਗੁਰਮੁਖਜੋਗੀ ਚਰਨ ਲਗਾਈ।
੬ ਤ੍ਰਿਹੁ ਜੁਗਾ ਕੀ ਵਾਸਨਾ ਕਲਿਜੁਗ ਵਿਚ ਪਤੰਜਲ ਪਾਈ।
੭ ਹੱਥੋ ਹੱਥੀ ਪਾਈਐ ਭਗੌਤ ਜੋਗ ਦੀ ਪੂਰ ਕਮਾਈ।
੮ ਨਾਮ ਦਾਨ ਇਸ਼ਨਾਨ ਸੁਭਾਈ ॥ ੧੪ ॥

ਅਰਥ—(੧) ਹੇ ਗੁਰਮੁਖੋ ! ਸ਼ੇਸਨਾਗ ਦੇ ਅਵਤਾਰ ਪਤੰਜਲ ਰਿਖੀ ਨੇ ਵਿਚਾਰਕੇ "ਨਾਗ" ਪਤੰਜਲ ਸ਼ਾਸਤ੍ਰ ਸੁਣਾਇਆ। (੨) (ਜਿਸ ਵਿਚ) ਅਥਰਬਨ ਵੇਦ(ਦੀਆਂ ਸ੍ਰੁਤੀਆਂ ਨੂੰ) ਬੋਲਕੇ (ਦਸਿਆ ਕਿ)'ਜੋਗ ਬਿਨਾਂ ਭਰਮ ਨਹੀਂ ਚੁਕਦਾ।' (੩) ਜਿਸ ਤਰਾਂ ਮੈਲੇ ਸ਼ੀਸ਼ੇਵਿਚੋਂ ਬਿਨਾਂ ਸ਼ਿਕਲ ਕੀਤੇ ਮੁਖਨਹੀਂ ਦਿਸਦਾ। (੪) (ਇਸੇ ਤਰਾਂ ਆਤਮਾ ਮੈਲਾ ਹੈ ਤੇ) ਜੋਗ ਰੂਪ ਪਦਾਰਥ ਨਿਰਮਲ ਕਰਨ ਵਾਲਾ ਹੈ (ਜੋਗ ਦਾ ਰੂਪ ਇਹ ਹੈ ਕਿ) "ਅਨਹਦ ਧੁਨੀ ਦਸਮ ਦ੍ਵਾਰ ਅੰਦਰ ਬ੍ਰਿਤੀ ਲਾਵੇ। (੫) (ਤਾਂ) ਅਠਾਰਾਂ ਸਿਧੀਆਂ* ਤੇ ਨੌ ਨਿਧੀਆਂ† ਗੁਰਮੁਖ ਜੋਗੀ ਦੇ ਚਰਨੀਲਗਦੀਆਂ ਹਨ। (੬) ਤਿਨਾਂ ਜੁਗਾਂ ਦੀ ਵਾਸ਼ਨਾਂ ਕਲਿਜੁਗ ਵਿਚ ਪਾਤੰਜਲ (ਕਹਿੰਦਾ ਹੈ ਕਿ) ਜੋਗ ਵਿਚਾਰਕੇ ਪਾਈਦੀ ਹੈ। (੭) ਹਥੋ ਹਥੀ ਪਾ ਲਈਦੀ ਹੈ ਏਹ ਜੋਗਾ ਭਗਤੀ ਦੀ ਕਮਾਈ ਪੂਰੀ ਹੈ। (੮) ਸੁਭਾਵਕ ਹੀ ਨਾਮ ਜਪੇ ਤੇ ਦਾਨ ਦੇਵੇ ॥ ੧੪ ॥

ਭਾਵ—ਪਤੰਜਲ ਰਿਖੀ ਨੇ ਕਲਜੁਗ ਵਿਚ ਜੋਗ ਮਾਰਗ ਦਾ ਉਪਦੇਸ਼ ਕੀਤਾ ਹੈ ਪਰ ਭਾਈ ਜੀ ਇਸਤੇ ਆਪਣੀ ਟੂਕ ਇਹ ਚੜ੍ਹਾਉਂਦੇ ਹਨ ਕਿ ਗੁਰਸਿਖਾਂ ਵਿਚ 'ਨਾਮ ਦਾਨ' ਹੀ ਜੋਗ ਹੈ।

## ਜੀਵ ਜਨਮ ਤੇ ਵਿਚਾਰ

੧ ਜੁਗ ਜੁਗ ਮੇਰੁ ਸਰੀਰ ਕਾ ਬਾਸਨਾ ਬਧਾ ਆਵੈ ਜਾਵੈ।
੨ ਫਿਰ ਫਿਰ ਫੇਰ ਵਟਾਈਐ ਗਿਆਨੀ ਹੋਇ ਮਰਮ ਕਉ ਪਾਵੈ।
੩ ਸਤਿਜੁਗ ਦੂਜਾ ਭਰਮ ਕਰ ਤ੍ਰੇਤੇ ਵਿਚ ਜੋਨੀ ਫਿਰ ਆਵੈ।
੪ ਤ੍ਰੇਤਾ ਕਰਮਾਂ ਬਾਂਧ ਤੇ ਦੁਆਪੁਰ ਫਿਰ ਅਵਤਾਰ ਕਰਾਵੈ।
੫ ਦੁਆਪੁਰ ਮਮਤਾ ਅਹੰਕਾਰ ਹਉਮੈ ਅੰਦਰ ਗਰਬ ਗਲਾਵੈ।
੬ ਤ੍ਰਿਹੁ ਜੁਗਾਂ ਕੇ ਕਰਮ ਕਰ ਜਨਮ ਮਰਨ ਸੰਸਾ ਨ ਚੁਕਾਵੈ।

*ਅਣਮਾ, ਮਹਿਮਾ, ਗੁਰਮਤਾ, ਲਘੁਮਾ, ਪ੍ਰਾਪਤੀ, ਵਸੀ ਕਰਣ ਕਾਮਯ, ਈਸਤਾ, ਅਨੂਰਮਾ, ਦੂਰ ਸ੍ਰਵਨ, ਮਨੋ ਬੇਗ, ਕਾਮਰੂਪ ਪਰਕਾਯ ਪ੍ਰਵੇਸ ਸਵਛੰਦ ਮ੍ਰਿਤਯੂ ਸੂਰ ਕ੍ਰੀੜਾ ਦਰਸਨ ਸੰਕਲਪ ਅਪਰਤਿ ਹਤਿ ਗਤਿ, ਦੂਰ ਦਰਸ਼ਨ।
†ਨੌ ਨਿਧੀ—ਪਦਮ, ਮਹਾਪਦਮ, ਮਕਰ ਕੱਛਪ, ਮੁਕੰਦ, ਕੁੰਦ, ਨੀਲ, ਸੰਖ, ਖਰਬ।

੭ ਫਿਰ ਕਲਜੁਗ ਅੰਦਰ ਦੇਹ ਧਰ ਕਰਮਾਂ ਅੰਦਰ ਫੇਰ ਸਮਾਵੈ ।
੮ ਅਉਸਰ ਚੁਕਾ ਹਥ ਨ ਆਵੈ ॥ ੧੪ ॥

ਮੇਰੂ = ਸ੍ਰੇਮਨਿ ਜੀਵ । ਹਉਮੈ = ਮੈਂ, ਮੈਂ, । ਅਉਸਰ = ਸਮਾ, ਵੇਲਾ ।

ਅਰਥ–(੧) ਜੁਗ ਜੁਗ ਵਿਚ ਸਰੀਰ ਦਾ ਸ੍ਰੇਮਨਿ–ਜੀਵ ਵਾਸ਼ਨਾਂ ਦਾ ਬਧਾ ਹੋਇਆ ਆਉਂਦਾ ਤੇ ਜਾਂਦਾ ਹੈ । (੨) ਮੁੜ ਮੁੜਕੇ ਦੇਹ ਵਟਾਈ ਜਾਂਦੀ ਹੈ, (ਕੋਈ ਗਿਆਨੀ) (ਇਸ) ਭੇਦ ਨੂੰ ਪਾਉਂਦਾ ਹੈ । (੩) ਸਤਿਜੁਗ ਵਿਚ ਦ੍ਵੈਤ ਦੇ ਭਰਮਕਰਕੇ ਫਿਰ ਤ੍ਰੇਤੇ ਵਿਚ ਜੂਨ ਵਿਚ ਆਉਂਦਾ ਹੈ।(੪)ਤ੍ਰੇਤਾ ਦੇ ਕਰਮਾਂ ਦੇ ਬੰਧਨ ਕਰਕੇ ਮੁੜ ਦੁਆਪੁਰ ਵਿਚ ਜਨਮ ਧਾਰਦਾ ਹੈ । (੫) ਦੁਆਪੁਰ ਦੇ ਵਿਚ ਮੈਂ ਮੈਂ ਕਰਦਾ ਤੇ ਮਮਤਾ ਦੇ ਹੰਕਾਰ ਦੇ ਕਾਰਣ ਫਿਰ (ਮਾਤਾ ਦੇ) ਗਰਭ ਅੰਦਰ ਗਲਦਾ ਹੈ। (੬) ਤਿੰਨਾਂ ਜੁਗਾਂ ਦੇ ਕਰਮਾਂ ਕਰਕੇ ਜਨਮ ਮਰਨ ਦਾ ਸੰਸਾ ਨਹੀਂ ਚੁਕਦਾ । (੭) ਮੁੜ ਕਲਜੁਗ ਵਿਚ ਦੇਹ ਧਾਰਕੇ ਆਉਂਦਾ ਹੈ, ਤੇ ਫਿਰ ਕਰਮਾਂ ਵਿਚ ਫਸਦਾ ਹੈ। (੮) ਵੇਲੇ ਤੋਂ ਚੁਕ (ਗਏ ਨੂੰ ਫਿਰ ਵੇਲਾ) ਹਥ ਨਹੀਂ ਆਂਵਦਾ ॥ ੧੫ ॥

ਭਾਵ–ਇਸ ਪਉੜੀ ਵਿਚ ਤਾਂ ਕਰਮ ਪ੍ਰਧਾਨੀ ਜੀਵਾਂ ਦੇ ਮਤ ਦਾ ਨਿਰਣਾ ਕੀਤਾ ਹੈ, ਆਪਣਾ ਤਾ ਅੰਤ ਦਾ ਹੀ ਨੋਟ ਚਾੜਿਆ ਹੈ ਕਿ "ਪਉੜੀ ਛੁਟਕੀ ਫਿਰ ਹਾਥ ਨ ਆਵੈ ਅਹਿਲਾ ਜਨਮ ਗਵਾਇਆ" ॥

## "ਕਲਿ ਕੇਵਲ ਨਾਮ ਅਧਾਰ" ।

੧ ਕਲਿਜੁਗ ਕੀ ਸੁਣ ਸਾਧਨਾ ਕਰਮ ਕਿਰਤ ਕੀ ਚਲੇ ਨ ਕਾਈ ।
੨ ਬਿਨਾ ਭਜਨ ਭਗਵਾਨ ਕੇ ਭਾਉ ਭਗਤਿ ਬਿਨ ਠੌਰ ਨ ਥਾਈ ।
੩ ਲਹੇ ਕਮਾਣਾ ਏਤ ਜੁਗ ਪਿਛਲੀ ਜੁਗੀ ਕਰੀ ਕਮਾਈ ।
੪ ਪਾਯਾ ਮਾਨਸ ਦੇਹੁ ਕਉ ਐਥੋ ਚੁਕਿਆ ਠੌਰ ਨ ਠਾਈ ।
੫ ਕਲਿਜੁਗ ਕੇ ਉਪਕਾਰ ਸੁਣ ਜੇਸੇ ਬੇਦ ਅਥਰਬਣ ਗਾਈ ।
੬ ਭਾਉ ਭਗਤਿ ਪਰਵਾਨ ਹੈ ਜਗ ਹੋਮ ਤੇ ਪੁਰਬ ਕਮਾਈ ।
੭ ਕਰਕੇ ਨੀਚ ਸਦਾਵਣਾ ਤਾ ਪ੍ਰਭੁ ਲੇਖੈ ਅੰਦਰ ਪਾਈ ।
੮ ਕਲਿਜੁਗ ਨਾਵੈ ਕੀ ਵਡਿਆਈ ॥ ੧੬ ॥

ਕਿਰਤ = ਕਰਨਾ। ਠੌਰ = ਜਗਾ, ਥਾਂ। ਕਮਾਣਾ = ਫਲ, ਮੇਹਨਤਾਨਾ, ਮਜੂਰੀ ।

ਅਰਥ (੧) ਕਲਿਜੁਗ ਦੀ ਸਾਧਨਾ ਸੁਣੋ ਕਿ ਕਰਮ ਕ੍ਰਿਆ ਦੀ ਕਾਈ

---

*ਤੁਕ ਨੂੰ ਅਗੇ ਪਿਛੇ ਕਰਨ ਦਾ ਨਾਮ ਅਨ੍ਵੈ ਹੈ, ਯਥਾ– ਲਹੇਕਮਾਣਾਏਤਜੁਗਪਿਛਲੀ ਜੁਗੀਕਰੀਕਮਾਈ। (ਅਨ੍ਵੈਃ–ਪਿਛਲੀ ਜੁਗੀ ਕਰੀ ਕਮਾਈ ਏਤ ਜੁਗ ਕਮਾਣਾ ਲਹੇ।

ਪ੍ਰੇਸ਼ ਨਹੀਂ ਚਲਦੀ। (੨) ਭਗਵਾਨ ਦੇ ਭਜਨ ਤੋਂ ਬਿਨਾਂ ਪ੍ਰੇਮ ਭਗਤੀ ਤੋਂ ਬਿਨਾਂ ਠਹਿਰਣ ਨੂੰ ਥਾਂ ਨਹੀਂ ਮਿਲਦੀ। (੩) (ਅਨ੍ਹੈ*) ਪਿਛਲੇ ਜੁਗਾਂ ਦੀ ਕਮਾਈ ਦਾ ਏਸ ਕਲਜੁਗ ਵਿਚ ਫਲਿਆ ਹੈ। (੪) (ਕਿਉਂ ਜੋ) ਮਨੁਖਾ ਦੇਹ ਨੂੰ ਪਾਇਆ ਹਈ, (ਤੇ ਜੇ ਕਰ) ਐਥੋਂ ਚੁਕ ਗਿਉਂ ਤਾਂ ਠਹਿਰਨ ਦੀ ਥਾਂ ਕਿਤੇ ਭੀ ਨਹੀਂ ਮਿਲਨੀ। (੫) ਕਲਜੁਗ ਦੇ ਉਪਕਾਰ ਸੁਣੋ ਜਿਸ ਤਰਾਂ ਅਥਰਬਨ ਵੇਦ ਦੀ ਭੀ ਉਗਾਹੀ ਹੈ (੬) (ਕਲਜੁਗ ਵਿਚ) ਪ੍ਰੇਮਾ ਭਗਤੀ ਪ੍ਰਵਾਨ ਹੈ ਜੱਗਯ ਤੇ ਹੋਮ ਤਾਂ ਉਹਨਾਂ ਪੂਰਬਲੇ ਜੁਗਾਂ ਦੀ ਕਮਾਈ ਸੀ। (੭) (ਪ੍ਰੇਮਾ ਭਗਤੀ ਨੂੰ) ਕਰਕੇ ਨੀਚ ਸਦਾਵੇ ਤਾਂ ਪ੍ਰਭੂ (ਉਸ ਦੀ ਭਗਤੀ ਨੂੰ) ਲੇਖੇ ਅੰਦਰ ਪਾਵੇਗਾ। (੮) ਕਲਿਜੁਗ ਵਿਚ ਨਾਮ ਦੀ ਹੀ ਵਡਿਆਈ ਹੈ। ੧੬॥

ਭਾਵ— 'ਭਾਉ ਭਗਤਿ ਕਰਿ ਨੀਚ ਸਦਾਇ। ਤਉ ਨਾਨਕ ਮੋਖੰਤਰ ਪਾਇ'' ਦੇ ਭਾਵ ਦਾ ਹੀ ਨਿਰਣਾ ਹੈ ਤੇ ਇਸ ਗਲ ਤੇ ਮੋਹਰ ਲਾ ਦਿਤੀ ਹੈ ਕਿ ''ਕਲਿਜੁਗ ਸਤਿ ਤ੍ਰੇਤਾ ਜੁਗੀ ਦੁਆਪੁਰ ਪੂਜਾ ਚਾਰ। ਤੀਨੋ ਜੁਗ ਤੀਨੋ ਦਿੜੈ ਕਲਿ ਕੇਵਲ ਨਾਮ ਅਧਾਰ'' ਹੈ।

## ਜੁਗ ਤਬਦੀਲੀ ਤੇ ਲੌਕਕ ਕ੍ਰਿਯਾ

੧ ਜੁਗ ਗਰਦੀ ਜਬ ਹੋਵਹੇ ਉਲਟੇ ਜੁਗ ਕਿਆ ਹੋਇ ਵਰਤਾਰਾ।
੨ ਉਠੇ ਗਿਲਾਨ ਜਗਤ ਵਿਚ ਵਰਤੇ ਪਾਪ ਭ੍ਰਿਸ਼ਟ ਸੰਸਾਰਾ।
੩ ਵਰਨਾਵਰਨ ਨ ਭਾਵਨੀ ਖਹਿਖਹਿ ਜਗਨ ਬਾਂਸ ਅੰਗਿਆਰਾ।
੪ ਨਿੰਦਯਾ ਚਾਲੈ ਵੇਦ ਕੀ ਸਮਝਨ ਨਹਿ ਅਗਿਆਨ ਗੁਬਾਰਾ।
੫ ਬੇਦ ਗ੍ਰੰਥ ਗੁਰ ਹਟ ਹੈ ਜਿਸ ਲਗ ਭਵਜਲ ਪਾਰ ਉਤਾਰਾ।
੬ ਸਤਿਗੁਰ ਬਾਝ ਨ ਬੁਝੀਐ ਜਿਚਰ ਧਰੇ ਨ ਗੁਰ ਅਵਤਾਰਾ।
੭ ਗੁਰ ਪਰਮੇਸ਼ਰ ਇਕ ਹੈ ਸਚਾ ਸ਼ਾਹ ਜਗਤ ਵਣਜਾਰਾ।
੮ ਚੜ੍ਹੈ ਸੂਰ ਮਿਟ ਜਾਇ ਅੰਧਾਰਾ। ੧੭॥

ਅਰਥ—(੧) ਜੁਗ ਦੀ ਗਰਦਸ਼ ਜਦ (ਹੁੰਦੀ ਹੈ ਤਾਂ ਕੀ ਹੁੰਦਾ ਹੈ)? (ਉਤਰ) ਜੁਗ ਬਦਲਦਾ ਹੈ, (ਪ੍ਰਸ਼ਨ ਤਦ) ਵਰਤਾਰਾ ਕੀਹ ਵਰਤਦਾ ਹੈ। (੨) (ਵਰਤਾਰੇ ਦਾ ਉਤਰ ਦਿਤਾ ਹੈ ਕਿ) ਜਗਤ ਵਿਚ ਘ੍ਰਿਣਾ ਫੈਲ ਜਾਂਦੀ ਹੈ, (ਤੇ) ਸੰਸਾਰ ਵਿਚ ਭ੍ਰਿਸ਼ਟਾਚਾਰ ਤੇ ਪਾਪ ਵਰਤ ਜਾਂਦੇ ਹਨ। (੩) ਵਰਨਾਂ ਨੂੰ ਅਵਰਨ ਤੇ ਅਵਰਨਾਂ ਨੂੰ ਵਰਨ ਚੰਗੇ ਨਹੀਂ ਲਗਦੇ (ਪਰਸਪਰ) ਵਾਂਸਾਂ ਦੀ ਅੱਗ ਦੀ ਤਰਾਂ ਖਹਿ ਖਹਿ ਕੇ ਸੜ ਜਾਂਦੇ ਹਨ। (੪) ਗਿਆਨ ਵਾਨਾਂ ਦੀ ਨਿੰਦਿਆ ਟੁਰ ਪੈਂਦੀ ਹੈ ਤੇ ਅਗਿਆਨ ਦੇ ਅੰਧੇਰੇ ਕਰਕੇ ਗਿਆਨ ਨੂੰ ਨਹੀਂ ਸਮਝਦੇ (੫) 'ਵੇਦ' ਗਿਆਨ ਦੇਦਸਨਵਾਲੇ

ਰੂੰਥਾਂ(ਤੇ) ਗੁਰੂ ਵਲੋਂ ਹਟ(ਜਾਂਦੇਹਨ,)ਜਿਨ੍ਹਾਂ(ਦੀ)ਸੰਗਤ(ਕਰਕੇ) ਸੰਸਾਰਸਮੁੰਦਰ(ਤੋਂ) ਪਾਰ ਉਤਰਨਾਸੀ।(੬)ਸਤਿਗੁਰੂਤੋਂਬਿਨਾਂ(ਗਿਆਨ)ਨਹੀਂਜਾਣੀਦਾ,(ਤੇ)ਗੁਰੂਹੈਨਹੀਂ, (ਇਸਲਈ)ਜਿੰਨਾਂ ਚਿਰਗੁਰੂਅਵਤਾਰ ਨਾ ਧਾਰੇ(ਉਨਾਂਚਿਰ ਅਗਿਆਨ ਦਾਅੰਧਕਾਰ ਹੈ) (੭) ਕਿਉਂਕਿ)ਗੁਰੂਤੇ ਪ੍ਰਮੇਸ਼੍ਵਰਇਕਰੂਪਹਨ,(ਗੁਰੂ)ਸਚਾ ਸਾਹਹੈਤੇ ਸਾਰਾ ਜਗਤ "ਵਣਜਾਰਾਂ" ਗੁਮਾਸ਼ਤਾਹੈ।(੮)ਜਿਸਤਰਾਂਸੂਰਜਦੇ ਚੜ੍ਹਣਕਰਕੇ ਅੰਧਿਆਰਾ(ਹਨ੍ਹੇਰਾ) ਮਿਟ ਜਾਂਦਾ ਹੈ,(ਇਸੇ ਤਰਾਂਗੁਰੂ ਪ੍ਰਾਪਤੀ ਤੋਅਗਿਆਨਦੀ ਨਵਿਰਤੀਹੋਜਾਂਦੀਹੈ)।੧੭।

ਭਾਵ—"ਗੁਰ ਬਿਨ ਮੁਕਤਿ ਨ ਹੋਵਈ ਗੁਰ ਮਿਲੈ ਖਲਾਸੀ" ਤੁਕਾਂ ਦਾ ਸਿਧਾਂਤ ਹੈ ਕਿ ਗੁਰੂ ਤੋਂ ਬਿਨਾਂ ਉਪ੍ਰੋਕਤ ਕਰਤੱਬਯ ਸਾਰੇ ਵਿਅਰਥ ਕੀਤੇ ਜਾਂਦੇ ਹਨ ॥

## ਕਲਿਜੁਗ ਦਾ ਬੋਧਾਵਤਾਰ ਤੇ ਕ੍ਰਿਤਯ

੧ ਕਲਿਜੁਗ ਬੋਧ ਅਵਤਾਰ ਹੈ ਬੋਧ ਅਬੋਧ ਨ ਦ੍ਰਿਸ਼ਟੀ ਆਵੈ।
੨ ਕੋਇ ਨ ਕਿਸੇ ਵਰਜਈ ਸੋਈ ਕਰੈ ਜੋਈ ਮਨ ਭਾਵੈ।
੩ ਕਿਸੇ ਪੁਜਾਈ ਸਿਲਾ ਸੁੰਨ ਕੋਈ ਗੋਰੀ ਮੜ੍ਹੀ ਪੁਜਾਵੈ।
੪ ਤੰਤ੍ਰ ਮੰਤ੍ਰ ਪਖੰਡ ਕਰ ਕਲਹ ਕ੍ਰੋਧ ਬਹੁ ਵਾਦ ਕਰਾਵੈ।
੫ ਆਪੋ ਧਾਪੀ ਹੋਇਕੈ ਨਿਆਰੇ ਨਿਆਰੇ ਧਰਮ ਚਲਾਵੈ।
੬ ਕੋਈ ਪੂਜੈ ਚੰਦ ਸੂਰ ਕੋਈ ਧਰਤ ਅਕਾਸ ਮਨਾਵੈ।
੭ ਪਉਣ ਪਾਣੀ ਬੈਸੰਤਰੋ ਧਰਮ ਰਾਜ ਕੋਈ ਤ੍ਰਿਪਤਾਵੈ।
੮ ਫੋਕਟ ਧਰਮੀ ਭਰਮ ਭੁਲਾਵੈ ॥ ੧੮ ॥

ਬੋਧ = ਗਿਆਨ। ਅਬੋਧ = ਅਗਿਆਨ। ਕਲਹ — ਲੜਾਈ। ਫੋਕਟ = ਵਾਧੂ।

ਅਰਥ—(੧) ਕਲਿਜੁਗ (ਵਿਚ) ਗਿਆਨ (ਦਾ) ਅਵਤਾਰ (ਕਹੀਦਾ) ਹੈ (ਪਰ) ਅਗਯਾਨ (ਕਰਕੇ) ਗਯਾਨ ਨਜ਼ਰ ਨਹੀਂ ਆਂਵਦਾ। (੨) (ਕਿਉਂਕਿ) ਕੋਈ ਕਿਸੇ ਨੂੰ ਮਨਾਹ ਨਹੀਂ ਕਰਦਾ ਜੋ ਜਿਸ ਦੇ ਮਨ ਭਾਂਵਦੀ ਹੈ ਓਹੀ ਕਰਦਾ ਹੈ। (੩) ਕਿਸੇ ਨੇ ਜੜ੍ਹ ਪਥਰਾਂ ਦੀ ਪੂਜਾ ਕਰਾਈ ਹੈ (ਤੇ) ਕੋਈ ਗੋਰਾਂ ਤੇ ਮੜ੍ਹੀਆਂ ਨੂੰ ਪੁਜਾਂਵਦਾ ਹੈ। (੪) (ਕੋਈ) ਤੰਤ੍ਰਾਂ ਮੰਤ੍ਰਾਂ ਦੇ ਪਖੰਡ ਕਰਕੇ ਲੜਾਈ ਦਾ ਮੂਲ ਕ੍ਰੋਧ ਤੇ ਬਹੁਤੇ ਝਗੜਿਆਂ ਨੂੰ ਵਧਾਉਂਦਾ ਹੈ। (੫) ਆਪੋ ਧਾਪੀ ਹਕੇ (ਸਾਰੇ) ਵਖੋ ਵਖਰੇ ਧਰਮ ਚਲਾਉਨ ਲਗ ਪਏ ਹਨ। (੬) ਕੋਈ ਚੰਦ੍ਰਮਾਂ ਨੂੰ ਪੂਜਦਾ ਤੇ ਕੋਈ ਸੂਰਜ ਨੂੰ ਪੂਜਦਾ ਅਤੇ ਕੋਈ ਧਰਤੀ ਤੇ ਆਕਾਸ਼ ਦੀ ਮਨੌਤ ਕਰਦਾ ਹੈ। ਕੋਈ ਪਉਣ, ਪਾਣੀ ਤੇ ਬੈਸੰਤਰ (ਦੀ ਪੂਜਾ ਕਰਦਾ ਹੈ), ਤੇ ਕੋਈ ਧਰਮ ਰਾਜ ਨੂੰ ਤ੍ਰਿਪਤ ਕਰਨ ਲਈ ਉਸ ਦੀ ਪੂਜਾ ਕਰਦਾ ਹੈ। (੮) (ਇਹ ਸਾਰੇ ਹੀ) ਵਾਧੂ ਧਰਮ ਦੇ ਕਰਨ ਵਾਲੇ ਭਰਮ ਵਿਚ ਭੁਲੇ ਹੋਏ ਹਨ ॥ ੧੮ ॥

ਭਾਵ—"ਕੀਤੇ ਨੂੰ ਕਰਤਾ ਕਰਿ ਜਾਣੈ" ਦੀ ਅਪੇਖਿਆ ਦਾ ਨਿਰਣਾ ਕਰਕੇ ਆਪਣਾ ਨੋਟ ਚਾੜ੍ਹਿਆ ਹੈ ਕਿ ਇਹ ਸਾਰੇ ਹੀ ਧਰਮ ਬਿਅਰਥ ਹਨ ਤੇ ਇਨ੍ਹਾਂ ਦੇ ਕਰਨ ਵਾਲੇ ਭਰਮ ਵਿਚ ਭੁਲੇ ਹੋਏ ਹਨ।

## ਮਤਾਂਤ੍ਰ ਭਿਆਨਕ ਨਿਰਣਯ

੧ ਭਈ ਗਿਲਾਨ ਜਗਤ ਵਿਚ ਚਾਰ ਵਰਨ ਆਸ੍ਰਮ ਉਪਾਏ।
੨ ਦਸ ਨਾਮ ਸੰਨਿਆਸੀਆ ਜੋਗੀ ਬਾਰਹ ਪੰਥ ਚਲਾਏ।
੩ ਜੰਗਮ ਅਤੇ ਸ੍ਰੇਵੜੇ ਦਗੇ ਦਗੰਬਰ ਵਾਦ ਕਰਾਏ।
੪ ਬ੍ਰਹਮਣ ਬਹੁ ਪ੍ਰਕਾਰ ਕਰ ਸ਼ਾਸਤ੍ਰ ਵੇਦ ਪੁਰਾਣ ਲੜਾਏ।
੫ ਖਟ ਦਰਸਨ ਬਹੁ ਵੈਰ ਕਰ ਨਾਲ ਛਤੀਸ ਪਖੰਡ ਚਲਾਏ।
੬ ਤੰਤ ਮੰਤ ਰਸਾਇਣਾ ਕਰਾਮਾਤ ਕਾਲਖ ਲਪਟਾਏ।
੭ ਏਕਸ ਤੇ ਬਹੁ ਰੂਪ ਕਰ ਰੂਪ ਕਰੂਪੀ ਘਣੇ ਦਿਖਾਏ।
੮ ਕਲਿਜੁਗ ਅੰਦਰ ਭਰਮ ਭੁਲਾਏ॥ ੧੯॥

ਦਗੰਬ੍ਰ = ਜੈਨੀ। ਦਗੇ = ਦੰਗੇ, ਲੜਾਈ। ਛਤੀਸ = ਬਹੁਤੇ।

ਅਰਥ—(੧) ਜਗਤ ਵਿਚ ਵਡੀ (ਇਕ ਦੂਜੇ ਨਾਲੋਂ) ਘ੍ਰਿਣਾ ਉਠੀ, ਜਿਸ ਕਰਕੇ ਚਾਰ ਵਰਨ* ਤੇ ਚਾਰ ਆਸ਼੍ਰਮ† ਪੈਦਾ ਕਰ ਦਿਤੇ। (੨) ਸੰਨਿਆਸੀਆਂ ਨੇ (ਆਪਨੇ ਮਤ ਭੇਦ ਕਰਕੇ) ਦਸ§ ਨਾਮ ਰਖੇ, (ਤੇ ਇਹਨਾਂ ਦੀ ਰੀਸੇ ਇਨ੍ਹਾਂ ਤੋਂ ਵਧ ਕੇ ਪੈਰ ਮਾਰਿਆ ਅਤੇ ਅਪਨੇ ਮਤ ਦੇ) ਬਾਰਾਂ‡ ਪੰਥ ਜੋਗੀਆਂ ਨੇ ਚਲਾ ਦਿਤੇ। (੪) ਬ੍ਰਾਹਮਨਾਂ ਨੇ ਬਹੁਤ ਪ੍ਰਕਾਰ ਕਰਕੇ ਸ਼ਾਸਤਰ ਤੇ ਵੇਦਾਂ ਪੁਰਾਨਾਂ ਨੂੰ ਲੜਾਯਾ ਭਾਵ ਚਰਚਾ ਕਰਨ ਵਿਚ ਪ੍ਰਵਿਰਤ ਹੋ ਗਏ। (੫) ਖਟ ਦਰਸਨਾਂ† ਨੇ ਪਰਸਪਰ ਵੈਰ ਕਰਕੇ ਬਹੁਤੇ ਪਖੰਡ ਚਲਾ ਦਿਤੇ। (੬) ਤੰਤ੍ਰ ਮੰਤ੍ਰ ਅਤੇ ਰਸਾਇਣਾ ਦੀ ਬਹੁਤੀ ਕਾਲਖ ਵਿਚ ਲਿਪਟ ਹੋ ਗਏ। (੭) ਇਕ ਰੂਪ ਤੋਂ ਬਹੁਤੇ ਅਤੇ ਰੂਪਾਂ ਤੋਂ ਬਹੁਤੇ ਕਰੂਪ ਹੋ ਕੇ ਆਪਣੇ ਆਪ ਨੂੰ ਦਿਖਾਉਣ ਲਗੇ। (੮) ਸਾਰੇ ਹੀ ਕਲਜੁਗ ਵਿਚ ਭਰਮ ਦੇ ਭੁਲੇਖੇ ਅੰਦਰ ਭੁਲ ਗਏ ਹਨ॥ ੧੯॥

---

*ਬ੍ਰਹਮਨ, ਖਤ੍ਰੀ, ਵੈਸ ਸੂਦ੍ਰ॥ † ਬ੍ਰਹਮਚਰਜ, ਗ੍ਰਿਹਸਥ, ਬਾਨ ਪ੍ਰਸਤ, ਸੰਨਿਆਸ॥
§ਤੀਰਥ, ਆਸ਼੍ਰਮ, ਬਨ, ਅਰੰਨਯ ਗਿਰੀ, ਡੰਡੀ, ਸਾਗਰ, ਸਰਸ੍ਵਤੀ, ਭਾਰਤੀ, ਪੁਰੀ।
‡ਬਾਰਾਂ ਪੰਥ—ਹੇਤੁ ਪੰਥ, ਪਾਵ ਪੰਥ, ਆਈ ਪੰਥ, ਗਮਯ ਪੰਥ, ਪਾਗਲ ਪੰਥ, ਗੋਪਾਲ ਪੰਥ, ਕੰਥੜੀ ਪੰਥ, ਬਨ ਪੰਥ, ਧ੍ਵਜ ਪੰਥ, ਚੋਲੀ ਪੰਥ, ਰਾਵਲਪੰਥ, ਦਾਸਪੰਥ।
†ਖਟ = ਦਰਸਨ ਜੋਗੀ, ਜੰਗਮ, ਜੈਨੀ, ਸੰਨਿਆਸੀ, ਵੈਸ਼ਨਵ ਤੇਮਦਾਰੀ।

ਭਾਵ—ਹਿੰਦੂ ਮਤ ਦੇ ਮਤ ਮਤਾਂਤਾਂ ਦੇ ਝਗੜੇ ਬਖੇੜਿਆਂ ਦਾ ਨਿਰਣਾ ਕਰਕੇ ਭਾਈ ਜੀ ਨੇ ਗਿਲਾਨ ਦਾ ਰੂਪ ਬੰਨ੍ਹ ਕੇ ਦਿਖਾ ਦਿਤਾ ਹੈ ਤੇ ਦਸਿਆ ਹੈ ਕਿ ਇਹ ਸਾਰੇ ਕਲਜੁਗ ਦੇ ਭਰਮ ਵਿਚ ਭੁਲੇ ਭਟਕਾ ਖਾਂਦੇ ਹਨ।

## ਮੁਸਲਮਾਨੀ ਮਤ ਦੀ ਗਿਲਾਨ

੧ ਬਹੁ ਵਾਟੀ ਜਗ ਚਲੀਆ ਜਬ ਹੀ ਭਏ ਮੁਹੰਮਦ ਯਾਰਾ।
੨ ਕੌਮ ਬਹੱਤਰ ਸੰਗ ਕਰ ਬਹੁ ਬਿਧ ਵੈਰ ਵਿਰੋਧ ਪਸਾਰਾ।
੩ ਰੋਜੇ ਈਦ ਨਮਾਜ ਕਰ ਕਰਮੀ ਬੰਦ ਕੀਆ ਸੰਸਾਰਾ।
੪ ਪੀਰ ਪਕੰਬਰ ਔਲੀਏ ਗਉਸ ਕੁਤਬ ਬਹੁ ਭੇਖ ਸਵਾਰਾ।
੫ ਠਾਕੁਰ ਦੁਆਰੇ ਢਾਹਿਕੇ ਤਿਹ ਠਉੜੀ ਮਸੀਤ ਉਸਾਰਾ।
੬ ਮਾਰਨ ਗਊ ਗਰੀਬ ਨੂੰ ਧਰਤੀ ਉਪਰ ਪਾਪ ਬਿਥਾਰਾ।
੭ ਕਾਫਰ ਮੁਲਹਦ ਇਰਮਨੀ ਰੂੰਮੀ ਜੰਗੀ ਦੁਸਮਨ ਦਾਰਾ।
੮ ਪਾਪੇ ਦਾ ਵਰਤਿਆ ਅਵਤਾਰਾ ॥ ੨੦ ॥

ਠਉੜੀ = ਥਾਂ। ਬਿਥਾਰਾ = ਵਧਾ ਦਿਤਾ, ਖੁਲੇਰ ਦਿਤਾ। ਦਾਰਾ = ਇਸਤ੍ਰੀ।

ਅਰਥ—(੧) ਜਦੋਂ ਮੁਹੰਮਦ ਸਾਹਿਬ ਤੇ (ਉਨ੍ਹਾਂ ਦੇ ਚਾਰ*ਯਾਰ ਪੈਦਾ ਹੋਏ ਤਦ ਇਨ੍ਹਾਂ ਵਲੋਂ ਭੀ ਬਹੁਤ ਰਾਹ ਜਗਤ ਤੇ ਚਲ ਪਏ। (੨) ਬਹੱਤਰ ਫਿਰਕੇ ਕੌਮ ਵਿਚ ਬਣਾ ਕੇ ਬਹੁਤ ਤਰਾਂ ਦਾ ਵੈਰ ਤੇ ਵਿਰੋਧ ਪਸਾਰਿਆ ਗਿਆ। (੩) ਰੋਜੇ ਈਦ ਤੇ (ਪੰਜ) † ਨਮਾਜਾਂ ਬਣਾ ਕੇ ਸੰਸਾਰ ਨੂੰ (ਇਨ੍ਹਾਂ) ਕਰਮਾਂ ਵਿਚ ਬੰਨ੍ਹ ਦਿਤਾ। (੪) ਪੀਰ ਪੈਗੰਬਰ §ਔਲੀਏ ਤੇ ਗੌਸ ਕੁਤਬ ਆਦਿਕ ਬਹੁਤੇ ਭੇਖ ਸਵਾਰ ਦਿਤੇ। (੫) ਠਾਕੁਰ ਦੁਆਰੇ ਢਾਹ ਕੇ ਉਹਨਾਂ ਦੀ ਜਗ੍ਹਾ ਤੇ ਮਸੀਤਾਂ ਉਸਾਰਨੀਆਂ ਸ਼ੁਰੂ ਕੀਤੀਆਂ। (੬) ਗਰੀਬ ਗਊ ਨੂੰ ਮਾਰ ਕੇ ਧਰਤੀ ਤੇ ਪਾਪ ਦਾ ਵਿਸਥਾਰ ਕਰ ਦਿਤਾ। (੭) ਕਾਫਰ† ਮੁਲਹਦ†ਇਰਮਨੀ†ਰੂਮੀ†ਜੰਗੀ† ਆਦਿਕਾਂ ਦੀ ਇਸਤ੍ਰੀ ਤੋਂ ਦੁਸ਼ਮਨੀ ਪੈ ਗਈ। (੮) ਪਾਪ ਦਾ ਵਰਤਾਰਾ ਵਰਤ ਗਿਆ ॥ ੨੦ ॥

ਭਾਵ-ਇਸ ਪਉੜੀ ਵਿਚ ਮੁਸਲਮਾਨੀ ਮਤ ਦੀ ਘਿਰਣਾ ਦਾ ਫੋਟੋ

*ਚਾਰ ਯਾਰ—ਅਲੀ, ਅਬੂ ਬਕਰ, ਉਮਰ, ਉਸਮਾਨ।

*ਪੰਜ ਨਿਵਾਜ਼ਾਂ-ਫਜਰ ਦੀ ਨਮਾਜ਼, ਜ਼ੁਹਰ ਦੀ ਨਮਾਜ਼, ਅਸਰ ਦੀ ਨਮਾਜ਼ ਮਗਰਬੀ ਨਮਾਜ਼, ਇਸ਼ਾ ਦੀ ਨਮਾਜ਼।

§ਪੈਗੰਬਰ—ਪੈਗਾਂਮਬਰ, ਪੈਗਾਮ (ਸਨੇਹਾ) ਲਿਆਉਣ ਵਾਲਾ।

†ਦੇਸਾਂਦੇਨਾਮਾਂਨਾਲਰਲ਼ਾਕੇਨਾਮਲਿਖੇਹਨਜਿਵੇਂਪੰਜਾਬਵਾਸੀਪੰਜਾਬੀਅਖਵਾਉਂਦਾਹੈ

ਖਿਚ ਕੇ ਦਸਿਆ ਹੈ ਕਿ ਇਸ ਘ੍ਰਿਣਾ ਤੇ ਪਾਪ ਦਾ ਪਸਾਰਾ ਬਹੁਤ ਹੋ ਗਿਆ।

## ਹਿੰਦੂ ਮੁਸਲਮਾਨ ਦਾ ਮੁਕਾਬਲਾ

੧ ਚਾਰ ਵਰਣ ਚਾਰ ਮਜਹਬਾ ਜਗ ਵਿਚ ਹਿੰਦੂ ਮੁਸਲਮਾਣੇ।
੨ ਖੁਦੀ ਬਖੀਲੀ ਤਕੱਬਰੀ ਖਿੰਚੋਤਾਣ ਕਰੇਨਿ ਧਿਙਾਣੇ।
੩ ਗੰਗ ਬਨਾਰਸ ਹਿੰਦੂਆ ਮੱਕਾ ਕਾਬਾ ਮੁਸਲਮਾਣੇ।
੪ ਸੁੰਨਤ ਮੁਸਲਮਾਨ ਦੀ ਤਿਲਕ ਜੰਞੂ ਹਿੰਦੂ ਲੋਭਾਣੇ।
੫ ਰਾਮ ਰਹੀਮ ਕਹਾਇਦੇ ਇਕ ਨਾਮ ਦੁਇ ਰਾਹ ਭੁਲਾਣੇ।
੬ ਬੇਦ ਕਤੇਬ ਭੁਲਾਇਕੇ ਮੋਹੇ ਲਾਲਚ ਦੁਨੀ ਸੈਤਾਣੇ।
੭ ਸਿਰੋ ਨ ਮਿਟੇ ਆਵਣ ਜਾਣੇ ॥ ੨੧ ॥

ਤਕੱਬਰੀ = ਹੰਕਾਰ। ਖਿੰਚੋਤਾਨ = ਖਿਚਾ ਖਿਚੀ। ਲੋਭਾਨੇ = ਫਸ ਗਏ।

ਅਰਥ–(੧) ਜਗਤ ਵਿਚ ਹਿੰਦੂਆਂ ਨੇ ਚਾਰ ਵਰਣ † (ਬਨਾਏ ਤੇ) ਮੁਸਲਮਾਨਾਂ ਨੇ ਚਾਰ ਮਜ਼੍ਹਬ ‡ ਖੜੇ (ਕਰ ਦਿਤੇ) (੨) (ਸਾਰੇ ਹੀ) ਖੁਦਗਰਜ਼ੀ ਈਰਖਾ ਬਖੀਲੀ ਤੇ ਹੰਕਾਰ ਦੇ ਆਸਰੇ ਲਗ ਕੇ ਧੱਕੋ ਜੋਰੀ ਤੇ ਖਿਚਾ ਖਿਚੀ ਵਿਚ (ਫਸ ਗਏ) (੩) ਗੰਗਾ ਤੇ ਕਾਂਸ਼ੀ ਹਿੰਦੂਆਂ (ਨੇ ਮੁਕਤੀ ਦਾ ਘਰ ਮੰਨਿਆਂ) ਤੇ ਮਕੇ ਦਾ ਹੱਜ ਕਰਨ ਵਿਚ ਮੁਸਲਮਾਨਾਂ ਨੇ (ਨਜਾਤ ਪ੍ਰਾਪਤੀ ਸਮਝੀ) (੪) ਮੁਸਲਮਾਨਾਂ ਨੇ (ਆਪਨੇ ਮਜ਼੍ਹਬ ਦੀ ਨਿਸ਼ਾਨੀ) ਸੁੰਨਤ (ਬਨਾਈ) ਤੇ ਤਿਲਕ ਜੰਞੂ ਦੇ ਲੋਭ ਵਿਚ ਹਿੰਦੂ ਫਸ ਗਏ। (੫) (ਹਿੰਦੂ) ਰਾਮ ਰਾਮ (ਤੇ ਮੁਸਲਮਾਨ) ਰਹੀਮ ਕਹਿੰਦੇ ਹਨ ਦੋਵੇਂ ਇਕ ਨਾਮ ਦੇ ਰਾਹ ਤੋਂ ਭੁਲ ਗਏ। (੬) ਵੇਦਾਂ ਕਤੇਬਾਂ ਦੇ ਉਪਦੇਸ਼ ਨੂੰ ਭੁਲਾ ਕੇ ਸ਼ੈਤਾਨ (ਵਾਂਗੂ) ਦੁਨੀਆਂ ਦੇ ਲਾਲਚ ਵਿਚ ਮੋਹੇ ਗਏ ਹਨ। (੭) ਸਿਰ ਤੋਂ ਜੰਮਣਾਂ ਮਰਣਾ ਨਾ ਮਿਟਿਆ ॥ ੨੧ ॥

ਭਾਵ–"ਨਾਨਕ ਲੇਖੈ ਇਕ ਗਲ ਹੋਰ ਹਉਮੈ ਝਖਣਾ ਝਾਖ" ਦਾ ਭਾਵ ਹੀ ਇਸ ਪਉੜੀ ਵਿਚ ਦੋਹਾਂ ਮਜ਼੍ਹਬਾਂ ਦਾ ਚੰਗੀ ਤਰਾਂ ਖੋਹਲ ਕੇ ਦਸਿਆ ਹੈ ਕਿ ਇਹ ਇਹਨਾਂ ਦੇ ਕਰਤਬ ਸਾਰੇ ਹੰਕਾਰ ਦੇ ਅੰਤਰਗਤ ਹਨ ਤੇ "ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ" ਇਸੇ ਕਰਕੇ ਜਨਮ ਮਰਨ ਦੇ ਗੇੜ ਵਿਚ ਫਸੇ ਰਹੇ।

## ਧਰਮ ਦੀ ਦੀਨ ਦਸ਼ਾ ਤੇ ਪ੍ਰਭੂ ਦੀ ਕ੍ਰਿਪਾ

੧ ਚਾਰੇ ਜਾਗੇ ਚਹੁ ਜੁਗੀ ਪੰਚਾਇਣ ਪ੍ਰਭੁ ਆਪੇ ਹੋਆ।
੨ ਆਪੇ ਪੱਟੀ ਕਲਮ ਆਪ ਆਪ ਲਿਖਣ ਹਾਰਾ ਹੋਆ।

† ਬ੍ਰਾਹਮਣ, ਖੱਤ੍ਰੀ, ਵੈਸ਼ ਤੇ ਸ਼ੂਦ੍ਰ। ‡ ਸ਼ੀਆ, ਸੁੰਨੀ, ਰਾਫਜੀ, ਤੇ ਇਮਾਮਸਾਫੀ

੩ ਬਾਝੁ ਗੁਰੂ ਅੰਧੇਰ ਹੈ ਖਹਿ ਖਹਿ ਮਰਦੇ ਬਹੁ ਬਿਧਿ ਲੋਆ।
੪ ਵਰਤਿਆ ਪਾਪ ਜਗਤ੍ਰ ਤੇ ਧਉਲ ਉਡੀਣਾ ਨਿਸ ਦਿਨ ਰੋਆ।
੫ ਬਾਝੁ ਦਇਆ ਬਲ ਹੀਨ ਹੋ ਨਿਘਰ ਚਲੋ ਰਸਾਤਲ ਟੋਆ।
੬ ਖੜਾ ਇਕਤੇ ਪੈਰ ਤੇ ਪਾਪ ਸੰਗ ਬਹੁ ਭਾਰਾ ਹੋਆ।
੭ ਥੰਮੈ ਕੋਇ ਨ ਸਾਧ ਬਿਨ ਸਾਧੁ ਨ ਦਿਸੈ ਜਗ ਵਿਚ ਕੋਆ।
੮ ਧਰਮ ਧੌਲ ਪੁਕਾਰੇ ਤਲੇ ਖੜੋਆ ॥ ੨੨ ॥

ਚਹੁਜੁਗੀ = ਚਾਰੇ ਜੁਗਾਂ ਦੇ। ਜਾਗੇ = ਪ੍ਰਗਟੇ। ਧਉਲ = ਬਲਦ। ਉਡੀਨਾਂ—ਉਦਾਸ।

ਅਰਥ—(੧) (ਭਾਈ ਸਾਹਿਬ ਜੀ ਦਸਦੇ ਹਨ ਕਿ) ਚੌਹਾਂ ਜੁਗਾਂ ਦੇ ਚਾਰੇ ਰੌਲੇ ਪ੍ਰਗਟ ਕੀਤੇ ਹਨ, (ਇਹਨਾਂ ਦੇ ਦੂਰ ਕਰਨ ਲਈ) ਪੰਜਵਾਂ (ਪੰਚ ਰੂਪ) ਪ੍ਰਭੂ ਆਪ ਹੋਇਆ ਹੈ। (੨) ਆਪੇ ਹੀ ਪਟੀ, ਆਪੇ ਹੀ ਕਲਮ ਤੇ ਆਪ ਲਿਖਾਰੀ ਬਣਿਆ ਹੈ। (੩) (ਅਤੇ ਲਿਖਣ ਲਗਾ ਕਿ) ਗੁਰੂ ਤੋਂ ਬਿਨਾਂ ਅੰਧਕਾਰ ਹੈ, ਬਹੁਤ ਤਰਾਂ ਕਰਕੇ ਲੋਕੀ ਖਹਿ ਖਹਿ ਕੇ ਮਰਦੇ ਹਨ (੪) (ਕਿਉਂਕਿ) ਸਾਰੇ ਜਗਤ ਤੇ ਪਾਪ ਵਰਤ ਗਿਆ ਹੈ, (ਜਿਸ ਕਰਕੇ ਧਰਮ ਰੂਪ) ਬਲਦ ਉਦਾਸੀਨ ਹੋ ਕੇ ਰਾਤ ਦਿਨ ਰੋਣ ਲਗਾ ਹੈ। (੫) ਦਇਆਤੋਂ ਬਿਨਾਂ ਬਲਤੋਂ ਹੀਨਾ ਜਾਨ ਕਰਕੇ ਰਸਾਤਲ ਰੂਪ ਟੋਏ ਵਿਚ ਨਿੱਘਰ ਚਲਿਆ ਹੈ। (੬) (ਕਿਉਂਕਿ) ਇਕ ਪੈਰ ਦੇ ਆਸਰੇ ਤੇ ਖਲੋਤਾ ਸੀ ਤੇ ਪਾਪਾਂ ਦੇ ਬਹੁਤ ਭਾਰ ਕਰਕੇ ਦੁਖੀ ਹੋਇਆ ਹੈ। (੭) ਸਾਧ ਤੋਂ ਬਿਨਾਂ ਕੋਈ ਥੰਮਨ (ਆਸਰਾ ਦੇਣ) ਵਾਲਾ ਨਹੀਂ ਤੇ ਸਾਧ ਜਗਤ ਵਿਚ ਕੋਈ ਨਹੀਂ ਦਿਸਦਾ। (੮) (ਇਸੇ ਕਰਕੇ) ਧਰਮ ਰੂਪੀ ਬਲਦ ਨੀਵੇਂ ਖਲੋ ਕੇ ਪੁਕਾਰਨ ਲਗਾ (ਕਿ ਹੇ ਪ੍ਰਭੋ ! ਮੇਰੀ ਰਖਿਆਕਰੋ)॥ ੨੨ ॥

ਭਾਵ—ਗਿਲਾਨੀ ਦੇ ਰੋਕਨ ਵਾਲਾ ਧਰਮ ਹੈ ਤੇ ਦਯਾ ਤੋਂ ਬਿਨਾਂ ਧਰਮ ਦੁਖੀ ਹੋ ਗਿਆ ਕਿਉਂਕਿ "ਧੌਲ ਧਰਮ ਦਇਆ ਕਾ ਪੂਤ" ਜੂ ਹੋਇਆ, ਅਤੇ ਕਲਿਜੁਗ ਵਿਚ ਧਰਮ ਦਾ ਇਕ ਪੈਰ ਹੈ, ਪੂਰਬਲੇ ਜੁਗਾਂ ਵਿਚ ਧਰਮ ਦੇ ਪੈਰਾਂ ਦਾ ਨਿਰਣਾ ਕੀਤਾ ਹੋਇਆ ਹੈ ਕਿ "ਸਤਿਜੁਗ ਧਰਮ ਪੈਰ ਹੈ ਚਾਰ" ਅਤੇ "ਤ੍ਰੇਤੈ ਇਕ ਕਲਿ ਕੀਨੀ ਦੂਰ" ਤੇ "ਦੁਆਪਰ ਦੂਜੇ ਦੁਬਿਧਾ ਹੋਈ" ਜਦ ਕਲਜੁਗ ਦਾ ਪਹਿਰਾ ਹੋਇਆ ਤਾਂ 'ਕਲਿਜੁਗ ਧਰਮ ਇਕ ਪੈਰ ਰਹਾਏ' ਇਸੇ ਕਰਕੇ ਬਹੁਤ ਦੁਖੀ ਹੋ ਕੇ ਪ੍ਰਾਰਥਨਾ ਕਰਨ ਲਗਾ ਕਿ ਹੇ ਪ੍ਰਭੂ ! ਮੇਰੀ ਰਖਯਾ ਕਰੋ।

## ਪੁਕਾਰ ਸੁਣੀ ਗਈ

੧ ਸੁਣੀ ਪੁਕਾਰ ਦਾਤਾਰ ਪ੍ਰਭੁ ਗੁਰ ਨਾਨਕ ਜਗ ਮਾਹਿੰ ਪਠਾਯਾ।
੨ ਚਰਨ ਧੋਇ ਰਹਿਰਾਸ ਕਰ ਚਰਨਾਮ੍ਰਿਤ ਸਿਖਾ ਪੀਲਾਯਾ।

੩ ਪਾਰਬ੍ਰਹ ਪੂਰਨ ਬ੍ਰਹਮ ਕਲਿਜੁਗ ਅੰਦਰ ਇਕ ਦਿਖਾਯਾ।
੪ ਚਾਰੇ ਪੈਰ ਧਰੰਮ ਦੇ ਚਾਰ ਵਰਨ ਇਕ ਵਰਨ ਕਰਾਯਾ।
੫ ਰਾਣਾ ਰੰਕ ਬਰਾਬਰੀ ਪੈਰੀ ਪਵਣਾ ਜਗ ਵਰਤਾਯਾ।
੬ ਉਲਟਾ ਖੇਲ ਪਿਰੰਮ ਦਾ ਪੈਰਾ ਉਪਰ ਸੀਸ ਨਵਾਯਾ।
੭ ਕਲਿਜੁਗ ਬਾਬੇ ਤਾਰਿਆ ਸਤਿਨਾਮੁ ਪੜ੍ਹ ਮੰਤ੍ਰ ਸੁਣਾਯਾ।
੮ ਕਲਿ ਤਾਰਣ ਗੁਰ ਨਾਨਕ ਆਯਾ ॥ ੨੩ ।

ਰਹਿਰਾਸ = ਮ੍ਰਯਾਦਾ। ਰੰਕ = ਕੰਗਾਲ, ਬਹੁਤ ਗਰੀਬ। ਪਿਰੰਮ ਪਿਆਰੇ।

ਅਰਥ-(੧) (ਧਰਮ ਦੀ) ਪੁਕਾਰ ਦਾਤਾਰ ਪ੍ਰਭੂ ਨੇ ਸੁਣੀ (ਤੇ ਸ੍ਰੀ) ਗੁਰੂ ਨਾਨਕ ਦੇਵ ਜੀ ਨੂੰ ਜਗਤ ਤੇ ਭੇਜਿਆ।(੨)(ਗੁਰੂਜੀਨੇ)ਚਰਨਾਂ ਨੂੰ ਧੋਕੇ ਚਰਨਾਂਮ੍ਰਿਤ (ਚਰਨਾਂ ਦਾ ਧੋਣ) ਸਿਖਾਂ ਨੂੰ ਪੀਲਾਇਆ। (੩) ਕਲਜੁਗ ਵਿਚ ਨਿਰਗੁਣ ਤੇ ਸਰਗੁਣ ਬ੍ਰਹਮ ਨੂੰ ਇਕ ਰੂਪ ਕਰਕੇ ਦਿਖਾ ਦਿਤਾ। (੪) ਚਾਰੇ ਵਰਨ ਜੋ ਧਰਮਦੇ ਚਾਰੇ ਪੈਰ (ਭੰਗ ਹੋ ਰਹੇ ਸੀ ਤੇ ਹੋ ਚੁਕੇ ਸੀ ਉਨਾਂ ਨੂੰ) ਇਕ ਵਰਨ (ਸਿਖ) ਬਣਾ ਦਿਤਾ। (੫) (ਜਿਸ ਸਿਖ ਪੰਥ ਵਿਚ) ਰਾਜਾ ਤੇ ਕੰਗਾਲ ਨੂੰ ਇਕ ਪਟੜੀ ਤੇ ਖੜਾ ਕਰਕੇ ਪੈਰੀ ਪਵਣ ਦੀ ਮਰਯਾਦਾ ਨੂੰ ਜਗਤ ਵਿਚ ਵਰਤਾ ਦਿਤਾ। (੬) ਪਿਆਰੇ ਸ੍ਰੀ ਗੁਰੂ ਨਾਨਕ ਜੀ ਦਾ ਉਲਟਾ ਖੇਲ ਹੈ (ਜਿਨਾਂ ਨੇ) ਪੈਰਾਂ ਉਪਰ ਸਿਰ ਨੂੰ ਨਿਵਾ ਦਿਤਾਹੈ। (੭) ਬਾਬੇ ਗੁਰੂ ਨਾਨਕ ਦੇਵ ਜੀ ਨੇ ਸਤਿਨਾਮ ਦਾ ਮੰਤ੍ਰ ਪੜ੍ਹਕੇ ਸੁਣਾਇਆ ਹੈ ਤੇ ਕਲਿਜੁਗ ਵਿਚੋਂ (ਜੀਵਾਂ ਨੂੰ) ਤਾਰ ਲਿਆ ਹੈ (੮) ਸ੍ਰੀ ਗੁਰੂ ਨਾਨਕ ਦੇਵ ਜੀ ਕਲਿਜੁਗ ਵਿਚ ਤਾਰਣ ਲਈ ਆਏ ਹਨ। ੨੩ ॥

ਭਾਵ-ਗਿਲਾਨੀ ਦਾ ਨਾਸ ਕਰਤਾ ਧਰਮ ਹੈ ਤੇ ਧਰਮ ਨੂੰ ਪੈਦਾਕਰਨਵਾਲੀ ਦਯਾ ਹੈ ਤੇ ਦਇਆ ਦੀ ਜਨਕ ਗਰੀਬੀ ਹੈ ਇਸੇ ਲਈ ਗੁਰੂ ਜੀ ਨੇ ਕਿਹਾ ਹੈ ਕਿ "ਗਰੀਬੀ ਗਦਾ ਹਮਾਰੀ" ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮੂਲ *ਸਿੰਚਨ ਨਯਾਯ ਵਰਤਕੇ ਪਹਿਲੇ ਗਰੀਬੀ ਨੂੰ ਹੀ ਪਕੜਿਆ ਹੈ ਕਿ ਚਰਨੀ ਮੱਥਾ ਟੇਕੋ, ਇਸਤਰਾਂ ਤਾਂ ਸਰੀਰਕ ਗਰੀਬੀ ਦੀ ਪ੍ਰਾਪਤੀ ਕੀਤੀ ਤੇ ਅੰਦਰ ਦੇ ਹੰਕਾਰਨੂੰਦੂਰਤੇ ਗਰੀਬੀ ਦੀ ਉਤਪਤੀ ਲਈ ਗੁਰੂ ਜੀ ਨੇ ਚਰਨਾਮ੍ਰਿਤ ਛਕਾਉਣ ਦੀ ਮਰਯਾਦਾ ਕਾਇਮ ਕੀਤੀ ਤੇ 'ਸਤਿਨਾਮੁ ਤੇਰਾ ਪਰਾਪੂਰਬਲਾ' ਹੋਣ ਕਰਕੇ ਸਤਿਨਾਮੁ ਦਾ ਉਪਦੇਸ਼ ਦਿਤਾ।

## ਬਾਬੇ ਦੀ ਤਪੱਸਯਾ

੧ ਪਹਲਾ ਬਾਬੇ ਪਾਯਾ ਬਖਸਦਰ ਪਿਛੋ ਦੇ ਫਿਰ ਘਾਲ ਕਮਾਈ।

*ਜਿਸ ਤਰਾਂ ਮੁੱਢ ਨੂੰ ਪਾਣੀ ਪਾਉਣ ਕਰਕੇ ਪਤਿਆਂ ਨੂੰ ਪਾਣੀ ਆਪੇ ਹੀ ਪਹੁੰਚ ਜਾਂਦਾ ਹੈ ਇਸਨੂੰ ਮੂਲ ਸਿੰਚਨ ਰੂਪ ਨਯਾਯ ਆਖਦੇ ਹਨ।

੨ ਰੇਤ ਅੱਕ ਆਹਾਰ ਕਰ ਰੋੜਾਂ ਦੀ ਗੁਰ ਕਰੀ ਵਿਛਾਈ।
੩ ਭਾਰੀ ਕਰੀ ਤਪਸਯਾ ਬਡੇ ਭਾਗ ਹਰਿ ਸਿਉ ਬਣਿਆਈ।
੪ ਬਾਬਾ ਪੈਧਾ ਸਚ ਖੰਡ ਨਉਨਿਧਿ ਨਾਮ ਗਰੀਬੀ ਪਾਈ।
੫ ਬਾਬਾ ਦੇਖੈ ਧਯਾਨ ਧਰ ਜਲਤੀ ਸਭ ਪ੍ਰਿਥਮੀ ਦਿਸ ਆਈ।
੬ ਬਾਝਹੁ ਗੁਰੂ ਗੁਬਾਰ ਹੈ ਹੈ ਹੈ ਕਰਦੀ ਸੁਣੀ ਲੁਕਾਈ।
੭ ਬਾਬੇ ਭੇਖ ਬਣਾਇਆ ਉਦਾਸੀ ਕੀ ਰੀਤ ਚਲਾਈ।
੮ ਚੜਿਆ ਸੋਧਨ ਧਰਤਿ ਲੁਕਾਈ ॥ ੨੪ ॥

ਅਰਥ—(੧) ਪਹਿਲਾਂ ਬਾਬੇ (ਗੁਰੂ ਨਾਨਕ ਦੇਵ ਜੀ) ਨੇ ਦਰ ਤੋਂ ਬਖਸ਼ਸ਼ ਪਾਈ ਤੇ ਪਿਛੋਂ ਕਮਾਈ ਘਾਲੀ (੨) ਰੇਤ ਤੇ ਅੱਕ ਦਾ ਅਹਾਰ ਕਰਕੇ ਸਤਿਗੁਰੂ ਜੀ ਨੇ ਰੋੜਾਂ ਦੀ ਵਿਛਾਈ ਕੀਤੀ (ਭਾਵ ਗਰੀਬੀ ਧਾਰੀ ਤੇ ਭਾਣੇ ਨੂੰ ਮਿਠਾ ਮੰਨਕੇ ਦੁਖ ਸੁਖ ਨੂੰ ਸਮਾਨ ਜਾਣਕੇ ਸ਼ੁਕਰ ੨ ਦੀ ਪਟੜੀ ਤੇ ਰਹੇ)। (੩) (ਇਸਤ ਰਾਂ ਦੀ) ਵਡੀ ਤਪਸਿਆ ਕੀਤੀ ਤੇ ਵਡੇ ਭਾਗਾਂ ਨਾਲ ਵਾਹਿਗੁਰੂ ਨਾਲ ਬਣਿਆਈ। (੪) (ਇਸ ਤਪਸਿਆ ਨੂ ਕਰਨ ਕਰਕੇ) ਬਾਬਾ ਸਚਖੰਡ ਵਿਚੋਂ ਵੜਿਆ ਦਿਆ ਗਿਆ ਤੇ ਨੌ ਨਿਧੀਆਂ (ਦਾ ਖਜਾਨਾ) ਨਾਮ ਤੇ ਗਰੀਬੀ ਨੂੰ ਪ੍ਰਾਪਤ ਕੀਤਾ। (੫) (ਫਿਰ) ਬਾਬੇ ਨੇ ਦਿਬਯ ਦ੍ਰਿਸ਼ਟੀ ਨਾਲ ਦੇਖਿਆ ਤਾਂ ਸਾਰੀ ਪ੍ਰਿਥਮੀ ਸੜਦੀ ਨਜ਼ਰ ਆਈ। (੬) (ਕਿਉਂਕਿ) ਗੁਰੂਤੋਂ ਬਿਨਾਅੰਧਕਾਰ ਹੈਤੇ ਸਾਰੀ ਸ੍ਰਿਸ਼ਟੀਦੀ ਹਾ ਹਾ ਕਾਰਦੀ ਪੁਕਾਰ ਸੁਣੀ। (੭) (ਤਾਂ) ਬਾਬੇ (ਸ੍ਰੀ ਗੁਰੂ ਨਾਨਕ ਦੇਵ ਜੀ) ਨੇ ਭੇਖ ਬਣਾਕੇ ਉਦਾਸੀਨਤਾ ਦੀ ਰੀਤੀ ਚਲਾ ਦਿਤੀ। (੮) ਅਤੇ ਦੁਨੀਆਂ ਦੇ ਸੋਧਨ ਲਈ ਧਰਤੀ ਤੇ ਚੜ੍ਹਿਆ ॥ ੨੪ ।

ਭਾਵ—ਇਸ ਪਉੜੀ ਵਿਚ ਭਾਈ ਸਾਹਿਬ ਜੀ ਨੇ ਸ੍ਰੀ ਗੁਰੂ ਸਾਹਿਬ ਜੀ ਦੇ ਅਪੂਰਵ ਪ੍ਰੇਮ ਦਾ ਨਿਰਣਾ ਕੀਤਾ ਹੈ ਕਿ ਸ੍ਰੀ ਗੁਰੂ ਸਾਹਿਬ ਜੀ ਨੂ ਵਾਹਿਗੁਰੂ ਦਾ ਅਤੁਟ ਪ੍ਰੇਮ ਸੀ। ਜਿਸ ਪ੍ਰੇਮ ਦੇ ਹੁਲਾਰੇ ਵਿਚ ਆਪ ਨੂੰ ਦੁਖ ਸੁਖ ਵਿਆਪਤ ਨਹੀਂ ਹੁੰਦਾ ਸੀ, ਕੇਵਲ ਭਾਣੇ ਤੇ ਸ਼ਾਕਰ ਹੋਕੇ ਆਪਣੇ ਸਿਖਾਂ ਨੂੰ ਭਾਣਾ ਮੰਨਣ ਦਾ ਨਮੂਨਾ ਬਣਕੇ ਦਸਣ ਦਾ ਹੀ ਯਤਨ ਕੀਤਾ ਅਤੇ ਪਹਿਲੇ ਆਪ ਹੀ ਉਸ ਨਮੂਨੇ ਦਾ ਨਿਸ਼ਾਨਾ ਬਣੇ। ਜਦ ਦੇਖਿਆ ਕਿ ਸੰਸਾਰ ਇਕ ਦੇ ਪ੍ਰੇਮ ਤੋਂ ਸੁੰਞਾ ਹੈ ਤਾਂ ਆਪ ਸਾਰੇ ਸੰਸਾਰ ਨੂੰ ਸੋਧਨ ਵਾਸਤੇ ਤਿਆਰ ਹੋਕੇ ਘਰ ਤੋਂ ਟੁਰ ਪਏ।

## ਪ੍ਰੇਮ ਤੋ ਬਿਨਾਂ ਤੀਰਥ ਕਿਸੇ ਲੇਖੇ ਨਹੀਂ

੨ ਬਾਬਾ ਆਯਾ ਤੀਰਥੀ ਤੀਰਥ ਪੁਰਬ ਸਭੇ ਫਿਰ ਦੇਖੈ।
੧ ਪੂਰਬ ਧਰਮ ਬਹੁ ਕਰਮ ਕਰ ਭਾਉ ਭਗਤਿ ਬਿਨ ਕਿਤੇ ਨ ਲੇਖੈ।

੩ ਭਾਉ ਨ ਬ੍ਰਹਮੇ ਲਿਖਿਆ ਚਾਰੇ ਬੇਦ ਸਿਮ੍ਰਿਤ ਪੜ੍ਹ ਦੇਖੈ।
੪ ਢੂੰਡੀ ਸਗਲੀ ਪ੍ਰਿਥਮੀ ਸਤਿਜੁਗ ਆਦਿ ਦੁਆਪੁਰ ਤ੍ਰੇਤੈ।
੫ ਕਲਿਜੁਗ ਧੁੰਧੂਕਾਰ ਹੈ ਭਰਮ ਭੁਲਾਈ ਬਹੁ ਬਿਧਿ ਭੇਖੈ।
੬ ਭੇਖੀ ਪ੍ਰਭੂ ਨ ਪਾਈਐ ਆਪ ਗਵਾਏ ਰੂਪ ਨ ਰੇਖੈ।
੭ ਗੁਰਮੁਖ ਵਰਨ ਅਵਰਨ ਹੋਇ ਨਿਵ ਚਲੈ ਗੁਰਸਿਖ ਵਿਸੇਖੈ।
੮ ਤਾ ਕਿਛੁ ਘਾਲ ਪਵੈ ਦਰ ਲੇਖੈ॥ ੨੫॥

ਅਰਥ–(੧) ਬਾਬਾ (ਗੁਰ ਨਾਨਕ ਦੇਵ ਜੀ) ਤੀਰਥਾਂ ਤੇ ਆਯਾ (ਤੇ) ਤੀਰਥਾਂ ਦੇ ਸਭੇ ਪੁਰਬ ਫਿਰਕੇ ਦੇਖੇ। (੨) ਪਿਛਲੇ ਜੁਗਾਂ ਦੇ ਕਰਮ ਆਦਿਕ ਧਰਮ ਕਰਦੇ ਦਿਸੇ, (ਪਰ ਉਹ ਧਰਮ) ਪ੍ਰੇਮਾ ਭਗਤੀ ਤੋਂ ਬਿਨਾਂ ਕਿਸੇ ਲੇਖੇ ਨਹੀਂ (੩) ਅਤੇ ਪ੍ਰੇਮ ਬ੍ਰਹਮਾਂ ਨੇ ਕਿਧਰੇ ਭੀ ਨਹੀਂ ਲਿਖਿਆ (ਭਾਵੇਂ) ਚਾਰ ਵੇਦ ਤੇ ਸਤਾਈ ਸਿੰਮ੍ਰਤੀਆਂ ਨੂੰ ਪੜ੍ਹ ਕੇ ਦੇਖ (ਲਵੋ) (੪) ਸਾਰੀ ਪ੍ਰਿਥਵੀ ਨੂੰ ਢੂੰਡਿਆ (ਹੈ) (ਸਤਿਜੁਗ ਤੋਂ ਆਦ ਲੈ ਕੇ) ਤ੍ਰੇਤਾ (ਤੇ) ਦੁਆਪਰ (ਵਿਚ ਭੀ) (੫) (ਪਰ) ਕਲਿਜੁਗ ਤਾਂ ਅੰਧਕਾਰ ਹੈ (ਤੇ) ਭਰਮ (ਦੇ) ਭੁਲਾਈ (ਹੋ ਕੇ) ਬਹੁਤਰਾਂ (ਦੇ) ਭੇਖਾਂ ਵਿਚ ਜੀਵ ਫਸੇ ਹੋਏ ਹਨ। (੬) ਭੇਖਾਂ ਕਰਕੇ ਪ੍ਰਭੂ ਨੂੰ ਨਹੀਂ ਪਾਈਦਾ, (ਜੇ ਕਰ) ਹੰਕਾਰ ਨੂੰ ਗਵਾ ਕੇ ਰੂਪ ਰੇਖ ਦੀ ਲਖਤਾ ਨੂੰ ਭੀ ਨਾਸ ਕਰੇ। (੭) (ਅਤੇ) ਗੁਰੂ (ਨੂੰ) ਪ੍ਰਾਪਤ (ਹੋ ਕੇ) ਵਰਨਾਂ (ਦੇ) (ਅਭਿਮਾਨ ਦਾ ਤਿਆਗ ਕਰਕੇ) ਅਵਰਨ ਹੋ (ਜਾਵੇ ਅਤੇ) ਨਿਮ੍ਰਤਾ (ਨੂੰ ਧਾਰਕੇ) ਚਲੇ ਤੇ ਵਿਸ਼ੇਸ਼ (ਕਰਕੇ) ਗੁਰੂ ਦਾ ਸਿਖ (ਬਣੇ)। (੮) ਤਾਂ ਕੁਝ ਘਾਲ ਦਰਗਾਹੀ ਲੇਖੇ ਵਿਚ ਪੈ ਜਾਵਗੀ॥ ੨੫॥

ਭਾਵ–'ਭੇਖੀ ਪ੍ਰਭੂ ਨ ਪਾਈਐ ਵਿਣ ਸਚੀ ਸਿਖੀ'' ਦੇ ਭਾਵ ਦਾ ਹੀ ਨਿਰਣਾ ਕੀਤਾ ਹੈ ਕਿ ਗੁਰੂ ਜੀ ਨੇ ਤੀਰਥਾਂ ਤੇ ਭੇਖਾਂ ਦਾ ਹੀ ਵਰਤਾਰਾ ਦੇਖਿਆ ਹੈ ਅਤੇ ਭੇਖਾਂ ਕਰਕੇ ਵਾਹਿਗੁਰੂ ਨੂੰ ਪ੍ਰਾਪਤ ਨਹੀਂ ਹੋ ਸਕੀਦਾ, ਇਸ ਲਈ ਭਾਈ ਜੀ ਨੇ ਮਗਰਲੀਆਂ ਤੁਕਾਂ ਵਿਚ ਵਾਹਿਗੁਰੂ ਪ੍ਰਾਪਤੀ ਲਈ ਹਉਮੈ ਤਿਆਗ ਦਾ ਉਪਦੇਸ਼ ਦਸ ਕੇ ਗੁਰ ਸਿਖੀ ਦਾ ਸਾਧਨ ਕਰਨਾ ਵਿਸ਼ੇਸ਼ ਦਸਿਆ ਹੈ।

## ਭੇਖਾਂ ਦਾ ਨਿਰਣਾ

੧ ਜਤੀ ਸਤੀ ਚਿਰ ਜੀਵਣੇ ਸਾਧਿਕ ਸਿਧ ਨਾਥ ਗੁਰ ਚੇਲੇ।
੨ ਦੇਵੀ ਦੇਵ ਰਿਖੀਸ਼ਰਾਂ ਭੈਰੋ ਖੇਤ੍ਰਪਾਲ ਬਹੁ ਮੇਲੇ।
੩ ਗਣ ਗੰਧਰਬ ਅਪਛਰਾਂ ਕਿੰਨਰ ਜਛ ਚਲਿਤ ਬਹੁ ਖੇਲੇ।
੪ ਰਾਕਸ਼ ਦਾਨੋਂ ਦੈਂਤ ਲਖ ਅੰਦਰ ਦੂਜਾ ਭਾਉ ਦੁਹੇਲੇ।

੫ ਹਉਮੈ ਅੰਦਰ ਸਭਕੋ ਡੁਬੇ ਗੁਰੂ ਸਣੇ ਬਹੁ ਚੇਲੇ।
੬ ਗੁਰਮੁਖ ਕੋਇ ਨ ਦਿਸਈ ਢੂੰਢੇ ਤੀਰਥ ਜਾਤ੍ਰੀ ਮੇਲੇ।
੭ ਢੂੰਢੇ ਹਿੰਦੂ ਤੁਰਕ ਸਭ ਪੀਰ ਪੈਕੰਬਰ ਕਉਮਿ ਕਤੇਲੇ।
੮ ਅੰਧੀ ਅੰਧੇ ਖੂਹੇ ਠੇਲੇ॥ ੨੬।

ਕਤੇਲੇ = ਕਿਤਨੀਆਂ ਕੌਮਾਂ।

ਅਰਥ—(੧) ਜਤੀ, ਸਤੀ, ਚਿਰ ਜੀਵੀ, ਸਾਧਿਕ (ਸਿੱਧੀਆਂ ਦੀ ਇਛਾ ਵਾਲੇ ਹੋ ਕੇ ਸਾਧਨਾਂ ਕਰਨ ਵਾਲੇ) ਸਿੱਧ (ਸਿੱਧੀਆਂ ਸਪੰਨ) ਗੁਰੂ ਤੇ ਚੇਲੇ (੨) ਦੇਵੀ ਦੇਵਤੇ, ਰਿਖੀਸ੍ਵਰ, ਭੈਰੋਂ, ਖੇਤ੍ਰਪਾਲ ਆਦਿਕਾਂ ਦਾ ਬਹੁਤਾ ਮੇਲਾ। (੩) ਗਣ (ਨੰਦੀ ਗਨ, ਬੀਰ ਭਦਰ ਆਦਿਕ ਸ਼ਿਵ ਜੀ ਦੇ ਗਣ) ਗੰਧਰਬ (ਦੇਵਤਿਆਂ ਦੇ ਰਾਗੀ) ਅਪੱਛਰਾਂ (ਦੇਵਤਿਆਂ ਦੀ ਨਾਚ ਕਰਤਾ), ਕਿੰਨਰ (ਤਾਰਾਂ ਵਾਲੇ ਸਾਜਾਂ ਦੇ ਵਜਾਉਣ ਵਾਲੇ) ਜੱਛ (ਚਮੜੇ ਨਾਲ ਮੜੇ ਹੋਏ ਸਾਜਾਂ ਨੂੰ ਵਜਾਉਣਵਾਲੇ ਪਖਾਉਜੀ), ਇਤ ਆਦਿਕ ਸਾਰੇ ਹੀ ਬਹੁਤ ਚਲਿਤ੍ਰ ਖੇਲਦੇ ਹਨ (੪) ਰਾਕਸ਼, ਦਾਨੋ (ਦਨ ਦੇ ਪੁਤ੍ਰ) ਲਖਾਂ ਹੀ ਦ੍ਵੈਤ ਭਾਵ ਅੰਦਰ ਦੁਖੀ ਹਨ। (੫) ਸਭ ਕੋਈ ਹਉਮੈ ਅੰਦਰ ਹੈ ਤੇ ਗੁਰੂ ਚੇਲਿਆਂ ਸਮੇਤ (ਹਉਮੈ ਵਿਚ) ਡੁਬੇ ਪਏ ਹਨ। (੬) ਕੋਈ ਭੀ ਗੁਰਮੁਖ ਨਹੀਂ ਦਿਸਦਾ, ਤੀਰਥਾਂ ਦੇ ਮੇਲਿਆਂ ਦੇ ਜਾਤ੍ਰੀਆਂ ਨੂੰ ਭੀ ਦੇਖ ਲਿਆ ਹੈ। (੭) ਹਿੰਦੂ ਮੁਸਲਮਾਨ ਤੇ ਸਭ ਪੀਰ ਪੈਕੰਬਰ ਤੇ ਕਿਤਨੀਆਂ ਕੌਮਾਂ ਨੂੰ ਭੀ ਦੇਖਿਆ ਹੈ। (੮) (ਪਰ ਸਭ) ਅੰਨ੍ਹੇ, ਅੰਨ੍ਹੇ ਖੂਹ ਵਿਚ ਹੀ ਠਿਲੇ ਡਿਗੇ ਹੋਏ ਹਨ॥ ੨੬॥

ਭਾਵ—ਇਸ ਪਉੜੀ ਵਿਚ ਪਿਛਲੀ ਪਉੜੀ ਦੇ ਭੇਖਾਂ ਦਾ ਨਿਰਣਾ ਕੀਤਾ ਹੋਇਆ ਹੈ ਕਿ ਇਤ ਆਦਿਕ ਇਸ਼ਟਾਂ ਦੇ ਮੰਨਨ ਵਾਲੇ ਸਾਰੇ ਹੀ ਭੁਲੇ ਹੋਏ ਹਨ ਤੇ ਇਨ੍ਹਾਂ ਕੰਮਾਂ ਦੇ ਕਰਨ ਵਾਲਾ ਕੋਈ ਭੀ ਗੁਰਮੁਖ ਨਹੀਂ ਦਿਸਦਾ, ਬਾਕੀ ਤੀਰਥਾਂ ਦੇ ਜਾਤ੍ਰੀਆਂ ਦਾ ਖਿਆਲ ਹੋ ਸਕਦਾ ਸੀ ਕਿ ਭਲਾ ਉਨ੍ਹਾਂ ਵਿਚ ਕੋਈ ਗੁਰਮੁਖ ਹੋਵੇਗਾ ਸੋਉਹਨਾਂ ਵਿਚ ਭੀ ਕੋਈ ਨਹੀਂ। ਇਹ ਸਾਰੇਹੀ ਇਕਦੇ ਗਿਆਨਤੋਂ ਖਾਲੀ ਹੋਣ ਕਰਕੇ ਅੰਨ੍ਹੇ ਹਨ ਤੇ 'ਅੰਨ੍ਹੇ ਖੂਹ' ਚੁਰਾਸ਼ੀ ਵਿਚ ਡਿਗੇ ਪਏ ਹਨ।

## ਗੁਰ ਨਾਨਕ ਰੂਪ ਸੂਰਜ ਚੜ੍ਹਿਆ

੧ ਸਤਿਗੁਰ ਨਾਨਕ ਪ੍ਰਗਟਿਆ ਮਿਟੀ ਧੁੰਧ ਜਗ ਚਾਨਣ ਹੋਆ।
੨ ਜਿਉ ਕਰ ਸੂਰਜ ਨਿਕਲਿਆ ਤਾਰੇ ਛਪੇ ਅੰਧੇਰ ਪਲੋਆ।
੩ ਸਿੰਘ ਬੁਕੇ ਮਿਰ੍ਗਾਵਲੀ ਭੰਨੀ ਜਾਇ ਨ ਧੀਰ ਧਰੋਆ।
੪ ਜਿਥੇ ਬਾਬਾ ਪੈਰ ਧਰੇ ਪੂਜਾ ਆਸਣ ਥਾਪਣ ਸੋਆ।
੫ ਸਿਧ ਆਸਣ ਸਭ ਜਗਤ ਦੇ ਨਾਨਕ ਆਦਿ ਮਤੇ ਜੇ ਕੋਆ।

੬ ਘਰ ਘਰ ਅੰਦਰ ਧਰਮਸਾਲ ਹੋਵੈ ਕੀਰਤਨ ਸਦਾ ਵਿਸੋਆ।
੭ ਬਾਬੇ ਤਾਰੇ ਚਾਰ ਚਕ ਨੌ ਖੰਡ ਪ੍ਰਿਥਮੀ ਸਚਾ ਢੋਆ।
੮ ਗੁਰਮੁਖਿ ਕਲਿ ਵਿਚ ਪ੍ਰਗਟ ਹੋਆ। ੨੭॥

ਪਲੋਵਾ – ਨਾਸ ਹੋ ਗਿਆ। ਬੁਕੇ = ਗੱਜਿਆ। ਵਿਸੋਆ – ਵਿਸਾਖੀ।

ਅਰਥ–(੧) ਸਤਿਗੁਰ ਨਾਨਕ (ਦੇਵ ਜੀ ਜਦ) ਪ੍ਰਗਟ (ਹੋਇਆ ਤਾਂ ਸਭ ਅਵਿੱਦਯਾ ਦੀ) ਧੁੰਧ (ਤੇ ਅਗਜਾਨ ਦਾ ਹਨੇਰਾ) ਮਿਟ ਗਿਆ (ਤੇ ਗਿਆਨ ਦਾ) ਪ੍ਰਕਾਸ਼ ਹੋ ਗਿਆ (ਭੇਖੀ ਪਖੰਡੀ ਜੋ ਅਗਜਾਨ ਵਿਚ ਫਸੇ ਜੀਵਾਂ ਨੂੰ ਵੱਢ ਵੱਢਕੇ ਖਾਂਦੇ ਸਨ, ਉਹ ਭੀ ਆਪਣੀਆਂ ਚਾਰੇ ਕੰਨੀਆਂ ਸਮੇਟਕੇ ਟੁਰਦੇ ਹੋਏ)। (੨) ਜਿਸ ਤਰਾਂ ਸੂਰਜ ਦੇ ਨਿਕਲਨੇ ਕਰਕੇ ਤਾਰੇ ਛਪ ਜਾਂਦੇ ਹਨ ਤੇ ਹਨੇਰਾ ਨਸ਼ਟ ਹੋ ਜਾਂਦਾ ਹੈ। (ਇਸ ਤਰਾਂ ਪਖੰਡੀ ਛਪ ਗਏ ਤੇ ਅਗਜਾਨ ਦੂਰ ਹੋ ਗਿਆ)। (੩) ਸ਼ੇਰ ਦੇ ਜੰਗਲ ਵਿਚ ਭਬਕ ਮਾਰਨੇ ਕਰਕੇ ਹੀ ਹਰਨਾਂ ਦੀਆਂ ਡਾਰਾਂ ਭਜੀਆਂ ਜਾਂਦੀਆਂ ਧੀਰਜ ਨੂੰ ਨਹੀਂ ਧਾਰਦੀਆਂ (ਇਸੇ ਤਰਾਂ ਸਤਿਗੁਰੂ ਨਾਨਕ ਦੇਵ ਰੂਪ ਸ਼ੇਰ ਦੀ ਸਤਿਨਾਮ ਦੀ ਭੱਬਕ ਸੁਣਕੇ ਪਾਪਾਂ ਨੂੰ ਭਾਜ ਪੈ ਗਈ ਤੇ ਭੱਜੇ ਹੋਏ ਧੀਰਜ ਨੂੰ ਨਹੀਂ ਧਰਦੇ)। (੪) ਜਿਥੇ ੨ ਬਾਬੇ (ਗੁਰੂ ਨਾਨਕ ਦੇਵ ਜੀ) ਨੇ ਪੈਰ ਧਰਿਆ ਹੈ (ਉਸੇ ਅਸਥਾਨ ਤੇ) ਪੂਜਾ ਜੋਗ ਆਸਣ ਦੀ ਥਾਪਣਾ ਸੋਭਦੀ ਹੈ। (੫) (ਅਨ੍ਹੈ) *'ਸਿਧ ਮਤੇ ਆਦਿ ਜੋ ਕੋਆ' ਜੋ ਕੋਈ ਸਿੱਧ ਮਤੇ ਤੋਂ ਆਦਿ ਲੈਕੇ 'ਆਸਣ' ਅਸਥਾਨ (ਸਨ ਉਹ) 'ਸਭ ਜਗਤ ਦੇ ਨਾਨਕ' ਸਾਰੇ ਹੀ ਜਗਤ ਗੁਰੂ ਨਾਨਕ ਦੇਵ ਜੀ ਦੇ ਨਾਮ ਤੇ ਹੋ ਗਏ। (੬) ਘਰ ਘਰ ਵਿਚ ਧਰਮਸਾਲ ਬਣ ਗਈ ਤੇ ਸ਼ਬਦ ਕੀਰਤਨ (ਇਸ ਤਰਾਂ) ਹੋਵੇ (ਮਾਨੋ ਅਜ ਹੀ) ਵਿਸਾਖੀ ਹੈ (ਭਾਵ ਵਿਸਾਖੀ ਵਾਂਙ ਰੋਜ ਹੀ ਸਿਖਾਂ ਦੇ ਘਰ ਖੁਸ਼ੀਆਂ ਹਨ)। (੭) ਸ੍ਰੀ ਗੁਰੂ ਸਾਹਿਬ ਜੀ ਨੇ ਨੌ ਖੰਡ ਪ੍ਰਿਥਵੀ ਦੇ ਚਾਰੇ ਚਕਾਂ ਨੂੰ ਸਚੇ ਨਾਮ ਨਾਲ ਮਿਲਾਪ ਕਰਕੇ ਤਾਰ ਦਿਤਾ ਹੈ। (੮) ਕਲਿਜੁਗ ਵਿਚ ਮੁਖ (ਸ੍ਰੀ ਗੁਰੂ ਨਾਨਕ ਦੇਵ ਜੀ) ਪ੍ਰਗਟ ਹੋਇਆ॥ ੨੭॥

ਭਾਵ–ਕਲਿਜੁਗ ਦੀ ਭਿਆਨਕ ਦਸ਼ਾ ਦਾ ਕਥਨ ਕਰਦਿਆਂ ਹੋਇਆਂ ਇਹ ਦਸਿਆ ਹੈ ਕਿ ਇਸ ਦਸ਼ਾ ਤੋਂ ! ਕਢਣ ਵਾਲਾ ਸ੍ਰੀ ਗੁਰੂ ਨਾਨਕ ਦੇਵਜੀ ਆਇਆ ਤੇ ਇਨ੍ਹਾਂ ਦੇ ਆਵਣ ਕਰਕੇ ਸਾਰੇ ਪਖੰਡਾਂ ਨੂੰ ਭਾਜੜ ਪੈ ਗਈ ਜਿਸ ਤਰਾਂ ਸੂਰਜ ਦੇ ਚੜ੍ਹਨੇ ਤੇ ਉਲੂ ਤੇ ਹਨੇਰੇ ਨੂੰ ਪੈਂਦੀ ਹੈ, ਗੁਰੂ ਜੀ ਨੇ ਉਪਦੇਸ਼ ਦੇਕੇ ਜਗਤ ਨੂੰ ਨਿਹਾਲ ਕਰ ਦਿਤਾ।

## ਸੁਮੇਰ ਤੇ ਜਾਣਾ ਸਿਧਾਂ ਦਾ ਮਿਲਾਪ

੧ ਬਾਬੇ ਡਿਠੀ ਪ੍ਰਿਥਵੀ ਨਵੈ ਖੰਡ ਜਿਥੈ ਤਕ ਆਹੀ।

*ਇਸ ਤੁਕ ਨੂੰ ਅਨ੍ਹੈ ਇਸ ਤਰਾਂ ਕਰਨਾ– 'ਸਿਧ ਮਤੇ ਆਦਿ ਜੋ ਕੋਆ' ਆਸਣ ਸਭ ਜਗਤ ਕੇ ਨਾਨਕ'।

੨ ਫਿਰ ਜਾ ਚੜੇ ਸੁਮੇਰ ਪਰ ਸਿੱਧ ਮੰਡਲੀ ਦ੍ਰਿਸ਼ਟੀ ਆਈ।
੩ ਚੌਰਾਸੀਹ ਸਿਧ ਗੋਰਖਾਦਿ ਮਨ ਅੰਦਰ ਗਿਣਤੀ ਵਰਤਾਈ।
੪ ਸਿਧ ਪੁਛਣ ਸੁਣ ਬਾਲਿਆ ਕੌਣ ਸ਼ਕਤਿ ਤੁਹਿ ਏਥੇ ਲਿਆਈ।
੫ ਹਉ ਜਪਿਆ ਪਰਮੇਸ਼ਰੋ ਭਾਉ ਭਗਤਿ ਸੰਗ ਤਾੜੀ ਲਾਈ।
੬ ਆਖਣ ਸਿਧ ਸੁਣ ਬਾਲਿਆ ਆਪਣਾ ਨਾਉ ਤੁਮ ਦੇਹੁ ਬਤਾਈ।
੭ ਬਾਬਾ ਆਖੇ ਨਾਥ ਜੀ ਨਾਨਕ ਨਾਮ ਜਪੇ ਗਤਿ ਪਾਈ।
੮ ਨੀਚ ਕਹਾਇ ਊਚ ਘਰ ਆਈ॥ ੨੮।

ਅਰਥ—(੧) ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪ੍ਰਿਥਵੀ (ਦੇ) ਨਵੇਂ ਖੰਡ ਜਿਥੋਂ ਤਕ ਸਨ ਦੇਖੇ। (੨) ਫਿਰ ਸੁਮੇਰ ਪਰਬਤ ਤੇ ਜਾ ਚੜ੍ਹੇ (ਅਗੇ) ਸਿਧਾਂ ਦੀ ਮੰਡਲੀ ਨਜ਼ਰ ਪਈ। (੩) (ਗੁਰੂ ਜੀ ਨੂੰ ਦੇਖਕੇ) ਗੋਰਖ ਤੋਂ ਆਦਿ ਲੈ ਕਰ ਚੌਰਾਸੀ ਸਿਧਾਂ* ਦੇ ਮਨ ਅੰਦਰ ਵਿਚਾਰ ਆਈ। (੪) (ਕਿ ਇਹ ਕਿਸ ਤਰਾਂ ਇਥੇ ਆ ਗਿਆ ਹੈ,

*ਚੌਰਾਸੀ ਸਿਧ—੧ ਭੰਗਰ, ੨ ਸੰਗਰ, ੩ ਲੰਘਰ, ੪ ਝੰਗਰ, ੫ ਉਰਮ, ੬ ਧੂਰਮ ੭ ਕਨੀਫਾ, ੮ ਹਨੀਫਾ, ੯ ਲਹੁਰੀਪਾ, ੧੦ ਸਾਗਰ, ੧੧ ਮੰਗਰਿ, ੧੨ ਰਾਜੀ ਰਤਨ, ੧੩ ਪੂਰਨ ਨਾਸਕਾ, ੧੪ ਬਿਬਾਲਕਾ, ੧੫ ਜਾਲਕਾ, ੧੬ ਖਿੰਥੜਾ ੧੭ ਸੁਰਤ ਸਿੱਧ, ੧੮ ਨਿਰਤ ਸਿੱਧ, ੧੯ ਕੇਵਲ ਕਰਣ, ੨੦ ਸਿਮਪਤਾ, ੨੧ ਗੌਨਗਲ, ੨੨ ਅਮਰ ਨਿਧ, ੨੩ ਚਤਰ ਬੈਨ, ੨੪ ਰਾਇ ਐਨ, ੨੫ ਕੇਲਕੂਨ, ੨੬ ਔਘੜ, ੨੭ ਪਰਬਤ, ੨੮ ਈਸਰ, ੨੯ ਭਰਥਰੀ, ੩੦ ਭੁਤਵੇ, ੩੧ ਕਰਨਸੇ ੩੨ ਸੰਭੂ, ੩੩ ਅਛਰ ਦੇਨ, ੩੪ ਪਲਕ ਨਿਧ, ੩੫ ਪਿਪਲਕਾ, ੩੬ ਸੋਰਮਾ, ੩੭ ਗਿਰਬੋਧ, ੩੮ ਸਾਲਕਾ, ੩੯ ਕੈਸਰ ਕਰਨ, ੪੦ ਗੈਲਸਾ, ੪੧ ਅਗਨਿਧਾਰ ੪੨ ਮੁਕਤੀਸਰ, ੪੩ ਚਲਨਿ ਨਾਚਤੋ, ੪੪ ਸੂਰ ਐਨ, ੪੫ ਸਿਧ ਸੈਨ, ੪੬ ਗਿਰਵਰ, ੪੭ ਜੋਤਲਗਨੀ, ੪੮ ਜੋਤ ਮਗਨੀ, ੪੯ ਬਿਮਲ ਜੋਤ, ੫੦ ਸੀਤਲ ਜਲ, ੫੧ ਅਘਰ ਘਤੂ, ੫੨ ਤੁਲਸ ਜੋਗ, ੫੩ ਪਤ੍ਰਪਾਨ, ੫੪ ਅਕਾਲ ਨਿਰ, ੫੫ ਭੋਲਸਰ, ੫੬ ਰਾਮਕੁਵਰ, ੫੭ ਕਿਸ਼ਨਕੁਵਰ, ੫੮ ਬਿਸਨਪਤਿ, ੫੯ ਸ਼ੰਕਰ ਜੋਗ, ੬੦ ਬ੍ਰਹਮਜੋਗ, ੬੧ ਮੀਰ ਹੁਸੈਨੀ, ੬੨ ਮੀਰਜੰਥੀਲ, ੬੩ ਕਵਲਨੈਨ, ੬੪ ਨਵਲਨੈਨ, ੬੫ ਸੁਰਸ੍ਰੁਤੀ, ੬੬ ਗੁਵਰਧਨਸੈਨ, ੬੭ ਗੁਫਾਬਾਸੀ, ੬੮ ਅਕਲਨਾਸੀ, ੬੯ ਕਲਕ ਸੰਗੀ, ੭੦ ਏਕ ਰੰਗੀ, ੭੧ ਕੇਵਲ ਕਰਮੀ, ੭੨ ਕਰਮਨਾਸੀ, ੭੩ ਕੁਲ ਬਿਬਾਸੀ, ੭੪ ਮੂਲ ਮੰਤ੍ਰੀ, ੭੫ ਜੋਗ ਦੰਤੀ, ੭੬ ਜੋਗ ਰਹੰਗੀ, ੭੭ ਈਸ ਪਰੰਗੀ, ੭੮ ਆਪ ਰੂਪੀ, ੭੯ ਕਲੇਸਧੂਪੀ, ੮੦ ਰਹੀਮ ਜੋਗੀ, ੮੧ ਖਲਾਂਸਮੁਗਧਾ, ੮੨ ਕੰਦ ਜੋਗੀ, ੮੩ ਸੰਤਾਲਕਾ। ੮੪ ਜੋਗੀ ਬਚਿਤ੍ਰ।

ਇਸ ਲਈ) ਸਿਧ ਪੁਛਣ ਲਗੇ ਹੇ ਬਾਲਕਾ ! ਸੁਣ ਤੈਨੂੰ ਕੇਹੜੀ ਸ਼ਕਤੀ ਇਥੇ ਲਿਆਈ ਹੈ ? (੫) (ਗੁਰੂ ਜੀਨੇ ਉਤਰ ਦਿਤਾ) ਪ੍ਰੇਮਾਭਗਤੀ ਨਾਲ ਬ੍ਰਿਤੀ ਲਗਾਕੇ ਮੈਂ ਪ੍ਰਮੇਸ਼ਰ ਨੂੰ ਜਪਿਆ ਹੈ। (੬) ਸਿਧ ਆਖਣ ਲਗੇ ਹੇ ਬਾਲਕਾ ਸੁਣ ਤੂੰ ਆਪਣਾ ਨਾਮ ਤਾਂ ਦਸ ! (੭) ਗੁਰੂ ਜੀ ਨੇ ਆਖਿਆ ਹੇ ਨਾਥ ਜੀ ! ਮੇਰਾ ਨਾਮ ਨਾਨਕ ਹੈ (ਮੈਂ ਨਾਮ ਨੂੰ) ਜਪ ਕੇ ਇਹ ਤਾਕਤ ਪਾਈ ਹੈ (ਕਿ ਤੁਹਾਡੇ ਪਾਸ ਆ ਪੁਜਾ ਹਾਂ)। (੮) ਉਚੇ ਘਰ ਵਿਚ ਆਕੇ ਭੀ ਨੀਵਾਂ ਹੀ ਕਹਾਇਆ ਹੈ॥ ੨੮ ॥

ਭਾਵ–ਸ੍ਰੀ ਗੁਰੂ ਨਾਨਕ ਦੇਵ ਜੀ ਜਗਤ ਦਾ ਉਧਾਰ ਕਰਦੇ ਹੋਏ ਸਿਧਾਂ ਨੂੰ ਤਾਰਨ ਲਈ ਸੁਮੇਰ ਤੇ ਜਾ ਪਹੁੰਚੇ ਤਾਂ ਸਿਧ ਇਹਨਾਂ ਦੇ ਦਰਸ਼ਨ ਕਰਕੇ ਹੈਰਾਨ ਹੋ ਗਏ ਕਿ ਇਹ ਇਥੇ ਕਿਸ ਤਰਾਂ ਆ ਗਿਆ ਹੈ, ਇਸ ਲਈ ਉਨ੍ਹਾਂ ਪਾਸ ਪ੍ਰਸ਼ਨ ਕੀਤਾ ਕਿ ਤੂੰ ਕਿਸ ਸ਼ਕਤੀ ਕਰਕੇ ਇਥੇ ਆਇਆ ਹੈਂ ? ਗੁਰੂ ਜੀ ਨੇ ਉਹਨਾਂ ਨੂੰ ਉਪਦੇਸ਼ ਰੂਪ ਤੇ ਕਿਹਾ ਕਿ ਅਸੀਂ ਪ੍ਰੇਮਾ ਭਗਤੀ ਦਵਾਰਾ ਨਾਮ ਨੂੰ ਜਪਿਆ ਹੈ, ਤੇ ਉਸੇ ਦੀ ਤਾਕਤ ਕਰਕੇ ਤੁਹਾਡੇ ਪਾਸ ਆ ਪੁਜੇ ਹਾਂ। ਇਸ ਪ੍ਰਸੰਗ ਤੇ ਭਾਈ ਜੀ ਆਪਣੀ ਤੁਕ ਦਰਸਾਉਂਦੇ ਹਨ ਕਿ ਗੁਰੂ ਸਾਹਿਬ ਜੀ ਉਚ ਪਦਵੀ ਤੇ ਪੁਜ ਕੇ ਭੀ ਆਪ ਨੂੰ ਨੀਵਾਂ "ਨਾਨਕ" ਹੀ ਕਹਾਇਆ ਹੈ ।

## ਸਿੱਧਾਂ ਦੇ ਪ੍ਰਸ਼ਨ, ਗੁਰੂ ਜੀ ਦੇ ਉੱਤਰ

੧ ਫਿਰ ਪੁਛਣ ਸਿਧ ਨਾਨਕਾ ! ਮਾਤ ਲੋਕ ਵਿਚਕਿਆ ਵਰਤਾਰਾ।
੨ ਸਭ ਸਿਧੀ ਇਹ ਬੁਝਿਆ ਕਲਿ ਤਾਰਣ ਨਾਨਕ ਅਵਤਾਰਾ।
੩ ਬਾਬੇ ਕਹਿਆ ਨਾਥ ਜੀ ! ਸਚ ਚੰਦ੍ਰਮਾ ਕੂੜ ਅੰਧਾਰਾ।
੪ ਕੂੜ ਅਮਾਵਸ ਵਰਤਿਆ ਹਉ ਭਾਲਣ ਚੜ੍ਹਿਆ ਸੰਸਾਰਾ।
੫ ਪਾਪ ਗਿਰਾਸੀ ਪ੍ਰਿਥਮੀ ਧੌਲ ਖੜਾ ਧਰ ਹੇਠ ਪੁਕਾਰਾ।
੬ ਸਿੱਧ ਛਪ ਬੈਠੇ ਪਰਬਤੀ ਕੌਣ ਜਗਤ ਕਉ ਪਾਰ ਉਤਾਰਾ।
੭ ਜੋਗੀ ਗਿਆਨ ਵਿਹੂਣਿਆਂ ਨਿਸਦਿਨ ਅੰਗ ਲਗਾਇਨ ਛਾਰਾ।
੮ ਬਾਝ ਗੁਰੂ ਡੁਬਾ ਜਗ ਸਾਰਾ ॥ ੨੯ ॥

ਅਰਥ–(੧) ਫਿਰਸਿੱਧ ਪੁਛਣ (ਲਗੇ ਹੇ ਗੁਰੂ) ਨਾਨਕ ! ਮਾਤ ਲੋਕ ਵਿਚ ਕੀ ਵਰਤਾਰਾ ਵਰਤਦਾ ਹੈ ? (੨) (ਅਤੇ ਮਨ ਵਿਚ) ਸਾਰੇ ਸਿਧਾਂ ਨੇ ਇਹ ਸਮਝ ਲਿਆ ਕਿ ਕਲਿਜੁਗ ਦੇ ਤਾਰਨ ਲਈ ਏਹੀ ਨਾਨਕ ਅਵਤਾਰ (ਆਇਆ) ਹੈ। (੩) ਗੁਰੂ ਜੀ ਨੇ ਕਿਹਾ ਹੇ ਨਾਥ ਜੀ ! ਸਚ ਚੰਦ੍ਰਮਾਂ ਤੇ ਝੂਠ ਅੰਧੇਰੇ ਵਾਂਗੂ ਹੈ। (੪) ਝੂਠ ਅਮੱਸਯਾ ਦੀ ਰਾਤ ਵਾਂਗੂੰ ਚਾਰ ਚੁਫੇਰੇ ਫੈਲਿਆ ਹੋਇਆ ਹੈ (ਤੇ) ਮੈਂ ਸੰਸਾਰ ਤੇ ਸੱਚ ਨੂੰ ਦੇਖਣ ਵਾਸਤੇ ਚਲਿਆ ਹਾਂ। (੫) ਪ੍ਰਿਥਵੀ ਨੂੰ ਪਾਪ ਨੇ ਨਿਗਲ ਲਿਆ

ਹੈ ਤੇ ਧਰਮ ਰੂਪ ਬਲਦ ਪ੍ਰਿਥਵੀ ਦੇ ਹੇਠਾਂ ਖਲੋਤਾ ਪੁਕਾਰ ਕਰਦਾ ਹੈ। (੬) ਸਿੱਧ ਪਰਬਤਾਂ ਵਿਚ ਲੁਕੇ ਬੈਠੇ ਹਨ, ਤਾਂ ਤੇ ਜਗਤ ਦਾ ਉਧਾਰ ਕੌਣ ਕਰੇਗਾ? (੭) ਜੋਗੀ ਗਿਆਨ ਤੋਂ ਖਾਲੀ ਹੋਕੇ ਦਿਨ ਰਾਤ ਸਰੀਰ ਤੇ ਸੁਆਹ ਮਲ ਛਡਦੇ ਹਨ। (੮) ਗੁਰੂ ਤੋਂ ਬਿਨਾਂ ਸਾਰਾ ਜਗਤ ਡੁਬਾ ਪਿਆ ਹੈ॥ ੨੯॥

ਭਾਵ–ਗੁਰੂ ਜੀ ਪਾਸੋਂ ਸਿਧਾਂ ਨੇ ਮਾਤ ਲੋਕ ਦਾ ਵਰਤਾਰਾ ਪੁਛਿਆ ਤਾਂ ਆਪ ਨੇ ਵਰਤਾਰਾ ਦਸਦਿਆਂ ਹੋਇਆਂ ਉਨ੍ਹਾਂ ਨੂੰ ਭੀ ਮੁਜਰਮ ਬਣਾ ਦਿਤਾ ਕਿ ਆਪ ਤਾਂ ਸਾਰੇ ਪਰਬਤਾਂ ਵਿਚ ਛਪੇ ਬੈਠੇ ਹੋ, ਜਗਤ ਦਾ ਉਧਾਰ ਕੌਣਕਰੇਗਾ? ਜੋਗੀਆਂ ਦੀ ਆਸ ਭੀ ਨ ਕਰਨਾ, ਉਹ ਤਾਂ ਦਿਨ ਰਾਤ ਅਪਨੇ ਪਿੰਡੇ ਤੇ ਸਵਾਹ ਮਲਣੀ ਹੀ ਜਾਣਦੇ ਹਨ; ਯਾਦ ਰਖਨਾ! ਇਸ ਪਾਪ ਦੇ ਮੁਜਰਮ ਤੁਸੀ ਹੋਵੋਗੇ, ਕਿਉਂਕਿ ਜਗਤ ਵਿਚ ਜਦ ਉਪਦੇਸ਼ਕਰਤਾਹੀ ਕੋਈਨਹੀਂ ਤਾਂ ਜਗਤ ਤਾਂ ਆਪੇ ਹੀ ਡੁਬਨਾ ਹੋਇਆ॥

## ਭਾਰਤ ਦੀ ਦੁਰਦਸ਼ਾ ਦਾ ਵਰਨਣ

੧ ਕਲਿਆਈ ਕੁੱਤੇ ਮੁਹੀ ਖਾਜ ਹੋਆ ਮੁਰਦਾਰ ਗੁਸਾਈ।
੨ ਰਾਜੇ ਪਾਪ ਕਮਾਂਵਦੇ ਉਲਟੀ ਵਾੜ ਖੇਤ ਕਉ ਖਾਈ।
੩ ਪਰਜਾ ਅੰਧੀ ਗਿਆਨ ਬਿਨ ਕੂੜ ਕੁਸੱਤ ਮੁਖਹੁ ਅਲਾਈ।
੪ ਚੇਲੇ ਸਾਜ ਵਜਾਇੰਦੇ ਨੱਚਨ ਗੁਰੂ ਬਹੁਤ ਬਿਧ ਭਾਈ।
੫ ਸੇਵਕ ਬੈਠਨ ਘਰਾਂ ਵਿਚ ਗੁਰ ਉਠ ਘਰੀ ਤਿਨਾੜੇ ਜਾਈ।
੬ ਕਾਜ਼ੀ ਹੋਇ ਰਿਸ਼ਵਤੀ ਵਢੀ ਲੈਕੇ ਹਕ ਗਵਾਈ।
੭ ਇਸਤ੍ਰੀ ਪੁਰਖੈ ਦਾਮ ਹਿਤ ਭਾਵੈ ਆਇ ਕਿਥਾਊ ਜਾਈ।
੮ ਵਰਤਿਆ ਪਾਪ ਸਭਸ ਜਗ ਮਾਹੀ॥ ੩੦॥

ਕਲਿਆਈ = ਕਲਜੁਗੀ ਜੀਵ। ਤਿਨਾੜੇ = ਉਨ੍ਹਾਂ ਦੇ। ਦਾਮ = ਮਾਇਆ।

ਅਰਥ (੧) ਹੇ ਗੁਸਾਈਂ! ਕਲਿਜੁਗ (ਦੇ ਜੀਵਾਂ ਦੀ ਬ੍ਰਿਤੀ) ਕੁਤੇ ਮੂੰਹ ਵਾਲੀ (ਲੋਭਨ) ਹੋ ਆਈ (ਹੈ ਤੇ) ਖਾਣਾ "ਮੁਰਦਾਰ" ਪਰਾਇਆ ਹੱਕ ਹੋ ਰਿਹਾ ਹੈ। (੨) ਰਾਜੇ ਪਾਪ ਕਮਾਉਂਦੇ ਹਨ, (ਮਾਨੋ) ਵਾੜ ਖੇਤ ਨੂੰ ਖਾਣ ਲਗ ਪਈ ਹੈ। (੩) ਪਰਜਾ ਗਿਆਨ ਬਿਨਾਂ ਅੰਧੀ ਹੈ ਤੇ ਕੂੜ ਕੁਸੱਤ ਮੂਹੋਂ ਬੋਲਦੀ ਹੈ। (੪) ਹੇ ਭਾਈ ਚੇਲੇ ਸਾਜ ਵਜਾਉਂਦੇ ਹਨ ਤੇ ਗੁਰੂ (ਕ੍ਰਿਸ਼ਨ ਦੇ ਸਰੂਪ) ਬਹੁਤ ਤਰਾਂ ਨਾਲ ਨਚਦੇ ਹਨ, (੫) ਸੇਵਕ ਘਰਾਂ ਵਿਚ ਬੈਠਦੇ ਹਨ ਤੇ ਗੁਰੂ ਉਠ ਕੇ ਉਹਨਾਂ ਦੇ ਘਰੀਂ ਜਾ ਕੇ (ਕਾਰ ਭੇਟ ਲੈਂਦੇ ਹਨ)। (੬) ਕਾਜ਼ੀ ਵਢੀਆਂ ਲੈਣ ਵਾਲੇ ਹੋ ਰਹੇ ਹਨ, ਤੇ ਵਢੀ ਲੈ ਕੇ ਹੱਕ ਨੂੰ ਗਵਾ ਦਿੰਦੇ ਹਨ। (੭) ਇਸਤ੍ਰੀ ਪੁਰਖਦਾ ਮਾਯਾ ਦਾ ਪਿਆਰ ਹੈ, (ਮਾਯਾ ਤੋਂ ਬਿਨਾਂ) ਭਾਵੇਂ (ਕਿਧਰੋਂ) ਆਵੇ ਤੇ ਕਿਧਰੇ ਜਾਵੇ। (੮)

ਸਾਰੇ ਜਗਤ ਤੇ ਪਾਪ ਵਰਤ ਗਿਆ ਹੈ॥ ੩੦॥

ਭਾਵ—ਇਸ ਪਉੜੀ ਵਿਚ ਸਾਰੇ ਸੰਸਾਰ ਦਾ ਫੋਟੋ ਭਰਿਆ ਪਿਆ ਹੈ ਕਿ ਜੋ ਕੋਈ ਹੈ ਕੀ ਧਰਮ ਤੇ ਕੀ ਅਧਰਮ, ਸਭ ਪਾਸੇ ਮਾਯਾ ਹੀ ਮਾਯਾ ਦਾ ਖਿਆਲ ਹੈ, ਮਾਯਾ ਤੋਂ ਬਗੈਰ ਪਤੀ ਨਾਲ਼ ਇਸਤ੍ਰੀ ਭੀ ਪਿਆਰ ਨਹੀਂ ਕਰਦੀ ਯਥਾ—'ਇਸਤ੍ਰੀ ਪੁਰਖੈ ਖਟੀਐ ਭਾਉ॥ ਭਾਵੈ ਆਵਉ ਭਾਵੈ ਜਾਉ'। ਇਹ ਸਾਰੇ ਕਰਤਬ ਪਾਪ ਦੇ ਵਰਨਣ ਕਰਕੇ ਗੁਰੁ ਜੀ ਨੇ ਸਿਧਾਂ ਨੂੰ ਦਸੇ ਹਨ।

## ਗੁਰੂ ਜੀ ਦੀ ਲਾਲਚਾਂਤਰ ਪ੍ਰੀਖਿਆ

੧ ਸਿਧੀ ਮਨੋ ਬਿਚਾਰਿਆ ਕਿਵੇ ਦਰਸ਼ਨ ਏਹ ਲੇਵੇ ਬਾਲਾ।
੨ ਐਸਾ ਜੋਗੀ ਕਲੀ ਮਹਿ ਹਮਰੇ ਪੰਥ ਕਰੇ ਉਜਿਆਲਾ।
੩ ਖੱਪਰ ਦਿਤਾ ਨਾਥ ਜੀ ਪਾਨੀ ਭਰ ਲੈਵਣ ਉਠ ਚਾਲਾ।
੪ ਬਾਬਾ ਆਯਾ ਪਾਣੀਐ ਡਿਠੇ ਰਤਨ ਜਵਾਹਰ ਲਾਲਾ।
੫ ਸਤਿਗੁਰ ਅਗਮ ਅਗਾਧ ਪੁਰਖ ਕੇਹੜਾ ਝਲੇ ਗੁਰੂ ਦੀ ਝਾਲਾ।
੬ ਫਿਰ ਆਯਾ ਗੁਰ ਨਾਥ ਜੀ ਪਾਨੀ ਠਉੜ ਨਹੀ ਉਸ ਤਾਲਾ।
੭ ਸ਼ਬਦ ਜਿਤੀ ਸਿਧ ਮੰਡਲੀ ਕੀਤੋਸੁ ਆਪਨਾ ਪੰਥ ਨਰਾਲਾ।
੮ ਕਲਿਜੁਗ ਨਾਨਕ ਨਾਮ ਸੁਖਾਲਾ॥ ੩੧॥

ਦਰਸਨ = ਭੇਖ ਉਜਿਆਲਾ = ਪ੍ਰਗਟ ਕਰ ਦੇਵੇਗਾ। ਠਉੜ = ਥਾਂ, ਜਗਾ।

ਅਰਥ (੧) ਸਿਧਾਂ ਨੇ ਮਨ ਵਿਚ ਵਿਚਾਰਿਆ ਕਿ ਕਿਸੇ ਤਰਾਂ ਇਹ ਬਾਲਕ (ਸਡੋ) ਭੇਖ ਨੂੰ (ਧਾਰ) ਲਵੇ। (੨ (ਕਿਉਂਕਿ) ਇਸ ਤਰਾਂ ਦਾ ਜੋਗੀ ਕਲਿ-ਜੁਗ ਵਿਖੇ ਸਾਡੇ ਪੰਥ (ਭੇਖ) ਨੂੰ ਪ੍ਰਗਟ ਕਰ ਦੇਵੇਗਾ। (੩) (ਇਹ ਵਿਚਾਰ ਕੇ ਗੋਰਖ) ਨਾਥ ਜੀ ਨੇ ਖੱਪਰ ਦਿਤਾ (ਤੇ ਕਿਹਾ ਪਾਣੀ ਲਿਆਵੋ, ਇਹ ਸੁਣ ਕੇ ਗੁਰੂ ਜੀ) ਪਾਣੀ ਭਰ ਲਿਆਉਣ ਲਈ ਉਠ ਤੁਰੇ। (੪) ਸ੍ਰੀ ਗੁਰੂ ਜੀ (ਜਦ) ਪਾਣੀ ਲੈਣ ਆਏ (ਤਾਂ ਰਸਤੇ ਵਿਚ) ਰਤਨ, ਜਵਾਹਰ ਤੇ ਲਾਲ (ਖਿਲਰੇ) ਪਏ ਦੇਖੇ। (੫) ਸਤਿਗੁਰੂ ਅਗੇ ਹੀ ਅਗਮ ਤੇ ਅਗਾਧ ਪੁਰਖ ਸਨ ਕੇਹੜਾ ਉਹਨਾਂ ਦੀ ਝਾਲ ਨੂੰ ਝੱਲ ਸਕਦਾ ਹੈ? (੬) ਆਪ ਨੇ ਤਲਾ ਦਾ ਪਾਣੀ ਸੁਕਾ ਦਿਤਾ ਤੇ ਗੁਰੂ ਜੀ (ਗੋਰਖ) ਨਾਥ ਜੀ ਦੇ ਪਾਸ ਮੁੜ ਆਏ (ਤੇ ਕਿਹਾ) ਉਸ ਜਗਾ ਤੇ ਤਲਾ ਵਿਚ ਪਾਣੀ ਨਹੀਂ ਹੈ। (੭) (ਇਹ ਦੇਖ ਕੇ ਗੋਰਖਾਦਿਕਾਂ ਨੇ ਪ੍ਰਸ਼ਨ ਕਰਨੇ ਸ਼ੁਰੂ ਕੀਤੇ ਤਾਂ) ਗੁਰੂ ਜੀ ਨੇ ਸਬਦ ਨਾਲ ਸਿਧਾਂ ਦੀ ਸਾਰੀ ਮੰਡਲੀ ਜਿਤ ਕੇ ਆਪਣੇ (ਸਿਖ) ਪੰਥ ਨੂੰ ਵਖਰਾ ਕੀਤਾ। (੮) (ਅਤੇ ਕਿਹਾ ਹੇ ਨਾਥ ਜੀ) ਕਲਜੁਗ ਵਿਚ (ਤੁਹਾਡੇ ਜੋਗ ਨਾਲੋਂ) ਨਾਮ ਦਾ ਜਪਨਾ ਸੌਖਾ ਹੈ॥ ੩੧॥

ਭਾਵ—ਜੋਗੀਆਂ ਨੇ ਗੁਰੂ ਜੀ ਨੂੰ ਬਾਲਕ ਰੂਪ ਜਾਣ ਕੇ ਸਮਝਿਆ ਕਿ ਇਹ ਲੋਭ ਦੇ ਵਸ ਹੋ ਕੇ ਸਾਡੇ ਭੇਖ ਨੂੰ ਧਾਰਨ ਕਰ ਲਵੇਗਾ। ਇਸੇ ਲਈ ਉਹਨਾਂ ਨੇ ਰਸਤੇ ਵਿਚ ਆਪਣੀ ਸ਼ਕਤੀ ਨਾਲ ਲਾਲ ਤੇ ਜਵਾਹਰ ਆਦਿ ਖਲੇਰ ਦਿਤੇ ਸਨ, ਗੁਰੂ ਜੀ ਨੇ ਉਨ੍ਹਾਂ ਵਲ ਨਜ਼ਰ ਭੀ ਨਾ ਕੀਤੀ ਤੇ ਪਾਣੀ ਸੁਕਾ ਦਿਤਾ, ਇਸ ਵਡੀ ਸ਼ਕਤੀ ਨੂੰ ਦੇਖ ਕੇ ਸਿਧਾਂ ਚਰਚਾ ਕੀਤੀ ਤੇ ਕਿਹਾ ਸਾਡਾ ਭੇਖ ਲਵੋ, ਗੁਰੂ ਜੀ ਨੇ ਚਰਚਾ ਕਰਕੇ ਸਾਰਿਆਂ ਸਿਧਾਂ ਨੂੰ ਜਿਤਿਆ ਤੇ ਕਿਹਾ ਤੁਹਾਡੇ ਜੋਗ ਸਾਧਨ ਨਾਲੋਂ ਕਲਜੁਗ ਵਿਚ ਨਾਮ ਦਾ ਜਪਨਾ ਸੌਖਾ ਹੈ, ਤੇ ਸਾਡੇ ਪੰਥ ਵਿਚ ਤਾਂ ਨਾਮ ਦਾ ਪ੍ਰਵਾਹ ਹੈ, ਇਸੇ ਲਈ ਆਪ ਨੇ ਸਿਖ ਪੰਥ ਨੂੰ ਸਾਰਿਆਂ ਤੋਂ ਵਖਰਾ ਕੀਤਾ।

## ਮੱਕੇ ਦੀ ਯਾਤ੍ਰਾ ਤੇ ਸੁਧਾਰ

੧ ਬਾਬਾ ਫਿਰ ਮੱਕੇ ਗਿਆ ਨੀਲ ਬਸਤ੍ਰ ਧਾਰੇ ਬਨਵਾਰੀ।
੨ ਆਸਾ ਹਥ ਕਿਤਾਬ ਕੱਛ ਕੂਜਾ ਬਾਂਗ ਮੁਸੱਲਾ ਧਾਰੀ।
੩ ਬੈਠਾ ਜਾਇ ਮਸੀਤ ਵਿਚ ਜਿਥੇ ਹਾਜੀ ਹਜ ਗੁਜਾਰੀ।
੪ ਜਾਂ ਬਾਬਾ ਸੁਤਾ ਰਾਤ ਨੂੰ ਵਲ ਮਹਿਰਾਬੇ ਪਾਇ ਪਸਾਰੀ।
੫ ਜੀਵਣ ਮਾਰੀ ਲੱਤ ਦੀ ਕੇਹੜਾ ਸੁਤਾ ਕੁਫਰ ਕੁਫਾਰੀ।
੬ ਲੱਤਾਂ ਵਲ ਖੁਦਾਇ ਦੇ ਕਿਉਂ ਕਰ ਪਇਆ ਹੋਇ ਬਜਗਾਰੀ।
੭ ਟੰਗੋ ਪਕੜ ਘਸੀਟਿਆ ਫਿਰਿਆ ਮੱਕਾ ਕਲਾ ਦਿਖਾਰੀ।
੮ ਹੋਇ ਹੈਰਾਨ ਕਰੇਨ ਜੁਹਾਰੀ ॥ ੩੨ ॥

ਆਸਾ = ਸੋਟਾ। ਕਛ = ਬਗਲ। ਮਹਿਰਾਬੇ = ਮੱਕਾ। ਬਜਗਾਰੀ = ਢੀਠ।

ਅਰਥ—(੧) ਬਨਵਾਰੀ (ਸੰਸਾਰ ਬਨ ਦੇ ਮਾਲਕ) ਵਾਹਿਗੁਰੂ ਰੂਪ (ਗੁਰੂ ਨਾਨਕ ਦੇਵ ਜੀ) ਨੀਲੇ ਕਪੜ ਪਾਕੇ ਮੱਕੇ ਨੂੰ ਗਇਆ। (੨) ਸੋਟਾ ਹਥ ਵਿਚ ਤੇ ਬਗਲ ਵਿਚ ਕਿਤਾਬ (ਅਤੇ) ਕੱਜਾ (ਲੋਟਾ ਯਾਂ ਅਸਤਾਵਾ) ਅਤੇ ਮੁਸੱਲਾ (ਜੋ ਨਿਮਾਜ ਪੜ੍ਹਨ ਵੇਲੇ ਹੇਠਾਂ ਆਸਣ ਵਿਛਾਯਾ ਜਾਂਦਾ ਹੈ) (ਇਹ ਸਾਰੀਆਂ ਵਸਤੂਆਂ ਨਾਲ ਧਾਰੀਆਂ ਹੋਈਆਂ ਹਨ। (੩) ਆਪ ਮਸੀਤ ਵਿਚ ਜਾ ਬੈਠੇ, ਜਿਥੇ ਹਾਜੀਆਂ ਨੇ ਹੱਜ (ਦੀ ਨਿਮਾਜ) ਪੜ੍ਹੀ ਸੀ। (੪) ਜਾਂ ਰਾਤ ਪਈ ਤਾਂ ਬਾਬਾ ਮੱਕੇ ਵਲ ਪੈਰ ਕਰਕੇ ਸੌਂ ਰਿਹਾ। (੫) (ਕੁਝ ਚਿਰ ਮਗਰੋਂ) ਜੀਵਣ (ਨਾਮ ਕਰਕੇ ਮੁਲਾਂ ਆਯਾ ਤੇ ਉਸ ਨੇ) ਲਤ ਦੀ ਸੱਟ ਮਾਰੀ (ਤੇ ਕਿਹਾ) ਕੇਹੜਾ ਝੂਠਾ ਕਾਫਰ ਸੁਤਾ ਹੈ? (੬) (ਗੁਰੂ ਜੀ ਨੇ ਕਿਹਾ ਕਿਉਂ ਭਾਈ? ਤਾਂ ਜੀਵਣ ਕਿਹਾ) ਖੁਦਾ ਦੇ ਘਰ ਵਲ ਲੱਤਾਂ ਕਰਕੇ ਕਿਉਂ ਢੀਠ ਹੋ ਕੇ ਸੁਤਾ ਪਇਆ ਹੈਂ? (੭) (ਗੁਰੂ ਜੀ ਨੇ ਕਿਹਾ ਜਿਧਰ ਖੁਦਾ ਦਾ ਘਰ ਨਹੀਂ ਉਸੇ ਪਾਸੇ ਸਾਡੀਆਂ ਲਤਾਂ ਕਰ ਦੇਹੁ ਇਹ ਸੁਣ ਕੇ ਜੀਵਣ

ਨੇ ਗੁਰੂ ਜੀ ਨੂੰ) ਟੰਗਾਂ ਤੋਂ ਪਕੜ ਕੇ ਘਸੀਟਿਆ (ਤਦ) ਨਾਲ ਹੀ ਮੱਕਾ ਫਿਰਿਆ ਵਾਹਿਗੁਰੂ ਨੇ ਆਪਣੇ ਪਿਆਰੇ ਦੀ ਇਹ ਸ਼ਕਤੀ ਉਹਨਾਂ ਨੂੰ ਦਿਖਾਈ। (੮) (ਤਾਂ) ਸਾਰੇ ਹੀ ਅਸਚਰਜ ਹੋ ਕੇ ਨਮਸ਼ਕਾਰਾਂ ਕਰਨ ਲਗੇ ॥ ੩੨ ॥

ਭਾਵ–ਗੁਰੂ ਜੀ ਨੇ ਮੱਕੇ ਦੇ ਮੁਲਾਨਿਆਂ ਦੇ ਹੰਕਾਰਤੋੜਨ ਲਈ ਮੁਸਲਮਾਨੀ ਭੇਖ ਨੂੰ ਧਾਰਿਆ ਤੇ ਉਥੇ ਪੁਜ ਕੇ ਮੱਕੇ ਨੂੰ ਫੇਰ ਕੇ ਇਹ ਉਪਦੇਸ਼ ਦਸਿਆ ਕਿ ਖ਼ੁਦਾ ਦਾ ਘਰ ਇਕ ਪਾਸੇ ਨਹੀਂ ਕਿੰਤੂ ਸਭ ਪਾਸੇ ਖ਼ੁਦਾ ਦਾ ਘਰ ਹੈ ਪਰ ਸ਼ੋਕ ਕਿ ਸਾਡੇ ਮੁਸਲਮਾਨ ਭਰਾ ਇਸ ਉਪਦੇਸ਼ ਨੂੰ ਤਵਾਰੀਖਾਂ ਵਿਚ ਪੜ੍ਹ ਕੇ ਫਿਰ ਇਸ ਭੁਲ ਤੋਂ ਛੁਟਕਾਰਾ ਨਹੀਂ ਪਾਉਂਦੇ ॥

## ਮੱਕੇ ਵਿਚ ਕਾਜੀਆਂ ਮੁੱਲਾਂ ਨਾਲ ਚਰਚਾਂ

੧ ਪੁਛਣ ਗੱਲ ਈਮਾਨ ਦੀ ਕਾਜ਼ੀ ਮੁਲਾਂ ਕਠੇ ਹੋਈ।
੨ ਵਡਾ ਸਾਂਗ ਵਰਤਾਇਆ ਲਖ ਨ ਸਕੇ ਕੁਦਰਤ ਕੋਈ।
੩ ਪੁਛਣ ਖੋਹਲ ਕਿਤਾਬ ਨੂੰ ਵਡਾ ਹਿੰਦੂ ਕਿ ਮੁਸਲਮਨੋਈ।
੪ ਬਾਬਾ ਆਖੇ ਹਾਜੀਆਂ ਸੁਭ ਅਮਲਾਂ ਬਾਝੋਂ ਦੋਵੇ ਰੋਈ।
੫ ਹਿੰਦੂ ਮੁਸਲਮਾਨ ਦੋਇ ਦਰਗਹ ਅੰਦਰ ਲੈਨ ਨ ਢੋਈ।
੬ ਕਚਾ ਰੰਗ ਕਸੁੰਭ ਦਾ ਪਾਨੀ ਧੋਤੈ ਥਿਰ ਨ ਰਹੋਈ।
੭ ਕਰਨ ਬਖੀਲੀ ਆਪ ਵਿਚ ਰਾਮ ਰਹੀਮ ਕਥਾਇ ਖਲੋਈ।
੮ ਰਾਹ ਸ਼ੈਤਾਨੀ ਦੁਨੀਆ ਗੋਈ ॥ ੩੩ ॥

ਈਮਾਨ = ਧਰਮ। ਸ਼ੁਭ ਅਮਲਾਂ = ਨੇਕ ਕਰਮਾਂ। ਥਿਰ = ਕਾਇਮ।

ਅਰਥ–(੧) ਕਾਜੀ ਤੇ ਮੁਲਾਂ ਇਕੱਠੇ ਹੋਕੇ ਧਰਮਦੀ ਗਲ ਪੁਛਣ ਲਗੇ (ਕਿ ਕੇਹੜਾ ਧਰਮ ਚੰਗਾ ਹੈ ?)। (੨) ਗੁਰੂ ਜੀ ਨੇ ਉਤਰ ਦਿਤਾ ਕਿਵਾਹਿਗੁਰੂ ਨੇ ਵਡਾ ਸਾਂਗ ਵਰਤਾਇਆ ਹੈ ਤੇ ਉਸ ਦੀ ਕੁਦਰਤ ਨੂੰ ਕੋਈਨਹੀਂ ਜਾਣ ਸਕਦਾ, (ਅਰਥਾਤ ਧਰਮ ਮਾਯਾ ਦੇ ਅੰਤਰ ਹਨ) ਤੇ ਮਾਯਾ ਨੂੰ ਕੋਈ ਨਹੀਂ ਜਾਣ ਸਕਦਾ ਇਸ ਵਿਚ ਦਸਿਆ ਕਿ ਸਚ ਨੂੰ ਪਕੜੋ। (੩) ਫਿਰ (ਹਾਜੀਆਂ ਨੇ) ਕਿਤਾਬ ਨੂ ਫਰੋਲ ਕੇ ਪੁਛਿਆ ਕਿਵਡਾ ਹਿੰਦੂ ਹੈ ਯਾ ਮੁਸਲਮਾਨ ? (੪) ਬਾਬੇ ਨੇ ਹਾਜੀਆਂ ਨੂ ਆਖਿਆ ਨੇਕ ਕਰਮਾਂ ਬਾਝੋਂ ਦੋਵੇਂ ਹੀ ਰੋਣਗੇ। (੫) (ਕੇਵਲ)ਹਿੰਦੂ ਮੁਸਲਮਾਨ (ਹੋਣ ਕਰਕੇ) ਦੋਵੇਂ ਹੀ ਦਰਗਹ ਦਾ ਮਿਲਾਪ ਨਹੀ ਲੈਣਗੇ। (੬) (ਕਿਉਂਕਿ) ਕਸੁੰਭੇ ਦਾ ਕੱਚਾ ਰੰਗ (ਕਦੇ ਦੀ) ਪ੍ਰਾਣੀ ਦੇ ਨਾਲ ਧੋਣੇ ਕਰਕੇ ਕਾਇਮ ਨਹੀਂ ਰਹਿ ਸਕਦਾ (ਇਸੇ ਤਰਾਂ ਮਜ਼ਬੀ ਰੰਗ ਹਨ)। ( ) ਰਾਮ ਤੇ ਰਹੀਮ ਦੀ ਕਥਾ ਤੇ ਖਲੋ ਕੇ ਆਪਸ ਵਿਚ ਈਰਖਾ ਬਖੀਲੀ ਕਰਦੇ ਹਨ। (੮) (ਵਾਸਤਵ ਵਿਚ ਤਾਂ) ਦੁਨੀਆਂ ਸ਼ੈਤਾਨੀ

ਦੇ ਰਾਹ ਪੈ ਕੇ ਖਰਾਬ ਹੋ ਰਹੀ ਹੈ ॥੩੩॥

ਭਾਵ—ਕਾਜੀਆਂ ਦਾ ਪੁਛਣਾ ਤਾਂ ਇਸ ਲਈ ਸੀ ਕਿ ਇਹ ਹਿੰਦੂ ਹੈ ਤੇ ਇਹ ਹਿੰਦੂ ਮਤ ਦਾ ਵਾਧਾ ਦਸੇਗਾ ਤਾਂ ਇਸ ਦੇ ਨਾਲ ਚੰਗੀ ਤਰਾਂ ਚਰਚਾ ਕਰਾਂਗੇ, ਪਰ ਅਗੋ ਸਤਿ ਉਪਦੇਸ਼ਟਾ ਸਤਿਗੁਰੂ ਨਾਨਕ ਦੇਵ ਜੀ ਕਿਉਂ ਐਵੇਂ ਝੂਠੇ ਧੜੇ ਬੰਦੀ ਵਿਚ ਪੈਂਦੇ ਸਨ, ਇਸੇ ਲਈ ਆਪ ਨੇ ਸਤਿ ਦਾ ਉਪਦੇਸ਼ ਕੀਤਾ ॥

## ਮੱਕੇ ਵਿਚ ਜਿੱਤ ਦਾ ਡੰਕਾ

**੧ ਧਰੀ ਨਿਸਾਨੀ ਕੌਸ ਦੀ ਮਕੈ ਅੰਦਰ ਪੂਜ ਕਰਾਈ।**
**੨ ਜਿਥੈ ਜਾਇ ਜਗਤ ਵਿਚ ਬਾਬੇ ਬਾਝੁ ਨ ਖਾਲੀ ਜਾਈ।**
**੩ ਘਰ ਘਰ ਬਾਬਾ ਪੂਜੀਐ ਹਿੰਦੂ ਮੁਸਲਮਾਨ ਦੁਆਈ।**
**੪ ਛਪੇ ਨਾਹਿ ਛਪਾਇਆ ਚੜਿਆ ਸੂਰਜ ਜਗ ਰੁਸ਼ਨਾਈ।**
**੫ ਬੁਕਿਆ ਸਿੰਘ ਉਜਾੜ ਵਿਚ ਸਭ ਮਿਰਗਾਵਲਿ ਭੰਨੀ ਜਾਈ।**
**੬ ਚੜਿਆ ਚੰਦ ਨ ਲੁਕਈ ਕੱਢ ਕੁਠਾਲੀ ਜੋਤ ਛਪਾਈ।**
**੭ ਉਗਵਣ ਤੇ ਆਥਵਣ ਨਉ ਖੰਡ ਪ੍ਰਿਥਵੀ ਸਭ ਝੁਕਾਈ।**
**੮ ਜਗ ਅੰਦਰ ਕੁਦਰਤਿ ਵਰਤਾਈ ॥ ੩੪ ॥**

ਕੌਸ = ਪਉੜਆ। ਬੁਕਿਆ = ਗੱਜਿਆ = ਭਬਕਿਆ। ਦੁਆਈ = ਦੋਵੇਂ।

ਅਰਥ-(੧) ਪਉੜੇ ਦੀ ਨਿਸ਼ਾਨੀ ਮੱਕੇ ਅੰਦਰ ਧਰਕੇ ਪੂਜਾ ਕਰਾਈ। (੨) ਜਿਥੇ ਜਗਤ ਵਿਚ ਜਾਈਏ ਬਾਬੇ (ਦੇ ਨਾਮ ਤੋਂ ਬਿਨਾਂ) ਕੋਈ ਭੀ ਜਗਾ ਖਾਲੀ ਨਹੀਂ। (੩) ਘਰ ਘਰ ਹਿੰਦੂ ਮੁਸਲਮਾਨ ਦੋਵੇਂ ਹੀ ਬਾਬੇ ਨੂੰ ਪੂਜਦੇ ਹਨ। (੪) ਕਿਸੇ ਦਾ ਛਪਾਇਆ (ਕਦੇ ਭੀ ਨਹੀਂ) ਛਪ ਸਕਦਾ, ਸੂਰਜ ਦੇ ਚੜ੍ਹਨੇ ਕਰਕੇ ਜਗਤ ਵਿਚ ਪ੍ਰਕਾਸ਼ ਹੋ ਜਾਂਦਾ ਹੈ। (੫) ਸ਼ੇਰ ਦੀ ਉਜਾੜ ਵਿਚ ਭਬਕ ਸੁਣਕੇ ਸਾਰੀ ਮਿਰਗਾਂ ਦੀ ਡਾਰ ਭਜ ਜਾਂਦੀ ਹੈ। (੬) ਚੜ੍ਹਿਆ ਹੋਇਆ ਚੰਦ ਕਦੇ ਭੀ ਨਹੀਂ ਲੁਕਦਾ (ਜੇ ਕਰ) ਕੋਈ ਕੁਠਾਲੀ ਹੇਠਾਂ ਉਸ ਦੀ ਜੋਤ ਨੂੰ ਛਪਾਨਾ ਚਾਹੇ (ਤਾਂ ਉਸ ਦਾ ਮੂਰਖਪੁਣਾ ਹੈ)। (੭) ਉਦਿਆਚਲ (ਜਿਥੋਂ ਸੂਰਜ ਉਦੇ ਹੁੰਦਾ ਹੈ) ਤੋਂ ਅਸਤਾਚਲ (ਜਿਥੇ ਸੂਰਜ ਅਸਤ ਹੁੰਦਾ ਹੈ) ਤਕ ਨੌਂ ਖੰਡ ਪ੍ਰਿਥਵੀ ਬਾਬੇ ਸਾਰੀ ਨਿਵਾ ਲਈ ਹੈ। (੮) ਜਗਤ ਵਿਚ ਆਪਣੀ ਸ਼ਕਤੀ ਵਰਤਾ ਦਿਤੀ ਹੈ ॥ ੩੪ ॥

ਭਾਵ—ਭਾਈ ਸਾਹਿਬ ਜੀ ਨੇ ਗੁਰੂ ਸਾਹਿਬ ਜੀ ਦੇ ਸੱਚੇ ਉਪਦੇਸ਼ ਦਾ ਪ੍ਰਤਾਪ ਦਸਿਆ ਹੈ, ਕਿ ਮੱਕੇ ਵਰਗੀਆਂ ਬਿਖਮ ਥਾਵਾਂ ਤੇ ਭੀ ਗੁਰੂ ਸਾਹਿਬ ਜੀ ਦੀ ਮਾਨਤ ਹੋਈ। ਕਈ ਮਹਾਤਮਾ ਕੌਸ ਦਾ ਅਰਥ ਅਕਾਸ਼ੀ ਪੀਂਗ ਕਰਦੇ ਹਨ ਕਿਉਂਕਿ ਉਸ ਦਾ ਨਾਮ ਕੌਸ ਕਜ਼ਹ ਹੋਣ ਕਰਕੇ ਇਸ ਕੌਸ ਨੂੰ ਉਸੇ ਦੀ ਅਪੇਖਯਾ ਦਸ ਕੇ ਇਹ

ਅਰਥ ਕਰਦੇ ਹਨ ਕਿ ਜਿਸਤਰਾਂ ਉਸ ਕੌਸ਼ ਕਜ਼ਹ ਵਿਚ ਸਤਰੰਗ ਹੁੰਦੇ ਹਨ ਤੇ ਉਨ੍ਹਾਂ ਸੱਤਾਂ ਤੋਂ ਇਕ ਚਿੱਟੇ ਰੰਗ ਦੀ ਉਤਪਤੀ ਹੈ, ਇਸੇ ਤਰਾਂ ਗੁਰੂ ਸਾਹਿਬ ਜੀ ਦੇ ਉਪਦੇਸ਼ ਦੇ ਸਾਰ ਰੂਪ ਕੌਸ ਤੋਂ ਪ੍ਰੇਮ ਦੀ ਉਤਪਤੀ ਹੁੰਦੀ ਹੈ।

## ਬਗਦਾਦ ਦਾ ਚੱਕਰ

੧ ਬਾਬਾ ਗਿਆ ਬਗਦਾਦ ਨੂੰ ਬਾਹਿਰ ਜਾਇ ਕੀਆ ਅਸਥਾਨਾ
੨ ਇਕ ਬਾਬਾ ਅਕਾਲ ਰੂਪ ਦੂਜਾ ਰਬਾਬੀ ਮਰਦਾਨਾ।
੩ ਦਿਤੀ ਬਾਂਗ ਨਿਮਾਜ ਕਰ ਸੁੰਨ ਸਮਾਨ ਹੋਆ ਜਹਾਨਾ।
੪ ਸੁੰਨ ਮੁੰਨ ਨਗਰੀ ਭਈ ਦੇਖ ਭਈ ਪੀਰ ਭਇਆ ਹੈਰਾਨਾ।
੫ ਵੇਖੈ ਧਿਆਨ ਲਗਾਇ ਕਰ ਇਕ ਫਕੀਰ ਵਡਾ ਮਸਤਾਨਾ।
੬ ਪੁਛਿਆ ਫਿਰਕੈ ਦਸਤਗੀਰ ਕੌਣ ਫਕੀਰ ਕਿਸਕਾ ਘਰਾਨਾ।
੭ ਨਾਨਕ ਕਲੁ ਵਿਚ ਆਯਾ ਰੱਦ ਫਕੀਰ ਇਕ ਪਹਿਚਾਨਾ।
੮ ਧਰਤ ਅਕਾਸ ਚਹੂੰ ਦਿਸ ਜਾਨਾ॥ ੩੫ ॥

ਅਸਥਾਨਾ = ਡੇਰਾ। ਸਮਾਨ = ਬਰਾਬਰ, ਵਰਗਾ। ਸੁੰਨ = ਅਫੁਰ।

ਅਰਥ– ੧) ਮਕੇ ਤੋਂ ਤੁਰਕੇ ਬਾਬਾ ਜੀ ਬਗਦਾਦ ਨੂੰ ਗਏ ਤੇ ਨਗਰ ਤੋਂ ਬਾਹਰ ਹੀ ਜਾਕੇ ਡੇਰਾ ਕੀਤਾ। (੨) ਇਕ ਅਕਾਲ ਸਰੂਪ ਸਤਿਗੁਰੂ ਤੇ ਦੂਜਾ ਰਬਾਬ ਵਜਾਉਣ ਵਾਲਾ ਮਰਦਾਨਾ ਰਬਾਬੀ ਸੀ। (੩) (ਗੁਰੂ ਜੀਨੇ) ਨਮਾਜ (ਭਜਨ) ਕਰਕੇ ਸਤਿਨਾਮੁ ਦੀ ਬਾਂਗ ਦਿਤੀ, (ਜਿਸਦੀ ਆਵਾਜ਼ ਸੁਣਕੇ) ਜਹਾਨ ਅਫੁਰ ਦੇ ਬਰਾਬਰ ਹੋ ਗਿਆ [ਅਰਥਾਤ ਸਾਰਿਆਂ ਦੀ ਅਫੁਰ ਵਿਚ ਸਮਾਧੀ ਲਗ ਗਈ]। (੪) ਨਗਰੀ ਨੂੰ ਚੁਪ ਚਾਪ ਹੋਈ ਦੇਖਕੇ (ਦਸਤਗੀਰ) ਪੀਰ ਹੈਰਾਨ ਹੋਗਿਆ। (੫) (ਤੇ) ਧਿਆਨ ਲਾਕੇ (ਅਜ਼ਮਤ ਵੇਖਣ ਲਗਾ, ਤਾਂ ਕੀਹ ਡਿਠਾ ? ਕਿ) ਇਕ ਵਡਾ ਮਸਤ ਫਕੀਰ (ਨਗਰ ਤੋਂ ਬਾਹਰ ਭਜਨ ਵਿਚ ਲੀਨ ਬੈਠਾ ਹੈ)। (੬) (ਉਥੋਂ ਤੁਰਕੇ ਗੁਰੂ ਜੀ ਦੇ) ਪਾਸ ਆਕੇ ਦਸਤਗੀਰ ਪੀਰ ਪੁਛਿਆ ਕਿ ਤੂੰ ਕੌਣ ਫਕੀਰ ਤੇ ਕਿਸ ਘਰਾਣੇ ਦਾ ਹੈਂ ? (੭) (ਇਸਦੇ ਉਤਰ ਵਿਚ ਮਰਦਾਨੇ ਨੇ ਕਿਹਾ) ਇਹ ਗੁਰੂ ਨਾਨਕ ਦੇਵ ਕਲਿਜੁਗ ਵਿਚ ਅਵਤਾਰ ਆਇਆ ਹੈ, (ਇਸਨੇ ਹੋਰ) ਫਕੀਰਾਂ ਨੂੰ ਰੱਦ ਕਰਕੇ ਇਕ ਵਾਹਿਗੁਰੂ ਨੂੰ ਹੀ ਪਛਾਨਿਆ ਹੈ। (੮) ਧਰਤੀ ਅਕਾਸ਼ ਚਾਰੇ† ਦਿਸ਼ਾਂ ਇਸਨੂੰ ਜਾਣਦੀਆਂ ਹਨ॥ ੩੫॥

ਭਾਵ–ਗੁਰੂ ਦੀ ਬਾਣੀ ਵਿਚ ਇਤਨੀ ਤਾਕਤ ਹੈ ਕਿ ਇਕ ਵੇਰ ਸਤਿਨਾਮੁ ਦੀ ਪਉੜੀ ਪੜ੍ਹਨਕਰਕੇ ਸਾਰਿਆਂ ਦੀ ਸਮਾਧੀ ਲਗ ਗਈ, ਇਹ ਦੇਖਕੇ ਦਸਤਗੀਰ

† ਚਾਰੇ ਦਿਸ਼ਾ–ਉੱਤਰ, ਦਖਣ, ਪੂਰਬ, ਪਸ਼ਚਮ।

ਪੀਰ ਹੈਰਾਨ ਹੋਕ ਗੁਰੂ ਜੀ ਦੇ ਪਾਸ ਆਯਾ ਤੇ ਆਕੇ ਪ੍ਰਸ਼ਨ ਕੀਤੇ। ਗੁਰੂ ਜੀ ਤਾਂ ਸਮਾਧੀ ਇਸਥਿਤ ਸੀ ਪਰ ਮਰਦਾਨੇ ਹੀ ਉਸਦੇ ਪ੍ਰਸ਼ਨਾਂ ਦਾ ਉਤਰ ਦੇਕੇ ਨਿਸ਼ਾ ਕਰ ਦਿਤੀ।

## ਜਾਹਰ ਕਲਾ ਛਪਾਈ ਨਹੀਂ ਛਪਦੀ

੧ ਪੁਛੇ ਪੀਰ ਤਕਰਾਰ ਕਰ ਏਹ ਫਕੀਰ ਵਡਾ ਆਤਾਈ।
੨ ਏਥੇ ਵਿਚ ਬਗਦਾਦ ਦੇ ਵਡੀ ਕਰਾਮਾਤ ਦਿਖਲਾਈ।
੩ ਪਾਤਾਲਾ ਅਕਾਸ਼ ਲਖ ਓੜਕ ਭਾਲੀ ਖਬਰ ਸੁਣਾਈ।
੪ ਫੇਰ ਦੁਰਾਇਣ ਦਸਤਗੀਰ ਅਸੀ ਭੀ ਵੇਖਾਂ ਜੋ ਤੁਹਿ ਪਾਈ।
੫ ਨਾਲ ਲੀਤਾ ਬੇਟਾ ਪੀਰ ਦਾ ਅਖੀ ਮੀਟ ਗਿਆ ਹਾਵਾਈ।
੬ ਲੱਖ ਅਕਾਸ਼ ਪਾਤਾਲ ਲੱਖ ਅੱਖ ਫੁਰਕ ਵਿਚ ਸਭ ਦਿਖਲਾਈ।
੭ ਭਰ ਕਚਕੌਲ ਪ੍ਰਸ਼ਾਦ ਦਾ ਧੁਰੋ ਪਾਤਾਲੋ ਲਈ ਕੜਾਹੀ।
੮ ਜਾਹਰ ਕਲਾ ਨ ਛਪੈ ਛਪਾਈ ॥ ੩੬ ॥

ਤਕਰਾਰ = ਝਗੜਾ। ਆਤਾਈ = ਕਰਾਮਾਤ। ਕਚਕੌਲ = ਲਕੜ ਦਾ ਕੌਲ।

ਅਰਥ—(੧) ਪੀਰ ਨੇ ਵਡਾ ਝਗੜਾ ਕਰਕੇ ਪੁਛਿਆ (ਤੇ ਮਨ ਅੰਦਰ ਜਾਨ ਲਿਆ ਕਿ) ਇਹ ਫਕੀਰ ਵਡੀ ਕਰਾਮਾਤ ਵਾਲਾ ਹੈ। (੨)(ਕਿਉਂਕਿ) ਇਥੇ ਬਗਦਾਦ ਵਿਚ ਇਸਨੇ ਵਡੀ ਕਰਾਮਾਤ ਦਿਖਲਾਈ ਹੈ। (੩) ਇੰਨੇ† ਚਿਰ ਨੂੰ ਗੁਰੂ ਜੀ ਨੇ) ਪਾਤਾਲਾਂ ਤੇ ਅਕਾਸ ਲਖਾਂ ਓੜਕ ਭਾਲਨ ਦੀ ਖਬਰ ਸੁਣਾ ਦਿਤੀ। (੪)(ਇਹ ਸੁਣਕੇ) ਪੀਰ ਨੇ ਦੁਰਾਹਕੇ ਪੁਛਿਆ ਕਿ ਜੋ ਤੁਸਾਂ ਇਤਨੀ ਗਿਣਤੀ ਦੇ ਅਕਾਸ ਪਤਾਲ (ਗਾਏ ਹਨ ਸਾਨੂੰ ਭੀ) ਦਿਖਾਵੋ। (੫) (ਗੁਰੂ ਜੀ ਨੇ) ਪੀਰ ਦੇ ਪੁਤ੍ਰ ਨੂੰ ਨਾਲ ਲੈਕੇ ਅਖਾਂ ਮੀਟ ਲਈਆਂ ਤੇ ਹਵਾ ਰੂਪ ਹੋਕੇ ਚਲੇ ਗਏ। (੬) ਲੱਖਾਂ ਅਕਾਸ਼ ਤੇ ਲਖਾਂ ਹੀ ਪਤਾਲ ਅੱਖ ਦੀ ਝਲਕ ਵਿਚ ਵਿਖਾ ਦਿਤੇ। (੭) ਧੁਰ ਪਤਾਲ ਤੋਂ ਕੜਾਹ ਪ੍ਰਸ਼ਾਦਿ ਦਾ ਲਕੜ ਦਾ ਕੌਲ ਭਰਕੇ ਪੀਰ ਵਾਸਤੇ ਲੈ ਆਂਦਾ। (੮) ਇਹ ਜਾਹਰੀ ਸ਼ਕਤੀ ਕਦੇ ਭੀ ਨਹੀਂ ਛਪ ਸਕਦੀ ॥ ੩੬ ॥

ਭਾਵ—ਇਸ ਵਿਚ ਭਾਈ ਜੀ ਨੇ ਪੀਰ ਦੇ ਸਵਾਲਾਂ ਦਾ ਤੇ ਗੁਰੂ ਜੀ ਦੇ ਉੱਤਰਾਂ ਦਾ ਭਾਵੇਂ ਸਾਰਾ ਤਾਂ ਅਨੁਵਾਦ ਨਹੀ ਕੀਤਾ ਪਰ ਇਕ ਵਡੀ ਸਿਖਿਆ ਦਾਇਕ ਬ੍ਰਹਿਮ ਦਾ ਸਿਧਾਂਤ ਦਸ ਦਿਤਾ ਹੈ ਕਿ ਚੌਦਾਂ ਤਬਕ ਯਾਂ ਚੌਦਾਂ ਲੋਕ ਯਾਂ ਚੌਦਾਂ ਅਕਾਸ ਪਤਾਲ ਨ ਮੰਨੋ ਇਹ ਵਾਹਿਗੁਰੂ ਦੀ ਅਗਾਧ ਰਚਨਾ ਹੈ ਤੇ ਅਗਾਧ ਨੂੰ ਇਕ ਨਿਕੇ

†"ਪਾਤਾਲਾ ਪਾਤਾਲ ਲਖ ਅਗਾਸਾ ਅਗਾਸ॥ ਓੜਕ ਓੜਕ ਭਾਲ ਥਕੇ ਵੇਦ ਕਹਿਣ ਇਕ ਵਾਤ" ॥ ਗੁਰੂ ਜੀ ਨੇ ਇਹ ਤੁਕਾਂ ਪੜ੍ਹੀਆਂ।

ਜਹੇ ਦੈਰੇ ਵਿਚ ਕਲਪਤ ਕਰ ਲੈਣਾ ਭੁਲ ਹੈ।

## ਸਤਿਨਾਮੁ ਦਾ ਚੱਕਰ

੧ ਗੜ੍ਹ ਬਗਦਾਦ ਨਿਵਾਇਕੈ ਮਕਾ ਮਦੀਨਾ ਸਭ ਨਿਵਾਯਾ।
੨ ਸਿੱਧ ਚੁਰਾਸੀਹ ਮੰਡਲੀ ਖਟ ਦਰਸਨ ਪਾਖੰਡ ਜਿਣਾਯਾ।
੩ ਪਾਤਾਲਾ ਅਕਾਸ਼ ਲਖ ਜਿਤੀ ਧਰਤੀ ਜਗਤ ਸਬਾਯਾ।
੪ ਜੀਤੀ ਨਵ ਖੰਡ ਮੇਦਨੀ ਸਤਿਨਾਮੁ ਦਾ ਚਕਰ ਫਿਰਾਯਾ।
੫ ਦੇਵ ਦਾਨੋ ਰਾਕਸ਼ ਦੈਤ ਸਭ ਚਿਤ੍ਰ ਗੁਪਤ ਸਭ ਚਰਨੀ ਲਾਯਾ।
੬ ਇਦ੍ਰਾਸਨ ਅਪਛਰਾਂ ਰਾਗ ਰਾਗਨੀ ਮੰਗਲ ਗਾਯਾ।
੭ ਭਯਾ ਅਨੰਦ ਜਗਤ ਵਿਚ ਕਲਿ ਤਾਰਨ ਗੁਰ ਨਾਨਕ ਆਯਾ।
੮ ਹਿਦੂ ਮੁਸਲਮਾਨ ਨਿਵਾਯਾ ॥ ੩੭ ॥

ਗੜ੍ਹ = ਕਿਲਾ। ਖਟ = ਛੀ। ਇੰਦ੍ਰਾਸਨ = ਰਾਜਾ ਇੰਦ੍ਰ। ਮੰਗਲ = ਜਸ।

ਅਰਥ–(੧) ਬਗਦਾਦ ਗੜ੍ਹ (ਦੇ ਵਸਨੀਕਾਂ ਨੂੰ) ਜਿਤਿਆ ਤੇ ਮੱਕੇ ਮਦੀਨੇ ਦੇ ਪੁਰਸ਼ਾਂ ਨੂੰ ਨਿੰਮ੍ਰਤਾ ਵਿਚ ਲਿਆਂਦਾ। (੨) ਚੁਰਾਸੀ ਸਿਧਾਂ ਦੀ ਮੰਡਲੀ ਤੇ ਖਟ ਦਰਸ਼ਨਾਂ ਦੇ ਪਖੰਡ ਨੂੰ ਭੀ ਜਿਤ ਲਿਆ॥ (੪) (ਭਾਵ) ਨੌਖੰਡਾਂ ਦੀ ਵਸਨੀਕ ਸ੍ਰਿਸਟੀ ਵਿਚ ਸਤਿਨਾਮੁ ਦਾ ਚੱਕਰ ਫਰਿਆ। (੫) ਦੇਵਤੇ, ਦਾਨੋ, ਰਾਕਸ਼, ਸਾਰੇ ਦੈਤ, ਚਿੱਤ੍ਰ ਗੁਪਤ ਸਾਰਿਆਂ ਨੂੰ ਆਪਣੀ ਚਰਨੀ ਲਾਇਆ। (੬)ਰਾਜਾ ਇੰਦ੍ਰ ਤੇਅਪੱਛਰਾਂਰਾਗ ਤੇ ਰਾਗਨੀਆਂ ਸਾਰਿਆਂ ਨੇ (ਗੁਰੂ ਨਾਨਕ ਦੇਵ ਜੀ ਦਾ) ਜਸ ਗਾਵਿਆ। (੭) ਸਾਰੇ ਜਗਤ ਵਿਚ ਅਨੰਦ ਹੋ ਗਿਆ (ਕਿਉਂਕਿ) ਕਲਿਜੁਗ ਦੇ ਤਾਰਨਲਈ ਗੁਰੂ ਨਾਨਕ ਦੇਵ ਜੀ ਆਯਾਹੈ। (੮)(ਜਿਸ ਅਗੇ ਸਭ)ਹਿੰਦੂਤੇ ਮੁਸਲਮਾਨ ਨਿਉਂਦੇਹਨ॥ ੩੭ ॥

ਭਾਵ–ਗੁਰੂ ਜੀ ਨੇ ਸ਼ਬਦ ਚਰਚਾ ਕਰਕੇ ਬਗਦਾਦ ਵਰਗੇ ਤੇ ਮੱਕੇ ਮਦੀਨੇ ਵਰਗੇ ਮੁਸਲਮਾਨੀ ਸ਼ਹਿਰਾਂ ਨੂੰ ਸਰ ਕਰ ਲੀਤਾ ਤਾਂ ਦੂਜਿਆਂ ਦੀ ਕੇਹੜੀਗਲ ਹੈ? ਸਾਰੇ ਨੌਖੰਡਾਂ ਦੇ ਜਿੱਤਨ ਤੋਂ ਭਾਵ ਇਹ ਹੈ ਕਿ ਕੋਈ ਭੀ ਐਸੀ ਜਗ੍ਹਾ ਨਹੀਂ ਜਿਥੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਤਿਨਾਮ ਦਾ ਚੱਕਰ ਨਾ ਫਿਰਿਆ ਹੋਵੇ।

## ਕਰਤਾਰਪੁਰ ਵਿਚ ਸਤਿਸੰਗ

੧ ਬਾਬਾ ਆਯਾ ਕਰਤਾਰਪੁਰ ਭੇਖ ਉਦਾਸੀ ਸਕਲ ਉਤਾਰਾ।
੨ ਪਹਿਰ ਸੰਸਾਰੀ ਕਪੜੇ ਮੰਜੀ ਬੈਠ ਕੀਆ ਅਵਤਾਰਾ।
੩ ਉਲਟੀ ਗੰਗ ਵਹਾਈਉਨ ਗੁਰ ਅੰਗਦ ਸਿਰ ਉਪਰ ਧਾਰਾ।

੪ ਪੁਤ੍ਰੀ ਕੌਲ ਨ ਪਾਲਿਆ ਮਨ ਖੋਟੇ ਆਕੀ ਨਸਿਆਰਾ।
੫ ਬਾਣੀ ਮੁਖਹੁ ਉਚਾਰੀਐ ਹੋਇ ਰੁਸ਼ਨਾਈ ਮਿਟੈ ਅੰਧਾਰਾ।
੬ ਗਯਾਨ ਗੋਸ਼ਟ ਚਰਚਾ ਸਦਾ ਅਨਹਦਸ਼ਬਦ ਉਠੇ ਧੁਨਿਕਾਰਾ।
੭ ਸੋਦਰ ਆਰਤੀ ਗਾਵੀਐ ਅੰਮ੍ਰਿਤ ਵੇਲੇ ਜਾਪ ਉਚਾਰਾ।
੮ ਗੁਰਮੁਖ ਭਾਰ ਅਥਰਬਣ ਤਾਰਾ। ੩੮॥

ਅਰਥ-(੧) ਸ੍ਰੀ ਗੁਰੂ ਜੀ ਕਰਤਾਰ†ਪੁਰ ਵਿਚ ਆਏ ਤੇ ਉਦਾਸੀਆਂ ਵਾਲਾ ਭੇਖ ਉਤਾਰ ਦਿਤਾ। (੨) ਸੰਸਾਰੀਆਂ (ਗ੍ਰਹਸਥੀਆਂ) ਵਾਲੇ ਕਪੜੇ ਪਹਿਰਕੇ, ਮੰਜੀ) ਤੇ ਬੈਠ ਕੇ ਲੋਕਾਂ ਦਾ ਉਧਾਰ ਕੀਤਾ। (੩) ਗੰਗਾ ਉਲਟੀ ਵਹਾ ਦਿਤੀ (ਕਿਉਂਕਿ) ਅੰਗਦ ਦੇ ਸਿਰ ਤੇ ਗੁਰਿਆਈ ਦਾ ਛੱਤ੍ਰ ਧਾਰਿਆ। (੪) ਪੁਤਰਾਂ ਨੇ ਬਚਨ ਨੂੰ ਨਾ ਮੰਨਿਆਂ ਤੇ ਮਨ ਖੋਟੇ ਅਤੇ ਆਕੀ ਨੱਸਨ ਵਾਲੇ ਬਣ ਗਏ। (੫) ਮੁਖ ਤੋਂ ਬਾਣੀ ਦਾ ਉਚਾਰ ਕੀਤਾ (ਜਿਸ ਕਰਕੇ) ਜਗਤ ਵਿਚ ਰੁਸ਼ਨਾਈ ਹੋਵੇ ਤੇ ਅੰਧੇਰਾ ਮਿਟ ਜਾਵੇ। (੭) (ਸੰਧਿਆ ਵੇਲੇ) ਸੋਦਰ ਤੇ ਆਰਤੀ ਗਾਵੀ ਜਾਵੇ ਤੇ ਅੰਮ੍ਰਿਤ ਵੇਲੇ ਜਪੁਜੀ ਦਾ ਉਚਾਰ ਹੋਵੇ। (੮) ਮੁਖ ਗੁਰੂ ( ਸ੍ਰੀ ਗੁਰੂ ਨਾਨਕ ਦੇਵ ਜੀ) ਨੇ ਅਥਰਬਣ ਵੇਦ ਦੇ ਭਾਰ ਤੋਂ (ਸਿਖਾਂ ਨੂੰ) ਤਾਰ ਲਿਆ॥ ੩੮॥

ਭਾਵ-ਸ੍ਰੀ ਗੁਰੂ ਸਾਹਿਬ ਜੀ ਨੇ ਪਹਿਲੇਸਾਰੇ ਸੰਸਾਰਵਿਚ ਫਿਰਕੇ ਸਤਿਨਾਮ ਦਾ ਉਪਦੇਸ਼ ਦਿਤਾ ਤੇ ਫਿਰ ਕਰਤਾਰ ਪੁਰ ਵਿਚ ਬੈਠ ਕੇਸਤਿਸੰਗ ਦਾ ਪ੍ਰਵਾਹ ਇਸ ਲਈਜਾਰੀ ਕੀਤਾ ਕਿ ਲੋਕਾਂ ਵਿਚ ਵਾਹਿਗੁਰੂ ਦੇ ਗਿਆਨ ਸਮਝਣ ਦੀ ਤਾਕਤਪੈਦਾ ਹੋ ਜਾਵੇ, ਕਈ ਗਿਆਨੀ ਅਥਰਬਣ ਦਾ ਅਰਥ ਬਹੁਤਾ ਵੀ ਕਰਦੇ ਹਨ।

## ਅਚਲ ਵਟਾਲੇ ਸ਼ਿਵਰਾਤ ਦਾ ਮੇਲਾ

੧ ਮੇਲਾ ਸੁਣ ਸ਼ਿਵਰਾਤ ਦਾ ਬਾਬਾ ਅਚਲ ਵਟਾਲੇ ਆਈ।
੨ ਦਰਸ਼ਨ ਵੇਖਨ ਕਾਰਨੇ ਸਗਲੀ ਉਲਟ ਪਈ ਲੋਕਾਈ।
੩ ਲੱਗੀ ਬਰਸਨ ਲਛਮੀ ਰਿਧ ਸਿਧ ਨਉ ਨਿਧ ਸਵਾਈ।
੪ ਜੋਗੀ ਦੇਖ ਚਲਿਤ੍ਰ ਨੋ ਮਨ ਵਿਚ ਰਿਸ਼ਕ ਘਨੇਰੀ ਖਾਈ।
੫ ਭਗਤੀਆ ਪਾਈ ਭਗਤਿ ਆਨਲੋਟਾ ਜੋਗੀ ਲਇਆ ਛਪਾਈ।
੬ ਭਗਤੀਆ ਗਈ ਭਗਤਿ ਭੁਲ ਲੋਟੇ ਅੰਦਰ ਸੁਰਤਿ ਭੁਲਾਈ।

†ਇਹ ਕਰਤਾਰ ਪੁਰ ਜ਼ਿਲਾ ਸਿਆਲਕੋਟ ਵਿਚ ਬਟਾਲੇ ਤੋਂ ਸੋਲ੍ਹਾਂ ਕੋਹ ਦੇ ਫਾਸਲੇ ਤੇ ਰਾਵੀ ਦੇ ਕੰਢੇ ਉਤੇ ਹੈ॥

੭ ਬਾਬਾ ਜਾਣੀ ਜਾਨ ਪੁਰਖ ਕਢਿਆ ਲੋਟਾ ਜਹਾਂ ਲੁਕਾਈ।
੮ ਵੇਖ ਚਲਿਤ੍ਰ ਜੋਗੀ ਖੁਣਸਾਈ॥ ੩੯॥

ਅਰਥ-(੧) ਸ਼ਿਵਰਾਤ ਦਾ ਮੇਲਾ ਸੁਣਕੇ ਬਾਬਾ ਵਟਾਲੇ (ਦੇ ਪਾਸ) ਅਚਲ (ਨਗਰ ਵਿਚ) ਆਯਾ। (੨) ਦਰਸ਼ਨਕਰਨ ਵਾਸਤੇ ਸਾਰੀ ਦੁਨੀਆਂ ਹੁਮ ਹੁਮਾਇਕੇ ਆਈ। (੩) ਮਾਯਾ ਦੀ ਬਰਖਾ ਹੋਣਲਗ ਪਈ(ਐਸੀ ਬਰਖਾ ਹੋਈ ਕਿ)ਰਿਧੀਆਂ, ਸਿਧੀਆਂ, ਨੌਂ ਨਿਧੀਆਂ ਤੋਂ ਭੀ ਵਧਕੇ (ਵਰਖਾ ਹੋਈ)। (੪) ਜੋਗੀਆਂ ਨੇ ਇਸ ਚਲਿਤ੍ਰ ਨੂੰ ਵੇਖਕੇ ਮਨ ਵਿਚ ਬਹੁਤ ਗੁਸਾ ਕੀਤਾ, (ਪਰ ਪੇਸ਼ ਕਝ ਨਾਂ ਜਾਂਦੀ ਵੇਖਕੇ ਚੁਪ ਹੋ ਰਹੇ)। (੫) ਕੀਰਤਨ ਵਾਲਿਆਂ ਨੇ (ਗੁਰੂ ਜੀ ਅਗੇ ਆਕੇ) ਕੀਰਤਨ ਕੀਤਾ (ਤਦ ਜੋਗੀ ਭੀ ਆਏ ਤੇ ਕੀਰਤਨ ਕਰਨ ਵਾਲਿਆਂ ਦਾ ਮਾਯਾ ਵਾਲਾ) ਲੋਟਾ ਜੋਗੀਆਂ ਨੇ ਲੁਕਾ ਲਿਆ। (੬) ਕੀਰਤਨ ਕਰਨ ਵਾਲਿਆਂ ਨੂੰ ਕੀਰਤਨ ਕਰਨਾ ਭੁਲ ਗਿਆ (ਕਿਉਂਕਿ ਉਨਾਂ ਦੀ) ਸੁਰਤ (ਮਾਯਾ ਦੇ) ਲੋਟੇ ਵਿਚ ਭੁਲੀ ਹੋਈ ਸੀ। (੭) ਬਾਬੇ ਜਾਣੀ ਜਾਣ ਪੁਰਖ ਨੇ ਜਿਥੇ ਜੋਗੀਆਂ ਨੇ ਲੋਟਾ ਲੁਕਾਯਾ ਸੀ ਉਥੋਂ ਕਢ ਦਿਤਾ। (੮) ਇਸ ਚਲਿਤ੍ਰ ਨੂੰ ਵੇਖਕੇ ਜੋਗੀਆਂ ਨੂੰ ਬਹੁਤ ਗੁਸਾ ਆਇਆ॥ ੩੯॥

ਭਾਵ-ਜੋਗੀਆਂ ਦਾ ਲੁਕਾਇਆ ਹੋਇਆ ਲੋਟਾ ਜਦ ਗੁਰੂ ਜੀਨੇ ਦਸਦਿਤਾ ਤਾਂ ਉਨਾਂ ਨੂੰ ਬਹੁਤ ਗੁਸਾਆਇਆ ਤੇ ਕਈ ਤਰਾਂ ਦੇ ਦੁਰਬਚਨ ਬੋਲਨ ਲਗੇ। ਕਈ ਗਿਆਨੀ ਭਗਤੀਆਂ ਦਾ ਅਰਥ ਰਾਸ ਧਾਰੀਏ ਕਰਦੇ ਹਨ ਪਰ ਗੁਰੂ ਘਰ ਨਾਲ ਉਨਾ ਦਾ ਕੋਈ ਸਬੰਧ ਨਹੀਂ, ਕਿਉਂਕਿ ਗੁਰੂ ਜੀ ਨੇ ਰਾਸਾਂ ਦਾ ਆਪ ਖੰਡਨ ਕੀਤਾ ਹੈ, ਜੇਹਾ ਕੁ-"ਵਾਇਨ ਚੇਲੇ ਨਚਨ ਗੁਰ॥ ਪੈਰ ਹਲਾਇਨ ਫੇਰਨ ਸਿਰ" ਅਤੇ "ਚੇਲੇ ਸਾਜ ਵਜਾਇਦੇ ਨਚਨ ਗੁਰੂ ਬਹੁਤ ਬਿਧ ਭਾਈ' ਵਾਕ ਹਨ। ਤਾਂ ਕੀ ਗੁਰੂ ਜੀ ਰਾਸਾਂ ਨੂੰ ਵੇਖ ਸਕਦੇ ਸੀ? ਇਸ ਲਈ ਜੋਗਿਆਨੀ ਭਗਤੀਆਂ ਦਾ ਅਰਥਰਾਸ ਧਾਰੀਏ ਕਰਦੇਹਨਤੇ ਸੰਪ੍ਰਦਾਇਵਾਲਿਆਂਦਾ ਨਾਮ ਲਾਉਂਦੇਹਨ ਕਿ ਇਹਸੰਪ੍ਰਦਾਇ ਅਰਥ ਹੈ, ਇਸ ਵਿਚ ਦਾਸ ਦੀ ਤਾਂ ਰਾਇ ਹੈ ਕਿ ਉਹ ਸੰਪ੍ਰਦਾਇ ਤੋਂ ਉਕੇ ਹੀ ਨਵਾਕਫ ਹਨ ਤੇ ਇਹ ਅਰਥ ਉਕਤ ਬਿਆਸ ਨਿੰਦਾ ਵਾਂਗੂੰ ਉਨਾਂ ਦਾ ਗੁਰੂ ਘਰ ਨਾਲੋਂ ਵਿਰੋਧੀ ਹੈ। ਸਿੰਧ ਵਲ ਅਜੇ ਤਕ ਇਹ ਪਦਾਰਥ "ਭਗਤੀ ਪੈਣੀ" ਸਾਰੀ ਰਾਤ ਦੇ ਅਖੰਡ ਕੀਰਤਨ ਤੇ ਵਰਤਿਆ ਜਾਂਦਾ ਹੈ।

## ਸਿਧਾਂ ਦੀ ਗੋਸਟ

੧ ਖਾਧੀ ਖੁਣਸ ਜੋਗੀਸਰਾਂ ਗੋਸਟ ਕਰਨ ਸਭੇ ਉਠ ਆਈ।
੨ ਪੁਛੇ ਜੋਗੀ ਭੰਗਰ ਨਾਥ ਤੁਹਿ ਦੁਧ ਵਿਚ ਕਿਉ ਕਾਂਜੀ ਪਾਈ।
੩ ਫਿਟਿਆ ਚਾਟਾ ਦੁਧ ਦਾ ਰਿੜਕਿਆਂ ਮਖਣ ਹਥ ਨ ਆਈ।

੪ ਭੇਖ ਉਤਾਰ ਉਦਾਸ ਦਾ ਵਤ ਕਿਉ ਸੰਸਾਰੀ ਰੀਤ ਚਲਾਈ।
੫ ਨਾਨਕ ਆਖੇ ਭੰਗਰ ਨਾਥ ਤੇਰੀ ਮਾਉ ਕੁਚਜੀ ਆਈ।
੬ ਭਾਂਡਾ ਧੋਇ ਨ ਜਾਤਿਓਨ ਭਾਇ ਕੁਚਜੇ ਫੁਲ ਸੜਾਈ।
੭ ਹੋਇ ਅਤੀਤ ਗ੍ਰਿਹਸਤ ਤਜ ਫਿਰ ਉਨਹੂੰਕੇ ਘਰ ਮੰਗਨ ਜਾਈ।
੮ ਬਿਨ ਦਿਤੇ ਕਿਛੁ ਹਥ ਨ ਆਈ ॥ ੪੦ ।

ਅਰਥ-(੧) ਜੋਗੀ ਗੁਸਾ ਖਾਕੇ ਗੋਸਟ ਕਰਨ ਲਈ ਸਾਰੇ ਉਠਕੇ ਆਏ। (੨) (ਤੇ) ਜੋਗੀ ਭੰਗਰ ਨਾਥ ਨੇ ਪੁਛਿਆ ਤੂੰ ਦੁਧ ਵਿਚ ਕਾਂਜੀ ਕਿਉਂ ਪਾਈ ਹੈ ? (੩) ਦੁਧ ਦਾ ਮਟਕਾ ਫਿਟ ਜਾਣ ਕਰਕੇ, ਰਿੜਕਿਆਂ ਮਖਣ ਹਥ ਨਹੀਂ ਔਣਾ।(੪) (ਇਨਾਂ ਦੋਹਾਂ ਤੁਕਾਂ ਦੇ ਭਾਵ ਨੂੰ ਭਾਈ ਜੀ ਸਪਸ਼ਟ ਕਰਦੇ ਹਨ) ਉਦਾਸ ਦਾ ਭੇਖ ਲਾਹਕੇ ਫਿਰ ਸੰਸਾਰੀਆਂ ਵਾਲੀ ਕਿਉਂ ਰੀਤ ਚਲਾਈ ਹਈ ? (੫) (ਉਦਾਸੀ ਭੇਖ ਦੁਧ, ਗਿਆਨ ਮੱਖਣ ਤੇ ਗ੍ਰਿਹਸਤ ਨੂੰ ਜੋਗੀ ਨੇ ਕਾਂਜੀ ਵਰਨਣ ਕੀਤਾ ਹੈ, ਇਸਦੇ ਉਤਰ ਵਿਚ) ਗੁਰੂ ਜੀ ਨੇ ਕਿਹਾ ਹੇ ਭੰਗਰ ਨਾਥ ! ਤੇਰੀ ਮਾਂ (ਗੋਰਖ ਦੀ ਬੁਧੀ) ਕੁਚੱਜੀ ਸੀ। (੬) ਜਿਸਨੇ (ਤੇਰੇ ਅੰਤਸ ਕਰਣ ਰੂਪ) ਭਾਂਡੇ ਨੂੰ ਨਹੀਂ ਧੋ ਜਾਣਿਆ (ਤਿਸਦੇ) ਕੁਚੱਜਪੁਨੇ ਕਰਕੇ (ਤੇਰਾ ਭੇਖ ਰੂਪ)ਫੁਲ ਸੜਗਿਆ ਹੈ। (੭) (ਕਿਉਂਕਿ ਤੁਸੀਂ) ਗ੍ਰਿਹਸਤ ਨੂੰ ਤਿਆਗਕੇ ਅਤੀਤ ਹੁੰਦੇਹੋ (ਅਤੇ ਗ੍ਰਿਹਸਥੀਆਂ ਦੀ ਨਿੰਦਾ ਕਰਦੇ ਹੋਏ ਭੀ) ਫਿਰਉਨਾਂ ਗ੍ਰਿਹਸਥੀਆਂ ਦੇ ਘਰਮੰਗਣ ਜਾਂਦੇਹੋ। (੮) ਬਿਨਾਂ(ਗ੍ਰਿਹਸਥੀਆਂ ਦੇ) ਦਿਤਿਆਂ ਤੁਹਾਡੇ ਹਥ ਕੁਝ ਨਹੀਂ ਆਂਵਦਾ ॥ ੪੦ ॥

ਭਾਵ-ਇਸ ਪਉੜੀ ਵਿਚ ਗ੍ਰਿਹਸਥ ਧਰਮ ਦੀ ਪ੍ਰਸੰਸਾ ਦਾ ਵਰਨਣ ਹੈ ਤੇ ਹੈ ਭੀ ਸਚਾ ਕਿਉਂਕਿਗੁਰੂ ਜੀਨੇਭੀ ਲਿਖਿਆਹੈ'ਇਸ ਭੇਖੈ ਥਾਵਹੁਗਿਰਹੁਭਲਾ ਜਿਥਹੁ ਕੋ ਵਰਸਾਇ'ਅਤੇ 'ਸਗਲ ਧਰਮ ਮੈ ਗ੍ਰਿਹਸਥ ਪ੍ਰਧਾਨ ਹੈ' ਭਾਈ ਜੀਲਿਖਦੇ ਹਨ।

## ਸਿਧਾਂ ਦੀ ਕਰਾਮਾਤ

੧ ਏਹ ਸੁਣ ਬਚਨ ਜੋਗੀਸ਼ਰਾਂ ਮਾਰ ਕਿਲਕ ਬਹੁ ਰੂਅ ਉਠਾਈ।
੨ ਖਟ ਦਰਸ਼ਨ ਕਉ ਖੇਦਿਆਂ ਕਲਜੁਗ ਬੇਦੀ ਨਾਨਕ ਆਈ।
੩ ਸਿਧ ਬੋਲਨ ਸਭ ਅਉਖਧੀਆਂ ਤੰਤ੍ਰ ਮੰਤ੍ਰ ਕੀ ਧੁਨੋ ਚੜ੍ਹਾਈ।
੪ ਰੂਪ ਵਟਾਇਆ ਜੋਗੀਆਂ ਸਿੰਘ ਬਾਘ ਬਹੁ ਚਲਤ ਦਿਖਾਈ।
੫ ਇਕ ਪਰ ਕਰਕੇ ਉਡਰਨ ਪੰਖੀ ਜਿਵੇ ਰਹੇ ਲੀਲਾਈ।
੬ ਇਕ ਨਾਗਹੋਇ ਪਵਨ ਛੋਡਇਕ ਨਾਵਰਖਾਅਗਨਿ ਵਸਾਈ।

੭ ਤਾਰੇ ਤੋੜੇ ਭੰਗਰਨਾਥ ਇਕ ਚੜ ਮਿਰਗਾਨੀ ਜਲ ਤਰ ਜਾਈ।
੮ ਸਿਧਾਂ ਅਗਨਿ ਨ ਬੁਝੈ ਬੁਝਾਈ ॥ ੪੧ ॥

ਕਿਲਕ – ਚੀਕ। ਰੁਅ = ਰੌਲ। ਪਰ = ਖੰਭ। ਲੀ = ਤਾਰ ॥

ਅਰਥ–(੧) ਇਨ੍ਹਾਂ ਬਚਨਾਂ ਨੂੰ ਸੁਣ ਕੇ ਜੋਗੀਸ਼ਰਾਂ ਨੇ ਬਹੁਤੀ ਕਿਲਕਾਰੀ ਮਾਰ ਕੇ ਰੌਲ ਪਾਈ। (੨) (ਅਖੈ) ਕਲਜੁਗ ਵਿਚ ਨਾਨਕ ਬੇਦੀ ਨੇ ਆ ਕੇ ਛੇ ਦਰ-ਸ਼ਨਾਂ ਨੂੰ ਦੁਖ ਦਿਤਾ ਹੈ। (੩) ਸਿਧ ਸਾਰੀਆਂ ਦੁਆਈਆਂ ਬੋਲਨ ਲਗੇ, (ਤੇ) ਮੰਤ੍ਰਾਂ ਤੰਤ੍ਰਾਂ ਦੀ ਧੁਨ ਚੜ੍ਹਾਇਦਿਤੀ। (੪) (ਕਈ)ਜੋਗੀ ਰੂਪ ਵਟਾਕੇ ਸ਼ੇਰ(ਤੇ) ਬਘਿਆੜ (ਆਦਿਕਾਂ ਦੇ) ਬਹੁਤ ਚਲਿਤ੍ਰ ਦਿਖਾਵਨ ਲਗੇ। (੫) ਇਕ ਖੰਭ ਲਗਾ ਕੇ ਉਡਨ ਲਗ ਪਏ (ਜਿਸ ਤਰਾਂ) ਪੰਖੀ (ਇੱਲ) ਤਾਰ ਲਾ ਰਹਿੰਦੀ ਹੈ। (੬) ਇਕ ਸੱਪ ਬਣ ਕੇ ਫੁੰਕਾਰੇ ਮਾਰਨ ਲਗੇ,ਇਕਨਾਂ ਨੇ ਅੱਗਦਾ ਮੀਂਹ ਵਸਾਇਆ। (੭) ਭੰਗਰਨਾਥ ਨੇ ਤਾਰੇ ਤੋੜੇ, (ਤੇ) ਇਕ ਮ੍ਰਿਗਾਨੀ (ਹਰਨ ਦੀ ਖਲੜੀ) ਤੇ ਸਵਾਰ ਹੋ ਕੇ ਜਲ ਤੇ ਤਰਨ ਲਗ ਪਏ। (੮) ਸਿਧਾਂਦੀ (ਈਰਖਾ ਦੀ)ਅੱਗਬੁਝਾਈ ਨਹੀਂਬੁਝਦੀ ॥੪੧॥

ਭਾਵ–ਸਿਧਾਂ ਨੇ ਕਰਾਮਾਤਾਂ ਵਿਖਾ ਕੇ ਇਹ ਜਤਾਨਾ ਚਾਹਿਆ ਕਿ ਸਾਡੇਵਿਚ ਇਤਨੀ ਤਾਕਤ ਹੈ ਤੇ ਇਸੇ ਲਈ ਕਈ ਤਰਾਂ ਦੀਆਂ ਕਰਾਮਾਤਾਂ ਦਿਖਾਉਂਦੇ ਰਹੇ।

## ਸਿਧਾਂ ਦੀ ਗੋਸ਼ਟ

੧ ਸਿਧ ਬੋਲੇ ਸੁਨ ਨਾਨਕਾ ਤੁਹਿ ਜਗ ਨੂ ਕਰਾਮਾਤ ਦਿਖਲਾਈ।
੨ ਕੁਝ ਦਿਖਾਇ ਅਸਾਂ ਨੂੰ ਭੀ ਤੂੰ ਕਿਉ ਢਿੱਲ ਅਜੇਹੀ ਲਾਈ।
੩ ਬਾਬਾ ਬੋਲੇ ਨਾਥ ਜੀ ਅਸਾਂ ਵੇਖੇ ਜੋਗੀ ਵਸਤੁ ਨ ਕਾਈ।
੪ ਗੁਰ ਸੰਗਤ ਬਾਣੀ ਬਿਨਾ ਦੂਜੀ ਓਟ ਨਹੀ ਹੈ ਰਾਈ।
੫ ਸਿਵ ਰੂਪੀ ਕਰਤਾ ਪੁਰਖ ਚਲੇ ਨਾਹੀ ਧਰਤਿ ਚਲਾਈ।
੬ ਸਿਧ ਤੰਤ੍ਰ ਮੰਤ੍ਰ ਕਰ ਝੜ ਪਏ ਸਬਦ ਗੁਰੂ ਕੇਕਲਾ ਛਪਾਈ।
੭ ਦਦੇ ਦਾਤਾ ਏਕ ਹੈ ਕਕੇ ਕੀਮਤ ਕਿਨੇ ਨ ਪਾਈ।
੮ ਸੋ ਦੀਨ ਨਾਨਕ ਸਤਿਗੁਰ ਸਰਨਾਈ ॥ ੪੨ ॥

ਸ਼ਿਵ = ਅਚੱਲ, ਅਡੋਲ। ਦਦੇ = ਦਾਤਾ। ਕਕੇ – ਕਰਾਮਾਤ ॥

ਅਰਥ–(੧) ਸਿਧ ਬੋਲੇ ਹੇਨਾਨਕਾ! ਸਣ, ਤੂੰਜਗਤ ਨੂੰ ਕਰਾਮਾਤ ਦਿਖਾਈ ਹੈ। (੨) ਕੁਝ ਸਾਨੂੰ ਭੀ ਦਿਖਾ, ਤੂੰ ਇਸ ਤਰਾਂ ਢਿਲ ਕਿਉਂ ਲਾਈ ਹੈ? (੩) ਗੁਰੂ ਜੀ ਉੱਤਰ ਦਿਤਾ–ਹੇ ਨਾਥ ਜੀਅਸਾਂ ਵੇਖ ਲਿਆ ਹੈ (ਕਿ) ਜੋਗੀਕੋਈ ਵਸਤੂ ਨਹੀਂ। (੪) ਗੁਰੂ ਦੀ ਸੰਗਤ (ਤੇ ਗੁਰ) ਬਾਣੀ ਤੋਂ ਬਿਨਾਂ ਦੂਜੀ ਓਟ ਰਾਈਜਿੰਨੀਭੀਨਹੀਂ

ਹੈ। (੫) (ਇਤਨਾ ਕਹਿ ਕੇ) ਕਰਤਾ ਪੁਰਖ ਰੂਪੀ (ਗੁਰੂਨਾਨਕ ਦੇਵ ਜੀ) ਤਾਂ ਅਚਲ (ਅਡੋਲ) ਹੋ ਗਏ, (ਜੋਗੀਆਂ ਨੇ ਬਹੁਤ ਬੁਲਾਇਆ ਪਰ ਜਿਸ ਤਰਾਂ)ਧਰਤੀ (ਕਿਸੇ ਦੀ) ਹਿਲਾਈਨਹੀਂ ਹਿਲਦੀ (ਇਸੇ ਤਰਾਂਗੁਰੂ ਜੀ ਭੀਨਾ ਹਿਲੇ)। (੬) ਸਿਧ ਤੰਤ੍ਰ ਮੰਤ੍ਰ ਕਰਕੇ ਰਹਿ ਗਏ ਗੁਰੂ ਦੇ ਸ਼ਬਦਾਂ ਨੇ (ਤਿਨ੍ਹਾਂ ਦੀ) ਸ਼ਕਤੀ ਲੁਕਾ ਦਿਤੀ। (੭) ਭਾਈ ਜੀ ਦਸਦੇ ਹਨ ਕਿ) ਦੇਨ ਵਾਲਾ ਦਾਤਾ (ਤਾਂ) ਗੁਰੂ ਹੈ ਕਰਾਮਾਤਾਂ ਕਰਕੇ ਤਿਸ ਦੀ ਕੀਮਤ ਕਿਸੇਨੇ ਭੀ ਨਹੀਂ ਪਾਈ। (੮) ਜੋਗੀ ਦੀਨ ਹੋ ਕੇ ਸਤਿਗੁਰਨਾਨਕ ਦੇਵ ਦੀ ਸ਼ਰਨੀ ਪਏ ॥ ੪੨॥

ਭਾਵ—ਜੋਗੀਆਂ ਨੇ ਆਪਨੀਆਂ ਅਖਾਂ ਦਿਖਾ ਕੇ ਗੁਰੂਜੀ ਨੂੰ ਕਿਹਾ ਕਿ ਤੂੰ ਭੀ ਕੋਈ ਸ਼ਕਤੀ ਦਿਖਾ ਚੁਪ ਕਰਕੇ ਕਿਉਂ ਬੈਠ ਗਿਆ ਹੈਂ,ਤਾਂ ਗੁਰੂ ਜੀ ਨੇਕਿਹਾ ਗੁਰ-ਬਾਣੀ ਤੋਂ ਬਿਨਾਂ ਦੂਜੀ ਓਟ ਰਾਈ ਜਿੰਨੀ ਭੀ ਨਹੀਂ। (ਇਸ ਪਉੜੀ ਦੇ ਭਾਵ ਨੂੰ ਜੰਤ੍ਰੀ ਮੰਤ੍ਰੀਭਰਾ ਵਿਚਾਰ ਲੈਣ) ॥ ੪੨ ॥

## ਸਤਿਨਾਮੁ ਤੋਂ ਬਨਾਂ ਬਦਲ ਦੀ ਛਾਂ

**੧ ਬਾਬਾ ਬੋਲੇ ਨਾਥ ਜੀ ਸਬਦ ਸੁਨਹੁ ਸਚ ਮੁਖਉ ਅਲਾਈ।**
**੨ ਬਾਝਹੁ ਸਚੇ ਨਾਮ ਦੇ ਹੋਰ ਕਰਾਮਾਤ ਅਸਾਥੇ ਨਾਹੀ।**
**੩ ਬਸਤ੍ਰ ਪਹਿਰੋ ਅਗਨਿ ਦੇ ਬਰਫ ਹਿਮਾਲੇ ਮੰਦਰ ਛਾਈ।**
**੪ ਕਰੋ ਰਸੋਈ ਸਾਰ ਦੀ ਸਗਲੀ ਧਰਤੀ ਨਥ ਚਲਾਈ।**
**੫ ਏਵਡ ਕਰੀ ਵਿਥਾਰ ਕਉ ਸਗਲੀ ਧਰਤੀ ਹਕੀ ਜਾਈ।**
**੬ ਤੋਲੀ ਧਰਤਿ ਅਕਾਸ਼ ਦੁਇ ਪਿਛੇ ਛਾਬੇ ਟੰਕ ਚੜ੍ਹਾਈ।**
**੭ ਏਹ ਬਲ ਰਖਾਂ ਆਪ ਵਿਚ ਜਿਸ ਆਖਾਂ ਤਿਸ ਪਾਰ ਕਰਾਈ।**
**੮ ਸਤਿਨਾਮੁ ਬਿਨ ਬਾਦਰ ਛਾਈ॥ ੪੩ ॥**

ਸਬਦ = ਬਚਨ। ਛਾਈ = ਬਨਾ ਲਵਾਂ। ਸਾਰ = ਲੋਹਾ॥

ਅਰਥ-(੧) ਗੁਰੂਜੀ ਬੋਲੇ ਹੇ ਨਾਥ ਜੀ ! ਮੈਂ ਸਚਾ ਬਚਨਕਹਿੰਦਾ ਹਾਂਤੁਸੀ ਬਚਨ ਸੁਣੋ:-(੨) ਸਚੇ ਨਾਮ ਤੋਂ ਬਿਨਾਂ ਹੋਰ ਕਰਾਮਾਤਸਾਡੇ ਵਿਚ ਨਹੀਂ ਹੈ। (੩) ਅਗਨੀ ਦੇ ਬਸਤ੍ਰਪਹਿਰਾਂ, ਹਿਮਾਲੇ ਦੀਬਰਫ ਵਿਚ ਮੰਦਰ ਬਣਾ ਲਵਾਂ। (੪) ਲੋਹੇ ਦਾ ਭੋਜਨ ਛਕਾਂ, ਸਾਰੀ ਧਰਤੀ (ਦੇ ਜੀਵਾਂ ਨੂੰ) ਨਥ ਕੇ ਚਲਾਵਾਂ (੫) ਏਡਾ ਵਡਾ ਵਿਸਥਾਰ ਕਰਾਂ ਕਿ ਸਾਰੀਧਰਤੀ ਹੀ (ਉਸਵਿਸਥਾਰ ਅਰੇ) ਹਿੱਕੀਤੁਰੀ ਜਾਵੇ। (੬) ਧਰਤੀ ਤੇ ਆਕਸ਼ਦੋਹਾਂ ਨੂੰਤਕੜੀ ਤੇ ਪਾਕੇਤੋਲਾਂਮਗਰਵੱਟਾ ਟੰਕ†ਦਾਪਾਵਾਂਅਰਥਾਤ

† ਟੰਕ ਚਾਰ ਮਾਸੇ ਦਾ ਹੁੰਦਾ ਹੈ॥

ਇਕ ਟੰਕ ਭਰ ਇਨ੍ਹਾਂ ਦਾ ਭਾਰ ਕਰ ਦੇਵਾਂ।(੭) ਇਤਨਾ ਬਲ ਆਪਣੇ ਵਿਚ ਰਖਾਂ ਕਿ ਜਿਸ ਨੂੰ ਆਖਾਂ ਉਸ ਨੂੰ ਪਾਰ ਕਰ ਦੇਵਾਂ।(ਭਾਵ ਮਾਰ ਦੇਵਾਂ) (ਪਰ ਅਸਲ ਵਿਚ ਇਹ ਸਾਰੀਆਂ ਤਾਕਤਾਂ) ਸਤਿਨਾਮ ਤੋਂ ਬਿਨਾਂ ਬਦਲ ਦੀ ਛਾਂ ਵਾਂਗੂੰ ਹਨ ।। ੪੩ ।

ਭਾਵ–ਹੇ ਜੰਤ੍ਰ ਮੰਤ੍ਰ ਤੇ ਕਰਾਮਾਤਾਂ ਦਿਖਾਵਨ ਵਾਲੇ ਤੇ ਕਰਨ ਵਾਲੇ ਜੀਵੋ। ਇਸ ਪਉੜੀ ਦੇ ਭਾਵਨੂੰ ਵਿਚਾਰ ਕੇਉਤਰ ਦੇਵੋ? ਕਿਉਂਕਿ "ਮਾਈਮਾਇਆ ਛਲ। ਤਿਰਣ ਕੀ ਅਗਨਿ ਮੇਘ ਕੀ ਛਾਇਆ ਗੋਬਿੰਦ ਭਜਨ ਬਿਨ ਹੜ ਕਾ ਜਲ।".

## ਸਿਧਾਂ ਦੀ ਗੋਸ਼ਟ

**੧ ਬਾਬੇ ਕੀਤੀ ਸਿਧ ਗੋਸ਼ਟ ਸ਼ਬਦ ਸ਼ਾਂਤਿ ਸਿਧਾਂ ਵਿਚ ਆਈ।**
**੨ ਜਿਣ ਮੇਲਾ ਸ਼ਿਵਰਾਤ ਦਾ ਖਟ ਦਰਸ਼ਨ ਆਦੇਸ ਕਰਾਇ।**
**੩ ਸਿਧ ਬੋਲਨ ਸ਼ੁਭ ਬਚਨ ਧੰਨ ਨਾਨਕ ਤੇਰੀ ਵਡੀ ਕਮਾਈ।**
**੪ ਵਡਾ ਪੁਰਖ ਪ੍ਰਗਟਿਆ ਕਲਿਜੁਗ ਅੰਦਰ ਜੋਤ ਜਗਾਈ।**
**੫ ਮੇਲਿਓ ਬਾਬਾ ਉਠਿਆ ਮੁਲਤਾਨੇ ਦੀ ਜ਼ਯਾਰਤ ਜਾਈ।**
**੬ ਅਗੇ ਪੀਰ ਮੁਲਤਾਨ ਦੇ ਦੁਧ ਕਟੋਰਾ ਭਰ ਲੈ ਆਈ।**
**੭ ਬਾਬੇ ਕਢ ਕਰ ਬਗਲ ਤੇ ਚੰਬੇਲੀ ਦੁਧ ਵਿਚ ਮਿਲਾਈ।**
**੮ ਜਿਉ ਸਾਗਰ ਵਿਚ ਗੰਗ ਸਮਾਈ ।੪੪॥**

ਅਰਥ–(੧) ਸ੍ਰੀ ਗੁਰੂ ਜੀ ਨਾਲ ਸਿਧਾਂ ਨੇ ਗੋਸ਼ਟ ਕੀਤੀ (ਤੇ ਗੁਰੂ ਜੀ ਦੇ) ਸ਼ਬਦ ਸੁਣ ਕੇ ਸਿਧਾਂ ਦੇ ਮਨ ਵਿਚ ਸ਼ਾਂਤ ਆ ਗਈ। (੨) ਸ਼ਿਵਰਾਤ ਦਾ ਮੇਲਾ ਜਿਤ ਲਿਆ, ਖਟ ਦਰਸ਼ਨਾਂ ਨੇ (ਗੁਰੂ ਜੀ ਨੂੰ) ਨਮਸ਼ਕਾਰ ਕੀਤੀ। (੩) (ਫੇਰ) ਸਿੱਧਸ਼ੁਭ ਬਚਨ ਬੋਲਨ ਲਗੇ (ਕਿ ਹੇ) ਨਾਨਕ ! ਤੂੰ ਧੰਨ ਹੈਂ ! ਤੇਰੀ ਕਮਾਈ ਵਡੀ ਹੈ। (੪) (ਤੂੰ) ਵਡਾ ਪੁਰਖ ਪ੍ਰਗਟ ਹੋਇਆ ਹੈਂ (ਜਿਸ ਨੇ) ਕਲਿਜੁਗ ਵਿਚ (ਨਾਮ ਦੀ) ਜੋਤ ਜਗਾ ਦਿਤੀ ਹੈ। (੫) ਗੁਰੂ ਜੀ ਮੇਲੇ ਤੋਂ ਉਠ ਕੇਮੁਲਤਾਨ ਦੀ ਯਾਤਰਾ ਕਰਨਗਏ। (੬) ਅਗੋਂ ਮੁਲਤਾਨ ਦੇ ਪੀਰਾਂ ਦੁਧ ਦਾ ਕਟੋਰਾ (ਲਬਾ ਲਬ) ਭਰ ਕੇ (ਲੈਆਂਦਾ)। (੭) ਗੁਰੂ ਜੀਨੇ ਬਗਲ ਵਿਚੋਂ ਚੰਬੇਲੀਦਾਫੁਲ ਕਢ ਕੇ ਦੁਧਦੇ ਕਟੋਰੇਤੇ ਧਰ ਦਿਤਾ। (੮) ਜਿਸ ਤਰਾਂ ਸਮੁੰਦ੍ਰ ਵਿਚ ਗੰਗਾ ਸਮਾ ਜਾਂਦੀ ਹੈ (ਇਵੇਂਹੀਸਮਾਈ ਕੀਤੀ ।੪੪॥

ਭਾਵ–ਗੁਰੂ ਜੀ ਨੂੰ ਪਤਾ ਲਗਾ ਕਿ ਮੁਲਤਾਨ ਦੇ ਪੀਰਾਂ ਨੂੰ ਹੰਕਾਰ ਹੈ, ਇਸੇ ਲਈ ਆਪ ਉਥੇ ਗਏ, ਅਗੋਂਪੀਰਾਂ ਨੇ ਦੁਧਦਾ ਕਟੋਰਾ ਲਿਆਕੇ ਸੂਚਨ ਕਰਾਇਆ ਕਿ "ਮੁਲਤਾਨ ਪੀਰੀ ਪੁਰ ਹੈ ਤੇਰੀ ਸਮਾਈ ਨਹੀਂ"ਗੁਰੂ ਜੀ ਨੇਚੰਬੇਲੀ ਦੁਧ ਉਤੇ ਰਖ ਕੇ ਕਿਹਾ ਕਿ ਜਿਸਤਰਾਂ ਦੁਧ ਨੂੰ ਖਛਜੋਭ ਨਹੀਂਹੋਇਆ ਇਸੇਤਰਾਂ ਮੇਰੇ ਰਹਿਣ

ਕਰਕੇ ਪੀਰਾਂ ਨੂ ਕੋਈ ਦੁਖ ਨਹੀਂ ਹੋਵੇਗਾ। ਦੂਜਾ ਸਮੁੰਦਰ ਦਾ ਪਾਣੀ ਖਾਰਾ ਹੈ ਤੇ ਜਿਥੇ ਜਾ ਕੇ ਗੰਗਾ ਮਿਲਦੀ ਹੈ ਉਸ ਸਥਾਨ ਤੇ ਮਿਠਾ ਹੈ ਤੇ ਉਸ ਦਾ ਨਾਮ ਗੰਗਾ ਸਾਗਰ ਹੈ ਇਸੇ ਤਰਾਂ ਭਾਈ ਜੀ ਦਸਦੇ ਹਨ ਕਿ ਗੁਰੂ ਜੀ ਮੁਲਤਾਨ ਰੂਪ ਸਮੁੰਦਰ ਵਿਚ ਰਹਿ ਕੇ ਉਹਨਾਂ ਵਿਚ ਭਗਤੀ ਰੂਪ ਮਿਠਾਸ ਪਾਵਨ ਲਗੇ॥

## ਸ੍ਰੀ ਗੁਰੂ ਅੰਗਦ ਦੇਵ ਜੀ

੧ ਜ਼ਰਾਰਤ ਕਰ ਮੁਲਤਾਨ ਦੀ ਫਿਰ ਕਰਤਾਰ ਪੁਰੇ ਨੂੰ ਆਯਾ।
੨ ਚੜ੍ਹੇ ਸਵਾਈ ਦਹ ਦਿਹੀ ਕਲਿਜੁਗ ਨਾਨਕ ਨਾਮ ਧਿਆਯਾ।
੩ ਵਿਣੁ ਨਾਵੈ ਹੋਰ ਮੰਗਣਾ ਸਿਰ ਦੁਖਾਂ ਦੇ ਦੁਖ ਸਬਾਯਾ।
੪ ਮਾਰਿਆਸਿੱਕਾਜਗਤ ਵਿਚ ਨਾਨਕ ਨਿਰਮਲ ਪੰਥ ਚਲਾਯਾ।
੫ ਥਾਪਿਆ ਲਹਿਣਾ ਜੀਂਵਦੇ ਗੁਰਿਆਈ ਸਿਰ ਛਤ੍ਰ ਫਿਰਾਯਾ।
੬ ਜੋਤੀ ਜੋਤਿ ਮਿਲਾਇਕੈ ਸਤਿਗੁਰ ਨਾਨਕ ਰੂਪ ਵਟਾਯਾ।
੭ ਲਖ ਨ ਕੋਈ ਸਕਈ ਆਚਰਜੇ ਆਚਰਜ ਦਿਖਾਯਾ।
੮ ਕਾਯਾ ਪਲਟ ਸਰੂਪ ਬਣਾਯਾ॥ ੪੫॥

ਅਰਥ-(੧) (ਸ੍ਰੀ ਗੁਰੂ ਨਾਨਕ ਦੇਵ ਜੀ) ਮੁਲਤਾਨ ਦੀ ਯਾਤਰਾ ਕਰਕੇ ਕਰਤਾਰ ਪੁਰ ਵਿਚ ਫਿਰ ਆਗਿਆ (੨) ਦਿਨੋ ਦਿਨ ਸਵਾਈ ਕਲ੍ਹਾ ਚੜ੍ਹਦੀ ਜਾਵੇ (੩) ਕਲਿਜੁਗ (ਦੇ ਜੀਵਾਂ ਪਾਸੋਂ) ਗੁਰੂ ਜੀ ਨੇਨਾਮ ਧਿਆਯਾ'(੩) (ਕਿਉਂਕਿ) ਨਾਮ ਤੋਂ ਬਿਨਾਂ ਹੋਰ (ਪਦਾਰਥਾਂ ਦੇ ਮੰਗਣ ਵਿਚ ਦੁਖਾਂ ਦੇ ਸਿਰਦੁਖ ਬਹੁਤਾ ਦੁਖ ਹੁੰਦਾ ਹੈ। (੪) ਜਗਤ ਵਿਚ ਗੁਰੂ ਨਾਨਕ ਦੇਵ ਜੀ ਨੇ ਉਪਦੇਸ਼ ਦਾ ਸਿਕਾਮਾਰਿਆ (ਤੇ ਹਉਮੈ) ਮੈਲ ਤੋਂ ਰਹਿਤ (ਸਿਖ) ਪੰਥ ਚਲਾਇਆ। (੫) ਆਪਣੇ ਜੀਵਦਿਆਂ ਹੀ ਲਹਿਣੇ† ਜੀ ਨੂੰ ਗੁਰ ਗੱਦੀ ਤੇ ਇਸਥਿਤ ਕਰਕੇ ਗੁਰਿਆਈ ਦਾ ਛਤ੍ਰ ਸਿਰ ਤੇ ਫਿਰਾਯਾ। (੬) ਸਤਿਗੁਰੂ ਨਾਨਕ ਦੇਵ ਜੀ ਨੇ (ਆਪਣੀ) ਜੋਤ (ਲਹਿਣੇ ਦੀ) ਜੋਤ ਵਿਚ ਮਿਲਾ ਕੇ ਰੂਪ ਵਟਾਲਿਆ ਹੈ। (੭)(ਇਸ ਬਾਰਤਾ ਨੂੰ)ਕੋਈਨਹੀਂ ਜਾਣਸਕਦਾ (ਕਿਉਂਕਿ) ਅਸਚਰਜ ਰੂਪ (ਗੁਰੂ ਨਾਨਕਦੇਵ ਜੀ)ਨੇ(ਇਹਅਸਚਰਜ (ਕੌਤਕ)ਦਿਖਾਯਾ ਹੈ।(੮) ਕਾਇਆਂ(ਬੁਧੀ)ਨੂੰਪਲਟਕੇ(ਲਹਿਣੇਨੂੰ)ਆਪਣਾਸਰੂਪ(ਅੰਗਦਜੀ)ਬਨਾਯਾ ਹੈ॥੪੫॥

ਭਾਵ-ਗੁਰੂ ਜੀ ਆਪਣੇ ਜੀਂਵਦੇ ਜੀ ਹੀ ਲਹਿਣੇ ਜੀ ਨੂੰ ਗੱਦੀ ਤੇ ਇਸਥਿਤ ਕਰਕੇ ਅੰਗਦ ਨਾਮ ਦੀ ਪਦਵੀ ਦਿਤੀ ਕਿਉਂਕਿ ਅੰਗ ਤੋਂ ਜੂ ਪੈਦਾ ਕੀਤਾ, ਆਪਣੇ ਜੀਉ ਦੇ ਜੀ ਇਸ ਲਈ ਬੈਠਾਯਾ ਕਿ ਇਨਾਂ ਦੀ ਪੂਜਾ ਹੋ ਜਾਵੇ।

†ਗੁਰੂ ਅੰਗਦ ਦੇਵ ਜੀ ਦਾ ਪਹਿਲਾਂ ਨਾਮ ਲਹਿਣਾ ਸੀ।

## ਸ੍ਰੀ ਗੁਰੂ ਅਮਰਦਾਸ ਜੀ

੧ ਸੋ ਟਿਕਾ ਸੋ ਛਤ੍ਰ ਸਿਰ ਸੋਈ ਸਚਾ ਤਖਤ ਟਿਕਾਈ।
੨ ਗੁਰ ਨਾਨਕ ਹੰਦੀ ਮੋਹਰ ਹਥ ਗੁਰਅੰਗਦ ਦੀ ਦੋਹੀ ਫਿਰਾਈ।
੩ ਦਿਤਾ ਛਡ ਕਰਤਾਰ ਪੁਰ ਬੈਠ ਖਡੂਰੇ ਜੋਤਿ ਜਗਾਈ।
੪ ਜੰਮੇ ਪੂਰਬ ਬੀਜਿਆ ਵਿਚ ਵਿਚ ਹੋਰ ਕੂੜੀ ਚਤਰਾਈ।
੫ ਲਹਿਣੇ ਪਾਈ ਨਾਨਕੋਂ ਦੇਣੀ ਅਮਰਦਾਸ ਘਰ ਆਈ।
੬ ਗੁਰ ਬੈਠਾ ਅਮਰ ਸਰੂਪ ਹੋ ਗੁਰਮੁਖ ਪਾਈ ਦਾਤ ਇਲਾਹੀ।
੭ ਫੇਰ ਵਸਾਇਆ ਗੋਂਦਵਾਲ ਅਚਰਜ ਖੇਲ ਨ ਲਖਿਆ ਜਾਈ।
੮ ਦਾਤਿ ਜੋਤਿ ਖਸਮੈ ਵਡਿਆਈ॥ ੪੬ ॥

ਹੰਦੀ – ਦੀ। ਮੋਹਰ = ਸ਼ਕਤੀ। ਲਖਿਆ = ਜਾਨਿਆ ਨਹੀਂ ਜਾਂਦਾ।

ਅਰਥ–(੧) ਓਹੀ ਤਿਲਕ,ਓਹੀ ਸਿਰ ਤੇ ਛਤ੍ਰ (ਤੇ) ਉਸੇ ਗੁਰਿਆਈ ਤਖਤ ਤੇ ਇਸਥਿਤ ਕੀਤੇ ਗਏ। (੨) ਗੁਰੂਨਾਨਕ ਦੇਵਜੀ ਦੇ ਹਥ ਦੀ ਸ਼ਕਤੀ ਗੁਰੂਅੰਗਦ ਜੀ ਨੂੰ(ਮਿਲਨੇ)ਦੀ ਦੁਹਾਈ ਫਿਰ ਗਈ(ਕਿ ਹੁਣ ਅੰਗਦਦੇਵ ਜੀ ਗੁਰੂ ਹਨ)। (੩) (ਗੁਰੂ ਅੰਗਦ ਜੀ ਨੇ) ਕਰਤਾਰਪੁਰ ਨੂੰ ਛਡ ਦਿਤਾ ਤੇ ਖਡੂਰ (ਨਗਰ) ਵਿਚ ਪ੍ਰਕਾਸ਼ ਕੀਤਾ। (੪) ਪਿਛਲਾ ਬੀਜਿਆ ਹੀ ਉਗਦਾ ਹੈ ਹੋਰ ਚਤਰਾਈਆਂ ਝੂਠੀਆਂ ਹਨ। (੫) ਸ੍ਰੀ ਗੁਰੂ ਨਾਨਕ ਜੀਤੋਂ ਲਈ ਸੀ (ਸ੍ਰੀ ਗੁਰੂਅੰਗਦ ਦੇਵ ਜੀ ਨੇ ਤੇ) ਅਮਰਦਾਸ ਦੇ ਘਰ ਦੇਣੀ ਆ ਗਈ। (੬) ਗੁਰੂ ਸਰੂਪ ਅਮਰਦਾਸ ਜੀ ਹੋ ਬੈਠਾ ਗੁਰੂ ਅੰਗਦ ਦੇਵ ਜੀ ਤੋਂ "ਇਲਾਹੀ" ਕੁਦਰਤੀ ਦਾਤ ਪ੍ਰਾਪਤ ਕੀਤੀ। (੭) ਫੇਰ (ਗੁਰੂ ਅਮਰ ਦਾਸ ਜੀਨੇ)ਗੋਇੰਦਵਾਲ ਨੂੰ ਆਕੇ ਵਸਾਇਆ (ਇਹ)ਅਚਰਜ ਖੇਲ ਨਹੀਂਜਾਣਿਆ ਜਾਂਦਾ (੮) ਜੋਤ ਦੀ ਦਾਤ (ਬਖਸ਼ਕੇ) ਖਸਮ (ਸ੍ਰੀ ਗੁਰੂ ਅੰਗਦ ਦੇਵ ਜੀ) ਨੇ (ਸ੍ਰੀ ਗੁਰੂ ਅਮਰਦਾਸ ਜੀ ਦੀ ਸੰਸਾਰ ਤੇ) ਵਡਿਆਈ (ਕਰਾਈ)॥ ੪੬ ॥

ਭਾਵ–"ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰ ਪਲਟੀਐ" ਦਾ ਹੀ ਭਾਵ ਇਸ ਪਉੜੀ ਵਿਚ ਵਰਨਣ ਕੀਤਾ ਹੈ।

## ਸ੍ਰੀ ਗੁਰੂ ਰਾਮਦਾਸ ਜੀ ਤੇ ਸ੍ਰੀ ਗੁਰੂ ਅਰਜਨ ਦੇਵ ਜੀ

੧ ਦਿਚੇ ਪੂਰਬ ਦੇਵਣਾ ਜਿਸਦੀ ਵਸਤੁ ਤਿਸੇ ਘਰ ਆਵੈ।
੨ ਬੈਠਾ ਸੋਢੀ ਪਾਤਸ਼ਾਹ ਰਾਮਦਾਸ ਸਤਿਗੁਰੂ ਕਹਾਵੈ।
੩ ਪੂਰਨ ਤਾਲ ਖਟਾਇਆ ਅੰਮ੍ਰਿਤਸਰ ਵਿਚ ਜੋਤ ਜਗਾਵੈ।

੪ ਉਲਟਾ ਖੇਲ ਖਸੰਮ ਦਾ ਉਲਟੀ ਗੰਗ ਸਮੁੰਦ ਸਮਾਵੈ।
੫ ਦਿਤਾ ਲਈਐ ਆਪਣਾ ਅਣਦਿਤਾ ਕਛ ਹੱਥ ਨ ਆਵੈ।
੬ ਫਿਰ ਆਈ ਘਰ ਅਰਜਨੇ ਪੁਤ ਸੰਸਾਰੀ ਗੁਰੂ ਕਹਾਵੈ।
੭ ਜਾਨ ਨ ਦੇਸਾਂ ਸੋਢੀਓ ਹੋਰਸ ਅਜਰ ਨ ਜਰਿਆ ਜਾਵੈ।
੮ ਘਰ ਹੀ ਕੀ ਵਥ ਘਰੇ ਰਹਾਵੈ। ੪੭॥

ਅਰ-(੧) ਪਿਛਲਾ* ਦੇਣਾ ਜ਼ਰੂਰ ਦੇਣਾ ਪੈਂਦਾ ਹੈ ਤੇ ਜਿਸਦੀ ਵਸਤੂ ਹੋਵੇ

---

*ਕਾਲਕੇਤ ਤੇ ਕਾਲਰਾਇ ਦਾ ਪ੍ਰਸੰਗ–ਸ੍ਰੀ ਰਾਮਚੰਦ੍ਰ ਜੀ ਦੇ ਦੋ ਪੁਤ੍ਰ 'ਲਊ ਤੇ ਕੁਸ਼ੂ' ਹੋਏ ਲਊ ਨੇ ਲਾਹੌਰ ਤੇ ਕੁਸ਼ੂ ਨੇ ਕਸੂਰ ਬਣਾਇਆ ਤੇ ਆਪਣੀ ਆਪਣੀ ਰਾਜਧਾਨੀ ਕਾਇਮਕੀਤੀ,ਲਾਹੌਰ ਦਾ ਰਾਜਾਕਾਲਰਾਇ ਤੇ ਕਸੂਰਦਾ ਰਾਜਾਕਾਲਕੇਤ ਹੋਇਆ, ਕਿਸੇ ਕ਼ਾਰਣ ਕਰਕੇ ਇਨਾਂ ਦੋਹਾਂ ਦਾ ਆਪਸ ਵਿਚ ਬਹੁਤ ਜੁਧ ਹੋਇਆ ਤਾਂ ਕਾਲਕੇਤ ਨੇ ਲਾਹੌਰ ਨੂੰ ਜਿਤਕੇ ਕਾਲਰਾਇ ਨੂੰ ਆਪਣੇ ਦੇਸ ਵਿਚੋਂ ਕਢ ਦਿਤਾ। ਕਾਲਰਾਇ ਇਥੋਂ ਭਜਕੇ ਸਨੌਢ ਦੇਸ ਗਿਆ ਤੇ ਓਥੋਂ ਦੇ ਰਾਜੇ ਦੀ ਕੰਨਯਾਂ ਨਾਲ ਵਿਵਾਹ ਕਰਕੇ ਸੰਤਾਨ ਪੈਦਾ ਕੀਤੀ ਤੇ ਉਸਦਾ ਨਾਮ ਸੋਢੀਰਾਇ ਰਖਿਆ ਉਸੇ ਤੋਂ ਸੋਢਬੰਸ ਚਲੀ। ਸੋਢੀ ਰਾਇ ਦੀ ਸੰਤਾਨ ਨੇ ਰਾਜ ਪ੍ਰਤਾਪ ਬਣਾਕੇਬਹੁਤ ਰਾਜ ਕੀਤਾ ਤੇ ਕਿਤਨੇ ਹੀ ਰਾਜਸੂਅ ਜਗ ਭੀ ਕੀਤੇ ਫਿਰ ਬੰਸ ਵਿਚ ਵਿਖਾਧ ਵਧ ਗਿਆ ਉਸਨੂੰ ਕੋਈ ਭੀ ਨ ਸਮੇਟ ਸਕਿਆ ਅੰਤ ਨੂੰ ਵਡੀ ਲੜਾਈ ਹੋਈ ਫਿਰ ਇਹੀ ਸਿਟਾ ਨਿਕਲਿਆ ਕਿ ਲਵੀ (ਸੋਢੀ) ਜਿਤੇ ਤੇ ਕੁਸ਼ੀ (ਕਸੂਰ ਵਾਲੇ) (ਜਿਨਾਂ ਪਹਿਲਾਂ ਇਨਾਂ ਨੂੰ ਜਿਤਿਆ ਸੀ) ਹਾਰ ਗਏ ਤੇ ਆਪਣੀਆਂ ਜਾਨਾਂ ਬਚਾਕੇ ਨਸ ਗਏ, ਅਤੇ ਕਾਂਸ਼ੀਵਿਚ ਜਾਕੇ ਵੇਦ ਪੜਨ ਲਗੇ "ਉਸ ਦਿਨ ਤੋਂ ਇਨਾਂ ਦਾ ਨਾਮ ਵੇਦੀ ਹੋ ਗਿਆ" ਕੁਝ ਸਮੇਂ ਪਿਛੋਂ ਸੋਢੀ ਰਾਜਾ ਨੇ ਆਪਣੀਆਂ ਪੱਤ੍ਰਕਾਂ ਦੁਆਰਾ ਇਨਾਂ ਵੇਦੀਆਂ ਨੂੰ ਆਪਣੇ ਪਾਸ ਸਦਕੇ ਵੇਦ ਸੁਣੇ, ਤਿੰਨ ਵੇਦ ਤਾਂ ਸੰਪੂਰਨ ਸੁਣ ਲਏ, ਜਦ ਅਥਰਬਣ ਵੇਦ ਸੁਣਨ ਲਗੇ ਤਾਂ ਸਾਰੇ ਸੋਢੀਆਂ ਦੇ ਹਿਰਦੇ ਵਿਚੋਂ ਵੈਰ ਭਾਵ ਦੂਰ ਹੋਗਿਆ ਤੇ ਰਾਜ ਬੇਦੀਆਂ ਨੂੰ ਦੇਕੇ ਆਪ ਬਣ ਵਿਚ ਤਪ ਕਰਨ ਚਲੇ ਗਏ ਤਾਂ ਬੇਦੀ ਨੇ ਰਾਜ ਨੂੰ ਪਾਕੇ ਪ੍ਰਸੰਨ ਹੋਕੇ ਵਰ ਦਿਤਾ ਕਿ ਮੈਂ ਕਲਜੁਗ ਵਿਚ ਜਦੋਂ ਨਾਨਕ ਰੂਪ ਹੋਕੇ ਆਵਾਂਗਾ ਤਦ ਤੁਹਾਨੂੰ ਪਰਮ ਪੂਜਨੀਯ ਬਨਾਵਾਂਗਾ। ਦੋਹਰਾ ॥ ਤਿਨ ਬੇਦੀਅਨ ਕੀ ਕੁਲ ਬਿਖੈ ਪ੍ਰਗਟੇ ਨਾਨਕ ਰਾਇ ॥ ਸਭ ਸਿਖਨ ਕੋ ਸੁਖ ਦੀਓ ਜਹਿ ਤਹਿ ਭਏ ਸਹਾਇ ॥ ੪ ॥ ਚੌਪਈ ॥ ਨਾਨਕ ਅੰਗਦ ਕੋ ਬਪੁ ਧਰਾ ॥ ਧਰਮਪ੍ਰਚਾਰਿ ਇਹਜਗ ਮੋ ਕਰਾ ॥ ਅਮਰਦਾਸ ਪੁਨਿ ਨਾਮ ਕਹਾਯੋ ॥ ਜਨ ਦੀਪਕ ਤੇ ਦੀਪ ਜਗਾਯੋ ॥ ੭ ॥ ਜਬ ਬਰ ਦਾਨਿ ਸਮੈ ਵਹੁ ਆਵਾ ॥ ਰਾਮਦਾਸ ਸਤਿਗੁਰੂ ਕਹਾਵਾ ॥ ਤਿਨ ਬਰਦਾਨਿ ਪੁਰਾਤਨਿ ਦੀਆ ॥ ਅਮਰਦਾਸ ਸੁਰਿ ਪੁਰਿ ਮਗੁ ਲੀਆ॥ ੮ ॥ (ਬਚਿਤ੍ਰ ਨਾਟਕ)

ਉਸੇ ਦੇ ਘਰ ਆਉਂਦੀ ਹੈ। (੨) (ਗੁਰਗੱਦੀ ਤੇ)-ਸੋਢੀਪਾਤਸ਼ਾਹ ਬੈਠਾ ਸ੍ਰੀਰਾਮਦਾਸ ਜੀਸਤਿਗੁਰੂ ਕਹਾਉਣਲਗੇ।(੩)ਸੁਧਾਸਰੋਵਰ ਤਲਾਵਨੂੰ ਖਣਵਾਕੇ ਪੂਰਨਕਰਾਇਆ ਤੇ ਸ੍ਰੀ ਅੰਮ੍ਰਿਤਸਰ ਵਿਚ ਬੈਠ ਕੇ ਜੋਤੀ ਦਾ ਉਜਾਲਾ ਕੀਤਾ। (੪) ਖਸਮ (ਗੁਰੂ ਰਾਮ ਦਾਸ) ਦਾ ਉਲਟਾ ਖੇਲ ਹੈ (ਜਿਸ ਤਰਾਂ) ਗੰਗਾ*ਉਲਟ ਕੇ ਸਮੁੰਦਰ ਵਿਚ ਸਮਾਈ ਕਰਦੀ ਹੈ। (੫) ਅਪਨਾ ਦਿਤਾ ਹੀ ਲਈਦਾ ਹੈ, ਬਿਨਾਂ ਦਿਤੇ ਤੋਂ ਕੁਝ ਹਥ ਨਹੀਂ ਆਉਂਦਾ। (੬) ਫਿਰ ਗੁਰਿਆਈ (ਗੁਰੂ) ਅਰਜਨ ਦੇਵ ਦੇ ਘਰ ਆਈ ਤੇ ਸੰਸਾਰੀ ਪੁਤ੍ਰ (ਬਿੰਦੀ ਪੁਤ੍ਰ) ਗੁਰੂ ਕਹਾਵਨ ਲਗਾ। (੭) ਮਾਤਾ ਭਾਨੀ ਜੀ ਨੇ ਆਪਣੇ ਪਿਤਾ ਸ੍ਰੀ ਗੁਰੂ ਅਮਰ ਦਾਸ ਜੀਤੋਂ ਗੁਰਿਆਈ ਘਰ ਰਹਿਣ ਦਾ ਵਰ ਲਿਆ ਹੋਇਆ ਸੀ, ਇਸੇ ਕਰਕੇ ਮਾਤਾ ਭਾਨੀ ਜੀ ਨੇ ਕਿਹਾ ਕਿ)ਸੋਢੀਆਂ ਦੇ ਘਰੋਂ ਗੁਰਿਆਈਨਹੀਂਜਾਣ ਦੇਣੀ (ਕਿਉਂਕਿਇਹ) ਅਜਰ ਵਸਤੂ ਹੋਰ ਪਾਸੋਂ ਨਹੀਂ ਜਰੀ ਜਾਣੀ। (੮) (ਕਿਉਂਕਿ ਮੈਂ ਆਪਣੇ ਪਿਤਾਪਾਸੋਂ ਵਰ ਲਿਆਹੋਇਆ ਹੈ ਕਿ)ਘਰ ਦੀਵਸਤੂਘਰਹੀਰਹੇ ॥੪੭।

ਭਾਵ ਚੌਥੇ ਗੁਰੂ ਜੀ ਨੇ ਪਿਛਲੇਗੁਰੂਆਂ ਨਾਲੋਂ ਉਲਟਾ ਖੇਲਕੀਤਾ ਕਿਉਂਕਿ ਪੂਰਬਲੇ ਗੁਰੂ ਗੱਦੀ ਚੇਲਿਆਂ ਨੂੰ ਦੇਂਦੇ ਆਏ ਸਨ, ਤੇ ਇਹਨਾਂ ਨੇ ਬਿੰਦੀ ਪੁਤ੍ਰ ਨੂੰ ਦਿਤੀ, ਪਰ ਇਸ ਵਿਚ ਇਕ ਤਾਂ ਮਾਤਾ ਭਾਨੀ ਜੀ ਦਾ ਵਰ ਕਾਰਣ ਹੈ ਅਤੇ ਦੂਜਾ "ਦਿਚੇ ਪੂਰਬ ਦੇਵਣਾ" ਕਾਰਣ ਹੈ।

## ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ

੧ ਪੰਜ ਪਿਆਲੇ ਪੰਜ ਪੀਰ ਛਠਮਾਂ ਪੀਰ ਬੈਠਾ ਗੁਰ ਭਾਰੀ।
੨ ਅਰਜਨ ਕਾਇਆ ਪਲਟਕੈ ਮੂਰਤਿ ਹਰਿਗੋਬਿੰਦ ਸਵਾਰੀ।
੩ ਚਲੀ ਪੀੜੀ ਸੋਢੀਆਂ ਰੂਪ ਦਿਖਾਵਨ ਵਾਰੋ ਵਾਰੀ।
੪ ਦਲ ਭੰਜਨ ਗੁਰ ਸੂਰਮਾ ਵਡ ਜੋਧਾ ਬਹੁ ਪਰਉਪਕਾਰੀ।
੫ ਪੁਛਨ ਸਿਖ ਅਰਦਾਸ ਕਰ ਛੇ ਮਹਿਲਾਂ ਤਕ ਦਰਸ ਨਿਹਾਰੀ।
੬ ਅਗਮ ਅਗੋਚਰ ਸਤਿਗੁਰੂ ਬੋਲੇ ਮੁਖ ਸੇ ਸੁਣਹੁ ਸੰਸਾਰੀ।
੭ ਕਲਿਜੁਗ ਪੀੜੀ ਸੋਢੀਆਂ ਨਿਹਚਲ ਨੀਵ ਉਸਾਰ ਖਿਲਾਰੀ।
੮ ਜੁਗ ਜੁਗ ਸਤਿਗੁਰ ਧਰੇ ਅਵਤਾਰੀ ॥ ੪੮ ।

ਅਰਥ-(੧) ਪੰਜ (ਸਤ, ਸੰਤੋਖ, ਦਯਾ, ਧਰਮ,ਵਿਚਾਰ ਦੇ) ਪਿਆਲੇ ਪੰਜਾਂ

*ਹੋਰ ਸਾਰੀਆਂ ਨਦੀਆਂ ਪੱਛਮ ਨੂੰ ਅਰਬ ਸਾਗਰ ਵਿਚ ਮਿਲਦੀਆਂ ਹਨ ਤੇ ਗੰਗਾ ਇਨ੍ਹਾਂ ਤੋਂ ਉਲਟ ਉਤਰੋਂ ਹੋ ਕੇ ਪੂਰਬ ਵਲ ਬੰਗਾਲੀ ਸਮੁੰਦਰ ਵਿਚ ਕਲਕੱਤੇ ਦੇ ਪਾਸ ਜਾ ਮਿਲਦੀ ਹੈ॥

ਪੀਰਾਂ (ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਜੀ, ਸ੍ਰੀਗੁਰੂ ਅਮਰ ਦਾਸ ਜੀ, ਸ੍ਰੀਗੁਰੂ ਅਰਜਨ ਦੇਵ ਜੀ) ਨੇ ਧਾਰੇ ਤੇ ਛੇਵਾਂ ਪੀਰ (ਸ੍ਰੀ ਗੁਰੂ) ਹਰਿਗੋਬਿੰਦਸਾਹਿਬ ਜੀ) ਭਾਰੀਗੁਰੂ (ਮੀਰੀ ਪੀਰੀ ਵਾਲਾ) ਤਖਤ ਤੇ ਬੈਠਾ ਹੈ। (੨)ਮਾਨੋ ਸ੍ਰੀਗੁਰੂਅਰਜਨ (ਦੇਵ ਜੀ ਨੇ ਹੀ) ਕਾਇਆਂ ਬਦਲ ਕੇ ਹਰਿਗੋਬਿੰਦ ਰੂਪ ਮੂਰਤਿ ਸਵਾਰੀ ਹੈ। (੩) ਸੋਢੀਆਂ ਦੀ ਸੰਪ੍ਰਦਾਇ ਚਲ ਪਈ ਹੈ ਤੇ ਵਾਰੋ ਵਾਰੀ ਰੂਪ ਦਿਖਾਉ ਦੇ ਹਨ। (੪) ਦਲਾਂ ਦੇ ਨਾਸ ਕਰਨ ਵਾਲਾ ਵਡਾ ਸੂਰਮਾਂ ਤੇ ਪਰਉਪਕਾਰੀ ਗੁਰੂ ਪ੍ਰਗਟ ਹੋਯਾ ਹੈ। (੫) ਸਿਖਾਂ ਨੇ ਬੇਨਤੀ ਕਰਕੇ ਪੁਛਿਆ ਹੇ ਗੁਰੂ ਜੀ! ਅਸਾਂ ਛਿਆਂ ਗੁਰੂਆਂ ਦੇ ਤਾਂ ਦਰਸ਼ਨ ਕੀਤੇ ਹਨ, (ਅਗੇ ਹੋਰ ਕਿੰਨ ਗੁਰੂ ਹੋਨਗੇ ?(੬) ਅਗਮ ਅਗੋਚਰ (ਰੂਪ) ਸਤਿਗੁਰੂ (ਹਰਿਗੋਬਿੰਦ ਜੀ) ਮੁਖ ਤੋਂ ਬੋਲੇ ਕਿ ਹੇ ਸੰਸਾਰੀ ਲੋਕੋ! ਸੁਣੋ:–(੭) ਕਲਜੁਗ ਵਿਚ ਸੋਢੀਆਂ ਦੀ ਪੁਸ਼ਤ ਪੱਕੀ ਤੇ ਨਿਸਚਲ ਨੀਵ ਤੇ ਉਸਾਰ ਕੇ ਖਲ੍ਹੇਰੀ ਹੈ। (੮)ਪਰ"ਜੁਗ÷ਜੁਗ"੨+੨ = ੪ – ਸਤਿਗੁਰੂਚਾਰ ਹੋਰ ਅਵਤਾਰ ਧਾਰਨਗੇ।

ਭਾਵ–ਗੁਰੂ ਜੀ ਨੇ ਭਵਿਖਤ ਬਾਣੀ ਦਸੀਕਿ ਅਗੇ ਚਾਰ ਗੁਰੂ ਹੋਰ ਅਵਤਾਰ ਧਾਰਨਗੇ ਪਰ ਸੋਢੀਆਂ ਦੀ ਪੁਸ਼ਤ ਸੰਸਾਰ ਵਿਚ ਅੱਚਲ ਨੀਵ ਤੇ ਖੜੀ ਹੈਭਾਵ ਇਹ ਹੈ ਕਿ ਦਸਵੇਂ ਰੂਪ ਵਿਚ ਖਾਲਸਾ ਸੋਢ ਬੰਸ ਨੂੰ ਹੀ ਗੁਰੂ ਜੀ ਆਪਣਾ ਸਰੂਪ ਕਹਿ ਕੇ ਤੇਸ੍ਰੀ ਗੁਰੂਗ੍ਰੰਥ ਸਾਹਿਬਜੀਨੂੰਗੁਰ ਗੱਦੀਤੇਅਸਥਾਪਨਕਰਕੇ ਜੋਤੀਜੋਤ ਸਮਾਵਣਗੇ।

## ਵਾਹਿਗੁਰੂ ਮੰਤ੍ਰੋਤਪਤੀ

੧ ਸਤਿਜੁਗ ਸਤਿਗੁਰ ਵਾਸਦੇਵ ਵਵਾ ਵਿਸ਼ਨਾ ਨਾਮ ਜਪਾਵੈ।
੨ ਦੁਆਪੁਰ ਸਤਿਗੁਰ ਹਰੀਕ੍ਰਿਸ਼ਨ ਹਾਹਾ ਹਰਿਹਰਿਨਾਮ ਜਪਾਵੈ।
੩ ਤ੍ਰੇਤੇ ਸਤਿਗੁਰ ਰਾਮ ਜੀ ਰਾਰਾ ਰਾਮ ਜਪੇ ਸੁਖ ਪਾਵੈ।
੪ ਕਲਿਜੁਗ ਨਾਨਕ ਗੁਰ ਗੋਬਿੰਦ ਗਗਾ ਗੋਬਿੰਦ ਨਾਮ ਅਲਾਵੈ।
੫ ਚਾਰੇ ਜਾਗੇ ਚਹੁ ਜੁਗੀ ਪੰਚਾਇਣ ਵਿਚ ਜਾਇ ਸਮਾਵੈ।
੬ ਚਾਰੋ ਅਛਰ ਇਕ ਕਰ ਵਾਹਿਗੁਰੂ ਜਪ ਮੰਤਰ ਸੁਣਾਵੈ।
੭ ਜਹਾਂ ਤੇ ਉਪਜਿਆ ਫਿਰ ਤਹਾਂ ਸਮਾਵੈ ॥ ੪੯ ॥ ੧ ॥

ਜਾਗੇ = ਜਾਪ। ਪੰਚਾਇਣ = ਪੰਜਵੇਂ ਘਰ। ਅਛਰ = ਅਖਰ।

ਨੋਟ–ਇਸ ਪਉੜੀ ਦਾ ਅਰਥ ਟੀਕਾ ਕਰਨ ਦੇ ਚੌਥੇ ਨਿਯਮ (ਅਨ੍ਵੈ) ਅਨੁਸਾਰ ਹੋਣਾ ਹੈ, ਇਸ ਲਈ ਉਸਅਨ੍ਵੈ ਨਿਯਮ ਨੂੰ ਵਰਤ ਕੇ ਪਉੜੀ ਦੇ ਸਪਸ਼ਟ ਰੂਪ ਨੂੰ ਲਿਖਦਾ ਹਾਂ:–ਅਨ੍ਵਯਾਂਤਰ ਪਾਠ।

੧ ਸਤਿਜੁਗ ਵਾਂਸਦੇਵ ਵਿਸ਼ਨਾ ਨਾਮ ਜਮਾਵੈ ਸਤਿਗੁਰ ਵਵਾ।

੨ ਦੁਆਪੁਰਹਰੀਕ੍ਰਿਸ਼ਨ ਹਰਿਹਰਿਨਾਮ ਜਪਾਵੈ ਸਤਿਗੁਰ ਹਾਹਾ।
੩ ਤ੍ਰੇਤੇ ਰਾਮ ਜੀ ਰਾਮ ਜਪੇ ਸੁਖ ਪਾਵੈ ਸਤਿਗੁਰ ਰਾਰਾ।
੪ ਕਲਿਜੁਗ ਗੋਬਿੰਦ ਗੋਬਿੰਦ ਨਾਮ ਅਲਾਵੈ ਗੁਰ ਨਾਨਕ ਗਗਾ।
੫ ਚਹੁੰ ਜੁਗੀ ਚਾਰੇ ਜਾਗੇ ਪੰਚਾਇਣ ਵਿਚ ਜਾਇ ਸਮਾਵੈ।

ਅਰਥ-(੧)ਸਤਿਜੁਗ (ਵਿਚ)ਵਾਸਦੇਵ(ਜੀ ਅਵਤਾਰਸਨ ਤੇ) ਵਿਸ਼ਨ(ਨਾਮ) ਜਪਾਉਂਦੇ (ਸਨ)ਸਤਿਗੁਰੂ (ਨਾਨਕ ਦੇਵ ਜੀਨੇ ਉਸ ਨਾਮ ਵਿਚੋਂ)ਵੱਵਾ (ਲੀਤਾ ਹੈ)। (੨) ਦੁਆਪੁਰ (ਵਿਚ) ਹਰੀ (ਦਾ ਅਵਤਾਰ) ਕ੍ਰਿਸ਼ਨ (ਹੋਇਆ ਤੇ) ਹਰਿ ਹਰਿ ਨਾਮ ਜਪਿਆ ਜਾਂਦਾ ਸੀ ਸਤਿਗੁਰੂ (ਜੀ ਨੇ ਉਸ ਵਿਚੋਂ) ਹਾਹਾ (ਲਿਆ ਹੈ)। (੩) ਤ੍ਰੇਤੇ (ਵਿਚ) ਰਾਮ (ਚੰਦ੍ਰ ਜੀ ਅਵਤਾਰ ਹੋਏ ਤੇ ਭਗਤ ਜਨ)ਰਾਮ ਰਾਮ ਜਪਕ ਸੁਖਪਾਉਣ ਲਗੇ ਸਤਿਗਰੂ (ਜੀ ਨੇ ਉਥੋਂ) ਰਾਰਾ (ਲਿਆ ਹੈ)। ਕਲਿਜੁਗ (ਵਿਚ ਗੁਰੂ ਜੀ ਦੇ ਅਵਤਾਰ ਤੋਂ ਪਹਿਲਾਂ ਭਗਤ ਜਨ) ਗੋਬਿੰਦ ਗੋਬਿੰਦ ਨਾਮ 'ਅਲਾਵੈ'ਜਪਦੇਸਨਗੁਰੂ ਨਾਨਕ (ਦੇਵ ਜੀ ਨੇ ਉਸ ਜਾਪ ਵਿਚੋਂ) ਗਗਾ (ਲਿਆ ਹੈ)। (੫) ਅਤੇ ਚਾਰ ਜੁਗਾਂ ਦੇ ਚਾਰੇ ਜਾਪ ਪੰਜਵੇਂ ਘਰ (ਜਾਪ) ਵਿਚ ਜਾਇ ਸਮਾਉਂਦੇ ਹਨ। (੬) ਭਾਵ ਇਹ ਹੈ ਕਿ ਇਨ੍ਹਾਂ ਚੌਹਾਂ ਅਖਰਾਂ ਨੂੰ ਇਕੱਠਾ ਕਰਕੇ ਵਾਹਿਗੁਰੂ ਜਾਪ ਸੁਣਾਇਆ ਹੈ)। (ਇਸਜਾਪ ਦਾ ਫਲ ਘੋਰ ਕਲਿਜੁਗ ਵਿਚ ਇਹ ਹੋਇਆ ਕਿ ਜੀਵ) ਜਿਥੋਂ ਪੈਦਾ ਹੋਇਆ (ਸੀ ਫਿਰ) ਤਿਸੇ ਵਿਚ ਸਮਾਉਂਦਾ ਹੈ॥ ੪੯॥

ਭਾਵ-ਜਿਸ ਤਰਾਂ ਗੁਰੂ ਜੀ ਨੇ "ਚਾਰ ਵਰਨ ਇਕ ਵਰਨ ਕਰ" ਅਰਥਾਤ ਚੌਹਾਂ ਵਰਣਾਂ ਦੇ ਵਰਣਤਵ ਭਾਵ ਨੂੰ ਤੋੜ ਕੇ "ਇਕ ਵਰਣ" ਸਿਖ ਪੰਥ ਬਨਾਇਆ ਸੀ, ਤੇ ਇਸ ਵਰਣ ਲਈ ਕਿਸੇ ਜਾਪ ਦੀ ਵਡੀ ਭਾਰੀ ਲੋੜ ਸੀ ਕਿ ਜਿਸਨੂੰ ਜਪ ਕੇ ਉਹ ਵਰਣ ਭਾਵ ਤੋਂ ਦੂਰ ਰਹਿਣ, ਇਸ ਵਿਚਾਰ ਨੂੰ ਲੈਕੇ ਗੁਰੂ ਸਾਹਿਬ ਜੀ ਨੇ ਚੌਹਾਂ ਜੁਗਾਂ ਦੇ ਜਾਪਾਂ ਦੀ ਇਕੱਤ੍ਰਤਾ ਕੀਤੀ, ਅਤੇ ਉਨ੍ਹਾਂ ਦੇ ਜਾਪ ਭਾਵ ਦਾ ਛੇਦਨ ਕਰਕੇ "ਵਾਹਿਗੁਰੂ"ਜਾਪ ਬਨਾਇਆ। ਜਿਸ ਜਾਪ ਦੇ ਜਪਨੇ ਕਰਕੇ ਇਸ "ਇਕ ਵਰਣ" ਸਿਖ ਪੰਥ ਵਿਚ ਹੰਕਾਰ ਪ੍ਰਵੇਸ਼ ਹੀ ਨਾ ਕਰ ਸਕੇ, ਇਸੇ ਵਾਸਤੇ ਭਾਈ

---

†ਪੱਦਯ ਛਦਾ ਪਦਾਰਥਕਤਿ ਵਿਗ੍ਰਹਯ ਵਾਕਯ ਯੋਯਨਾ॥
ਅਖਯਪੋ ਅਤਿ ਸਮਾਧਾਨੰ ਖ਼ਟ ਬਿਧੋ ਬਯਾਖਯਨੰ ਸਿੰਮ੍ਰਤੰ॥

ਅਰਥਾਤ ੧ ਵਾਕ ਦੇ ਪਦ ਵਖੋਂ ਵਖ ਆਖਨੇ, ੨-ਪਦਾਂ ਦੇ ਅਰਥ ਦਸਣੇ, ੩-ਵਯਾਕਰਣ ਅਨੁਸਾਰ ਪਦਾਂ ਦੀ ਸੰਧੀ ਕਢ ਕੇ ਵ੍ਯੁਤਪਤਿ ਕਰਨੀ, ੪-ਵਾਕ ਦੇ ਪਦ (ਅਨ੍ਵੈ) ਅੱਗੇ ਪਿਛੇ, ਪਿਛੇ ਅਗੇ ਕਰਨੇ, ੫-ਵਾਕ ਦੇਅਰਥ ਵਿਚ ਸ਼ੰਕਾਕਰਨੀ, ੬-ਉਸ ਸ਼ੰਕੇ ਦਾ (ਸਮਾਧਾਨ ਕਰਨਾ ਉਤਰ ਦੇਣਾ), ਇਹਛੇ ਬਿਧੀਆਂ ਟੀਕੇ ਦੀਆਂ ਕਹੀਆਂ ਜਾਂਦੀਆਂ ਹਨ॥

ਗੁਰਦਾਸ ਜੀ ਨੇ ਲਿਖਿਆ ਹੈ ਕਿ "ਵਾਹਿਗੁਰੂ ਗੁਰ ਮੰਤ੍ਰ ਹੈ ਜਪ ਹਉਮੈ ਖੋਈ" ਅਰਥਾਤ ਇਸ ਗੁਰ ਮੰਤ੍ਰ ਵਾਹਿਗੁਰੂ ਨੂੰ ਜਪ ਕੇ ਹੀ ਹਉਮੈ ਨਾਸ ਕਰੀਦੀ ਹੈ। ਤਾਂ ਤੇ ਸਿਖ੍ਯਾ ਇਹ ਮਿਲੀ ਕਿ ਹੋਰ ਨਾਮ ਦੇ ਜਪਨੇ ਕਰਕੇ ਹਉਮੈ ਨਾਸ ਨਹੀਂ ਹੁੰਦੀ ਕੇਵਲ "ਵਾਹਿਗੁਰੂ" ਨਾਮ ਦੇ ਜਾਪ ਕਰਕੇ ਹਉਮੈ ਦੂਰ ਹੁੰਦੀ ਹੈ।

ਦੂਜਾ—ਸਤਿਜੁਗ ਆਦਿਕ ਜੁਗਾਂ ਵਿਚ ਸਰਗੁਨ ਦੀ ਸੇਵਾ ਤੇ ਸਰਗੁਨ ਨਾਮ ਦਾ ਜਾਪ ਵਿਧਾਨ ਸੀ, ਅਤੇ ਜਿਸਦੇ ਜਾਪ ਨੂੰ ਜਪਿਆ ਜਾਵੇ ਉਸੇ ਦੇ ਲੋਕ ਦੀ ਪ੍ਰਾਪਤੀ ਹੋਈ ਸਭ ਮੰਨਦੇ ਹਨ, ਪਰ ਗੁਰੂ ਜੀ ਨੇ ਜਦੋਂ "ਧਿਆਨ ਧਰਕੇ ਡਿਠਾ" ਕਿ ਜਿਨੇ ਲੋਕ ਹਨ ਓਹ ਸਾਰੇ ਦੇ ਸਾਰੇ ਨਾਸ ਹੋ ਜਾਨ ਵਾਲੇ ਹਨ ਅਤੇ "ਥਿਰ ਪਾਰਬ੍ਰਹਮ ਪਰਮੇਸਰੋ" ਆਖਿਆ ਤਾਂਤੇ ਚਾਹੀਦਾ ਹੈ ਕਿ ਪਾਰਬ੍ਰਹਮ ਪਰਮੇਸਰ ਦਾ ਹੀ ਨਰੋਲ ਨਾਮ ਜਪਿਆ ਜਾਵੇ, ਇਹ ਗਲ ਵਖਰੀ ਹੈ ਕਿ ਉਹ ਸਰਗੁਨ ਜਾਪ ਭੀ ਪਾਰਬ੍ਰਹਮ ਪਰਮੇਸਰ ਦੇ ਨਾਮਾਂ ਵਿਚੋਂ ਸਨ ਪਰ ਨਰੋਲ ਨਾ ਹੋਣ ਕਰਕੇ ਆਪ ਨੇ ਉਨਾਂ ਜਾਪਾਂ ਦੇ ਹੀ ਅਖਰਾਂ ਦੀ ਛਾਨਬੀਨ ਕੀਤੀ ਅਤੇ ਉਨਾਂ ਸਰਗੁਨ ਜਾਪਾਂ ਵਿਚੋਂ ਐਸੀ ਸ਼੍ਰੁਤ ਗ੍ਰਹਨ ਕਰਕੇ ਨਿਰਗੁਨ ਦਾ ਜਾਪ ਬਣਾਕੇ ਆਖਿਆ ਕਿ ਇਸਦੇ ਜਪਨ ਵਾਲਾ "ਸੇਵਕ ਥਿਰ ਹੋਸੀ" ਹੁਣ ਇਥੇ ਇਕ ਸ਼ੰਕਾ ਇਹ ਹੈ ਕਿ ਸਰਗੁਨ ਦੇ ਜਾਪਾਂ ਵਿਚੋਂ ਨਿਰਗੁਣ ਦੇ ਜਾਪ ਦੀ ਪ੍ਰਾਪਤੀ ਕਿਵੇਂ ਹੋ ਸਕਦੀ ਹੈ ? ਇਸਦਾ ਉੱਤ੍ਰ ਏਹੀ ਹੈ ਕਿ ਜਿਵੇਂ ਪਾਨ ਦੇ ਬੀੜੇ ਵਿਚੋਂ ਜਿਵੇਂ 'ਗੁਲਾਲ' ਰੰਗ ਦੀ ਉਤਪਤੀ ਹੋ ਜਾਂਦੀ ਹੈ ਇਵੇਂ ਹੀ ਸਰਗੁਨ ਜਾਪਾਂ ਵਿਚੋਂ ਨਿਰਗੁਨ ਜਾਪ ਦੀ ਪੈਦਾਇਸ਼ ਹੋਸਕਦੀ ਹੈ। ਬਾਕੀ ਇਹ ਕਿ ਉਹ ਸਰਗੁਣ ਜਾਪ ਦੇ ਜਪਨ ਵਾਲੇ ਭੀ ਤਾਂ ਸੇਵਕ ਸਨ ਤਾਂ ਕੀ ਉਹ ਥਿਰ ਨਹੀਂ ਸਨ ? ਇਸਦਾ ਉਤਰ ਏਹ ਹੈ ਕਿ ਜਦ ਲੋਕ ਨਾਸ ਹੋਏ ਤਾਂ ਲੋਕ ਵਾਸੀਆਂ ਨੇ ਆਪ ਹੀ ਨਾਸ ਹੋ ਜਾਨਾ ਹੈ, ਇਸ ਲਈ ਉਹ ਥਿਰ ਨਹੀਂ ਸਨ, ਇਹ ਵਿਚਾਰਕੇ ਹੀ ਗੁਰੂ ਜੀ ਨੇ ਇਹ ਨਿਰਗੁਨ ਦਾ ਜਾਪ ਬਨਾਇਆ ਹੈ।



੧ ਓ ਸਤਿਗੁਰਪ੍ਰਸਾਦਿ ॥

# ਗਿਆਨ ਰਤਨਾਵਲੀ ਦੂਜੀ ਵਾਰ

## ਵਸਤੂ†ਨਿਰਦੇਸ ਮੰਗਲਾਚਰਨ

**੧ ਆਪਨੜੇ ਹਥਿ ਆਰਸੀ ਆਪੇ ਹੀ ਦੇੱਖੈ।**

---

†ਵਸਤੂ ਦਾ ਸਵਰੂਪ ਕਰਕੇ ਪ੍ਰੀਤ ਪਾਦਨ (ਉਚਾਰਨ) ਕਰਨਾ ਵਸਤੂ ਨਿਰਦੇਸ ਮੰਗਲ ਕਹਾਉਂਦਾ ਹੈ।

੨ ਆਪੇ ਦੇਖ ਦਿਖਾਇਦਾ ਛਿਅ ਦਰਸ਼ਨ ਭੇੱਖੈ।
੩ ਜੇਹਾ ਮੂੰਹ ਕਰ ਭਾਲਦਾ ਤੇਵੇਹੈ ਲੇੱਖੈ।
੪ ਹਸਦੇ ਹਸਦਾ ਦੇੱਖੀਐ ਸੋ ਰੂਪ ਨਿਮੇੱਖੈ।
੫ ਰੋਂਦੇ ਦਿਸੇ ਰੋਵਦਾ ਹੋਇ ਨਿਮਖ ਨਿਮੇੱਖੈ।
੬ ਆਪੇ ਆਪ ਵਰਤਦਾ ਸਤਿਸੰਗ ਵਿਸੇੱਖੈ ॥ ੧ ॥

ਆਰਸੀ = ਸ਼ੀਸ਼ਾ। ਸਰੇਖੇ = ਸਾਰਖਾ = ਵਰਗਾ। ਨਿਮੇਖੈ = ਪਲਕਾਂ ਮਾਰਨ ਵਾਲੇ।

ਅਰਥ—(੧) ਵਾਹਿਗੁਰੂ ਦੇ ਆਪਣੇ ਹਥ (ਭਾਣੇ) ਵਿਚ (ਹੀ ਸੰਸਾਰ ਰੂਪ)! ਸ਼ੀਸ਼ਾ (ਹੈ, ਤੇ) ਆਪ ਹੀ ਦੇਖਦਾ ਹੈ। (੨) ਆਪੇ ਹੀ ਦੇਖ ਕੇ ਛੇ ਦਰਸ਼ਨਾਂ ਦੇ ਭੇਖਾਂ ਨੂੰ ਦਿਖਾਉਂਦਾ ਹੈ। (੩) (ਉਸ ਸੰਸਾਰ ਸ਼ੀਸ਼ੇ ਵਿਚ) ਜਿਸ ਤਰਾਂ ਦਾ (ਕੋਈ) ਮੂੰਹ ਕਰਕੇ ਦੇਖਦਾ ਹੈ ਉਸੇ ਤਰਾਂ ਦਾ ਲੇਖੇ ਪੈ ਜਾਂਦਾ ਹੈ। (੪) (ਜੇਕਰ) ਹਸਦੇ (ਹੋਏ) ਦੇਖੀਏ (ਤਾਂ) ਉਸੇ ਰੂਪ ਸਾਰਖਾ (ਵਰਗਾ) ਹਸਦਾ (ਦਿਸਦਾ) ਹੈ। (੫) ਰੋਂਦੇ ਪੁਰਸ਼ ਨੂੰ ਰੋਂਦਾ ਦਿਸਦਾ ਹੈ। (ਤੇ) ਪਲਕਾਂ ਮਾਰਨ ਵਾਲੇ ਨੂੰ ਪਲਕਾਂ ਮਾਰਨ ਵਾਲਾ ਦਿਸਦਾ ਹੈ। (੬) ਵਿਸ਼ੇਸ਼ ਕਰਕੇ ਸਤਿਸੰਗ ਵਿਚ ਉਸਦਾ ਆਪਣਾ ਆਪ ਵਰਤਦਾ ਹੈ॥ ੧ ॥

ਭਾਵ—ਸ਼ੀਸ਼ੇ ਦਾ ਦ੍ਰਿਸ਼ਟਾਂਤ ਦੇਕੇ ਇਸ ਬਾਰਤਾ ਨੂੰ ਸਿਧ ਕੀਤਾ ਹੈ ਕਿ ਸੰਸਾਰ ਸ਼ੀਸ਼ੇ ਵਤ ਹੈ, ਜੈਸਾ ਕਰਾਂਗੇ ਤੈਸਾ ਹੀ ਨਾਮ ਪੈ ਜਾਵੇਗਾ ਤਾਂ ਤੇ ਸਤਿਸੰਗ ਕਰਨਾ ਚਾਹੀਦਾ ਹੈ।

## ਵਜੰਤਰੀ ਵਾਗੂੰ ਵਰਤਦਾ ਹੈ

੧ ਜਿਉ ਜੰਤੀ ਹੱਥ ਜੰਤ੍ਰ ਲੈ ਸਭ ਰਾਗ ਵਜਾਏ।
੨ ਆਪੇ ਸੁਣ ਸੁਣ ਮਗਨ ਹੋਇ ਆਪੇ ਗੁਨ ਗਾਏ।
੩ ਸ਼ਬਦ ਸੁਰਤਿ ਲਿਵ ਲੀਣ ਹੋਇ ਆਪੇ ਰੀਝਾਏ।
੪ ਕਥਤਾ ਬਕਤਾ ਆਪ ਹੈ ਸੁਰਤਾ ਲਿਵ ਲਾਏ।
੫ ਆਪੇ ਆਪ ਵਿਸਮਾਦ ਹੋਇ ਸਰਬੰਗ ਸਮਾਏ।
੬ ਆਪੇ ਆਪ ਵਰਤਦਾ ਗੁਰਮੁਖ ਪਤੀਆਏ ॥ ੨ ॥

ਵਜੰਤ੍ਰੀ = ਵਾਜਾ ਵਜਾਉਨ ਵਾਲਾ। ਕਥਤਾ = ਕਥਾ ਕਰਨ ਵਾਲਾ।
ਬਕਤਾ = ਬੋਲਨ ਵਾਲਾ। ਸੁਰਤਾਂ = ਸੁਨਨ ਵਾਲਾ। ਲਿਵ – ਸੁਰਤ ਲਾਉਨੀ।
ਅੰਗਾਂ = ਸਰੀਰਾਂ। ਪਤੀਆਇਆ – ਜਾਨਿਆ ਜਾਂਦਾ ਹੈ।

ਅਰਥ—(੧) ਜਿਸ ਤਰਾਂ ਵਾਜਾ ਵਜਾਉਣ ਵਾਲਾ ਆਪਣੇ ਹਥ ਵਿਚ ਵਾਜਾ ਲੈਕੇ ਸਾਰੇ ਰਾਗਾਂ ਨੂੰ ਵਜਾਉਂਦਾ ਹੈ। (੨) (ਵਜੰਤ੍ਰੀ) ਆਪੇ ਹੀ (ਰਾਗਾਂ) ਨੂੰ ਸੁਣ

ਮੁਣਕੇ ਮਗਨ ਹੁੰਦਾ ਹੈ ਤੇ ਆਪੇ ਹੀ ਗੁਨਾਂ ਨੂੰ ਗਾਉਂਦਾ ਹੈ। (੩) (ਵਾਜੇ ਦੇ) ਸ਼ਬਦ ਵਿਚ ਵਜੰਤਰੀ ਦੀ ਸੁਰਤਿ ਲੀਣ ਹੋ ਜਾਣ ਤੇ ਆਪੇ ਰੀਝਦਾ (ਪ੍ਰਸੰਨ ਹੁੰਦਾ) ਹੈ।(੪) (ਇਸ ਤਰਾਂ ਵਾਹਿਗੁਰੂ) ਕਥਾ ਕਰਨੇ ਵਾਲਾ ਹੋਕੇ ਬੋਲਦਾ ਹੈ ਤੇ ਆਪੇ ਹੀ ਸਰੋਤਾ (ਹੋਕੇ ਕਥਾ ਵਿਚ) ਸੁਰਤ ਨੂੰ ਲਾਉਂਦਾ ਹੈ। (੫) ਇਹ ਅਸਚਰਜ ਹੋ ਰਿਹਾ ਹੈ (ਕਿ ਉਸਦਾ) ਆਪਨਾ ਆਪ ਹੀ ਸਾਰੇ ਸਰੀਰਾਂ ਵਿਚ ਸਮਾਇਆ ਹੋਇਆ ਹੈ। (੬) ਗੁਰਾਂ ਦਵਾਰਾ ਇਹਪਤੀਆਇਆ' ਜਾਣਿਆ ਜਾਂਦਾ ਹੈ ਕਿ (ਉਹ ਵਾਹਿਗੁਰੂ ਸੰਸਾਰ ਵਿਚ) ਆਪੇ ਹੀ ਆਪ ਵਰਤਦਾ ਹੈ॥ ੨ ॥

ਭਾਵ–ਇਥੇ ਵਜੰਤਰੀ ਤੇ ਵਾਜੇ ਦਾ ਦ੍ਰਿਸ਼ਟਾਂਤ ਦੇਕੇ ਇਹ ਸਿਧ ਕੀਤਾ ਹੈ ਕਿ ਵਾਹਿਗੁਰੂ 'ਪੂਰਨ ਸਭ ਘਟਾ' ਵਿਚਹੈਤੇ ਉਸੇ ਦੀ ਜੋਤ ਹੀ ਸਭ ਕੁਝ ਕਰਦੀ ਹੈ ਅਰਥਾਤ ਸੰਸਾਰ ਵਿਚ ਸਾਰੇ ਉਸੇ ਦੇ ਕੌਤਕ ਹਨ।

## "ਆਪੇ ਰਸੀਆ ਆਪ ਰਸ ਆਪੇ ਰਾਵਣਹਾਰ"

**੧ ਆਪੇ ਭੁੱਖਾ ਹੋਇਕੈ ਆਪ ਜਾਇ ਰਸੋਈ।**
**੨ ਭੋਜਨ ਆਪ ਬਨਾਇਦਾ ਰਸ ਵਿਚ ਰਸ ਗੋਈ।**
**੩ ਆਪੇ ਖਾਇ ਸਲਾਹਕੈ ਹੋਇ ਤ੍ਰਿਪਤ ਸਮੋਈ।**
**੪ ਆਪੇ ਰਸੀਆ ਆਪ ਰਸ ਰਸ ਰਸਨਾ ਭੋਈ।**
**੫ ਦਾਤਾ ਭੁਗਤਾ ਆਪ ਹੈ ਸਰਬੰਗ ਸਮੋਈ।**
**੬ ਆਪੇ ਆਪ ਵਰਤਦਾ ਗੁਰਮੁਖ ਸੁਖ ਹੋਈ ॥ ੩ ॥**

ਗੋਈ = ਬਨਾਉਂਦਾ ਹੈ। ਸਮੋਈ = ਸਮਾਇਆ ਹੈ। ਰਸੀਆ – ਰਸਲੈਣ ਵਾਲਾ
ਰਸਨਾ = ਜੇਹਬਾ। ਸਰਬੰਗ = ਸਰੀਰਾਂ ਵਿਚ।

ਅਰਥ–(੧) ਆਪੇ ਹੀ ਭੁਖਾ ਹੁੰਦਾ ਤੇ ਆਪੇ ਹੀ ਰਸੋਈ ਵਿਚ ਜਾਂਦਾ ਹੈ। (੨) ਆਪੇ ਹੀ ਭੋਜਨ ਬਨਾਉਂਦਾ (ਹੈ ਤੇ ਆਪੇ ਹੀ) ਰਸਾਂ ਵਿਚ ਰਸ (ਰਸਤਵ) ਰੂਪ ਹੋ ਕੇ ਮਿਲਯਾ ਹੈ। (੩) ਆਪੇ (ਭੋਜਨ ਨੂੰ) ਖਾਕੇ ਸਲਾ ਹੁੰਦਾ (ਹੈ ਤੇ ਆਪੇ) ਤ੍ਰਿਪਤ (ਭੋਜਨ ਵਿਚ ਤ੍ਰਿਪਤ ਪਨਾ) ਹੋ ਕੇ ਸਮਾਇਆ ਹੋਯਾ ਹੈ। (੪) ਆਪੇ ਰਸਲੈਣਵਾਲਾ ਤੇਆਪੇਹੀਰਸ (ਤੇਆਪੇਹੀ)ਜੇਹਬਾਨੂੰਰਸਰੂਪਹੋਕੇ ਮਿਲਦਾ ਹੈ। (੫)ਦੇਨੇਵਾਲਾਭੀਆਪਤੇਭੋਗਨਵਾਲਾਭੀਆਪਹੋਕੇਸਾਰੇ ਸਰੀਰਾਂਵਿਚ ਸਮਾਇਆਹੋਯਾ ਹੈ। (੬) ਆਪੇ ਆਪ ਵਰਤਦਾ ਹੈ,(ਇਹ ਜਾਣ ਕੇ)ਗੁਰਮੁਖਾਂ ਨੂੰ ਸੁਖ ਹੁੰਦਾ ਹੈ॥੩॥

ਭਾ–ਇਸ ਵਿਚ ਰਸ ਤੇ ਰਸੀਆਂ ਦਾ ਦ੍ਰਿਸ਼ਟਾਂਤ ਦੇ ਕੇ ਇਹ ਸਿਧ ਕੀਤਾ ਹੈ ਕਿ "ਬਿਸਰਿ ਗਈ ਸਭ ਤਾਤ ਪਰਾਈ। ਜਬ ਤੇ ਸਾਧ ਸੰਗਤਿ ਮੁਹਿ ਪਾਈ"। ਅਤੇ ਇਸ ਪਦਵੀ ਨੂੰ ਪ੍ਰਾਪਤ ਹੋ ਕੇ ਗੁਰਮੁਖ ਨੂੰ ਸੁਖ ਹੁੰਦਾ ਹ।

## ਨੀਂਦਰ ਤੇ ਨੀਂਦ੍ਰਾਲੀਆਂ ਆਪ ਹੀ ਹੈ

੧ ਆਪੇ ਪਲੰਘ ਵਛਾਇਕੈ ਆਪ ਅੰਦਰ ਸਉਂਦਾ।
੨ ਸੁਪਨੇ ਅੰਦਰ ਜਾਇਕੈ ਦੇਸੰਤਰ ਭਉਂਦਾ।
੩ ਰੰਕ ਰਾਉ ਰਾਉ ਰੰਕ ਹੋਇ ਦੁਖ ਸੁਖ ਵਿਚ ਪਉਂਦਾ।
੪ ਤਤਾ ਸੀਅਰਾ ਹੋਇ ਜਲ ਆਵਟਣ ਖਉਂਦਾ।
੫ ਹਰਖ ਸੋਗ ਵਿਚ ਧਾਂਵਦਾ ਚਾਵਾਏ ਚਉਂਦਾ।
੬ ਆਪੇ ਆਪਵਰਤਦਾਗੁਰਮੁਖ ਸੁਖ ਰਉਂਦਾ ॥ ੪ ॥

ਆਵਟਨ = ਉਬਾਲਾ। ਚਵਾਏ = ਬੁਲਾਇਆ। ਰਉਂਦਾ = ਚਲਦਾ ਹੈ।

ਅਰਥ–(੧) ਆਪ ਹੀ ਮੰਜੇ ਨੂੰ ਵਿਛਾਕੇ ਆਪੇ ਉਸ ਉਪਰ ਸੌਂਦਾਹੈ। (੨) (ਆਪੇ ਹੀ) ਸੁਪਨੇ ਵਿਚ ਜਾ ਕੇ ਦੇਸਾਂਤਰਾਂ ਦੀ ਸੈਲ ਕਰਦਾ ਹੈ। (੩) ਕੰਗਾਲ ਤੋਂ ਰਾਜਾ ਹੋ ਕੇ ਸੁਖ ਵਿਚ (ਆਪੇ ਹੀ) ਪੈਂਦਾ (ਹੈ, ਤੇ ਆਪੇ) ਰਾਜੇ ਤੋਂ ਕੰਗਾਲ ਹੋ ਕੇ ਦੁਖ ਵਿਚ ਪੈਂਦਾ ਹੈ। (੪) ਆਪੇ ਠੰਢੇ ਜਲ ਤੋਂ ਤੱਤਾ ਹੋ ਕੇ ਉਬਾਲੇ ਸਹਾਰਦਾ ਹੈ। (੫) (ਆਪੇ ਹੀ) ਹਰਖ ਸੋਗ ਵਿਚ ਜਾਂਦਾ ਤੇ ਬੁਲਾਇਆ ਬੋਲਦਾ ਹੈ। (੬) (ਸਾਰੇ ਸੰਸਾਰ ਵਿਚ) ਆਪੇ ਹੀ ਆਪ ਵਰਤਦਾ ਹੈ ਗੁਰਮੁਖ (ਇਸ ਭੇਤ ਨੂੰ ਸਮਝ ਕੇ) ਸੁਖ ਵਿਚ ਚਲਨਾ ਕਰਦਾ ਹੈ ॥ ੪ ॥

ਭਾਵ–ਨੀਂਦਰ ਵਾਲੇ ਦਾ ਦ੍ਰਿਸ਼ਟਾਂਤ ਦੇਕੇ ਇਹਸਿਧਕੀਤਾ ਹੈ ਕਿ ਵਾਹਿਗੁਰੂ ਸਾਰੀ ਰਚਨਾ ਵਿਚਵਰਤ ਕੇ ਫਿਰਸਾਰਿਆਂ ਤੋਂ ਵੱਖਤੇ ਸਾਰਿਅਦਾ ਸਾਖੀ ਰੂਪ ਹੈ।

## ਅਧਿਕਾਰਤਾ ਦਾ ਫਲ

੧ ਸਮਸਰ ਵਰਸੈ ਸ੍ਵਾਂਤ ਬੂੰਦ ਜਿਉ ਸਭਨੀ ਥਾਈਂ।
੨ ਜਲ ਅੰਦਰ ਜਲ ਹੁਇ ਮਿਲੈ ਧਰਤੀ ਬਹੁ ਭਾਈ।
੩ ਕਿਰਖ ਬਿਰਖ ਰਸ ਕਸ ਘਣੇ ਫਲ ਫੁਲ ਸੁਹਾਈ।
੪ ਕੇਲੇ ਵਿਚ ਕਪੂਰ ਹੋਇ ਸੀਤਲ ਸੁਖਦਾਈ।
੫ ਮੋਤੀ ਹੋਵੈ ਸਿਪ ਮੁਹਿ ਬਹੁ ਮੋਲ ਮੁਲਾਈ।
੬ ਬਿਸੀਅਰ ਦੇ ਮੂੰਹਿ ਕਾਲ ਕੂਟ ਚਿਤਵੈ ਬੁਰਿਆਈ।
੭ ਆਪੇ ਆਪ ਵਰਤਦਾ ਸਤਿਸੰਗ ਸੁਭਾਈ ॥ ੫ ॥

ਕਿਰਖ = ਖੇਤੀ। ਘਣੇ = ਬਹੁਤੇ। ਮੁਲਾਈ = ਦਿਵਾਉਂਦੀਹੈ। ਬਿਸੀਅਰ = ਸੱਪ।

ਅਰਥ—(੧) ਜਿਸ ਤਰਾਂ ਸਭ ਜਗਾ ਤੋਂ ਸ੍ਵਾਂਤੀ ਬੂਦ ਇਕੋ ਜੇਹੀ ਵਰਸਦੀ ਹੈ। (੨) ਪਾਣੀ ਵਿਚ ਪਾਣੀ ਰੂਪ ਹੋ ਜਾਂਦੀ ਤੇ ਧਰਤੀ ਵਿਚਬਹੁਤ ਭਾਂਤਾਂਦੀ ਹੋਜਾਂਦੀ ਹੈ। (੩) ਖੇਤੀਆਂ (ਤੇ) ਬ੍ਰਿਖ ਵਿਚ ਬਹੁਤੇ ਰਸ ਕਸ (ਰੂਪ ਹੁੰਦੀ ਤੇ) ਫਲਾਂ ਵਿਚ ਸੁਆਦ ਰੂਪ ਤੇ ਫੁਲਾਂ ਵਿਚ ਸੁਗੰਧੀ ਰੂਪ ਸੋਭਦੀ ਹੈ। (੪) ਕੇਲੇ ਵਿਚ ਕਪੂਰ ਹੋ ਕੇ ਠੰਡੀ ਤੇ ਸੁਖ ਦੇਣ ਵਾਲੀ ਹੋ ਜਾਂਦੀ ਹੈ। (੫) ਸਿੱਪਦੇ ਮੂੰਹਮੋਤੀ ਰੂਪ ਹੋਕੇ ਬਹੁਤਾ ਮੁਲ ਮਿਲਾਉਂਦੀ (ਦੁਆਉਂਦੀ) ਹੈ। (੬) ਸੱਪ ਦੇ ਮੂੰਹਵਿਚ ਜ਼ਹਿਰ(ਰੂਪ ਹੋ ਜਾਂਦੀ ਹੈ ਤੇ ਸੱਪ ਸਭ ਦੀ) ਬੁਰਿਆਈ ਹੀ ਚਿਤਵਦਾ ਹੈ। (੭)(ਇਸੇਤਰਾਂ ਸਾਰਿਆਂ ਵਿਚ) ਆਪੇ ਆਪ ਵਰਤਦਾ ਹੈ ਤੇ ਸਤਿਸੰਗ ਵਿਚ ਸੋਭਾ ਪਾਉਂਦਾ ਹੈ ॥ ੫ ॥

ਭਾਵ—ਇਸ ਵਿਚ ਸ੍ਵਾਂਤੀ ਬੂੰਦ ਦਾ ਦ੍ਰਿਸ਼ਟਾਂਤ ਦੇ ਕੇ ਇਹ ਸਿਧ ਕੀਤਾ ਹੈ ਕਿ ਵਾਹਿਗੁਰੂ ਸਾਰੀਆਂ ਜਗਾਂ ਤੇ ਪੂਰਨ ਹੈ ਪਰ ਪੂਰਬਲੇ ਕਰਮਾਂ ਰੂਪ ਜੈਸੀ ਜਿਸ ਦੀ ਅਧਿਕਾਰਤਾ ਹੈ ਤੈਸਾ ਹੀ ਤਿਸ ਨੂੰ ਫਲ ਹੈ।

## "ਸੰਗਤ ਕੇ ਫਲ ਬਹੁ ਅਧਿਕਾਈ"

੧ ਸੋਈ ਤਾਬਾ ਰੰਗ ਸੰਗ ਜਿਉ ਕੈਹਾ ਹੋਈ।
੨ ਸੋਈ ਤਾਂਬਾ ਜਿਸਤ ਮਿਲ ਪਿਤਲ ਅਵਿਲੋਈ।
੩ ਸੋਈ ਸ਼ੀਸ਼ੇ ਸੰਗਤੀ ਭੰਗਾਰ ਭਲੋਈ।
੪ ਤਾਂਬਾ ਪਾਰਸ ਪਰਸਿਆ ਹੋਇ ਕੰਚਨ ਸੋਈ।
੫ ਸੋਈ ਤਾਂਬਾ ਭਸਮ ਹੋਇ ਅਉਖਧ ਕਰ ਭੋਈ।
੬ ਆਪੇ ਆਪ ਵਰਤਦਾ ਸੰਗਤ ਗੁਨ ਗੋਈ ॥ ੬ ॥

ਅਵਿਲੋਈ = ਦਿਸਦਾ ਹੈ। ਸ਼ੀਸ਼ੀ ਸ਼ੀਸ਼ੇ = ਸਿਕਾ। ਭੋਈ = ਕਹੀ ਜਾਂਦੀ ਹੈ।

ਅਰਥ—(੧) ਓਹੀ ਤਾਂਬਾ 'ਰੰਗ' ਕਲੀ ਦੀ ਸੰਗਤ ਕਰਕੇ ਕੈਂਹ ਹੋ ਜਾਂਦਾ ਹੈ। (੨) ਓਹੀ ਤਾਂਬਾ ਜਿਸਤ ਨਾਲ ਮਿਲਕੇ ਪਿਤਲ ਰੂਪ ਦਿਸਦਾ ਹੈ। (੩) ਓਹੀ ਤਾਂਬਾ ਸਿੱਕੇ ਦੀ ਸੰਗਤ ਕਰਕੇ ਭਲਾ ਭਰਥ ਹੋ ਜਾਂਦਾ ਹੈ। (੪) ਸੋਈ ਤਾਂਬਾ ਪਾਰਸ ਨੂੰ ਪਰਸਨੇ ਕਰਕੇ ਸੋਨਾ ਰੂਪ ਹੋ ਜਾਂਦਾ ਹੈ। (੫) ਉਸੇ ਤਾਂਬੇ ਨੂੰ ਫੂਕਿਆ ਜਾਵੇ (ਤਾਂ ਤਮੇਸਰ ਨਾਮ) ਕਰਕੇ ਦਆਈ ਕਹੀ ਜਾਂਦੀ ਹੈ। (੬)(ਸਾਰੇ ਸੰਸਾਰਵਿਚ) ਆਪੇ ਹੀ ਆਪ ਵਰਤਦਾ ਹੈ ਪਰ ਸੰਗਤ ਦੇ ਗੁਣ ਮਿਲਦੇ ਹਨ ॥ ੬ ॥

ਭਾਵ—ਤਾਂਬੇ ਦਾ ਦ੍ਰਿਸ਼ਟਾਂਤ ਦੇਕੇ ਇਹ ਸਿਧ ਕੀਤਾ ਹੈ ਕਿ ਭਾਵੇਂ ਸਾਰਿਆਂ ਜੀਵਾਂ ਵਿਚ ਉਸੇ ਦੀ ਜੋਤ ਹੈ ਪਰ ਸੰਗਤ ਦਾ ਗੁਣ ਮਿਲਦਾਹੈ ਤੇ ਸੰਗਤ ਦਾ ਨਿਰਣਾ ਇਸਤੋਂ ਪਿਛਲੀ ਪਉੜੀ ਵਿਚ ਕੀਤਾ ਸੀ, ਇਥੇ ਕੇਵਲ ਸੰਗਤਦੇ ਮਿਲਾਪ ਦੇ ਫਲ ਵਖੋ ਵਖਰੇ ਕੀਤੇ ਹਨ।

## ਜੀਵ ਬਿਵਸਥਾ ਤੇ ਜਲ ਦਾ ਦ੍ਰਿਸ਼ਟਾਂਤ

੧ ਪਾਣੀ ਕਾਲੇ ਰੰਗ ਵਿਚ ਜਿਉ ਕਾਲਾ ਦਿੱਸੈ।
੨ ਰੱਤਾ ਰੱਤੇ ਰੰਗ ਵਿਚ ਮਿਲ ਮੇਲ ਸਲਿੱਸੈ।
੩ ਪੀਲੇ ਪੀਲਾ ਹੁਇ ਮਿਲੈ ਹਿਤ ਜੇ ਹੀ ਵਿੱਸੈ।
੪ ਸਾਵਾ ਸਾਵੇ ਰੰਗ ਮਿਲ ਸਭ ਰੰਗ ਸਰਿੱਸੈ।
੫ ਤੱਤਾ ਠੰਡਾ ਹੋਇਕੈ ਹਿਤ ਜਿਸੈ ਤਿੱਸੈ।
੬ ਆਪੇ ਆਪ ਵਰਤਦਾ ਗੁਰਮੁਖ ਸੁਖ ਜਿੱਸੈ॥ ੭॥

ਸਲਿੱਸੈ = ਸਮਾਨ, ਵਰਗਾ। ਹਿਤੁ = ਕਾਰਣ। ਸਰਿੱਸੈ = ਵਰਗਾ, ਸਮਾਨ।

ਅਰਥ-(੧) ਜਿਸ ਤਰਾਂ ਪਾਣੀ ਕਾਲੇ ਰੰਗ ਵਿਚ ਕਾਲਾ ਦਿਸਦਾ ਹੈ। (੨) ਲਾਲ ਰੰਗ ਦੇ ਮਿਲਾਪ ਵਿਚ ਮੇਲੀ ਰੰਗ (ਦੇ ਸਮਾਨ) ਲਾਲ ਹੋ ਜਾਂਦਾ ਹੈ। (੩) ਪੀਲੇ ਰੰਗ ਨਾਲ ਪੀਲਾ ਹੋ ਜਾਂਦਾ ਹੈ। (ਕਿਉਂਕਿ) ਜੇਹਾ ਹੇਤੁ (ਕਾਰਣ ਹੋਵੇ ਤੈਸਾ ਹੀ ਕਾਰਜ ਹੁੰਦਾ ਹੈ)। (੪) ਸਾਵੇ ਰੰਗ ਵਿਚ ਮਿਲ ਕੇ ਸਾਵਾ ਹੁੰਦਾ ਹੈ (ਭਾਵ ਕੀ? ਪਾਣੀ) ਸਾਰੇ ਰੰਗਾਂ ਦੇ ਸਮਾਨ ਹੋ ਕੇ ਵਰਤਦਾ ਹੈ (੫) ਤੱਤਾ (ਅਗਨੀ ਦੇ ਮਿਲਾਪ ਵਿਚ ਤੱਤਾ ਤੇ ਠੰਡਾ, ਜੈਸਾ ਕਾਰਨ ਹੋਵੇ ਤੈਸਾ (ਕਾਰਯ ਪੈਦਾ ਹੋਣਾ ਹੈ)। (੬) ਆਪੇ ਹੀ ਆਪ ਵਰਤਦਾ ਹੈ (ਪਰ) ਜਿਸ ਨੂੰ ਮੁਖ ਗੁਰੂ (ਨਾਨਕ ਦੇਵ ਜੀ ਦੀ ਪਰਾਪਤੀ ਹੋਈ ਹੈ ਤਿਸੇ ਨੂੰ) ਸੁਖ ਹੈ॥ ੭॥

ਭਾਵ-ਜਲ ਦਾ ਦ੍ਰਿਸ਼ਟਾਂਤ ਦੇ ਕੇ ਜੀਵ ਪਰਕਿਰਤੀ ਦਾ ਨਿਰਣਾ ਕੀਤਾ ਹੈ ਕਿ ਜੀਵ ਦੀ ਪਰਕਿਰਤੀ ਸਫਟਕ ਮਣੀ ਅਥਵਾ ਜਲ ਵਾਂਗੂੰ ਨਿਰਮਲ ਹੈ ਤੇ ਨਿਰਮਲਤਾ ਕਰਕੇ ਹੀ ਇਸ ਨੂੰ ਜੈਸਾ ਕਾਰਣ ਬਣਦਾ ਹੈ ਤੈਸਾ ਹੀ ਵਿਹਕਾਰਯ ਪੈਦਾ ਕਰਦਾ ਹੈ। ਜਲ ਵਿਚ ਰੰਗ ਕਾਰਣ ਹਨ ਤੇ ਜਲ ਦਾ ਰੰਗ ਬਦਲ ਜਾਣਾ ਕਾਰਯ ਹੈ।

## ਦੀਵੇ ਦੇ ਦ੍ਰਿਸ਼ਟਾਂਤ ਤੋਂ ਊਚ ਨੀਚਤਾ ਦਾ ਅਭਾਵ

੧ ਦੀਵੇ ਬਲੈ ਬੈਸੰਤਰਹੁ ਚਾਨਣ ਆਨ੍ਹੇਰੇ।
੨ ਦੀਪਕ ਵਿਚਹੁ ਮੱਸ ਹੋਇ ਕੰਮ ਆਇ ਲਿਖੇਰੇ।
੩ ਕੱਜਲ ਹੋਵੈ ਕਾਮਨੀ ਸੰਗ ਭਲੇ ਭਲੇਰੇ।
੪ ਮਸਵਾਣੀ ਹਰਿ ਜਸ ਲਿਖੇ ਦਫਤਰ ਅਗਲੇਰੇ।
੫ ਆਪੇ ਆਪ ਵਰਤਦਾ ਗੁਰਮੁਖ ਚੌਫੇਰੇ॥ ੮॥

ਅਰਥ-(੧) ਅੱਗ ਤੋਂ ਦੀਵਾ ਬਲਕੇ ਅੰਧੇਰ ਵਿਚ ਚਾਨਣ ਕਰਦਾ ਹੈ। (੨) ਦੀਵੇ ਵਿਚੋਂ ਸ਼ਿਆਹੀ ਪੈਦਾ ਹੋਕੇ ਲਿਖਾਰੀਆਂ ਦੇ ਕੰਮ ਆਉਂਦੀ ਹੈ। (੩) (ਸੋਈ

ਦੀਵੇ ਤੋਂ ਪੈਦਾ ਹੋਈ ਸ਼ਾਹੀ) ਇਸਤੀਆਂ ਲਈ ਕੱਜਲ† ਹੋ ਜਾਂਦੀ ਹੈ,(ਤੇ) ਭਲਿਆਂ ਦੀ ਸੰਗਤ ਵਿਚ ਭਲਾ ਤੇ ਬੁਰਿਆਂ ਦੀ ਸੰਗਤ ਵਿਚ ਬੁਰਾ ਕਰਦੀ ਹੈ। (੪) ਭਾਵ ਭਗਤ ਜਨਾਂ ਪਾਸ ਉਹ ਸ਼ਾਹੀ ਦਵਾਤ ਵਿਚ ਪੈ ਕੇ ਹਰਿ ਜਸਲਿਖਦੀ (ਹੈ ਤੇ ਮੁਨਸ਼ੀ ਲੋਕ) ਦਫਤਰਾਂ ਵਿਚ ਬਹੁਤੇ (ਵਿਹਾਰ ਸਿਧੀ ਜਾਂ ਦੰਡ ਸਿਧੀ ਲਿਖਦੇ ਹਨ) (੫) ਗੁਰਮੁਖ ਇਹ ਜਾਨਦੇ ਹਨ ਕਿ ਚਾਰ) ਦੁਫੇਰੇ ਆਪੇ ਹੀ ਆਪ ਵਰਤਦਾ ਹੈ॥ ੮॥

ਭਾਵ—ਇਥੇ ਦੀਵੇ ਦਾ ਦ੍ਰਿਸ਼ਟਾਂਤ ਦੇ ਕੇ ਇਹ ਸਿਧ ਕੀਤਾਹੈ ਕਿ ਜਿਸ ਤਰਾਂ ਇਕ ਦੀਵੇ ਤੋਂ ਪੈਦਾ ਹੋਈ ਸਿਆਹੀ ਅਨੇਕਾਂ ਰੰਗਾਂ ਵਿਚ ਪਰਵਿਰਤ ਹੁੰਦੀਹੈ ਤੇਉਸ ਨੂੰ ਕੋਈ ਖਜੋਭ ਨਹੀਂ ਇਸੇ ਤਰਾਂ ਸਾਰਆਿਂ ਉਚੀਆਂ ਨੀਵੀਆਂ ਵਸਤੂਆਂ ਵਿਚ ਵਾਹਿਗੁਰੂ ਵਰਤਦਾ ਹੈ ਤੇ ਉਸ ਨੂੰ ਊਚ ਨੀਚਤਾ ਦਾ ਕੋਈ ਲੇਪ ਨਹੀਂ।

## ਇਕ ਅਨੇਕ ਹੋ ਰਿਹਾ ਹੈ

੧ ਬਿਰਖ ਹੋਵੈ ਬੀਉ ਬੀਜੀਐ ਕਰਦਾ ਪਾਸਾਰਾ।
੨ ਜੜ ਅੰਦਰ ਪੇਡ ਬਾਹਰਾ ਬਹੁ ਟਾਲ ਬਿਥਾਰਾ।
੩ ਪਤ ਫੁੱਲ ਫਲ ਫਲੀ ਦਾ ਰਸ ਰੰਗ ਸਵਾਰਾ।
੪ ਵਾਸ ਨਿਵਾਸ ਉਲਾਸ ਕਰ ਹੋਇ ਵਡ ਪਰਵਾਰਾ।
੫ ਫਲ ਵਿਚ ਸਜੀਉ ਹੋਇ ਫਲ ਫਲੇ ਹਜ਼ਾਰਾ।
੬ ਆਪੇ ਆਪ ਵਰਤਦਾ ਗੁਰਮੁਖ ਨਿਸਤਾਰਾ॥ ੯॥

ਉਲਾਸ = ਅਨੰਦ ਖੁਸ਼ੀ। ਸੰਜੀਉ = ਪੈਦਾ ਹੋਕੇ, ਉਗਕੇ।

ਅਰਥ (੧) ਇਕ ਬੀਜ ਬੀਜੀਏ ਤਾਂ ਬੀਜ ਬਿਰਛ ਦਾ ਪਸਾਰਾ ਕਰਦਾਹੈ। (੨) ਜੜ੍ਹ ਪ੍ਰਿਥਵੀ ਅੰਦਰ, ਮੁਢ ਬਾਹਰ ਤੇ ਬਹੁਤ ਟਾਹਨਾਂ ਦਾ ਬਿਸਥਾਰ ਹੁੰਦਾ ਹੈ। (੩) ਪੱਤ੍ਰ ਤੇ ਫਲਾਂ ਨਾਲ ਫਲੀਦਾ (ਤੇ ਫਲਾਂ ਵਿਚ) ਰੰਗ ਤੇ ਰਸ ਸਵਾਇਆ ਹੋਯਾ ਹੁੰਦਾ ਹੈ। (੪) ਉਨ੍ਹਾਂ (ਫਲ ਫੁਲਾਂ) ਵਿਚ ਵਾਸ਼ਨਾਂ ਦੇ ਅਨੰਦ ਦਾ ਨਿਵਾਸ ਕਰਕੇ ਵਡੇ ਪਰਵਾਰ ਵਾਲਾ ਹੁੰਦਾ ਹੈ। (੫) ਫਲ ਵਿਚ ਬੀਜ ਪੈਦਾ ਹੋ ਕੇ (ਇਕੋ) ਫਲ ਤੋਂ ਹਜ਼ਾਰਾਂ ਫਲ ਦੇ ਪੈਦਾ ਕਰਨ ਵਾਲਾ ਹੋ ਜਾਂਦਾ ਹੈ। (੬) (ਭਾਵੇਂ) ਆਪਣੇ ਆਪ ਵਰਤਦਾ (ਹੈ ਪਰ) ਗੁਰਾਂਦਵਾਰਾ ਨਿਸਤਾਰਾ (ਕਰਦਾ ਹੈ) ॥੯॥

ਭਾਵ—ਇਸ ਪਉੜੀ ਵਿਚ "ਤੂੰ ਪੇਡ ਸਾਖ ਤੇਰੀ ਫੂਲੀ। ਤੂੰ ਸੂਖਮ ਹੋਇਆ ਅਸਥੂਲੀ" ਵਾਕ ਦਾ ਹੀ ਨਿਰਣਾ ਕੀਤਾ ਹੈ ਕਿ ਜਿਸ ਤਰਾਂ ਇਕ ਬੀਜ ਤੋਂ ਅਨੇਕਾਂ ਵਸਤੂ ਵਖੋ ਵਖਰੇ ਰੂਪ ਤੇ ਗੁਣਾਂ ਵਾਲੀਆਂ ਪੈਦਾ ਹੁੰਦੀਆਂ ਹਨ,ਇਸੇ ਤਰਾਂਹੀ ਇਕ

†ਇਸਤ੍ਰੀਆਂ ਦੀਵੇ ਦੀ ਲਾਟ ਤੋਂ ਸੁਰਮਚੂ (ਸਲਾਈ) ਨੂੰ ਕਾਲਾ ਕਰਕੇ ਅੱਖਾਂ ਵਿਚ ਪਾਉਂਦੀਆਂ ਹਨ ਉਸ ਨੂੰ ਕੱਜਲ ਕਿਹਾ ਜਾਂਦਾ ਹੈ।

ਤੋਂ ਬਹੁ ਰੰਗੀ ਦੁਨੀਆਂ ਦੀ ਉਤਪਤੀ ਹੋਈ ਹੈ ॥

## ਅਨੇਕਾਂ ਵਿਚ ਵਿਆਪਕ ਹੈ

੧ ਹੋਵੈ ਸੂਤ ਕਪਾਹ ਦਾ ਕਰ ਤਾਣਾ ਵਾਣਾ।
੨ ਸੂਤਹੁ ਕਪੜ ਜਾਣੀਐ ਆਖਾਣ ਵਖਾਣਾ।
੩ ਚਉਸੀ ਤੇ ਚਉਤਾਰ ਹੋਇ ਗੰਗਾ ਜਲ ਜਾਣਾ।
੪ ਖਾਸਾ ਮਲਮਲ ਸਿਰੀਸਾਫ ਤਨਸੁਖ ਮਨਭਾਣਾ।
੫ ਪਗ ਦੁਪਟਾ ਚੋਲਣਾ ਪਤਕਾ ਪਰਵਾਣਾ।
੬ ਆਪੇ ਆਪ ਵਰਤਦਾ ਗੁਰਮੁਖ ਰੰਗ ਮਾਣਾ ॥ ੧੦ ॥

ਅਖਾਂਣ = ਨਾਮ। ਰੰਗ = ਪ੍ਰੇਮ।

ਅਰਥ-(੧) ਕਪਾਹ ਤੋਂ ਸੂਤਰ ਹੁੰਦਾ ਹੈ (ਅਤੇ ਸੂਤ ਦਾ ਫਿਰ) ਤਾਣਾ ਪੇਟਾ ਕਰ ਦੇਈਦਾ ਹੈ। (੨) ਸੂਤਰ ਤੋਂ ਕਪੜਾ ਉਣੀਦਾ ਤੇ (ਉਸ ਦੇ ਕਈ) ਨਾਮ ਕਹੇ ਜਾਂਦੇ ਹਨ। (੩) ਯਥਾঃ-ਚਹੁੰਤਾਰਾਂ ਕਰਕੇ ਚਉਸੀ ਗੰਗਾਜਲੀ (ਨਾਮ ਭੀ)ਜਾਣੀਦਾ ਹੈ। (੪) ਖਾਸਾ, ਮਲਮਲ ਸਿਰੀਸਾਫ, ਤਨ ਨੂੰ ਸੁਖ (ਦੇਂਦਾ ਤੇ) ਮਨ ਨੂੰ ਭਾਉਂਦਾ ਹੈ। (੫) ਪੱਗ, ਦੁਪੱਟਾ, ਚੋਲਾ, ਪਟਕਾ (ਇਤ ਆਦਿਕ ਨਾਮ) ਪ੍ਰਵਾਣ ਪੈਂਦੇ ਹਨ। (੬) ਆਪੇ ਹੀ ਆਪ ਵਰਤਦਾ ਹੈ, ਗੁਰਮੁਖ ਉਸ ਦੇ ਪ੍ਰੇਮ ਨੂੰ ਮਾਣਦੇ ਹਨ ॥੧੦॥

ਭਾਵ-ਜਿਸ ਤਰਾਂ ਕਪੜੇ ਵਿਚ ਧੋਂਤ ਘਟਿਤ ਰੰਜਿਤ ਭੇਦ ਕਰਕੇ ਚਾਰ ਬਿਵਸਥਾ ਦੇਖੀਦੀਆਂ ਹਨ, ਇਸੇ ਤਰਾਂ ਪ੍ਰਮਾਤਮਾਂ ਦੇ ਚਿਤ, ਅੰਤਰਜਾਮੀ ਸੂਤ੍ਰਾਤਮਾਂ ਤੇ ਵਿਰਾਟ ਭੇਦ ਕਰਕੇ ਚਾਰ ਬਿਵਸਥਾ ਹਨ। ਯਥਾ-ਦੂਬਜ ਦੇ ਸਬੰਧ ਰਹਿਤ ਕਪੜਾ ਧੋਂਤ, ਦੂਬਯ ਸਬੰਧੀ ਕਪੜਾ ਘਟਿਤ, ਜਿਸ ਕਪੜੇ ਵਿਚ ਮਖੀਆਂ ਦੇ ਅਕਾਰ ਬਣੇ ਹੋਣ ਸੋ ਲਾਂਛਤ, ਤੇ ਬਹੁਤੇ ਰੰਗਾਂ ਵਸਿਸ਼ਟ ਕਪੜਾ ਰੰਜਿਤ ਇਸੇ ਤਰਾਂ ਮਾਯਾ ਰਹਿਤ ਚੇਤਨ ਚਿਤ, ਮਾਜਾ ਸੰਜੁਗਤਿ ਅੰਤਰਜਾਮੀ, ਅਪੰਚੀ ਕ੍ਰਿਤ ਸਮਸਟੀ ਸੂਖਮ ਸਰੀਰ ਦੇ ਸੰਯੁਕਤ ਸੂਤ੍ਰਾਤਮਾ ਅਤੇ ਪੰਚੀਕ੍ਰਿਤ ਭੂਤ ਕਾਰਜ ਸਪਸਟੀ ਸਥੂਲ ਸਰੀਰਾਂ ਦੀ ਉਪਾਧੀਵਾਨ ਵੈਰਾਟ ਕਹੀਦਾ ਹੈ ਤੇ ਜੇਕਰ ਇਹ ਸੰਪੂਰਨ ਉਪਾਧੀਆਂ ਨਸ਼ਟ ਹੋ ਜਾਣ ਫਿਰ ਉਹ ਚਿਤ ਹੈ ਤੇ ਇਨਾਂ ਦੇ ਸਬੰਧ ਵਿਚ ਭੀ ਨਿਰਲੇਪ ਤੇ ਨਿਰਵਿਕਾਰ ਹੈ।

## ਉਪ੍ਰੋਕਤ ਬਿਵਸਥਾ ਤੇ ਦ੍ਰਿਸ਼ਟਾਂਤ

੧ ਸੁਨਿਆਰਾ ਸੁਇਨਾ ਘੜੈ ਗਹਿਣੇ ਸਾਵਾਰੇ।
੨ ਪਿੱਪਲ ਵਤਰੇ ਵਾਲੀਆਂ ਤਾਨਉੜੇ ਤਾਰੇ।

੩ ਵੇਸਰ ਨਥ ਵਖਾਣੀਐ ਕੰਠ ਮਾਲਾ ਧਾਰੇ।
੪ ਟੀਕਤ ਮਣੀਆ ਮੋਤਿਸਰ ਗਜਰੇ ਪਾਸਾਰੇ।
੫ ਦੁਰ ਬੁਹੱਟਾ ਗੋਲ ਛਾਪ ਕਰ ਬਹੁ ਪਰਕਾਰੇ।
੬ ਆਪੇ ਆਪ ਵਰਤਦਾ ਗੁਰਮੁਖ ਵੀਚਾਰੇ॥ ੧੧ ॥

ਤਨੌੜੇ = ਵੇੜ੍ਹ। ਤਾਰੇ = ਸਤਾਰੇ। ਵੇਸਰ = ਬਲਾਕ। ਕੰਠਮਾਲ = ਮਾਲਾਕੈਂਠਾ। ਗਜਰੇ = ਗੋਖੜੂ। ਪਸਾਰਦਾ = ਬਨਾਉਂਦਾ ਹੈ। ਦੁਰ = ਬੀਰਬਲੀਆਂ।

ਅਰਥ-(੧) ਸੁਨਿਆਰਾ ਸੋਨੇ ਨੂੰ ਘੜ ਕੇ ਗਹਿਣੇ ਬਨਾਉਂਦਾ ਹੈ। (੨) ਯਥਾ ਪਿਪਲਵੱਤ੍ਰੇ, ਮੁਰਕੀਆਂ,ਵੇੜ੍ਹ ਤੇ ਸਤਾਰੇ। (੩) ਬੁਲਾਕ,ਨੱਥ,(ਆਦਿਕ ਗਹਿਣੇ) ਕਹੀਦੇ ਹਨ ਅਤੇ ਕੈਂਠਾ ਬਨਾਉਂਦਾ ਹੈ। (੪) ਟਿਕਾ, ਮਣਕੇ, ਮੋਤਿਸਰ [ਮਾਲਾ ਆਦਿਕ ਜ਼ੰਜੀਰੀਆਂ] ਗੋਖੜੂ ਬਨਾਉਂਦਾ ਹੈ। (੫) ਬੀਰਬਲੀਆਂ [ਨੱਤੀਆਂ] ਬੁਹਟੇ [ਬਾਹੀਆਂ ਦੀਆਂ ਅਰਕਾਂ ਤੇ ਪੈਂਦੇ ਹਨ] ਗੋਲ। ਛੱਲੇ, ਛਾਪਾਂ [ਮੁੰਦਰੀਆਂ] ਆਦਿਕ ਬਹੁ ਪ੍ਰਕਾਰ ਦੇ ਬਨਾਉਂਦਾ ਹੈ। (੬) ਗੁਰਮੁਖਾਂ ਨੇ ਵਿਚਾਰਿਆ ਹੈ ਕਿ ਆਪੇ ਹੀ ਆਪ ਵਰਤਦਾ ਹੈ॥ ੧੧ ॥

ਭਾਵ-ਜਿਸ ਤਰਾਂ ਗਹਿਣਿਆ ਵਿਚ ਇਕੋ ਹੀ ਸੋਨਾ ਹੈ ਤੇ ਕੇਵਲ ਉਪਾਧ ਭੇਦ ਕਰਕੇ ਵਖੋ ਵਖ ਭਾਸਦਾ ਹੈ, ਇਸੇ ਤਰਾਂ ਸੰਪੂਰਣ ਵਸਤੂਆਂ ਵਿਚ ਵਾਹਿਗੁਰੂ ਵਿਆਪਕ ਹੈ ਤੇ ਉਪਾਧੀ ਭੇਦ ਕਰਕੇ ਪ੍ਰਤੀਤੀ ਨਹੀਂ ਹੁੰਦੀ ਕੇਵਲ ਗੁਰਮੁਖਾਂ ਨੇ ਉਪਾਧੀ ਦਾ ਛੇਦਨ ਕਰਕੇ ਉਸ ਦੇ ਰੂਪ ਨੂੰ ਜਾਣਿਆ ਹੈ।

## ਸਭ ਜਗ੍ਹਾਂ ਤੇ ਵਿਆਪਕ ਹੈ

੧ ਗੰਨਾ ਕੋਹਲੂ ਪੀੜੀਐ ਰਸ ਦੇ ਦਰਹਾਲਾ।
੨ ਕੋਈ ਕਰੇ ਗੁੜ ਭੇਲੀਆ ਕੋ ਸੱਕਰ ਵਾਲਾ।
੩ ਕੋਈ ਖੰਡ ਸਵਾਰਦਾ ਮਖਣ ਮਾਸਾਲਾ।
੪ ਹੋਵੈ ਮਿਸਰੀ ਕਲੀ ਕੰਦ ਮਿਠਿਆਈ ਢਾਲਾ।
੫ ਖਾਵੈ ਰਾਜਾ ਰੰਕ ਕਰ ਰਸ ਭੋਗ ਸੁਖਾਲਾ।
੬ ਆਪੇ ਆਪ ਵਰਤਦਾ ਗੁਰਮੁਖ ਸੁਖਾਲਾ॥ ੧੨ ॥

ਦਰਹਾਲਾ = ਛੇਤੀ। ਢਾਲਾ = ਤਰਾਂ। ਰੰਕ = ਗਰੀਬ, ਕੰਗਾਲ।

ਅਰਥ-(੧) ਗੰਨੇ ਨੂੰ ਕੋਹਲੂ ਵਿਚ ਪੀੜ੍ਹੀਏ ਤਾਂ ਛੇਤੀ ਨਾਲ ਰਹੁ ਦਿੰਦਾ ਹੈ। (੨) ਕੋਈ (ਪੁਰਸ਼ ਰਹੁ ਨੂੰ) ਕਾਹੜਕੇ ਗੁੜ ਦੀਆਂ ਭੇਲੀਆਂ (ਰੋੜੀਆਂ) ਬਨਾਉਂਦਾ

(ਹੈ, ਤੇ) ਕੋਈ (ਰਹੁ ਨੂੰ ਕਾਹੜਕੇ) ਸ਼ਕਰ ਬਨਾਉਣ ਵਾਲੀ (ਕਰ ਲੈਂਦਾ ਹੈ)। (੩) ਕੋਈ (ਪੁਰਸ਼) ਖੰਡ ਬਨਾਉਂਦਾ (ਤੇ ਕੋਈ) ਮਿਸਾਲੇ ਪਾਕੇ ਮਖਾਣੇ (ਬਨਾਉਂਦਾ ਹੈ) (੪) (ਖੰਡ ਤੋਂ) ਮਿਸ਼ਰੀ ਕਲੀਕੰਦ (ਆਦਿਕ) ਮਿਠਾਈ ਦੀ ਤਰਾਂ ਹੁੰਦਾ ਹੈ। (੫) (ਉਸ ਮਿਠੇ ਨੂੰ) ਰਾਜਾ ਤੇ ਕੰਗਾਲ ਰਸ(ਦਾਇਕ) ਸੁਖਾਂ ਦਾ ਘਰ ਭੋਗ (ਜਾਨ) ਕਰਕੇ ਖਾਂਦੇ ਹਨ। (੬) ਆਪੇ ਹੀ ਆਪ ਵਰਤਦਾ ਹੈ (ਇਸ ਤਰਾਂ ਜਾਣਕੇ) ਗੁਰਮੁਖ ਸੁਖਾਂ ਦਾ ਘਰ ਹੋ ਰਹੇ ਹਨ ॥ ੧੨ ॥

ਭਾਵ—ਇਸ ਪਉੜੀ ਵਿਚ ਗੰਨੇ ਦੇ ਰਸ ਦਾ ਦ੍ਰਿਸ਼ਟਾਂਤ ਦੇਕੇ ਇਹ ਸਿਧ ਕੀਤਾ ਹੈ ਕਿ ਜਿਸ ਤਰਾਂ ਸਾਰੀਆਂ ਮਠਿਆਈਆਂ, ਮਿਸ਼ਰੀ ਸ਼ੱਕਰ, ਗੁੜ ਆਦਿਕਾਂ ਵਿਚ ਗੰਨੇ ਦਾ ਰਸ ਵਿਆਪਕ ਹੈ ਇਸੇ ਤਰਾਂ ਸਭਜਗਾਂ ਤੇ ਵਾਹਿਗੁਰੂ ਵਿਆਪਕਹੈ।

## ਬਹੁ ਰੰਗਾਂ ਵਿਚ ਭੀ ਇਕੋ ਹੀ ਹੈ

੧ ਗਾਈ ਰੰਗ ਬਰੰਗ ਬਹੁ ਦੁਧ ਉੱਜਲ ਵਰਣਾ।
੨ ਦੁਧਹੁ ਦਹੀ ਜਮਾਈਐ ਕਰ ਨਿਹਚਲ ਧਰਣਾ।
੩ ਦਹੀ ਵਿਲੋਇ ਅਲੋਈਐ ਛਾਹਿ ਮਖਣ ਤਰਣਾ।
੪ ਮਖਣ ਤਾਇ ਅਉਟਾਇਕੈ ਘਿਉ ਨਿਰਮਲ ਕਰਣਾ।
੫ ਹੋਮ ਜਗ ਨਈਵੇਦ ਕਰ ਸਭ ਕਾਰਜ ਸਰਣਾ।
੬ ਆਪੇ ਆਪ ਵਰਤਦਾ ਗੁਰਮੁਖ ਹੋਇ ਜਰਣਾ॥ ੧੩ ॥

ਵਿਲੋਇ = ਰਿੜਕਨਾ। ਅਲੋਈਐ = ਦੇਖੀਏ। ਅਉਟਾਇਕੈ – ਪੂੰਨਕੇ।
ਤਰਣਾ = ਨਿਤਾਰ ਲਈਦਾ ਹੈ। ਨਈਵੇਦ = ਪੂਜਾ। ਸਰਦੇ – ਹੁੰਦੇ ਹਨ।

ਅਰਥ—(੧) ਗਊਆਂ ਬਹੁਤੇ ਰੰਗਾਂ ਬਰੰਗਾਂ ਦੀਆਂ ਹਨ ਪਰ ਦੁਧ (ਸਾਰੀਆਂ ਦਾ) ਚਿਟੇ ਰੰਗ ਦਾ ਹੈ। (੨) ਦੁਧ ਤੋਂ ਦਹੀਂ ਜਮਾਣੀ ਹੋਵੇ (ਤਾਂ ਜਾਗ ਲਾਕੇ) ਅਡੋਲ ਧਰ ਦੇਈਦਾ ਹੈ। (੩) ਦਹੀਂ ਨੂੰ ਰਿੜਕੀਏ (ਤਾਂ) ਲਸੀ ਉਤੇ ਮਖਣ ਤਰਦਾਦੇਖੀਦਾ ਹੈ, [ਅਥਵਾ ਦਹੀਂ ਨੂੰ ਰਿੜਕਕੇ ਮਖਣ ਨਿਤਾਰ ਲਈਦਾ ਹੈ। (੪) (ਫਿਰ) ਮਖਣ ਨੂੰ ਅਗਨੀ ਤੇ ਗਰਮ ਕਰਕੇ ਨਿਰਮਲ ਘਿਉ ਕਰੀਦਾ ਹੈ। (੫) ਤਿਸ ਘਿਉ ਤੋਂ ਹੋਮ, ਜਗ ਪੂਜਾ ਆਦਿਕਾਂ ਦੇ ਸਾਰੇ ਕਾਰਜ ਰਾਸ ਹੁੰਦੇ ਹਨ। (੬) ਆਪੇ ਹੀ ਆਪ ਵਰਤਦਾ ਹੈ (ਇਸ ਦਸ਼ਾ ਨੂੰ ਜਾਣਕੇ) ਗੁਰਮੁਖ ਸਹਾਰਦੇ ਹਨ ॥ ੧੩ ।

ਭਾਵ—ਜਿਸ ਤਰਾਂ ਸਾਰੀਆਂ ਗਊਆਂ ਵਿਚ ਦੁਧ ਇਕ ਰੰਗੀ ਹੈ ਤੇ ਦੁਧ ਵਿਚ ਮਖਣ ਜਰੂਰ ਹੈ ਪਰ ਜਿਨਾਂ ਚਿਰ ਜਾਗ ਲਾਕੇ ਦੁਧ ਅਡੋਲ ਨਾ ਰਖਿਆ ਜਾਵੇ ਉਨਾਂ ਚਿਰ ਦਹੀਂ ਨਹੀਂ ਜੰਮਦੀ ਤੇ ਦਹੀਂ ਜੰਮੇ ਤੋਂ ਬਿਨਾਂ ਮਖਣ ਦਾ ਨਿਕਲਨਾ ਅਸੰਭਵ ਹੈ। ਇਸੇ ਤਰਾਂ ਵਾਹਿਗੁਰੂ ਸਭ ਜਗਾਂ ਤੇ ਵਿਆਪਕ ਹੈ ਤੇ ਮਨ ਦੀ ਇਕਾਗ੍ਰਤਾ ਬਿਨਾਂ

ਉਸਦੀ ਪ੍ਰਾਪਤੀ ਮੁਸ਼ਕਲ ਹੈ।

## ਸਭ ਦਿਸ਼ਾ ਵਿਚ ਸੂਰਜ ਵਾਂਗੂ ਵਿਆਪਕ ਹੈ

**੧ ਪਲ ਘੜੀਆਂ ਮੂਰਤ ਪਹਿਰ ਥਿਤ ਵਾਰ ਗਣਾਏ।**
**੨ ਦੋਇ ਪਖ ਬਾਰਹ ਮਾਹ ਕਰ ਸਿੰਜੋਗ ਬਣਾਏ।**
**੩ ਛਿਅ ਰੁਤੀਂ ਵਰਤਾਈਆ ਬਹੁ ਚਲਿਤ ਬਨਾਏ।**
**੪ ਸੂਰਜ ਇਕ ਵਰਤਦਾ ਲੋਕ ਵੇਦ ਆਲਾਏ।**
**੫ ਚਾਰ ਵਰਨ ਛਿਅ ਦਰਸ਼ਨਾ ਬਹੁ ਪੰਥ ਚਲਾਏ।**
**੬ ਆਪੇ ਆਪ ਵਰਤਦਾ ਗੁਰਮੁਖ ਸਮਝਾਏ ॥ ੧੪ ॥**

ਅਰਥ-(੧) (ਦ੍ਰਿਸ਼ਟਾਂਤ ਵਿਚ) †ਪਲਾਂ, *ਘੜੀਆਂ, §ਮਹੂਰਤ, ‡ਪਹਿਰ, ()ਥਿਤਾਂ ਤੇ [ ]ਵਾਰ ਗਿਣੇ ਜਾਂਦੇ ਹਨ। (੨) ਦੋ ਪਖ, ਬਾਰਾਂ ਮਹੀਨੇ ਦਾ ਸੰਜੋਗਕਰਕੇ (ਇਕ ਵਰਹਾ,) ਬਨਾਇਆ ਹੈ।(੩) (ਉਸ ਵਰਹੇ ਵਿਚ) ਛੇ ?ਰੁਤਾ ਵਰਤ ਕੇ ਬਹੁਤ ਚਲਿਤ੍ਰ ਬਣਾਏ ਹਨ। (੪) (ਸਭ ਸਮਿਆਂ ਵਿਚ) ਸੂਰਜ ਇਕੋ ਹੀ ਵਰਤਦਾ ਹੈ ਗਿਆਨੀ ਲੋਕ [ਅਥਵਾ ਲੋਕ ਭੀ ਤੇ ਵੇਦ (ਗ੍ਰੰਥ) ਭੀ] ਆਖਦੇ ਹਨ। (੫) (ਦ੍ਰਾਦ੍ਰਿਸ਼ਟਾਂਤ) ਚਾਰ ਵਰਨ, ਛੇ ਦਰਸ਼ਨ ਆਦਿਕ ਜੋ ਬਹੁਤੇ ਪੰਥ ਚਲੇ ਹੋਏ ਹਨ। (੬) (ਇਨਾਂ ਸਾਰਿਆਂ ਵਿਚ ਆਪਣੇ ਆਪ ਵਰਤਦਾ ਹੈ (ਇਸ ਗਲ ਦੀ) ਗੁਰਮੁਖਾਂ ਨੂੰ ਸਮਝ ਆਈ ਹੈ ॥ ੧੪ ॥

ਭਾਵ-ਇਸ ਪਉੜੀ ਵਿਚ ਸੂਰਜ ਦਾ ਦ੍ਰਿਸ਼ਟਾਂਤ ਦੇਕੇ ਇਹ ਸਿਧ ਕੀਤਾ ਹੈ ਕਿ ਜਿਸ ਤਰਾਂ ਸੂਰਜ ਹਰ ਸਮੇਂ ਵਿਚ ਵਿਆਪਕ ਹੈ ਪਰ ਉਸ ਸਮੇਂ ਦੇ ਆਪਣੇ ਵਧ ਘਟ ਵਜੂਦ ਹੋਣ ਕਰਕੇ ਭਾਵੇਂ ਘਟ ਭਾਸਦਾ ਹੈ ਪਰਉਹ ਇਕੋ ਹੀ ਹੈ ਇਸੇ ਤਰਾਂ ਸਾਰਿਆਂ ਭੇਖਾਂ ਪੰਥਾਂ ਵਿਚ ਉਹ ਵਾਹਿਗੁਰੂ ਹੈਤਾਂ ਜ਼ਰੂਰ, ਪਰ ਉਸ ਸਮੇਂ ਵਿਭਾਗ ਵਾਂਗੂ ਕਿਸੇ ਵਿਚ ਬਹੁਤਾ ਤੇ ਕਿਸੇ ਵਿਚ ਥੋੜਾ ਪ੍ਰਤੀਤ ਹੁੰਦਾ ਹੈ।

## ਉਪ੍ਰੋਕਤ ਸਿਧਾਂਤ ਦੇ ਅਨੁਸਾਰੀ

**੧ ਇਕ ਪਾਣੀ ਇਕ ਧਰਤ ਹੈ ਬਹੁ ਬਿਰਖ ਉਪਾਏ।**

---

ਪੰਦ੍ਰਾਂ ਵਾਰ ਨਿਮਖ ਦਿਗ ਤਾਕੋ ਵਿਸ਼ਾ ਪਛਾਨ ॥ ਵਿਸ਼ੇ ਭਏ ਦਸ ਪਾਚ ਜਬ ਤਾਕੋ ਚਸਾ ਬਖਾਨ ॥ ੧ ॥ †ਤੀਸ ਚਸੇ ਕਾ ਹੋਵਤ ਪਲ। ਸਠ ਪਲ *ਘੜੀ ਏਕਮੇ ਵਲ ‡ਘੜੀ ਆਰਧ ਸਾਤ ਜਬ ਬੀਤੇ। ਤਾਸ ਸਮੇਕੋ ਪਹਿਰ ਅਖੀਤੇ। ‡ਦੋਘੜੀਆਂ ()ਪੰਦਰਾਂ ਥਿਤਾਂ। [ ]ਸਤ ਵਾਰ। ਕ੍ਰਿਸ਼ਨਾ (ਅਨ੍ਹੇਰਾ) ਸ਼ੁਕਲਾ (ਚਾਨਣਾ) ?ਬਸੰਤ, ਗ੍ਰੀਖਮ, ਪਾਵਸ, ਸਰਦ, ਹਿਮਕਰ, ਸਿਸਰ

੨ ਅਰਲ ਸਫਲ ਪਰਕਾਰ ਬਹੁ ਫਲ ਫੁਲ ਸੁਹਾਏ।
੩ ਬਹੁ ਰਸ ਰੰਗ ਸੁਵਾਸਨਾ ਪਰਕਿਰਤ ਸੁਭਾਏ।
੪ ਬੈਸੰਤਰ ਇਕ ਵਰਨ ਹੋਇ ਸਭ ਤਰਵਰ ਛਾਏ।
੫ ਗੁਪਤਹੁ ਪਰਗਟ ਹੋਇਕੈ ਭਸਮੰਤ ਕਰਾਏ।
੬ ਆਪੇ ਆਪ ਵਰਤਦਾ ਗੁਰਮੁਖ ਸੁਖ ਪਾਏ॥ ੧੫॥

ਅਰਥ-(੧) ਇਕੋ ਪਾਣੀ ਤੇ ਇਕੋ ਹੀ ਧਰਤੀ ਹੈ (ਪਰ) ਬ੍ਰਿਖ ਬਹੁਤ ਤਰਾਂ ਦੇ ਪੈਦਾ ਹੋਏਹਨ। (੨) (ਕਈ) ਫਲਾਂ ਰਹਿਤ(ਤੇਕਈ) ਫਲਾਂ ਵਾਲੇ,ਬਹੁਤ ਪ੍ਰਕਾਰ ਕਰਕੇ ਫਲਾਂ ਫੁਲਾਂ ਨਾਲ ਸੋਭਦੇ ਹਨ (੩) ਪ੍ਰਕ੍ਰਿਤੀ ਦੇ ਸੁਭਾਵ ਕਰਕੇ (ਸਾਰਿਆਂ ਬ੍ਰਿਛਾਂ ਵਿਚ) ਰੰਗ, ਰਸ ਤੇ ਸ੍ਰੇਸ਼ਟ ਵਾਸ਼ਨਾਂ ਬਹੁਤ ਪ੍ਰਕਾਰ ਦੀ ਹੈ। (੪) ਅਗਨੀ ਇਕ ਤਰਾਂ ਦੀ ਹੋ ਕੇ ਸਾਰੇ ਬ੍ਰਿਛਾਂ ਵਿਚ (ਗੁਪਤ) ਇਸ ਥਿਤ ਹੈ। ਗੁਪਤ ਤੋਂ ਪ੍ਰਗਟ ਹੋ ਕੇ (ਸਭ ਨੂੰ) ਭਸਮਾਂ ਭੂਤ ਕਰਦੀ ਹੈ। (੬) ਆਪੇ ਹੀ ਆਪ ਵਰਤਦਾ (ਹੈ ਅਤੇ ਇਸ ਦਸ਼ਾ ਨੂੰ ਜਾਣ ਕੇ) ਗੁਰਮੁਖ ਸੁਖ ਪਾਉਂਦੇ ਹਨ॥ ੧੫॥

ਭਾਵ—ਇਸ ਪਉੜੀ ਵਿਚ ਅਗਨੀ ਦਾ ਦ੍ਰਿਸ਼ਟਾਂਤ ਦੇ ਕੇ ਸਿਧ ਕੀਤਾ ਹੈ ਕਿ ਵਾਹਿਗੁਰੂ ਸਾਰਿਆਂ ਵਿਚ ਗੁਪਤ ਤੇ ਵਿਆਪਕ ਹੈ ਜਿਸ ਤਰਾਂ ਬਨਾਸਪਤੀ ਵਿਚ ਅਗਨੀ ਹੈ ਅਤੇ ਫਿਰਓਹੀ ਅਗਨੀ ਸਮੇਂ ਨੂੰ ਪਾਕੇ ਗੁਪਤ ਪ੍ਰਗਟ ਹੋਕੇ ਬਨਾਸਪਤੀ ਨੂੰ ਭਸਮ ਕਰਦੀ ਹੈ ਇਕੁਰ ਸੀ ਸਾਰਿਆਂ ਵਿਚ ਵਿਆਪਕ ਵਾਹਿਗੁਰੂ ਸਮੇਂ ਨੂੰ ਪਾ ਕੇ ਪਰਲੈ ਕਰਦਾ ਹੈ ਇਸ ਗਲ ਨੂੰ ਗੁਰਮੁਖ ਜਾਣਦੇ ਹਨ॥

## ਬਿਰਦ ਪਾਲਨਾ ਧਰਮ ਹੈ

੧ ਚੰਦਨ ਵਾਸ ਵਣਾਸਪਤਿ ਸਭ ਚੰਦਨ ਹੋਵੈ।
੨ ਅਸ਼ਟ ਧਾਤ ਇਕ ਧਾਤ ਹੋਇ ਸੰਗ ਪਾਰਸ ਢੋਵੈ।
੩ ਨਦੀਆ ਨਾਲੇ ਵਾਹੜੇ ਮਿਲ ਗੰਗ ਗੰਗੋਵੈ।
੪ ਪਤਿਤ ਉਧਾਰਣ ਸਾਧ ਸੰਗ ਪਾਪਾਂ ਮਲ ਧੋਵੈ।
੫ ਨਰਕ ਨਿਵਾਰ ਅਸੰਖ ਹੋਇ ਲਖ ਪਤਿਤ ਸੰਗੋਵੈ।
੬ ਆਪੇ ਆਪ ਵਰਤਦਾ ਗੁਰਮੁਖ ਅਲੋਵੈ॥ ੧੬॥

ਢੋਵੈ = ਮਿਲਕੇ। ਸੰਗੋਵੈ = ਸੰਗਕਰਕੇ। ਨਿਵਾਰ = ਦੂਰ ਹੋ ਗਿਆ।

ਅਰਥ—(੧) ਚੰਦਨਦੀ ਵਾਸ਼ਨਾਕਰਕੇ ਸਾਰੀਬਨਾਸਪਤੀਚੰਦਨਰੂਪਹੋ ਜਾਂਦੀ ਹੈ। (੨) ਇਕ ਪਾਰਸ ਦੇ ਨਾਲ ਮਿਲਾਪ ਕਰਕੇ ਅਠੇ* ਧਾਂਤਾਂ ਇਕ ਧਾਂਤ (ਸੋਨਾ)

*ਤਾਂਬਾ, ਕੈਹਾਂ, ਜਿਸਤ, ਪਿਤਲ, ਸਿਕਾ, ਕਲੀ, ਭਰਤ, ਲੋਹਾ॥

ਹੋ ਜਾਂਦੀਆਂ ਹਨ। (੩) ਨਦੀਆਂ, ਨਾਲੇ ਤੇ ਵਹਿਣ ਗੰਗਾ ਨਾਲ ਮਿਲ ਕੇਗੰਗਾ ਰਪ ਹੋ ਜਾਂਦੇ ਹਨ। (੪) ਸਾਧ ਸੰਗਤ ਪਾਪਾਂ ਦੀ ਮੈਲ ਧੋ ਕੇ ਪਾਪੀਆਂ ਦਾ ਉਧਾਰ ਕਰਨ ਵਾਲੀ ਹੈ। (੫) (ਸਤਿਸੰਗ ਦੇ) ਸੰਗ ਕਰਕੇ ਲੱਖਾਂ ਪਾਪੀਆਂ ਦੇ ਅਸੰਖਾਂ ਨਰਕਾਂ ਦਾ (ਦੁਖ) ਦੂਰ ਹੋ ਗਿਆ ਹੈ। (੬) ਗੁਰਮੁਖ ਉਚਾਰਦੇ (ਜਾਂ ਵੇਖਦੇ) ਹਨ ਕਿ(ਸਤਿਸੰਗ ਵਿਚ ਉਸ ਦਾ) ਆਪਣਾ ਆਪ ਵਰਤਦਾ ਹੈ॥ ੧੬॥

ਭਾਵ—ਇਸ ਵਿਚ ਚੰਦਨ ਆਦਿਕਾਂ ਦਾ ਦ੍ਰਿਸ਼ਟਾਂਤ ਦੇ ਕੇ ਇਹ ਸਿਧ ਕੀਤਾ ਹੈ ਕਿ ਜਿਸ ਤਰਾਂ ਪਾਰਸ ਲੋਹੇ ਦੇ ਲੋਹੇਤਵ ਪੁਣੇ ਨੂੰ ਦੂਰ ਕਰਕੇ ਸੁਰਨ ਕਰ ਦਿੰਦਾ ਹੈ ਇਸੇ ਤਰਾਂ ਜੋ ਪਾਪੀ ਸਤਿਸੰਗ ਵਿਚ ਜਾਂਦੇ ਹਨ ਸਤਿਸੰਗਪਾਪੀ ਦੇ ਪਾਪਾਂ ਨੂੰ ਦੂਰ ਕਰਕੇ ਪੁੰਨਾਤਮਾਂ ਕਰ ਦੇਂਦਾ ਹੈ।

## ਪ੍ਰੇਮ ਇਸਨੂੰ ਆਖਦੇ ਹਨ

੧ ਦੀਪਕ ਹੇਤ ਪਤੰਗ ਦਾ ਜਲ ਮੀਨ ਤਰੰਦਾ।
੨ ਮਿਰਗ ਨਾਦ ਵਿਸਮਾਦ ਹੈ ਭਵਰ ਕਵਲ ਵਸੰਦਾ।
੩ ਚਕਵੀ ਚਕੋਰ ਪਰੀਤ ਹੈ ਦੇਖ ਧਿਆਨ ਧਰਦਾ।
੪ ਚਕਵੀ ਸੂਰਜ ਹੇਤ ਹੈ ਸੰਜੋਗ ਬਣੰਦਾ।
੫ ਨਾਰਿ ਭਤਾਰ ਪਿਆਰ ਹੈ ਮਾਂ ਪੁਤ ਮਿਲਦਾ।
੬ ਆਪੇ ਆਪ ਵਰਤਦਾ ਗੁਰਮੁਖ ਪਰਚੰਦਾ॥ ੧੭॥

ਪਤੰਗ = ਭੰਬਟ। ਮੀਨ = ਮਛੀ। ਨਾਦ = ਸਬਦ। ਹੇਤ = ਪਿਆਰ।

ਅਰਥ-(੧) ਭੰਬਟ ਨੂੰ ਦੀਵੇ ਦਾ ਪਿਆਰ ਹੈ (ਹੈ, ਤੇ ਪਿਆਰ ਨਾਲ) ਮੱਛੀ ਪਾਣੀ ਨੂੰ ਤਰਦੀ ਹੈ। (੨) ਹਰਨ (ਘੰਡੋ† ਹੇੜੇ ਦੇ) ਸ਼ਬਦ ਤੇ ਪ੍ਰੇਮ ਕਰਕੇ ਅਸਚਰਜ ਹੈ (ਤੇ) ਭੌਰਾ (ਪ੍ਰੇਮ ਵਸ ਹੋਕੇ) ਕਮਲ ਫੁਲਾਂ ਤੇ ਵਸਦਾ ਹੈ। (੩) ਚਕੋਰ ਦੀ ਚੰਦ ਨਾਲ ਪ੍ਰੀਤ ਹੈ (ਤੇ ਚੰਦ ਨੂੰ) ਦੇਖਕੇ (ਚੰਦ ਦਾ) ਧਿਆਨ ਧਰਦਾ ਹੈ। (੪) ਚਕਵੀਦਾ *ਸੂਰਜ ਨਾਲ ਪਿਆਰ ਹੈ (ਕਿਉਂਕਿ ਚਕਵੀ ਦਾ ਚਕਵੇ ਨਾਲ ਸੂਰਜ (ਚੜਨ ਕਰਕੇ) ਸੰਜੋਗ ਬਣਦਾ ਹੈ। (੫) ਇਸਤ੍ਰੀ ਦਾ ਪਤੀ ਨਾਲ ਪਿਆਰ ਹੈ ਤੇ ਪੁਤ੍ਰ

†ਸ਼ਿਕਾਰੀ ਜਨ ਚਾਂਦਨੀ ਰਾਤ ਦੇ ਸਮੇਂ ਇਕ ਘੜੇ ਵਿਚ ਛੇਕ ਪਾ ਕੇ ਤੇ ਉਸ ਵਿਚ ਦੀਵਾ ਬਾਲ ਕੇ ਉਪਰ ਕੈਂਹ ਦੀ ਥਾਲੀ ਰਖ ਕੇ ਸਿਰ ਤੇ ਚਕ ਲੈਂਦੇ ਹਨਤੇਪੈਰਾਂ ਨੂੰ ਘੁੰਗਰੂ ਬੰਨ੍ਹ ਕੇ ਨੱਚਦੇ ਹਨ, ਪੈਰਾਂ ਨਾਲੋਂ ਘੁੰਗਰੂਆਂ ਦੀ ਆਵਾਜ਼ ਸਿਰ ਹਿਲਨੇ ਕਰਕੇ ਥਾਲੀ ਦੀ ਆਵਾਜ਼ ਦੋਵੇਂ ਮਿਲ ਕੇਬਹੁਤ ਸੁੰਦਰ ਧੁਨਿਕਲਦੀ ਹੈ ਤੇਉਸਦਾ ਨਾਮ ਘੰਡੋ ਹੇੜੇ ਦਾ ਸ਼ਬਦ ਹੈ, ਤਿਸ ਸ਼ਬਦ ਦੀ ਆਵਾਜ਼ ਕਰਕੇ ਹਰਨ ਆਕੇਬੈਠ ਜਾਂਦਾ ਹੈ ਤੇ ਆਪਣੀ ਹੋਸ਼ ਭੁਲ ਜਾਂਦਾ ਹੈ ਤਦ ਸ਼ਿਕਾਰੀਜਨ ਹਰ ਨੂੰ ਫੜਲੈਂਦੇਹਨ।

(ਪਿਆਰ ਵਸ ਹੋ ਕੇ) ਮਾਂ ਨੂੰ ਜਾ ਕੇ ਮਿਲਦਾ ਹੈ। (੬) ਆਪੇ ਹੀ ਆਪ ਵਰਤਦਾ (ਜਾਣ ਕੇ) ਗੁਰਮੁਖ (ਐਸੇ ਪ੍ਰੇਮ ਵਿਚ) ਪਰਚਦੇ ਹਨ ॥੧੭॥

ਭਾਵ—ਇਸ ਪਉੜੀ ਵਿਚ ਭਾਈ ਜੀ ਨੇ ਗੁਰਮੁਖਾਂ ਦੇ ਪ੍ਰੇਮ ਦਾ ਨਿਰਣਾ ਕੀਤਾ ਹੈ ਕਿ ਜਿਸ ਤਰਾਂ ਇਨ੍ਹਾਂ ਜੰਤੂਆਂ ਦਾ ਆਪੋ ਆਪਣੇ ਪ੍ਰੀਤਮਾਂ ਨਾਲ ਪ੍ਰੇਮ ਹੈ ਇਸੇ ਤਰਾਂ ਗੁਰਮੁਖਾਂ ਦਾ ਉਸ ਆਪੇ ਆਪ ਵਰਤਨਹਾਰ ਵਾਹਿਗੁਰੂ ਵਿਚ ਪ੍ਰੇਮ ਹੈ।

## ਅੰਗਾਂ ਦੇ ਦ੍ਰਿਸ਼ਟਾਂਤ ਤੋਂ ਵਿਆਪਕਤਾ ਦਾ ਬੋਧ

੧ ਅਖੀਂ ਅੰਦਰ ਦੇਖਦਾ ਸਭ ਚੋਜ ਵਿਡਾਣਾ।
੨ ਕੰਨੀ ਸੁਨਦਾ ਸੁਰਤ ਕਰ ਆਖਾਣ ਵਖਾਣਾ।
੩ ਜੀਭੈ ਅੰਦਰ ਬੋਲਦਾ ਬਹੁ ਸਾਦ ਲੁਭਾਣਾ।
੪ ਹਥੀਂ ਕਿਰਤ ਕਮਾਵਦਾ ਪਗ ਚਲੇ ਸੁਜਾਣਾ।
੫ ਦੇਹੀ ਅੰਦਰ ਇਕ ਮਨ ਇੰਦ੍ਰੀ ਪਰਵਾਣਾ।
੬ ਆਪੇ ਆਪ ਵਰਤਦਾ ਗੁਰਮੁਖ ਸੁਖ ਮਾਣਾ ॥ ੧੮ ।

ਚੋਜ = ਕੌਤਕ। ਵਿਡਾਨ = ਅਸਚਰਜ। ਸੁਰਤਿ ਕਰਿ = ਧਿਆਨ ਕਰਕੇ।

ਅਰਥ—(੧) ਅੱਖਾਂ (ਦੇ) ਅੰਦਰ (ਹੋ ਕੇ) ਸਾਰੇ ਅਸਚਰਜ ਕੌਤਕਾਂ ਨੂੰ ਦੇਖਦਾ ਹੈ। (੨) ਕੰਨਾਂ (ਅੰਦਰ ਹੋ ਕੇ) ਕਹੇ ਹੋਏ ਬਚਨਾਂ ਨੂੰ ਧਿਆਨ ਕਰਕੇ ਸੁਣਦਾ ਹੈ। (੩) ਜੀਭ (ਦੇ) ਅੰਦਰ (ਹੋਕੇ) ਬੋਲਦਾ (ਤੇ ਬਹੁਤੇ ਸਵਾਦਾਂ) ਵਿਚ ਲੁਭਾਇਮਾਨ ਹੈ। (੪) ਹਥਾਂ (ਅੰਦਰ ਹਕ) ਕਿਰਤ ਕਮਾਉਂਦਾ (ਤੇ) ਪੈਰਾਂ(ਅੰਦਰ ਹੋ ਕੇ) ਉਹ ਚਲਦਾ ਹੈ। (੫) ਇਕੋ ਹੀ ਦੇਹ ਦੇ ਅੰਦਰ (ਹੈ ਉਸ ਦੇ ਹੁਕਮ ਨੂ ਸਭ) ਇੰਦ੍ਰੇ ਪ੍ਰਵਾਣ ਕਰਦੇ ਹਨ। (੬) ਆਪੇ ਹੀ ਆਪ ਵਰਤਦਾ (ਜਾਣ ਕੇ) ਗੁਰਮੁਖ (ਉਸ ਦੇ ਭਾਣੇ ਨੂੰ) ਸੁਖ (ਪੂਰਬਕ) ਮੰਨਦੇ ਹਨ ॥ ੧੮ ॥

ਭਾਵ—ਇਸ ਵਿਚ ਇੰਦ੍ਰੀਆਂ ਤੇ ਮਨ ਦਾ ਹੁਕਮ ਨਿਰਣੇ ਕਰਦੇ ਹੋਯਾਂ ਦਸਿਆ ਹੈ ਕਿ ਗੁਰਮੁਖ ਭਾਣੇ ਨੂੰ ਤਿਸ ਦੀ ਪ੍ਰੇਰਣਾ ਅਨੁਸਾਰ ਹੋਯਾ ਜਾਨਕੇ ਸੁਖ ਮੰਨਦੇ ਹਨ। ਉਪਦੇਸ਼ ਇਹ ਹੈ ਜਗਜਾਸੂਓ! ਤਿਸ ਦੇ ਭਾਣੇ ਨੂੰ ਮੰਨੋਗੇ ਤਾਂ ਸੁਖ ਪਾਵੋਗੇ।

## ਕਾਦਰ ਤੇ ਕੁਦਰਤ ਦਾ ਸਬੰਧ

੧ ਪਵਣ ਗੁਰੂ ਗੁਰ ਸ਼ਬਦ ਹੈ ਰਾਗ ਨਾਦ ਵੀਚਾਰਾ।

*ਚਕਵੀ, ਚਕਵਾ ਦਰਿਆ ਯਾ ਨਦੀ ਦੇ ਕਿਨਾਰੇ ਤੇ ਰਹਿੰਦੇ ਹਨ ਜਦ ਸੂਰਜ ਅਸਤਦਾ ਹੈ ਤਦ ਦੋਹਾਂ ਵਿਚੋਂ ਇਕ ਉਰਾਰ ਤੇ ਇਕ ਪਾਰ ਹੋ ਜਾਂਦਾ ਹੈ ਫਿਰ ਜਦ ਦਿਨ ਚੜ੍ਹਦਾ ਹੈ ਤਾਂ ਆਪਸ ਵਿਚ ਇਕੱਠੇ ਹੋਕੇ ਬੈਠਦੇ ਹਨ, ਯਥਾ:—"ਚਕਵੀ ਜਤੁ ਨਿਸ ਬੀਛਰੇ ਆਨ ਮਿਲੇ ਪਰਭਾਤਿ।"

੨ ਮਾਤ ਪਿਤਾ ਜਨ ਧਰਤ ਹੈ ਉਤਪਤਿ ਸੰਸਾਰਾ।
੩ ਦਾਈ ਦਾਇਆ ਰਾਤ ਦਿਹੁ ਵਰਤੇ ਵਰਤਾਰਾ।
੪ ਸ਼ਿਵ ਸ਼ਕਤੀ ਦਾ ਖੇਲ ਮੇਲ ਪਰਕਿਰਤ ਪਸਾਰਾ।
੫ ਪਾਰਬ੍ਰਹਮ ਪੂਰਨ ਬ੍ਰਹਮ ਘਟ ਚੰਦ੍ਰ ਆਕਾਰਾ।
੬ ਆਪੇ ਆਪ ਵਰਤਦਾ ਗੁਰਮੁਖ ਨਿਰਧਾਰਾ॥ ੧੯॥

ਨਾਦ = ਸ਼ਬਦ। ਉਤਪਤਿ = ਉਪਜਦਾ ਹੈ। ਦਾਈ, ਦਾਇਆ = ਰਾਤ, ਦਿਨ। ਸ਼ਿਵ = ਚੇਤਨ। ਸ਼ਕਤੀ = ਮਾਯਾ। ਬ੍ਰਹਮ = ਵਿਆਪਕ। ਅਕਾਰ = ਪ੍ਰਤਿਬਿੰਬ

ਅਰਥ (੧) (ਜਿਸ ਤਰਾਂ ਸਿਖਾਂ ਦਾ ਗੁਰੂ) ਗੁਰ ਸ਼ਬਦ ਹੈ (ਇਸੇ ਤਰਾਂ ਸਾਰੇ ਸੰਸਾਰ ਦਾ) ਗੁਰੂ ਪੌਣ ਹੈ (ਕਿਉਂਕਿ) ਰਾਗ (ਆਦਿਕ ਸਾਰੇ) ਸ਼ਬਦ (ਪਵਣ ਤੋਂ) ਪੈਦਾ ਹੋਏ ਵੀਚਾਰੀਦੇ ਹਨ। (੨) ਸੰਸਾਰ ਦੀ ਉਤਪਤੀ ਕਰਨਵਾਲਾ ਜਲ ਤੇ ਮਾਤਾ ਧਰਤੀ ਹੈ। (੩) (ਆਰਾਮ ਕਰਾਉਣ ਵਾਲੀ) ਦਾਈ ਰਾਤ (ਹੈ ਤੇ) ਵਰਤਾਰੇ ਵਿਚ ਵਰਤਾਉਣ ਵਾਲਾ ਦਿਨ ਦਾਇਆ ਹੈ। (੪) ਚੇਤਨ ਤੇ ਮਾਯਾ ਦੇ ਮਿਲਾਪ ਦੇ ਖੇਲ ਕਰਕੇ ਪ੍ਰਕ੍ਰਿਤੀ ਰੂਪ (ਸੰਸਾਰ) ਦਾ ਪਸਾਰਾ (ਪਸਰਿਆ ਹੈ)। (੫) ਪਾਰਬ੍ਰਹਮ (ਨਿਰਗੁਨ ਰੂਪ ਵਾਹਿਗੁਰੂ) ਪੂਰਨ ਸਾਰੀਆਂ ਜਗ੍ਹਾਂ ਵਿਚ ਵਿਆਪਕ ਹੈ (ਜਿਸ ਤਰਾਂ ਅਨੇਕਾਂ) ਘੜਿਆਂ (ਵਿਚ ਇਕ) ਚੰਦ੍ਰਮਾਂ ਦਾ ਪ੍ਰਤਿਬਿੰਬ (ਹੁੰਦਾ ਹੈ) (੬) ਗੁਰਮੁਖਾਂ ਨੇ ਇਹ) ਨਿਰਣੈਕਰ ਲਿਆ (ਹੈ ਕਿਉਹ) ਆਪਹੀ ਆਪ (ਸਭਜਗ੍ਹਾ ਤੇ)ਵਰਤਦਾਹੈ।

ਭਾਵ- ਸਾਰੀ ਵਾਰ ਵਿਚ ਭਾਈ ਸਾਹਿਬ ਨੇ "ਆਪੇ ਆਪ ਵਰਤਦਾ ਪਦ" ਵਰਤਿਆ ਹੈ। ਤਿਸ ਲਈ ਪ੍ਰਸ਼ਨ ਹੋ ਸਕਦਾ ਸੀ ਕਿ ਉਹ ਕਿਸ ਸੰਬੰਧ ਕਰਕੇ ਵਰਤਦਾ ਹੈ ? ਇਸ ਦੇ ਉਤ੍ਰ ਵਿਚ ਭਾਈ ਸਾਹਿਬ ਜੀ ਕਹਿੰਦੇ ਹਨ ਕਿਜਿਸਤਰਾਂ ਅਨੇਕਾਂ ਘੜਿਆਂ ਵਿਚ ਇਕ ਚੰਦ੍ਰਮੇ ਦਾ ਪ੍ਰਤਿਬਿੰਬ ਪੈਂਦਾ ਹੈ ਇਸੇ ਤਰਾਂ ਅਨੇਕਾਂ ਸਰੀਰਾਂ ਵਿਚ ਉਸ ਦੀ ਅੰਸ ਪੈਂਦੀ ਹੈ ਤੇ ਇਸੇ ਗਲ ਦੀ ਸਿਧੀ ਸ੍ਰੀ ਕਬੀਰ ਜੀ ਨੇ ਭੀ ਕੀਤੀ ਹੈ ਕਿ "ਕਹੁ ਕਬੀਰ ਇਹੁ ਰਾਮ ਕੀ ਅੰਸ" ਅਤੇ ਉਸਬਿੰਬ ਤੇ ਪ੍ਰਤਿਬਿੰਬ ਦਾ ਤਦਾਤਮ ਸਬੰਧ ਬਨਦਾ ਹੈ ਇਸ ਲਈ ਸ੍ਰਿਸ਼ਟੀ ਦਾ ਭੀ ਤਦਾਤਮ ਹੋਇਆ।

"ਆਪੇ ਆਪ ਵਰਤਦਾ"

੧ ਫੁਲਾਂ ਅੰਦਰ ਵਾਸ ਹੈ ਹੋਇ ਭਵਰ ਲੁਭਾਣਾ।
੨ ਅੰਬਾਂ ਅੰਦਰ ਰਸ ਧਰ ਕੋਇਲ ਰਸ ਮਾਣਾ।
੩ ਮੋਰ ਬੰਬੀਹਾ ਹੋਇਕੈ ਘਣ ਵਰਸ ਸਿਞਾਣਾ।
੪ ਖੀਰ ਨੀਰ ਸੰਜੋਗ ਹੋਇ ਕਲੀਕੰਦ ਵਖਾਣਾ।

੫ ਓਅੰਕਾਰ ਅਕਾਰ ਕਰ ਹੋਇ ਪਿਡ ਪਰਾਣਾ।
੬ ਆਪੇ ਆਪ ਵਰਤਦਾ ਗੁਰਮੁਖ ਪਰਵਾਣਾ ॥ ੨੦ ॥ ੨ ॥

ਧਰਿਆ = ਟਿਕਿਆ। ਕਲੀ ਕੰਦ = ਹੰਸ। ਵਖਾਣਾ – ਵਖਰਾ।

ਅਰਥ—(੧) ਫੁਲਾਂ ਅੰਦਰ ਵਾਸ਼ਨਾਂ ਰੂਪ ਹੈ, ਭੌਰੇ ਵਿਚ (ਵਾਸ਼ਨਾ ਦਾ) ਲੋਭ ਹੋ ਰਿਹਾ ਹੈ (੨) ਅੰਬਾਂ ਅੰਦਰ ਰਸ (ਰੂਪ ਹੋਕੇ) ਟਿਕਿਆ ਹੈ, ਕੋਇਲ (ਵਿਚ) ਰਸ ਮਾਨਣ (ਰੂਪ ਹੋ ਰਿਹਾ ਹੈ)। (੩) ਮੋਰ ਤੇ ਚਾਤ੍ਰਿਕ ਵਿਚ ਬਦਲ ਵਸਦੇ ਸਿਞਾਣਕੇ (ਅਨੰਦ ਰੂਪ) ਹੋਇਕੇ (ਇਸਥਿਤ ਹੈ)। (੪) ਦੁਧ ਤੇ ਪਾਣੀ ਦਾ ਸੰਜੋਗ ਹੋਵੇ (ਤਾਂ ਹੰਸ) ਵਖ ਕਰ ਦੇਂਦਾ ਹੈ (ਇਸ ਤਰਾਂ ਸ਼ਕਤੀ ਰੂਪ ਸਾਰਿਆਂ ਵਿਚ ਵਿਆਪਕ ਹੈ) (੫) ਫੁਰਨੇ ਦਾ ਵਜੂਦ ਕਰਕੇ ਸਰੀਰਾਂ ਵਿਚ ਪ੍ਰਾਣ ਰੂਪ ਹੋਰਿਹਾਹੈ। (੬) ਆਪੇ ਆਪ ਵਰਤ ਰਿਹਾ ਹੈ, (ਇਸ ਬਾਰਤਾ ਨੂੰ) ਗੁਰਮੁਖਾਂ ਨੇ ਪ੍ਰਵਾਣ ਕੀਤਾ ਹੈ ॥ ੨੦ ॥ ੨ ॥

ਭਾਵ—ਪਿਛਲੀ ਪਉੜੀ ਵਿਚ ਕਾਦਰ ਨੂੰ ਬਿੰਬ ਤੇ ਕੁਦਰਤ ਨੂੰ ਪ੍ਰਤਿਬੰਬ ਕਿਹਾ ਸੀ ਤੇ ਇਥੇ ਉਸ ਪ੍ਰਤਿਬਿੰਬ ਪੁਨੇ ਦਾ ਨਿਰਣਾ ਕੀਤਾ ਹੈ ਕਿ ਇਹ ਜਿਤਨੀਆਂ ਵਸਤੂਆਂ ਗਿਣਕੇ ਦ੍ਰਿਸ਼ਟਾਂਤ ਰੂਪ ਤੇ ਦੁਣਾਈਆਂ ਹਨ ਇਨਾਂ ਸਾਰੀਆਂ ਦੇ ਵਿਚਇਕ ਨਾ ਇਕ ਗੁਣ ਖਾਸ ਹੈ ਜੋ ਸਾਰੀਆਂ ਵਸਤੂਆਂ ਤੋਂ ਭਿੰਨ ਹੈ ਤੇ ਓਹੀ ਉਸ ਵਿਚ ਪ੍ਰਤਿਬਿੰਬ ਹੈ। ਦ੍ਰਿਸ਼ਟਾਂਤ ਵਿਚ ਅੰਬ ਵਿਚ ਰਸ ਹੈ ਤੇ ਰਸ ਹੀ ਪ੍ਰਤਿਬਿੰਬ ਰੂਪ ਹੈ ਇਸੇ ਤਰਾਂ ਗੁਰੂ ਸਾਹਿਬ ਜੀ ਨੇ ਭੀ ਉਚਾਰਿਆ ਹੈ ਕਿ—'ਫਲ ਪਾਕੇ ਤੇ ਏਕੰਕਾਰਾ' ਅਰਥਾਤ ਫਲ ਦੀ ਪ੍ਰਪੱਕ ਬਿਵਸਥਾ ਹੀ ਪ੍ਰਤਿਬਿੰਬ ਦੀ ਪਾਪਤੀ ਹੈ।

੧ ਓ ਸਤਿਗੁਰਪ੍ਰਸਾਦਿ ॥

# ਗਿਆਨ ਰਤਨਾਵਲੀ ਤੀਜੀ ਵਾਰ

## ਨਮਸਕਾਰਾਤਮਕ *ਮੰਗਲਾ ਚਰਣ

੧ ਆਦਿ ਪੁਰਖ ਆਦੇਸ਼ ਆਦਿ ਵਖਾਨਿਆ।
੨ ਸ਼ਬਦ ਸੁਰਤਿ ਉਪਦੇਸ਼ ਸਚ ਸਮਾਨਿਆ।
੩ ਸੋ ਸਤਿਗੁਰ ਸਚਾ ਵੇਸ ਸਬਦ ਸਿਞਾਨਿਆ।
੪ ਸਾਧ ਸੰਗਤ ਸਚ ਦੇਸ ਘਰ ਪਰਵਾਨਿਆ।
੫ ਪ੍ਰੇਮ ਭਗਤ ਆਵੇਸ ਸਹਜ ਸੁਖਾਨਿਆ।

*ਜਿਸਦਾ ਆਦਿ, ਮਧਯ ਤੇ ਅੰਤ ਵਿਚ ਨਮਸ਼ਕਾਰ ਵਾਚਕ ਪਦਤ੍ਰ (ਪਦ ਪੁਨਾ) ਹੋਵੇ ਤਿਸਦਾ ਨਾਮ ਨਮਸਕਾਰਾਤਮਕ ਮੰਗਲ ਹੈ।

੬ ਭਗਤ ਵਛਲ ਪਰਵੇਸ਼ ਮਾਣ ਨਿਮਾਣਿਆ।
੭ ਬ੍ਰਹਮਾ ਬਿਸ਼ਨ ਮਹੇਸ਼ ਅੰਤ ਨ ਜਾਣਿਆ।
੮ ਸਿਮਰੇ ਸਹਸ ਫਣਸ਼ੇਸ਼ ਤਿਲ ਨ ਪਛਾਣਿਆ।
੯ ਗੁਰਮੁਖ ਦਰ ਦਰਵੇਸ਼ ਸਚ ਸੁਹਾਣਿਆ॥ ੧॥

ਵੇਸ = ਰੂਪ ਸਹਿਜ ਸੁਖ = ਬ੍ਰਹਮ ਸੁਖ। ਵਛਲ = ਪਿਆਰ।

ਅਰਥ-(੧) (ਉਸ) ਆਦਿ ਪੁਰਖ [ਸ੍ਰੀ ਗੁਰੂ ਨਾਨਕ ਦੇਵ ਜੀ] ਨੂੰ ਨਮਸਕਾਰ ਹੈ ਜਿਸ ਨੇ) ਆਦਿ ਰੂਪ ਵਾਹਿਗੁਰੂ ਦਾ ਵਖਿਆਨ ਕੀਤਾ ਹੈ। (੨) ਉਸ (ਵਾਹਿਗੁਰੂ) ਦਾ ਸੱਚਾ ਰੂਪ ਸਤਿਗੁਰੂ (ਹਨ, ਕਿਉਂਕਿ ਗੁਰੂ ਜੀ ਨੇ) ਬ੍ਰਹਮ ਨੂੰ ਪਛਾਣ ਲਿਆ ਹੈ। (੩)ਬ੍ਰਹਮ ਦੇ ਉਪਦੇਸ਼ ਦੀ ਗਿਆਤ(ਕਰਕੇ ਜਗਯਾਸੂ ਨੂੰ) ਸੱਚ ਨਾਮ ਵਿਚ ਸਮਾ ਦਿਤਾ ਹੈ। (੪) ਸਾਧ ਸੰਗਤਿ ਹੀ ਸਚਾ ਦੇਸ ਹੈ ਤੇ (ਭਾਣੇ ਦਾ) ਪ੍ਰਵਾਣ ਕਰਣਾ ਘਰ ਹੈ। (੫) ਪ੍ਰੇਮਾ ਭਗਤੀ ਵਿਚ ਪ੍ਰਵੇਸ਼ ਕਰਕੇ ਜਗਯਾਸੂ ਬ੍ਰਹਮ ਸੁਖ ਵਿਚ ਆਉਂਦਾ ਹੈ। (੬) ਭਗਤਾਂ ਦੇ ਪਿਆਰਵਿਚ ਪ੍ਰਵੇਸ਼ ਕਰਕੇ ਨਿਮਾਣਿਆਂ ਨੂੰ ਮਾਣ (ਦੇਂਦਾ ਹੈ)। (੭) ਬ੍ਰਹਮਾਂ ਬਿਸ਼ਨ ਤੇ ਸ਼ਿਵ (ਸ੍ਰੀ ਗੁਰੂ ਜੀ ਦੇ) ਅੰਤ ਨੂੰ ਨਹੀਂ ਜਾਣ ਸਕਦੇ। (੮) ਹਜਾਰ ਮੂੰਹਾਂ ਵਾਲਾ ਸ਼ੇਸ਼ਨਾਗ ਰੋਜ (ਨਵੇਂ ਨਾਮ) ਸਿਮਰਦਾ ਹੈ (ਪਰ) ਤਿਲ ਜਿਨਾਂ ਭੀ (ਸ਼ੇਸ਼ਨਾਗ ਨੇ ਅੰਤ ਨਹੀਂ) ਪਛਾਣਿਆ। (੯) (ਜੋ) ਮੁਖ ਗੁਰੂ (ਸ੍ਰੀ ਨਾਨਕ ਦੇਵ ਜੀ) ਦੇ ਦਰ (ਸਤਿਸੰਗ) ਦੇ ਦਰਵੇਸ਼ ਹੋਏ ਹਨ, ਸੋਈ ਸਚ ਨਾਮ ਕਰਕੇ ਸੋਹਣੇ ਹਨ॥ ੧॥

ਭਾਵ—ਇਸ ਪਉੜੀ ਵਿਚ ਗੁਰੂ ਨਾਨਕ ਦੇਵ ਜੀ ਦੇ ਗੁਣ ਕਰਮਦਾ ਨਿਰਣਾ ਕੀਤਾ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਨਾਮ ਦਾ ਵਖਿਆਣ ਕੀਤਾ ਹੈ ਤੇ ਜੋ ਸਤਿਸੰਗਤ ਦੇ ਸੰਗੀ ਹੋਏ ਹਨ ਉਹ ਸੋਹਣੇ ਹਨ।

## ਗੁਰ ਚੇਲੇ ਦੀ ਮਰਯਾਦਾ

੧ ਗੁਰ ਚੇਲੇ ਰਹਿਰਾਸ ਅਲਖ ਅਭੇਉ ਹੈ।
੨ ਗੁਰ ਚੇਲੇ ਸ਼ਾਬਾਸ਼ ਨਾਨਕ ਦੇਉ ਹੈ।
੩ ਗੁਰਮਤ ਸਹਿਜ ਨਿਵਾਸ ਸਿਫਤ ਸਮੇਉ ਹੈ।
੪ ਸ਼ਬਦ ਸੁਰਤ ਪ੍ਰਗਾਸ ਅਛਲ ਅਛੇਉ ਹੈ।
੫ ਗੁਰਮੁਖ ਆਸ ਨਿਰਾਸ ਮਤ ਅਰਿਖੇਉ ਹੈ।
੬ ਕਾਮ ਕਰੋਧ ਵਿਣਾਸ ਸਿਫਤ ਸਮੇਉ ਹੈ।
੭ ਸਤਿ ਸੰਤੋਖ ਉਲਾਸ ਸ਼ਕਤਿ ਨ ਸੇਉਹੈ।

੮ ਘਰ ਹੀ ਵਿਚ ਉਦਾਸ ਸਚ ਸੁਮੇਉ ਹੈ।
੯ ਵੀਹ ਇਕੀਹ ਅਭਿਆਸ ਗੁਰ ਸਿਖ ਦੇਉ ਹੈ ॥ ੨ ॥

ਰਹਿਰਾਸ = ਮਰਯਾਦਾ। ਸੁਰਤ = ਬੁਧੀ। ਮਤਿ = ਬੁਧੀ। ਅਰਿਖੇਉ = ਦੁਸ਼ਮਨਾਂ ਦਾ ਨਾਸ ਕਰਨ ਵਾਲੀ। ਉਲਾਸ = ਅਨੰਦ। ਸੇਉ = ਹਦ ਨਹੀਂ।

ਅਰਥ—(੧) ਗੁਰ ਚੇਲੇ ਦੀ ਮਰਯਾਦਾ ਅਲਖ ਤੇ ਅਭੇਵ ਹੈ। (੨) ਗੁਰ ਨਾਨਕ ਦੇਵ ਦੇ ਚੇਲੇ (ਲਹਿਣਾ ਜੀ) ਨੂੰ ਸ਼ਾਬਾਸ਼ ਹੈ। (੩) (ਕਿਉਂਕਿ ਉਹ) ਗੁਰਾਂ ਦੀ ਸਿਖਯਾ ਵਿਚ ਸਹਿਜੇ ਹੀ ਨਿਵਾਸ ਕਰਕੇ ਸਿਫਤਕਰਨ ਵਿਚ ਸਮਾਯਾ ਹੈ। (੪) ਬੁਧੀ ਵਿਚ ਸ਼ਬਦ ਦੇ ਪ੍ਰਗਾਸ਼ ਕਰਕੇਅਛਲ[ਮਾਯਾਰਹਿਤ]ਤੇ ਅਛੇਉ (ਦੁਖ ਰਹਿਤ) ਹੋਇਆ ਹੈ। (੫) ਗੁਰਮੁਖ (ਲਹਿਣੇ ਜੀ) ਦੀ ਬੁਧੀ ਆਸਾ ਰੂਪ ਸੰਸਾਰ ਤੋਂ ਨਿਰਾਸ ਹੋਕੇ ਦੁਸ਼ਮਨਾਂ ਦੇ ਨਾਸ ਕਰਨ ਵਾਲੀ ਹੋ ਗਈ ਹੈ। (੬) (ਇਸੇਕਰਕੇ) ਕਾਮ ਕ੍ਰੋਧ ਆਦਿਕਾਂ ਦਾ ਨਾਸ ਕਰਕੇ ਸਿਫਤ ਦਾ ਸੋਮਾ ਹੋ ਗਏ ਹਨ। (੭) ਸਤਿ ਸੰਤੋਖ (ਆਦਿਕਾਂ ਦੀ) ਅਨੰਦਤ ਸ਼ਕਤੀ ਦੀ ਹਦ ਨਹੀਂ ਹੈ। (੮) ਘਰ ਵਿਚ ਹੀ ਉਦਾਸ ਧਾਰ ਕੇ ਤੇ ਸਚਾ ਨਾਮ ਜਪ ਕੇ ਸੁਚਾ ਹੋਇਆ ਹੈ। (੯) ਵੀਹ ਵਿਸਵੇ ਸੰਸਾਰ ਵਿਚ ਹੀ ਇਕੀਹ ਪਰਮਾਤਮਾਂ ਦੇ ਨਾਮ ਦਾ ਅਭਿਆਸ ਗੁਰੂ ਨੇ ਸਿਖ ਨੂੰ ਦਿਤਾ ਹੈ ॥੨॥

ਭਾਵ—"ਘਰ ਮਹਿ ਘਰੁ ਦਿਖਾਇ ਦੇ" ਦਾ ਭਾਵ ਹੀ ਇਥੇ ਸਪਸ਼ਟ ਕੀਤਾ ਹੈ ਕਿ ਗੁਰੂ ਜੀ ਨੇ ਇਸ ਪਟੜੀ ਤੇ ਲਹਿਣੇ ਜੀ ਨੂੰ ਚਲਾਇਆ ਤੇ ਉਹਨਾਂ ਨੇ ਗੁਰੂ ਦੇ ਹੁਕਮ ਤੇ ਚਲ ਕੇ ਸੰਪੂਰਨ ਦੁਖਾਂ ਦਾ ਨਾਸ ਕੀਤਾ ਹੈ।

## ਉਪ੍ਰੋਕਤ ਸਿਧਾਂਤ ਅਨੁਸਾਰੀ

੧ ਗੁਰ ਚੇਲਾ ਪਰਵਾਣ ਗੁਰਮੁਖ ਜਾਣੀਐ।
੨ ਗੁਰਮੁਖ ਜੋਚ ਵਿਡਾਣ ਅਕਥ ਕਹਾਣੀਐ।
੩ ਕੁਦਰਤ ਨੋ ਕੁਰਬਾਣ ਕਾਦਰ ਜਾਣੀਐ।
੪ ਗੁਰਮੁਖ ਜਗ ਮਹਿਮਾਣ ਜਗ ਮਹਿਮਾਣੀਐ।
੫ ਸਤਿਗੁਰ ਸਤਿ ਸੁਹਾਣ ਆਖ ਵਖਾਣੀਐ।
੬ ਦਰਿ ਢਾਢੀ ਦਰਵਾਣ ਚਵੈ ਗੁਰ ਬਾਣੀਐ।
੭ ਅੰਤਰਜਾਮੀ ਜਾਣ ਹੇਤ ਪਛਾਣੀਐ।
੮ ਸਚ ਸ਼ਬਦ ਨੀਸਾਣ ਸੁਰਤਿ ਸਮਾਣੀਐ।
੯ ਇਕੋ ਦਰ ਦੀਬਾਣ ਸ਼ਬਦ ਸਿਞਾਣੀਐ ॥ ੩ ॥

ਦਰਿ = ਬੂਹਾ, ਸਤਿਸੰਗ ਦਰਵਾਣ = ਬੂਹੇ ਤੇ ਪੈਹਰੇ ਵਾਲਾ।

ਚਵੇ – ਉਚਾਰਦਾ ਹੈ। ਹੇਤ = ਕਾਰਣ। ਨੀਸਾਨ = ਪ੍ਰਵਾਨ। ਬਾਣ = ਆਦਤ

ਅਰਥ–(੧) ਗੁਰ (ਹੁਕਮ ਨੂੰ) ਚੇਲਾ ਪਰਵਾਣ ਕਰੇ ਤਾਂ ਗੁਰਮਖ ਜਾਣੀਦਾ ਹੈ। (੨) ਤਿਸ ਗੁਰਮਖ ਦੇ ਕੌਤਕ ਭੀ ਅਸਚਰਜ ਹਨ ਤੇ ਕਹਾਣੀ ਭੀ ਅਕਥ ਹੈ। (੩) (ਸੋ) ਕੁਦਰਤ ਨੂੰ ਕਾਦਰ ਰੂਪ ਜਾਣਕੇ ਕੁਰਬਾਨ (ਹੁੰਦਾ ਹੈ)। (੪) (ਜੋ) ਗੁਰ ਮੁਖ ਜਗਤ ਵਿਚ (ਆਪ ਨੂੰ ਪ੍ਰਹੁਣਾ ਜਾਣਦਾ ਹੈ ਸੋ) ਜਗਤ ਵਿਚ ਮਾਣ (ਪਾਉਂਦਾ ਹੈ)। (੫) ਸਤਿਗਰੂ ਨੂੰ ਸੁਹਾਉਂਦਾ ਤੇ ਸਚਾ ਬਚਨ (ਗੁਰਮੁਖ) ਆਖਦਾ ਹ। (੬) (ਸੋ ਗੁਰਮੁਖ) ਸਤਿਸੰਗ ਦੇ ਦਰਵਾਜੇ ਤੇ ਢਾਢੀ ਵਾਂਗੂੰ ਗੁਰਬਾਣੀ ਉਚਾਰਦਾ ਹੈ।(੭) (ਸਤਿਸੰਗ ਨੂੰ) ਅੰਤਰਜਾਮੀ (ਵਾਹਿਗੁਰੂ) ਦੇ ਜਨਾਉਣ (ਦਾ) ਕਾਰਨ ਪਛਾਣਦਾ ਹੈ। (੮) ਸਚ ਸਬਦ ਦੇ ਪਰਵਾਨੇ ਵਿਚ ਬੁਧੀ ਸਮਾਉਂਦੀ ਹੈ। (੯) ਇਕੋ ਸਤਿਸੰਗਤ (ਕਰਨ) ਦੀ ਆਦਤ ਕਰਕੇ ਬ੍ਰਹਮ ਨੂੰ ਸਿਵਾਣਦਾ ਹੈ।। ੩ ॥

ਭਾਵ–ਪਿਛਲੀ ਪਉੜੀ ਵਿਚ'ਗੁਰਮੁਖ'ਪਦ ਵਰਤਿਆ ਸੀ, ਤੇ ਇਸਪਉੜੀ ਵਿਚ ਤਿਸ ਗੁਰਮੁਖ ਦੇ ਲਖਣ ਅਤੇ ਕਰਤਬਾਂ ਤੇ ਵਿਸ਼ੇਸ਼ਣਾਂ ਦਾਨਿਰਣਾ ਕੀਤਾ ਹੈ।

## ਉਪ੍ਰੋਕਤ ਪ੍ਰਸੰਗ ਸਬੰਧਤ

੧ ਸ਼ਬਦ ਗੁਰੂ ਗੁਰ ਵਾਹ ਗੁਰਮੁਖ ਪਾਇਆ।
੨ ਚੇਲਾ ਸੁਰਤਿ ਸਮਾਹ ਅਲਖ ਲਖਾਇਆ।
੩ ਗੁਰ ਚੇਲੇ ਵੀਵਾਹੁ ਤੁਰੀ ਚੜਾਇਆ।
੪ ਗਹਿਰ ਗੰਭੀਰ ਅਥਾਹ ਅਜਰ ਜਰਾਇਆ।
੫ ਸਚਾ ਵੇਪਰਵਾਹ ਸਚ ਸਮਾਇਆ।
੬ ਪਾਤਿਸ਼ਾਹਾਂ ਪਾਤਸ਼ਾਹ ਹੁਕਮ ਚਲਾਇਆ।
੭ ਲਉਬਾਲੀ ਦਰਗਾਹ ਭਾਣਾ ਭਾਇਆ।
੮ ਸਚੀ ਸਿਫਤ ਸਲਾਹ ਅਪਿਉ ਪੀਆਇਆ।
੯ ਸ਼ਬਦ ਸੁਰਤਿ ਅਸਗਾਹ ਅਘੜ ਘੜਾਇਆ ॥ ੪ ॥

ਗੁਰਵਾਹ = ਵਾਹਿਗੁਰੂ।ਸੁਰਤਿ = ਗਿਆਤ। ਵਿਵਾਹ,ਮੇਲ ।ਤੁਰੀ = ਤੁਰੀਅਵਸਥਾ।

ਅਰਥ-(੧) ਗੁਰੂ ਦੇ ਵਾਹਿਗੁਰੂ ਸ਼ਬਦ ਨੂੰ ਗੁਰੂ (ਨਾਨਕ ਦੇਵਜੀ) ਦੇ ਮੁਖ ਤੋਂ (ਸ੍ਰੀ ਲਹਿਣਾ ਜੀ ਨੇ) ਪਾਇਆ ਹੈ। (੨) ਚੇਲੇ (ਸ੍ਰੀ ਲਹਿਣਾ ਜੀਨੇ ਤਿਸਸ਼ਬਦ ਦੀ) ਗਿਆਤ ਵਿਚ ਸਮਾਕੇ ਅਲਖ (ਵਾਹਿਗੁਰੂ) ਨੂੰ ਲਖ ਲਿਆ ਹੈ। (੩) ਗੁਰੂ (ਨਾਨਕ ਦੇਵ ਜੀ) ਨੇ ਚੇਲੇ (ਸ੍ਰੀ ਲਹਿਣਾ ਜੀ) ਨੂੰ ਮੇਲ ਹੁੰਦਿਆਂ ਹੀ ਤੁਰੀਆ ਅਵ ਸਥਾ ਤੇ ਚੜ੍ਹਾ ਦਿਤਾ ਹੈ। (੪) ਗਹਿਰ ਗੰਭੀਰ ਅਥਾਹ (ਰੂਪ ਵਾਹਿਗੁਰੂ ਨੂੰ ਜਾਣਕੇ ਚੇਲੇ ਨੇ) ਅਜਰਨੂੰ ਜਰਿਆਹੈ। (੫)(ਸੋਸਿਖ) ਸਚ (ਨਾਮਨੂੰਜਪਕੇ) ਸਚੇ ਬੇਪਰਵਾਹ

ਵਿਚ ਸਮਾ ਗਿਆ ਹੈ। (੬) ਪਾਤਸ਼ਾਹਾਂ ਦਾ ਪਾਤਸ਼ਾਹ (ਹੋਕੇ ਉਨਾਂ ਉਤੇਹੁਕਮ ਚਲਾ-ਇਆ ਹੈ। (੭) (ਕਿਉਂਕਿ) ਬੇਪਰਵਾਹ ਦੀ ਦਰਗਾਹ ਦਾ ਭਾਣਾ (ਉਸਨੂੰ)ਭਾਇਆ ਹੈ। (੮) (ਅਤੇ ਤਿਸਨੇ ਸਚੀ ਸਿਫਤਨੂੰ ਸਲਾਹੁਣਰੂਪ ਅੰਮ੍ਰਿਤਨੂੰ ਪੀਤਾਹੈ।(੯)ਬੁਧੀਨੂੰ ਸ਼ਬਦਦੀਅਧਗਾਹ (ਡੂੰਘੀ)ਅਵਸਥਾ ਵਿਚ ਪਹੁੰਚਕੇ ਅਘੜ(ਮਨ)ਨੂੰ ਘੜਿਆਹੈ॥੪॥

ਭਾਵ—ਇਸ ਪਉੜੀ ਵਿਚ ਗੁਰਾਂ ਦੇ ਸ਼ਬਦ ਧਾਰਨ ਦਾ ਫਲ ਅਤੇ ਸ਼ਬਦ ਨੂੰ ਕਮਾਉਣ ਦੀ ਬਿਧੀ ਦਾ ਨਿਰਣਾ ਕੀਤਾ ਹੈ।

## ਗੁਰਮੁਖਾਂ ਦਾ ਪੰਥ ਅਚੱਚਲ ਹੈ

੧ ਮੁਲ ਨ ਮਿਲੈ ਅਮੋਲ ਨਾ ਕੀਮਤ ਪਾਈਐ।
੨ ਪਾਇ ਤਰਾਜੂ ਤੋਲ ਨ ਅਤੁਲ ਤੁਲਾਈਐ।
੩ ਨਿਜ ਘਰ ਤਖਤ ਅਡੋਲ ਨ ਡੋਲ ਡੋਲਾਈਐ।
੪ ਗੁਰਮੁਖ ਪੰਥ ਨਿਰੋਲ ਨ ਰਲੈ ਰਲਾਈਐ।
੫ ਕਥਾ ਅਕਥ ਅਬੋਲ ਨ ਬੋਲ ਬੁਲਾਈਐ।
੬ ਸਦਾ ਅਭੁਲ ਅਭੋਲ ਨ ਭੋਲ ਭੁਲਾਈਐ।
੭ ਗੁਰਮੁਖ ਪੰਥ ਅਲੋਲ ਸਹਜ ਸਮਾਈਐ।
੮ ਅਮਿਓ ਸਰੋਵਰ ਝੋਲ ਗੁਰਮੁਖ ਪਾਈਐ।
੯ ਲਖ ਟੋਲੀ ਇਕ ਟੋਲ ਨ ਆਪ ਗਣਾਈਐ॥ ੫॥

ਅਰਥ—(੧) ਮੁਲਨਹੀਂ ਮਿਲਦਾ(ਕਿਉਂਕਿ)ਅਨਮੋਲਹੈ ਤੇ ਨਾਹੀ(ਤਿਸਦੀ) ਕੀਮਤ ਪੈਂਦੀ ਹੈ। (੨) ਤਕੜੀ ਪਾਕੇ ਤੋਲਿਆ ਨਹੀਂ ਜਾਂਦਾ (ਕਿਓਂਕਿ ਤਿਸਦਾ) ਤੋਲ ਅਤੁਲ ਹੈ। (੩) ਆਪਣੇ ਹਿਰਦੇ ਤਖਤ ਨੂੰ ਅਡੋਲ ਕਰਕੇ ਡੋਲਤਾਈ ਵਿਚ ਨਾ ਡੁਲਾਈਏ (ਤਦ) ਇਸ ਗੁਰਮੁਖ ਪੰਥ ਦੀ ਪ੍ਰਾਪਤੀਹੁੰਦੀ ਹੈ। (੪)(ਤੇ ਉਹ)ਗੁਰਮੁਖਾਂ ਦਾ ਰਸਤਾ ਸ਼ੁਧ ਹੈ (ਕਿਸੇ ਵਿਚ) ਰਲਾਈਐ ਤਾਂ ਨਹੀਂ ਰਲਦਾ। (੫) (ਸੋ) ਅਕਥ (ਦੀ) ਕਥਾਅਬੋਲ (ਹੋਣਕਰਕੇਤਿਸ ਵਿਚ ਕੋਈ) ਬੋਲ ਬੁਲਾਈ ਦਾ ਨਹੀਂ ਹੈ। (੬) ਸਦਾ ਹੀ ਗੁਰਮੁਖ ਅਭੋਲ ਹੈ ਜੋ ਭੁਲਾਇਆਂ ਨਹੀਂ ਭੁਲਦਾ। (੭) ਗੁਰਮੁਖਾਂ ਦਾ ਪੰਥ ਅਚੱਚਲ (ਹੈ ਤੇ ਉਸ ਨੂੰ ਧਾਰਨੇ ਕਰਕੇ) ਗਿਆਨ ਵਿਚ ਸਮਾਈਦਾ ਹੈ। (੮) (ਨਾਮ ਰੂਪ)ਅੰਮ੍ਰਿਤ ਦੇਸਰੋਵਰਨੂੰ ਝੋਲਕੇ ਗੁਰਮੁਖਾਂਨੇ(ਗਿਆਨ ਨੂ) ਪਾਇਆ ਹੈ (੯) (ਤਿਨਾਂਪਾਸ)ਲੱਖਾਂਪਦਾਰਥਾਂ(ਦੇਸਮਾਨ)ਇਕਆਪਾਨਾਗਿਣਾਉਣਰੂਪਪਦਾਰਥਹੈ ॥੫॥

ਭਾਵ—"ਕੰਚਨ ਸਿਉ ਪਾਈਐਨਹੀਂ ਤੋਲ। ਮਨ ਦੇ ਰਾਮੁਲੀਆ ਹੈ ਮੋਲੁ"॥ ਇਸ ਪਉੜੀ ਵਿਚ ਇਸ ਦਸ਼ਾ ਦਾ ਨਿਰਣਾ ਕੀਤਾ ਹੈ ਕਿ ਵਾਹਿਗੁਰੂ ਪ੍ਰਾਪਤੀ ਦਾ

ਮੁੱਲ ਨਹੀਂ ਤੇ ਨਾ ਹੀ ਤੋਲਿਆਜਾਂਦਾ ਹੈ ਕਿਉਂਕਿ ਉਹ ਕਥਤਾ ਅਬੋਲ ਤੇ ਅਚੰਚਲ ਹੈ ਕੇਵਲ ਗਿਆਨ ਕਰਕੇ ਤਿਸ ਦੀ ਪ੍ਰਾਪਤੀ ਹੈ।

## ਗੁਰ ਸਿੱਖੀ ਦੇ ਸੌਦੇ ਦੀ ਹੱਟੀ

੧ ਸੌਦਾ ਇਕਤੁ ਹੱਟ ਸਦ ਵਿਸਾਹੀਐ।
੨ ਪੂਰਾ ਪੂਰੇ ਵਟ ਕਿ ਆਖ ਸਲਾਹੀਐ।
੩ ਕਦੇ ਨ ਹੋਵੈ ਘਟ ਸਚੀ ਪਤਿਸ਼ਾਹੀਐ।
੪ ਪੂਰੇ ਸਤਿਗੁਰ ਖੱਟ ਅਖੁਟ ਸਮਾਹੀਐ।
੫ ਸਾਧ ਸੰਗਤ ਪਰਗਟਸਦਾ ਨਿਬਾਹੀਐ।
੬ ਚਾਵਲ ਇਕਤੇ ਸਟ ਨਾ ਦੂਜੀ ਵਾਹੀਐ।
੭ ਜਮਦੀ ਫਾਹੀ ਕਟ ਦਾਦ ਇਲਾਹੀਐ।
੮ ਪੰਜੇ ਦੂਤ ਸੰਘਟ ਸੁ ਢੇਰੀ ਢਾਹੀਐ।
੯ ਪਾਣੀ ਜਿਉਹਰਹਟ ਸੁ ਖੇਤ ਉਮਾਹੀਐ॥ ੬ ॥

ਵਾਹਣੀ = ਮਾਰਨੀ ਪਵੇ। ਦਾਦ = ਦਾਤ। ਇਲਾਹੀ = ਈਸ਼ਰੀ।
ਦਾਦ = ਮਦਦ ਜਾਪ। ਸੰਘਟ = ਇਕੱਠ। ਉਮਾਹੀਐ = ਪੈਦਾ ਕਰੀਏ।

ਅਰਥ—(੧) ਇਕ ਸਤਿਸੰਗ ਰੂਪ ਹੱਟੀ ਤੋਂ ਸ਼ਬਦ ਰੂਪ ਸੌਦਾ ਖਰੀਦੀਦਾ ਹੈ। (੨) ਪੂਰੇ (ਸੰਤਾਂ ਦਾ) ਵਿਚਾਰ ਰੂਪ ਵੱਟਾ ਪੂਰਾ ਹੈ, (ਤਿਨਾਂ ਦੀ) ਸਲਾਹਤਾਵਿਚ ਕੀ ਆਖੀਏ ? (੩) ਕਦੇ ਭੀ ਘੱਟ ਨਹੀਂ ਹੁੰਦਾ (ਕਿਉਂਕਿ) ਸਚੇ ਦੀ ਪਾਤਸ਼ਾਹੀ ਹੈ। (੪) ਪੂਰੇ ਸਤਿਗੁਰਾਂ (ਨੂੰ ਮਿਲਕੇ ਨਾਮ) ਧਨਖੱਟੀਏ (ਜਿਸ ਕਰਕੇ) ਅਖੁਟ "ਸਮਾਹੀਐ" ਅਨੰਦ (ਦੀ ਪ੍ਰਾਪਤੀ ਹੁੰਦੀ ਹੈ। (੫) (ਜੋ ਨਾਮ) ਸਾਧ ਸੰਗਤ (ਵਿਚ) ਪਰਗਟ (ਹੈਤਿਸਦੇ ਜਪਨ ਵਿਚ) ਸਦਾ ਨਿਰਬਾਹਕਰੀਏ। (੬)(ਜਿਸਕਰਕੇ) ਚਾਵਲ ਇਕੇ ਸਿਟੇਨਿਕਲਆਵਣ ਦੂਜੀਨਾਮਾਰਣੀ ਪਵੇ। (੭)ਈਸ਼ਵਰੀ ਮਦਦ ਕਰਕੇਜਮਾਂ ਦੀਫਾਹੀਕਟੀ ਜਾਂਦੀਹੈ। (੮)ਪੰਜੇ(ਕਾਮਾਦਿਕਾਂ)ਦੂਤਾਂ ਦੇ"ਸੰਘਟ" ਇਕਠ ਦੀ ਢੇਰੀ ਢਾਹ ਦੇਈਏ। (੯) (ਅਤੇ)ਜਿਸਤਰਾਂਹਰਟਦੇਪਾਣੀ ਨਾਲ਼ਖੇਤਹਰਾਹੁੰਦਾਹੈ(ਇਸੇ ਤਰਾਂ ਸੁਭਗੁਣਾਂ ਦੀ ਖੇਤੀ ਨੂੰ ਸਾਧਸੰਗਤਰੂਪੀਹਰਟਤੋਂਸਬਦਰੂਪਪਾਣੀਪਾਕੇ)ਪੈਦਾ ਕਰੀਏ।

ਭਾਵ—ਇਹ ਹੈ ਕਿ ਮੁਕਤੀ ਰੂਪ ਚਾਵਲ ਇਕੋ ਸਟ ਅਰਥਾਤ ਇਸੇ ਜਨਮ ਵਿਚ ਪਰਾਪਤ ਹੋ ਜਾਵੇ ਦੂਜਾ ਨਾ ਧਾਰਨਾ ਪਵੇ।

## ਸਤਿਗੁਰੂ ਨਿਰਲੇਪ ਹੈ

੧ ਪੂਰਾ ਸਤਿਗੁਰ ਆਪ ਨ ਅਲਖ ਲਖਾਵਈ।

੨ ਵੇਖੇ ਥਾਪਿ ਉਥਾਪ ਜਿਉ ਤਿਸ ਭਾਵਈ।
੩ ਲੇਪ ਨ ਪੁੰਨ ਨ ਪਾਪ ਉਪਾਇ ਸਮਾਵਈ।
੪ ਲਗੂ ਵਰ ਨ ਸਰਾਪ ਨ ਆਪ ਜਣਾਵਈ।
੫ ਗਾਵੈ ਸਬਦ ਅਲਾਪ ਅਕਥ ਸੁਨਾਵਈ।
੬ ਅਕਥ ਕਥਾ ਜਪ ਜਾਪ ਨ ਜਗਤ ਕਮਾਵਈ।
੭ ਪੂਰੇ ਗੁਰ ਪਰਤਾਪ ਆਪ ਗਵਾਵਈ।
੮ ਲਾਹੇ ਤਿੰਨੇ ਤਾਪ ਸੰਤਾਪ ਘਟਾਵਈ।
੯ ਗੁਰਬਾਣੀ ਮਨ ਧ੍ਰਾਪ ਨਿਜ ਘਰ ਆਵਈ॥ ੭॥

ਅਰਥ—(੧) ਪੂਰਾ ਸਤਿਗੁਰੂ (ਭਾਵੇਂ) ਅਲਖ (ਵਾਹਿਗੁਰੂ ਦਾ ਰੂਪ ਹੀ ਹੈਪਰ ਫਿਰ ਭੀ) ਆਪਨੂੰ ਜਨਾਉਂਦਾ ਨਹੀਂ ਹੈ। (੨) (ਸ਼ੁਭ ਗੁਣਾਂ ਨੂੰ) ਥਾਪਕੇ (ਤੇ ਔਗਣ ਨੂੰ) ਉਥਾਪਕੇ (ਨਾਸ ਕਰਕੇ) ਜਿਵੇਂ ਤਿਸ (ਵਾਹਿਗੁਰੂ ਨੂੰ) ਭਾਉਂਦਾ ਹੈ(ਤਿਵੇਂ ਹੀ) ਵੇਖਦਾ ਹੈ। [੩] ਸ਼ੁਭ ਗੁਣਾਂ ਦੇ ਪੈਦਾ ਕਰਨ ਦਾ [ਤਿਸ ਨੂੰ] ਪੁੰਨ ਨਹੀਂ [ਤੇ ਅਸ਼ੁਭ ਗੁਣਾਂ ਦੇ] ਨਾਸ ਕਰਨ ਦੇ ਪਾਪ ਦਾ ਲੇਪ ਨਹੀਂ ਹੈ। [੪] (ਸਤਿਗੁਰ) ਹੰਕਾਰ ਨੂੰ ਨਹੀਂ ਜਨਾਉਂਦਾ (ਇਸ ਕਰਕੇ ਉਸਨੂੰ) ਵਰ ਸਰਾਪ ਨਹੀਂ ਲਗਦਾ। [੫] ਸ਼ਬਦ ਨੂੰ ਰਾਗ ਵਿਚ ਅਲਾਪਕੇ ਗਾਉਂਦਾ ਤੇ ਅਕਥ (ਵਾਹਿਗੁਰੂ) ਦਾ (ਉਪਦੇਸ਼) ਸੁਨਾਉਂਦਾ ਹੈ। [੬] ਕਥਨ ਤੋਂ ਅਕਥ (ਵਾਹਿਗੁਰੂ) ਦੇ ਜਾਪਨੂੰ ਜਪਦਾ (ਤੇ)ਜਗਤ ਦਿਖਾਵੇ ਦੀ ਕਾਰ ਨਹੀਂ ਕਮਾਉਂਦਾ। [੭] (ਸਿਖ) ਪੂਰੇ ਗੁਰਾਂ ਦੇ ਪ੍ਰਤਾਪ ਕਰਕੇ ਆਪਾ ਭਾਵ ਗਵਾ ਦਿੰਦਾ ਹੈ। (੮) (ਸਤਿਗੁਰੂ ਸਿਖ ਦੇ)ਤਿੰਨੇ† ਤਾਪ ਲਾਹੁੰਦੇ ਤੇ ਸੰਤਾਪ ਨੂੰ ਘਟਾ ਦਿੰਦੇ ਹਨ। (੯) (ਸਿਖ ਦਾ) ਮਨ ਗੁਰਬਾਣੀ ਦਵਾਰਾ ਰਜਕੇ ਆਪਣੇ ਸਰੂਪ ਵਿਚ ਆ ਜਾਂਦਾ ਹੈ॥ ੭॥

ਭਾਵ—ਇਸ ਪਉੜੀ ਵਿਚ "ਗੁਰ ਪਰਮੇਸਰ ਏਕੋ ਜਾਣ" ਤੇ "ਗੁਰਨਾਨਕ ਦੇਵ ਗੋਬਿੰਦ ਰੂਪ" ਦਾ ਨਿਰਣਾ ਕੀਤਾ ਹੈ ਤੇ ਦਸਿਆ ਹੈ ਕਿ ਜਗਯਾਸੂ ਦੇ ਗੁਰੂ ਤਿੰਨੇ ਤਾਪ ਲਾਹਕੇ ਗੁਰਬਾਣੀ ਸੁਨਾਉਂਦੇ ਹਨ, ਜਿਸ ਕਰਕੇ ਮਨ ਕਾਬੂ ਹੋਜਾਂਦਾ ਹੈ ਤੇ ਫਿਰ "ਮਨ ਜੀਤੈ ਜਗ ਜੀਤ" ਦੀ ਪਦਵੀ ਸਿਖਨੂੰ ਮਿਲ ਜਾਂਦੀ ਹੈ।

## ਗੁਰ ਸਿਖਾਂ ਜੋਗ ਕਰਤਬਯ

੧ ਪੂਰਾ ਸਤਿਗੁਰ ਸਤਿ ਗੁਰਮੁਖ ਭਾਲੀਐ।
੨ ਪੂਰੀ ਸਤਿਗੁਰ ਮਤਿ ਸ਼ਬਦ ਸਮਾਲੀਐ।

†ਆਧਿ, ਬਿਆਧਿ, ਉਪਾਧ। ਅਥਵਾ—ਅਧਿਆਤਮਕ, ਅਧਿਭੂਤਕ, ਅਧਿਦੈਵਕ।

੩ ਦਰਗਹ ਧੋਈਐ ਪਤਿ ਹਉਮੈ ਜਾਲੀਐ।
੪ ਘਰ ਹੀ ਜੋਗ ਜੁਗਤਿ ਬੈਸਣ ਧਰਮਸਾਲੀਐ।
੫ ਪਾਵਨ ਮੋਖ ਮੁਕਤਿ ਗੁਰ ਸਿਖ ਪਾਲੀਐ।
੬ ਅੰਤਰ ਪ੍ਰੇਮ ਭਗਤਿ ਨਦਰਿ ਨਿਹਾਲੀਐ।
੭ ਪਾਤਿਸ਼ਾਹੀ ਇਕ ਛਤ ਖਰੀ ਸੁਖਾਲੀਐ।
੮ ਪਾਣੀ ਪੀਹਣ ਘਤ ਸੇਵਾ ਘਾਲੀਐ।
੯ ਮਸਕੀਨੀ ਵਿਚ ਵਤ ਚਾਲ ਨਿਹਾਲੀਐ॥ ੮॥

ਅਰਥ–(੧) ਪੂਰੇ ਸਤਿਗੁਰਾਂ ਨੂੰ ਸਤਿ ਸਰੂਪ ਗੁਰਮੁਖਾਂ ਨੇ ਜਾਣਿਆ ਹੈ। (੨) ਸਤਿਗੁਰਾਂ ਦੀ ਪੂਰੀ ਸਿਖ ਜਾ ਕਰਕੇ ਸ਼ਬਦ ਨੂੰ ਸਮਾਲਣਾ ਕਰੀਏ। (੩) ਦਰਗਾਹ (ਦੀ ਪ੍ਰਾਪਤੀ ਲਈ) ਹਉਮੈ ਨੂੰ ਸਾੜਕੇ ਪਤਿ ਨੂੰ ਧੋਵੀਏ। (੪) ਧਰਮਸਾਲਾ ਵਿਚ ਬੈਠਕੇ ਗ੍ਰਹਸਥ ਵਿਚ ਹੀ ਜੁੜਨੇ ਦੀ ਜੁਗਤੀ ਸਿਖੀਏ। (੫) (ਜੋ) ਗੁਰ ਸਿਖਯਾ ਨੂੰ ਪਾਲਦੇ ਹਨ ਸੋ ਕੇਵਲ ਮੁਕਤੀ ਨੂੰ ਪਾਉਂਦੇ ਹਨ। (੬) (ਜਿਸਦੇ) ਅੰਦਰ ਪ੍ਰੇਮਾ (ਭਗਤੀ) ਹੈ (ਸੋ ਵਾਹਿਗੁਰੂ ਨੂੰ) ਨਦਰ ਕਰਕੇ ਵੇਖਦਾ ਹੈ। (੭) ਇਕਛਤ ਵਾਹਿਗੁਰੂ ਦੀ ਪਾਤਿਸ਼ਾਹੀ ਖਰੀ ਸੁਖਦਾਤੀ ਹੈ। (੮) ਪਾਣੀ ਢੋਣਾ, ਪੀਹਣ ਘਤਣੇ (ਚਕੀ ਪੀਹਣੀ) ਆਦਿਕ ਸੇਵਾ ਕਰੀਏ। (੯) ਗਰੀਬੀ ਵਿਚ ਫਿਰਕੇ ਚਾਲ ਨਿਰਾਲੀ ਹੁੰਦੀ ਹੈ॥੮॥

ਭਾਵ–ਇਥੇ ਪਿਛਲੀ ਪਉੜੀ ਦੇ ਭਾਵ ਨੂੰ ਸਪਸ਼ਟ ਕੀਤਾ ਹੈ ਕਿ ਵਾਹਿਗੁਰੂ ਦੀ ਪ੍ਰਾਪਤੀ ਵਾਸਤੇ ਜੰਗਲ ਵਿਚ ਜਾਣ ਦੀ ਲੋੜ ਨਹੀਂ ਧਰਮਸਾਲਾ ਵਿਚ ਜਾਵੋ ਤੇ ਸਾਧ ਸੰਗਤ ਦੀ ਸੇਵਾ ਚੱਕੀ ਪੀਹਣ ਆਦਿਕ ਕਰੋ ਕਿਉਂਕਿ "ਸੇਵਾ ਤੋਂ ਹੀ ਮੇਵਾ ਮਿਲਨਾ ਹੈ"।

## ਗੁਰਮੁਖ ਦੇ ਕਰਤਬ ਤੇ ਰੂਪ

੧ ਗੁਰਮੁਖ ਸਚਾ ਖੇਲ ਗੁਰ ਉਪਦੇਸ਼ਿਆ।
੨ ਸਾਧ ਸੰਗਤ ਦਾ ਮੇਲ ਸ਼ਬਦ ਅਵੇਸਿਆ।
੩ ਫੁਲੀਂ ਤਿਲੀ ਫੁਲੇਲ ਸੰਗ ਸਲੇਸਿਆ।
੪ ਗੁਰ ਸਿਖ ਨਕ ਨਕੇਲ ਮਿਟੇ ਅੰਦੇਸਿਆ।
੫ ਨਾਵਣ ਅੰਮ੍ਰਿਤ ਵੇਲ ਵਸਨ ਸੁਦੇਸਿਆ।
੬ ਗੁਰ ਜਪ ਰਿਦੇ ਸੁਹੇਲ ਗੁਰ ਪਰਵੇਸਿਆ।
੭ ਭਾਉ ਭਗਤ ਭਉ ਭੇਲ ਸਾਧ ਸਰੇਸਿਆ।

੮ ਨਿਤਨਿਤ ਨਵਲਨਵੇਲ ਗੁਰਮੁਖ ਭੇਸਿਆ ।
੯ ਖੈਰ ਦਲਾਲ ਦਲੇਲ ਸੇਵ ਸਹੇਸਿਆ ॥ ੯ ॥

ਸੁਹੇਲ = ਸੁਖੀ। ਭੇਲ = ਮਿਲਨਾ। ਦਲੇਲ = ਦਲੇਰ। ਸਹੇਸਿਆ = ਈਸ਼੍ਵਰ।

ਅਰਥ-(੧) ਗੁਰ ਉਪਦੇਸ (ਨੂੰ ਧਾਰ ਕੇ) ਗੁਰਮੁਖ ਦਾ ਖੇਲਸਚਾ ਹੈ। (੨) (ਗੁਰਮੁਖ ਨੇ) ਸ਼ਬਦ ਉਪਦੇਸ਼ ਵਿਚ ਪ੍ਰਵੇਸ਼ ਕਰਕੇ ਸਾਧ ਸੰਗਤ ਨਾਲ ਮੇਲ ਕੀਤਾ ਹੈ। (੩) ਤਿਸ ਮੇਲ ਕਰਕੇ ਇਸ ਤਰਾਂ ਪੂਜਨੀਕ ਹੋ ਗਿਆ ਹੈ) (ਜਿਸ ਤਰਾਂ) ਫੁਲਾਂ (ਦੀ ਸੰਗਤਕਰਕੇ) (ਤਿਲਾਂ ਦਾ ਤੇਲ) ਫੁਲੇਲ-ਰੂਪ (ਹੋਕੇ) ਵਡਿਆਈ ਪਾਉਂਦਾ ਹੈ। (੪) ਗੁਰਸਿਖਾਂ ਦੇ ਨੱਕ ਵਿਚ ਭਾਣੇ ਦੀ ਨਕੇਲ ਪਈ ਹੋਈ ਹੈ ਇਸੇ ਕਰਕੇ ਸਾਰੇ ਅੰਦੇਸੇ ਮਿਟ ਗਏ ਹਨ। ਭਾਵ ਸਿਖਾਂ ਨੂੰ ਕੋਈ ਅੰਦੇਸਾ ਨਹੀਂ ਹੈ। (੫) (ਗੁਰ ਸਿਖ) ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਸੈਦੇਸ ਵਾਸਤਿਸੰਗਵਿਚ ਵਸਦੇ ਹਨ। (ਸਿਖ ਜੇਹਬਾ ਨਾਲ) ਗੁਰੂ ਦਾ ਜਾਪ ਕਰਦੇ (ਤੇ) ਹਿਰਦੇ ਵਿਖੇ ਗੁਰੂ ਦਾ ਪ੍ਰਵੇਸ਼ ਹੋਣ ਕਰਕੇ ਸੁਖੀ ਹਨ। (੭) ਪ੍ਰੇਮ ਭਗਤੀ ਤੇ ਮੌਤ ਦੇ ਡਰ ਨਾਲ ਮਿਲਨੇ ਕਰਕੇ ਸ੍ਰੇਸ਼ਟ ਸੰਤ (ਗੁਰ ਸਿਖ) ਹਨ। (੮) ਰੋਜ ਦਾ ਰੋਜ, ਗੁਰਮੁਖਾਂ ਦਾ ਭੇਸ ਨਵੇਂ ਤੋਂ ਨਵਾਂ ਹੈ। (੯) (ਉਹ ਗੁਰਮੁਖ) ਨਾਮ (ਰੂਪੀ) ਖੈਰ (ਭਿਖਯਾ) ਦੇ ਦਲੇਰਦਲਾਲ (ਹਨ ਤੇ ਸਾਧ ਸੰਗਤਦੀ) ਸੇਵਾ (ਕਰਕੇ) ਈਸ਼੍ਵਰ ਦੇ ਨਾਲ ਜੁੜੇ ਹਨ।

ਭਾਵ-ਜਰਜਾਸੂ ਦੇ ਕਰਤਬਾਂ ਦਾ ਨਿਰਣਾ ਕੀਤਾ ਹੈ ਕਿ ਗੁਰ ਉਪਦੇਸ ਨੂੰ ਧਾਰ ਕੇ ਸਿਖ ਦੀ ਦਸ਼ਾ ਉੱਚ ਬਿਵਸਥਾ ਤੇਜਾ ਪਹੁੰਚਦੀ ਹੈ, ਜਿਸ ਤਰਾਂ ਫੁਲਾਂ ਦੀ ਸੰਗਤ ਕਰਕੇ ਤਿਲਾਂ ਨੇ ਭੀ ਉਚ ਪਦਵੀ ਪ੍ਰਾਪਤ ਕੀਤੀ ਹੈ ਇਸੇ ਤਰਾਂ ਸੰਗਤ ਦੇ ਮਿਲਾਪ ਕਰਕੇ ਸਿਖਾਂ ਦੀ ਵਡਿਆਈ ਦੂਣੀ ਹੁੰਦੀ ਹੈ।

## ਸਾਧ ਸੰਗਤ ਦੀ ਧੂੜੀ ਭਗਤਾਂ ਨੂੰ ਪਿਆਰੀ ਹੈ

੧ ਗੁਰ ਮੂਰਤ ਕਰ ਧਿਆਨ ਸਦਾ ਹਜ਼ੂਰ ਹੈ।
੨ ਗੁਰਮੁਖ ਸਬਦ ਗਿਆਨ ਨੇੜ ਨਾਂ ਦੂਰ ਹੈ।
੩ ਪੂਰਬ ਲਿਖਤ ਨਿਸ਼ਾਨ ਕਰਮ ਅੰਕੂਰ ਹੈ।
੪ ਗੁਰ ਸੇਵਾ ਪਰਧਾਨ ਸੇਵਕ ਸੂਰ ਹੈ।
੫ ਪੂਰਨ ਪਰਮ ਨਿਧਾਨ ਸਦ ਭਰਪੂਰ ਹੈ।
੬ ਸਾਧ ਸੰਗਤ ਅਸਥਾਨ ਜਗਮਗ ਨੂਰ ਹੈ।
੭ ਲਖ ਲਖ ਸਸੀਅਰ ਭਾਨਕਿਰਨ ਠਰੂਰ ਹੈ।
੮ ਲਖ ਲਖ ਬੇਦ ਪੁਰਾਨ ਕੀਰਤਨ ਦੂਰ ਹੈ।

੯ ਭਗਤ ਵਛਲ ਪਰਵਾਣ ਚਰਨਾਂ ਧੂੜ ਹੈ ॥ ੧੦ ॥

ਪ੍ਰਧਾਨ = ਮੁਖੀ, ਸੂਰਮਾਂ । ਪੂਰਨ = ਵਾਹਿਗੁਰੂ । ਪਰਮ ਨਿਧਾਨ = ਵਡਾ ਖਜ਼ਾਨਾ । ਨੂਰ = ਜੋਤ । ਠਰੂਰ = ਮਾਤ ਹਨ ।

ਅਰਥ (੧) (ਭਗਤ) ਗੁਰੂ ਨੂੰ ਸਦਾ ਹਜ਼ੂਰ ਜਾਣ ਕੇ (ਤਿਨ੍ਹਾਂ ਦੇ) ਸਰੂਪ ਦਾ ਧਿਆਨ ਕਰਦੇ ਹਨ । (੨) ਗੁਰਮੁਖ ਨੂੰ ਸ਼ਬਦ ਦੇ ਗਿਆਨ ਕਰਕੇ (ਵਾਹਿਗੁਰੂ) ਨੇੜੇ (ਭਾਸਦਾ) ਹੈ, ਦੂਰ ਨਹੀਂ । (੩)(ਪਰ) ਪੂਰਬਲੇ ਲਿਖੇ ਕਰਮਾਂ ਦੇ ਅੰਕੂਰ ਅਨੁਸਾਰ ਪ੍ਰਗਟ ਹੁੰਦਾ ਹੈ । (੪) ਸੇਵਕ ਗੁਰਾਂ ਦੀ ਸੇਵਾ ਕਰਕੇ ਮੁਖੀ ਸੂਰਮਾਂ ਹੋ ਜਾਂਦਾ ਹੈ । (੫) ਵਾਹਿਗੁਰੂ ਦੀ ਬਖਸ਼ਸ਼ ਦਾ ਵਡਾ ਖਜ਼ਾਨਾ ਭਰਪੂਰ ਭਰਿਆ ਹੋਇਆ ਹੈ । (੭) (ਜਿਸ ਜੋਤ ਅਗੇ) ਲੱਖਾਂ ਸੂਰਜ ਤੇ ਲੱਖਾਂ ਚੰਦ੍ਰਮਾਂ ਦੀਆਂ ਕਿਰਣਾ ਮਾਤ ਹਨ । (੮) ਲੱਖਾਂ ਵੇਦ ਤੇ ਲੱਖਾਂ ਪੁਰਾਨ (ਸਾਧ ਸੰਗਤ ਦੇ) ਕੀਰਤਨ ਅਗੇ ਚੂਰ ਹੁੰਦੇ ਹਨ । (੯) ਭਗਤਾਂ ਨੇ ਪਿਆਰੀ ਜਾਣ ਕੇ (ਸਾਧ ਸੰਗਤ ਦੀ) ਧੂੜੀ ਪਰਵਾਨ ਕੀਤੀ ਹੈ ॥ ੧੦ ॥

ਭਾਵ—"ਧੂੜੀ ਮਜਨ ਸਾਧ ਖੇ ਸਾਂਈ ਥੀਏ ਕਿਰਪਾਲ । ਲਧੇ ਹਭੇ ਥੋਕੜੇ ਨਾਨਕ ਹਰਿ ਧਨ ਮਾਲ" ਦਾ ਹੀ ਇਸ ਵਿਚ ਨਿਰਣਾ ਹੈ ॥

## ਗੁਰੂ ਤੇ ਸਿੱਖ ਅਭੇਦ ਹਨ

੧ ਗੁਰ ਸਿਖ ਸਿਖ ਗੁਰ ਸੋਇ ਅਲਖ ਲਖਾਇਆ ।
੨ ਗੁਰ ਦੀਖਿਆ ਲੈ ਸਿਖ ਸਿਖ ਸਦਾਇਆ ।
੩ ਗੁਰ ਸਿਖ ਇਕੋ ਹੋਇ ਜੋ ਗੁਰ ਭਾਇਆ ।
੪ ਹੀਰਾ ਕਣੀ ਪਰੋਇ ਹੀਰ ਬਿਧਾਇਆ ।
੫ ਜਲ ਤਰੰਗ ਅਵਲੋਇ ਸਲਿਲ ਸਮਾਇਆ ।
੬ ਜੋਤੀ ਜੋਤਿ ਸਮੋਇ ਦੀਪ ਦਿਪਾਇਆ ।
੭ ਅਚਰਜ ਅਚਰਜ ਢੋਇ ਚਲਿਤ ਬਣਾਇਆ ।
੮ ਦੁਧਹੁ ਦਹੀ ਵਿਲੋਇ ਘਿਉ ਕਢਾਇਆ ।
੯ ਇਕ ਚਾਨਣ ਤ੍ਰਿਹੁ ਲੋਇ ਪਰਗਟੀਆਇਆ ॥ ੧੧ ॥

ਤਰੰਗ = ਬੁਲਬੁਲੇ । ਜੋਤੀ = ਦੀਵਾ । ਜੋਤਿ = ਲਾਟ । ਢੋਇ = ਮਿਲਾਪ ।

ਅਰਥ—(੧) ਸਿਖ ਨੂੰ ਅਲਖ ਲਖਾਇਆ (ਤਾਂ) ਸੋਈ ਸਿਖ ਗੁਰੂ ਰੂਪ ਹੋ ਗਿਆ । (੨) (ਕਿਉਂਕਿ) ਸਿਖ (ਸ੍ਰੀ ਲਹਿਣਾ ਜੀ ਨੇ) ਗੁਰੂ ਦੀ ਸਿਖਯਾ ਲੈ ਕੇ ਸਿਖ ਸਦਾਇਆ ਸੀ । (੩) (ਜਦ ਸਿਖ ਨੇ ਸਿਖਯਾ ਨੂੰ ਕਮਾਇਆ ਤਾਂ) ਗੁਰੂ ਤੇ ਸਿਖ ਇਕ ਰੂਪ ਹੋਗਏ (ਕਿਉਂ) ਜੋ ਗੁਰੂ (ਨੇ ਸਿਖ) ਭਾ ਗਿਆ ਹੈ । (੪)(ਜਿਨ੍ਹਤਰਾਂ)

ਹੀਰੇ ਦੀ ਕਣੀ (ਨਾਲ) ਹੀਰੇ ਨੂੰ ਬੇਧ ਕੇ ਪਰੋਈਦਾ ਹੈ, (ਇਸੇ ਤਰਾਂ) ਗੁਰੂ ਨਾਨਕ ਦੇਵ ਜੀ ਦੇ ਉਪਦੇਸ਼ ਰੂਪ ਹੀਰੇ ਕਣੀ ਨਾਲ ਸਿਖ ਦਾ ਹਿਰਦੇ ਰੂਪ ਹੀਰਾ ਬੇਧਿਆ ਗਿਆ ਤਾਂ ਏਕੜਾ ਰੂਪ ਧਾਗੇ ਵਿਚ ਪਰੋਇਆਗਿਆ। (੫) ਅਥਵਾ ਜਲ ਤੋਂ ਤਰੰਗ (ਵਖਰੇ) ਦਿਸਦੇ ਹਨ ਪਰ ਵਾਸਤਵ ਵਿਚ ਜਲਦੇ ਵਿਚ ਹੀ ਸਮਾਏ ਹੋਏ ਹਨ। ਇਸੇ ਤਰਾਂ ਭਾਵੇਂ ਸਿਖ ਦੀ ਦੇਹ ਵਖਰੀ ਤਰੰਗਾਂ ਵਾਂਗੂੰ ਭਾਸਦੀ ਹੈ ਪਰ ਅਸਲੀ ਗੁਰੂ ਦੇ ਹੁਕਮ ਦੇ ਅੰਦਰ ਹੀ ਸਮਾਈ ਹੋਈ ਹੈ। (੬) (ਪੁਨਾ) ਦੀਵੇ ਤੋਂ ਦੀਵਾ ਜਗਾਇਆ ਤਾਂ (ਪਹਿਲੇ) ਦੀਵੇ ਦੀ ਲਾਟ (ਦੂਜੇ ਦੀਵੇ ਵਿਚ) ਸਮਾਉਂਦੀ ਹੈ। (ਇਸੇ ਤਰਾਂ ਗੁਰੂ ਨਾਨਕ ਦੇਵ ਰੂਪ ਜਗ ਦੇ ਦੀਵੇ) ਰੂਪ ਜੋਤੀ ਦੀ ਜੋਤ ਗੁਰੂ ਅੰਗਦ ਜੀ ਰੂਪ ਪੂਰੇ ਦੀਵੇ ਰੂਪ ਵਿਚ ਸਮਾ ਗਈ ਹੈ। (੭) ਇਸ ਅਸਚਰਜ ਮਿਲਾਪ ਕਰਕੇ ਅਸਚਰਜ ਹੀ ਚਲਿਤਰ ਬਣਿਆ ਹੈ। (੮) (ਮਾਨੋ) ਦੁਧ ਤੋਂ ਦਹੀਂ (ਤੇ ਦਹੀਂ ਨੂੰ) ਰਿੜਕ ਕੇ ਘਿਉ ਕਢ ਲਿਆ ਹੈ। (੯) (ਇਸੇ ਤਰਾਂ) ਇਕ ਗੁਰੂ ਨਾਨਕ ਦੇਵ (ਜਾਂ ਅਥਵਾ ਵਾਹਿਗੁਰੂ ਦਾ) ਪਰਕਾਸ਼[ਗਿਆਨ]ਤਿੰਨਾਂ ਲੋਕਾਂਵਿਚਪਰਗਟ ਹੋ ਗਿਆ ਹੈ ॥੧੧॥

ਭਾਵ—ਜੋ ਅਸੂਲ ਭਾਈਸਾਹਿਬ ਜੀ ਨੇਉਚਾਰਿਆ ਹੈ ਇਹ ਪੂਰਨ ਮਰਯਾਦਾ ਅਨੁਸਾਰ ਦਸਾਂ ਪਾਤਿਸ਼ਾਹੀਆਂ ਤਕ ਵਰਤਦਾ ਆਇਆ ਹੈ ਤੇ ਭੱਟਾਂ ਨੇ ਭੀ ਸਵੱਯਾ ਵਿਚ ਉਚਾਰਿਆ ਹੈ ਕਿ:—ਗੁਰ ਨਾਨਕ ਨਿਕਟ ਬਸੈ ਬਨਵਾਰੀ। ਤਿਨ ਲਹਿਣਾ ਥਾਪ ਜੋਤ ਜਗ ਧਾਰੀ। ਲਹਿਣੇ ਪੰਥਧਰਮ ਕਾ ਕੀਆ। ਅਮਰਦਾਸ ਭਲੇ ਕੋ ਦੀਆ। ਤਿਨ ਸ੍ਰੀਰਾਮਦਾਸਸੋਢੀ ਸਿਰ ਥਾਪਿਓ। ਹਰਿਕਾਨਾਮ ਅਖੈ ਨਿਧ ਅਪਿਓ ॥ ਆਦਿਕ

## ਉਪ੍ਰੋਕਤ ਸਿਧਾਂਤ ਦੀ ਸਪਸ਼੍ਰਤਾ

੧ ਸਤਿਗੁਰ ਨਾਨਕ ਦੇਉ ਗੁਰਾਂ ਗੁਰ ਹੋਇਆ।
੨ ਅੰਗਦ ਅਲਖ ਅਭੇਉ ਸਹਿਜ ਸਮੋਇਆ।
੩ ਅਮਰਹੁ ਅਮਰ ਸਮੇਉ ਅਖਲ ਅਲੋਇਆ।
੪ ਰਾਮ ਨਾਮ ਅਰਿਖੇਉ ਅੰਮ੍ਰਿਤ ਚੋਇਆ।
੫ ਗੁਰ ਅਰਜਨ ਕਰ ਸੇਉ ਢੋਐ ਢੋਇਆ।
੬ ਗੁਰ ਹਰਿਗੋਬਿੰਦ ਅਮੇਉ ਵਿਲੋਇ ਵਿਲੋਇਆ।
੭ ਸਚਾ ਸਚ ਸੁਚੇਉ ਸਚ ਖਲੋਇਆ।
੮ ਆਤਮ ਅਗਹ ਅਗੇਉ ਸ਼ਬਦ ਪਰੋਇਆ।
੯ ਗੁਰਮੁਖ ਅਭਰ ਭਰੇਉ ਭਰਮ ਭਉ ਖੋਇਆ ॥ ੧੨ ॥

ਅਰਥ (੧) ਸਤਿਗੁਰੂ ਨਾਨਕਦੇਵ ਜੀ ਗੁਰੂਆਂ ਦੇ ਗੁਰੂ (ਪੂਜਨੀਕ) ਹੋਏ। (੨) ਗੁਰੂ ਨਾਨਕਦੇਵ ਜੀ ਨੇਅੰਗਦ (ਜੀ ਨੂੰ) ਅਲਖਅਭੇਵ (ਵਾਹਿਗੁਰੂ)ਦੇਗਿਆਨ

ਵਿਚ ਸਮਾ ਦਿਤਾ। (੩) (ਗੁਰੂ ਅੰਗਦੇਵ ਜੀ ਨੇ) (ਅਮਰਦਾਸ ਜੀ ਨੂੰ) ਨਾਮਵਿਚ ਸਮਾ ਕੇ ਅਲਖ (ਵਾਹਿਗੁਰੂ ਨੂੰ ਲਖਾ ਦਿਤਾ)। (੪) (ਗੁਰੂ) ਰਾਮਦਾਸ ਜੀ(ਨੂੰਗੁਰੂ) ਅਮਰ ਦਾਸ ਜੀ ਨੇ (ਦੁਸ਼ਮਨਾਂ ਦੇ ਨਾਸ ਕਰਨ ਵਾਲਾ) ਨਾਮਅੰਮ੍ਰਿਤ ਚੋਇਆ (੫) ਗੁਰੂ ਅਰਜਨ ਦੇਵ (ਜੀ ਗੁਰੂ ਰਾਮ ਦਾਸ ਜੀ ਦੀ) ਸੇਵਾ ਕਰਨੇ ਕਰਕੇ (ਗੁਰਿਆਈ ਰੂਪ) ਢੋਐ ਨਾਲ ਮਿਲਾਏ ਗਏ। (੬) ਗੁਰੂ ਹਰਿ ਗੋਬਿੰਦ ਸਾਹਿਬ ਜੀ ਨੇ ਅਗਾਧ ਰਿੜਕਨੇ ਨੂੰ ਰਿੜਕਿਆ। (੭) ਸਚੇ (ਗੁਰੂਦੀ ਕਿਰਪਾ ਕਰਕੇ)ਸਚੇ(ਤੇ) ਸੁਚੇ (ਸਿਖਾ ਦੇ ਹਿਰਦੇ ਵਿਚ) ਸਚ [ਨਾਮ] ਖਲੋ ਗਿਆ ਹੈ। (੮) (ਫਿਰ ਸਿਖ ਨੇ) ਨਾ ਪਕੜੇ ਜਾਨ ਵਾਲੇ ਮਨ ਨੂੰ ਚੰਗੀ ਤਰਾਂ ਪਕੜ ਕੇ ਨਾਮ ਜਪਨ ਵਿਚ ਪਰੋ ਦਿਤਾ ਹੈ। (੯) ਮੁਖ ਗੁਰੂ ਨੇ ਪੁਰਸ਼ਾਂ ਦੇ ਨਾ ਭੁਰੇ ਜਾਣ ਵਾਲੇ ਹਿਰਦਿਆਂ ਨੂੰ ਭਰਕੇ ਭਰਮ ਤੇ ਭਉ ਨਾਸ ਕਰ ਦਿਤਾ ਹੈ॥ ੧੨॥

ਭਾਵ—"ਗੁਰ ਕਹਿਆਸਾਕਾਰਕਮਾਵਣੁ" ਵਾਕ ਦੀ ਪੁਸ਼ਟੀ ਕੀਤੀ ਹੈ।

## ਗੁਰਮੁਖ ਦੀ ਦਸ਼ਾ

੧ ਸਾਧ ਸੰਗਤਿ ਭਉ ਭਾਉ ਸਹਿਜ ਬੈਰਾਗ ਹੈ।
੨ ਗੁਰਮੁਖ ਸਹਿਜ ਸੁਭਾਉ ਸੁਰਤਿ ਸੁ ਜਾਗ ਹੈ।
੩ ਮਧੁਰ ਬਚਨ ਅਲਾਉ ਹਉਮੈਂ ਤਜਾਗ ਹੈ।
੪ ਸਤਿਗੁਰ ਮਤਿ ਪਰਥਾਉ ਸਦਾ ਅਨੁਰਾਗ ਹੈ।
੫ ਪਿਰਮ ਪਿਆਲੇ ਸਾਉ ਮਸਤਕ ਭਾਗ ਹੈ।
੬ ਬ੍ਰਹਮ ਜੋਤਿ ਬ੍ਰਹਮਾਉ ਗਜਾਨ ਚਰਾਗ ਹੈ।
੭ ਅੰਤਰ ਗੁਰਮਤਿ ਚਾਉ ਅਲਿਪਤ ਅਦਾਗ ਹੈ।
੮ ਵੀਹ ਇਕੀਹ ਚੜਾਉ ਸਦਾ ਸੁਹਾਗ ਹੈ॥ ੧੩॥

ਮਧੁਰ = ਮਿਠਾ ਬ੍ਰਹਮ ਜੋਤ = ਵਾਹਿਗੁਰੂ ਗਿਆਨ ਦਾ ਦੀਵਾ।

ਅਰਥ—(੧) ਸਾਧ ਸੰਗਤ ਦੇਪ੍ਰੇਮ ਤੇ(ਮੌਤ ਦੇ) ਡਰਕਰਕੇਸਹਿਜੇ ਹੀਵੈਰਾਗੀ ਹੈ। (੨) ਗੁਰਮੁਖ ਦੀ ਸਹਿਜ ਸੁਭਾਵ ਹੀ ਬੁਧੀ ਸ੍ਰੇਸ਼ਟ ਕੰਮਾਂ ਵਿਚਜਾਗਦੀ ਹੈ।(੩) (ਗੁਰਮੁਖ) ਹਉਮੈਂ ਦਾ ਤਿਆਗ ਕਰਕੇ ਮਿੱਠਾ ਬੋਲਦਾ ਹੈ। (੪) ਸਤਿਗੁਰੂ ਜੀ ਦੀ ਸਿਖਯਾ ਦੇ ਆਸਰੇ ਹੋ ਕੇ ਸਦਾ (ਹੀ ਸਭਨਾਲ) ਪ੍ਰੇਮ (ਕਰਦਾ) ਹੈ(੫) ਮਥੇ ਦੇ ਭਾਗਾਂ ਕਰਕੇ ਪ੍ਰੇਮ ਪਿਆਲੇ ਦਾ ਸਵਾਦ ਆਇਆ ਹੈ। (੬) ਬ੍ਰਹਮਾਂਤੋਂ ਆਦਿਕਦੇਵਤਿਆਂ ਲਈ ਭੀ ਵਾਹਿਗੁਰੂ ਦੇ ਗਿਆਨਦਾ ਦੀਵਾ ਹੈ। (੭) ਗੁਰਸਿਖਜਾ (ਦਾ) ਹਿਰਦੇਵਿਚ ਚਾਉ (ਹੈ ਤੇ ਸੰਸਾਰ ਤੋਂ) ਅਲੇਪ (ਤੇ ਵਿਸ਼ਯਾਂ ਦੇ) ਦਾਗ ਤੋਂ ਰਹਿਤ ਹੈ। (੮) ਵੀਹ ਵਿਸ੍ਵੇ ਸੰਸਾਰ ਵਿਚਵਸਦਿਆਂ ਹੀਇਕ ਈਸ਼ੁਰ ਵਿਚ ਚੜ੍ਹਾਉਕਰਕੇਸਦਾ ਹੀ ਗੁਰਮੁਖ

ਨੂੰ ਅਨੰਦ ਹੈ ॥੧੩ ।

ਭਾਵ—ਪਿਛਲੀਪਉੜੀ ਵਿਚਗੁਰ ਸਿਖਯਾ ਦਾ ਨਿਰਣਾਕਰਕੇ ਇਹ ਦਸਿਆ ਸੀ ਕਿ ਜੋ ਗੁਰ ਸਿਖਯਾ ਨੂੰ ਧਾਰਦਾ ਹੈ ਸੋਗੁਰਮੁਖ ਹੋ ਜਾਂਦਾ ਹੈ ਤੇਇਸਪਉੜੀ ਵਿਚ ਗੁਰਮੁਖ ਦੀ ਦਸ਼ਾ ਦਾ ਵਰਨਣ ਕੀਤਾ ਹੈ ਕਿ ਉਹ ਸੰਸਾਰ ਵਿਚਵਸਦਾ ਤਾਂ ਜ਼ਰੂਰਹੈ ਪਰ ਉਸ ਨੂੰ ਮ ਯਾ ਦਾਮੋਹ ਨਹੀਂਵਿਰਦਾ ਤੇ ਮਾਯਆਦਿਕਾਂ ਦੇ ਵਿਸ਼ਿਆਂ ਤੋਂ ਨਿਰ-ਲੇਪ ਤੇ ਨਿਰ ਇੱਛਤ ਹੋ ਜਾਂਦਾ ਹੈ।

## ਪੂਰਬ ਪ੍ਰਕਰਣਾਂਤਰ ਗਤਿ

੧ ਗੁਰਮੁਖਿ ਸ਼ਬਦ ਸਮਾਲ ਸੁਰਤਿ ਸਮਾਲੀਐ।
੨ ਗੁਰਮੁਖਿ ਨਦਰ ਨਿਹਾਲ ਨੇਹ ਨਿਹਾਲੀਐ।
੩ ਗੁਰਮੁਖਿ ਸੇਵਾ ਘਾਲ ਵਿਰਲੇ ਘਾਲੀਐ।
੪ ਗੁਰਮੁਖਿ ਦੀਨ ਦਿਆਲ ਹੇਤ ਹਿਆਲੀਐ।
੫ ਗੁਰਮੁਖਿ ਨਿਬਹੈ ਨਾਲ ਗੁਰ ਸਿਖ ਪਾਲੀਐ।
੬ ਰਤਨ ਪਦਾਰਥ ਲਾਲ ਗੁਰਮੁਖ ਭਾਲੀਐ।
੭ ਗੁਰਮੁਖ ਅਕਲ ਅਕਾਲ ਭਗਤ ਸੁਖਾਲੀਐ।
੮ ਗੁਰਮੁਖ ਹੰਸਾ ਢਾਲ ਰਸਕ ਰਸਾਲੀਐ॥ ੧੪ ॥

ਨਦਰ ਨਿਹਾਲ = ਕ੍ਰਿਪਾ ਦ੍ਰਿਸ਼ਟੀ। ਨੇਹ = ਪਿਆਰ। ਹੇਤ = ਪਿਆਰ। ਹਿਆਲੀਐ = ਦਿਲੀ ਪਿਆਰ। ਢਾਲ = ਵਾਂਗੂ। ਰਸਕ = ਪ੍ਰੇਮੀ।

ਅਰਥ—(੧) ਗੁਰਮੁਖਾਂ ਨੇ ਸਬਦ ਦੀ ਸਮਾਲਕਰਕੇ (ਵਾਹਿਗੁਰੂ ਦੀ) ਪ੍ਰੀਤ ਸਮਾਲੀ ਹੈ। (੨) ਗੁਰਮੁਖ ਕ੍ਰਿਪ ਦ੍ਰਿਸ਼ਟੀ ਨਾਲ ਦੇਖਕੇ ਨਿਹਾਲ ਕਰ ਦਿੰਦਾ ਹੈ। (੩) ਗੁਰਮੁਖੀ ਸੇਵਾ (ਦੀ) ਕਮਾਈ (ਕਿਸੇ) ਵਿਰਲੇ ਨੇਕਮਾਈ ਹੈ। (੪) ਗੁਰਮੁਖ ਗਰੀਬਾਂ ਉਤੇ ਦਿਆਲੂ ਹੋ ਕੇ ਦਿਲੀ ਪਿਆਰ ਰਖਦਾ ਹੈ। (੫) ਗੁਰਮੁਖਤਾ ਨਾਲ ਨਿਬਦੀ ਹੈ,ਭਾਵ-ਅੰਤ ਨੂੰਸਹਾਇਹੁੰਦੀ ਹੈ (ਇਸੇਕਰਕੇ) ਗੁਰੂਦੀ ਸਿਖਯਾਨੂੰਪਾਲੀਏ (ਜਿਸ ਕਰਕੇ ਗੁਰਮੁਖਤਾਪ੍ਰਾਪਤਹੋ ਜਾਵੇ)। (੬)ਰਤਨ(ਵੈਰਾਗ) ਲਾਲ(ਪ੍ਰੇਮ)(ਦੋਵੇਂ) ਪਦਾਰਥ ਗੁਰਮੁਖਾਂ ਪਾਸੋਂ ਲਭਦੇ ਹਨ। (੭) ਗੁਰਮੁਖਮਾਯਾ ਰਹਿਤਅਕਾਲ ਪੁਰਖ ਦੀ ਭਗਤੀ ਕਰਕੇ ਸੁਖਾਂਦੇ ਘਰ ਹੋਏਹਨ। (੮) ਗੁਰਮੁਖ ਹੰਸਾਂ ਵਾਂਗੂ (ਤਤ ਮਿਥਯਾ ਦੇ ਵਿਵੇਚਨ ਕਰਨ ਵਾਲੇ) ਪ੍ਰੇਮ ਦੇ ਘਰ ਪ੍ਰੇਮੀ ਹਨ।

ਭਾਵ—ਪਿਛੇ ਗੁਰਮੁਖ ਨੂੰ ਮੋਹ ਮਾਯਾ ਤੋਂ ਨਿਰਲੇਪ ਕਥਨ ਕੀਤਾ ਸੀ, ਇਸ ਪਉੜੀ ਵਿਚ ਹੀ ਉਸੇ ਦਾ ਖੁਲਾਸਾ ਕੀਤਾ ਹੈ ਕਿ ਗੁਰਮੁਖ ਹੰਸ ਵਾਂਗੂ ਸਚ ਝੂਠ ਦਾ ਨਿਤਾਰਾ ਕਰਕੇ ਸਚ ਗ੍ਰਹਣ ਤੇ ਝੂਠ ਦਾ ਤਿਆਗ ਕਰਦੇ ਹਨ।

## ਮੂਲ ਮੰਤ੍ਰ ਤੇ ਮਾਲਾ ਮੰਤ੍ਰ

੧ ਏਕਾ ਏਕੰਕਾਰ ਲਿਖ ਦਿਖਾਲਿਆ।
੨ ਊੜਾ ਓਅੰਕਾਰ ਪਾਸ ਬਹਾਲਿਆ।
੩ ਸਤਿਨਾਮੁ ਕਰਤਾਰ ਨਿਰਭਉ ਭਾਲਿਆ।
੪ ਨਿਰਵੈਰਹੁ ਜੈਕਾਰ ਅਜੂਨਿ ਅਕਾਲਿਆ।
੫ ਸਚੁ ਨੀਸਾਣ ਅਪਾਰ ਜੋਤ ਉਜਾਲਿਆ।
੬ ਪੰਚ ਅਖਰ ਉਪਕਾਰ ਨਾਮ ਸਮ੍ਹਾਲਿਆ।
੭ ਪਰਮੇਸ਼ਰ ਸੁਖ ਸਾਰ ਨਦਰਿ ਨਿਹਾਲਿਆ।
੮ ਨਉ ਅੰਗ ਸੁੰਨ ਸ਼ੁਮਾਰ ਸੰਗ ਨਿਰਾਲਿਆ।
੯ ਨੀਲ ਅਨੀਲ ਵਿਚਾਰ ਪਿਰਮ ਪਿਆਲਿਆ॥ ੧੫ ॥

ਅਰਥ—(੧) ਏਕੰਕਾਰ ਨਿਰਗੁਣ ਦਾ ਰੂਪ ⌒ "੧" ਲਿਖ ਕੇ ਦਿਖਾ ਦਿਤਾ ਹੈ। (੨) ਓਅੰਕਾਰ ਫੁਰਨੇ ਦਾ ਰੂਪ (ਓ) ਪਾਸ ਬਿਠਾ ਦਿਤਾ ਹੈ। (੩) ਸਤਿਨਾਮ (ਤੇ) ਕਰਤਾਰ(ਕਰਨੇ ਵਾਲਾ)"ਕਰਤਾ ਪੁਰਖ" ਤੇ ਭਉ ਤੋਂ ਰਹਿਤ ਜਾਣ ਕੇ "ਨਿਰਭਉ" (੪) ਵੈਰ ਤੋਂ ਰਹਿਤ ਜਾਣ ਕੇ "ਨਿਰਵੈਰ (ਅਤੇ) ਜਯ ਕਰਤਾਹੋਣ ਕਰਕੇ "ਮੂਰਤਿ"ਜੂਨਾਂ ਤੋਂ ਰਹਿਤਹੋਣ ਕਰਕੇ"ਅਜੂਨੀ" ਤੇਕਾਲ ਸਮੇਂ ਤੋਂ ਰਹਿਤ ਹੋਣ ਕਰਕੇ ਅਕਾਲ (ਭੀ ਪਾਸਹੀ ਲਿਖਦਿਤਾ ਹੈ (੫) ਸਚੇ ਅਪਾਰ ਦੀ ਜੋਤ (ਦਾ) ਉਜਾਲਾ (ਸਭ ਜਗਾ) ਪਰਗਟ ਹੈ। (੬) ਪੰਜ ਅਖਰਾਂ (ਗੁਰ ਪ੍ਰਸਾਦਿ) ਦੇ ਉਪਕਾਰ (ਕਰਕੇ ਹੀ ਜੀਵ) ਨਾਮ (ਨੂੰ) ਸਮਾਲਦਾ ਹੈ। (੭) (ਫਿਰ) ਸੁਖਾਂ ਦਾ ਸਾਰਰੂਪਪ੍ਰਮੇ-ਸ਼ਰ ਨਦਰ ਕਰਕੇ ਨਿਹਾਲ ਕਰ ਦਿੰਦਾ ਹੈ। (੮) (ਜਿਸ ਤਰਾਂ) ਨੌਂ ਅੰਗ "ਸੁੰਨ" ਬਿੰਬੀ ਦੇ ਸੰਗ ਕਰਕੇ ਗਿਣਤੀ ਤੋਂ ਵਖਰੇ ਹੋ ਜਾਂਦੇ ਹਨ। (੯) (ਇਸੇ ਤਰਾਂ) ਪ੍ਰੇਮ ਦਾ ਪਿਆਲਾ ਗਿਣਤੀ ਤੋਂ ਅਗਿਣਤ ਵੀਚਾਰੀਦਾ ਹੈ॥ ੧੫ ॥

ਭਾਵ-ਇਥੇ ਭਾਈ ਜੀ ਨੇ ਗਣਤ ਵਿਦਯਾ ਦਾ ਦ੍ਰਿਸ਼ਟਾਂਤ ਦਿਤਾ ਹੈ ਕਿਜਿਸ ਤਰਾਂ ਨੌ ਅਗ ੧, ੨, ੩, ੪, ੫, ੬, ੭, ੮, ੯, ਸਾਰੇ ਆਪੋ ਆਪਣੀ ਅਸਲ ਕੀਮਤ ਦਾ ਹਕ ਰਖਦੇ ਹਨ ਤੇ ਜੇਕਰ ਇਨਾਂ ਨਵਾਂ ਵਿਚੋਂ ਕਿਸੇ ਅਗੇ ਸੁੰਨ ਰਖੀ ਜਾਵੇ ਤਾਂ ਉਸਦੀ ਕੀਮਤ ਅਗੇ ਨਾਲੋਂ ਦਸਗੁਣਾਂ ਹੋਜਾਂਦੀ ਹੈ ਤੇ ਉਂਵ ਬਿੰਦੀ ਆਪਣੇ ਰੂਪ ਦਾ ਕੋਈ ਭੀ ਮੁਲ ਨਹੀਂ ਰਖਦੀ ਕੇਵਲ ਕਿਸੇ ਅੰਗ ਦੇ ਨਾਲ ਰਲਕੇ ਉਸੇ ਦੇ ਮੁਲ ਨੂੰ ਦਸ ਗੁਣਾਂ ਕਰ ਦਿੰਦੀ ⌒ ਹੈ, ਇਸੇ ਤਰਾਂ ਮੂਲ ਮੰਤਰ ਤੋਂ ਮਾਲਾ ਮੰਤ੍ਰ ਦਾ ਨਿਰਨਾ ਕੀਤਾ ਹੈ ਕਿ ੧, ਓ, ਸਤਿਨਾਮੁ, ਕਰਤਾ ਪੁਰਖ, ਨਿਰਭਉ, ਨਿਰਵੈਰੁ,
੧ ੨ ੩ ੪ ੫ ੬

ਅਕਾਲ ਮੂਰਤਿ, ਅਜੂਨੀ, ਸੈ ਭੰ। ਇਹ ਨੌਂ ਅੰਗ ਹਨ ਤੇ ਇਹ ਸਾਨੂੰ ਪੰਜ
੭ ੮ ੯
ਅਖਰ "ਗੁਰਾਂ ਦੀ ਕ੍ਰਿਪਾ" ਦੇ ਉਪਕਾਰ ਕਰਕੇ ਮਿਲੇ ਹਨ ਜੇਕਰ ਅਸੀਂ ਇਸਨੂੰ ਸੁੰਨ ਦੇ ਨਾਲ ਮਿਲਾਵਾਂਗੇ ਤਦ ਤਾਂ ਇਹਨਾਂ ਦੀ ਕੀਮਤ ਅਸਲੀ ਰੂਪ, ਨਾਲੋਂ ਦਸ ਗੁਣਾਂ ਵਧੀਕ ਹੋ ਜਾਵੇਗੀ ਪਰ ਉਹ ਬਿੰਦੀ "ਗੁਰਾਂ ਦੀ ਕ੍ਰਿਪਾ" ਕਰਕੇ 'ਜਪੁ' ਮਿਲਦੀ ਹੈ ਫਿਰ ਜਿਨਾਂ ਜਪੁ ਦਾ ਫੈਲਾਵ ਕਰੋਗੇ ਉਤਨਾਂ ਹੀ ਵਧੀਕ ਮੂਲ ਹੋਜਾਵੇਗਾ ਤੇ ਅੰਤ ਨੂੰ ਗਿਣਤੀ ਬਾਹਰੀ ਪਦਾਰਥਾਂ ਤੋਂ ਬਿਰਤੀ ਪਟਕੇ ਅੰਤਰ ਸਰੂਪ ਵਿਚ ਕਰ ਦੇਵੇਗੀ ਇਹ ਕੇਵਲ ਸਤਿਗੁਰਾਂ ਦਾ ਹੀ ਉਪਕਾਰ ਹੈ।

## ਗੁਰਮੁਖਾਂ ਨਾਲ ਚਾਰੇ ਵਰਣ ਮਿਲ ਜਾਂਦੇ ਹਨ

੧ ਚਾਰ ਵਰਨ ਸਤਿਸੰਗ ਗੁਰਮੁਖ ਮੇਲਿਆ।
੨ ਜਾਣ ਤੰਬੋਲਹੁ ਰੰਗ ਗੁਰਮੁਖ ਚੇਲਿਆ।
੩ ਪੰਜੇ ਸ਼ਬਦ ਅਭੰਗ ਅਨਹਦ ਹੇਲਿਆ।
੪ ਸਤਿਗੁਰ ਸ਼ਬਦ ਤਰੰਗ ਸਦਾ ਸੁਹੇਲਿਆ।
੫ ਸ਼ਬਦ ਸੁਰਤਿ ਪਰਸੰਗ ਗਿਆਨ ਸੰਗ ਮੇਲਿਆ।
੬ ਰਾਗ ਨਾਦ ਸਰਬੰਗ ਅਹਿਨਿਸ ਭੇਲਿਆ।
੭ ਸ਼ਬਦ ਅਨਾਹਦ ਰੰਗ ਸੂਝ ਇਕੇਲਿਆ।
੮ ਗੁਰਮੁਖ ਪੰਥ ਨਿਪੰਗ ਬਾਰਹ ਖੇਲਿਆ ॥ ੧੬ ॥

ਅਭੰਗ = ਬ੍ਰਹਮ। ਨਿਪੰਗ = ਪਖੰਡ ਖੇਲ = ਲੰਘ ਗਏ

ਅਰਥ–(੧) ਚਾਰੇ ਵਰਣਾਂ (ਦੇ ਪੁਰਸ਼) ਸਤਿਸੰਗਤ(ਕਰਕੇ) ਗੁਰਮੁਖਾਂ ਨਾਲ ਮਿਲ ਜਾਂਦੇ ਹਨ। (੨) ਤੰਬੋਲ ਦੇ ਰੰਗ ਵਾਂਗੂ ਗੁਰਮੁਖਾਂ ਦਾ ਚਾਲਾ ਜਾਣੋ। (੩) ਗੁਰਮੁਖਾਂ ਦੇ ਪੰਜ ਗਿਆਨ†ਇੰਦ੍ਰੇ ਬ੍ਰਹਮ ਦੇ ਅਨੰਦ ਨੂੰ ਮਾਣਦੇਹਨ। (੪) ਗੁਰਮੁਖ ਸਤਿਗੁਰ ਦੇ ਸ਼ਬਦ ਦੇ ਤਰੰਗ ਕਰਕੇ ਸਦਾ ਹੀ ਸੁਖੀ ਹਨ । (੫) ਉਪਦੇਸ਼ ਵਿਚ ਸੁਰਤਿ (ਬੁਧੀ) ਦੇ ਪ੍ਰਸੰਗ (ਮੇਲ) ਕਰਕੇ ਗਿਆਨਨਾਲ ਮਿਲੇਹਨ। (੬)(ਗੁਰਮੁਖ) ਸਰਬ ਅੰਗਾਂ ਕਰਕੇ ਰਾਗ ਰੂਪ "ਨਾਦ" ਗੁਰਬਾਣੀ ਨਾਲ ਦਿਨ ਰਾਤ ਮਿਲੇ ਹਨ। (੭) ਗੁਰ ਸ਼ਬਦ ਦੇ ਪ੍ਰੇਮ ਕਰਕੇ ਹਦ ਤੋਂ ਰਹਿਤ ਇਕੋ ਹੀ ਸਭ ਪਾਸੇ ਗੁਰਮੁਖਾਂ ਨੂੰ ਸੁਝਦਾ ਹੈ। (੮) ਗੁਰਮੁਖਾਂ ਦਾ ਰਸਤਾ (ਪਖੰਡ ਵਾ ਵਿਸ਼ੇ ਰੂਪ) ਚਿਕੜ ਤੋਂ ਰਹਿਤ (ਹੈ ਕਿਉਂਕਿ ਗੁਰਮੁਖ) ਬਾਰਾਂ ਦੇ (ਪੰਜ ਗਿਆਨ ਇੰਦ੍ਰੇ ਪੰਜ ਕਰਮ ਇੰਦ੍ਰੇ ਮਨ, ਬੁਧ) ਵਿਸ਼ਯਾਂ ਤੋਂ ਲੰਘ ਗਏ ਹਨ ॥ ੧੬ ॥

†ਸ੍ਰਵਨ, ਤ੍ਵਚਾ, ਨੇਤ੍ਰ, ਰਸਨਾ, ਨਾਸਕਾ। *ਵਾਕਯ, ਹਥ ਪੈਰ ਮੂਲ, ਉਪਸਥ।

ਭਾਵ–ਗੁਰਮੁਖਾਂ ਦੀ ਸੰਗਤ ਕਰਕੇ ਚਾਰੇ ਵਰਣਾਂ ਦਾ ਵਰਣਤ੍ਰ ਭਾਵ ਦੂਰ ਹੋ ਜਾਂਦਾ ਹੈ ਤੇ ਉਹ ਗੁਰਮੁਖਾਂ ਦੇ ਨਾਲ ਮਿਲਕੇ ਗੁਰਮੁਖ ਹੋ ਜਾਂਦੇ ਹਨ, ਤੇ ਗੁਰਮੁਖਾਂ ਦਾ ਰਸਤਾ ਸੁਧ ਹੈ ਕਿਉ ਕਿ ਉਸ ਵਿਚ ਕੋਈ ਕਿਸੇ ਤਰਾਂ ਦੀ ਮੈਲ ਨਹੀਂ।

## ਗੁਰਮੁਖੀ ਅੰਜਨ (ਸੁਰਮਾ)

੧ ਹੋਈ ਆਗਿਆ ਆਦਿ ਆਦਿ ਨਿਰੰਜਨੋ।
੨ ਨਾਦੇ ਮਿਲਿਆ ਨਾਦ ਹਉਮੈ ਭੰਜਨੋ।
੩ ਬਿਸਮਾਦੇ ਬਿਸਮਾਦ ਗੁਰਮੁਖ ਅੰਜਨੋ।
੪ ਗੁਰਮਤਿ ਗੁਰਪ੍ਰਸਾਦਿ ਭਰਮ ਨਿਖੰਜਨੋ।
੫ ਆਦਿ ਪੁਰਖ ਪਰਮਾਦ ਅਕਾਲ ਅਗੰਜਨੋ।
੬ ਸੇਵਕ ਸ਼ਿਵ ਸਨਕਾਦਿ ਕ੍ਰਿਪਾ ਕਰੰਜਨੋ।
੭ ਜਪੀਐ ਜੁਗਹ ਜੁਗਾਦਿ ਗੁਰ ਸਿਖ ਮੰਜਨੋ।
੮ ਪਿਰਮ ਪਿਆਲੇ ਸ੍ਵਾਦ ਪਰਮ ਪੁਰੰਜਨੋ।
੯ ਆਦਿ ਜਗਾਦਿ ਅਨਾਦਿ ਗੁਰ ਸਰਬ ਨਿਰੰਜਨੋ ॥ ੧੭ ॥

ਅੰਜਨ = ਸੁਰਮਾ। ਅਗੰਜ = ਭਜਨ ਤੋਂ ਰਹਿਤ। ਮੰਜਨੋ = ਉਜਲਾ ਅਸ਼ਨਾਨ।

ਅਰਥ- (੧) ਆਦਿ ਨਿਰੰਜਨ (ਵਾਹਿਗੁਰੂ) ਦੀ ਪਹਿਲੇ ਆਗਿਆ ਹੋਈ। (੨) (ਫਿਰ) ਗੁਰੂਦਾ ਸ਼ਬਦ ਹਉਮੈਦੇ ਭੰਜਨ ਲਈ ਮਿਲਿਆ। (੩) (ਸੋ) ਅਸਚਰਜ ਤੋਂ ਅਸਚਰਜ ਹੈ ਗੁਰਮੁਖਾਂ ਦਾ(ਸੁਰਮਾਂ)ਗੁਰਾਂ ਦੀ ਕ੍ਰਿਪਾਦਵਾਰੇ ਗੁਰਮਤਿ ਨੂੰਧਾਰਿਆ (ਤਾਂ) ਭਰਮ ਦਾ ਨਾਸ ਹੋ ਗਿਆ। (੫) (ਸਾਰਿਆਂ ਦਾ ਪੂਰਾ ਰੂਪ) ਆਦਿ ਪੁਰਖ ਤੇ ਅਕਾਲ ਭਜਨੇ ਤੋਂ ਰਹਿਤ ਨੂੰ (ਫਿਰ ਜਾਣ ਲਿਆ)। (੬) (ਕਿ) ਸ਼ਿਵ ਤੇ ਸਨਕ ਸਨੰਦਨ ਸਨਾਤਨ, ਸੰਤ ਕੁਮਾਰ ਆਦਿਕ ਸੇਵਕਾਂ ਤੇ ਕ੍ਰਿਪਾ ਕਰਦਾ ਹੈ। (੭)(ਤਾਂਤੇ) ਹੇ ਉਜਲ ਗੁਰਸਿਖੋ! (ਉਸ) ਜੁਗਾਂ ਦੇ ਆਦਿ ਰੂਪ ਨੂੰ ਹਮੇਸ਼ਾਂ ਜਪੀਏ। (੮) ਪ੍ਰੇਮ ਦੇ ਪਿਆਲੇ ਸ੍ਵਾਦ ਕਰਕੇ ਵਾਹਿਗੁਰੂ ਨੂੰ ਪੂਰਨ ਜਾਣੀਦਾ ਹੈ। (੯) ਆਦਿ ਅਨਾਦਿ (ਵਾਹਿਗੁਰੂ ਜੁਗਾਂਤੋਂਆਦਿ(ਲੈਕੇ ਅਜ ਤਕ ਸਾਰਿਆਂ ਨੂੰ)ਅਨੰਦਕਰ ਰਿਹਾਹੈ॥੧੭॥

ਭਾਵ–ਵਾਹਿਗੁਰੂ ਦੀ ਉਚ ਅਵਸਥਾ ਦਾ ਨਿਰਣਾਕਰਕੇ ਦਸਿਆਹੈ ਕਿਹੇ ਸਿਖੋ! ਤਿਸਨੂੰਜਪੀਏ। ਅਗਲੀ ਪਉੜੀਵਿਚ ਜਪਣ ਦਾ ਫਲ ਦਸਿਆਹੈ।

## ਮੁਰੀਦ (ਸਿਖ) ਕੌਣ ਹੈ ?

੧ ਮੁਰਦਾ ਹੋਇ ਮੁਰੀਦ ਨ ਗਲੀ ਹੋਵਣਾ।
੨ ਸਬਰ ਸਿਦਕ ਸ਼ਹੀਦ ਭਰਮ ਭਉ ਖੋਵਣਾ।

੩ ਗੋੱਲਾ ਮੁਲ ਖਰੀਦ ਕਾਰੇ ਜੋਵਣਾ।
੪ ਨਾ ਤਿਸ ਭੁਖ ਨ ਨੀਦ ਨ ਖਾਣਾ ਸੋਵਣਾ।
੫ ਪੀਹਣ ਹੋਇ ਜਦੀਦ ਪਾਣੀ ਢੋਵਣਾ।
੬ ਪਖੇ ਦੀ ਤਾਗੀਦ ਪਗ ਮਲ ਧੋਵਣਾ।
੭ ਸੇਵਕ ਹੋਇ ਸੰਜੀਦ ਨ ਹੱਸਣ ਰੋਵਣਾ।
੮ ਦਰ ਦਰਵੇਸ਼ ਰਸੀਦ ਪਿਰਮ ਰਸ ਭੋਵਣਾ।
੯ ਚੰਦ ਮੁਮਾਰਖ ਈਦ ਪੁੱਗ ਖਲੋਵਣਾ॥ ੧੮॥

ਮੁਰੀਦ = ਚੇਲਾ, ਸਿਖ। ਜਦੀਦ = ਫੇਰ, ਦੁਬਾਰਾ।

ਅਰਥ–(੧) (ਚੇਲਾ ਵਾ ਸਿਖ) ਸੰਸਾਰ ਤੋਂ ਮਰਕੇ ਹੋਈਦਾ ਹੈ ਗੱਲਾਂ ਨਾਲ ਨਹੀਂ ਹੋਈਦਾ। (੨) (ਗੁਰਬਚਨਾਂ ਤੇ) ਭਰੋਸਾ (ਤੇ ਭਾਣੇ ਵਿਚ) ਸਿਦਕ ਰਖਕੇ ਸ਼ਹੀਦ ਹੋ ਕੇ ਭਰਮ ਤੇ ਭਉ ਨੂੰ ਨਾਸ ਕਰ ਦੇਵੇ। (੩) ਮੁਲ ਖਰੀਦੀ ਟਹਲੀਆ ਹੋ ਕੇ ਕੰਮ ਨੂ ਜੁਟ ਪਵੇ। (੪) ਨਾ ਤਿਸ ਨੂੰ (ਕੰਮ ਕਰਦਿਆਂ ਖਾਣਾਂ ਤੇ ਨਾ ਕੰਮ ਕਰਦਿਆਂ) ਨੀਂਦ ਵਿਚ ਸੌਣਾ ਸੁਝੇ। (੫) ਚੱਕੀ ਪੀਹੇ ਤੇ ਜਦ ਲੋੜ ਪਵੇ ਪਾਣੀ ਲਿਆਵੇ। (੬) ਪੱਖੇ ਝੱਲਣ ਦੀ (ਬਹਾਰਾਨੁਸਾਰ) ਤਾਗੀਦ (ਹੈ ਤੇ ਗੁਰਾਂ ਦੇ) ਚਰਨ ਮਲ ੨ ਕੇ ਧੋਵੇ। (੭) ਗੰਭੀਰ ਸੇਵਕ ਹੋ ਕੇ ਸੇਵਾ ਕਰੇ ਤੇ ਨਾ ਖੁਸ਼ੀ ਵਿਚ ਹਸੇ ਤੇ ਨਾ ਨਰਾਜ਼ੀ ਵਿਚ ਰੋਵੇ ਇਕਸਮਾਨ ਹੀ ਰਹੇ। (੮) ਇਸ ਤਰਾਂ ਦਰ ਦਾ ਦਰਵੇਸ਼ ਹੋ ਕੇ ਪਹੁੰਚੇ ਤਾਂ ਪਿਆਰੇ ਦੇ ਰਸ ਨੂੰ ਭੋਗੇ। (੯) ਜਦ ਪੁੱਗ ਖਲੋਵੇਗਾ ਤਾਂ ਈਦ ਦੇ ਚੰਦ ਵਾਂਗੂ ਵਧਾਈਆਂ ਮਿਲਣੀਆਂ ॥੧੮॥

ਭਾਵ–"ਸੀਸ ਵਢੇ ਕਰਿ ਬੈਸਣੁ ਦੀਜੈ ਬਿਨੁ ਸਿਰ ਸੇਵ ਕਰੀਜੈ" ਦਾ ਭਾਵ ਹੀ ਇਸ ਪਉੜੀ ਵਿਚ ਖੁਲਾਸਾ ਕਰਕੇ ਦਸਿਆ ਹੈ।

## ਮੁਰੀਦ ਨੂੰ ਕੀ ਕਰਨਾ ਚਾਹੀਦਾ ਹੈ?

੧ ਪੈਰੀਂ ਪੈ ਪਾਖਾਕ ਮੁਰੀਦੈ ਥੀਵਣਾ।
੨ ਗੁਰ ਮੂਰਤ ਮੁਸ਼ਤਾਕ ਮਰ ਮਰ ਜੀਵਣਾ।
੩ ਪਰਹਰ ਸਭੇ ਸਾਕ ਸੁਰਗ ਰੰਗੀਵਣਾ।
੪ ਹੋਰ ਨ ਝਖਣ ਝਾਕ ਸਰਨ ਮਨ ਸੀਵਣਾ।
੫ ਪਿਰਮਪਿਆਲਾਪਾਕ ਅਮਿਆਰਸ ਪੀਵਣਾ।
੬ ਮਸਕੀਨੀ ਅਉਤਾਕ ਅਸਥਿਰ ਥੀਵਣਾ।
੭ ਦਸ ਅਉਤਾਰ ਤਲਾਕ ਸਹਜਿ ਅਲੀਵਣਾ।

੮ ਸਾਵਧਾਨ ਗੁਰਵਾਕ ਨ ਮਨ ਭਰਮੀਵਣਾ।
੯ ਸ਼ਬਦ ਸੁਰਤਿ ਹੁਸ਼ਨਾਕ ਪਾਰ ਪਰੀਵਣਾ। ੧੯॥

ਪੈਖਾਕ = ਚਰਨ ਧੂੜ। ਮੁਸਤਾਕ = ਪ੍ਰੇਮੀ। ਝਖਨ = ਨਾਸ ਹੋਨ ਵਾਲੇ। ਝਾਕ = ਤਕ, ਇਛਾ। ਅਉਤਾਕ = ਨਿਰਬਾਹ, ਰਹੇ। ਅਉਰਾਤ = ਵਿਸ਼ੇ।

ਅਰਥ–(੧) (ਗੁਰਾਂ ਦੀ) ਪੈਰੀ ਪੈਕੇ ਪੈਰਾਂ ਦੀ ਖਾਕ [ਧੂੜ]ਮੁਰੀਦ ਹੋ ਜਾਵੇ (੨) ਗੁਰ ਮੂਰਤ ਦਾ ਪ੍ਰੇਮੀ ਬਣ ਕੇ (ਸੰਸਾਰ ਵਲੋਂ) ਮਰ ਕੇ ਮਰੇ (ਪਾਸਿਓਂ ਵਾਹਿਗੁਰੂ ਵਲੇ) ਜੀਵੇ। (੩) ਸਾਰੇ ਸਾਕਾਂ ਨੂੰ ਤਿਆਗ ਕੇ ਸ੍ਰੇਸ਼ਟ ਪ੍ਰੇਮ ਵਿਚਰੰਗਿਆਜਾਵੇ (੪) ਹੋਰ ਨਾਸ ਰੂਪ ਪਦਾਰਥਾਂਦੀਇਛਾ (ਛਡ ਕੇ) ਗੁਰਾਂਦੀ ਸ਼ਰਨ ਵਿਚਮਨਸੀਉਣਾ ਕਰੇ। (੫) ਪਿਰਮ ਦੇ ਪਿਆਲੇ ਦਾਪਵਿਤ੍ਰ ਅੰਮ੍ਰਿਤਰਸ ਪੀਵਣਾਕਰੇ। (੬) ਗਰੀਬੀ ਵਿਚ ਰਹਿ ਕੇ ਅਸਥਿਰ ਹੋਵੇ। (੭) ਦਸਾਂ ਇੰਦ੍ਰੀਆਂ (ਦੇ ਵਿਸ਼ੇ) ਨੂੰ ਤਲਾਕ ਦੇ ਕੇ ਗਿਆਨ ਵਿਚ ਲੀਨ ਹੋ ਜਾਵੇ। (੮) ਗੁਰਾਂ ਦੇ ਵਾਕਾਂ (ਦੇ ਮੰਨਣ ਲਈ) ਸਾਵਧਾਨ (ਹੋਵੇ ਤਾਂ) ਮਨ ਭਰਮਦਾ ਨਹੀਂ ਹੈ। (੯) ਸ਼ਬਦ ਵਿਚ ਸੁਰਤਿ (ਗੱਡਕੇ) ਹੁਸ਼ਿਆਰ (ਹੋਵੇ ਤਾਂ) ਪਾਰ ਪੈ ਜਾਵੇਗਾ॥ ੧੯॥

ਭਾਵ–ਸਿਖ ਦੇ ਕਰਨ ਜੋਗ ਕਰਮ ਦਸ ਕੇ ਅੰਤਵਿਚ ਦਸਿਆ ਹੈਕਿਇਨ੍ਹਾਂ ਕਰਮਾਂ ਦੇ ਕਰਨ ਕਰਕੇ ਸ਼ਬਦ ਤੋਂ ਸੁਰਤੀ ਨੂੰ ਨਾਕਢ ਲਵੇਸਗੋਂਚੰਗੀਤਰਾਂ ਸੁਰਤ ਗਡੇ ਤਾਂ ਸੰਸਾਰ ਸਮੁੰਦਰ ਤੋਂ ਪਾਰ ਪਵੇਗਾ।

## ਸਫਲ ਆਉਣਾ ਕਿਸਦਾ ਹੈ ?

੧ ਸਤਿਗੁਰ ਸਰਨੀ ਜਾਇ ਸੀਸ ਨਿਵਾਇਆ।
੨ ਗੁਰ ਚਰਨੀ ਚਿਤ ਲਾਇ ਮਥਾ ਲਾਇਆ।
੩ ਗੁਰਮਤਿ ਰਿਦੈ ਵਸਾਇ ਆਪ ਗਵਾਇਆ।
੪ ਗੁਰਮੁਖ ਸਹਿਜ ਸੁਭਾਇ ਭਾਣਾ ਭਾਇਆ।
੫ ਸ਼ਬਦਸੁਰਤਿ ਲਿਵਲਾਇ ਹੁਕਮਕਮਾਇਆ।
੬ ਸਾਧ ਸੰਗਤ ਭੈ ਭਾਇ ਨਿਜ ਘਰ ਪਾਇਆ।
੭ ਚਰਨ ਕਵਲਪੜੀਆਂਇਭਵਰ ਲੁਭਾਇਆ।
੮ ਸੁਖ ਸੰਪਟ ਪਰਚਾਇ ਅਮਿਉ ਪੀਆਇਆ।
੯ ਧੰਨ ਜਣੇਦੀ ਮਾਇ ਸਹਿਲਾ ਆਇਆ।

ਸ਼ਬਦ = ਵਾਹਿਗੁਰੂ। ਸੁਰਤਿ = ਲਿਵ। ਸੰਪਟ = ਡਬਾ,ਅਕਠਾ।ਸਹਿਲਾ = ਸੌਖਾ।

ਅਰਥ–(੧) (ਜਿਸਨੇ) ਸਤਿਗੁਰ ਦੀ ਸ਼ਰਨੀ ਜਾਕੇ ਸਿਰ ਨਿਵਾਇਆ ਹੈ।

(੨) ਚਿਤ ਲਾ ਕੇ ਗੁਰੂ ਦੇ ਚਰਨਾਂ (ਨਾਲ ਜਿਸਨੇ)ਸਿਰ ਲਾਇਆ ਹੈ।(੩) (ਤੇ)ਗੁਰ ਸਿਖਯਾ ਨੂੰ ਹਿਰਦੇ ਵਿਚ ਵਸਾ ਕੇ ਹੰਕਾਰ ਨੂੰ ਗਵਾ ਦਿਤਾ ਹੈ। (੪) ਸਹਜ ਸੁਭਾਵ ਕਰਕੇ (ਜਿਸ) ਗੁਰਮੁਖ ਨੂੰ ਵਾਹਿਗੁਰੂ ਦਾ ਭਾਣਾਭਾਇਆ ਹੈ। (੫) ਨਾਮਦੇ ਸੁਨਣ ਵਿਚ ਲਿਵ ਲਾ ਕੇ (ਜਿਸ ਨੇ) ਹੁਕਮ ਨੂੰ ਕਮਾਇਆ ਹੈ। (੬) ਸਾਧ ਸੰਗਤ ਦੇ ਪ੍ਰੇਮ ਤੇ ਬੁਰੇਕਰਮਾਂ ਦੇ ਡਰਕਰਕੇ ਆਪਣੇ ਘਰ (ਸ੍ਵਰੂਪ) ਨੂੰ ਪਾਲਿਆ ਹੈ। (੭) (ਗੁਰੂ ਦੇ) ਚਰਨ ਕਵਲਾਂ ਤੇ ਪਰਤੀਤਕਰਕੇ ਭੌਰੇ ਵਾਂਗੂੰ ਲੁਭਾਇਮਾਨ ਹੋਗਿਆ ਹੈ। (੮)ਪਰੇਮ ਦੇ ਪਰਚੇ ਵਿਚ ਲਗ ਕੇ (ਜਿਸ ਨੇ ਨਾਮ) ਅੰਮ੍ਰਿਤਪੀਤਾ ਹੈ, ਉਹ ਸੁਖਾਂਦਾਝਬਾ ਹੈ। (੯) (ਤਿਸਦੇ)ਪੈਦਾਕਰਨਵਾਲੀਮਾਂਭੀਧੰਨਹੈਅਤੇ ਉਸ ਦਾਆਉਣਾਭੀਸਫਲਹੈ॥੨੦॥

ਭਾਵ—ਵਾਰ ਦੀ ਸਮਾਪਤੀ ਤੇ ਭਾਈ ਸਾਹਿਬ ਜੀ ਸਿਖਯਾ ਦਿੰਦੇਹਨ ਕਿ ਹੇ ਗੁਰਮੁਖੋ ! ਜੋ ਇਹਨਾਂ ਕਰਤਬਾਂ ਦੇ ਕਰਨੇਵਾਲਾ ਪੁਰਸ਼ ਹੈ ਉਸਦਾ ਆਉਣਾ ਸਫਲ ਹੈ। ਧੁਨੀ ਵਿਚ ਅਰਥ ਇਹ ਹੈ ਕਿ ਇਸ ਕਰਤਬ ਨੂੰ ਕਰੋ, ਕਿਉਂਕਿ "ਪਰਾਣੀ ! ਆਇਓ ਲਾਹਾ ਲੈਣ। ਲਗੋ ਕਿਤੁ ਕੁ ਫਕੜੇ ਸਭ ਮੁਕਦੀ ਚਲੀ ਰੈਣ॥"

੧ ਓ ਸਤਿਗੁਰਪ੍ਰਸਾਦਿ ॥

# ਗਿਆਨ ਰਤਨਾਵਲੀ ਚੌਥੀ ਵਾਰ

## ਵਸਤੂ ਨਿਰਦੇਸ ਮੰਗਲਾ ਚਰਨ

੧ ਓਅੰਕਾਰ ਅਕਾਰ ਕਰ ਪਵਣ ਪਾਣੀ ਬੈਸੰਤਰ ਧਾਰੇ।
੨ ਧਰਤਿ ਅਕਾਸ਼ ਵਿਛੋੜਿਅਨ ਚੰਦ ਸੂਰ ਦੋਇ ਜੋਤ ਸਵਾਰੇ।
੩ ਖਾਣੀ ਚਾਰ ਬੰਧਾਨ ਕਰ ਲਖ ਚੁਰਾਸੀਹ ਜੂਨ ਦੁਆਰੇ।
੪ ਇਕਸ ਇਕਸ ਜੂਨਿ ਵਿਚ ਜੀਅ ਜੰਤ ਅਨਗਿਣਤ ਅਪਾਰੇ।
੫ ਮਾਨਸ ਜਨਮ ਦੁਲੰਭ ਹੈ ਸਫਲ ਜਨਮ ਗੁਰ ਸਰਣ ਉਧਾਰੇ।
੬ ਸਾਧਸੰਗ ਗੁਰਸ਼ਬਦ ਸੁਨ ਭਾਇ ਭਗਤ ਗੁਰ ਗਿਆਨ ਬੀਚਾਰੇ।
੭ ਪਰਉਪਕਾਰੀ ਗੁਰੂ ਪਿਆਰੇ ॥ ੧ ॥

ਬੰਧਾਨ = ਨਿਯਮ। ਦੁਰਲਭ = ਅਮੋਲਕ, ਔਖਾ ਮਿਲਣ ਵਾਲਾ।

ਅਰਥ—(੧) (ਵਾਹਿਗੁਰੂ ਨੇ) ਓਅੰਕਾਰ (ਫੁਰਨੇ) ਦਾ ਅਕਾਰ ਕਰਕੇ ਪੌਣ, ਪਾਣੀ ਤੇ ਅਗ ਨੂੰ ਧਾਰਿਆ (ਬਣਾਯਾ)ਹੈ। (੨) ਧਰਤੀ ਤੇ ਅਕਾਸ ਨੂੰ ਵਿਛੋੜ ਕੇ ਚੰਦ੍ਰਮਾਂ ਤੇ ਸੂਰਜ ਦੋ ਜੋਤਾਂ ਬਨਾਈਆਂ ਹਨ। (੩) ਚਾਰਖਾਨੀਆਂ ਦੇ ਨਿਯਮ ਕਰਕੇ, ਚੁਰਾਸੀ ਲਖ ਜੂਨ ਦ੍ਵਾਰਾ ਸਰੀਰ (ਬਨਾਏ ਹਨ)। (੪) ਇਕ ਇਕ ਜੂਨ ਵਿਚ ਜੀਵ

ਭੀ ਅਗਣਤ ਤੇ ਜੰਤੁ ਭੀ ਅਪਾਰ (ਪੈਦਾ ਕੀਤੇ ਹਨ)। (੫) ਮਾਨੁਖ ਜਨਮ ਦੁਰਲੰਭ ਹੈ, ਕਿਉਂਕਿ (ਇਹ) ਜਨਮ ਫਲਸੰਜੁਗਤ (ਹੈ ਤਾਂ ਤੇ)ਗੁਰੂ ਦੀ ਸ਼ਰਨ ਲੈਕੇ ਉਧਾਰ (ਦਾ ਸਾਧਨ ਕਰੀਏ)। (੬) ਸਾਧ ਸੰਗਤ (ਵਿਚੋਂ) ਗੁਰਾਂ ਦੇ ਸ਼ਬਦ ਨੂੰ ਸੁਣਕੇ,ਪ੍ਰੇਮਾ ਭਗਤੀ (ਕਰਦਾ ਹੋਇਆ) ਗੁਰਾਂ ਦੇ ਗਯਾਨ ਦੀਵੀਚਾਰ ਕਰੇ। (੭) ਪਰ ਉਪਕਾਰੀ ਗੁਰੂ ਨੂੰ ਪਿਆਰੇ ਹੁੰਦੇ ਹਨ ॥ ੧ ॥

ਭਾਵ–ਇਸ ਪਉੜੀ ਵਿਚ ਮਾਨਸ ਜਨਮ ਨੂੰ ਸਫਲਕਿਹਾ ਹੈ ਕਿਹੋਰਜਿਤਨੇ ਜਨਮ ਹਨ ਸਾਰੇ ਹੀ ਅਫਲ ਹਨ ਅਰਥਾਤ ਦੂਜਿਆਂ ਜਨਮਾਂ ਵਿਚ ਕੀਤੇ ਹੋਏ ਸ਼ੁਭ ਅਸ਼ੁਭ ਕਰਮ ਧਰਮ ਅਧਰਮ ਰੂਪ ਫਲ ਦੇ ਜਨਮ(ਪੈਦਾ ਕਰਨ ਵਾਲੇ)ਨਹੀਂ ਹਨ। ਕਿਉਂਕਿ ਉਹ ਆਪ ਫਲ ਰੂਪ ਹਨ ਅਤੇ ਮਨੁਖਾ ਜਨਮ ਸਫਲ ਹੈਅਤੇ ਇਸ ਵਿਚ ਕੀਤੇ ਕਰਮ ਫਲਦੇ ਹਨ, ਇਸੇ ਕਰਕੇ ਇਸ ਨੂੰ "ਕਰਮਭੂਮੀ" ਆਖਿਆ ਜਾਂਦਾ ਹੈ ਯਥਾ–"ਕਰਮ ਭੂਮਿ ਮਹਿ ਬੋਵਹੁ ਨਾਮ।" ਇਸੇ ਲਈ ਭਾਈ ਜੀ ਦਸਦੇ ਹਨ ਕਿ ਇਸ ਸਫਲ ਜਨਮ ਵਿਚ ਗੁਰੂ ਨੂੰ ਪ੍ਰਾਪਤ ਹੋ ਕੇ ਅਪਣੇ ਉਧਾਰ ਦਾ ਸਾਧਨ ਕਰੋ।

## ਗਰੀਬੀ ਵਿਚ ਸੁਖ ਹੈ

**੧ ਸਭਦੂੰ ਨੀਵੀ ਧਰਤਿ ਹੈ ਆਪ ਗਵਾਇ ਹੋਈ ਓਡੀਣੀ।**
**੨ ਧੀਰਜ ਧਰਮ ਸੰਤੋਖ ਦ੍ਰਿੜ ਪੈਰਾਂ ਹੇਠ ਰਹੈ ਲਿਵ ਲੀਣੀ।**
**੩ ਸਾਧ ਜਨਾਂ ਦੇ ਚਰਨ ਛੁਹਿ ਆਢੀਣੀ ਹੋਇ ਲਾਖੀਣੀ।**
**੪ ਅੰਮ੍ਰਿਤ ਬੂੰਦ ਸੁਹਾਵਣੀ ਛਹਬਰ ਛਲਕ ਰੇਣੁ ਹੋਇ ਰੀਣੀ।**
**੫ ਮਿਲਿਆ ਮਾਣ ਨਿਮਾਣੀਐ ਪਿਰਮ ਪਿਆਲਾ ਪੀ ਪਤੀਣੀ।**
**੬ ਜੋ ਬੀਜੈ ਸੋਈ ਲੁਣੈ ਸਭ ਰਸ ਕਸ ਬਹੁ ਰੰਗ ਰੰਗੀਣੀ।**
**੭ ਗੁਰਮੁਖ ਸੁਖ ਫਲ ਹੈ ਮਸਕੀਣੀ ॥ ੨ ॥**

ਓਡੀਣੀ = ਨਿਮਾਣੀ। ਧਰਮ = ਦ੍ਰਿੜ। ਆਢੀਣੀ = ਅਧੀ ਕੌਡੀ। ਰੀਣੀ = ਤ੍ਰਿਪਤ।

ਅਰਥ–(੧) ਸਾਰਿਆਂ ਤੋਂ ਨੀਵੀਂ ਧਰਤੀ ਹੈ ਆਪਾ ਭਾਵ (ਹੰਕਾਰ) ਗੁਆ ਕੇ ਨਿਮਾਣੀ ਹੋਈ ਹੈ। (੨) ਧੀਰਜ ਤੇ ਸੰਤੋਖ ਦੇ ਬਿਰਦ ਵਿਚ ਦ੍ਰਿੜ ਹੋ ਕੇ ਪੈਰਾਂ ਹੇਠਾਂ ਲਿਵਲੀਨ ਰਹਿੰਦੀ ਹੈ। (੩) ਸੰਤ ਜਨਾਂ ਦੇ ਚਰਨੀ ਛੁਹਕੇਅਧੀ ਕੌਡੀ ਤੇਲੱਖਾਂ ਦੀ ਹੋਈ ਹੈ। (੪) ਇਕ ਰਸ ਝੜੀ ਦੀ ਅੰਮ੍ਰਿਤ ਰੂਪ ਬੂੰਦ ਸੋਭਦੀ (ਹੈ ਤਾਂ) ਧਰਤੀ ਤ੍ਰਿਪਤ ਹੁੰਦੀ ਹੈ। (੫)ਨਿਮਾਣੀ ਨੂੰ(ਪਤੀ ਵਲੋਂ) ਮਾਣਮਿਲਿਆ (ਹੈ ਤੇ ਉਸ)ਪਿਆਰੇ (ਦੇ ਭੇਜੇ ਹੋਏ) ਮੀਂਹ ਨੂੰ ਪੀ ਕੇ ਪਤੀਜਦੀ ਹੈ। (੬) ਜੋ ਬੀਜੇਗਾ ਸੋਈ ਵੱਢੇਗਾ ਸਾਰ ਰਸਾਂ ਕਸਾਂ ਦੇ ਬਹੁਤੇ ਰੰਗ ਵਿਚ ਰੰਗੀ ਜਾਂਦੀ ਹੈ। (੭) (ਹੇ) ਗੁਰਮੁਖੋ! ਗਰੀਬੀ ਵਿਚ ਹੀ ਸੁਖ ਰੂਪ ਫਲ ਹੈ।

ਭਾਵ-ਧਰਤੀ ਦਾ ਦ੍ਰਿਸ਼ਟਾਂਤ ਦੇ ਕੇ ਇਹ ਸਿਧ ਕੀਤਾ ਹੈ ਕਿ ਧਰਤੀ ਨੇ ਹੰਕਾਰ ਗਵਾਇਆ ਤਾਂ ਅੰਤ ਨੂੰ ਪਤੀ ਵਲੋਂ ਪਿਆਲਾ ਮਿਲਿਆ ਤੇ ਉਸ ਪਿਆਲੇ ਨੂੰ ਪੀ ਕੇ ਤ੍ਰਿਪਤ ਹੋਈ ਤੇ ਇਰਵਸਤੂਆਂ ਦੇਪੈਦਾਕਰਨ ਦੀਸਮਰਥਾਵਾਲੀਹੋਜਾਂਦੀਹੈ ਇਸੇ ਤਰਾਂ ਹੇ ਗੁਰਮੁਖੋ! ਸਾਰੇ ਸੁਖਦਾਤਾ ਫਲ ਗਰੀਬੀਵਿਚ ਹਨ। ਗਰੀਬੀ ਨੂੰਧਾਰੋ।

## ਗਰੀਬੀ ਕਰਕੇ ਸਿੱਖ ਹੁੰਦਾ ਹੈ

੧ ਮਾਣਸ ਦੇਹ ਸੁ ਖੇਹ ਹੈ ਤਿਸ ਵਿਚ ਜੀਭੈ ਲਈ ਨਕੀਬੀ।
੨ ਅੱਖੀ ਦੇਖਨਿ ਰੂਪ ਰੰਗ ਨਾਦ ਕੰਨ ਸੁਨ ਕਰਨ ਰਕੀਬੀ।
੩ ਨੱਕ ਸੁ ਵਾਸ ਨਿਵਾਸ ਹੈ ਪੰਜੇ ਦੂਤ ਬੁਰੀ ਤਰਤੀਬੀ।
੪ ਸਭ ਦੂੰ ਨੀਵੇ ਚਰਨ ਹੋਇ ਆਪ ਗਵਾਇ ਨਸੀਬ ਨਸੀਬੀ।
੫ ਹਉਮੈਂ ਰੋਗ ਮਿਟਾਇਦਾ ਸਤਿਗੁਰ ਪੂਰਾ ਕਰੇ ਤਬੀਬੀ।
੬ ਪੈਰੀ ਪੈ ਰਹਿਰਾਸ ਕਰ ਗੁਰਸਿਖ ਸੁਣ ਗੁਰਸਿਖ ਮਨੀਬੀ।
੭ ਮੁਰਦਾ ਹੋਇ ਮੁਰੀਦ ਗਰੀਬੀ ॥ ੩ ॥

ਮਾਣਸ = ਮਨੁਖਾ। ਨਕੀਬੀ = ਵਡਿਆਈ। ਰਕੀਬੀ ਪਛਾਨ। ਤਬੀਬੀ = ਇਲਾਜ। ਮਨੀਬੀ - ਮੰਨਦੇ ਹਨ। ਤਰਤੀਬੀ = ਸਲਾਹ।

ਅਰਥ-(੧) ਸੋ ਮਨੁਖਾ ਦੇਹ ਖੇਹ (ਰੂਪ) ਹੈ ਤਿਸ ਵਿਚ ਜੀਭਨੇ ਵਡਿਆਈ ਲਈ ਹੈ। (੨) ਅੱਖਾਂ ਰੰਗ ਰੂਪ ਨੂੰ ਵੇਖਦੀਆਂਤੇ ਸ਼ਬਦ ਨੂੰ ਸੁਣਕੇ ਕੰਨਪਛਾਣ ਕਰਦੇ ਹਨ।(੩) ਨੱਕਦੇ ਵਿਚ ਵਾਸ਼ਨਾ ਲੈਣਦਾ ਨਿਵਾਸਹੈ (ਭਾਵ ਵਾਸ਼ਨਾਂ ਦੀ ਪਰਖ ਨੱਕ ਵਿਚ ਹੈ) ਤੇ ਇਹ ਪੰਜੇ(ਜੀਭ, ਨੇਤ੍ਰ, ਕੰਨ, ਤ੍ਵਚਾ ਨਕ)ਦੂਤਭੈੜੀ ਸਲਾਹ ਵਾਲੇ ਹਨ। (੪) ਸਾਰਿਆਂ ਤੋਂਨੀਵੇਂ ਪੈਰਹਨ, (ਜੋ) ਹੰਕਾਰ ਨੂੰਗਵਾ ਕੇਨਸੀਬਾਂ ਵਾਲਿਆਂ ਤੋਂ ਨਸੀਬਾਂ ਵਾਲੇ ਹੋਏ ਹਨ। (੫) ਪੂਰਾ ਸਤਿਗੁਰੂ ਹਕੀਮੀ ਕਰਕੇ ਹਉਮੈ ਰੋਗ ਨੂੰ ਦੂਰ ਕਰਦਾ ਹੈ। (੬) ਪੈਰੀਂ ਪੈਣ ਦੀਮਰਯਾਦਾ ਨੂੰ ਕਰਕੇ ਗੁਰੂਸਿਖਯਾ (ਦੇਂਦੇ ਹਨ ਤੇ) ਗੁਰੂ ਦੇ ਸਿਖ (ਗੁਰ ਬਚਨ) ਸੁਣ ਕੇ ਮੰਨਦੇ ਹਨ। (੭) ਮੁਰਦੇ ਵਾਂਗ ਗਰੀਬ ਹੋਵੇ ਤਾਂ ਮੁਰੀਦ (ਸਿਖ) ਹੋਈਦਾ ਹੈ ॥ ੩ ॥

ਭਾਵ-ਸਰੀਰਦ ਪੰਜੇ ਗਿਆਨ ਇੰਦ੍ਰੇਉਚੇ ਹਨ ਤੇਇਹ ਵਿਸ਼ਯਾਂ ਵਿਚ ਖਚਤ ਹੋ ਕੇ ਉਹਨਾਂ ਵਿਸ਼ਿਆਂ ਨੂੰ ਪੂਰਾ ਕਰਦੇ ਹਨ ਅਤੇ ਪੈਰ ਸਾਰਿਆਂ ਤੋਂ ਨੀਵੇਂ ਹੋ ਕੇ ਸਾਰੇ ਸਰੀਰਦਾ ਕੰਮਸੁਆਰਦੇ ਹਨਇਸੀਤੇ 'ਸਰਬ ਚਿੰਨ ਛੱਡਪੂਜੀਏ" ਪੂਜੇਜਾਂਦੇਹਨ ਕਿਉਂਕਿਗਰੀਬੀਧਾਰੀਹੈ,ਤਾਂਤੇਹੇ ਸਿਖੋ!ਮੁਰਦੇ ਵਾਂਗਗਰੀਬਹੋਇਆਂਸਿਖੀਮਿਲਦੀਹੈ।

## ਗਰੀਬਾਂ ਨੂੰ ਵਡਿਆਈ ਮਿਲਦੀ ਹੈ

੧ ਜਿਉਂ ਲਹੁੜੀ ਚੀਚੂੰਗਲੀ ਪੈਧੀ ਛਾਪ ਮਿਲੀ ਵਡਿਆਈ।

੨ ਲਹੁੜੀ ਘਨਹਰ ਬੂੰਦ ਹੋਇ ਪਰਗਟ ਮੋਤੀ ਸਿਪ ਸਮਾਈ।
੩ ਲਹੁੜੀ ਬੂਟੀ ਕੇੱਸਰੇ ਮਥੈ ਟਿਕਾ ਸੋਭਾ ਪਾਈ।
੪ ਲਹੁੜੀ ਪਾਰਸ ਪੱਥਰੀ ਅਸ੍ਰ ਧਾਤ ਕੰਚਨ ਕਰਵਾਈ।
੫ ਜਿਉ ਮਣਿ ਲਹੁੜੇ ਸਪ ਸਿਰ ਦੇਖੈ ਲੁਕ ਲੁਕ ਲੋਕ ਲੁਕਾਈ।
੬ ਜਾਨ ਰਸਾਇਣ ਪਾਰਿਅਹੁ ਰੁਤੀ ਮੁਲ ਨ ਜਾਇ ਮੁਲਾਈ।
੭ ਆਪ ਗਵਾਇ ਨ ਆਪ ਗਣਾਈ। ੪ ॥

ਲਹੁੜੀ = ਨਿਕੀ। ਘਨਹਰ = ਬਦਲ। ਲੁਕਾਈ = ਲੋਕੀਂ ।

ਅਰਥ–(੧) ਜਿਸਤਰਾਂ ਨਿਕੀ ਚੀਚੀਉਂਗਲ ਨੂੰ ਛਾਪਪਾਵਨ (ਰੂਪ) ਵਡਿਆਈ ਮਿਲੀ ਹੈ।(੨)ਬੱਦਲ (ਤੋਂ)ਨਿੱਕੀ ਬੂੰਦ ਡਿਗੀ (ਸੀ ਤੇ) ਸਿਪ (ਵਿਚ) ਸਮਾਈ (ਕਰਕੇ) ਮੋਤੀ ਰੂਪ ਪ੍ਰਗਟ (ਹੋ ਗਈ)। (੩) ਨਿਕੀ ਕੇਸਰ ਦੀਬੂਟੀ ਮੱਥੇ ਤੇ ਟਿੱਕਾ (ਲਗ ਕੇ) ਸੋਭਾ ਪਾਉਂਦੀ ਹੈ। (੪) ਪਾਰਸ ਦੀ ਨਿਕੀ ਵੱਟੀ ਹੀ ਅੱਠਾਂ ਧਾਤਾਂ ਨੂੰ ਸੋਨਾ ਕਰ ਦਿੰਦੀ ਹੈ। (੫) ਜਿਸ ਤਰਾਂ ਨਿਕੇ ਸੱਪ ਦੇ ਸਿਰ ਤੇ ਮਣੀ (ਹੁੰਦੀ ਹੈ ਤੇ) ਸ੍ਰਿਸ਼ਟੀ ਦੇ ਲੋਕ ਤਿਸ ਮਣੀ ਨੂੰ ਲੁਕ ਲੁਕ ਕੇ ਵੇਖਦੇ ਹਨ। (੬) ਪਾਰੇ ਤੋਂ ਰਸਾਇਣ (ਬਣਦੀ ਹੈ ਜਿਸ ਦੀ) ਰੱਤੀ ਦਾ ਮੁਲਭੀ ਨਹੀਂ ਪਾਇਆਜਾਂਦਾ (ਐਸੇ ਹੀ ਹੋਰ ਭੀ ਕਈ ਜਾਨੋ) (੭) ਹੰਕਾਰ ਗਵਾ ਕੇ ਆਪ ਨੂੰ ਨਾ ਜਨਾਵੇ॥ ੪ ॥

ਭਾਵ–ਉਪ੍ਰੋਕਤ ਦ੍ਰਿਸ਼ਟਾਂਤ ਤੋਂ ਸਿਧ ਕੀਤਾ ਹੈ ਕਿ ਜੋ ਗਰੀਬੀ ਨੂੰਧਾਰਦਾ ਹੈ ਸੋਈ ਵਡਾ ਹੁੰਦਾ ਹੈ।

## ਗੁਰੂ ਨੂੰ ਪਿਆਰਾ ਕੌਣ ਹੈ ?

੧ ਅਗਤੱਤੀ ਜਲ ਸੀਅਲਾ ਕਿਤ ਅਵਗੁਣ ਕਿਤ ਗੁਣ ਵੀਚਾਰਾ।
੨ ਅੱਗੀ ਧੂੰਆਂ ਧਉਲਹਰ ਜਲ ਨਿਰਮਲ ਗੁਰੁਗਿਆਨ ਸੁਚਾਰਾ।
੩ ਕੁਲ ਦੀਪਕ ਬੈਸੰਤਰਹੁ ਜਲ ਕੁਲ ਕਵਲ ਵਡੇ ਪਰਵਾਰਾ।
੪ ਦੀਪਕ ਹੇਤ ਪਤੰਗ ਦਾ ਕਵਲ ਭਵਰ ਪਰਗਟ ਪਾਹਾਰਾ।
੫ ਅੱਗੀ ਲਾਟ ਉਚਾਟ ਹੈ ਸਿਰ ਉਚਾ ਕਰ ਕਰੈ ਕੁਚਾਰਾ।
੬ ਸਿਰ ਨੀਵਾ ਨਿਵਾਣ ਵਾਸੁ ਪਾਣੀ ਅੰਦਰ ਪਰਉਪਕਾਰਾ।
੭ ਨਿਵ ਚਲੈ ਸੋ ਗੁਰੂ ਪਿਆਰਾ॥ ੫ ॥

ਸੀਅਲਾ = ਠੰਡਾ। ਧੌਲਰ = ਹਵੇਲੀ। ਦਾਹ = ਸਾੜਨ।

ਅਰਥ–(੧) ਅਗ ਕਿਸ ਔਗੁਣ ਕਰਕੇ ਤਤੀ ਹੈ, ਜਲ ਕਿਸ ਗੁਣ ਕਰਕੇ

ਠੰਡਾ ਹੈ ? (ਤਾਂਤੇ ਇਸਨੂੰ) ਵਿਚਾਰੋ। (੨) ਅੱਗ ਮਕਾਨ ਨੂੰ ਧੂਆਂ (ਦੇਕੇ ਮੈਲਾ ਕਰਦੀ ਹੈ ਤੇ) ਜਲ ਨਿਰਮਲ (ਕਰਦਾ ਹੈ) ਗੁਰਾਂ ਦੇ ਗਿਆਨ ਕਰਕੇ ਵਿਚਾਰੋ। (੩) ਅਗਨੀ ਦੀ ਕੁਲ ਦੀਵੇ ਤੇ ਜਲ ਦੀ ਕੁਲ ਵਡੇ ਪਰਵਾਰ ਵਾਲਾ ਕਮਲ ਹੈ। (੪) ਦੀਵਾ ਪਤੰਗੇ ਦੇ ਸਾੜਨ ਦਾ ਕਾਰਨ (ਹੈ) ਕਵਲ ਭੌਰੇ (ਦੇ ਨਾਸ ਕਰਨ ਦਾ ਕਾਰਣ ਹੈ ਇਹ) ਸੰਸਾਰ ਵਿਚ ਪ੍ਰਗਟ ਹੈ। (੫) (ਉਤਰ) ਅਗ ਦੀ ਲਾਟ ਉਚੀ ਹੈ ਤੇ ਉਚਾ ਸਿਰ ਕਰਕੇ ਖੋਟੇ ਕੰਮ ਕਰਦੀ ਹੈ (ਇਸ ਕਰਕੇ ਤਤੀ ਤੇ ਮਕਾਨ ਨੂੰ ਮੈਲਾ ਕਰਦੀ ਹੈ)। (੬) ਸਿਰ ਨੀਵਾਂ ਹੈ ਤੇ ਨਿਵਾਣ ਸਥਾਨ ਤੇ ਹੀ ਵਾਸਾ ਹੈ ਇਹ ਪਾਣੀ ਅੰਦਰ ਪਰਉਪਕਾਰ ਹੈ (ਇਸੇ ਕਰਕੇ ਇਹ ਠੰਡਾ ਤੇ ਨਿਰਮਲ ਕਰਦਾ ਹੈ)। (੭) (ਜੋ) ਨਿਉਂ ਕੇ ਚਲੇਗਾ ਸੋ ਗੁਰੂ ਨੂੰ ਪਿਆਰਾ ਹੋਵੇਗਾ ॥ ੫ ॥

ਭਾਵ—ਇਸ ਵਿਚ ਅੱਗ ਤੇ ਜਲ ਤੋਂ ਇਹ ਉਪਦੇਸ਼ ਕਥਿਆ ਹੈ ਕਿ ਹੰਕਾਰੀ ਪੁਰਸ਼ ਤਮੋਗੁਣੀ ਹੋਣ ਕਰਕੇ ਗਿਬਦੇ ਹਨ ਕਿ ਮੇਰੇ ਸਮਾਨ ਕੌਣ ਹੈ ਤੇ ਇਸ ਦਸ਼ਾ ਵਿਚ ਕਈਆਂ ਦੇ ਮਾਨ ਭੰਗ ਕਰਦੇ ਹਨ ਜੋ ਨਿਮ੍ਰਤਾ ਨੂੰ ਧਾਰਕੇ ਗਰੀਬੀ ਵਿਚ ਚਲੇਗਾ ਸੋ ਗੁਰੂ ਨੂੰ ਪਿਆਰਾ ਹੋਵੇਗਾ।

## ਜਿੱਤ ਹਾਰ ਕਿਸਦੀ ਹੈ?

੧ ਰੰਗ ਮਜੀਠ ਕਸੁੰਭ ਦਾ ਕਚਾ ਪਕਾ ਕਿਤ ਵੀਚਾਰੇ।
੨ ਧਰਤੀ ਉਖਣ ਕੱਢੀਐ ਮੂਲ ਮਜੀਠ ਜੜੀ ਜੜ ਤਾਰੇ।
੩ ਉੱਖਲ ਮੂਹਲੇ ਕੁਟੀਐ ਪੀਹਣ ਪੀਸੈ ਚਕੀ ਭਾਰੇ।
੪ ਸਹੈ ਅਵੱਟਣ ਅੱਗ ਦਾ ਹੋਇ ਪਿਆਰੀ ਮਿਲੈ ਪਿਆਰੇ।
੫ ਪੋਹਲੀਅਹੁ ਸਿਰ ਕਢਕੈ ਫੁੱਲ ਕਸੁੰਭ ਚਲੁੰਭ ਖਿਲਾਰੇ।
੬ ਖਟ ਤੁਰਸੀ ਦੇ ਰੰਗੀਐ ਕਪਟ ਸਨੇਹੁ ਰਹੈ ਦਿਨ ਚਾਰੇ।
੭ ਨੀਵਾ ਜਿਣੈ ਉਚੇਰਾ ਹਾਰੇ ॥ ੬ ॥

ਉਖਣ = ਪੁਟਕੇ। ਪੋਹਲੀਆਂ = ਡੋਡੀਆਂ। ਚੁਲੰਭ = ਸੁੰਦਰ।

ਅਰਥ—(੧) ਕਿਸ ਵਿਚਾਰ ਕਰਕੇ ਮਜੀਠ ਦਾ ਰੰਗ ਪਕਾ ਤੇ ਕਸੁੰਭੇ ਦਾ ਕਚਾ ਹੈ ? (੨) (ਉਤਰ) ਧਰਤੀ ਨੂੰ ਪੁਟਕੇ ਮਜੀਠ ਦੀ ਬੂਟੀ (ਜੋ) ਜੜਾਂ (ਰੂਪ) ਤਾਰਾਂ ਨਾਲ (ਆਪੋ ਵਿਚ) ਜੜੀ (ਹੋਈ ਹੁੰਦੀ ਹੈ) ਕਢੀਦੀ ਹੈ। (੩) ਫਿਰ ਉਖਲੀ ਵਿਚ ਪਾਕੇ ਮੋਹਲੇ ਨਾਲ ਕੁਟੀਦੀ ਹੈ (ਤਿਸਦੇ ਮਗਰੋਂ) ਭਾਰੀ ਚਕੀ ਵਿਚ ਪੀਹਣ ਪੀਸੀਦਾ ਹੈ (੪) ਅੱਗ ਦੇ ਉਬਾਲੇ ਸਹਾਰਕੇ (ਫਿਰ) ਪਿਆਰੀ (ਪੱਕੇ ਰੰਗ ਵਾਲੀ) ਹੋਕੇ ਪਿਆਰੇ (ਕਪੜੇ) ਨੂੰ ਮਿਲਦੀ ਹੈ। (੫) ਅਤੇ ਡੋਡੀਆਂ ਵਿਚੋਂ ਸਿਰ ਕਢਕੇ; ਕਸੁੰਭੇ ਦਾ ਫੁਲ ਸੁੰਦਰ ਰੰਗ ਖਲੇਰਦਾ ਹੈ। (੬) ਖੱਟੇ ਦੀ ਖਟਿਆਈ ਪਾਕੇ ਰੰਗੀਦਾ ਹੈ ਕਪਟ ਦਾ ਪਿਆ

ਹੋਣ ਕਰਕਚਾਰ ਦਿਨਰਹਿੰਦਾ ਹੈ।(੭)(ਹੇਮਿਤ੍ਰ)ਨੀਵਾ ਜਿਤਦਾਤੇਉੱਚਾ ਹਾਰਦਾਹੈ।।੬।।

ਭਾਵ-ਇਸ ਪਉੜੀ ਵਿਚ ਭੀ ਉਪ੍ਰੋਕਤ ਪ੍ਰਸੰਗ ਦਾ ਸਿਧਾਂਤ ਹੈ ਅਰਥਾਤ ਮਜੀਠ ਧਰਤੀ ਦੇ ਵਿਚ ਹੋਣ ਕਰਕੇ ਨੀਵੀਂ ਹੈ ਤੇ ਕਸੁੰਭਾ ਡੋਡੀਆਂ ਤੋਂ ਬਾਹਰ ਨਿਕਲਕੇ ਆਪਣੀ ਸੁੰਦਰਤਾ ਪ੍ਰਗਟ ਕਰਦਾ ਹੋਯਾ ਉੱਚਾ ਹੈ। ਅਗੇ ਭੀ ਇਸੇ ਦਾ ਨਿਰਣਾ ਹੈ।

## ਨਿੱਕਾ ਕੀ ਕਰਦਾ ਹੈ?

੧ ਕੀੜੀ ਨਿਕੜੀ ਚਲਿਤ ਕਰ ਭ੍ਰਿੰਗੀ ਨੋ ਮਿਲ ਭ੍ਰਿੰਗੀ ਹੋਵੈ।
੨ ਨਿਕੜੀ ਦਿੱਸੈ ਮਕੜੀ ਸੂਤ ਮੂੰਹੋ ਕਢ ਫਿਰ ਸੰਗੋਵੈ।
੩ ਨਿਕੜੀ ਮੁਖਿ ਵਖਾਣੀਐ ਮਾਖਿਉਂ ਮਿਠਾ ਭਾਗਠ ਹੋਵੈ।
੪ ਨਿਕੜਾ ਕੀੜਾ ਆੱਖੀਐਂ ਪੱਟ ਪਟੋਲੇ ਕਰ ਢੰਗ ਢੋਵੈ।
੫ ਗੁਟਕਾ ਮੂੰਹ ਵਿਚ ਪਾਇਕੈ ਦੇਸ ਦਿਸੰਤਰ ਜਾਇ ਖੜੋਵੈ।
੬ ਮੋਤੀ ਮਾਣਕ ਹੀਰਿਆਂ ਪਾਤਿਸ਼ਾਹ ਲੈ ਹਾਰ ਪਰੋਵੈ।
੭ ਪਾਇ ਸਮਾਇਣ ਦਹੀ ਵਲੋਵੈ ॥ ੭ ॥

ਭ੍ਰਿੰਗੀ = ਘਰੈਣ। ਗੁਟਕਾ – ਗੋਲੀ। ਸਮਾਇਣ = ਜਾਗ।

ਅਰਥ-(੧) ਨਿਕੀ ਕੀੜੀ ਚਲਿਤ੍ਰ ਕਰਕੇ ਘਰੈਣਕੀੜੇ ਨਾਲ ਮਿਲਕੇਭ੍ਰਿੰਗੀ ਦਾ ਰੂਪ ਹੋ ਜਾਂਦੀ ਹੈ। (੨) ਮੱਕੜੀ ਨਿੱਕੀ ਦਿਸਦੀ ਹੈ (ਪਰ) ਮੂੰਹ ਵਿਚੋਂ ਕਿਤਨਾਂ ਹੀ ਜਾਲ਼ਾ ਤਾਨਕੇ ਫਿਰ ਮੂੰਹ ਵਿਚ ਕੱਠਾ ਕਰ ਲੈਂਦੀ ਹੈ। (੩) ਮਾਖਿਉਂ ਦੀ ਮੱਖੀ ਨਿਕੀ ਕਹੀਦੀ ਹੈ ਉਸਦੇ ਮਿਠੇ ਦੀ ਸ਼ਾਹੂਕਾਰਾਂ ਨੂੰ ਭੀ ਇਛਾ ਹੁੰਦੀ ਹੈ। (੪)(ਰੇਸ਼ਮ ਦਾ) ਕੀੜਾ ਨਿਕਾ ਕਿਹਾ ਜਾਂਦਾ ਹੈ ਉਸਤੋਂ ਪੈਦਾ ਹੋਏ ਪੱਟ ਦੇ ਬਸਤ੍ਰ ਬਣਾਕੇ ਵਿਵਾਹ ਆਦਿਕ ਕਾਰਜਾਂ ਵਿਚ ਢੋਈਦੇ ਹਨ। (੫) (ਜੋਗੀ ਜਨ) ਮੂੰਹ ਵਿਚ (ਨਿਕੀ ਜਹੀ) ਗੋਲੀ ਪਾਕੇ ਉਸ ਗੋਲੀ ਦੇ ਬਲ ਨਾਲ ਦੇਸਾਂ ਦੇਸ਼ਾਂਤਰਾਂ ਵਿਚ ਜਾ ਖਲੋਂਦੇ ਹਨ।(੬) (ਨਿਕੇ ਹੀ) ਮੋਤੀ, ਮਾਣਕ ਹੀਰਿਆਂ ਨੂੰ ਲੈਕੇ ਪਾਤਿਸ਼ਾਹ ਹਾਰ ਬਨਾਉਂਦਾ ਹੈ, (ਤੇ ਉਸਨੂੰ ਗਲ ਵਿਚ ਪਾਉਂਦਾ ਹੈ)। (੭) (ਦੁਧ ਵਿਚ ਥੋੜੀ ਜਿਨੀ) ਜਾਗ ਪਾਕੇ ਦਹੀਂ (ਬਣਾਕੇ ਇਸਤ੍ਰੀਆਂ) ਰਿੜਕਦੀਆਂ ਹਨ ॥ ੭ ॥

ਭਾਵ-ਇਸ ਪਉੜੀ ਵਿਚ ਭਾਈ ਸਾਹਿਬ ਜੀ ਨੇ ਨਿਕੀਆਂ ਵਸਤੂਆਂ ਦੇ ਵਡੇ ਗੁਣਾਂ ਦਾ ਨਿਰਣਾ ਕੀਤਾ ਹੈ, ਧੁਨੀ ਵਿਚ ਇਹ ਅਰਥ ਨਿਕਲਦਾ ਹੈ ਕਿ ਹੇ ਗੁਰਸਿਖੋ ਨਿਕੇ ਬੰਨੋ! ਤਾਂਕਿ ਤੁਹਾਡੇ ਵਿਚ ਭੀ ਵਡੇ ਗੁਣ ਪ੍ਰਵੇਸ਼ ਕਰਨ।

## ਵਡਾ ਪਸਾਰਾ ਕਿਸ ਵਿਚ ਹੈ?

੧ ਲੱਤਾਂ ਹੇਠ ਲਤਾੜੀਐ ਘਾਹੁ ਨ ਕੱਢੈ ਸਾਹੁ ਵਿਚਾਰਾ।

੨ ਗੋਰਸ ਦੇ ਖੜ ਖਾਇਕੈ ਗਾਇ ਗਰੀਬੀ ਪਰਉਪਕਾਰਾ।
੩ ਦੁਧਹੁ ਦਹੀ ਜਮਾਈਐ ਦਹੀਅਹੁ ਮਖਣ ਛਾਹਿ ਪਿਆਰਾ।
੪ ਘਿਅ ਤੇ ਹੋਵਨ ਹੋਮ ਜੱਗ ਢੰਗ ਸੁਆਰਥ ਚੱਜ ਅਚਾਰਾ।
੫ ਧਰਮ ਧਉਲ ਪਰਗਟ ਹੋਇ ਧੀਰਜ ਵਹੈ ਸਹੈ ਸਿਰ ਭਾਰਾ।
੬ ਇਕ ਇਕ ਜਾਉ ਜਣੇਂਦਿਆ ਛਹੁ ਚਕਾ ਵਿਚ ਵੱਗ ਹਜਾਰਾ।
੭ ਤ੍ਰਿਣ ਅੰਦਰ ਵਡਾ ਪਾਸਾਰਾ ॥ ੯ ॥

ਗੋਰਸ = ਦੁਧ। ਖੜ = ਘਾਹ। ਤ੍ਰਿਣ = ਘਾਹ। ਧਉਲ = ਬਲਦ।

ਅਰਥ-( ) ਲੱਤਾਂ ਹੇਠ ਲਿਤਾੜਿਆ ਜਾਂਦਾ ਹੈ, ਵਿਚਾਰਾ ਘਾਹ ਸਾਹ ਭੀ ਨਹੀਂ ਕੱਢਦਾ। (੨) (ਉਸ) ਘਾਹ ਨੂੰ ਪਰਉਪਕਾਰਨ ਗਰੀਬ ਗਊ ਖਾਕੇ ਦੁਧ ਦਿੰਦੀ ਹੈ (੩) ਦੁਧ ਤੋਂ ਦਹੀਂ ਜਮਾਈ ਜਾਂਦੀ ਹੈ ਤੇ ਦਹੀਂ ਤੋਂ ਪਿਆਰੀ ਛਾਹ ਤੇ ਮੱਖਣ ਬਣਦਾ ਹੈ। (੪) (ਉਸ) ਘਿਉ ਤੋਂ ਹੋਮ, ਜੱਗ ਤੇ ਵਿਆਹ ਆਦਿਕ ਕਈ ਸ੍ਰੇਸ਼ਟ ਕੰਮ ਹੁੰਦੇ ਹਨ। (੫) (ਉਸ ਗਊ ਤੋਂ) ਧਰਮ ਰੂਪ ਬਲਦ ਪ੍ਰਗਟ ਹੋ ਕੇ ਧੀਰਜ ਨੂੰ ਧਾਰ ਕੇ ਹਲਾਂ ਤੇ ਗੱਡਾਂ ਅਗੇ ਵਹਿੰਦਾ ਤੇ ਸਿਰ ਤੇ ਭਾਰ ਸਹਾਰਦਾ ਹੈ। (੬) ਇਕ ਇਕ ਵਛੀ ਵਛਾ ਜੰਮਣ ਕਰਕੇ ਛਹੁੰਆਂ ਚਕ੍ਰਾਂ ਵਿਚ ਹਜ਼ਾਰਾਂ ਵਗ ਹਨ। (੭) ਇਹ ਸਾਰੀ ਘਾਹ ਦੀ ਹੀ ਕ੍ਰਿਪਾ ਹੈ ਇਸ ਕਰਕੇ ਘਾਹ ਵਿਚ ਵੱਡਾ ਪਸਾਰਾ ਹੈ।

ਭਾਵ-ਗਰੀਬੀ ਵਾਲਾ ਘਾਹ ਵੱਡੇ ਕੰਮਾਂ ਤੇ ਭਾਰੇ ਭਾਰ ਦਾ ਆਸਰਾ ਬਣਦਾ ਹੈ, ਦੂਜਾ ਘਾਹ ਖਾਨ ਵਾਲੀ ਗਊ ਦਾ ਇਕੋ ਹੀ ਬੱਚਾ ਹੁੰਦਾ ਹੈ ਤੇ ਇਕ ਇਕ ਹੋਣ ਕਰਕੇ ਚੁਫੇਰੇ ਨਜ਼ਰ ਮਾਰ ਕੇ ਵੇਖੀਏ ਤਾਂ ਕਿਤਨੇ ਹਜ਼ਾਰਾਂ ਵਗ ਨਜ਼ਰ ਆਉਂਦੇ ਹਨ। ਅਤੇ ਅਨਾਜ, ਮਾਸ ਆਦਿਕਾਂ ਦੇ ਖਾਣ ਵਾਲੀ ਕੁਤੀ ਦੇ ਪੰਜ, ਚਾਰ, ਤਿੰਨ ਛੀ, ਸਤ ਕਤੂਰੇ ਹੁੰਦੇ ਹਨ ਪਰ "ਵੱਗ ਨ ਹੋਵਨ ਕੁਤਈਂ" ਇਹ ਭੀ ਭਾਈ ਜੀ ਨੇ ਹੀ ਉਚਾ-ਰਿਆ ਹੈ ਕਿ ਕੁਤੀਆਂ ਦੇ ਵੱਗ ਨਹੀਂ ਹੋ ਸਕਦੇ। ਇਕ ਦੀ ਪੈਦਾ ਕਰਕੇ ਵੱਗ ਬਨਾਉਨ ਦੀ ਕ੍ਰਿਪਾ ਘਾਹ ਦੀ ਗਰੀਬੀ ਹੈ।

## ਵੱਡਾ ਹੋਕੇ ਭੀ ਵੱਡਾ ਨ ਕਹਾਯਾ

੧ ਲਹੁੜਾ ਤਿਲ ਹੋਇ ਜੰਮਿਆ ਨੀਚਹੁ ਨੀਚ ਨ ਆਪ ਗਣਾਯਾ।
੨ ਫੁਲਾ ਸੰਗਤਿ ਵੱਸਿਆ ਹੁਇ ਨਿਰਗੰਧ ਸੁਗੰਧ ਸੁਹਾਯਾ।
੩ ਕੋਲੂ ਪਾਇ ਪੀੜਾਇਆ ਹੋਇ ਫੁਲੇਲ ਖੇਲ ਵਰਤਾਯਾ।
੪ ਪਤਿਤ ਪਵਿਤ੍ਰ ਚਲਿਤ੍ਰ ਕਰ ਪਾਤਿਸ਼ਾਹ ਸਿਰ ਧਰ ਸੁਖ ਪਾਯਾ।
੫ ਦੀਵੇ ਪਾਇ ਜਲਾਇਆ ਕੁਲ ਦੀਪਕ ਜਗ ਬਿਰਦ ਸਦਾਯਾ।

੬ ਕਜਲ ਹੋਯਾ ਦੀਵਅਨ੍ਹਿ ਅਖੀ ਅੰਦਰ ਜਾਇ ਸਮਾਯਾ।
੭ ਬੋਲਾ ਹੋਇ ਨ ਵਡਾ ਕਹਾਯਾ ॥ ੯ ॥

ਅਰਥ—(੧) ਨਿਕਾ ਤਿਲ ਪੈਦਾ ਹੋਯਾ ਤੇ ਨੀਵੇਂ ਤੋਂ ਨੀਵਾਂ ਹੋ ਕੇ ਆਪ ਨੂੰ ਨਾ ਗਿਨਾਯਾ। (੨) ਫੁਲਾਂ ਦੀ ਸੰਗਤ ਵਿਚ ਵਸ ਕੇ ਨਿਰਗੰਧ ਤੋਂ ਸੁਗੰਧ ਵਾਲਾ ਹੋਕੇ ਸੋਭਨੀਕ ਹੋਯਾ। (੩) ਕੋਹਲੂ ਵਿਚ ਪੈ ਕੇ (ਆਪਨਾ ਆਪ) ਪੀੜਾ ਦਿਤਾ(ਤੇ) ਫੇਲ ਵਰਤਾ ਫੁਲੇਲ ਹੋ ਗਿਆ। (੪)ਪਤਿਤ ਤੋਂ ਚਲਿਤ੍ਰ ਵਰਤਾ ਕੇ ਪਵਿਤ੍ਰ ਹੋਯਾ (ਤੇ ਤਿਸ ਫੁਲੇਲ ਨੂੰ) ਪਾਤਸ਼ਾਹ ਨੇ ਸਿਰ ਤੇ ਧਾਰ ਕੇ ਸੁਖ ਪਾਯਾ। (੫) (ਸੁਗੰਧੀ ਬਿਨਾਂ ਤੇਲ) ਦੀਵੇ ਵਿਚ ਪਾਕੇ ਸਾੜਿਆ (ਤੇ)ਜਗਤ ਦੇ ਵਿਚ ਕੁਲ ਦਾ ਦੀਵਾਸਦਾ-ਉਣ ਦਾ 'ਧਰਮ' ਆਸਰਾ(ਹੋਇਆ), (ਭਾਵਜਗਤ ਵਿਚਕਿਹਾ ਜਾਂਦਾ ਹੈਕਿਫਲਾਨਾ ਕੁਲ ਦਾਦੀਵਾ ਹੈ ਇਸ ਕਥਨ ਦਾ ਆਸਰਾ ਰੂਪ ਦੀਵਾਹੋ ਗਿਆ)।(੬)(ਤਿਸ) ਦੀਵੇ ਤੋਂ ਕੱਜਲ ਹੋਇਆ ਤੇ ਅੱਖਾਂ ਦੇ ਅੰਦਰ ਜਾਕੇ ਸਮਾ ਗਿਆ। (੭) (ਪਰ ਇਤਨਾ) ਵਡਾ ਹੋ ਕੇ ਭੀ ਵਡਾ ਨਾ ਕਹਾਯਾ॥੯॥

ਭਾਵ—ਇਸ ਵਿਚ ਤਿਲ ਦੇ ਵਰਤਾਰੇਦਾਨਿਰਣਾਕੀਤਾਹੈਕਿਤਿਲ ਦੇਵਰਤਾਰੇ ਤਾਂ ਵਡੇ ਹਨ ਤੇ ਵਰਤਾਰਿਆਂ ਦੇ ਮੁਕਾਬਲੇਕਰਕੇ ਤਿਲ ਵਡਾ ਹੈ ਪਰਫਿਰ ਭੀ ਇਸ ਨੇ ਆਪਣੇ ਆਪਨੂੰ ਤਿਲਹੀਕਹਾਯਾ। ਪੰਜਾਬੀਮੁਹਾਵਰੇ ਵਿਚ ਥੋੜੀ ਚੀਜ਼ ਨੂੰ ਤਿਲ ਕਿਹਾ ਜਾਂਦਾ ਹੈ। ਯਥਾ:—"ਇਹ ਤਾਂ ਤਿਲ ਮਾਤ੍ਰ ਹੈ" ਅਥਵਾ "ਤਿਲ ਭਰ ਦੇਹ" ਅਤੇ "ਤਿਲ ਜਿੰਨੀ ਹੈ"।

## ਸਰੀਰ ਕੱਜਣ ਦਾ ਕਾਰਨ ਹੋਗਿਆ

੧ ਹੋਇ ਵੜੇਵਾਂ ਜਗ ਵਿਚ ਬੀਜੇ ਤਨ ਖੇਹ ਨਾਲ ਰਲਾਯਾ।
੨ ਬੂਟੀ ਹੋਇ ਕਪਾਹ ਦੀ ਟੀਡੇ ਹਸ ਹਸ ਆਪ ਖਿੜਾਯਾ।
੩ ਦੂਹ ਮਿਲ ਵੇਲਣ ਵੇਲਿਆ ਲੂੰਅ ਲੂੰਅ ਕਰ ਤੁੰਬ ਤੁੰਬਾਯਾ।
੪ ਪਿੰਵਣ ਪਿੰਵ ਉਡਾਇਆ ਕਰ ਕਰ ਗੋੜ੍ਹੀ ਸੂਤ ਕਤਾਯਾ।
੫ ਤਣ ਉਣ ਖੁੰਬ ਚੜਾਇਕੈ ਦੇਦੇ ਦੁਖ ਧੁਵਾਇ ਰੰਗਾਯਾ।
੬ ਕੈਂਚੀ ਕੱਟਣ ਕੱਟਿਆ ਸੂਈ ਧਾਗੇ ਜੋੜ ਸਵਾਯਾ।
੭ ਲੱਜਣ ਕੱਜਣ ਹੋਇ ਕਜਾਯਾ॥ ੧੦ ॥

ਅਰਥ—(੧) ਜਗਵਿਚ ਵੜੇਵਾਂ(ਨਿਕਾ) ਹੋਕੇ, ਬੀਜਨ † ਲਗਿਆਂ(ਉਸ ਦੇ

† ਸਾਡੇ ਜ਼ਿਮੀਦਾਰ ਭਰਾ ਕਪਾਹ ਬੀਜਣ ਲਗਿਆਂ ਵੜੇਵਿਆਂ ਨੂੰ ਪਹਿਲੇ ਗੋਹੇ ਵਿਚ ਚੰਗੀ ਤਰਾਂ ਮਲ ਲੈਂਦੇ ਹਨ। ਇਸਦਾ ਕਾਰਨ ਇਹਪ੍ਰਤੀਤ ਹੁੰਦਾ ਹੈ—

ਤਨ ਨੂੰ ਖੇਹ ਨਾਲ ਰਲਾ ਦਿਤਾ। (੨) (ਉਸ ਤੋਂ) ਕਪਾਹ ਦੀ ਬੂਟੀ ਹੋਈ ਤੇ (ਉਸ ਨਾਲ) ਟੀਂਡਿਆਂ ਨੇ ਹਸ ਹਸ ਕੇ ਮੂੰਹ ਖੋਲ੍ਹੇ (ਜਾਂ ਖਿੜਾਏ)। (੩) (ਤਿਸ ਕਪਾਹ ਨੂੰ ਪਹਿਲੇ) ਝੰਬਨੀ ਨਾਲ ਝੰਬ ਕੇ ਲੂੰ ਲੂੰ [ਵਿਖੋ ਵਖ] ਕਰਕੇ ਵੇਲਣੇ ਦੀਆਂ ਦੋਹਾਂ ਲੱਠਾਂ ਵਿਚ ਵੇਲ ਦਿਤਾ। (੪) (ਫਿਰ) ਪੇਂਜੇ ਨੇ ਪਿੰਞ ਕੇ ਉਡਾਇਆ (ਤੇ ਮਗਰੋਂ) ਗੋਹੜੇ [ਜਾਂ ਪੂਣੀਆਂ] ਕਰਕੇ ਕਤਿਆ ਤੇ ਸੂਤ੍ਰ ਬਨਾਇਆ। (੫) (ਸੂਤਰ ਨੂੰ) ਤਣ †ਉਣ ਕੇ (ਜਾਂ ਤਾਣੀ ਉਣ ਕੇ) ਖੁੰਬ ਚੜ੍ਹਾਇਆ ਤੇ ਛੱਟੇ ਮਾਰਨ ਰੂਪ ਦੁਖ ਦੇਕੇ ਧੁਆਇਆ ਰੰਗਾਇਆ। (੬) ਕੈਂਚੀ ਨੇ ਕਾਟਾਂ ਕਟੀਆਂ (ਫਿਰ) ਸੂਈ ਧਾਗੇ ਨੇ (ਉਨ੍ਹਾਂ ਕਾਟਾਂ ਨੂੰ) ਜੋੜ ਕੇ ਸੀਤਾ। (੭) (ਇਮਤਰਾਂ ਦੇ ਦੁਖਾਂ ਮਗਰੋਂ) ਲੱਜਾ ਦੇ ਕੱਜਣ ਵਾਲਾ ਹੋ ਕੇ (ਲਜਾ ਨੂੰ) ਕਜਣ ਲਗਾ। ੧੦॥

ਭਾਵ–ਇਸ ਵਿਚ ਵੜੇਵੇਂ ਦੀ ਤਕਲੀਫ ਦਾ ਨਿਰਣਾ ਕਰਕੇ ਦਸਿਆ ਹੈ ਕਿ ਵੜੇਵਾਂ ਇਤਨੇ ਕਸ਼ਟ ਸਹਾਰਦਾ ਹੈ ਪਰ ਫਿਰ ਭੀ ਪਰਉਪਕਾਰ ਕਰਦਾ ਹੈ ਇਸੇ ਤਰਾਂ ਗੁਰਮੁਖ ਭਾਵੇਂ ਕਿੰਨੀਆਂ ਹੀ ਵਿਪਦਾ ਝਾਗਦੇ ਹਨ ਪਰ ਪਰਉਪਕਾਰ ਕਰਨਾ ਕਦੇ ਭੀ ਨਹੀਂ ਭੁਲਦੇ।

## ਅਨਾਰ ਦਾਣੇ ਦਾ ਦੁਖ ਤੇ ਪਰਉਪਕਾਰ

੧ ਦਾਨਾ ਹੋਇ ਅਨਾਰ ਦਾ ਹੋਇ ਧੂੜ ਧੂੜੀ ਵਿਚ ਧਸੈ।
੨ ਹੋਇ ਬਿਰਖ ਹਰੀਆਵਲਾ ਲਾਲ ਗੁਲਾਲਾ ਫੁਲਾ ਵਿਗਸੈ।
੩ ਇੱਕਸ ਬਿਰਖ ਸਹਸ ਫੁਲ ਫਲ ਫੁਲ ਇਕਦੂ ਇਕ ਸਰਸੈ।
੪ ਇਕਦੂ ਦਾਨੇ ਲੱਖ ਹੋਹਿ ਫਲ ਫਲ ਦੇ ਮਨ ਅੰਦਰ ਵਸੈ।
੫ ਤਿਸ ਫਲ ਤੋਟ ਨ ਆਵਈ ਗੁਰਮੁਖ ਸੁਖ ਫਲ ਅੰਮ੍ਰਿਤ ਰਸੈ।
੬ ਜਜੋਂ ਜਜੋਂ ਲੱਯਨ ਤੋੜ ਫਲ ਤਜੋਂ ਤਜੋਂ ਫਿਰ ਫਿਰ ਫਲੀਐ ਹਸੈ।
੭ ਨਿਵ ਚਲਣ ਗੁਰ ਮਾਰਗ ਦਸੈ॥ ੧੧॥

ਅਰਥ-(੧) ਅਨਾਰ*ਦਾ ਦਾਨਾ ਮਿਟੀ ਦਾ ਰੂਪ ਹੋਕੇ ਮਿਟੀ ਵਿਚ ਧਸਦਾ ਹੈ। (੨) (ਤਿਸ ਤੋਂ ਹਰਾ ਬਿਰਖ ਹੁੰਦਾ ਹੈ ਤੇ ਲਾਲ ਤੋਂ ਗੂੜਾ ਲਾਲ ਫੁਲ ਖਿੜਦਾ

☛ ਕਿ ਵੜੇਵੇਂ ਵਖੋ ਵਖ ਹੋ ਜਾਣ, ਬਿਨਾਂ ਸੁਆਹ ਜਾਂ ਮਿਟੀ ਵਿਚ ਮਲਨ ਦੇ ਵਖੋ ਵਖ ਨਹੀਂ ਹੋ ਸਕਦੇ ਇਸੇ ਲਈ ਕਿਹਾ ਹੈ ਕਿ "ਬੀਜੇ ਤਨ ਖੇਹ ਨਾਲ ਰਲਾਯਾ।"

‡ਪੰਜਾਬੀ ਬੋਲੀ ਦੂਹਰੀ ਹੋਣ ਕਰਕੇ "ਤਣਉਣ" ਕਿਹਾ ਹੈ। ਦ੍ਰਿਸ਼ਟਾਂਤ– ਰੋਟੀ ਰੂਟੀ, । ਪਾਣੀ ਉਣੀ। ਆਦਿਕ।

*ਵੜੇਵੇਂ ਵਾਂਗੂੰ "ਵੇਖੋ–"ਬੀਜੇ ਤਨ ਖੇਹ ਨਾਲ ਰਲਾਇਆ" ਦਾ ਨੋਟ ਇਸੇ ਵਾਰ ਦੀ ੧੦ ਵੀਂ ਪਉੜੀ।

ਹੈ। (੩) ਇਕ ਬਿਰਖ ਦੇ ਨਾਲ ਹਜ਼ਾਰਾਂ ਫੁਲ ਲਗਦੇ ਹਨ, ਫੁਲ ਤੇ ਫਲ ਇਕ ਤੋਂ ਇਕ ਵਧਕੇ ਹੁੰਦੇ ਹਨ। (੪) ਇਕ (ਬੀਜ ਰੂਪ ਦਾਣੇ)ਤੋਂ ਲਖਾਂ ਦਾਣੇ ਹੁੰਦੇਹਨ ਤੇ ਫਲ ਫਲ ਦੇ ਅੰਦਰ ਵਸਦੇ ਹਨ। (੫) ਉਨਾਂ ਫਲਾਂ ਦੀ ਤੋਟ ਨਹੀਂ ਆਉਂਦੀ (ਜਿਸ ਤਰਾਂ) ਗੁਰਮੁਖ ਨੂੰ ਭਗਤੀ ਦੇ ਅੰਮ੍ਰਿਤ ਰਸ (ਦੀ ਤੋਟ ਨਹੀਂ)। (੬) ਜਿਉਂ ੨ ਫਲਤੋੜਲਵੋਂਤਿਉਂ੨ਹਸਕੇਫਲਦੇਹਨ।ਗੁਰੂਨਿਉਂਕੇਚਲਨਦਾਮਾਰਗਦਸਦੇਹਨ।੧੧।

ਭਾਵ—ਇਥੇ ਗਰੀਬੀ ਦਾ ਵਰਤਾਵ ਤੇ ਉਸਦਾ ਫਲ ਦਸਿਆ ਹੈ ਤੇ ਸਿਧਾਂਤ ਇਹ ਕਢਿਆ ਹੈ ਕਿ ਇਸੇ ਲਈ ਗੁਰੂ ਜੀ ਨਿਉਂਕੇ ਚਲਣ ਦਾ ਫਲ ਦਸਦੇ ਹਨ।

## "ਖਰੇ ਖਜਾਨੇਪਾਈਅਹਿ"

੧ ਰੇਣ ਰਸਾਇਣ ਸਿਝੀਐ ਰੇਤ ਹੇਤ ਕਰ ਕੰਚਨ ਵੱਸੈ।
੨ ਧੋਇ ਧੋਇ ਕਣਿ ਕਢੀਐ ਰੱਤੀ ਮੱਾਸਾ ਤੋਲਾ ਹੱਸੈ।
੩ ਪਾਇ ਕੁਠਾਲੀ ਗਾਲੀਐ ਰੈਣੀ ਕਰ ਸੁਨਿਆਰ ਵਿਗੱਸੈ।
੪ ਘੜ ਘੜ ਪਤ੍ਰ ਪਖਾਲੀਅਨ ਲੂਣੀ ਲਾਇ ਜਲਾਇ ਰਹੱਸੈ।
੫ ਬਾਰਹ ਵੰਨੀ ਹੋਇਕੈ ਲੱਗੈ ਲਵੈ ਕਸਉਟੀ ਕੱਸੈ।
੬ ਟਕਸਾਲੇ ਸਿਕਾ ਪਵੈ ਘਣ ਅਹਰਣ ਵਿਚ ਅਚਲ ਸਰੱਸੈ।
੭ ਸਾਲ ਸੁਨਈਆ ਪੋਤੈ ਪੱਸੈ॥ ੧੨ ॥

ਰੇਤ = ਧੂੜ। ਹੇਤ = ਪਿਆਰ। ਰੇਣੀ = ਡਲੀ। ਲਵੈ = ਬ੍ਰਾਬਰ।ਘਣ = ਵਦਾਨ। ਸਰਸਦਾ = ਚਮਕਦਾ ਹੈ। ਸਾਲ – ਸੁਧ। ਸੁਨਈਆ – ਮੋਹਰ।

ਅਰਥ-(੧) ਧੂੜੀ ਤੋਂ ਰਸਾਇਣ ਕਠੀ ਕਰੀਦੀ ਹੈ (ਕਿਉਂਕਿ) ਧੂੜੀਵਿਚ ਸੋਨਾ ਪ੍ਰੇਮ ਕਰਕੇ ਵਸਦਾ ਹੈ। (੨) ਤਿਸ ਰੇਤ ਨੂੰ ਧੋ ਧੋ ਕੇ (ਸੋਨੇ ਦੇ) ਕਿਣਕੇ ਕੱਢ ਲੈਂਦੇ ਹਨ, ਰਤੀ, ਮਾਸਾ ਤੋਲਾ (ਇਤਆਦਿਕ ਦੇ ਵਜ਼ਨ ਦੇ) ਹਿੱਸੇ ਹੁੰਦੇ ਹਨ। (੩) (ਫਿਰ ਤਿਨਾਂ ਨੂੰ) ਕੁਠਾਲੀ ਵਿਚ ਪਾਕੇ ਗਾਲ ਦੇਈਦਾ ਹੈ ਤੇ ਇਕ ਡਲੀ ਕਰਕੇ ਸੁਨਿਆਰਾ ਪ੍ਰਸੰਨਹੁੰਦਾ ਹੈ।(੪)ਪੱਤ੍ਰੇਘੜ ਘੜਕੇਪੱਤ੍ਰੇਕਰਦਾਹੈ ਧੋਂਦਾਹੈਤੇ ਲੂਣੀ(ਲੂਣ ਤੇ ਸੁਵਾਹ) ਮਸਾਲੇ ਲਾਕੇ ਫਿਰ ਖੁਸ਼ ਹੋਕੇ ਸਾੜਦਾ ਹੈ। (੫) ਜਦ ਬਾਰਾਂਵੰਨੀ ਦੇ ਬਰਾਬਰ ਹੋਯਾ ਲਗਦਾ ਹੈ ਤਾਂ ਕਸਵੱਟੀ ਤੇ ਕਸ (ਲਾਉਂਦਾ ਹੈ)। (੬) (ਸ਼ੁਧ ਸੋਨੇ ਦਾ)ਪਾਤਸ਼ਾਹੀ ਟਕਸਾਲਵਿਚ ਸਿੱਕਾ ਪੈਂਦਾ(ਮੋਹਰਬਨਦੀ)ਹੈ ਅਤੇਵਦਾਨਤੇਅਹਿਰਨ ਵਿਚ ਅਚਲ ਹੋਕੇ ਚਮਕਦਾ ਹੈ। (੭) ਸ਼ੁਧ ਮੋਹਰ ਖਜ਼ਾਨੇ ਵਿਚ ਪੈਂਦੀ ਹੈ॥ ੧੨ ॥

ਭਾਵ-ਇਸ ਵਿਚੋਂ ਉਪਦੇਸ਼ ਇਹ ਮਿਲਦਾ ਹੈ ਕਿ ਸੰਸਾਰ ਦੇ ਮੋਹ ਮਾਯਾ ਵਿਚ ਫਸੇ ਪ੍ਰਾਣੀ ਉਸ ਰੇਤ ਵਿਚ ਰਲੇ ਹੋਏ ਸੋਨੇ ਦੇ ਸਮਾਨ ਹਨ ਜਦ ਇਹ ਆਪਣੇ ਤੇ ਸਾਧਨ ਰੂਪ ਕਸ਼ਟ ਨੂੰ ਸਹਾਰਨ ਤਾਂ ਇਹ ਸ਼ੁਧ ਹੋਕੇ ਵਾਹਿਗੁਰੂ ਦੇ ਦਰਬਾਰਰੂਪ

ਖਜ਼ਾਨੇ ਵਿਚ ਪੈਕੇ ਆਦਰ ਪਾਉਣਗੇ।

## ਖਸਖਾਸ ਦਾ ਦਾਨਾ

੧ ਖਸ਼ਖਸ਼ ਦਾਨਾ ਹੋਇਕੈ ਖਾਕ ਅੰਦਰ ਹੋਇ ਖਾਕ ਸਮਾਵੈ।
੨ ਦੋਸਤ ਪੋਸਤ ਬੂਟ ਹੋਇ ਰੰਗ ਬਿਰੰਗੀ ਫੁਲ ਖਿੜਾਵੈ।
੩ ਹੋੱਡਾ ਹੋੱਡੀ ਡੋਡੀਆ ਇਕਦੂੰ ਇੱਕ ਚੜ੍ਹਾਉ ਚੜ੍ਹਾਵੈ।
੪ ਸੂਲੀ ਉਪਰ ਖੇਲਣਾ ਪਿਛੋ ਦੇ ਸਿਰ ਛਤਰ ਧਰਾਵੈ।
੫ ਚੁਖ ਚੁਖ ਹੋਇ ਮਲਾਇਕੈ ਲੋਹੂ ਪਾਣੀ ਰੰਗ ਰੰਗਾਵੈ।
੬ ਪਿਰਮ ਪਿਆਲਾ ਮਜਲਸੀ ਜੋਗ ਭੋਗ ਸੰਜੋਗ ਬਣਾਵੈ।
੭ ਅਮਲੀ ਹੋਇ ਸੁ ਮਜਲਸ ਪਾਵੈ ॥ ੧੩ ॥

ਅਰਥ–(੧) ਖਸਖਾਸ ਦਾ ਦਾਣਾ (ਨਿੱਕਾ) ਹੋਕੇ (ਫਿਰ ਭੀ) ਮਿਟੀ ਰੂਪਹੋਕੇ ਮਿਟੀ ਵਿਚ ਸਮਾਉਂਦਾ ਹੈ। (੨) (ਉਸ ਦਾਣੇ ਦਾ) ਦੋਸਤ ਪੋਸਤ ਦਾ ਬੂਟਾ ਹੋਕੇ ਰੰਗ ਬਿਰੰਗੀ ਫੁਲ ਖਿੜਾਉਂਦਾ ਹੈ। (੩) ਜਿਦ ਬੱਜੋਦੀ ਡੋਡੀਆਂ ਇਕ ਤੋਂ ਇਕ ਦੇ ਚੜ੍ਹਉ ਕੇ ਨਿਕਲਦੀਆਂ ਹਨ। (੪) (ਪੋਸਤ) ਸੂਲੀ (ਸੂਲੀਵਰਗੀ ਡੰਡੀ)ਉਪਰ ਖੇਲਣਾ (ਮਨਜ਼ੂਰ ਕਰਕੇ)ਪਿਛੋਂ ਸਿਰਤੇ ਛਤ੍ਰ ਧਰਾਉਂਦਾ ਹੈ। (੫) (ਪਹਿਲੇ ਅਫੀਮਾ ਕਢਣ ਲਗਿਆਂ) ਛੇਕੋ ਛੇਕ ਹੁੰਦਾ ਹੈ, (ਫਿਰ ਆਪਣੇ ਆਪਨੂੰ) ਮਲਾਉਂਦਾ ਹੋਇਆ ਪਾਣੀ ਨੂੰ ਲਹੂ ਦੇ ਰੰਗ ਦਾ ਰਗਾਉਂਦਾਹੈ। (੬)ਮਜਲਸੀਆਂ ਦਾ ਪਿਆਰਾਪਿਆਲਾ ਹੋਕੇ ਜੋਗ ਤੇ ਭੋਗ ਦੇ ਸੰਜੋਗ ਨੂੰ ਬਨਾਉਂਦਾ ਹੈ, ਭਾਵ ਜੋਗੀ ਜਨ ਪੋਸਤ ਪੀਕੇ ਸਮਾਧੀ ਇਸਥਿਤ ਹੁੰਦੇਹਨ ਤੇ ਭੋਗੀ ਜਨ ਪੋਸਤ ਪੀਕੇ ਵਿਸ਼ੇ ਆਸ਼ਕ ਤ ਹੁੰਦੇ ਹਨ)(੭) (ਜਿਸ ਮਜਲਸਦਾ ਮਜਲਸੀ ਹੋਵ ਅਮਲੀ ਹੋਕੇਉਸੇ ਮਜਲਸ ਨੂੰ ਪਾਉਂਦਾਹੈ॥੧੩॥

ਭਾਵ–ਇਥੇ ਖਸਖਾਸ ਦੀ ਗਰੀਬੀ ਦਾ ਸੰਬੋਧਨ ਹੈ ਤੇ ਉਸਦੇ ਦੁਖਾਂ ਦਾ ਨਿਰਣਾ ਹੈ ਹੋਰ ਪੋਸਤ ਪੀਣ ਯਾ ਨਾਂ ਪੀਣ ਦਾ ਕੋਈ ਨਿਰਣਾ ਨਹੀ ਕੀਤਾ।

## ਮੁਕਤਿ ਕਿਸ ਤਰਾਂ ਹੋਈਦਾ ਹੈ ?

੧ ਰਸ ਭਰਿਆ ਰਸ ਰੱਖਦਾ ਬੋਲਣ ਅਣ ਬੋਲਣ ਅਭਰਿੱਠਾ।
੨ ਸੁਣਿਆ ਅਣਸੁਣਿਆ ਕਰੈ ਕਰੇ ਵੀਚਾਰ ਡਿਠਾ ਅਣਡਿੱਠਾ।
੩ ਅਖੀਂ ਧੂੜ ਅਟਾਈਆਂ ਅਖੀ ਵਿਚ ਅੰਗੂਰ ਦਿਹਿੱਠਾ।
੪ ਇਕਦੂੰ ਬਾਹਲੇ ਬੂਟ ਹੋਇ ਸਿਰ ਤਲਵਾਯਾ ਇਠਹੁ ਇੱਠਾ
੫ ਦੋਂਹ ਖੁੰਡਾਂ ਵਿਚ ਪੀੜੀਐ ਟੋਟੇ ਲਾਹੇ ਇਤ ਗੁਣ ਮਿੱਠਾ।

੬ ਵੀਹ ਇਕੀਹ ਵਰੱਤਦਾ ਅਵਗੁਣਿਆਰੇ ਪਾਪ ਪਣਿੱਠਾ।
੭ ਮੰਨੈ ਗੰਨੈ ਵਾਂਙ ਸੁਧਿੱਠਾ ॥ ੧੪ ॥

ਰਸਭਰਿਆ = ਗੰਨਾ, ਕਮਾਦ।ਅਖੀਂ = ਗੰ.ਡਾਂ।ਇਕ = ਇਸ। ਸੁਧਿਠਾ = ਮੁਕਤ।

ਅਰਥ (੧) "ਰਸ ਭਰਿਆ" ਕਮਾਦ ਆਪਨੇ ਵਿਚ ਰਹੁ ਨੂੰ ਰਖਦਾ ਹੈ, ਬੋਲਿਆਂ ਤੇ ਨਾ ਬੋਲਿਆਂ ਭੀ ਪਿਆਰਾ ਹੈ। (੨) ਸੁਣੀ ਨੂੰ ਅਣਸੁਣੀ ਕਰਕੇ (ਕਿਸੇ ਨੂ ਸੁਣਾਉਂਦਾ ਨਹੀਂ) ਡਿਠ ਅਨਡਿਠੇ ਦੀ ਵਿਚਾਰ ਕਰਦਾ ਹੈ,(ਭਾਵ ਕਮਾਦ ਦੇਖੇਤ ਵਿਚ ਕੋਈ ਗਲ ਕਰੀਏ ਤਾਂ ਬਾਹਰਨਹੀਂ ਸੁਣੀਂਦੀ ਤੇਕਮਾਦ ਵਿਚ ਲੁਕਿਆ ਪੁਰਸ਼ ਦਿਸਦਾ ਭੀ ਨਹੀਂ)। (੩) ਗੰਡਾਂ ਨੂੰ ਧੂੜ ਵਿਚ ਗਡਵਾ ਕੇ ਅਖੀਂ ਅੰਦਰ ਅੰਗੂਰ ਨੂੰ ਬਿਠਾਉਂਦਾ ਹੈ। (੪) ਸਿਰ ਹੇਠਾਂ ਤੇ ਪੈਰ ਉਤਾਂਹ ਕਰਕੇ ਪਿਆਰੇ ਤੋਂਪਿਆਰੇਇਕ ਤੋਂ ਬਹੁਤੇ ਬੂਟੇ ਹੁੰਦੇ ਹਨ। (੫) (ਵੇਲਨੇ ਦੀਆਂ) ਦੋਹਾਂ ਲਠਾਂ ਵਿਚ ਪੀੜੀਂਦਾ ਹੈ ਤੇ ਟੋਟੇ ਹੁੰਦਾ ਹੋਇਆ ਭੀ ਇਸ ਦਸ਼ਾ ਵਿਚ ਮਿਠਾਸ ਰੂਪ ਗੁਣ ਹੀ ਦਿੰਦਾ ਹੈ। (੬) ਸੰਸਾਰ ਤੇ ਸਤਿਸੰਗ ਤੇ ਅਵਗੁਣੀਆਰੇ ਪਾਪੀਆਂ ਦੇ ਪਾਪ ਵਿਚ ਭੀ ਵਰਤਦਾ ਹੈ। (੭) (ਜੋ ਪੁਰਸ਼ ਆਪਣੇ ਸਰੀਰ ਤੇ ਗੰਨੇ ਵਾਂਗ (ਸਾਧਨਾ ਨੂੰ) ਮੰਨੇ ਤਾਂ "ਸੁਧਿੱਠਾ" ਮੁਕਤਿ ਹੋਵੇਗਾ।। ੧੪ ॥

ਭਾਵ—ਇਸ ਪਉੜੀ ਵਿਚ ਕਮਾਦ ਦਾ ਦ੍ਰਿਸ਼ਟਾਂਤ ਦੇ ਕੇ ਮੁਕਤੀ ਦਾ ਸਾਧਨ ਦਸਿਆ ਹੈ ਕਿ ਪ੍ਰੇਮ ਦੀ ਦਸ਼ਾ ਵਿਚ ਰੰਗਿਆ ਹੋਇਆ ਬੋਲਿਆ ਤੇ ਚੁਪ ਕੀਤਿਆਂ ਪਿਆਰਾ ਹੀ ਲਗਦਾ ਹੈ। ਕਿਸੇ ਔਗਣਾਂਨੂੰ ਵੇਖਕੇ ਅਨਡਿੱਠ ਕਰੇ ਤੇਸੁਣੀ ਨੂੰ ਅਨ-ਸੁਣੀ ਕਰੇ। ਆਪਣੀਆਂ ਅਖਾਂ ਨੂੰਸੰਸਾਰ ਵਲੋਂ ਧੂੜੀ ਪਾ ਕੇ ਅਖਾਂਵਿਚਬ੍ਰਹਮਦ੍ਰਿਸ਼ਟੀ ਰੂਪ ਅੰਗੂਰ ਨੂੰ ਬਿਠਾਵੇ। ਹੰਕਾਰ ਨੂੰ ਹੇਠਾਂ ਤੇ ਗਰੀਬੀ ਨੂੰ ਧਾਰ ਕੇ ਇਕ ਤੋਂ ਇਕ ਪਿਆਰਾ ਜਾਣੇ। ਦੁਖ ਸੁਖ ਰੂਪ ਲਠਾਂ ਵਿਚ ਪੀੜੀਂਦਾ ਹੋਇਆ ਭੀ ਉਸ ਨੂੰ ਸਮ ਜਾਣ ਕੇ ਸਭਨਾਲਉਪਕਾਰ ਕਰੇ। ਸੰਸਾਰ ਵਿਚਵਰਤਦਾਹੋਇਆ ਵਾਹਿਗੁਰੂਦੇ ਨਾਮ ਜਪਨ ਦਾ ਚੜਾਉ ਕਰਕੇ ਅਵਗੁਣ ਤੇ ਪਾਪਾਂ ਨੂੰ ਭਜਾ ਦੇਵੇਤਦਮੁਕਤਿਹੋਈਦਾ ਹੈ

## ਸਫਲ ਜਨਮ ਕਿਸਦਾ ਹੈ ? (ਸਿੱਪ ਤੇ ਸ੍ਵਾਂਤ ਬੂੰਦ)

੧ ਘਣਹਰਿ ਬੂੰਦ ਸੁਹਾਵਣੀ ਨੀਵੀ ਹੋਇ ਅਗਾਸਹੁੰ ਆਵੈ।
੨ ਆਪ ਗਵਾਇ ਸਮੁੰਦ ਵੇਖ ਸਿੱਪੈ ਦੇ ਮੂੰਹ ਵਿਚ ਸਮਾਵੈ।
੩ ਲੈਂਦੋ ਹੀ ਮੁਹਿ ਬੂੰਦ ਸਿੱਪ ਚੁਭੀ ਮਾਰ ਪਤਾਲ ਲੁਕਾਵੈ।
੪ ਫੜ ਕਢੈ ਮਰਜੀਵੜਾ ਪਰ ਕਾਰਜ ਨੋ ਆਪ ਫੜਾਵੈ।
੫ ਪਰਵਸ ਪਰਉਪਕਾਰ ਨੋ ਪਰ ਹੱਥ ਪਥਰ ਦੰਦ ਭਨਾਵੈ।
੬ ਭੁੱਲ ਅਭੁੱਲ ਅਮੁਲ ਦੇ ਮੋਤੀ ਦਾਨ ਨ ਪਛੋਤਾਵੈ।

੭ ਸਫ਼ਲ ਜਨਮ ਕੋਈ ਵਰਸਾਵੈ ॥ ੧੫ ॥

ਅਰਥ (੧) ਅਕਾਸ ਦੀ ਨਿਰਮਲ ਸ੍ਵਾਂਤੀ ਬੂੰਦ ਨੀਵੀਂ ਹੋ ਕੇ ਅਕਾਸ ਤੋਂ ਆਉਂਦੀ ਹੈ। (੨) ਸਮੁੰਦਰ ਵਿਚ ਪੈ ਕੇ ਆਪਣਾ ਆਪ ਗਵਾ ਦਿੰਦੀਹੈ ਸਿਪ ਦੇ ਮੂੰਹ ਵਿਚ ਜਾ ਕੇ ਸਮ ਉਂਦੀ ਹੈ। (੩) ਬੂੰਦ ਨੂੰ ਮੂੰਹ ਵਿਚ ਲੈ ਕੇ ਸਿੱਪ ਚੁਭੀ ਮਾਰ ਕੇ ਪਤਾਲ ਵਿਚ ਲੁਕ ਜਾਂਦਾ ਹੈ। (੪) †ਮਰਜੀਵੜਾ ਫੜ ਕੇ ਕਢ ਲਿਆਉਂਦਾ ਹੈ (ਤੇ ਸਿੱਪ) ਪਰਾਏ ਕੰਮ ਵਾਸਤੇ ਆਪਨਾ ਆਪ ਫੜਾਉਂਦਾ ਹੈ। (੫) ਪਰਉਪਕਾਰ ਵਾਸਤੇ ਪਰਵਸ ਹੋ ਕੇ ਪਰਾਏ ਹੱਥਾਂ ਦੇ ਪਥਰ ਨਾਲਦੰਦ ਭੁਨਾਉਂਦਾ ਹੈ। (੬) ਜਾਨ ਕੇ ਜਾਂ ਅਜਾਨ ਪੁਨੇ ਵਿਚ (ਸਿੱਪ)ਅਮੋਲਕ ਮੋਤੀ ਦਾ ਦਾਨ ਦੇਕੇਨਹੀਂ ਪਛਤਾਉਂਦਾ। (੭) (ਜਿਥੋਂ) ਕੋਈ ਵਰਸਾਉਂਦਾ ਹੈ (ਉਸ ਦਾ) ਜਨਮ ਸਫਲਾ ਹੈ। ੧੫ ॥

ਭਾਵ—ਜਦ ਅਕਾਸ ਤੋਂ ਬੂੰਦ ਉਤਰਦੀ ਹੈ ਤਾਂ ਵਿਚਾਰਦੀ ਹੈ ਕਿ ਮੈਂ ਬਹੁਤ ਵਡੀ ਹਾਂ ਜੋ ਉਚੇ ਤੋਂ ਚਲੀ ਹਾਂ ਪਰ ਅਗੇ ਅਗਾਧ ਸਮੁੰਦਰ ਨੂੰ ਦੇਖ ਕੇ "ਨੀਵੀ ਹੋਇ" ਵਿਚਾਰਦੀ ਹੈ ਕਿ ਮੈਂ ਇਸ ਅਗੇ ਕੀ ਚੀਜ਼ ਹਾਂ ਇਸ ਦੀ ਇਸ ਦਸ਼ਾ ਦਾ ਫਲ ਇਹ ਹੁੰਦਾ ਹੈ ਕਿ ਸਿੱਪ ਦੇ ਮੂੰਹ ਵਿਚ ਜਾ ਪੈਂਦੀ ਹੈ ਤੇ ਸਿੱਪ ਵਿਚ ਮੋਤੀਪੈਦਾ ਹੁੰਦਾ ਹੈਫਿਰ ਸਿੱਪ ਨੂੰ ਮਰਜੀਵੜਾ ਕਢਣ ਲਈ ਜਾਂਦਾ ਹੈ ਤਦ ਸਿੱਪ ਵਿਚਾਰਦਾਹੈ ਕਿ ਇਹ ਭੀ ਪਰਉਪਕਾਰ ਲਈ ਆਯਾ ਹੈ ਇਹ ਵਿਚਾਰ ਕੇ ਆਪਨਾ ਆਪ ਮਰਜੀਵੜੇ ਦੇ ਹਥ ਵਿਚ ਫੜਾ ਦਿੰਦਾ ਹੈ ਫਿਰ ਮਰਜੀਵੜੇ ਦੇ ਹੱਥੀਂ ਆਪਣੇ ਮੂੰਹ ਤੇ ਪਥਰ ਖਾਕੇ ਮੋਤੀ ਦਿੰਦਾ ਹੈ। ਸਿਧਾਂਤ ਏਹ ਹੈ ਕਿ ਜਿਸ ਜਗਾ ਤੋਂ ਕੋਈ ਵਰਸਾਉਂਦਾ ਹੈ ਉਸ ਦਾ ਜਨਮ ਸਫਲਾ ਹੈ।

## ਗੁਰ ਸਿਖ ਦਾ ਮੇਲ ਤੇ ਸਾਧਨ

੧ ਹੀਰੇ ਹੀਰਾ ਬੇਧੀਐ ਬਰਮੇ ਕਨੀ ਅਣੀ ਹੁਇ ਧੀਰੈ।
੨ ਧਾਗਾ ਹੋਇ ਪਰੋਈਐ ਹੀਰੇ ਮਾਲ ਰਸਾਲ ਗਹੀਰੈ।
੩ ਸਾਧ ਸੰਗਤ ਗੁਰ ਸ਼ਬਦ ਲਿਵ ਹਉਮੈ ਮਾਰ ਮਰੈ ਮਨ ਧੀਰੈ।
੪ ਮਨ ਜਿਣ ਮਨ ਦੇ ਲਏ ਮਨ ਗੁਣ ਵਿਚ ਗੁਣ ਗੁਰਮੁਖ ਸਰੀਰੈ।
੫ ਪੈਰੀਂ ਪੈ ਪਾਖਾਕ ਹੋਇ ਕਾਮਧੇਨੁ ਸੰਤ ਰੇਣ ਨ ਨੀਰੈ।
੬ ਸਿਲਾ ਅਲੂਣੀ ਚਟਣੀ ਲਖ ਅੰਮ੍ਰਿਤ ਰਸ ਤਰਸਨ ਸੀਰੈ।

† ਸਮੁੰਦਰ ਵਿਚ ਟੁਬੀਆਂ ਮਾਰਨ ਵਾਲਿਆਂ ਨੂੰ ਮਰਜੀਵੜੇ ਕਹਿੰਦੇ ਹਨ, ਸੁਣਿਆ ਜਾਂਦਾ ਹੈ ਕਿ ਸੇਠ ਲੋਕ ਮਰਜੀਵੜਿਆਂ ਨਾਲ ਖਰਾ ਕਰਦੇ ਹਨ ਕਿ ੪ ਟੁਬੀਆਂ ਮਾਰ ਤੈਨੂੰ ਇਤਨੇ ਰੁਪਏ ਦੇਵਾਂਗੇ ਫਿਰ ਮਰਜੀਵੜੇ ਟੁਬੀਆਂ ਮਾਰਦੇ ਹਨ।

੭ ਵਿਰਲਾ ਸਿਖ ਗੁਣੈ ਗੁਰ ਪੀਰੈ ॥ ੧੬ ॥

ਬੇਧੀਏ = ਛੇਕ ਪਾਉਣਾ। ਅਣੀ – ਤਿਖੀ। ਨੀਰੇ = ਪਹੁੰਚਸਕਦੇ। ਸੀਰੇ = ਸੁਆਦ।

ਅਰਥ–(੧) (ਜਿਸ ਤਰਾਂ) ਹੀਰੇ ਦੀ ਤਿੱਖੀ ਕਣੀ ਵਰਮੇ ਅਗੇ ਲਾਕੇ ਹੀਰੇ ਨੂੰ ਧੀਰੇ ੨ ਬੇਧ ਲਈਦਾ ਹੈ (ਇਕੁਰ ਗੁਰੂ ਦੇ ਉਪਦੇਸ਼) ਰੂਪ ਹੀਰੇ ਦੀ ਹੀਰੇ ਕਣੀ ਨਾਲ ਜਗਜਾਸੂ ਦੇ ਹਿਰਦੇ ਰੂਪ ਹੀਰੇ ਨੂੰ ਵੇਧ ਕੇ)। (੨) ਪ੍ਰੇਮ ਹੇਤ ਰੂਪ ਧਾਗੇਵਿਚ ਹੀਰਿਆਂ (ਜਗਯਾਸੂਆਂ) ਦੀ ਵਡੀ ਸੁੰਦਰ ਮਾਲਾਪਰੋਈ ਜਾਂਦੀ ਹੈ। (੩)ਸਾਧਸੰਗਤ ਵਿਚ ਗੁਰਾਂ ਦੇ ਸ਼ਬਦਨਾਲ ਪ੍ਰੀਤ ਕਰਕੇਹਉਮੈ ਦੀ ਮਾਰੀਨੂੰਮਾਰ ਕੇ ਮਨਨੂੰਇਸਥਿਤ ਕਰੇ। (੪) ਮਨ ਨੂੰ ਜਿਤ ਕੇ (ਗੁਰਾਂ ਨੂੰ ਮਨ ਦੇ ਕੇ ਮੰਤਰ ਲਵੇ(ਇਹ) ਗੁਣਾਂ ਵਿਚੋਂ ਗੁਣ ਗੁਰਮੁਖ ਦੇ ਸਰੀਰ ਵਿਚ ਹਨ। (੫) ਪੈਰੀਂ ਪੈਕੇ ਪੈਰਾਂ ਦੀ ਖਾਕ ਹੋ ਜਾਵੇ, (ਕਿਉਂਕਿ) ਸੰਤਾਂ ਦੀ ਚਰਨ ਰੇਣ ਨੂੰ ਕਾਮਧੇਨ ਭੀਨਹੀਂਪਹੁੰਚ ਸਕਦੀ। (੬)(ਸੇਵਾ ਰੂਪ) ਅਸੁਣੀ ਚਟਨੀ ਦੇਭੋਜਨ ਦੇਸੁਆਦ ਨੂੰ ਲਖਾਂਅੰਮ੍ਰਿਤਾਂਦੇਰਸ ਤਰਸਦੇ ਹਨ।(੭) ਗੁਰੂਆਂ ਦੇਗੁਰੂ (ਨਾਨਕਦੇਵ ਜੀ) ਦੀਸਿਖਯਾ ਨੂੰ (ਕੋਈਵਿਰਲਾ ਹੀਸੁਣਦਾਹੈ॥੧੬॥

ਭਾਵ–"ਗੁਰ ਪੀਰਾਂ ਦੀ ਚਾਕਰੀ ਮਹਾਂ ਕਰੜੀ ਸੁਖ ਸਾਰ" ਹੋਣ ਕਰਕੇ ਪੀਰ ਮੁਰੀਦਾਂ ਗਾਖੜੀ ਕੋਈ ਵਿਰਲਾ ਜਾਣੈ" ॥

## ਜੀਵਨ ਮੁਕਤ ਦੇ ਕਰਤਬਜ

੧ ਗੁਰ ਸਿਖੀ ਗੁਰ ਸਿਖ ਸੁਣ ਅੰਦਰ ਸਿਆਣਾ ਬਾਹਰੋਂ ਭੋਲਾ।
੨ ਸ਼ਬਦ ਸੁਰਤ ਸਾਵਧਾਨ ਹੋ ਵਿਣ ਗੁਰਸ਼ਬਦ ਨ ਸੁਣਈ ਬੋਲਾ।
੩ ਸਤਿਗੁਰ ਦਰਸ਼ਨ ਦੇਖਣਾ ਸਾਧ ਸੰਗਤ ਵਿਣ ਅੰਨਾ ਖੋਲਾ।
੪ ਵਾਹਿਗੁਰੂ ਗੁਰ ਸ਼ਬਦ ਲੈ ਪਿਰਮ ਪਿਆਲਾ ਚੁਪ ਚਬੋਲਾ।
੫ ਪੈਰੀ ਪੈ ਪਾਖਾਕ ਹੋਇ ਚਰਣ ਧੋਇ ਚਰਣੋਦਕ ਝੋਲਾ।
੬ ਚਰਣ ਕਵਲ ਚਿਤ ਭਵਰ ਕਰ ਭਵਜਲ ਅੰਦਰ ਰਹੈ ਨਿਰੋਲਾ।
੭ ਜੀਵਣ ਮੁਕਤਿ ਸਚਾਵਾ ਚੋਲਾ ॥ ੧੭ ॥

ਅਰਥ–(੧) ਗੁਰਸਿਖੀ ਦੀ ਸਿਖਯਾ ਨੂੰਗੁਰੂ ਪਾਸੋਂ ਸੁਣ ਕੇਅੰਦਰੋਂਸਿਆਣਾ ਤੇ ਬਾਹਰੋਂ ਭੋਲਾ (ਸਿਧ ਪਧਰਾ) ਹੋ ਜਾਂਦਾ ਹੈ। (੨) ਸੁਰਤ (ਬੁਧੀ) ਕਰਕੇ ਸ਼ਬਦ ਸੁਣਨ ਵਿਚ ਸਾਵਧਾਨ ਹੁੰਦਾ ਤੇ ਸ਼ਬਦ ਤੋਂ ਬਿਨਾਂ ਹੋਰ ਕੁਝ ਨਹੀਂ ਸੁਣਦਾ (ਭਾਵ) ਬੋਲਾ (ਹੋ ਜਾਂਦਾ ਹੈ)। (੩) ਸਤਿਗੁਰੂਦੇ ਦਰਸ਼ਨ ਨੂੰ ਸਾਧ ਸੰਗਤ ਵਿਚ ਦੇਖਦਾ ਹੈ, (ਇਸ ਤੋਂ) ਬਿਨਾਂ (ਸੰਸਾਰ ਨੂੰ) ਖੋਲਾ ਜਾਣ ਕੇ ਅੰਨ੍ਹਾਂ ਹੋ ਰਹਿੰਦਾਹੈ। (੪) ਗੁਰਾਂ ਤੋਂ ਵਾਹਿਗੁਰੂ ਸ਼ਬਦ ਲੈ ਕੇ ਪ੍ਰੇਮ ਦਾ ਪਿਆਲਾ ਚੁਪ ਚਾਪ ਪੀਂਦਾ ਹੈ। (੫) ਪੈਰੀਂ ਪੈਕੇ ਪੈਰਾਂ ਦੀ ਖਾਕ (ਧੂੜੀ) ਵਤ ਹੋ ਕੇਚਰਨਾਂ ਨੂੰ ਧੋਕੇਚਰਨਾਂ ਦੇ ਜਲ ਨੂੰਝੱਲਦਾ(ਪੀਂਦਾ)

ਹੈ। (੬) (ਗੁਰਾਂ ਦੇ)ਚਰਨ ਕਵਲਾਂ ਦਾਚਿਤ ਨੂੰ ਭੌਰਾ ਕਰਕੇਸੰਸਾਰ ਵਿਚ 'ਨਿਰਲ' ਨਿਰਲੇਪ ਰਹਿੰਦਾ ਹੈ। (੭) (ਐਸੇ) ਜੀਵਨਮੁਕਤਿ(ਪੁਰਸ਼)ਦਾਸਰੀਰ ਸੱਚਾਹੈ॥੧੭॥

ਭਾਵ-"ਅੰਤਰ ਗੁਰੂ ਅਰਾਧਣਾ ਜੇਹਬਾ ਜਪਿ ਗੁਰ ਨਾਉ" ਆਦਿਕ ਸਾਰੇ ਸ਼ਬਦ ਦਾ ਭਾਵ ਹੀ ਖੁਲਾਸਾ ਕੀਤਾ ਹੈ। ਕਈ ਗਿਆਨੀ "ਸਚਾਵਾ ਚੋਲਾ"ਦਾ ਵੱਵਾ ਚੋਲਾ ਨਾਲ ਰਲਾ ਕੇ ਅਰਥ ਕਰਦੇ ਹਨ ਕਿ "ਉਹ ਜੀਵਨ ਮੁਕਤਿ ਦੇ ਮਿਲਾਉਣ ਵਾਲਾ ਸਚਾ ਵਕੀਲ ਜਾਂ ਵਚੋਲਾ ਹੈ।"

## ਪ੍ਰੇਮ ਦਾ ਪਿਆਲਾ

੧ ਸਿਰ ਵਿਚ ਨਿਕੇ ਵਾਲ ਹੋਇ ਸਾਧੂ ਚਰਣ ਚਵਰ ਕਰ ਢਾਲੈ।
੨ ਗੁਰ ਸਰ ਤੀਰਥ ਨਾਇਕੈ ਹੰਝੂ ਭਰ ਭਰ ਪੈਰ ਪਖਾਲੈ।
੩ ਕਾਲੀਂ ਹੂੰ ਧਉਲੇ ਕਰੇ ਚਲਣ ਜਾਣ ਨੀਸ਼ਾਨ ਸਮ੍ਹਾਲੈ।
੪ ਪੈਰੀ ਪੈ ਪਾਖਾਕ ਹੋਇ ਪੂਰਾ ਸਤਿਗੁਰ ਨਦਰਿ ਨਿਹਾਲੈ।
੫ ਕਾਗ ਕੁਮੰਤਹੁ ਪਰਮ ਹੰਸ ਉਜਲ ਮੋਤੀ ਖਾਇ ਖਵਾਲੈ।
੬ ਵਾਲਹੁ ਨਿਕੀ ਆਖੀਐ ਗੁਰ ਸਿਖੀ ਸੁਣ ਗੁਰ ਸਿਖ ਪਾਲੈ।
੭ ਗੁਰਸਿਖ ਲੰਘੇ ਪਿਰਮ ਪਿਆਲੈ ॥ ੧੮॥

ਅਰਥ-(੧) ਸਿਰ (ਦੇ) ਵਿਚ ਕੇਸ (ਇਕ) ਨਿੱਕੀ (ਵਸਤੂ) ਹੋਏ (ਹਨ ਤਿਨਾਂ ਨੂੰ)ਸੰਤਾਂ ਦੇ ਚਰਨਾਂ ਤੇ ਚਵਰ ਕਰਕੇ ਢੁਲਾਵੇ। (੨) ਗੁਰੂ ਰੂਪ ਤੀਰਥ ਵਿਚ ਇਸ਼ਨਾਨ ਕਰਕੇ (ਗੁਰਾਂ ਦੇ) ਚਰਨਾਂ ਨੂੰ ਹੰਝੂ ਭਰ ਭਰਕੇ ਧੋਵੇ। (੩) (ਜਦ ਕੁਦਰਤ ਉਹਨਾਂ ਕੇਸਾਂ ਨੂੰ) ਕਾਲਿਆਂ ਤੋਂ ਚਿਟੇ ਕਰੇ ਤਾਂ ਚਲੇ ਜਾਂਨ ਦੇ ਪਰਵਾਨੇ ਨੂੰ ਸਮਾਲੇ (ਯਾਦ ਕਰੇ)। (੪) ਪੈਰੀ ਪੈ ਕੇ ਪੈਰਾਂ ਦੀ ਖਾਕ ਹੋ ਜਾਵੇ ਤਾਂ ਪੂਰਾ ਸਤਿਗੁਰੂ ਨਦਰ ਕਰਕੇ ਨਿਹਾਲ ਕਰ ਦਿੰਦਾ ਹੈ। (੫) ਕਾਂਵਤ ਕੁਮੰਤਰੀ ਨੂੰ ਪਰਮ ਹੰਸ ਕਰਕੇ ਉਜਲ ਮੋਤੀਆਂ ਨੂੰ ਖਾਵੇ ਤੇ ਖੁਆਵੇ। (ਭਾਵ ਮਨ ਨੂੰ ਖੋਟੀਸਿਖਯਾ ਤੋਂਹਟਾ ਕੇ ਸ਼ੁਭ ਗੁਨਾਂ ਰੂਪ ਮੋਤੀ ਖਾਵਨ ਵਾਲਾ ਤੇ ਸਚ ਝੂਠ ਦੀ ਵਿਚਾਰ ਕਰਨ ਵਾਲਾ ਪਰਮ ਹੰਸ ਰੂਪ ਬਨਾਵੇ)। (੬) ਵਾਲ ਤੋਂ ਨਿਕੀ ਗੁਰ ਸਿਖੀ ਆਖੀਦੀ ਹੈ (ਇਸ ਦੀ ਪਰਾਪਤੀ ਲਈ) ਗੁਰ ਸਿਖਯਾ ਨੂੰ ਸੁਣ ਕੇ ਪਾਲੇ [ਕਮਾਵੇ]। (੭) ਪ੍ਰੇਮ ਦੇ ਪਿਆਲੇ (ਕਰਕੇ ਸੰਸਾਰ ਸਮੁੰਦਰ ਤੋ )ਗੁਰੂ ਦੇ ਸਿਖ ਲੰਘ ਗਏ ਹਨ ॥ ੧੮ ॥

ਭਾਵ-ਸਾਧ ਸੰਗਤ ਦੀ ਸੇਵਾ ਕਰਕੇ ਮਨ ਉਜਲ ਹੁੰਦਾ ਹੈ ਤੇ ਫਿਰ ਸਿਖੀ ਦਾ ਪਾਲਣ ਕਰੀਦਾ ਹੈ॥

## ਸਰੂਪ ਦੀ ਪਛਾਨ ਕਦ ਹੁੰਦੀ ਹੈ ?

੧ ਗੁਲਰ ਅੰਦਰ ਭੁਣਹਣਾ ਗੁਲਰ ਨੋ ਬ੍ਰਹਮੰਡ ਵਖਾਣੈ।

੨ ਗੁਲਰ ਲਗਨ ਲਖ ਫਲ ਇਕ ਦੂ ਲਖ ਅਲੱਖ ਨਾ ਜਾਣੈ।
੩ ਲਖ ਲਖ ਬਿਰਖ ਬਗੀਚਿਅਹੁ ਲਖ ਬਗੀਚੇ ਬਾਗ ਵਖਾਣੈ।
੪ ਲਖ ਬਾਗ ਬ੍ਰਹਮੰਡ ਵਿਚ ਲਖ ਬ੍ਰਹਮੰਡ ਲੂੰਅ ਵਿਚ ਆਣੈ।
੫ ਮਿਹਰ ਕਰੇ ਜੇ ਮਿਹਰਵਾਨ ਗੁਰਮੁਖ ਸਾਧ ਸੰਗਤ ਰੰਗ ਮਾਣੈ।
੬ ਪੈਰੀਂ ਪੈ ਪਾਖਾਕ ਹੋਇ ਸਾਹਿਬ ਦੇ ਚਲੈ ਉਹ ਭਾਣੈ।
੭ ਹਉਮੈ ਜਾਇ ਤ ਜਾਇ ਸਿਞਾਣੈ ॥ ੧੯ ।

ਗੁਲਰ = ਗੋਹਲ ਇਕ ਕਿਸਮ ਦਾ ਫਲ ਹੈ।

ਅਰਥ—(੧) ਗੁਲਰ ਅੰਦਰ ਮੱਛਰ ਗੁਲਰ ਨੂੰਹੀ ਬ੍ਰਹਮੰਡਕਹਿੰਦਾ ਹੈ। (੨) (ਪਰ) ਗੁਲਰ (ਬ੍ਰਿਛ) ਨੂੰ ਲਖਾਂ ਹੀ (ਉਸ ਤਰਾਂ) ਦੇ ਫਲ ਲਗਦੇ ਹਨ (ਫਿਰ) ਫਲ ਤੋਂ ਲਖ ਅਲੱਖ ਹੋ ਜਾਂਦੇ ਹਨ ਤੇ ਗਿਣਤੀ ਭੀ ਨਹੀਂ ਜਾਣੀਦੀ। (੩) ਇਕ ਇਕ ਬਗੀਚੇ ਵਿਚ ਲਖ ੨ (ਗੁਲਰ ਬਿਰਛ) ਹਨ ਤੇ ਲਖਾਂਹੀ ਬਾਗ ਤੇਬਗੀਚੇ ਕਹੇ ਜਾਂਦੇ ਹਨ। ਲੱਖਾਂ ਬਾਗ ਬ੍ਰਹਮੰਡ ਵਿਚ ਹਨ ਤੇ ਲਖਾਂ ਬ੍ਰਹਮੰਡ (ਵਾਹਿਗੁਰੂ ਦੇ) ਇਕ ਰੋਮ ਵਿਚ ਆਉਂਦੇ ਹਨ। (੫) ਜੇ ਕਰ ਮਿਹਰਵਾਨ ਵਾਹਿਗੁਰੂ ਮਿਹਰ ਕਰੇ ਤਾਂ ਗੁਰਮੁਖ ਸਾਧ ਸੰਗਤਕਰਕੇ ਪ੍ਰੇਮ ਨੂੰਮਾਣਦਾ ਹੈ। (੬) ਪੈਰੀਂ ਪੈਕੇ ਪੈਰਾਂ ਦੀਖਾਕ ਹੋਕੇ ਸਾਹਿਬ (ਮਾਲਕ)ਦੇਭਾਣੇਵਿਚਉਹਚਲੇ।(੭)ਤਾਂਹਉਮੈਜਾਂਵੇਗੀਅਤੇਸ੍ਵਰੂਪਨੂੰ ਪਛਾਣੇਗਾ ।੧੯॥

ਭਾਵ—ਜੀਵ ਦੇਹ ਵਿਚ ਆਪਣੇ ਆਪ ਨੂੰ ਬ੍ਰਮੰਡ ਵਿਚ ਬੈਠਾ ਜਾਣਦਾ ਹੈ ਤੇ ਇਨਾਂ ਨਹੀ ਜਾਣਦਾ ਕਿ ਇਸ ਧਰਤੀ ਰੂਪ ਬ੍ਰਿਛ ਨੂੰ ਹਜ਼ਾਰਾਂ ਹੀ ਮੇਰੇਵਰਗੇ ਫਲ ਲਗੇ ਹਨ। ਫਿਰ ਇਕ ਇਕ ਸੂਰਜ ਰੂਪ ਬਗੀਚੇ ਵਿਚ ਇਸ ਤਰਾਂ ਦੇ ਕਿਤਨੇ ਹੀ ਬ੍ਰਿਛ ਰੂਪ ਧਰਤੀਆਂ ਹਨ ਤੇ ਫਿਰ ਵਡੇਸੂਰਜ ਦੇਚਕਰ ਵਿਚਇਹੋ ਜੇਹੇਬੇਅੰਤਸੂਰਜ ਹਨ, ਗਲ ਕੀ ਇਸ ਅਥਾਹ ਕੁਦਰਤ ਦਾ ਅੰਤਨਹੀ ਆਉਂਦਾ ਇਹਸਮਝਕੇਹੰਕਾਰ ਤੋ ਰਹਿਤ ਹੋਵੇ ਤਾਂ ਸ੍ਵਰੂਪ ਦੀ ਲਖਤਾ ਹੁੰਦੀ ਹੈ।

## ਦੂਜ ਦੇ ਚੰਦ ਤੋਂ ਗਰੀਬੀ ਦਾ ਉਪਦੇਸ਼

੧ ਦੂਇ ਦਿਹੁ ਚੰਦ ਅਲੋਪ ਹੋਇ ਤੀਐ ਦਿਹ ਚੜ੍ਹਦਾ ਹੋਇ ਨਿੱਕਾ।
੨ ਉਠ ਉਠ ਜਗਤ ਜੁਹਾਰਦਾ ਗਗਨ ਮਹੇਸੁਰ ਮਸਤਕ ਟਿੱਕਾ।
੩ ਸੋਲਹ ਕਲਾ ਸੰਘਾਰੀਐ ਸਫਲ ਜਨਮ ਸੋਹੈ ਕਲ ਇੱਕਾ।
੪ ਅਮ੍ਰਿਤ ਕਿਰਣ ਸੁਹਾਵਣੀ ਨਿਝਰ ਝਰੈ ਸਿੰਜੈ ਸਹ ਸਿੱਕਾ।
੫ ਸੀਤਲ ਸਾਂਤਿ ਸੰਤੋਖ ਦੇ ਸਹਜ ਸੰਜੋਗੀ ਰਤਨ ਅਮਿੱਕਾ।
੬ ਕਰੇ ਅੰਨ੍ਹੇਰੇ ਚਾਨਣਾ ਡੋਰ ਚਕੋਰ ਧਯਾਨ ਧਰ ਛਿੱਕਾ।

੭ ਆਪਿ ਗਵਾਇ ਅਮੋਲ ਮਣਿੱਕਾ ॥ ੨੦ ॥

ਜੁਹਾਰਦਾ = ਨਮਸ਼ਕਾਰ ਕਰਦਾ ਹੈ। ਸਹ = ਸੈਂਕੜੇ। ਸਿਕਾ ਸਿੰਜਰਦਾ = ਸਿੰਜਦਾ।

ਅਰਥ—(੧) ਦੋ ਦਿਨ (ਮੱਸਿਆ ਤੇ ਏਕਮ ਨੂੰ) ਚੰਦ ਲੋਪ ਹੋ ਕੇ ਤੀਜੇ ਦਿਨ ਨਿਕਾ ਹੋ ਕੇ ਚੜ੍ਹਦਾ ਹੈ। (੨) ਉਠ ੨ ਕੇ ਜਗਤ ਨਮਸ਼ਕਾਰ ਕਰਦਾ ਹੈ(ਤੇ ਕਹਿੰਦਾ ਹੈ) ਅਕਾਸ ਰੂਪ ਸ਼ਿਵਜੀ ਦੇ ਮਸਤਕਦਾ ਤਿਲਕ ਹੈ। (੩) ਸੋਲਾਂ ਕਲਾਂਪੂਰਨ ਹੋਣ ਤੇ (ਪੂਰਨਮਾਸ਼ੀ ਤੋਂ) ਸੰਘਾਰਿਆ ਜਾਂਦਾਹੈ। (ਭਾਵ ਘਟਨਲਗਦਾ ਹੈ, ਤੇ ਜਦਏਕਮ ਨੂੰ) ਇਕ ਕਲ ਹੋ ਕੇ ਜਨਮਦਾ ਹੈ ਤਾਂ ਸੋਭਾ ਤੇ ਫਲ ਵਾਲਾ ਹੁੰਦਾਹੈ (ਭਾਵ ਜਗਤਤੋਂ ਮਥੇ ਟਿਕਾਉਂਦਾ ਤੇ ਵਾਧੇ ਵਿਚ ਹੁੰਦਾ ਹੈ)। (੪) ਕਿਰਣਾਂ ਤੋਂ ਸੋਭਨੀਕਅੰਮ੍ਰਿਤਇਕ ਰਸ ਝਰਦਾ ਹੈ ਤੇ ਸੈਂਕੜੇ ਬਿਛ ਵਾ ਖੇਤੀਆਂ ਨੂੰ ਸਿੰਜਰਦਾ ਹੈ। (੫) ਠੰਡੀ ਸ਼ਾਂਤੀ ਤੇ ਸੰਤੋਖ ਨੂੰ ਦਿੰਦਾ ਹੈ ਤੇ ਸ਼ਾਤੀ ਦਾ ਸੰਜੋਗੀ ਅਮੋਲਕ ਰਤਨ ਹੈ। (੬) ਅਨ੍ਹੇਰੇ ਵਿਚ ਚਾਨਣਾ ਕਰਦਾ ਹੈ ਤੇ ਚਕੋਰ ਨੂੰ ਧਜਾਨ ਧਰਨ ਰੂਪ ਡੋਰੀ ਨਾਲ ਖਿਚਦਾ ਹੈ ਅਥਵਾ ਚਕੋਰ ਧਿਆਨ ਧਰਨ ਰੂਪਡੋਰੀ ਨਾਲ ਖਿਚਿਆ ਹੋਇਆ(ਅਗਨੀਭੱਖਦਾ ਹੈ।(੭) ਆਪਾ ਗਵਾਉਣ ਕਰਕੇ ਹੀ ਅਮੋਲਕ ਮਾਣਕ ਹੋਈਦਾ ਹੈ ॥੨੦॥

ਭਾਵ—ਸਪਸ਼ਟ ਹੈ ਕਿ ਏਕਮ ਦਾ ਚੰਦ ਸਫਲ ਤੇ ਸੋਭਾ ਵਾਲਾ ਹੁੰਦਾ ਹੈਅਤੇ ਪੁੰਨਿਆਂ ਦਾ ਚੰਦ ਮਾਰਿਆ ਜਾਂਦਾ ਹੈ ਧੁਨੀ ਵਿਚ ਉਪਦੇਸ਼ ਹੈ ਕਿ ਗਰੀਬ ਮਾਣ ਪਾਉਂਦਾ ਹੈ ਤੇ ਹੰਕਾਰੀ ਮਾਰ ਖਾਂਦਾ ਹੈ।

## ਧ੍ਰੂਹ ਨਿਮਾਣੇ ਨੂੰ ਮਾਣ

੧ ਹੋਇ ਨਿਮਾਣਾ ਭਗਤਿ ਕਰ ਗੁਰਮੁਖ ਧ੍ਰੂ ਹਰਿ ਦਰਸ਼ਨ ਪਾਯਾ।
੨ ਭਗਤ ਵਛਲ ਹੋਇ ਭੇਟਿਆ ਮਾਣ ਨਿਮਾਣਾ ਆਪ ਦਿਵਾਯਾ।
੩ ਮਾਤ ਲੋਕ ਵਿਚ ਮੁਕਤਿ ਕਰ ਨਿਹਚਲਵਾਸ ਅਗਾਸ ਚੜ੍ਹਾਯਾ।
੪ ਚੰਦ ਸੂਰ ਤੇਤੀ ਕਰੋੜ ਪਰਦਖਣਾ ਚਉਫੇਰ ਫਿਰਾਯਾ।
੫ ਵੇਦ ਪੁਰਾਣ ਵਖਾਣਦੇ ਪਰਗਟ ਕਰ ਪਰਤਾਪ ਜਣਾਯਾ।
੬ ਅਵਗਤ ਗਤ ਅਤਿ ਅਗਮ ਹੈ ਅਕਥ ਕਥਾ ਵੀਚਾਰ ਨ ਆਯਾ।
੭ ਗੁਰਮੁਖ ਸੁਖ ਫਲ ਅਲਖ ਲਖਾਯਾ ॥ ੨੧ । ੪ ॥

ਸੁਖ ਫਲ = ਭਗਤੀ। ਭੇਟਿਆ = ਮਿਲਿਆ।

ਅਰਥ—(੧) ਧ੍ਰੂਹ ਭਗਤੀ ਕਰਕੇ ਨਿਰਮਾਣ ਹੋਇਆ ਤਾਂ ਗੁਰਮੁਖ (ਧ੍ਰੂਹ) ਨੇ ਹਰੀ ਦਾ ਦਰਸ਼ਨ ਕੀਤਾ। (੨) ਭਗਤਾਂ ਦੇ ਪਿਆਰੇ ਨਾਲ ਮੇਲ ਹੋਇਆ (ਤੇ ਹਰੀ ਨੇ) ਨਿਮਾਣੇ ਧ੍ਰੂਹ ਨੂੰ ਆਪ ਮਾਣ ਦਿਵਾਯਾ। (੩) ਸੰਸਾਰਵਿਚ ਮੁਕਤਿਕਰਕੇਅਕਾਸ ਚਾੜ੍ਹਕੇ ਨਿਹਚਲ ਵਾਸ ਦਿਤਾ। (੪)ਚੰਦਸੂਰਜਆਦਿਕ ਤੇਤੀ

ਛੋੜ ਦੇਵਤੇ ਨੂੰ ਪਰਦਖਨਾ ਕਰਨ ਲਈ ਚੁਫੇਰੇ ਫਿਰਾਯਾ ਹੈ। (੫) (ਇਸ ਗਲ ਨੂੰ) ਵੇਦ ਤੇ ਪੁਰਾਨ ਆਖਦੇ ਹਨ (ਕਿ ਤਿਸ ਦਾ) ਪ੍ਰਤਾਪ ਪਰਗਟ ਕਰਕੇ ਜਤਾ ਦਿਤਾਹੈ। (੬)ਅਵਗਤਵਾਹਿਗੁਰੂਦੀਗਤੀਅਤਿਸੈਕਰਕੇਅਗਮਹੈ,(ਤਿਸ)ਅਕਥਦਾਕਥਾ ਦਵਾਰੇ ਭੀ ਵਿਚਾਰਨਹੀਆਯਾ॥(੭)ਗੁਰਮੁਖਨੇਭਗਤੀ ਕਰਕੇਅਲਖਨੂੰਜਾਣਿਆਹੈ੨੧॥੪।

ਭਾਵ–ਇਸ ਪਉੜੀ ਵਿਚ ਧ੍ਰੂਹ ਦੀ ਗਰੀਬੀ ਦੀ ਟੂਕ ਹੀਚੜ੍ਹਾਈ ਹੈ ਤੇ ਉਸ ਗਰੀਬੀ ਦਾ ਫਲਜੋ ਉਸ ਨੂੰ ਅਟਲ ਪਦਵੀ ਮਿਲੀਹੈਕੇਵਲ ਉਸੇਦਾਨਿਰਣਾ ਕੀਤਾ ਹੈ ਤੇ ਇਸ ਦਾ ਪ੍ਰਸੰਗ ਅਗੇ ਦਸਵੀਂ ਵਾਰ ਵਿਚ ਲਿਖਣਗੇ।

ਦੂਜਾ–ਇਸ ਪ੍ਰਸੰਗ ਨੂੰ ਗੁਰਮਤਿ ਵਿਧਾਨ ਨਹੀਂ ਕਰਦੀ, ਇਸ ਗਲ ਦਾ ਪੱਕਾ ਖਿਆਲ ਹੋਣਾ ਚਾਹੀਦਾ ਹੈ ਤੇ ਇਸੇ ਲਈ ਭਾਈ ਜੀ ਨੇ ਸਾਫ ਲਿਖ ਦਿਤਾ ਹੈ ਕਿ "ਵੇਦ ਪੁਰਾਨ ਵਖਾਣਦੇ" ਭਾਵ ਇਹ ਹੈ ਕਿਇਹ ਪ੍ਰਸੰਗਵੇਦਾਂ ਪੁਰਾਨਾਂਦੇ ਪੜ੍ਹਨ ਵਾਲੇ ਸਨਾਤਨੀ ਵਖਾਨਦੇ ਹਨ। ਗੁਰਮਤ ਨਾਲ ਮਿਲਦੀ ਤਾਂ ਇਤਨੀ ਟੂਕ ਹੈ ਕਿ ਗੁਰਮੁਖ ਸੁਖ ਫਲ ਭਗਤੀ ਦ੍ਵਾਰਾ ਹੀ ਵਾਹਿਗੁਰੂ ਜਾਣੀਦਾ ਹੈ।

ੴ ਸਤਿਗੁਰਪ੍ਰਸਾਦਿ ॥

# ਗਿਆਨ ਰਤਨਾਵਲੀ ਪੰਜਵੀਂ ਵਾਰ

## ਗੁਰਮੁਖਾਂ ਦੇ ਕੰਮ

੧ ਗੁਰਮੁਖ ਹੋਵੈ ਸਾਧ ਸੰਗ ਹੋਰਤ ਸੰਗ ਕੁਸੰਗ ਨਾ ਰੱਚੈ।
੨ ਗੁਰਮੁਖ ਪੰਥ ਸਹੇਲੜਾ ਬਾਰਹ ਪੰਥ ਨਾ ਖੇਚਲ ਖੱਚੈ।
੩ ਗੁਰਮੁਖ ਵਰਨ ਅਵਰਨ ਹੋਇ ਰੰਗ ਸੁਰੰਗ ਤੰਬੋਲ ਪਰੱਚੈ।
੪ ਗੁਰਮੁਖ ਦਰਸ਼ਨ ਦੇਖਣਾ ਛਿਅ ਦਰਸ਼ਨ ਪਰਸਣ ਨ ਸਰੱਚੈ।
੫ ਗੁਰਮੁਖ ਨਿਹਚਲ ਮਤਿ ਹੈ ਦੂਜੇ ਭਾਇ ਲੁਭਾਇ ਨ ਪੱਚੈ।
੬ ਗੁਰਮੁਖ ਸ਼ਬਦ ਕਮਾਵਣਾ ਪੈਰੀ ਪੈ ਰਹਿਰਾਸ ਨ ਹੱਚੈ।
੭ ਗੁਰਮੁਖ ਭਾਇ ਭਗਤਿ ਚਹ ਮੱਚੈ ॥ ੧ ॥

ਸਹੇਲੜਾ = ਸੌਖਾ। ਸੁਰੰਗ = ਉਸੇਤਰਾਂ। ਸਰੱਚੇ = ਚਾਹ, ਇਛਾ।

ਅਰਥ–(੧) (ਜੋ) ਸਾਧ ਸੰਗਤਿ ਕਰਕੇ ਗੁਰਮੁਖ ਹੋਇਆ ਹੈ (ਸੋ) ਹੋਰਨਾਂ ਕੁਸੰਗੀਆਂ ਦੀ ਸੰਗਤ ਵਿਚ ਨਹੀਂ ਲਗਦਾ। (੨) ਗੁਰਮੁਖਾਂ ਦਾ ਪੰਥ ਸੌਖਾ ਹੈ (ਤੇ ਗੁਰਮੁਖ ਜੋਗੀਆਂ ਦੇ) ਬਾਰਾਂਭੇਖਾਂ ਦੀ ਖੇਚਲ ਵਿਚਖਚਤ ਨਹੀਂ ਹੁੰਦਾ। (੩)(ਭਾਵੇਂ) ਵਰਣ ਹੋਵੇ (ਤੇ ਭਾਵੇਂ) ਅਵਰਣ ਹੋਵੇ ਗੁਰਮੁਖਾਂ ਦੇ ਪ੍ਰੇਮ ਵਿਚ ਤੰਬੋਲ ਤਰਾਂ ਉਸੇ

ਤਰਾਂ ਦੇ ਪ੍ਰੇਮ ਵਿਚ ਪਰਚਦਾ ਹੈ। (੪) ਗੁਰਮੁਖਾਂ ਦੇ ਦਰਸ਼ਨ ਦੇਖਣੇ ਕਰਕੇ ਹੀ ਛੇ ਦਰਸ਼ਨਾਂ ਦੇ ਪਰਸਨ ਦੀ ਪ੍ਰੀਤ ਨਹੀਂ ਹੁੰਦੀ। (੫) ਗੁਰਮੁਖਾਂ ਦੀ ਮੱਤ ਇਸ ਥਿਤ ਹੈ (ਤੇ) ਦ੍ਵੈਤ ਭਾਵ ਵਿਚ ਲੋਭੀ ਹੋਕੇ ਨਹੀ ਫਸਦੇ। (੬) ਗੁਰਮੁਖ ਸਬਦ ਕਮਾਉਂਦੇ ਹਨ ਤੇ ਪੈਰੀ ਪੈਣ ਦੀ ਮਰਯਾਦਾ ਤੋਂ ਨਹੀ ਹਟਦੇ। (੭) ਗੁਰਮੁਖਾਂ ਦੀ ਪ੍ਰੇਮਾਭਗਤੀ ਵਿਚ (ਖੁਸ਼ੀ ਹੁੰਦੀ ਹੈ) ॥ ੧ ॥

ਭਾਵ–ਗੁਰਮੁਖਾਂ ਵਿਚ ਅਨਿੰਨਤਾ, ਸੁਸ਼ੀਲਤਾ, ਭੇਦਵਾਨ ਨਹੀ ਅਭੇਦਤਾ ਅਰਥਾਤ ਅਭੇਦ ਕਰਨਾ, ਦਰਸ਼ਨਾਂ ਦੇ ਮਤ ਤੋਂ ਉਚੀ ਦ੍ਰਿਸ਼ਟੀ, ਸ਼ਬਦ ਦੀ ਕਾਰ, ਨਿਮ੍ਰਤਾ, ਪ੍ਰੇਮ ਇਤਆਦਿਕ ਸੁਭਾਵਕ ਗੁਨ ਹਨ।

## ਉਪ੍ਰੋਕਤ ਪ੍ਰਸੰਗਾਨੁਸਾਰ

੧ ਗੁਰਮੁਖ ਇਕ ਅਰਾਧਣਾ ਇਕ ਮਨ ਹੋਇ ਨ ਹੋਇ ਦੁਚਿੱਤਾ।
੨ ਗੁਰਮੁਖ ਆਪ ਗਵਾਇਆ ਜੀਵਨ ਮੁਕਤਿ ਨ ਤਾਮਸ ਪਿੱਤਾ।
੩ ਗੁਰ ਉਪਦੇਸ਼ ਅਵੇਸ਼ ਕਰ ਸਣ ਦੂਤਾਂ ਵਿਖੜਾ ਗੜ੍ਹ ਜਿੱਤਾ।
੪ ਪੈਰੀ ਪੈ ਪਾਖਾਕ ਹੋਇ ਪਾਹੁਨੜਾ ਜਗ ਹੋਇ ਅਥਿੱਤਾ।
੫ ਗੁਰਮੁਖ ਸੇਵਾ ਗੁਰ ਸਿਖਾ ਗੁਰ ਸਿਖ ਮਾਂ ਪਿਓ ਭਾਈ ਮਿੱਤਾ।
੬ ਦੁਰਮਤ ਦੁਬਿਧਾ ਦੂਰ ਕਰ ਗੁਰਮਤ ਸ਼ਬਦ ਸੁਰਤ ਮਨ ਸਿੱਤਾ।
੭ ਛੱਡ ਕੁਫਕੜ ਕੂੜਿ ਕੁਧਿੱਤਾ ॥ ੨ ॥

ਤਾਮਸ = ਕ੍ਰੋਧੀ। ਅਵੇਸ = ਧਾਰਨ। ਵਿਖੜਾ = ਔਖਾ। ਪਾਹੁਨੜਾ = ਪ੍ਰਾਹੁਨਾ

ਅਰਥ–(੧) ਗੁਰਮੁਖ ਇਕ ਮਨ ਹੋਕੇ ਇਕ ਨੂੰ ਅਰਾਧਦੇ ਹਨ ਤੇ ਦੁਚਿੱਤੇ ਨਹੀ ਹੁੰਦੇ। (੨) ਗੁਰਮੁਖ ਆਪਾ ਭਾਵ ਗਵਾਕੇ ਜੀਵਨ ਮੁਕਤਿ ਹੋਏ ਹਨ (ਉਨਾਂ ਵਿਚ) ਤਮੋ ਗੁਣੀ ਪਿੱਤਾ ਭੀ ਨਹੀ ਰਿਹਾ। (੩) ਗੁਰਾਂ ਦੇ ਉਪਦੇਸ਼ ਵਿਚ ਪ੍ਰਵੇਸ਼ ਕਰਕੇ ਸਮੇਤ ਕਾਮਾਦਿਕਾਂ ਦੂਤਾਂ ਦੇ ਵਿਖਮ ਗੜ੍ਹ ਸਰੀਰ ਦੇ ਅਭਿਮਾਨ ਨੂੰ ਜਿੱਤ ਲਿਆ ਹੈ। (੪) ਪੈਰੀਂ ਪੈਕੇ ਪੈਰਾਂ ਦੀ ਧੂੜੀ ਹੋਕੇ ਮੁਸਾਫਰਖਾਨੇ ਰੂਪ ਜਗਤ ਵਿਚ ਪ੍ਰਾਹੁਣੇ ਹੋਏ ਹਨ। (੫) ਗੁਰਮੁਖ ਗੁਰਸਿਖਾਂ ਦੀ ਸੇਵਾ ਕਰਤੇ (ਤੇ) ਗੁਰਸਿਖਾਂ ਨੂੰ ਮਾਤਾ ਪਿਤਾ, ਭਰਾ ਤੇ ਮਿਤ੍ਰ ਜਾਨਦੇ ਹਨ। (੬) ਦੁਬਿਧਾ ਵਾਲੀ ਖੋਟੀ ਮਤ ਨੂੰ ਦੂਰ ਕਰਕੇ ਗੁਰ ਸਿਖਯਾ ਨੂੰ ਸ਼ਬਦ ਦੀ ਸੁਰਤ ਵਿਚ ਮਨ ਨੂੰ ਸਿਉਂਦੇ ਹਨ। (੭) ਖੋਟੇ ਕੰਮ ਤੇ ਝੂਠੀਆਂ ਹੁਜਤਾਂ ਗੁਰਮੁਖਾਂ ਨੇ ਛਡ ਦਿਤੀਆਂ ਹਨ ॥ ੨ ॥

ਭਾਵ–"ਦੂਜੀ ਛਡ ਕੁਵਾਟੜੀ ਇਕਸ ਸਿਉ ਚਿਤ ਲਾਇ" ਦੇ ਵਾਕਾਨੁਸਾਰ ਗੁਰਮੁਖ ਕੰਮ ਕਰਦੇ ਤੇ ਦ੍ਵੈਤ ਭਾਵ ਨੂੰ ਛਡ ਬੈਠੇ ਹਨ ਕਿਉ ਕਿ 'ਦੂਜੇ ਭਾਵਿ ਨਾਨਕ ਵਹਨ ਲੜੰਦੜੀ ਜਾਇ' ਹੁੰਦਾ ਹੈ।

## ਸਹਕਾਰੀਆਂ ਦਾ ਮੇਲ

੧ ਅਪਨੇ ਅਪਨੇ ਵਰਨ ਵਿਚ ਚਾਰ ਵਰਨ ਕੁਲ ਧਰਮ ਕਰੰਦੇ।
੨ ਛਿਅ ਦਰਸ਼ਨ ਛਿਅ ਸ਼ਾਸਤ੍ਰਾ ਗੁਰ ਗੁਰਮਤ ਖਟ ਕਰਮ ਕਰੰਦੇ।
੩ ਅਪਨੇ ਅਪਨੇ ਸਾਹਿਬੈ ਚਾਕਰ ਜਾਇ ਜੁਹਾਰ ਜੁੜੰਦੇ।
੪ ਅਪਨੇ ਅਪਨੇ ਵਣਜ ਵਿਚ ਵਾਪਾਰੀ ਵਾਪਾਰ ਮਚੰਦੇ।
੫ ਅਪਨੇ ਅਪਨੇ ਖੇਤ ਵਿਚ ਬੀਉ ਸਭੇ ਕਿਰਸਾਣ ਬੀਜੰਦੇ।
੬ ਕਾਰੀਗਰ ਕਾਰੀਗਰਾਂ ਕਾਰਖਾਨੇ ਵਿਚ ਜਾਇ ਮਿਲੰਦੇ।
੭ ਸਾਧ ਸੰਗਤ ਗੁਰ ਸਿਖ ਪੁਜੰਦੇ ॥ ੩ ॥

ਅਰਥ (੧) ਚਾਰੇ ਵਰਨ ਆਪਣੇ ਆਪਣੇ ਵਰਨ ਵਿਚ ਕੁਲਾ ਧਰਮ ਨੂੰ ਧਾਰਦੇ ਹਨ। (੨) ਛੇ ਦਰਸ਼ਨ [ਭੇਖ] ਛੇ ਸ਼ਾਸਤ੍ਰਾਂ ਦੇ ਗੁਰੂਆਂ ਦੀ ਗੁਰ ਸਿਖਯਾ ਲੈਕੇ ਛੇ †ਕਰਮ ਕਰਦੇ ਹਨ। (੩) ਨੌਕਰ ਆਪਣੇ ਆਪਣੇ ਮਾਲਕ ਨੂੰ ਜਾਕੇ ਹਥ ਜੋੜਕੇ ਨਮਸ਼ਕਾਰ ਕਰਦੇ ਹਨ। (੪) ਵਪਾਰੀ ਆਪਣੇ ੨ ਵਣਜ ਵਿਹਾਰ ਵਿਚ ਲਗਦੇ ਹਨ। (੫) ਸਾਰੇ ਕਿਰਸਾਣ ਆਪਣੇ ੨ ਖੇਤ ਵਿਚ ਜਾਕੇ ਬੀਜ ਬੀਜਦੇਹਨ। (੬) ਕਾਰੀਗਰਾਂ ਨੂੰ ਕਾਰਖਾਨਿਆਂ ਵਿਚ ਜਾਕੇ ਮਿਲਦੇ ਹਨ। (੭) (ਇਸੇ ਤਰਾਂ) ਗੁਰੂ ਸਿਖ ਸਾਧ ਸੰਗਤਿ ਵਿਚ ਪੁਜਦੇ ਹਨ ॥ ੩ ॥

## ਪੂਰਬੋਕਤ ਸਿਧਾਂਤਾਨੁਸਾਰੀ

੧ ਅਮਲੀ ਰਚਨ ਅਮਲੀਆ ਸੋਫੀ ਸੋਫੀ ਮੇਲ ਕਰੰਦੇ।
੨ ਜੂਆਰੀ ਜੂਆਰੀਆ ਵੇਕਰਮੀ ਵੇਕਰਮ ਰਚੰਦੇ।
੩ ਚੋਰਾਂ ਚੋਰਾਂ ਪਿਰਹੜੀ ਠਗ ਠਗਾਂ ਮਿਲ ਦੇਸ ਠਗੰਦੇ।
੪ ਮਸਕਰਿਆਂ ਮਿਲ ਮਸਕਰੇ ਚੁਗਲਾਂ ਚੁਗਲ ਉਮਾਇ ਮਿਲਦੇ
੫ ਮਨਤਾਰੂ ਮਨਤਾਰੂਆਂ ਤਾਰੂ ਤਾਰੂ ਤਾਰ ਤਰੰਦੇ।
੬ ਦੁਖਿਆਰੇ ਦੁਖਿਆਰਿਆਂ ਮਿਲ ਮਿਲ ਅਪਨੇ ਦੁਖ ਰੁਵਦੇ।
੭ ਸਾਧ ਸੰਗਤ ਗੁਰ ਸਿਖ ਵਸੰਦੇ ॥ ੪ ॥

ਅਰਥ—(੧) ਅਮਲੀ ਅਮਲੀਆਂ ਨਾਲ ਰਚਦੇ ਤੇ ਸੋਫੀ ਸੋਫੀਆਂ ਨਾਲਮੇਲ ਕਰਦੇ ਹਨ। (੨) ਜੁਆਰੀਆਂ ਨਾਲ ਜੁਆਰੀਏ (ਤੇ) ਬੁਰੇ ਕਰਮਾਂ ਵਾਲਿਆਂ ਨਾਲ ਬੁਰੇ ਕਰਮਾਂ ਵਾਲੇ ਮਿਲਦੇ ਹਨ। (੩) ਚੋਰਾਂ ਦੀ ਚੋਰਾਂ ਨਾਲ ਪ੍ਰੀਤ ( ਹੈ ਤੇ) ਠਗ

†ਜਪ, ਹੋਮ ਸੰਧਯਾ, ਸਨਾਨ, ਅਤਿਥਿ ਸੇਵਾ, ਦੇਵ ਅਰਚਾ (ਪੂਜਾ)।

ਠੱਗਾਂ ਨਾਲ ਮਿਲਕੇ ਦੇਸ ਠੱਗਦੇ ਹਨ। (੪) ਮਸ਼ਖਰਿਆਂ ਨਾਲ ਮਸ਼ਕਰੇ ਤੇ ਚੁਗਲਾਂਨੂੰ ਚੁਗਲ ਖੁਸ਼ੀਨਾਲ ਮਿਲਦੇ ਹਨ।(੫)ਅਨਤਾਰੂਆਂਨਾਲ ਅਨਤਾਰੂਤੇਤਾਰੂ ਆਨਾਲਤਾਰੂ (ਮਿਲਕੇ)ਤਰਦੇ ਤੇ ਤਾਰਦੇ ਹਨ। (੬)ਦੁਖੀਆਂਨਾਲਦੁਖੀ ਮਿਲਕੇਆਪੋ ਆਪਣੇਦੁਖ ਰੋਂਦੇਹਨ। (੭)(ਇਸੇਤਰਾਂ)ਸਾਧਸੰਗਤਿ ਵਿਚਗੁਰੂਕੇਸਿਖ ਵਸਦੇਹਨ।੪।

ਭਾਵ-ਇਨਾਂ ਦ੍ਰਿਸ਼ਟਾਂਤਾਂ ਵਾਂਗੂੰ ਗੁਰਸਿਖਾਂ ਦੀ ਸਾਧ ਸੰਗਤ ਨਾਲ ਸਹਿਜ ਪ੍ਰੀਤ 'ਜੋੜੀ ਜੁੜੈ ਨਾ ਤੋੜੀ ਤੂਟੈ ਐਸੀ ਮਾਧਉ ਖਿੰਚ ਤਨੀ'।

## "ਭਗਤਾ ਤੇ ਸੰਸਾਰੀਆਂ ਜੋੜ ਕਦੇ ਨ ਆਇਆ"

**੧ ਕੋਈ ਪੰਡਿਤ ਜੋਤਸ਼ੀ ਕੋ ਪਾਂਧਾ ਕੋ ਵੈਦ ਸਦਾਏ।**
**੨ ਕੋਈ ਰਾਜਾ ਰਾਉ ਕੋ ਕੋ ਮਹਿਤਾ ਚਉਧਰੀ ਅਖਾਏ।**
**੩ ਕੋਈ ਬਜਾਜ਼ ਸਰਾਫ ਕੋ ਕੋ ਜਹੁਰੀ ਜੜਾਉ ਜੜਾਏ।**
**੪ ਪਸਾਰੀ ਪਰਚੂਨੀਆ ਕੋਈ ਦਲਾਲੀ ਕਿਰਸ ਕਮਾਏ।**
**੫ ਜਾਤਿ ਸਨਾਤਿ ਸਹੰਸ ਲਖ ਕਿਰਤ ਵਿਰਤ ਕਰ ਨਾਉਗਿਣਾਏ।**
**੬ ਸਾਧ ਸੰਗਤਿ ਗੁਰ ਸਿਖ ਮਿਲ ਆਸਾ ਵਿਚ ਨਿਰਾਸ ਜਮਾਏ।**
**੭ ਸ਼ਬਦ ਸੁਰਤਿ ਲਿਵ ਅਲਖ ਲਿਖਾਏ॥ ੫॥**

ਮਹਿਤਾ = ਪਟਵਾਰੀ। ਕਿਰਸ = ਕੰਮ। ਜਮਾਉਂਦੇ = ਪੈਦਾ ਕਰਦੇ।

ਅਰਥ-(੧) ਕੋਈ ਪੰਡਤ ਕੋਈਜੋਤਸ਼ੀ ਕੋਈ ਪਾਂਧਾਤੇ ਕੋਈ ਵੈਦ ਸਦਾਉਂਦਾ ਹੈ। (੨) ਕੋਈ ਰਾਜਾ ਕੋਈ ਰਾਉ ਕੋਈ ਪਟਵਾਰੀ ਚੌਧਰੀ (ਆਦਿਕ) ਅਖਾਉਂਦਾ ਹੈ। (੩) ਕੋਈ ਬਜਾਜ ਕੋਈ ਸਰਾਫ ਕੋਈ ਜੌਹਰੀ (ਤੇ ਕੋਈ ਜੜੀਆ) ਜੜਤ ਜੜਦਾ ਹੈ। (੪) (ਕੋਈ) ਪ੍ਰਚੂਨੀਆਂ (ਤੇ) ਕੋਈ ਦਲਾਲੀਦਾ ਕੰਮ ਕਰਦਾ ਹੈ। (੫) ਹਜ਼ਾਰਾਂ ਹੀ ਨੀਚ ਜਾਤਾਂ ਦੇ ਉਪਜੀਵਕਾਂ ਦੀ ਕਮਾਈ ਕਰਕੇ ਲੱਖਾਂ ਹੀ (ਵਖੋ ਵਖ) ਨਾਮ ਗਿਨਾਉਂਦੇ ਹਨ। (੬) (ਪਰ) ਗੁਰੂ ਦੇ ਸਿਖ ਸਾਧ ਸੰਗਤ ਵਿਚ ਮਿਲ ਕੇ ਆਸ਼ਾ ਰੂਪ ਸੰਸਾਰਵਿਚ ਮਿਲਕੇ ਨਿਰਾਸਤਾਨੂੰ ਪੈਦਾਕਰਦੇ ਹਨ। (੭) ਕਿਉਂਕਿ ਸ਼ਬਦ ਦੀ ਸੁਰਤਿਵਿਖੇਪ੍ਰੀਤ ਲਾਕੇ ਅਲਖ(ਵਾਹਿਗੁਰੂ) ਨੂੰ ਲਖ (ਜਾਣ) ਲਿਆ ਹੈ।

ਭਾਵ-ਸਾਰੇ ਸੰਸਾਰੀ ਉਪਜੀਵਕਾਂ ਦੀ ਕਿਰਤ ਦੇਸਹਕਾਰੀ ਹੋਣਕਰਕੇਸਾਂਝੀ ਹਨ ਤਦ ਵੀ ਗੁਰਮੁਖ ਨਿਰਾਸਤਾ ਦੇ ਭਾਈਵਾਲ ਹਨ।

## ਪੂਰਬਲਾ ਪ੍ਰਸੰਗ

**੧ ਜਤੀ ਸਤੀ ਚਿਰ ਜੀਵਨੇ ਸਾਧਿਕ ਸਿਧ ਨਾਥ ਗੁਰ ਚੇਲੇ।**
**੨ ਦੇਵੀ ਦੇਵ ਰਿਖੀਸ਼ਰਾਂ ਭੈਰਉ ਖੇਤ੍ਰਪਾਲ ਬਹੁ ਮੇਲੇ।**

੩ ਗਣ ਗਧਰਬ ਅਪੱਛਰਾਂ ਕਿੰਨਰ ਜੱਛ ਚਲਿਤ ਬਹੁ ਖੇਲੇ।
੪ ਰਾਕਸ਼ ਦਾਨੋ ਦੈਤ ਲਖ ਅੰਦਰ ਦੂਜਾ ਭਾਉ ਦੁਹੇਲੇ।
੫ ਹਉਮੈ ਅੰਦਰ ਸਭ ਕੋ ਗੁਰਮੁਖ ਸਾਧ ਸੰਗਤ ਰਸ ਕੇਲੇ।
੬ ਇਕ ਮਨ ਇਕ ਅਰਾਧਣਾ ਗੁਰਮਤਿ ਆਪ ਗਵਾਇ ਸੁਹੇਲੇ।
੭ ਚਲਣ ਜਾਣ ਪਏ ਸਿਰ ਤੇਲੇ॥ ੬॥

ਅਰਥ—(੧) ਜਤੀ, ਸਤੀ, ਚਿਰਜੀਵੀ, ਸਾਧਨਾ ਕਰਨ ਵਾਲੇ, ਸਿਧੀਆਂ ਸਪੰਨ ਸਾਥ,ਨਾਥ ਗੁਰੂਤੇ ਚੇਲੇ। (੨)ਦੇਵੀਆਂਦੇਵਤੇ, ਰਿਖੀਸੁਰ ਭੈਰੋ(ਤੇ) ਖੇਤ੍ਰਪਾਲ (ਆਦਿਕਾਂ ਦੇ)ਬਹੁਤੇਮੇਲੇ। (੩) ਗਣ,ਗੰਧਰਬ, ਅਪੱਛਰਾਂ,ਕਿੰਨਰ,ਜੱਛ,(ਆਦਿਕਾਂ ਦੇ) ਬਹੁਤੇ ਖੇਲ ਤੇ ਚਲਿਤ। (੪) ਰਾਕਸ਼ ਦਾਨਵ (ਤੇ) ਲਖਾਂਹੀ ਦੈਤ (ਸਾਰਿਆਂ ਦੇ ਹਿਰਦੇ) ਅੰਦਰ ਦੂਜਾ ਭਾਵ (ਹੋਣ ਕਰਕੇ ਸਾਰੇ ਹੀ) ਦੁਖੀ ਹਨ। (੫) ਸਭ ਕੋਈ(ਜੋ ਉਪਰ ਗਿਣੇ ਹਨ) ਹਉਮੈਂ ਅੰਦਰ ਹਨ ਤੇ ਗੁਰਮੁਖ ਸਾਧ ਸੰਗਤ ਦੇ ਰਸ ਨੂੰਮਾਣਦੇ ਹਨ। (੬) ਇਕ ਮਨ ਹੋ ਕੇ ਇਕ ਵਾਹਿਗੁਰੂ ਨੂੰ ਅਰਾਧਦੇ (ਤੇ) ਗੁਰ ਸਿਖ੍ਯਾ ਧਾਰ ਕੇ ਹੰਕਾਰ ਨੂੰ ਗਵਾ ਕੇ ਸੁਖੀਹਨ। (੭)(ਗੁਰਮੁਖਾਂ ਦੇ) ਸਿਰਤੇ "ਚਲੇ ਜਾਣ" ਰੂਪ ਤੇਲ ਪਿਆ ਹੈ॥੬॥

ਭਾਵ—ਜਿੰਨਾਂ ਚਿਰ ਕੁੜੀ ਨੂੰ (ਸਨਾਤਨ ਰੀਤੀ ਵਿਚ) ਤੇਲ ਨਹੀਂ ਚੜ੍ਹਦਾ ਅਰਥਾਤ ਜਿੰਨਾਂ ਚਿਰ ਕੁੜੀ ਮਾਈਏਂ ਨਹੀਂ ਪੈਂਦੀ ਉਨਾਂ ਚਿਰ ਉਹ ਪੇਕੇਘਰ ਹੰਮਾਂ ਕਰਕੇ ਕੁਦਾੜੀਆਂ ਮਾਰਦੀ ਹੈ ਤੇ ਜਦ ਤੇਲੇ ਚੜ੍ਹ ਜਾਵੇ ਫਿਰ ਉਸ ਨੂੰ ਚੇਤਾ ਹੁੰਦਾ ਹੈ ਕਿ ਮੈਂ ਹੁਣ ਇਸ ਘਰ ਨੂੰ ਛਡ ਜਾਣਾ ਹੈ ਇਸ ਲਈ ਫਿਰ ਉਹ ਕਿਸੇ ਨਾਲ ਵਧ ਘਟ ਨਹੀਂ ਕਰਦੀ, ਇਸੇ ਦ੍ਰਿਸ਼ਟਾਂਤ ਅਨੁਸਾਰ ਉਪ੍ਰੋਕਤ ਜੋ ਕਰਮ ਗਿਣੇ ਹਨ ਜੋ "ਚਲੇ ਜਾਣ" ਤੋਂ ਭੁਲਕੇ ਕੀਤੇਹਨ ਤੇ ਗੁਰਮੁਖਾਂ ਨੇਇਹ ਜਾਣਲਿਆ ਹੈ ਕਿਇਸ ਸੰਸਾਰ ਤੋਂ ਚਲੇ ਜਾਣਾ ਹੈ ਤੇ ਇਸੇ ਲਈ ਉਹ ਉਪ੍ਰੋਕਤ ਕਰਮਾਂ ਨੂੰ ਤਿਆਗ ਕਰਕੇ ਇਕ ਨਾਮ ਦੀ ਅਰਾਧਨਾਕਰਦੇ ਹਨਕਿਉਂਕਿ 'ਜਿਹਮਾਰਗ ਕੇਗਨ ਜਾਹਿ ਨਕੋਸਾ॥ ਹਰਿ ਕਾ ਨਾਮ ਊਹਾ ਸੰਗ ਤੋਸਾ। ਜਿਹਪੈਡ ਮਹਾਅੰਧ ਗੁਬਾਰਾ। ਹਰਿਕਾਨਾਮ ਸੰਗਿ ਉਜੀਆਰਾ। ਜਹਾ ਪੰਥ ਤੇਰਾ ਕੋ ਨ ਸਿਞਾਨੂ। ਹਰਿ ਕਾ ਨਾਮ ਤਹਿ ਨਾਲ ਪਛਾਨੂ। ਜਹਾ ਮਹਾ ਭਿਇਆਨ ਤਪਤ ਬਹੁ ਘਾਮ। ਤਹ ਹਰਿ ਕੇ ਨਾਮ ਕੀ ਤੁਮ ਊਪਰਛਾਮ। ਜਹਾ ਤ੍ਰਿਖਾ ਮਨ ਤੁਧ ਆ ਕਰਖੈ। ਤਹ ਨਾਨਕ ਹਰਿ ਹਰਿ ਅੰਮ੍ਰਿਤ ਬਰਖੈ'॥੪॥੨।

"ਫੋਕਟ ਧਰਮੀ ਭਰਮ ਭੁਲਾਵੈ"

੧ ਜਤ ਸਤ ਸੰਜਮ ਹੋਮ ਜਗ ਜਪ ਤਪ ਦਾਨ ਪੁੰਨ ਬਹੁ ਤੇਰੇ।
੨ ਰਿਧ ਸਿਧ ਨਿਧ ਪਾਖੰਡ ਬਹੁ ਤੰਤ੍ਰ ਮੰਤ੍ਰ ਨਾਟਕ ਅਗਲੇਰੇ।

੩ ਵੀਰਾਰਾਧਣ ਜੋਗਣੀ ਮੜ੍ਹੀ ਮਸਾਣ ਵਿਡਾਣ ਘਨੇਰੇ।
੪ ਪੂਰਬ ਕੁੰਭਕ ਰੇਚਕਾ ਨਿਵਲੀ ਕਰਮ ਭੁਇ ਅੰਗਮ ਘੇਰੇ।
੫ ਸਿਧਾਸਣ ਪਰਚੇ ਘਨੇ ਹਠ ਨਿਗ੍ਰਹ ਕਉਤਕ ਲਖ ਹੇਰੇ।
੬ ਪਾਰਸ ਮਣੀ ਰਸਾਇਣਾ ਕਰਾਮਾਤ ਕਾਲਖ ਆਨ੍ਹੇਰੇ।
੭ ਪੂਜਾ ਵਰਤ ਉਪਾਰਨੇ ਵਰ ਸਰਾਪ ਸ਼ਿਵ ਸਕਤਿ ਲਾਵੇਰੇ।
੮ ਸਾਧ ਸੰਗਤ ਗੁਰ ਸ਼ਬਦ ਵਿਣ ਥਾਉ ਨ ਪਾਇਨ ਭਲੇ ਭਲੇਰੇ।
੯ ਕੂੜ ਇਕ ਗੰਢੀਂ ਸਉ ਫੇਰੇ॥ ੭।

ਹਠ ਨਿਗ੍ਰਹ = ਹਠ ਜੋਗ।ਹਨ੍ਹੇਰੇ = ਅਗਿਆਨ।ਲਾਵੇਰੇ = ਚਾਹ। ਫੇਰੇ = ਵਲ

ਅਰਥ -(੧) ਜਤ, ਸਤ, ਸੰਜਮ, ਹੋਮ, ਜਗ, ਜਪ, ਤਪ, ਦਾਨ, ਪੁੰਨ,ਬਹੁਤ ਤਰਾਂ ਦੇ ਹਨ। (੨) ਰਿਧੀਆਂ, ਸਿਧੀਆਂ, ਨਿਧੀਆਂ, ਬਹੁਤੇ ਪਖੰਡ ਤੇ ਜੰਤ੍ਰ ਮੰਤ੍ਰ ਤੰਤ੍ਰ (ਆਦਿਕ ਭੀ ਬਹੁਤ ਤਰਾਂ ਦੇ ਹਨ)। (੩) ਵੀਰਾਂ ਦਾ ਅਰਾਧਨਾ, ਜੋਗਣੀਆਂ, ਮੜ੍ਹੀਆਂ, ਮਸਾਣਾਂ ਦਾ ਜਗਾਉਣਾ ਘਣਾ ਹੀ ਅਸਚਰਜ ਹੈ, (ਕਈ ਤਾਂ ਇਨਾਂ ਉਪਰ ਲਿਆਂ ਕਰਮਾਂ ਵਿਚ ਲਗੇ ਹਨ)। (੪) (ਤੇ ਜੋਗੀ) ਪੂਰਕ (ਸਵਾਸ ਚਾੜ੍ਹਨੇ) ਕੁੰਭਕ (ਠਹਿਰਾਉਣੇ) ਰੇਚਕ (ਉਤਾਰਨੇ) (ਅਤੇ) ਨਿਵਲੀ† ਕਰਮ। ਭੁਯੰਗਮਾਂ* ਨਾੜੀ ਦੇ ਘੇਰੇ ਵਿਚ (ਸਵਾਸਾਂ ਦੇ ਘੁਮਾਉਣ ਵਿਚ ਲਗੇ ਹਨ)। (੫) ਸਿਧ ਬਹੁਤੇ (ਚੁਰਾਸੀ) ਆਸਣਾਂ ਦੇ ਪਰਚੇ ਵਿਚ (ਫਸੇ ਹਨ ਇਤਆਦਿਕ) ਹਠ ਜੋਗ ਦੇ ਲਖਾਂ ਹੀ ਤਮਾਸ਼ੇ ਦੇਖੇ ਹਨ। (੬) (ਤੇ ਕਈ) ਪਾਰਸ, ਮਣੀ, ਰਸਾਇਣ, ਕਰਾਮਾਤ (ਆਦਿਕਾਂ ਦੀ) ਕਾਲਕ ਵਿਚ ਅਗਯਾਨਾਂ ਕਰਕੇ ਫਸੇ ਹਨ। (੭) ਪੂਜਾ ਕਰਦੇ ਤੇ (ਇਕਾਦਸੀ ਆਦਿਕ) ਵਰਤ ਰਖਦੇ (ਤੇ ਕਈ) ਵਰ ਸਰਾਪ ਦੀ ਇਛਾ ਕਰਕੇ ਸ਼ਿਵਜੀ ਤੇ ਪਾਰ· ਬਤੀ (ਦੀ ਸੇਵਾ ਕਰਦੇ ਹਨ)। (੮) (ਪਰ ਕਲਜੁਗ ਵਿਚ) ਸਾਧ ਸੰਗਤ ਤੇ ਗੁਰੂ ਦੇ ਉਪਦੇਸ਼ ਤੋਂ ਬਿਨਾਂ (ਇਤਆਦਿਕ) ਭਲੇ ਕਰਮਾਂ ਦੇ ਕਰਨ ਵਾਲੇ ਭਲੇ ਲੋਕ ਭੀ ਜਗ੍ਹਾਂ ਨਹੀ ਪਾਉਣਗੇ। (੯) ਇਕ ਝੂਠ ਦੇ (ਸੱਚ ਬਨਾਉਣ ਲਈ) ਸਉ ਵਲਾਂ ਦੀ ਗੰਢ ਪਾਉਂਦੇ ਹਨ। ਭਾਵ ਇਕ ਝੂਠ ਨੂੰ ਸੱਚ ਬਨਾਉਣ ਲਈ ਸੌ ਤਰਾਂ ਦੇ ਵਲ ਫਰੇਬ ਕਰਕੇ ਝੂਠ ਦੀ ਗੰਢ ਪੱਕੀ ਕਰਦੇ ਹਨ॥ ੭॥

---

†(ਨਿਉਲੀ) ਦੋਵੇਂ ਕੰਨ੍ਹੇ ਨੀਵੇਂ ਕਰਕੇ ਪਿਠਦਾ ਵਲਕੱਢਕੇਸਿਧਾਬੈਠਾ ਨਾ, ਪ੍ਰਾਣਾਂ ਦੇ ਬਲ ਕਰਕੇ ਪੇਟ ਨੂੰ ਸਜੇ ਖੱਬੇ ਉਪਰ ਹੇਠਾਂ ਇਸ ਤਰਾਂ ਚਲਾਉਣਾ ਜਿਸ ਤਰਾਂ ਮਧਾਣੀ ਦੇ ਫਿਰਨ ਨਾਲ ਚਾਟੀ ਵਿਚ ਦਹੀਂ ਦਾ ਹਾਲ ਹੁੰਦਾ ਹੈ।

*ਭੁਯੰਗਮਾ (ਕੁੰਡਲਨੀ)–ਨਾੜੀਜੋ ਸੁਖਮਨਾ ਦੇਦਰਵਾਜੇਨੂੰਬੰਦ ਕਰਰਖਦੀਹੈ,ਅਤੇ ਜਿਸਨੂੰਵਡੇਕਸ਼ਟ ਨਾਲਪ੍ਰਾਨ ਅਭਿਆਸਦੇ ਬਲਕਰਕੇਜੋਗੀਜਨ ਪਰੇਹਟਾਉਂਦੇਹਨ।

ਭਾਵ—ਉਪਰ ਜਿਨੇ ਹੀ ਕਰਮ ਦਸੇ ਹਨ, ਇਹ ਸਾਰੇ ਹੀ ਭਾਈ ਜੀ ਨੇ ਝੂਠੇ ਆਖੇ ਹਨ ਕਿਉਂਕਿ ਇਹ ਹੰਕਾਰ ਅੰਦਰ ਹਨ, ਤੇ ਕਲਜੁਗ ਵਿਚ ਤਾਂ "ਹਰਿ ਕੀਰਤਿ ਸਾਧ ਸੰਗਤਿ ਹੈ ਸਿਰ ਕਰਮਨ ਕੈ ਕਰਮਾ" ਪਰ ਇਹ "ਕਹੁ ਨਾਨਕ ਤਿਸ ਭਇਓ ਪ੍ਰਾਪਤ ਜਿਸ ਪੁਰਬ ਲਿਖੇ ਕਾ ਲਹਿਣਾ ॥"

## ਸਗਣ ਤੇ ਗੁਰਮੁਖਤਾ

੧ ਸਉਣ ਸਗੁਨ ਬੀਚਾਰਨੇ ਨਉ ਗ੍ਰਹ ਬਾਰਹ ਰਾਸਿ ਵੀਚਾਰਾ।
੨ ਕਾਮਨ ਟੂਨੇ ਅਉਸੀਆਂ ਕਣਸੋਈ ਪਾਸਾਰ ਪਸਾਰਾ।
੩ ਗਦੋ ਕੁਤੇ ਬਿਲੀਆਂ ਇੱਲ ਮਲਾਲੀ ਗਿੱਦੜ ਛਾਰਾ।
੪ ਨਾਰ ਪੁਰਖ ਪਾਣੀ ਅਗਨਿ ਛਿੱਕ ਪੱਦ ਹਿਡਕੀ ਵਰਤਾਰਾ।
੫ ਥਿਤ ਵਾਰ ਭੱਦ੍ਰਾ ਭਰਮ ਦਿਸ਼ਾ ਸੂਲ ਸਹਿਸਾ ਸੰਸਾਰਾ।
੬ ਵਲ ਛਲ ਕਰ ਵਿਸਵਾਸ ਲਖ ਬਹੁ ਚੁਖੀ ਕਿਉ ਰਵੈ ਭਤਾਰਾ।
੭ ਗੁਰਮੁਖ ਸੁਖ ਫਲ ਪਾਰ ਉਤਾਰਾ ॥ ੮ ॥

ਕਾਮਨ = ਟੂਨੇ; ਮਲਾਲੀ = ਸੋਨ ਚਿੜੀ। ਬਹੁਚੁਖੀ = ਵੇਸਵਾ, ਕੰਜਰੀ।

ਅਰਥ—(੧) ਸਉਣ ਸਾਸਤ੍ਰ (ਜੋਤਸ਼) ਵਿਚਾਰਕੇ ਨੌਂਗ੍ਰਹ †ਤੇ ਬਾਰ੍ਹਾਂ ਰਾਸਾਂ‡ ਦੀ ਵਿਚ ਰ ਕਰੀਦੀ ਹੈ। (੨) ਇਸਤ੍ਰੀਆਂ ਟੂਣੇ ਕਰਨੇ(ਤੇ) ਔਸੀਆਂ* ਤੇ ਕਣਸੋਆਂ (ਲੈਣ ਦੇ) ਪਸਾਰੇ ਨੂੰ ਪਸਾਰਦੀਆਂ ਹਨ। (੩) ਗਦੋਂ §ਕੁਤੇ (ਦਾ ਬੋਲ ਸਜੇ ਖਬੇ)

†ਨੌ ਗ੍ਰਹ—ਚੰਦ, ਸੂਰਜ, ਛਨਿਛਰ, ਸ਼ੁਕਰ,ਬ੍ਰਹਸਪਤਿ, ਮੰਗਲ, ਬੁਧ, ਰਾਹੂ, ਕੇਤੂ

‡ਬਾਰਾਂ ਰਾਸਾਂ-ਮੇਖ, ਬਿਰਖ, ਮਿਥਨ, ਕਰਕ, ਸਿੰਘ, ਕੰਨਯਾਂ, ਤੁਲਾ, ਬ੍ਰਿਸਚਕ, ਧਨ, ਮਕਰ, ਕੁੰਭ ਮੀਨ।

*ਔਸੀਆਂ—ਇਸਤ੍ਰੀਆਂ ਜਮੀਨ ਤੇ ਇਕ ਕਮਾਨ ਵਰਗੀ ਵੱਡੀ ਲਕੀਰ ਖਿਚਕੇ ਫਿਰ ਨਾਲ ਛੋਟੀਆਂ ੨ ਲਕੀਰਾਂ ਕਢਦੀਆਂ ਹਨਤੇ ਫਿਰ ਗਿਣਦੀਆਂਹਨ, ਜੇਕਰ ਅੰਤ ਨੂੰ ਜਿਸਤ ਵਧੇ ਤਾਂ ਮੰਦੀ ਅਤੇ ਜੇਕਰ ਤਾਂਕ ਵਧੇ ਤਾਂ ਚੰਗੀ ਇਸਨੂੰ ਔਸੀ ਆਖਦੇ ਹਨ।

§ਗਰਧਪ ਸਗਨ—ਕਬਿੱਤ:—ਵਾਮੇ ਅੰਗ ਜਾਤ ਭਲੋ, ਦਾਹਨੇ ਪ੍ਰਵੇਸ਼ਕਰੋ, ਪਾਛੇ ਖਰ ਵਾਕ ਕਰੇ, ਜਾਤੇ ਹਟ ਜਾਈਐ। ਆਗੈ ਹੋਇ ਜੁ ਬੋਲ ਕਰੈ,ਤਾਂਹੀਂ ਪ੍ਰਾਨ ਚੋਰ ਹਰੈ, ਮੈਥਨ ਕਰਤ ਰਾਹ ਬੀਚ ਸਿੱਧ ਪਾਈਐ। ਲਿੰਗ ਕੋ ਉਲਾਰ ਦੌਰ, ਬਾਮੇ ਕਰ ਕਰੇ ਸੋਰ, ਕਾਰਜ ਕੀ ਸਿੱਧ ਔਰ, ਘਨੇ ਸੁਖ ਦਾਈਐ। ਰਾਸਭ ਕੇ ਵਾਕਏਹ ਜਾਨੀਓ ਸਗਨ ਤੇਹ ਕੀਓਹੈ ਬਖਾਨ ਮੇਘਬੰਸਕ੍ਰਿਤ ਗਾਈਐ ॥੧੦੯॥(ਭੰ:ਮੇ:ਮਾ:)

ਤੇ ਖਿਲੀਆਂ ਇਲਾਂ ਤੇ ਸੋਨ ਚਿੜੀ ਤੇ ਗਿਦੜ† (ਦਾ ਹੀਂਗਨਾ) ਅਤੇ ਵਾ ਵਰੋਲੇ ਦਾ ਵੇਖਣਾ। (੪) ਇਸਤ੍ਰੀ‡ ਪੁਰਖ ਦਾ ਪਾਣੀ ਤੇ ਅਗਨੀ ਸੰਜੁਗਤ ਮਿਲਾਪ ਛਿਕ §ਵਾਉਕਾ, ਹਿੜਕੀ ਦੇ ਵਰਤਾਰੇ ਨੂੰ ਜਾਨਣਾ। (੫) ਤਿਥ, ਵਾਰ, ਭਦਰਾਂ ਦਾ *ਭਰਮ, ਦਿਸ਼ਾ ਸੂਲ ਦਾ ਸੰਸਾਰ ਨੂੰ ਸੰਸਾਪਿਆ ਹੈ। (੬) ਵਲਛਲ ਕਰਕੇ ਤੇ ਲੱਖਾਂ ਤੇ ਭਰੋਸਾ ਕਰਕੇ ਬਹੁਤੇ ਸੁਆਦਾਂ ਵਾਲੀ(ਵੇਸਵਾ) ਕਿਸ ਤਰਾਂ ਪਤੀ ਨੂੰ ਮਿਲ ਸਕਦੀ ਹੈ। (੭) (ਤਾਂ ਤੇ ਹੇ) ਗੁਰਮੁਖੋ! ਭਗਤੀ ਦਵਾਰਾ ਹੀ ਪਾਰ ਉਤਾਰਾ ਹੋਣਾ ਹੈ॥ ੮ ॥

ਭਾਵ–ਜੋ ਲੋਕ ਇਤਆਦਿਕ ਸਗਨਾਂ ਨੂੰ ਮੰਨਦੇ ਹਨ, ਉਹ ਵੇਸ੍ਵਾ ਦੀ ਤਰਾਂ ਹਨ, ਜਿਸ ਤਰਾਂ ਉਸ ਦਾ ਲੱਖਾਂ ਪੁਰ ਭਰੋਸਾ ਹੁੰਦਾ ਹੈ, ਇਸੇ ਤਰਾਂ ਇਨ੍ਹਾਂ ਸ਼ਗਨਾਂ ਵਾਲਿਆਂ ਦਾ ਭਰੋਸਾ ਹੈ, ਤਾਂਤੇ ਦਸੋ ਵਾਹਿਗੁਰੂ ਨੂੰ ਕਿਸਤਰਾਂ ਮਿਲ ਸਕਦੇ ਹਨ? ਹਾਂ! ਜੇ ਕਰ ਭਗਤੀ ਕਰਨ ਤਾਂ ਵਾਹਿਗੁਰੂ ਦੀ ਪ੍ਰਾਪਤੀ ਹੋ ਜਾਵੇਗੀ।

## ਗੁਰਮੁਖਾਂ ਦਾ ਰਸਤਾ ਪਵਿੱਤ੍ਰ ਹੈ

**੧ ਨਦੀਆਂ ਨਾਲੇ ਵਾਹੜੇ ਗੰਗ ਸੰਗ ਗੰਗੋਦਕ ਹੋਈ।**
**੨ ਅਸ਼ਟ ਧਾਤ ਇਕ ਧਾਤ ਹੋਇ ਪਾਰਸ ਪਰਸੈ ਕੰਚਨ ਸੋਈ।**
**੩ ਚੰਦਨ ਵਾਸ ਵਣਾਸਪਤਿ ਅਫਲ ਸਫਲ ਕਰ ਚੰਦਨ ਗੋਈ।**
**੪ ਛਿਅ ਰੁਤ ਬਾਰਹ ਮਾਹ ਕਰ ਸੁਝੈ ਸੁਝ ਨ ਦੂਜਾ ਕੋਈ।**
**੫ ਚਾਰ ਵਰਨ ਛਿਅ ਦਰਸ਼ਨਾ ਬਾਰਹ ਵਾਟ ਭਵੈ ਸਭ ਲੋਈ।**
**੬ ਗੁਰਮੁਖ ਮਾਰਗ ਦੁਬਿਧਾ ਖੋਈ।**
**੭ ਇਕ ਮਨ ਇਕ ਅਰਾਧਣ ਓਈ॥ ੯ ॥**

ਵਾਹੜੇ = ਪਾਣੀ ਦਾ ਵਹਿਨ। ਬਾਰਾਵਾਟ = ਜੋਗੀਆਂ ਦੇ ਬਾਰਾਂ ਪੰਥ।

ਅਰਥ–(੧) ਨਦੀਆਂ, ਨਾਲੇ ਤੇ ਵਹਿਣ ਗੰਗਾ ਦੀ ਸੰਗਤ ਕਰਕੇ ਗੰਗਾ ਦੇ ਜਲ ਸਮਾਨ ਪਵਿਤ੍ਰ ਹੋ ਜਾਂਦੇ ਹਨ। (੨) ਪਾਰਸਨੂੰ ਪਰਸਨੇਕਰਕੇ ਅਨੇਧਾਂਤਾਂ ਇਕ

---

†ਗਿੱਦੜ ਦੇ ਬੋਲ ਦੀ ਵਿਚਾਰ ਦਿਨ ਰਾਤ ਦੇ ਅਠਾ ਪਹਿਰਾਂ ਦੀ ਵਖੋਵਖ ਬਹੁਤ ਲੰਮੇਰੀਹੈ,ਜੇ ਵੇਖਣੀ ਹੋਵੇ ਤਾਂ ਭੰਡਲੀ ਵਿਚ ਵੇਖੋ ਛੰਤ ੧੧੯ ਤੋਂ ੧੪੬ਤਕ

‡ਟੁਰਨ ਵੇਲੇ ਇਸਤ੍ਰੀ ਪਾਣੀ ਲੈਕ ਮਿਲੇ ਤਾਂ ਸਗਨ ਤੇ ਮਰਦ ਮਿਲੇ ਤਾਂ ਅਪਸਗਨ, ਅਗਨੀ ਦੋਹਾਂ ਹਾਲਤਾਂ ਵਿਚ ਅਪਸ਼ਗਨ ਹੈ।

§ਟੁਰਨ ਲਗਿਆਂ ਇਕ ਨਿੱਛ ਵਜੇ ਤਾਂ ਅਪਸ਼ਗਨ ਤੇ ਜੇ ਦੋ ਵਜਨ ਤਾਂ ਸ਼ਗਨ ਨਿੱਛ ਦਾ ਵਿਚਾਰ ਭੀ ਬਹੁਤ ਲੰਮਾ ਹੈ, ਵੇਖਣ ਦੀ ਇੱਛਾ ਹੋਵੇ ਤਾਂ ਭੰਡਲੀ ਮੇਘ ਮਾਲਾ ਵਿਚੋਂ ਛੰਤ ਅੰਕ ੮੦ ਤੋਂ ੮੪ ਤਕ ਵਖੋ।

*ਭਦ੍ਰਾਂ ਟੁਰਨ ਲਗਿਆਂ ਬ੍ਰਾਹਮਣੇ ਪਾਸੇ ਹੋਣ ਤਾਂ ਮੌਤ ਹੁੰਦੀ ਹੈ।

ਸੋਨਾ ਧਾਤ ਹੋ ਜਾਂਦੇ ਹਨ। (੩) ਵਣਾਸਪਤਿ ਕੀਅਫਲ ਤੇ ਕੀਫਲਦਾਰ (ਸਭਚੰਦਨ ਦੀ ਵਾਸ਼ਨਾ ਕਰਕੇ) ਚੰਦਨ ਦੇ ਨਾਲਮਿਲ ਜਾਂਦੀਹੈ(ਭਾਵ ਚੰਦਨ ਹੋ ਜਾਂਦੀ ਹੈ) ।(੪) ਛੇ ਰੁਤਾਂ ਦੇ ਬਾਰਾਂ ਮਹੀਨੇ ਕੀਤੇ ਹਨ ਪਰ ਇਨ੍ਹਾਂ ਵਿਚ ਇਕੋ ਸੂਰਜਦਿਸਦਾ ਹੈ ਦੂਜਾ ਕੋਈ ਨਹੀਂ। (੫) ਚਾਰ ਵਰਨ ਤੇ ਛੇ ਦਰਸ਼ਨ ਬਾਰਾਂ ਪੰਥ ਜੋਗੀਆਂ ਦੇਸਭਦ੍ਰਿਸ਼ਟੀ ਵਿਚ ਭੌਂਦੇ ਹਨ। (੬) ਗੁਰਮੁਖਾਂ ਦੇ ਰਸਤੇ ਵਿਚ (ਪੁਜਿਆਂ) ਦੁਬਿਧਾ ਨਾਸ ਹੋ ਜਾਂਦੀ ਹੈ। (੭)(ਫਿਰ)ਓਹੀ (ਪੁਰਸ਼)ਇਕ(ਵਾਹਿਗੁਰੂ) ਨੂੰਇਕਮਨ ਹੋਕੇਅਰਾਧੰਦੇ ਹਨ ॥੯॥

ਭਾਵ—ਪੂਰਬਲੇ ਪ੍ਰਮਾਣਾਂ ਤੋਂ ਇਹ ਸਿੱਧ ਕੀਤਾ ਹੈ ਕਿ ਜੇਹੜੇ ਛੇ ਦਰਸ਼ਨਾਂ ਤੇ ਬਾਰਾਂ ਪੰਥਾਂ ਵਿਚ ਅਤੇ ਸੌਣ ਸਗਨਾਂ ਵਿਚ ਫਸੇ ਹੋਏ ਪੁਰਸ਼ ਗੁਰਮੁਖਾਂ ਦੇ ਰਸਤੇ ਤੇ ਜਾਣ ਤਾਂ ਉਨ੍ਹਾਂ ਦੀ ਦੁਬਿਧਾ ਨਾਸ ਹੋ ਜਾਂਦੀ ਹੈ ਤੇ ਫਿਰ ਓਹੀ ਇਕ ਮਨ ਹੋ ਕੇ ਇਕ ਵਾਹਿਗੁਰੂ ਨੂੰ ਅਰਾਧਦੇ ਹਨ।

## ਸਾਧ ਸੰਗਤ ਤੇ ਗੁਰ ਸ਼ਬਦ ਤੋਂ ਬਿਨਾਂ ਮਰਦੇ ਹਨ

੧ ਨਾਨਕ ਦਾਦਕ ਸਾਹੁਰੇ ਵਿਰਤੀਸਰ ਲਾਗਾਇਤ ਹੋਇ।
੨ ਜੰਮਣ ਭਦਣ ਮੰਗਣੇ ਮਰਣੈ ਪਰਣੈ ਕਰਦੇ ਢੋਇ।
੩ ਰੀਤੀ ਰੂੜੀ ਕੁਲਾ ਧਰਮ ਚੱਜ ਅਚਾਰ ਵਿਚਾਰ ਵਿਖੋਇ।
੪ ਕਰ ਕਰਤੂਤ ਅਸੂਤ ਵਿਚ ਪਾਇ ਦੁਲੀਚੇ ਗੈਣ ਚੰਦੋਏ।
੫ ਸਾਧ ਜਠੇਰੇ ਮੰਨੀਅਨਿ ਸਤੀਆਂ ਸਉਤ ਟੋਭੜੀ ਟੋਇ।
੬ ਸਾਧ ਸੰਗਤ ਗੁਰ ਸ਼ਬਦ ਵਿਣ ਮਰ ਮਰ ਜੰਮਣ ਦਈ ਵਿਗੋਇ।
੭ ਗੁਰਮੁਖ ਹੀਰੇ ਹਾਰ ਪਰੋਇ ॥ ੧੦ ॥

ਢੋਏ = ਬਿਧਾਂ ਭੇਜਣੀਆਂ। ਕਸੂਤ = ਬੇਮ੍ਰਯਾਦਾ। ਦੁਲੀਚੇ = ਹੇਠਾਂ ਸਿਟਣਾ ਗੈਣ ਚੰਦੋਏ = ਅਕਾਸ਼ ਸਾਧ = ਜਜਮਾਨ। ਦਈ = ਵਾਹਿਗੁਰੂ।

ਅਰਥ—(੧) ਨਾਨਕੇ, ਦਾਦਕੇ, ਸਾਹੁਰੇ (ਘਰਾਂ ਵਿਚ) ਪ੍ਰੋਹਤ ਤੇ ਲਾਗੀ ਹੁੰਦੇ ਹਨ। (੨) ਜੰਮਣੇ (ਤੇ) ਝੰਡ ਕਰਨੇਤੇ ਮੰਗਣੀ ਮਰਣੇ ਤੇ ਵਿਆਹਦੇ ਬਿਧਾਂ ਦੇਣੀਆਂ ਕਰਦੇ ਹਨ। (੩) ਕੁਲ ਧਰਮ ਦੀਆਂ ਰੀਤਾਂ ਰਸਮਾਂ ਦੇ ਢੰਗ ਤੇ ਕਰਮ ਵਖਾਉਂਦੇ ਹਨ। (੪) ਬੇਮ੍ਰਯਾਦਾ ਵਿਚ ਪਾ ਕੇ ਕਰਤੂਤਾਂ ਕਰਾ ਕੇ ਹੇਠਾਂਸੁੱਟ ਕੇ ਅਕਾਸ਼ੀ ਚੰਦੋਏ ਬਨਾਉਂਦੇ ਹਨ (ਭਾਵ ਜਜਮਾਨ ਦੀ ਕੁੜਕੀ ਕਰਾ ਕੇ ਫਿਰ ਉਸ ਨੂੰਫੁਲਾਉਂਦੇ ਹਨ ਕਿ ਤੇਰਾਅਕਾਸ ਦੀ ਤਰ੍ਹਾਂ ਜਸਹੋਰਿਹਾ ਹੈ) ।(੫) (ਤੇਜਜਮਾਨ ਭੀ) ਚੰਗਾ ੨(ਕਰਕੇ) ਜਠੇਰਿਆਂ, ਸਤੀਆਂਤੇ ਸੌਕਨਾਂ ਛਪੜਾਂਤੇ ਛਪੜੀਆਂ ਨੂੰ ਮੰਨਦੇਹਨ। (੬) (ਪਰ ਸਚ ਜਾਣੋ) ਸਾਧ ਸੰਗਤਿ ਤੇ ਗੁਰੂ ਸ਼ਬਦ ਤੋਂ ਬਿਨਾਂ ਮਰ ਮਰਕੇ ਜੰਮਣਗੇ (ਕਿਉਂਕਿ) ਵਾਹਿਗੁਰੂ ਤੋਂ ਭੁਲੇ ਹੋਏ ਹਨ। (੭) (ਅਤੇ)ਗੁਰਮੁਖ ਹੀਰੇ (ਸਤਿ ਸੰਗਤ(ਰੂਪਹਾਰ)

ਵਿਚ ਪਰੋਤੇ ਜਾਂਦੇ ਹਨ ॥ ੧੦ ॥

ਭਾਵ—ਗੁਰਮੁਖ ਸਤਿ ਸੰਗਤਿ ਵਿਚ ਜਾ ਕੇ ਪ੍ਰਾਪਤ ਹੁੰਦੇ ਹਨ ਤੇ ਕੁਲਾ ਧਰਮ ਦੀ ਪ੍ਰਵਾਹ ਨਹੀਂ ਕਰਦੇ ਤੇ ਉਸ ਨੂੰ ਪਖੰਡ ਜਾਣ ਕੇ ਤਿਆਗਦੇ ਹਨ।

## ਸ਼ਾਹਜ਼ਾਦੇ ਤੇ ਨੌਕਰ

੧ ਲਸ਼ਕਰ ਅੰਦਰ ਲਾਡਲੇ ਪਾਤਿਸ਼ਾਹਾਂ ਜਾਏ ਸ਼ਾਹਜ਼ਾਦੇ।
੨ ਪਾਤਿਸ਼ਾਹ ਅਗੇ ਚੜ੍ਹਨ ਪਿਛੈ ਸਭ ਉਮਰਾਉ ਪਿਆਦੇ।
੩ ਬਨ ਬਨ ਆਵਨ ਤਾਇਫੇ ਓਇ ਸ਼ਾਹਜ਼ਾਦੇ ਸਾਦ ਮੁਰਾਦੇ।
੪ ਖਿਜ਼ਮਤਗਾਰ ਵਡੀਰੀਅਨ ਦਰਗਹਿ ਹੋਵਨ ਖੁਆਰ ਖੁਵਾਦੇ।
੫ ਅਗੇ ਢੋਈ ਸੇ ਲਹਨਿ ਸੇਵਾ ਅੰਦਰ ਕਾਰ ਕੁਸ਼ਾਦੇ।
੬ ਪਾਤਿਸਾਹ ਪਾਤਿਸ਼ਾਹ ਸੋ ਗੁਰਮੁਖ ਵਰਤੇ ਗੁਰਪਰਸਾਦੇ।
੭ ਸ਼ਾਹ ਸੁਹੇਲੇ ਆਦਿ ਜੁਗਾਦੇ ॥ ੧੧ ॥

ਤਾਇਫੇ = ਮੁਜਰੇ। ਸਾਦ ਮੁਰਾਦੇ = ਸਿਧੇ ਸਾਦੇ। ਖਵਾਦੇ = ਜਵਾਬ ਦੇਣ ਵਾਲੇ

ਅਰਥ—(੧) ਫੌਜ ਦੇ ਅੰਦਰ ਪਾਤਿਸ਼ਾਹਾਂ ਦੇ ਪੈਦਾ ਕੀਤੇ ਹੋਏ ਲਾਡਲੇ ਸ਼ਾਹ-ਜ਼ਾਦੇ ਭੀ ਹੁੰਦੇ ਹਨ। (੨) ਪਾਤਸ਼ਾਹ ਅਗੇ ਚੜ੍ਹਦੇ ਹਨ ਤੇ ਪਿਛੇ ਸਾਰੇ ਉਮਰਾਉ ਤੇ ਪਿਆਦੇ ਚੜ੍ਹਦੇ ਹਨ। (੩) (ਪਾਤਸ਼ਾਹ ਅਗੇ) ਮੁਜਰੇ ਕਰਨ ਲਈ ਵੇਸਵਾ ਫਬ ਫਬ ਕੇ ਆਉਂਦੀਆਂ ਹਨ (ਪਰ) ਸ਼ਾਹਜ਼ਾਦੇ ਸਾਦ ਮੁਰਾਦੇ (ਸਿਧ ਪਧਰੇ) ਹੀ ਹਨ: (੪) ਸੇਵਾ ਕਰਨ ਵਾਲੇ ਵਡਿਆਏ ਜਾਂਦੇ ਹਨ ਤੇ ਉਤਰ ਦੇਣ ਵਾਲੇ ਖੁਆਰ ਹੁੰਦੇ ਹਨ। (੫) ਅਗੇ ਢੁਕਣਾ ਉਨ੍ਹਾਂ ਨੂੰ ਮਿਲਦਾ ਹੈ ਜੋ ਸੇਵਾ ਕਰਨ ਵਿਚ ਖੁਸ਼ੀ ਹਨ। (੬) ਸੋ ਗੁਰਮੁਖ ਗੁਰਾਂ ਦੀ ਕ੍ਰਿਪਾ ਕਰਕੇ ਪਾਤਿਸ਼ਾਹਾਂ ਦੇ ਭੀ ਪਾਤਿਸ਼ਾਹ ਹੋ ਕੇ ਵਰਤਦੇ ਹਨ। (੭) ਗੁਰਮੁਖ ਪਾਤਿਸ਼ਾਹ) ਸਾਹ ਸਦਾ ਸਦਾ ਹੀ ਸੁਖੀ ਹਨ ॥੧੧॥

ਭਾਵ—"ਸਵਾਲ ਜਵਾਬ ਦੋਵੈ ਕਰੇ ਮਢਹੁ ਘੁਥਾ ਜਾਇ" ਅਤੇ "ਵਜਹੁ ਗਵਾਏ ਅਗਲਾ ਮੁਹਿ ਮਹਿ ਪਾਣਾ ਖਾਇ" ਵਾਕ ਦਾ ਨਿਰਣਾ ਕੀਤਾ ਹੈ ਤੇ ਦਸਿਆ ਹੈ ਕਿ ਗੁਰੂ ਪਾਤਸ਼ਾਹ ਹਨ ਤੇ ਗੁਰਮੁਖ ਸਾਹਿਬਜ਼ਾਦੇ ਪਖੰਡ ਆਦਿਕਾਂ ਤੋਂ ਰਹਿਤ ਹੀ ਸੁੰਦਰ ਹਨ ਤੇ ਜਗਯਾਸੂ ਸੇਵਾ ਕਰਨ ਵਾਲੇ ਹਨ, ਜੇ ਕਰ ਨਰਾਦਰੀ ਕਰਕੇ ਸਿਰੇ ਚਾੜ੍ਹਨਗੇ ਤਾਂ ਖੁਆਰ ਹੋਣਗੇ।

## ਸਾਧ ਸੰਗਤ ਵਿਚ ਖੋਟੀ ਮਤ ਨਾਸ ਹੁੰਦੀ ਹੈ

੧ ਤਾਰੇ ਲਖ ਹਨੇਰ ਵਿਚ ਚੜ੍ਹਿਐ ਸੂਰਜ ਸੁਝੈ ਨ ਕੋਈ।
੨ ਸ਼ੀਂਹ ਬੁਕੇ ਮਿਰਗਾਵਲੀ ਭੰਨੀ ਜਾਇ ਨ ਆਇ ਖੜੋਈ।

੩ ਬਿਸੀਅਰ ਗਰੜੇ ਡਿਠਿਆਂ ਖੁਡੀਂ ਵੜਦੇ ਲਖ ਪਲੋਈ।
੪ ਪੰਖੇਰੂ ਸ਼ਾਹਬਾਜ਼ ਦੇਖ ਢੁਕ ਨਾ ਹੰਘਨ ਮਿਲੈ ਨ ਢੋਈ।
੫ ਚਾਰ ਵੀਚਾਰ ਸੰਸਾਰ ਵਿਚ ਸਾਧ ਸੰਗ ਮਿਲ ਦੁਰਮਤਿ ਖੋਈ।
੬ ਸਤਿਗੁਰ ਸਚਾ ਪਾਤਿਸ਼ਾਹ ਦੁਬਿਧਾ ਮਾਰ ਮਿਵਾਸਾ ਗੋਈ।
੭ ਗੁਰਮੁਖ ਜਾਤਾ ਜਾਣ ਜਣੋਈ ॥ ੧੨ ॥

ਬਿਸੀਅਰ = ਸੱਪ। ਚਾਰ = ਸੁੰਦਰ। ਮਿਵਾਸਾ = ਆਕੀ। ਗੋਈ = ਨਾਸ ਕਰਨ॥

ਅਰਥ–(੨) ਤਾਰੇ ਲੱਖਾਂ (ਹੀ) ਅੰਨ੍ਹੇਰੇਵਿਚ ਚਮਕਦੇਹਨ ਤੇਸੂਰਜਦੇਚੜ੍ਹਿਆਂ ਕੋਈ ਨਹੀਂ ਦਿਸਦਾ। (੧) ਸ਼ੇਰ ਦੇ ਗਰਜਨੇ ਕਰਕੇ ਹਰਨਾਂ ਦੀ ਡਾਰ ਭੱਜ ਜਾਂਦੀ ਹੈ, ਆਕੇ ਨਹੀਂ ਖੜੋਂਦੀ। (੩) ਲੱਖਾਂ ਹੀ ਸੱਪ ਗਰੜ ਨੂੰ ਵੇਖਕੇ ਖੁੱਡਾਂ ਵਿਚ ਭੱਜਕੇ ਵੜ ਜਾਂਦੇ ਹਨ। (੪) ਪੰਛੀ ਸ਼ਾਹਬਾਜ਼ ਨੂੰ ਵੇਖ ਕੇ (ਨੇੜੇ) ਨਹੀਂ ਢੁਕਸਕਦੇ (ਸਗੋਂ) ਐਨਾਂ ਨਸਦੇ ਹਨ ਕਿ) ਢੋਈ ਨਹੀਂ ਮਿਲਦੀ। (੫) ਸੰਸਾਰਵਿਚ ਸੁੰਦਰਵੀਚਾਰ(ਇਹ ਹੈ ਕਿ) ਸਾਧ ਸੰਗਤ ਵਿਚ ਮਿਲਿਆਂ ਖੋਟੀਮਤ ਨਾਸ ਹੁੰਦੀ ਹੈ। (੬) ਸਤਿਗੁਰੂ ਸੱਚਾ ਪਾਤਸ਼ਾਹ ਦੁਬਿਧਾ ਨੂੰ ਮਾਰ ਕੇ (ਕਾਮਾਦਿਕ) ਆਕੀਆਂ ਨੂੰ ਨਾਸ ਕਰਦਾ ਹੈ। (੭) (ਜਿਨ੍ਹਾਂ) ਗੁਰਮੁਖਾਂ ਨੇ ਜਾਤਾ (ਹੈ ਸੋਈ) ਜਣਾਉਣਾ ਜਾਣਦਾ ਹੈ ॥੧੨॥

ਭਾਵ–ਉਪਰਲੇ ਦ੍ਰਿਸ਼ਟਾਂਤਾਂ ਤੋਂ ਉਪਦੇਸ਼ ਇਹ ਦਿਤਾ ਹੈ ਕਿ ਜਿਸਤਰਾਂ ਸੂਰਜ ਦੇ ਚੜ੍ਹਨ ਕਰਕੇ ਲੱਖਾਂ ਹੀ ਤਾਰੇ ਨਜ਼ਰ ਨਹੀਂ ਆਂਵਦੇ ਇਸੇ ਤਰਾਂ ਸਤਿਸੰਗਤਕਰਕੇ ਪਾਪ ਨਸ਼ਟ ਹੁੰਦੇ ਹਨ ਕਿਉਂਕਿ ਗੁਰੂ ਸਚਾ ਪਾਤਸ਼ਾਹ ਕਾਮਾਦਿਕਾਂ ਨੂੰ ਮਾਰ ਦਿੰਦਾ ਹੈ ਤੇ ਪਾਪ ਦੇ ਮੂਲ ਦੇ ਕਾਰਨ ਏਹੀ ਹਨ, ਜਦ ਇਹ ਨਸ਼ਟ ਹੋ ਗਏ ਤਾਂ ਫਿਰ ਪਾਪ ਲਾਗੋ ਹੀ ਨਹੀਂ ਛੋਂਹਦਾ।

## ਗੁਰਮੁਖਾਂ ਦਾ ਗਾਡੀ ਰਾਹ ਹੈ

੧ ਸਤਿਗੁਰੁ ਸਚਾ ਪਾਤਿਸ਼ਾਹ ਗੁਰਮੁਖ ਗਾਡੀ ਰਾਹ ਚਲਾਯਾ।
੨ ਪੰਚ ਦੂਤ ਕਰ ਭੂਤ ਵਸ ਦੁਰਮਤਿ ਦੂਜਾ ਭਾਉ ਮਿਟਾਯਾ।
੩ ਸ਼ਬਦ ਸੁਰਤਿ ਲਿਵ ਚਲਣਾ ਜਮਜਾਗਾਤੀ ਨੇੜ ਨ ਆਯਾ।
੪ ਬੇਮੁਖ ਬਾਰਹ ਬਾਟ ਕਰ ਸਾਧ ਸੰਗਤ ਸਚ ਖੰਡ ਵਸਾਯਾ।
੫ ਭਾਉ ਭਗਤਿ ਭਉ ਮੰਤ੍ਰ ਦੇ ਨਾਮ ਦਾਨ ਇਸ਼ਨਾਨ ਦ੍ਰਿੜਾਯਾ।
੬ ਜਿਉ ਜਲ ਅੰਦਰ ਕਮਲ ਹੈ ਮਾਯਾ ਵਿਚ ਉਦਾਸ ਰਹਾਯਾ।
੭ ਆਪ ਗਵਾਇ ਨ ਆਪ ਗਣਾਯਾ ॥ ੧੩ ॥

ਗਾਡੀ ਰਾਹ — ਸੌਖਾ ਰਸਤਾ। ਬਾਰਹ ਬਾਟ = ਸੰਸਾਰ ਦੇ ਧੰਦੇ। ਮੰਤ੍ਰ = ਸਲਾਹ

ਅਰਥ—(੧)ਸਤਿਗੁਰੂ ਸਚੇ ਪਾਤਿਸ਼ਾਹਨੇ ਗੁਰਮੁਖਤਾਦਾ ਸੌਖਾ ਰਸਤਾਚਲਾਯਾ ਹੈ। (੨) ਭੂਤ ਵਰਗੇ ਚੰਚਲ ਪੰਜਾਂ (ਕਾਮਿਦਿਕ) ਦੂਤਾਂ ਨੂੰ ਵੱਸਕਰਕੇ ਖੋਟੀ ਮਤਿ ਦੇ ਦ੍ਵੈਤ ਭਾਵ ਨੂੰ ਨਾਸ ਕਰ ਦਿਤਾ ਹੈ। (੩) ਸ਼ਬਦ ਦੀ ਸੁਰਤਿ ਵਿਚਪ੍ਰੀਤ ਨਾਲਚਲਣ ਕਰਕੇ ਮਸੂਲ ਲੈਣ ਵਾਲਾ ਜਮਨੇੜੇ ਨਹੀਂਆਉਂਦਾ। (੪)ਬੇਮੁਖਸੰਸਾਰਕ(ਧੰਧਿਆਂ ਵਿਚ ਭਟਕਨਾ) ਕਰਦੇ (ਹਨ ਤੇ ਗੁਰਮੁਖ) ਸਾਧ ਸੰਗਤਿ (ਰੂਪ ਸਚ ਖੰਡ ਵਿਚ) ਆ ਵਸਿਆ ਹੈ। (੫)ਗੁਰਮੁਖਾਂਨੇ(ਅਪਨੇਮਨਨੂੰ)ਪ੍ਰੇਮਾਂਭਗਤੀ(ਤੇਮੌਤਦੇ)ਭਉ(ਦੀ) ਸਲਾਹ ਦੇਕੇ ਨਾਮਜਪਨਾ,ਦਾਨਦੇਣਾ,ਇਸ਼ਨਾਨ ਕਰਨਵਿਚਦ੍ਰਿੜ ਕੀਤਾਹੈ। (੬)(ਫਿਰ)ਜਿਸ ਤਰਾਂ ਜਲ ਅੰਦਰ ਕਮਲ ਨਿਰਲੇਪ ਰਹਿੰਦਾ ਹੈ (ਇਸੇ ਤਰਾਂ ਗੁਰਮੁਖ) ਮਾਯਾ ਵਿਚ ਉਦਾਸ ਰਹਿੰਦੇ ਹਨ। (੭)ਆਪਾ ਗਵਾਕੇ ਭੀ ਆਪਣਾਆਪ ਨਹੀਂ ਗਣਾਉਂਦੇ।੧੩।

ਭਾਵ—ਗੁਰਮੁਖਾਂ ਦੇ ਕਰਤਬਾਂ ਦਾ ਨਿਰਣਾ ਕੀਤਾ ਹੈਕਿ ਗੁਰਮੁਖਾਂ ਦੀ ਸ਼ਬਦ ਦੇ ਜਾਣਨ ਦੀ ਉਦਘਟ ਇਛਾ ਹੁੰਦੀ ਹੈ ਤੇ ਇਸੇ ਕਰਕੇ ਪੰਜਾਂ ਦੂਤਾ ਨੂੰ ਵਸ ਕਰਕੇ ਪ੍ਰੇਮ ਆਦਿਕ ਸਾਧਨਾ ਵਿਚ ਲਗਦੇ ਹਨ।

## "ਏਹੁ ਸਚਾ ਸੋਹਿਲਾ"

੧ ਰਾਜਾ ਪਰਜਾ ਹੋਇਕੈ ਚਾਕਰ ਕੂਕਰ ਦੇਸ ਦੁਹਾਈ।
੨ ਜੰਮਦਿਆਂ ਰਣਝੁੰਝਨਾ ਨਾਨਕ ਦਾਦਕ ਹੋਇ ਵਧਾਈ।
੩ ਵੀਵਾਹੇ ਨੋ ਸਿਠਣੀਆ ਦੁਹੀ ਵਲੀਂ ਦੋਇ ਤੂਰ ਵਜਾਈ।
੪ ਰੋਵਣ ਪਿਟਣ ਮੋਇਆਂ ਨੋਂ ਵੈਣ ਅਲਾਹਿਣ ਧੁੰਮ ਧੁਮਾਈ।
੫ ਸਾਧ ਸੰਗਤ ਸਚ ਸੋਹਿਲਾ ਗੁਰਮੁਖ ਸਾਧ ਸੰਗਤ ਲਿਵ ਲਾਈ।
੬ ਬੇਦ ਕਤੇਬਹੁ ਬਾਹਰਾ ਜੰਮਨ ਮਰਨ ਅਲਿਪਤ ਰਹਾਈ।
੭ ਆਸਾ ਵਿਚ ਨਿਰਾਸ ਵਲਾਈ ॥ ੧੪ ॥

ਰਣਝੁੰਝਣਾ = ਮੰਗਲਾਚਾਰ। ਦੁਹੀਂ ਵਲੀਂ = ਧੇਤੇ, ਤੇ ਪੁਤੇਤੇ।

ਅਰਥ—(੧) ਰਾਜਾ ਦੀ ਪਰਜਾ (ਵਿਚੋਂ ਹੀ) ਨੌਕਰ ਹੋਕੇ ਕੂਕਰਾਂ ਦੀ ਤਰਾਂ ਦੇਸ ਵਿਚ ਦੁਹਾਈ ਫੇਰਦੇ ਹਨ। (੨) (ਪਰਜਾ ਵਿਚ) ਜਨਮ ਸਮੇ ਮੰਗਲਾਚਾਰ ਹੁੰਦੇ ਤੇ ਨਾਨਕੇ ਦਾਦਕੇ ਵਧਾਈਆਂ ਮਿਲਦੀਆਂ ਹਨ। (੩) ਵੀਵਾਹ ਸਮੇ ਸਿਠਣੀਆ ਮਿਲਦੀਆ ਹਨ ਤੇ (ਧੇਤੇ, ਪੁਤੇਤੇ, ਘਰੀਂ) ਦੋਹੀਂ ਪਾਸੀਂ ਵਾਜੇ ਵਜਦੇ ਹਨ। (੪) ਮੋਇਆ ਨੂੰ ਰੋਣਾ ਪਿੱਟਣਾੜੇ ਵੈਣ,ਅਲਾਹਣੀਆ ਪਾਕੇ ਉੱਧੜ ਧੁੰਮੀ ਮਚਾਉਂਦੀਆਂ ਹਨ। (੫) ਸਾਧ ਸੰਗਤਿ ਵਿਚ ਲਿਵਲਾਈ ਹੈ। (੬) ਗੁਰਮਖ ਵੇਦਾ ਕਤੇਬਾਂ ਤੋਂ ਬਾਹਰ ਤੇ ਜਨਮ ਮਰਨ ਤੋਂ ਨਿਰਲੇਪ ਰਹਿੰਦਾ ਹੈ। (੭) ਤੇ ਆਸਾ ਰੂਪ ਸੰਸਾਰ ਵਿਚ ਨਿਰਾਸ ਹੋਕੇ ਦਿਨ ਕੱਟਦਾ ਹੈ॥ ੧੪ ॥

ਭਾਵ—ਰਾਜਾ ਪਰਜਾ ਦੇ ਜਨਮ ਮਰਨ ਵਿਚ ਹਰਖ ਸੋਗ ਬਣਿਆ ਰਹਿੰਦਾ ਹੈ, ਤੇ ਸਤਿ ਸੰਗਤ ਹਰਖ ਸੋਗ ਤੋਂ ਪਰੇ ਹੈ, ਇਸੇ ਲਈ ਉਸ ਵਿਚ ਸਦਾ ਹੀ ਸਚਾ ਅਨੰਦ ਹੈ ਤੇ ਗੁਰਮੁਖਾ ਦੀ ਸਤਿਸੰਗਤ ਨਾਲ ਪ੍ਰੀਤ ਹੈ।

## ਮਨਮੁਖ ਤੇ ਗੁਰਮੁਖ

੧ ਗੁਰਮੁਖ ਪੰਥ ਸੁਹੇਲੜਾ ਮਨਮੁਖ ਬਾਰਹ ਵਾਟ ਫਿਰੰਦੇ।
੨ ਗੁਰਮੁਖ ਪਾਰ ਲੰਘਾਇਦਾ ਮਨਮੁਖ ਭਵਜਲ ਵਿਚ ਡੁਬੰਦੇ।
੩ ਗੁਰਮੁਖ ਜੀਵਨ ਮੁਕਤ ਕਰ ਮਨਮੁਖ ਫਿਰ ਫਿਰ ਜਨਮ ਮਰੰਦੇ।
੪ ਗੁਰਮੁਖ ਸੁਖ ਫਲ ਪਾਇੰਦੇ ਮਨਮੁਖ ਦੁਖ ਫ਼ਲ ਦੁਖ ਲਹੰਦੇ।
੫ ਗੁਰਮੁਖ ਦਰਗਹਿ ਸੁਰਖਰੂ ਮਨਮੁਖ ਜਮਪੁਰ ਡੰਡ ਸਹੰਦੇ।
੬ ਗੁਰਮੁਖ ਆਪ ਗਵਾਇਆ ਮਨਮੁਖ ਹਉਮੈਂ ਅਗਨ ਜਲੰਦੇ।
੭ ਬੰਦੀ ਅੰਦਰ ਵਿਰਲੇ ਬੰਦੇ ॥ ੧੫ ॥

ਅਰਥ—(੧) ਗੁਰਮੁਖਾਂ ਦਾ ਪੰਥ ਸੁਖੀ ਹੈ, ਤੇ ਮਨਮੁਖ ਸੰਸਾਰ ਵਿਚ ਭਟਕਦੇ ਹਨ। (੨) ਗੁਰਮੁਖ਼ ਸੰਸਾਰ ਤੋਂ ਪਾਰ ਕਰਦਾ ਹੈ, ਤੇ ਮਨਮੁਖ ਸੰਸਾਰ ਸਮੁੰਦਰ ਦੇ ਵਿਚ ਡੋਬਦਾ ਹੈ। (੩) ਗੁਰਮੁਖ (ਸਿਖ ਨੂੰ ਭੀ) ਜੀਵਨ ਮੁਕਤਕਰਦਾ ਹੈ ਤੇਮਨਮੁਖ ਮੁੜ ਮੁੜਕੇ ਆਪ ਭੀ ਜਮਦਾ ਮਰਦਾ ਹੈ। (੪) ਗੁਰਮੁਖਾ ਸੁਖਾਂ ਰੂਪ ਫਲ ਨੂੰ ਪਾਂਦੇ ਹਨ, ਤੇ ਮਨਮੁਖ ਦੁਖਦਾਈ ਫਲ ਦੇ ਦੁਖ ਨੂੰ ਲੈਂਦੇ ਹਨ। (੫) ਗੁਰਮੁਖਾਂ ਦਾ ਦਰ ਗਾਹ ਵਿਚ ਮੁਖ ਉੱਜਲਾ ਹੈ ਤੇ ਮਨਮੁਖ ਜਮਪੁਰੀ ਵਿਚ ਜਾਕੇ ਡੰਡ ਸਹਾਰਦੇ ਹਨ। (੬) ਗੁਰਮੁਖਾਂ ਨੇ ਹੰਕਾਰ ਨਾਸ ਕਰ ਦਿਤਾ ਹੈ,ਮਨਮੁਖ ਹਉਮੈ ਅਗਨੀ ਵਿਚਸੜਦੇ ਹਨ। (੭) ਮਾਯਾ ਅੰਦਰ ਵਸਕੇ ਕੋਈ ਵਿਰਲੇ ਹੀ ਗੁਰਮੁਖ ਬੰਦੇ ਹਨ॥ ੧੫॥

ਭਾਵ—"ਮਨਮੁਖ ਆਵੈ ਮਨਮੁਖ ਜਾਵੈ॥ ਮਨਮੁਖ ਮਰ ਮਰ ਚੋਟਾ ਖਾਵੈ। ਜਿਤਨੇ ਨਰਕ ਸਿਮਨਮੁਖਭੋਗੈ ਗੁਰਮਤਲੇਪ ਨ ਮਾਸਾ ਹੇ" ਦਾ ਹੀ ਨਿਰਣਾ ਕੀਤਾ ਹੈ।

## ਮੁਕਤੀ ਦਾ ਦਰਵਾਜ਼ਾ ਗ੍ਰਹਸਥ ਹੈ

੧ ਪੇਵਕੜੈ ਘਰ ਲਾਡਲੀ ਮਾਊ ਪੀਊ ਖਰੀ ਪਿਆਰੀ।
੨ ਵਿਚ ਭਿਰਾਵਾਂ ਭੈਣੜੀਨਾਨਕ ਦਾਦਕ ਸਣ ਪਰਵਾਰੀ।
੩ ਲਖ ਖਰਚ ਵੀਵਾਹੀਐ ਗਹਿਣੇ ਦਾਜ ਸਾਜ ਅਤਿ ਭਾਰੀ।
੪ ਸਾਹੁਰੜੈ ਘਰ ਮੰਨੀਐ ਸਨਖੱਤੀ ਪਰਵਾਰ ਸੁਧਾਰੀ।
੫ ਸੁਖ ਮਾਣੈ ਪਿਰ ਸੇਜੜੀ ਛੱਤੀ ਭੋਜਨ ਸਦਾ ਸੀਂਗਾਰੀ।

੬ ਲੋਕ ਵੇਦ ਗੁਣ ਗਿਆਨ ਵਿਚ ਅਰਧ ਸਰੀਰੀ ਮੋਖ ਦੁਆਰੀ।
੭ ਗੁਰਮੁਖ ਸੁਖ ਫਲ ਨਿਹਚਉ ਨਾਰੀ ॥ ੧੬ ॥

ਗੁਣ = ਵੀਚਾਰ।ਅਰਧ ਸਰੀਰੀ = ਇਸਤ੍ਰੀ।ਨਿਹਚਉ ਨਾਰੀ = ਪਤਿਬ੍ਰਤਾ ਇਸਤ੍ਰੀ।

ਅਰਥ-(੧) ਪੇਕੇ ਘਰ ਵਿਚ (ਧੀ) ਲਾਡਲੀ (ਤੇ) ਮਾਤਾ ਪਿਤਾ ਦੀ ਬਹੁਤ ਪਿਆਰੀ ਹੁੰਦੀ ਹੈ। (੨) ਭਰਾਵਾਂ ਵਿਚ ਭੈਣ (ਪਿਆਰੀ ਤੇ) ਨਾਨਕੇ ਦਾਦਕੇ ਪ੍ਰਵਾਰ ਸਮੇਤ (ਪਿਆਰੀ ਹੁੰਦੀ ਹੈ) । (੩) ਲੱਖਾਂ ਰੁਪਏ ਖਰਚਕੇ ਤੇ ਗਹਿਣੇ ਦਾਜ ਤੇ ਵਡੇ ਭਾਰੀ ਕਪੜੇ ਆਦਿਕ ਦੇਕੇ ਵਿਆਹੀ ਜਾਂਦੀ ਹੈ (੪) ਸਾਹੁਰੇ ਘਰ ਵਿਚ ਸਾਰ ਪਰਵਾਰ ਸਮੇਤ ਸੁਹਾਗਨ ਦੀ ਮੰਨੀ ਜਾਂਦੀ ਹੈ। (੫) ਸੁਖ ਪੂਰਬਕ ਪਤੀ ਦੀ ਸੇਜਾ ਨੂੰ ਮਾਣਦੀ ਹੈ, ਤੇ ਛਤੀ ਪ੍ਰਕਾਰ ਦੇ ਭੋਜਨਾ ਨੂੰ ਬਨਾਉਂਦੀ ਹੈ।(੬)ਲੋਕਾਂ ਦੇ ਵਿਚਾਰ ਤੇ ਵੇਦ ਦੇ ਗਿਆਨ ਵਿਚ (ਇਹ ਪ੍ਰਸਿਧ ਹੈ ਕਿ ਇਸਤ੍ਰੀ ਮੁਕਤੀ ਦਾ ਦਰਵਾਜਾ ਹੈ। (੭) ਹੇ ਗੁਰਮੁਖੋ ! ਮੁਕਤੀ ਪਤਿਬ੍ਰਤਾ ਇਸਤ੍ਰੀ ਕਰਕੇ ਮਿਲਦੀ ਹੈ। ੧੬ ।

ਭਾਵ-ਇਹ ਦਸਿਆ ਹੈ ਕਿ ਪਤਿਬ੍ਰਤਾ ਇਸਤ੍ਰੀ ਮੁਕਤੀ ਦਾ ਦਰਵਾਜ਼ਾ ਹੈ।

## ਵੇਸਵਾ ਨਰਕ ਦਾ ਦਰਵਾਜਾ ਹੈ

੧ ਜਿਉ ਬਹੁ ਮਿੱਤੀ ਵੇਸਿਆ ਸਭ ਕੁਲੱਖਣ ਪਾਪ ਕਮਾਵੈ।
੨ ਲੋਕਹੁ ਦੇਸਹੁ ਬਾਹਰੀ ਤਿਹੁ ਪੱਖਾਂ ਕਾਲੰਕ ਲਗਾਵੈ।
੩ ਡੁਬੀ ਡੋਬੈ ਹੋਰਨਾਂ ਮਹੁਰਾ ਮਿਠਾ ਹੋਇ ਪਚਾਵੈ।
੪ ਘੰਡਾਹੇੜਾ ਮਿਰਗ ਜਿਉਂ ਦੀਪਕ ਹੋਇ ਪਤੰਗ ਜਲਾਵੈ।
੫ ਦੁਹੀਂ ਸਰਾਈਂ ਜ਼ਰਦਰੂ ਪੱਥਰ ਬੇੜੀ ਪੂਰ ਡੁਬਾਵੈ।
੬ ਮਨਮੁਖ ਮਨ ਅਠ ਖੰਡ ਹੋਇ ਦੁਸਟਾ ਸੰਗਤਿ ਭਰਮ ਭੁਲਾਵੈ।
੭ ਵੇਸੁਵਾ ਪੁਤ ਨ ਨਾਉਂ ਸਦਾਵੈ ॥ ੧੭ ॥

ਜ਼ਰਦਰੂ = ਪੀਲਾ ਮੂੰਹ। ਦੁਸਟਾ = ਵੇਸਵਾ। ਨਨਾਵਾ = ਹਰਾਮ ਦਾ।

ਅਰਥ-(੧) ਜਿਸ ਤਰਾਂ ਬਹੁਤੇ ਮਿਤਾਂ ਵਾਲੀ ਵੇਸਵਾ ਸਾਰੇ ਖੋਟੇ ਲਖਣਾਂ ਦੇ ਪਾਪ ਕਮਾਉਂਦੀ ਹੈ। (੨) ਲੋਕ ਚਾਲ ਤੇ ਦੇਸ ਚਾਲ ਤੋਂ ਬਾਹਰ ਹੋਕੇ ਤਿੰਨਾਂ ਪਖਾਂ (ਨਾਨਕੇ, ਦਾਦਕੇ, ਸਾਹੁਰੇ) ਨੂੰ ਕਲੰਕ ਲਗਾਉਂਦੀ ਹੈ। (੩) ਆਪ ਭੀ ਡੁਬੀ ਤੇ ਹੋਰਨਾਂ ਨੂੰ ਭੀ ਡੋਬਦੀ ਹੈ ਤੇ ਜ਼ਹਿਰ ਨੂੰ ਗੁੜ ਸਮਝਕੇ ਪਚਾਉਂਦੀ ਹੈ (ਭਾਵ-ਵਿਸ਼ੇ ਸੁਖ ਨੂੰ ਚੰਗਾ ਜਾਣਦੀ ਹੈ)। (੪) ਜਿਸ ਤਰਾਂ ਘੰਡੇਹੇੜੇ ਦੇ ਸ਼ਬਦ ਤੇ ਹਰਨ, ਤੇ ਦੀਵੇ ਤੇ ਪਤੰਗਾ ਸੜਦਾ ਹੈ। ਇਸੇ ਤਰਾਂ ਵਿਸ਼ਈ ਪੁਰਸ਼ (ਵੇਸਵਾ ਦਰਸ਼ਨ ਤੇ) ਮਰਦੇ ਹਨ। (੫) (ਤਿੰਨਾਂ ਵਿਸ਼ਈ ਪੁਰਸ਼ਾਂ ਦਾ) ਦੋਹਾਂ ਲੋਕਾਂ ਤੇ ਚੇਹਰਾ ਜ਼ਰਦ ਹੈ ਤੇ ਪਥਰ ਨਾਲ ਪੂਰਕੇ ਬੇੜੀ ਡੋਬਦੇ ਹਨ (ਭਾਵ ਪਾਪਾਂ ਕਰਕੇ ਆਪਣਾ ਜਨਮ ਗੁਵਾ ਚੁਕੇ ਹਨ)। (੬)

ਮਨਮੁਖਾਂ ਦਾ ਮਨ †ਅਠ ਟੋਟੇਹੋਕੇ ਵੇਸਵਾਦੀ ਸੰਗਤਿਦੇ ਭਰਮ ਵਿਚ ਭੁਲ ਜਾਂਦਾਹੈ। (੭)ਵੇਸਵਾ ਦਾ ਪੁਤ੍ਰ ਨਨਾਵਾਂ(ਪਿਤਾ ਦੇਨਾਮ ਤੋਂ ਬਿਨਾਂ)ਹਰਾਮਦਾਸਦਾਉਂਦਾਹੈ।੧੯।

ਭਾਵ-ਮਨਮੁਖੀ ਦਸ਼ਾ ਦਾ ਨਿਰਣਾ ਕੀਤਾ ਹੈ ਕਿ ਕਿਉਂਕਿ ਪਿਛੇ ਪਤਿਬ੍ਰਤ ਨੂੰ ਮੁਕਤੀ ਦਾ ਦਰਵਾਜ਼ਾ ਦਸਿਆ ਸੀ ਤੇ ਏਥੇ ਉਸੇ ਦੀ ਪ੍ਰਸੰਸਾ ਲਈ ਇਹ ਨਿਰਣ ਕੀਤਾ ਹੈ ਕਿ ਵੇਸਵਾ (ਜਾਂ ਵਿਭਚਾਰਣੀ ਇਸਤ੍ਰੀ) ਨਰਕ ਦਾ ਰਾਹ ਹੈ।

**"ਬਾਲ ਜੁਆਨੀ ਬਿਰਧ ਫੁਨਿ ਤੀਨ ਅਵਸਥਾ ਜਾਨ"**

**੧ ਸੁਧ ਨ ਹੋਵੈ ਬਾਲ ਬੁਧਿ ਬਾਲਕ ਲੀਲਾ ਵਿਚ ਵਿਹਾਵੈ।**
**੨ ਭਰ ਜੋਬਨ ਭਰਮਾਈਐ ਪਰ ਤਨ ਪਰ ਧਨ ਨਿੰਦ ਲੁਭਾਵੈ।**
**੩ ਬਿਰਧ ਹੋਆ ਜੰਜਾਲ ਵਿਚ ਮਹਾਂ ਜਾਲ ਪਰਵਾਰ ਫਹਾਵੈ।**
**੪ ਬਲ ਹੀਣਾ ਮਤਿ ਹੀਣ ਹੋਇ ਨਾਉਂ ਬਹਤਰਿਆ ਬਰੜਾਵੈ।**
**੫ ਅੰਨਾ ਬੋਲਾ ਪਿੰਗਲਾ ਤਨ ਥੱਕਾ ਮਨ ਦਹਿ ਦਿਸ ਧਾਵੈ।**
**੬ ਸਾਧ ਸੰਗਤਿ ਗੁਰਸ਼ਬਦ ਵਿਣ ਲਖ ਚੁਰਾਸੀਹ ਜੋਨ ਭਵਾਵੈ।**
**੭ ਅਉਸਰ ਚੁਕਾ ਹਥ ਨ ਆਵੈ॥ ੧੯॥**

ਅਰਥ-(੧) ਬਾਲ ਬੁਧੀ ਵਿਚ ਕੋਈ ਖਬਰ ਨਹੀਂ ਹੁੰਦੀ, ਤੇ (ਉਮਰਾ) ਬਾਲ ਲੀਲਾ (ਖੇਡਾਂ) ਵਿਚ ਬੀਤ ਜਾਂਦੀ ਹੈ। (੨) (ਜਦ) ਜੁਆਨੀ ਭਰੀ ਤਾਂ ਪਰ-ਇਸਤ੍ਰੀ ਪਰਾਏ ਧਨ ਤੇ ਪਰਾਈ ਨਿੰਦਾ ਦੇ ਲੋਭ ਵਿਚ ਭਰਮਦਾ ਹੈ। (੩) (ਇਨਾਂ) ਜੰਜਾਲਾਂ ਵਿਚ ਹੀ ਬੁਢਾ ਹੋ ਜਾਂਦਾ ਹੈ ਤਾਂ ਪਰਵਾਰ ਦੇ ਮਹਾਂ ਜਾਲ ਵਿਚ ਫਸ ਜਾਂਦਾ ਹੈ। (੪) ਬਲ ਤੋਂ ਹੀਣ, ਮਤ ਤੋਂ ਹੀਣ, ਹੋਕੇ ਬੜਾ ਬਰੜਾਉਂਦਾ ਤੇ ਸਤਰਿਆ ਬਹਤਰਿਆ ਨਾਉਂ ਕਹੀਦਾ ਹੈ। (੫) ਅੱਖਾਂ ਤੋਂ ਅੰਨ੍ਹਾ, ਕੰਨਾ ਤੋਂ ਬੋਲਾ ਤੇ ਪਿੰਗਲਾ ਹੋਗਿਆ ਹੈ ਤਨ ਤਾਂ ਥਕ ਗਿਆ ਹੈ ਪਰ ਮਨ ਦਸੋ ਦਿਸ਼ਾ ਨੂੰ ਦੌੜਦਾ ਹੈ। (੬)ਸਾਧ ਸੰਗਤ ਤੇ ਗੁਰੂ ਦੇ ਸਬਦਿ ਤੋਂ ਬਿਨਾ ਚੁਰਾਸੀ ਲੱਖ ਜੂਨ ਵਿਚ ਭੌਂਦਾ ਹੈ। (੭) ਵੇਲੇ ਤੋਂ ਚੁਕਿਆ (ਫਿਰ ਵੇਲਾ) ਹਥ ਨਹੀਂ ਆਉਂਦਾ॥ ੧੯॥

ਭਾਵ-"ਏਹ ਤੇਰੀ ਅਉਸਰ ਏਹੀ ਤੇਰੀ ਬਾਰ॥ ਘਟ ਭੀਤਰ ਤੂੰ ਦੇਖ ਵੀਚਾਰ' ਦੇ ਵਾਕ ਅਨੁਸਾਰ ਹੀ ਦਸਿਆ ਹੈ ਕਿ ਤਿੰਨੇ ਬਿਵਸਥਾ "ਬਾਲ ਬਿਨੋਦ ਚਿੰਦ ਰਸ ਲਾਗਾ ਖਿਨਮਹਿ ਮੋਹਿਬਿਆਪੈ'ਵਿਚ ਹੀ ਬੀਤ ਜਾਂਦੀਆਂ ਹਨਤੇ ਫਿਰਪਛਤਾਉਂਦਾਹੈ।

---

†ਮਨਮੁਖ ਦਾ ਮਨ ਕੈਂਹਦਾ ਹੈ ਵੇਸਵਾ ਦਾ ਨਕ ਤੋਤੇ ਵਾਂਗੂੰ, ਕਮਲ ਵਾਂਗੂ ਅੱਖਾਂ, ਚੰਦ੍ਰਮਾਂ ਵਰਗਾ ਮੁਖ, ਬਿੰਬਫਲ ਵਰਗੀ ਠੋਡੀ,ਸ੍ਰੀ ਫਲ ਵਰਗੇ ਸਥਨ(ਕੁਚ) ਅਨਾਰਾਂ ਦੇ ਦਾਣਿਆਂ ਵਰਗੇ ਦੰਦ, ਨਾਗ ਵਰਗੀ ਗੁਤ,ਭੌਰੇ ਵਰਗੀਆਂ ਭੌਹਾਂ ਹਨ, ਇਨਾਂ ਉਪਮਾ ਵਿਚ ਮਨ ਅਠ ਟੋਟੇ ਹੋ ਗਿਆ ।

## ਬਗਲਾ (ਮਨਮੁਖ) ਤੇ ਹੰਸ (ਗੁਰਮੁਖ)

੧ ਹੰਸ ਨ ਛੱਡੈ ਮਾਨਸਰ ਬਗੁਲਾ ਬਹੁ ਛੱਪੜ ਫਿਰ ਆਵੈ।
੨ ਕੋਇਲ ਬੋਲੇ ਅੰਬ ਵਣ ਵਣ ਵਣ ਕਾਉਂ ਕੁਥਾਉਂ ਸੁਨਾਵੈ।
੩ ਵੱਗ ਨ ਹੋਵਨ ਕੁਤਈਂ ਗਾਈਂ ਗੋਰਸ ਵੰਸ ਵਧਾਵੇ।
੪ ਸਫਲ ਬ੍ਰਿਖ ਨਿਹਚਲ ਮੱਤੀਂ ਨਿਹਫਲ ਮਾਣਸ ਦਹ ਦਿਸ ਧਾਵੈ।
੫ ਅੱਗ ਤੱਤੀ ਜਲ ਸੀਅਲਾ ਸਿਰ ਉਚਾ ਨੀਵਾਂ ਦਿਖਲਾਵੈ।
੬ ਗੁਰਮੁਖ ਆਪ ਗਵਾਇਆ ਮਨਮੁਖ ਮੂਰਖ ਆਪ ਗਣਾਵੈ।
੭ ਦੂਜਾ ਭਾਉ ਕੁਦਾਉ ਹਰਾਵੈ ॥ ੧੯ ॥

ਅਰਥ -(੧) ਹੰਸ ਮਾਨਸਰ ਨੂੰ ਨਹੀਂ ਛਡਦਾ ਤੇ ਬਗਲਾ ਬਹੁਤੇ ਛਪੜਾਂ ਨੂੰ ਫਿਰ ਆਉਂਦਾ ਹੈ। (੨) ਕੋਇਲ ਅੰਬ ਦੇ ਬ੍ਰਿਛ ਤੇ ਬੋਲਦੀ ਹੈ ਤੇ ਕਾਂ ਬਨ ਬਨ ਵਿਚ ਥਾਂ ਕੁਥਾਂ ਤੇ ਬੋਲੀ ਜਾਂਦਾ ਹੈ। (੩) ਕੁਤਿਆਂ ਦਾ ਕਦੇ ਭੀ ਵੱਗ ਨਹੀਂ ਹੁੰਦਾ, ਗਊ ਦਾ ਦੁਧ ਵੰਸ ਨੂੰ ਵਧਾਉਂਦਾ ਹੈ। (੪) (ਗੁਰਮੁਖ) ਫਲਾਂ ਵਾਲੇ ਬ੍ਰਿਛ ਦੀ ਤਰਾਂ ਇਸਥਿਤ ਮਤਿ ਵਾਲੇ ਹਨ ਤੇ ਮਨੁਖ ਦਸਾਂ ਦਿਸਾਂ ਵਿਚ ਦੌੜਨ ਵਾਲਾ ਫਲ ਤੋਂ ਰਹਿਤ ਬ੍ਰਿਖ ਵਾਂਗੂੰ ਹੈ। (੫) ਗਰੀਬੀ ਵਾਲਾ ਜਲ ਦੀ ਤਰਾਂ ਸੀਤਲ ਤੇ ਉਚੇ ਸਿਰ ਵਾਲਾ ਹੰਕਾਰੀ ਅੱਗ ਵਾਂਗੂੰ ਤੱਤਾ ਹੈ। (੬) ਗੁਰਮੁਖ ਨੇ ਹੰਕਾਰ ਗਵਾ ਦਿਤਾ ਹੈ (ਸੋ ਸੀਤਲ ਹੈ ਤੇ) ਮਨਮੁਖ ਨੇ ਹੰਕਾਰ ਵਿਚ ਆਪਣਾ ਆਪ ਗਵਾ ਦਿਤਾ ਹੈ (ਸੋ ਅਗ ਤਰਾਂ ਤੱਤਾ ਹੈ)। (੭) ਦ੍ਵੈਤ ਭਾਵ ਦੇ ਖੋਟੇ ਦਾਉ ਕਰਕੇ ਹਾਰ ਹੀ ਆਉਂਦੀ ਹੈ।

ਭਾਵ—ਬਹੁਤ ਜਗਾ ਤੇ ਭਟਕਨ ਨਾਲ ਘਾਟਾ ਹੀ ਹੁੰਦਾ ਹੈ ਇਸ ਲਈ ਦ੍ਵੈਤ ਭਾਵ ਦਾ ਤਿਆਗ ਕਰਕੇ ਗੁਰੂ ਨਾਨਕ ਜੀ ਦੇ ਚਰਨਾਂ ਤੇ ਭਰੋਸਾ ਰਖੋ।

## ਪੰਜ ਦੂਤ ਯਾ ਵਿਸ਼ੇ

੧ ਗਜ ਮ੍ਰਿਗ ਮੀਨ ਪਤੰਗ ਅਲਿ ਇਕਤ ਇਕਤ ਰੋਗ ਪਚੰਦੇ।
੨ ਮਾਨਸ ਦੇਹੀ ਪੰਜ ਰੋਗ ਪੰਜੇ ਭੂਤ ਕਸੂਤ ਕਰੰਦੇ।
੩ ਆਸਾ ਮਣਸਾ ਡਾਇਣੀ ਹਰਖ ਸੋਗ ਬਹੁ ਰੋਗ ਵਧੰਦੇ।
੪ ਮਨਮੁਖ ਦੂਜੈ ਭਾਇ ਲਗ ਭੰਭਲ ਭੂਸੇ ਖਾਇ ਭਵੰਦੇ।
੫ ਸਤਿਗੁਰ ਸਚਾ ਪਾਤਿਸ਼ਾਹ ਗੁਰਮੁਖ ਗਾਡੀ ਰਾਹ ਚਲੰਦੇ।
੬ ਸਾਧ ਸੰਗਤਿ ਮਿਲ ਚਲਣਾ ਭਜ ਗਏ ਠੱਗ ਚੋਰ ਡਰੰਦੇ।
੭ ਲੈ ਲਾਹਾ ਨਿਜ ਘਰ ਨਿਬਹੰਦੇ ॥ ੨੦ ॥

ਗੱਜ = ਹਾਥੀ। ਮ੍ਰਿਗ = ਹਰਨ। ਮੀਨ = ਮੱਛੀ। ਅਲਿ = ਭੌਰਾ।
ਰੋਗ = ਵਿਸ਼ਾ। ਠਗ = ਵਿਸ਼ੇ। ਚੋਰ – ਕਾਮ, ਕ੍ਰੋਧ ਆਦਿਕ।

ਅਰਥ–(੧) ਹਾਥੀ, ਹਰਨ, ਮੱਛੀ, ਪਤੰਗ, ਭੌਰਾ ਇਕ ਇਕ ਵਿਸ਼ੇ ਕਰਕੇ ਮਰਦੇ ਹਨ। (੨) ਮਨੁਖ ਦੀ ਦੇਹ ਵਿਚ ਪੰਜੇ ਦੂਤ ਬੇ ਮਰਯਾਦੀ ਕਰਦੇ ਹਨ। (੩) (ਅਤੇ) ਆਸਾ ਤੇ ਮਨਸਾ ਡੈਣਾਂ(ਹਨ ਅਤੇ)ਹਰਖ ਸੋਗ(ਸਾਰੇ ਰਲਕੇ)ਰੋਗਨੂੰਵਧਾਉਂਦੇ ਹਨ। (੪) ਮਨਮੁਖ ਦ੍ਵੈਤ ਭਾਵ ਵਿਚ ਲਗ ਕੇ ਭੰਭਲ ਭੂਸੇ ਖਾ ਕੇ ਭੌਂਦੇ ਹਨ। (੫) ਸਤਿਗੁਰੂ ਸੱਚਾ ਪਾਤਿਸ਼ਾਹ ਗੁਰਮੁਖਤਾ ਰੂਪਗਾਡੀ ਰਾਹਤੇ ਚਲਾਉਂਦਾਹੈ। (੬) ਸਾਧ ਸੰਗਤਿ ਵਿਚ ਮਿਲ ਕੇ ਚਲਨ ਕਰਕੇ ਵਿਸ਼ੇ ਤੇ ਕਾਮਾਦਿਕ ਡਰਦੇ ਭੱਜ ਜਾਂਦੇ ਹਨ। (੭) (ਗੁਰਮੁਖ) ਲਾਭ ਲੈ ਕੇ ਆਪ ਨੂੰ ਘਰ (ਸਤਿਸੰਗ) ਵਿਚ ਨਿਬਾਹੁੰਦੇ ਹਨ ਭਾਵ ਅਪਨੀ ਉਮਰਾ ਸਤਿਸੰਗ ਵਿਚ ਹੀ ਬਿਤਾਉਂਦੇ ਹਨ॥ ੨੦॥

ਭਾਵ–'ਮ੍ਰਿਗ ਮੀਨ ਪਤੰਗ ਭ੍ਰਿੰਗ ਕੁੰਚਰ ਏਕ ਦੋਖਬਿਨਾਸੁ। ਪੰਚਦੋਖਅਸਾਧ ਜਾਮੇ ਤਾਕੀ ਕੇਤਕ ਆਸ'' ਦੇ ਵਾਕ ਦਾ ਹੀ ਨਿਰਣਾ ਕੀਤਾ ਹੈ ਤੇ ਇਸ ਦਾ ਫਲ ਇਹ ਹੁੰਦਾ ਹੈ ਕਿ "ਜੋ ਸਤਿਗੁਰਫਿਟਕੇਸਭ ਜਗਫਿਟਕੇਨਿਤਭੰਭਲ ਭੂਸੇਖਾਹੀ''॥

## ਸਤਿਗੁਰੂ ਸੱਚਾ ਪਾਤਿਸ਼ਾਹ ਤਾਰਦਾ ਹੈ

**੧ ਬੇੜੀ ਚਾੜ ਲੰਘਾਇਦਾ ਬਾਹਲੇ ਪੂਰ ਮਾਣਸ ਮੋਹਾਣਾ।**
**੨ ਆਗੂ ਇਕ ਨਿਬਾਹਿੰਦਾ ਲਸ਼ਕਰ ਸੰਗ ਸ਼ਾਹ ਸੁਲਤਾਣਾ।**
**੩ ਫਿਰੈ ਮਹੱਲੈ ਪਾਹਰੂ ਹੋਇ ਨਿਚਿੰਦ ਸਵਨ ਪਰਧਾਣਾ।**
**੪ ਲਾੜਾ ਇਕ ਵੀਵਾਹੀਐ ਬਾਹਲੇ ਜਾਂਞੀ ਕਰ ਮਹਿਮਾਣਾ।**
**੫ ਪਾਤਿਸ਼ਾਹ ਇਕ ਮੁਲਕ ਵਿਚ ਹੋਰ ਪਰਜਾ ਹਿੰਦੂ ਮੁਸਲਮਾਣਾ।**
**੬ ਸਤਿਗੁਰ ਸੱਚਾ ਪਾਤਿਸ਼ਾਹ ਸਾਧ ਸੰਗਤ ਗੁਰ ਸ਼ਬਦ ਨੀਸਾਣਾ।**
**੭ ਸਤਿਗੁਰ ਪਰਣੈ ਤਿਨ ਕੁਰਬਾਣਾ॥ ੨੧ ॥ ੫ ॥**

ਅਰਥ (੧) (ਇਕ) ਮਲਾਹ, ਬੇੜੀ ਤੇ ਮਨੁਖਾਂ ਦੇ ਬਹੁਤੇ ਪੂਰ ਚੜ੍ਹਾ ਕੇ ਪਾਰ ਲੰਘਾ ਦੇਂਦਾ ਹੈ। (੨) ਇਕੋ ਆਗੂਪਾਤਸ਼ਾਹ ਦੇ ਸ਼ਾਹੀਲਸ਼ਕਰ ਦੇ ਸੰਗ ਨੂੰ ਨਿਬਾ- ਹੁੰਦਾ ਹੈ। (੩) ਮਹੱਲੇ ਵਿਚ ਇਕ ਚੌਕੀਦਾਰ ਫਿਰਦਾ ਹੈ ਤੇਸਾਰੇਮਹੱਲੇਵਾਲੇ ਚੌਧਰੀ ਸੌਂਜਾਂਦੇ ਹਨ। (੪) ਬਹੁਤੇ ਜਾਂਞੀਆਂਨੂੰ ਪਰਾਹੁਣਾ ਬਣਾਕੇ ਇਕੋ ਹੀ ਲਾੜਾ ਵਿਆ- ਹੀਦਾ ਹੈ। (੫)ਮੁਲਕਵਿਚ ਇਕਹੀਪਾਤਸ਼ਾਹ ਹੁੰਦਾਹੈਅਤੇਪਰਜਾਹਿੰਦੂ ਤੇ ਮੁਸਲਮਾਨ ਹੁੰਦੀ ਹੈ। (੬) (ਇਸੇ ਤਰਾਂ) ਸਤਿਗੁਰੂ ਸਚਾ ਪਾਤਸ਼ਾਹ (ਹੈ), ਸਾਧ ਸੰਗਤ(ਦਰਬਾਰ ਵਿਚੋਂ) ਗੁਰੂ ਸਬਦ ਦਾ ਪ੍ਰਵਾਨਾ (ਦੇ ਕੇ ਤਾਰਦਾਹੈ)। (੭)(ਜਿਨ੍ਹਾਂ ਨੇ ਸਤਿਗੁਰੂ(ਦਾ) ਆਸਰਾ ਲਿਆ ਹੈ (ਮੈਂ) ਉਨ੍ਹਾਂ ਤੋਂ ਕੁਰਬਾਨ ਹਾਂ॥ ੨੧ ॥ ੫ ॥

ਭਾਵ—ਉਪ੍ਰੋਕਤ ਦ੍ਰਿਸ਼ਟਾਂਤਾਂ ਤੋਂ ਇਹ ਸਿੱਧ ਕੀਤਾ ਹੈ ਕਿ ਜੇਕਰ ਇਕੋ ਆਗੂ ਮਗਰਲੇ ਹਜ਼ਾਰਾਂ ਨੂੰ ਪਾਰ ਕਰਦਾ ਹੈ ਇਕੁਰ ਹੀ ਇਕੋਸਤਿਗੁਰੂਹਜ਼ਾਰਾਂਸਿਖਸੰਗਤਾਂ ਨੂੰ ਪਾਰ ਉਤਾਰਦਾ ਹੈ।

੧ ੴ ਸਤਿਗੁਰਪ੍ਰਸਾਦਿ ॥

# ਗਿਆਨ ਰਤਨਾਵਲੀ ਛੇਵੀਂ ਵਾਰ

## ਵਸਤੂ ਨਿਰਦੇਸ ਮੰਗਲਾ ਚਰਣ

੧ ਪੂਰਾ ਸਤਿਗੁਰ ਜਾਣੀਐ ਪੂਰੈ ਪੂਰਾ ਥਾਟ ਬਣਾਯਾ।
੨ ਪੂਰੇ ਪੂਰਾ ਸਾਧ ਸੰਗ ਪੂਰੇ ਪੂਰਾ ਮੰਤਰ ਦਿਰੜਾਯਾ।
੩ ਪੂਰੇ ਪੂਰਾ ਪਿਰਮ ਰਸ ਪੂਰਾ ਗੁਰਮੁਖ ਪੰਥ ਚਲਾਯਾ।
੪ ਪੂਰੇ ਪੂਰਾ ਦਰਸ਼ਨੋ ਪੂਰੇ ਪੂਰਾ ਸ਼ਬਦ ਸੁਣਾਯਾ।
੫ ਪੂਰੇ ਪੂਰਾ ਬੈਹਣਾ ਪੂਰੇ ਪੂਰਾ ਤਖਤਰਚਾਯਾ।
੬ ਸਾਧ ਸੰਗਤਿ ਸਚਖੰਡਹੈ ਭਗਤ ਵਛਲ ਹੁਇਵਸਿ ਗਤਿ ਆਯਾ।
੭ ਸਚਰੂਪ ਸ਼ਚ ਨਾਉਂ ਗੁਰ ਗਿਆਨ ਧਿਆਨ ਸਿਖਾਂ ਸਮਝਾਯਾ।
੮ ਗੁਰ ਚੇਲੇ ਪਰਚਾ ਪਰਚਾਯਾ ॥ ੧ ॥

ਥਾਟ = ਬਨਾਓ। ਦਰਸ਼ਨੋ = ਮਤ, ਪੰਥ। ਸ਼ਬਦ = ਉਪਦੇਸ਼।

ਅਰਥ—(੧) ਪੂਰੇ ਸਤਿਗੁਰੂ(ਨਾਨਕਦੇਵ ਜੀ ਨੂੰ)ਜਾਣੀਏ (ਜਿਸ) ਪੂਰੇ (ਨੇ) ਪੂਰਾ, ਬਨਾਓ ਬਨਾਇਆ ਹੈ। (੨) ਪੂਰੇ (ਗੁਰੂਦਾ)ਸਾਧ ਸੰਗ (ਭੀ) ਪੂਰਾ,(ਤੇ)ਪੂਰੇ (ਗੁਰੂ ਨੇ) ਪੂਰਾ ਮੰਤਰ ਸੁਣਾਇਆ ਹੈ। (੩) ਪੂਰੇ (ਗੁਰੂ ਨੇ) ਪੂਰਨ(ਵਾਹਿਗੁਰੂ) ਦਾ ਪ੍ਰੇਮ ਰਸ (ਦੇਕੇ) ਪੂਰੇ ਗੁਰਮੁਖੀ ਰਸਤੇ ਤੇ ਚਲਾਇਆ ਹੈ। (੪) ਪਰੇ ਦਾ ਮਤ (ਭੀ) ਪੂਰਾ, (ਤੇ) ਪੂਰੇ ਨੇ ਪੂਰਾ ਹੀ ਉਪਦੇਸ ਸੁਣਾਇਆ ਹੈ। (੫) ਪੂਰੇ ਦਾ ਆਸਨ ਭੀ ਪੂਰਾ (ਤੇ) ਪੂਰੇ (ਨੇ)ਪੂਰਾ ਹੀ ਤਖਤਬਨਾਇਆ ਹੈ। (੬) ਸਾਧਸੰਗਤ(ਰੂਪ) ਸਚਖੰਡ (ਵਿਸ ਵਸਦਾ ਹੈ ਤੇ) ਭਗਤਾਂ ਦੇ ਪਿਆਰ ਦੇ ਵਸ ਹੋ ਆਯਾ ਹੈ। (੭) ਸਚ ਸਰੂਪ (ਵਾਹਿਗੁਰੂ ਦੇ) ਸਚੇ ਨਾਮ ਦਾ ਗਿਆਨ ਧਿਆਨ ਸਿਖਾਂ ਨੂੰਸਮਝਾਯਾ ਹੈ। (੮)ਗੁਰੂ ਨੇ ਚੇਲੇ ਨੂੰ ਪ੍ਰੇਮ ਵਿਚ ਲਗਾਇਆ ਹੈ ॥੧॥

ਭਾਵ—"ਪੂਰਨ ਕਬਹੂ ਨਾ ਡੋਲਤਾ ਪੂਰਾ ਕੀਆ ਪ੍ਰਭ ਆਪ। ਦਿਨ ਦਿਨ ਚੜੈ ਸਵਾਇਆ ਨਾਨਕ ਹੋਤ ਨਾ ਘਾਟ ॥" ਦਾ ਹੀ ਨਿਰਣਾ ਕਰਕੇ ਸਤਿਗੁਰੂ ਦਾ ਸਰੂਪ ਕਥਨ ਕੀਤਾ ਹੈ।

## ਪ੍ਰਸੰਗਾਂਤਰ ਗਤੀ

੧ ਕਰਣ ਕਾਰਨ ਸਮਰਥ ਹੈ ਸਾਧ ਸੰਗਤਿ ਦਾ ਕਰੈ ਕਰਾਯਾ।
੨ ਭਰੇ ਭੰਡਾਰ ਦਾਤਾਰ ਹੈ ਸਾਧ ਸੰਗਤ ਦਾ ਦੇਇ ਦਿਵਾਯਾ।
੩ ਪਾਰਬ੍ਰਹਮ ਗੁਰੂ ਰੂਪ ਹੋਇ ਸਾਧ ਸੰਗਤ ਗੁਰ ਸਬਦ ਸਮਾਯਾ।
੪ ਜੱਗ ਭੋਗਜੋਗ ਧਿਆਨ ਕਰ ਪੂਜਾ ਪਰੇ ਨ ਦਰਸ਼ਨ ਪਾਯਾ।
੫ ਸਾਧ ਸੰਗਤਿ ਪਿਓ ਪੁਤ ਹੋਇ ਦਿਤਾ ਖਾਇ ਪਹਿਨੇ ਪੈਨਾਯਾ।
੬ ਘਰਬਾਰੀ ਹੋਇ ਵਰਤਿਆ ਘਰ ਬਾਰੀ ਸਿਖ ਪੈਰੀ ਪਾਯਾ।
੭ ਮਾਯਾ ਵਿਚ ਉਦਾਸ ਰਖਾਇਆ ॥ ੨ ।

ਪਰੇ = ਵਾਹਿਗੁਰੂ,ਪ੍ਰਮੇਸ਼ਰ। ਪੈਨਾਯਾ = ਪਹਨੇ,ਪਾਏ। ਘਰਬਾਰੀ = ਗ੍ਰਿਹਸਥੀ

ਅਰਥ–(੧) ਕਾਰਣ (ਰੂਪਸਤਿਗੁਰੂਕਾਰਯ ਦੇ) ਕਰਣਨੂੰ ਸਮਰਥ (ਹੈਪਰ) ਸਾਧ ਸੰਗਤਿ ਦਾ ਕਰਾਯਾ ਕਰਦਾ ਹੈ। (੨) ਭੰਡਾਰੇ ਭਰੇ ਹੋਏ ਹਨ ਤੇ ਦਾਤਾ ਬੀ ਹੈ (ਪਰ) ਸਾਧ ਸੰਗਤਿ ਦਾ ਦਿਵਾਇਆ ਦੇਂਦਾ ਹੈ। (੩) ਪਾਰਬ੍ਰਹਮ ਗੁਰੂ ਰੂਪ ਹੋਕੇ ਸਾਧ ਸੰਗਤਵਿਚਤੇ ਗੁਰੂਦੇ ਸਬਦਵਿਚਸਮਾ ਰਿਹਾਹੈ।(੪)ਜੱਗ,ਭੋਗ,ਜੋਗਦੇ ਧਿਆਨ ਤੇ ਪੂਜਾ ਦੇ ਕਰਨੇ ਕਰਕੇ ਵਾਹਿਗੁਰੂ ਦਾ ਦਰਸ਼ਨ (ਕਿਸੇ ਨੇ ਭੀ) ਨਹੀਂ ਪਾਇਆ। (੫) ਸਾਧ ਸੰਗਤਿ ਰੂਪ ਪਿਤਾ ਦਾ ਪੁਤ੍ਰ ਹੋ ਕੇ (ਉਸ ਦਾ) ਦਿਤਾ (ਪਦਾਰਥ) ਖਾਏ (ਤੇ) ਪਹਿਨੇ। (੬) (ਗੁਰੂ) ਗ੍ਰਹਸਥੀ ਹੋਕੇ ਵਰਤਿਆ ਹੈ ਤੇ ਗ੍ਰਹਸਥੀ ਸਿਖਾਂਨੂੰ ਹੀ ਪੈਰੀ ਪਾਇਆ ਹੈ। (੭) (ਤੇ) ਮਾਇਆ ਵਿਚੋਂ ਉਦਾਸ ਰਖਦਾ ਹੈ ॥ ੨ ॥

ਭਾਵ–ਬਿਨ ਗੁਰ ਮੁਕਤਿ ਨ ਹੋਇ ਸਭ ਕੋਊ ਕਹੈ, ਮਾਯਾ ਮੇ ਉਦਾਸ ਰਾਖੇ ਸੋਈ ਗੁਰ ਚਾਹੀਐ'' ਦਾ ਹੀ ਨਿਰਣਾ ਕੀਤਾ ਹੈ।

## ਗੁਰ ਸਿੱਖਾਂ ਦੇ ਨਿਤ ਕਰਮ

੧ ਅੰਮ੍ਰਿਤ ਵੇਲੈ ਉੱਠਕੇ ਜਾਇ ਅੰਦਰ ਦਰਯਾਇ ਨ੍ਹਵੰਦੇ।
੨ ਸਹਜ ਸਮਾਧ ਅਗਾਧ ਵਿਚ ਇਕ ਮਨ ਹੋ ਗੁਰ ਜਾਪ ਜਪੰਦੇ।
੩ ਮੱਥੇ ਟਿਕੇ ਲਾਲ ਲਾਇ ਸਾਧ ਸੰਗਤ ਚਲ ਜਾਇ ਬਹੰਦੇ।
੪ ਸਬਦ ਸੁਰਤ ਲਿਵਲੀਨ ਹੋਇ ਸਤਿਗੁਰ ਬਾਣੀ ਗਾਵ ਸੁਣੰਦੇ।
੫ ਭਾਇ ਭਗਤ ਭੈ ਵਰਤਮਾਨ ਗੁਰ ਸੇਵਾ ਗੁਰਪੁਰਬ ਕਰੰਦੇ।
੬ ਸੰਝੈ ਸੋਦਰ ਗਾਵਣਾ ਮਨ ਮੇਲੀ ਕਰ ਮੇਲ ਮਿਲੰਦੇ।
੭ ਰਾਤੀ ਕੀਰਤਨ ਸੋਹਿਲਾ ਕਰ ਆਰਤੀ ਪਰਸਾਦ ਵੰਡੰਦੇ।

੮ ਗੁਰਮੁਖ ਸੁਖ ਫਲ ਪਿਰਮ ਚਖੰਦੇ ॥ ੩ ॥

ਸ਼ਬਦ = ਵਾਹਿਗੁਰੂ। ਵਰਤਮਾਨ = ਸੰਸਾਰ। ਪਿਰਮ – ਪ੍ਰੇਮ।

ਅਰਥ -(੧) ਅੰਮ੍ਰਿਤ ਵੇਲੇ ਉਠਕੇ ਦਰਿਆ ਵਿਚ ਜਾਕੇ ਨ੍ਹਾਉਂਦੇ ਹਨ। (੨) ਸ਼ਾਂਤ ਰੂਪ ਹੋ ਕੇ ਅਗਾਧ ਸਮਾਧੀ ਲਾਕੇ ਤੇਮਨ ਨੂੰ ਇਕਾਗ੍ਰ ਕਰਕੇਗੁਰਾਂ (ਦੇ ਦਿਤੇ) ਜਾਪ ਨੂੰ ਜਪਦੇ ਹਨ। (੩) ਮਥੇ ਤੇ ਪ੍ਰੇਮ ਦਾ ਟਿਕਾ ਲਾ ਕੇ ਸਾਧ ਸੰਗਤਿ ਵਿਚ ਰਲ ਕੇ ਜਾ ਬਹਿੰਦੇਹਨ। (੪) ਵਾਹਿਗੁਰੂਨੂੰਜਾਨਣਲਈ ਪ੍ਰੀਤਵਿਚ ਲੀਨ ਹੋਕੇਗੁਰਬਾਣੀ ਗਾਉਂਦੇ ਤੇ ਸੁਣਦੇ ਹਨ। (੫) ਸੰਸਾਰ ਵਿਚ ਭੈ ਸੰਜੁਕਤ ਹੋਕੇ ਪਰੇਮਾ ਭਗਤੀ, ਗੁਰਾਂ ਦੀ ਸੇਵਾ (ਅਤੇ) ਗੁਰਪੁਰਬਾਂ ਨੂੰਕਰਦੇ ਹਨ। (੬)ਸੰਧਯਾ ਵੇਲੇਸੋਦਰਗਾਵਣ(ਲਈ) ਮਨ ਨੂੰ ਸਾਥੀ ਕਰਕੇ ਸਤਿ ਸੰਗਤਿ ਦੇ ਮੇਲ ਵਿਚ ਮਿਲਦੇ ਹਨ।(੭)ਰਾਤਨੂੰਆਰਤੀ ਸੋਹਿਲੇ ਦਾ ਕੀਰਤਨ ਕਰਕੇ ਪ੍ਰਸ਼ਾਦਿ ਵੰਡਦੇ ਹਨ। (੮) ਗੁਰਮੁਖ ਪ੍ਰੇਮ ਕਰਕੇ ਸੁਖ ਸਰੂਪ ਫਲ (ਆਤਮ ਸੁਖ) ਨੂੰ ਚੱਖਦੇ ਹਨ ॥੩।

ਭਾਵ–ਗੁਰ ਸਿਖਾਂਦੇ ਨਿਤਨੇਮਦਾ ਮੁਖਨਿਯਮ 'ਸਾਧ ਸੰਗਤਿ'ਤੇ'ਮਨਮੇਲੀ' ਭਾਈ ਜੀ ਨੇਉਚਰਿਆਹੈਸੋ ਅਸਾਂ ਨੂੰ ਇਸਗਲਵਲਗਹੁਕਰਕੇ ਵਿਚਾਰਨਦੀਲੋੜਹੈ।

### ਸਾਧ ਸੰਗਤਿ–ਸਚਖੰਡ ਹੈ

੧ ਇਕ ਕਵਾਉ ਪਸਾਉ ਕਰ ਓਅੰਕਾਰ ਅਕਾਰ ਪਸਾਰਾ।
੨ ਪਉਣ ਪਾਣੀ ਬੈਸੰਤਰੋ ਧਰਤਿ ਅਗਾਸ ਕਰੇ ਨਿਰਧਾਰਾ।
੩ ਰੋਮ ਰੋਮ ਵਿਚ ਰਖਿਓਨ ਕਰ ਵਰਭੰਡ ਕ੍ਰੋੜ ਅਕਾਰਾ।
੪ ਪਾਰਬ੍ਰਹਮ ਪੂਰਨ ਬ੍ਰਹਮ ਅਗਮ ਅਗੋਚਰ ਅਲਖ ਅਪਾਰਾ।
੫ ਪ੍ਰੇਮ ਪਿਆਲੇ ਵਸ ਹੋਇ ਭਗਤ ਵਛਲ ਹੋਇ ਸਿਰਜਨਹਾਰਾ।
੬ ਬੀਉ ਬੀਜ ਅਤਿ ਸੂਖਮੋ ਤਿਦੂ ਹੋਇ ਵਡ ਬਿਰਖ ਬਿਥਾਰਾ।
੭ ਫਲ ਵਿਚ ਬੀਉ ਸਮਾਇਕੈ ਇਕਦੂ ਬੀਓ ਲਖ ਹਜਾਰਾ।
੮ ਗੁਰਮੁਖ ਸੁਖ ਫਲ ਪ੍ਰੇਮ ਰਸ ਗੁਰਸਿਖਾਂ ਸਤਿਗੁਰੂ ਪਿਆਰਾ।
੯ ਸਾਧ ਸੰਗਤ ਸਚ ਖੰਡ ਵਿਚ ਸਤਿਗੁਰ ਪੁਰਖ ਵਸੇ ਨਿਰੰਕਾਰਾ।
੧੦ ਭਾਇ ਭਗਤਿ ਪੁਰਖ ਨਿਸਤਾਰਾ ॥ ੪ ॥

ਕਵਾਉ = ਫੁਰਨੇ। ਪਾਰਬ੍ਰਹਮ = ਨਿਰਗੁਨ ਰੂਪ ਵਾਹਿਗੁਰੂ। ਪੂਰਨ ਬ੍ਰਹਮ = ਸਰਗੁਨ ਰੂਪ ਵਾਹਿਗੁਰੂ। ਨਿਸਤਾਰਾ = ਛੁਟਕਾਰਾ, ਪਾਰ ਉਤਾਰਾ।

ਅਰਥ–(੧) ਇਕ ਓਅੰਕਾਰ ਨੇ ਫੁਰਨੇ ਦੇ ਅਕਾਰ ਨੂੰ ਕਰਕੇ (ਪਸਾਰੇ ਨੂੰ ਪਸਾਰ ਕੇ)(੨) ਪਾਣੀ, ਅਗਨੀ,ਧਰਤੀ,ਅਕਾਸ (ਪੰਜਾਂਤਤਾਂ ਨੂੰਪੈਦਾ) ਕਰਕੇ ਬਿਨਾ

ਆਸਰੇ (ਤੇ ਟਿਕਾ)ਰਖਿਆਹੈ। (੩) ਰੋਮ ਰੋਮ ਵਿਚਕ੍ਰੋੜਾਂ ਬ੍ਰਹਮੰਡਾਦੇਅਕਾਰ ਕਰਕੇ ਰਖੇ ਹਨ। (੪) ਅਗਮ ਅਗੋਚਰ ਅਲਖ ਰੂਪ ਨਿਰਗੁਣ ਰੂਪ ਅਪਾਰਕੌਤਕ ਕਰਕੇ ਸਰਗੁਨ ਸਰੂਪ ਹੋਇਆ ਹੈ। (੫) ਭਗਤਾਂ ਦਾ ਪਿਆਰਾ ਹੋ ਕੇ ਸਿਰਜਨਹਾਰ ਪ੍ਰੇਮ ਦੇ ਪਿਆਲੇ ਕਰਕੇ ਵਸ ਹੁੰਦਾ ਹੈ। (੬) (ਜਿਵੇਂ) ਬੀਜ (ਦੇ ਅੰਦਰ) ਬੀਜਤ੍ਵ (ਉਗਨ ਵਾਲੀ ਸ਼ਕਤੀ) ਅਤੀ ਸੂਖਮ (ਹੈ, ਤੇ) ਉਸ ਸੂਖਮ ਤੋਂ ਵਡੇ ਬਿਸਥਾਰ ਵਾਲਾ ਬ੍ਰਿਛ ਹੁੰਦਾ ਹੈ (੭) (ਫਿਰ) ਫਲ ਵਿਚ ਬੀਜ ਸਮਾਉਣ ਕਰਕੇ ਬੀਜ ਤੋਂ ਲੱਖਾਂ ਹਜ਼ਾਰਾਂ ਬੀਜ ਹੁੰਦੇ ਹਨ। (੮) (ਤਿਵੇਂ ਹੀ) ਗੁਰਮੁਖ ਗੁਰ ਸਿਖਾਂ ਨੇ ਪ੍ਰੇਮ ਰਸ ਦੇ ਸੁਖ ਫਲ ਕਰਕੇ ਸਤਿਗੁਰੂ ਦੇ ਹੁਕਮ ਨੂੰ ਪਿਆਰਾ ਜਾਨਿਆਂ ਹੈ। (੯) (ਤੇ)ਸਾਧ ਸੰਗਤਿ ਰੂਪ ਸਚ ਖੰਡ ਵਿਚ ਸਤਿਗੁਰੂ ਰੂਪ ਹੋ ਕੇ ਨਿਰੰਕਾਰ ਵਾਹਿਗੁਰੂ ਵਸਦਾ ਹੈ। (੧੦) ਪ੍ਰੇਮਾ ਭਗਤੀ ਕਰਕੇ ਗੁਰਮੁਖ ਦਾ ਪਾਰ ਉਤਾਰਾ ਹੁੰਦਾ ਹੈ ॥੪॥

ਭਾਵ—ਸੰਸਾਰ ਦੀ ਉਤਪਤੀ ਦਸ ਕੇ ਪ੍ਰੇਮਾ ਭਗਤੀ ਦਾ ਨਿਰਣਾ ਕੀਤਾ ਹੈਤੇ ਉਪਦੇਸ਼ ਇਹ ਹੈਕਿ ਸਾਧਸੰਗਤਿ ਵਿਚਨਿਵਾਸਕਰੋ ਜਿਸਕਰਕੇਨਿਸਤਰਾ ਹੋਜਾਵੇ।

## "ਪਉਣ ਗੁਰੂ ਪਾਣੀ ਪਿਤਾ" ਦਾ ਅਦਬ

੧ ਪਉਣ ਗੁਰੂ ਗੁਰ ਸਬਦ ਹੈ ਵਾਹਿਗੁਰੂ ਗੁਰ ਸ਼ਬਦ ਸੁਣਾਯਾ।
੨ ਪਾਣੀ ਪਿਤਾ ਪਵਿਤ੍ਰ ਕਰ ਗੁਰਮਖ ਪੰਥ ਨਿਵਾਣ ਚਲਾਯਾ।
੩ ਧਰਤੀ ਮਾਤ ਮਹਤ ਕਰ ਓਤ ਪੋਤ ਸੰਜੋਗ ਬਨਾਯਾ।
੪ ਦਾਈ ਦਾਇਆ ਰਾਤ ਦਿਹੁ ਬਾਲ ਸੁਭਾਇ ਜਗਤ ਖਿਲਾਯਾ।
੫ ਗੁਰਮੁਖ ਜਨਮ ਸਕਾਰਥਾ ਸਾਧ ਸੰਗਤਿ ਵਸ ਆਪ ਗਵਾਯਾ।
੬ ਜੰਮਣ ਮਰਣੋ ਬਾਹਿਰੇ ਜੀਵਨ ਮੁਕਤਿ ਜਗਤਿ ਵਰਤਾਯਾ।
੭ ਗੁਰ ਮਤ ਮਾਤਾ ਮੱਤ ਹੈ ਪਿਤਾ ਸੰਤੋਖ ਮੋਖ ਪਦ ਪਾਯਾ।
੮ ਧੀਰਜ ਧਰਮ ਭਰਾਵ ਦੁਇ ਜਪ ਤਪ ਜਤ ਸਤ ਪੁਤ ਜਣਾਯਾ।
੯ ਗੁਰ ਚੇਲਾ ਚੇਲਾ ਗੁਰੂ ਪੁਰਖਹੁ ਪੁਰਖ ਚਲਤ ਵਰਤਾਯਾ।
੧੦ ਗੁਰਮੁਖ ਸੁਖ ਫਲ ਅਲਖ ਲਖਾਯਾ ॥ ੫ ॥

ਅਰਥ—(੧) (ਸਾਰੇ ਸੰਸਾਰ ਦਾ) ਗੁਰੂ ਪੌਣ (ਹੈ) ਤੇ ਗੁਰਸਿਖਾਂ (ਦਾ) ਗੁਰੂ ਸ਼ਬਦ ਹੈ (ਸੋ ਸਬਦ ਕੇਹੜਾ ਹੈ ? ਜੋ) ਗੁਰਾਂ ਨੇ ਵਾਹਿਗੁਰੂ ਸਬਦ ਸੁਣਾਯਾ ਹੈ।(੨) (ਸਾਰੇ ਸੰਸਾਰ ਦਾ) ਪਾਣੀ ਪਿਤਾ (ਹੈਤੇ ਸੋਪਾਣੀ ਪਵਿਤ੍ਰਕਰਕੇ ਗੁਰੂ ਜੀ ਨੇ)ਗੁਰਮੁਖ ਪੰਥ ਨੂੰ ਪਵਿਤਰ ਕਰਕੇ ਨੀਵੇਂ (ਗਰੀਬੀ ਵਿਚ)ਚਲਾਇਆ ਹੈ। (੩) (ਸਾਰੇਸੰਸਾਰ ਦੀ) ਮਾਤਾ ਧਰਤੀ (ਹੈ ਤੇ ਗੁਰਮੁਖ ਪੰਥ ਵਿਚ) ਮਹਤੱਤਾ ਦੇ ਸੰਜੋਗ ਦਾ ਓਤ ਪੋਤ

ਬਨਾਇਆ ਹੈ। (੪) (ਸਾਰੇ ਸੰਸਾਰ ਦਾ) ਦਾਈ.ਦਾਇਆ ਰਾਤ ਦਿਨ ਹੈ ਤੇ ਬਾਲਕ ਦੇ ਸੁਭਾਵ ਵਾਂਗੂੰ ਰਾਤ ਸੁਆਉਂਦਾ ਤੇ ਦਿਨ ਖਿਡਾਉਂਦਾਹੈ। (੫)ਗੁਰਮੁਖਾਂਦਾ ਜਨਮ ਸਫਲਾ ਹੈ। (ਕਿਉਂਕਿ)ਸਾਧ ਸੰਗਤ ਵਿਚ ਵਸ ਕੇ (ਗੁਰ ਸਿਖਾਂ ਨੇ)ਆਪਾ ਭਾਵ ਨੂੰ ਗਵਾ ਦਿਤਾ ਹੈ। (੬) ਜਨਮ ਮਰਨ ਤੋਂ ਬਾਹਰ ਹੋਕੇ ਜੀਵਨ ਮੁਕਤਿ ਦੀ ਜੁਗਤਿ ਨੂੰ ਅਪਨੇ ਸਰੀਰ ਤੇ ਵਰਤਾਇਆ ਹੈ! (੭) (ਗੁਰਮੁਖਾਂ ਦੀ) ਗੁਰ ਸਿੱਖਜਾ ਵਾਲੀ ਮੱਤ (ਬੁਧੀ) ਮਾਤਾ ਤੇ ਪਿਤਾ ਸੰਤੋਖ ਹੈ (ਜਿਸ ਕਰਕੇ)ਮੁਕਤੀ ਦੀ ਪਦਵੀ ਨੂੰਪਾਇਆ ਹੈ। (੮) ਗੁਰਮੁਖਾਂ ਦੇ ਧੀਰਜ ਤੇ ਧਰਮ ਦੋਵੇਂ ਭਰਾ ਹਨ ਤੇ ਜਤਸਤ ਜਪ ਤਪ ਆਦਿਕ ਪੁਤਰ ਪੈਦਾ ਹੋਏ ਹਨ। (੯) ਗੁਰਾਂ ਦਾ ਚੇਲਾ ਹੋਣ ਕਰਕੇ ਪੂਰਨ ਗੁਰੂ ਨੇ ਚੇਲੇ ਤੇ ਪੂਰਨ ਚਲਿਤ੍ਰ ਵਰਤਾਕੇ ਆਪਨਾ ਰੂਪ ਕਰ ਦਿਤਾ ਹੈ। (੧) ਗੁਰਮੁਖਾਂ ਨੇ ਭਗਤੀ ਦ੍ਵਾਰਾ ਅਲਖ ਨੂੰ ਲਖ ਲਿਆ ਹੈ। ੫॥

ਭਾਵ—ਗੁਰ ਸਿਖਯਾ ਵਿਚ ਅਚਲਹੋਇਆਂ ਸਤ ਸੰਤੋਖੰ ਦਯਾ ਧਰਮਆਦਿਕ ਪ੍ਰਾਪਤ ਹੁੰਦੇ ਤੇ ਹੰਕਾਰ ਮਿਟ ਜਾਂਦਾ ਹੈ ਤਦ ਵਾਹਿਗੁਰੂ ਦਾ ਦਰਸ਼ਨ ਹੁੰਦਾ ਹੈ, (ਸਾਨੂੰ ਬੁੱਕਲ ਵਿਚ ਮੂੰਹ ਪਾ ਕੇ ਵੇਖਣ ਦੀ ਲੋੜ ਹੈ!)

## ਗੁਰਮੁਖ ਦੀ ਨਿਰਲੇਪਤਾ ਤੇ ਦ੍ਰਿਸ਼ਟਾਂਤ

੧ ਪਰ ਘਰ ਜਾਹਿ ਪਰਾਹੁਣਾ ਆਸਾ ਵਿਚ ਨਿਰਾਸ ਵਲਾਏ।
੨ ਪਾਣੀ ਅੰਦਰ ਕਵਲ ਜਿਉ ਸੂਰਜ ਧਿਆਨ ਅਲਿਪਤ ਰਹਾਏ।
੩ ਸ਼ਬਦ ਸੁਰਤਿ ਸਤ ਸੰਗ ਮਿਲ ਗੁਰ ਚੇਲੇ ਦੀ ਸੰਧ ਮਿਲਾਏ।
੪ ਚਾਰ ਵਰਨ ਗੁਰ ਸਿਖ ਹੋਇ ਸਾਧ ਸੰਗਤ ਸਚ ਖੰਡ ਵਸਾਏ।
੫ ਆਪ ਗਵਾਏ ਤੰਬੋਲ ਰਸ ਖਾਇ ਚਬਾਇ ਸੁ ਰੰਗ ਚੜ੍ਹਾਏ।
੬ ਛਿਅ ਦਰਸ਼ਨ ਤਰਸਨ ਖੜੇ ਬਾਰਹ ਪੰਥ ਗਰੰਥ ਸੁਨਾਏ।
੭ ਛਿਆ ਰੁਤ ਬਾਰਹ ਮਾਸ ਕਰ ਇਕ ਇਕ ਸੂਰਜ ਚੰਦ ਦਿਖਾਏ।
੮ ਬਾਰਹ ਸੋਹਲਾ ਮੇਲਕੈ ਸਸੀਅਰ ਅੰਦਰ ਸੂਰ ਸਮਾਏ।
੯ ਸ਼ਿਵ ਸ਼ਕਤੀ ਨੂੰ ਲੰਘਕੇ ਗੁਰਮੁਖ ਇਕ ਮਨ ਇਕ ਧਿਆਏ।
੧੦ ਪੈਰੀਂ ਪੈ ਜਗ ਪੈਰੀਂ ਪਾਏ ॥ ੬ ॥

ਸੰਧ = ਮੇਲ। ਰਸ = ਰੰਗ। ਖਾ = ਨਾਸ ਕਰ ਦੇਂਦਾ ਹੈ। ਸ਼ਿਵ = ਸਤੋਗੁਣ।
ਸਸੀਅਰ = ਚੰਦ੍ਰਮਾਂ। ਸੂਰ = ਸੂਰਜ। ਸ਼ਕਤੀ = ਤਮੋਗੁਣ।

ਅਰਥ—(੧) (ਜਿਵੇਂ)ਪਰਾਹੁਣਾ ਬਗਾਨੇਘਰ ਜਾਕੇ ਆਸਾ ਵਿਚ ਹੁੰਦਾ ਹੋਯਾ ਭੀ ਨਿਰਾਸ ਹੋ ਕੇ ਵੇਲਾ ਕਟਦਾ ਹੈ: (੨) ਜਿਸ ਤਰਾਂ ਪਾਣੀ ਵਿਚ ਕਵਲ ਵਸਦਾ

ਹੋਇਆ ਪਾਣੀ ਤੋਂ ਅਲਪਿਤਹੋਕੇ ਸੂਰਜ ਦਾਧਿਆਨਧਰਦਾ ਹੈ। (੩) (ਇਸੇ ਤਰਾਂ) ਸਤਿ ਸੰਗਤ ਵਿਚ ਮਿਲ ਕੇ ਸ਼ਬਦ ਸੁਰਤ ਨਾਲ ਗੁਰ ਚੇਲੇ ਦੀ ਮਿਲੌਣੀਮਿਲਦੀ ਹੈ (੪) ਚੌਹਾਂ ਵਰਣਾਂ ਦੇ ਗੁਰੂ ਸਿਖ ਹੁੰਦੇਹਨਤੇ ਸਾਧ ਸੰਗਤ ਰੂਪ ਸਚਖੰਡਵਿਚ(ਉਨ੍ਹਾਂ) ਸਿਖਾਂਨੂੰ ਗੁਰੂ ਵਸਾਉਂਦਾ ਹੈ। (੫) (ਸਿਖਾਂ ਨੇ) ਤੰਬੋਲ ਵਾਂਗੂੰਆਪਣਾਵਰਣਤ੍ਰਗਵਾ ਦਿਤਾ ਹੈ। (ਕਿਉਂਕਿ ਤੰਬੋਲ ਪਾਨ, ਸੁਪਾਰੀ,ਚੂਨਾ, ਕਥੇ ਦੇ) ਚਬਾਉਣਕਰਕੇ(ਉਹ ਤੰਬੋਲ ਆਪਣੇ) ਰੰਗ ਨੂੰ ਨਾਸ ਕਰ ਲੈਂਦਾ ਹੈ ਤਦ (ਇਕ ਹੀ) ਸ਼੍ਰੇਸ਼ਟ ਰੰਗ ਚੜ੍ਹਦਾ ਹੈ। (੬)ਛੇ ਦਰਸ਼ਨਭੀ ਖਲੋਤੇਤਰਸਦੇ ਹਨ ਤੇਬਾਰਾਂਪੰਥ(ਜੋਗੀਆਂ ਦੇ)ਭੀ(ਆਪਣੇ) ਗ੍ਰੰਥਾਂ ਨੂੰ ਸੁਣਾਉਂਦੇ ਹਨ। (੭) ਬਾਰਾਂ ਮਹੀਨਿਆਂ ਦੀਆਂ ਛੇ ਰੁਤਾਂ ਕੀਤੀਆਂ ਹਨ ਤੇ ਇਕ ਹੀ ਸੂਰਜ ਤੇ ਚੰਦ੍ਰਮਾਂ ਦਿਸਦਾ ਹੈ। (੮) (ਗੁਰਮੁਖਾਂ ਨੇ) ਬਾਰਾਂ[ਸੂਰਜ] ਨੂੰ ਸੋਲਾਂ [ਚੰਦ੍ਰਮਾਂ] ਦਾ ਮਿਲਾਪ ਕਰਕੇ ਚੰਦ੍ਰਮਾਂ ਵਿਚ ਸੂਰਜ ਦੀ ਸਮਾਈ ਕਰਾ ਦਿਤੀ ਹੈ (ਅਰਥਾਤ ਤਮੋ ਗੁਣ ਦਾ ਸਤੋ ਗੁਣ ਵਿਚ ਅਭੇਦ ਕਰ ਦਿਤਾ ਹੈ)। (੯)ਸਤੋ ਤਮੋ ਨੂੰ ਲੰਘ ਕੇ ਗੁਰਮੁਖ ਇਕ ਮਨ ਹੋਕੇ ਵਾਹਿਗੁਰੂਨੂੰ ਧਿਆਉਂਦੇ ਹਨ। (੧੦) (ਆਪ ਸਾਰਿਆਂ ਦੀ) ਪੈਰੀਂ ਪੈ ਕੇ ਸਾਰੇ ਜਗਤ ਨੂੰ ਪੈਰਾਂ ਪਾਇਆ ਹੈ ॥੬॥

ਭਾਵ–ਪਹਿਲੇ ਆਪ ਕਿਸੇ ਦੇਹੋਈਏ ਤਾਂ ਕੋਈਸਾਡਾ ਹੋਵੇਗਾ। ਏਹੋ ਹੀਗਲ ਸਾਫ਼ ਹੈ ਜੇ ਸਾਨੂੰ ਲੋੜ ਹੋਵੇ ਕਿ ਜਗਤ ਤੇ ਪ੍ਰਚਾਰ ਕਰੀਏ ਤਾਂ ਪਹਿਲੇ ਆਪਾਮੇਟੀਏ ਆਪਾ ਮੇਟਣ ਦਾ ਵਲ ਪ੍ਰਹੁਨੇ ਦਾ ਦ੍ਰਿਸ਼ਟਾਂਤ ਹੀ ਕਾਫੀ ਹੈ।

## ਗੁਰਮੁਖਾਂ ਦੀ ਰਹਿਣੀ

੧ ਗੁਰ ਉਪਦੇਸ਼ ਅਵੇਸ਼ ਕਰ ਪੈਰੀ ਪੈ ਰਹਿਰਾਸ ਕਰੰਦੇ।
੨ ਚਰਨ ਸਰਨ ਮਸਤਕ ਧਰਨ ਚਰਨ ਰੇਨ ਮੁਖਤਿਲਕ ਸੁਹੰਦੇ।
੩ ਭਰਮ ਕਰਮ ਦਾ ਲੇਖ ਮੇਟ ਲੇਖ ਅਲੇਖ ਵਸੇਖ ਬਣੰਦੇ।
੪ ਜਗਮਗ ਜੋਤ ਉਦੋਤ ਕਰ ਸੂਰਜ ਚੰਦ ਨ ਲਖ ਪੁਜੰਦੇ।
੫ ਹਉਮੈ ਗਰਬ ਨਿਵਾਇਕੈ ਸਾਧ ਸੰਗਤ ਸਚ ਮੇਲ ਮਿਲੰਦੇ।
੬ ਸਾਧ ਸੰਗਤ ਪੂਰਨ ਬ੍ਰਹਮ ਚਰਨ ਕਵਲ ਪੂਜਾ ਪਰਚੰਦੇ।
੭ ਸੁਖ ਸੰਕਟ ਹੋਇ ਭਵਰ ਵਸੰਦੇ ॥ ੭ ॥

ਅਲੇਖ = ਵਾਹਿਗੁਰੂ। ਜਗਮਗ = ਪ੍ਰਕਾਸ਼। ਮੇਲ = ਅਕੱਠ। ਸੰਕਟ = ਗੁੰਚਾਗੁਫਾ।

ਅਰਥ–(੧) ਗੁਰਾਂ ਦੇ ਉਪਦੇਸ਼ ਵਿਚ ਪ੍ਰਵੇਸ਼ ਕਰਕੇ ਪੈਰੀਂ ਪੈਣ ਦੀ ਮਿਰਯਾਦਾ ਕਰਦੇ ਹਨ ; (੨) ਚਰਣਾਂ ਦੀ ਸਰਣ ਆਕੇ ਮਥੇ ਧਰਦੇ ਤੇ ਚਰਣਾਂ ਦੀ ਧੂੜ ਦਾ ਤਿਲਕ ਮੁਖ ਤੇ ਸੁਹਾਂਵਦੇ ਲਗਾਉਂਦੇ ਹਨ। (੩) ਭਰਮ ਦਾਇਕ ਕਰਮਾ ਦਾ ਲੇਖਾ, ਮੇਟਕੇ ਲੇਖ ਤੋਂ ਵਾਹਿਗੁਰੂ ਨਾਲ ਵਿਸੇਖ ਵਾਧਾ ਬਣਾਉਂਦੇ ਹਨ, (ਭਾਵ

ਚੜ੍ਹਦੀ ਕਲਾ ਵਿਚ ਰਹਿੰਦੇ ਹਨ)। (੪) (ਬ੍ਰਹਮ)ਜੋਤ ਦਾ ਪ੍ਰਕਾਸ਼ ਉਦੇ ਕਰਦੇਹਨ। (ਜਿਸ ਪ੍ਰਕਾਸ਼ ਦੇ ਬਰਾਬਰ) ਲੱਖਾਂ ਸੂਰਜ ਤੇ ਚੰਦ ਭੀ ਨਹੀਂ ਪੁਜਦੇ। (੫) ਮੈਂ ਮੇਰੀ ਨੂੰ ਦੂਰ ਕਰਕੇ, ਸਾਧ ਸੰਗਤ ਰੂਪ ਸੱਚ ਇਕੱਠ ਵਿਚ ਮਿਲਦੇ ਹਨ। (੬) ਸਾਧ ਸੰਗਤ ਨੂੰ ਪੂਰਨ ਬ੍ਰਹਮ (ਵਾਹਿਗੁਰੂ ਰੂਪ) ਜਾਣਕੇ (ਉਸਦੇ) ਚਰਨ ਕਵਲਾਂ ਦੀਪੂਜਾ ਵਿਚ ਪਰਚਦੇ ਹਨ। (੭) (ਚਰਨ੍ਹਾਂ ਨੂੰ) ਸੁਖ ਦੇਣ ਵਾਲਾ (ਗੁੰਚਾ ਜਾਣਕੇ) (ਉਸ ਵਿਚ) ਭਵਰ ਦੀ ਤਰਾਂਵਾਸ ਕਰਦੇ ਹਨ ॥ ੭ ॥

ਭਾਵ—ਇਸ ਪਉੜੀ ਵਿਚ ਗੁਰ ਸਿਖਾਂ ਦੀ ਰਹਿਣੀ ਵਲ ਇਸ਼ਾਰਾ ਹੈ,ਅਸੀਂ ਆਪਣੇ ਆਪਨੂੰ ਗੁਰ ਸਿਖ ਹੀ ਨਹੀ ਸਗੋਂ ਤੀਸਮਾਰਖਾਂ ਕਹਾਉਣ ਵਾਂਗੂੰ ਸਭ ਤੋਂ ਵਡੇ ਹੀ ਕਹਾਉਂਦੇ ਹਾਂ, ਹੇ ਸਿਖੀ ਦੀਆਂ ਡੀਂਗਾਂ ਮਾਰਨ ਵਾਲਿਓ ਇਸ ਪੌੜੀ ਨਾਲ ਆਪਣੇ ਜੀਵਣ ਨੂੰ ਮੇਲੋ।

## ਪ੍ਰਸੰਗਾਂਤਰ ਗਤੀ

**੧ ਗੁਰਦਰਸ਼ਨ ਪਰਸਨ ਸਫਲ ਛੇ ਦਰਸ਼ਨ ਇਕਦਰਸ਼ਨ ਜਾਣੈ।**
**੨ ਦਿਬ ਦ੍ਰਿਸ਼ਟ ਪਰਗਾਸ ਕਰ ਲੋਕ ਵੇਦ ਗੁਰ ਗਿਆਨ ਪਛਾਣੈ।**
**੩ ਏਕਾ ਨਾਰੀ ਜਤੀ ਹੋਇ ਪਰ ਨਾਰੀ ਧੀ ਭੈਣ ਵਖਾਣੈ।**
**੪ ਪਰ ਧਨ ਸੂਅਰ ਗਾਇ ਜਿਉ ਮਕਰੂਹ ਹਿੰਦੂ ਮੁਸਲਮਾਣੈ।**
**੫ ਘਰਬਾਰੀ ਗੁਰ ਸਿਖ ਹੋਇ ਸਿਖਾ ਸੂਤ੍ਰ ਮਲ ਮੂਤ੍ਰ ਵਿਡਾਣੈ।**
**੬ ਪਾਰਬ੍ਰਹਮ ਪੂਰਨ ਬ੍ਰਹਮ ਗਜਾਨ ਧਜਾਨ ਗੁਰ ਸਿਖ ਸਿਞਾਣੈ।**
**੭ ਸਾਧ ਸੰਗਤ ਮਿਲ ਪਤ ਪਰਵਾਣੈ ॥ ੮ ॥**

ਪਰਧਨ = ਪਰਾਈ ਇਸਤ੍ਰੀ। ਸਿਖਾ = ਬੋਦੀ। ਮਕਰੂਹ = ਨਾਖਾਣ ਵਾਲਾ। ਸੂਤ੍ਰ — ਜਨੇਊ। ਵਿਡਾਣਿਆ = ਤਿਆਗ ਕਰਨਾ।

ਅਰਥ—(੧) ਗੁਰਾਂ ਦੇ ਦਰਸ਼ਨ ਦਾ ਪਰਸਨਾ ਉਸ ਲਈ ਸਫਲਾ ਹੈ (ਜਿਸ ਨੇ) ਛਿਆਂ ਦਰਸ਼ਨਾਂ ਵਿਚੋਂ ਇਕ (ਗੁਰੂਦਾ) ਦਰਸ਼ਨਹੀ ਜਾਣਿਆ ਹੈ। (੨)ਗਿਆਨ ਦ੍ਰਿਸ਼ਟੀ ਦਾ ਪਰਗਾਸ ਕਰਕੇ ਲੌਕਕ ਕਰਤਬਾਂ ਤੇ ਵੇਦਕ ਕਰਤਬਾਂ ਵਿਚ ਭੀ ਗੁਰੂ ਦੇ ਗਿਆਨ ਨੂੰ ਪਛਾਣਦਾ ਹੈ। (੩) ਇਕ ਇਸਤ੍ਰੀ ਨੂੰ ਧਾਰਕੇ ਜਤੀ ਹੁੰਦਾ ਹੈ ਤੇ ਪਰ ਇਸਤ੍ਰੀ ਨੂੰ ਧੀ ਭੈਣ ਆਖਦਾ ਹੈ। (੪) ਜਿਸ ਤਰਾਂ (ਹਿੰਦੂਆਂ) ਨੂੰ ਗਊ ਤੇ ਮੁਸਲ-ਮਾਨਾਂ ਨੂੰ ਸੂਰ ਅਖਾਜ ਹੈ (ਇਸੇ ਤਰਾਂ) ਪਰਇਸਤ੍ਰੀ ਤੇ ਪਰਾਏ *ਧਨ ਨੂੰ( ਗੁਰਮੁਖਾਂ

*ਇਸ ਧਨ ਪਦ ਵਿਚ ਸਲੇਖਾ ਅਲੰਕਾਰ ਹੈ ਇਸ ਲਈ ਇਸਦਾ ਅਰਥ ਦੌਲਤ ਤੇ ਇਸਤਰੀ ਹੈ। ਸਲੇਖਾ ਦਾ ਅਰਥ ਸਪਸ਼ਟ ਸਮਝਣ ਲਈ 'ਗੁਰਸਬਦ ਰਤਨਾਕਰ' (ਗੁਰੂ ਗ੍ਰੰਥ ਕੋਸ਼) ਮੇਰਾ ਬਨਾਯਾ ਵੇਖੋ।

ਨੇ) ਅਖਾਜ ਸਮਝਿਆ ਹੈ। (੫) ਗੁਰੂ ਦੇ ਸਿਖ ਨੇ ਗ੍ਰਹਸਥੀ ਹੋਕੇ ਏਦੀ ਜਨੇਊ ਨੂੰ ਮਲ †ਮੂਤਰ ਦੀ ਤਰਾਂ ਜਾਣਕੇ "ਵਿਡਾਣਿਆ" ਤ੍ਰਿਸਕਾਰਿਆ ਹੈ। (੬) (ਗੁਰੂ ਦੇ ਬ੍ਰਹਮ ਗਿਆਨ ਦਾ ਧਿਆਨ ਕਰਕੇ ਸਿਖ ਪਾਰਬਹਮ ਨੂੰ ਸਭ ਜਗਾ ਤੇ ਪੂਰਣ ਸਿਞਾਣਦਾ ਹੈ। (੭) (ਐਸੇ ਗੁਰਮੁਖਾਂ) ਸਾਧਾਂ ਦੀ ਸੰਗਤ ਵਿਚ ਮਿਲਣ ਕਰਕੇ ਪ੍ਰਵਾਣੀਕ ਇਜ਼ਤ ਹੁੰਦੀ ਹੈ।

ਭਾਵ—ਇਸ ਪੌੜੀ ਵਿਚ ਭੀ ਗੁਰ ਸਿਖਾਂ ਦੀ ਰਹਿਣੀ ਵਲ ਹੀ ਇਸ਼ਾਰਾ ਹੈ ਜੋ ਸਮ ਝਣਕੇ ਸਾਨੂੰ ਆਪਣੇ ਕੀਤੇ ਕੁਕਰਮਾ ਦਾ ਪਤਛਾਵਾਂ ਕਰਕੇ ਸਚੇ ਬਨਣਾ ਚਾਹੀਦਾ ਹੈ।

## ਸਤਿਗੁਰੂ ਸਾਧ ਸੰਗਤ ਵਿਚ ਵਿਆਪਕ ਹੈ

**੧ ਗਾਈਂ ਬਾਹਲੇ ਰੰਗ ਜਿਉ ਖੜ ਚਰ ਦੁਧ ਦੇਣ ਇਕ ਰੰਗੀ।**
**੨ ਬਾਹਲੇ ਬਿਰਛ ਵਣਾਸਪਤ ਅਗਨੀ ਅੰਦਰ ਹੈ ਬਹੁ ਰੰਗੀ।**
**੩ ਰਤਨਾ ਵੇਖੇ ਸਭ ਕੋ ਰਤਨ ਪਾਰਖੂ ਵਿਰਲਾ ਸੰਗੀ।**
**੪ ਹੀਰੇ ਹੀਰਾ ਬੇਧਿਆ ਰਤਨ ਮਾਲ ਸਤ ਸੰਗਤ ਚੰਗੀ।**
**੫ ਅੰਮ੍ਰਿਤ ਨਦਰ ਨਿਹਾਲਿਓ ਹੋਇ ਨਿਹਾਲ ਨ ਹੋਰਸੁ ਮੰਗੀ।**
**੬ ਦਿਬਦੇਹ ਦਿਬ ਦ੍ਰਿਸ਼ਟ ਹੋਇ ਪੂਰਨ ਬ੍ਰਹਮ ਜੋਤ ਅੰਗ ਅੰਗੀ।**
**੭ ਸਾਧ ਸੰਗਤ ਸਤਿਗੁਰ ਸਹਲੰਗੀ ॥ ੯ ॥**

ਖੜਚਰ = ਘਾ ਖਾਕੇ। ਅੰਮ੍ਰਿਤ ਨਦਰ = ਕ੍ਰਿਪਾ ਦ੍ਰਿਸ਼ਟੀ। ਨਿਹਾਲਿਓ = ਦੇਖਿਆ ਦਿਬਦੇਹ = ਗਿਆਨੀ। ਅੰਗਾਂ ਅੰਗਾ = ਸਰੀਰਾਂ। ਸਹਲੰਗੀ = ਸਾਥੀ।

ਅਰਥ—(੧) ਜਿਸ ਤਰਾਂ ਬਹੁਤੇ ਰੰਗਾਂ ਦੀਆਂ ਗਊਆਂ ਘਾ ਖਾ ਕੇ ਇਕ ਰੰਗ ਦਾ ਦੁਧ ਦੇਂਦੀਆਂ ਹਨ। ਬਨਾਸਪਤੀ ਦੇ ਬਹੁਤੇ ਰੰਗਾਂ ਦੇ ਬ੍ਰਿਛ ਹਨ ਕੀ (ਤਿਨਾਂ ਬਿਰਛਾਂ) ਅੰਦਰ ਅਗਨੀ ਬਹੁਤ ਰੰਗ ਦੀ ਹੈ? (ਨਹੀਂ! ਨਹੀਂ!! ਅਗਨੀ ਇਕ ਰੰਗ ਦੀ ਹੈ)। (੩) ਰਤਨਾਂ ਨੂੰ ਵੇਖ ਤਾਂ ਸਭ ਕੋਈ ਸਕਦਾ ਹੈ ਪਰ ਰਤਨਾਂ ਦੀ ਪਰਖ ਦਾ ਸੰਗੀ (ਸਾਥੀ, ਜਾਨਣ ਵਾਲਾ) ਕੋਈ ਵਿਰਲਾ ਹੀ ਹੈ। (੪) (ਗੁਰੂ ਦੇ ਉਪਦੇਸ਼ ਰੂਪ) ਹੀਰੇ (ਨਾਲ ਜਿਸ ਦਾ ਮਨ ਰੂਪ ਹੀਰਾ ਵਿੰਨਿਆਂ ਗਿਆ ਹੈ, ਸੋ ਰਤਨ (ਰੂਪ ਗੁਰਮੁਖ) ਸਤਿ ਸੰਗਤਿ (ਰੂਪ ਚੰਗੀ ਮਾਲਾ ਵਿਚ ਪਰੋਤਾ ਗਿਆ ਹੈ। (੫) ਉਹ ਗੁਰਮੁਖ ਗੁਰਾਂ ਦੀ) ਕ੍ਰਿਪਾ ਦ੍ਰਿਸ਼ਟੀ ਕਰਕੇ ਨਿਹਾਲ ਹੋਏ ਹਨ ਤੇ ਨਿਹਾਲ ਹੋਜਾਣ ਦੇ ਕਾਰਣ 'ਸ' ਉਹ ਗੁਰਮੁਖ ਹੋਰ ਕੁਝ ਨਹੀ ਮੰਗਦੇ। (੬) (ਉਨਾਂ) ਗਿਆਨਵਾਨਾਂ ਦੀ ਗਿਆਨ ਦ੍ਰਿਸ਼ਟੀ ਹੈ ਤੇ ਸਾਰੇ ਸਰੀਰਾਂ ੨, ਵਿਚ ਬ੍ਰਹਮ ਦੀ ਜੋਤ ਨੂੰ ਪੂਰਨ ਜਾਣਦੇ ਹਨ। (੭) (ਐਸੇ) ਸਾਧਾਂ ਦੀ ਸੰਗਤਿ ਦੇ ਸਤਿਗੁਰੂ ਸਾਥੀ ਹਨ ॥ ੯ ॥

ਭਾਵ—ਸਾਧ ਸੰਗਤਿ ਦੇ ਪਰੇਮੀ ਸਾਧਾਂ ਦੀ ਪ੍ਰੀਖਿਆ ਦੀ ਕਵਸਟੀ ਭਾਈ ਜੀ

† ਕਈ ਗਿਆਨੀ ਮਲ ਮੂਤਰ ਦਾ ਅਰਥ ਪੰਜ ਗਬ ਭੀ ਕਰਦੇ ਹਨ।

ਨੇ ਉਚਾਰੀ ਹੈ ਤੇ ਦਸਿਆ ਹੈ ਸੰਤਾਂ ਦੀ ਸੰਗਤਿਵਿਚੋ ਗੁਰੂਜੀ ਦੀ ਪਾਪਤੀ ਹੁੰਦੀ ਹੈ।

## ਗੁਰਮੁਖੀ ਧਾਰਨਾ

੧ ਸ਼ਬਦ ਸੁਰਤਲਿਵ ਸਾਧਸੰਗਪੰਚਸਬਦ ਇਕਸਬਦ ਮਿਲਾਏ।
੨ ਰਾਗ ਨਾਦ ਸਬਾਦ ਲਖ ਭਾਖਿਆ ਭਾਉ ਸੁਭਾਉ ਅਲਾਏ।
੩ ਗੁਰਮੁਖ ਬ੍ਰਹਮ ਧਿਆਨ ਧੁਨ ਜਾਣੈ ਜੰਤ੍ਰੀ ਜੰਤ੍ਰ ਵਜਾਏ।
੪ ਅਕਥ ਕਥਾ ਵੀਚਾਰਕੈ ਉਸਤੱਤਿ ਨਿੰਦਾ ਵਰਜ ਰਹਾਏ।
੫ ਗੁਰਉਪਦੇਸ਼ ਅਵੇਸ਼ ਕਰ ਮਿਠਾ ਬੋਲਣ ਮਨ ਪਰਚਾਏ।
੬ ਜਾਇ ਮਿਲਣ ਗੁੜ ਕੀੜਿਆਂ ਰਖੇ ਰਖਣਹਾਰ ਲੁਕਾਏ।
੭ ਗੰਨਾ ਹੋਇ ਕੋਹਲੂ ਪੀੜਾਏ ॥ ੧੦ ॥

ਲਿਵ = ਬ੍ਰਿਤੀ। ਭਾਖਿਆ = ਉਚਾਰਣ। ਨਾਦ = ਸਬਦ, ਅਵਾਜ਼।

ਅਰਥ—(੧) ਸਾਧ ਸੰਗਤਿ ਦੇ ਸ਼ਬਦ ਦੀ ਸੁਰਤ (ਗਿਆਤ,ਜਾਨਣਸ਼ਕਤੀ) ਵਿਚ (ਗੁਰਮੁਖ ਦੀ) ਬ੍ਰਿਤੀ ਲਗੀ (ਹੈ ਤੇ ਸੋ ਗੁਰਮੁਖ) ਪੰਜਾਂ ਦੀ ਜਗਾਂ ਤੇ ਇਕ ਸ਼ਬਦ (ਅਜਪਾ ਜਾਪ) ਦਾ ਮਿਲਾਪ ਕਰਦੇ ਹਨ। (੨) ਰਾਗ ਨਾਦਦਾ, ਗਾਵਣਰੂਪ) ਝਗੜਾ ਸਮਝਕੇ (ਤਿਆਗ ਕੀਤਾ ਹੈ ਤੇ) ਪਰੇਮ ਦੇ ਉਚਾਰਣ ਨੂੰ ਸੁਭਾਵਕ ਹੀ ਉਚਾਰਦੇ ਹਨ। (੩) ਬ੍ਰਹਮ ਧਨੀ ਦੇ ਧਿਆਨ ਨੂੰ ਗੁਰਮੁਖ ਜਾਣਦਾ (ਹੈ ਜਿਕੁਰ)ਵਜੰਤ੍ਰੀ ਜੰਤ੍ਰ (ਦੀ ਧੁਨੀ ਨੂੰ) ਵਜਾਉਂਦਾ (ਹੋਯਾ ਜਾਣਦਾ ਹੈ)। (੪) ਅਕਥ (ਵਾਹਿਗੁਰੂ) ਦੀ ਕਥਾ ਦਾ ਵਿਚਾਰ ਕਰਕੇ (ਗੁਰਮੁਖਾਂ ਨੇ)ਉਸ਼ਤਤਿ ਨਿੰਦਾ ਵਲੋਂ ਮਨਨੂੰ ਰੋਕਰਖਿਆ ਹੈ। (੫) ਗੁਰਾਂ ਦੇ ਉਪਦੇਸ਼ ਵਿਚ ਪਰਵੇਸ਼ ਕਰਕੇ ਮਿਠਾ ਬੋਲਨ ਵਿਚ ਮਨ ਨੂੰ ਪਰਚਾਇਆ ਹੈ। (੬) (ਜਿਸ ਤਰਾਂ) ਕੀੜੇ ਗੁੜ ਨੂੰ ਜਾਕੇ ਮਿਲਦੇ ਹਨ (ਭਾਵੇਂ) ਰਖਨਹਾਰ ਕਿਧਰੇ ਭੀ ਲੁਕਾਕੇ ਰਖੇ। (ਇਸੇਤਰਾਂ ਤਿਨਾਂ ਗੁਰਮੁਖਾਂ ਨੂੰ) ਗੁੜ ਜਾਣਕੇ ਗ੍ਰਹਸਥੀ ਕੀੜੇ ਜਾਕੇ ਮਿਲਦੇ ਹਨ। ਭਾਵੇਂ ਉਹ ਆਪਣੇ ਆਪ ਨੂੰ ਕਿਸੇ ਤਰਾਂ ਲੁਕਾਕੇ ਰਖਣ। (੭) ਗੁਰਮੁਖ ਪਰਉਪਕਾਰ ਕਰਨ ਲਈ) ਗੰਨਾ ਹਕੇ (ਸੰਸਾਰਕ ਕਲੇਸ਼ ਰੂਪ) ਕੋਹਲੂ ਵਿਚ ਪੀੜੇ ਜਾਂਦੇ ਹਨ ॥ ੧੦ ॥

ਭਾਵ—ਜਿਕਰ ਪਰਉਪਕਾਰ ਲਈ ਗੰਨਾ ਕੋਹਲੂ ਵਿਚ ਪੀੜਿਆ ਜਾਂਦਾਹੋਯਾ ਅਨੇਕਾਂ ਕਸ਼ਟ ਸਹਾਰਦਾ ਹੈ (ਜਿਸਦਾ ਵਰਨਨ ਚੌਥੀ ਵਾਰ ਦੀ ਚੌਦਵੀਂ ਪੌੜੀ ਵਿਚ ਹੋ ਚੁਕਾ ਹੈ) ਇਸੇ ਤਰਾਂ ਗੁਰਮੁਖਾਂ ਦੀ ਧਾਰਨਾ ਹੈ ਭਾਵੇਂ ਗੁਰਮੁਖ ਦੇ ਸਰੀਰ ਤੇ ਅਨੇਕਾਂ ਹੀ ਕਸ਼ਟ ਕਿਉਂ ਨਾ ਪੈਜਾਣ ਪਰ ਉਹ ਪਰਉਪਕਾਰ ਨੂੰ ਪਿਠਨਹੀਂ ਦੇਂਦੇ।

## ਪੂਰਬੋਕਤਿ ਪ੍ਰਸੰਗ ਸਬੰਧੀ

੧ ਚਰਨ ਕਵਲ ਮਕਰੰਦ ਰਸ ਹੋਇ ਭਵਰ ਲੈ ਵਾਸ ਲੁਭਾਵੈ।

੨ ਇੜਾ ਪਿੰਗਲਾ ਸੁਖਮਨਾ ਲੰਘ ਤ੍ਰਿਬੇਣੀ ਨਿਜ ਘਰ ਆਵੈ ।
੩ ਸਾਹਿ ਸਾਹਿ ਮਨ ਪਵਣ ਲਿਵ ਸੋਹੰ ਹੰਸਾ ਜਪੈ ਜਪਾਵੈ ।
੪ ਅਚਰਜ ਰੂਪ ਅਨੂਪ ਲਿਵ ਗੰਧ ਸੁਗੰਧ ਅਵੇਸ ਮਚਾਵੈ ।
੫ ਸੁਖ ਸਾਗਰ ਚਰਨਾਰਬਿੰਦ ਸੁਖ ਸੰਕਟ ਵਿਚਸਹਜ ਸਮਾਵੈ ।
੬ ਗੁਰਮੁਖ ਸੁਖ ਫਲ ਪਿਰਮ ਰਸ ਦੇਹ ਬਿਦੇਹ ਪਰਮ ਪਦ ਪਾਵੈ ।
੭ ਸਾਧ ਸੰਗਤਿ ਮਿਲ ਅਲਖ ਲਖਾਵੈ ॥ ੧੧ ॥

ਮਕਰੰਦ = ਧੂੜੀ । ਲੰਘ = ਤਿਆਗ । ਗੰਧ = ਰੋਕਕੇ ।

ਅਰਥ—(੧) (ਗੁਰਾਂ ਦੇ) ਚਰਨ ਕਮਲਾਂ ਦੀ ਧੂੜੀ (ਦੇ ਰਸ ਰਸੀਏ) ਹੋਕੇ ਭੌਰੇ ਵਾਂਗੂੰ ਵਾਸ਼ਨਾ ਦੀ ਲੋ ਵਿਚ ਲੁਭਾਂਵਦੇ ਹਨ । (੨) ਇੜਾ ਪਿੰਗਲਾ, ਸੁਖਮਨਾ, ਤ੍ਰਿਬੇਣੀ ਆਦਿਕ ਨਾੜੀਆਂ ਨੂੰ ਤਿਆਗਕੇ ਸਵੈ ਸਰੂਪ ਵਿਚ ਆਉਂਦੇ ਹਨ (ਭਾਵ ਯੋਗ ਸਾਧਨਾਂ ਦਾ ਤਿਆਗ ਕੀਤਾ ਹੈ) । (੩) ਕਿਉਂਕਿ ਯੋਗੀ ਜਨ "ਸੋਹੰ ਹੰਸਾ" ਦਾ(ਜਾਪ)ਜਪਦੇਜਪਾਉਂਦੇ ਹਨਤੇ(ਗੁਰਮੁਖ)ਪਵਣ ਦੀ ਨਿਆਈਂ ਚੰਚਲਮਨਨੂੰਸੁਾਸਨ (੪) ਅਨੂਪਮ ਅਸਚਰਜ ਰੂਪ ਦੀ ਪ੍ਰੀਤ ਵਿਚ ਰੋਕਕੇ (ਉਸਵਿਚ)ਪਰਵੇਸ ਕਰਦੇ ਹਨ। ਅਤੇ ਭਗਤੀ ਰੂਪ ਸੁਗੰਧੀ ਨੂੰਮਹਿਕਾਉਂਦੇਹਨ । (੫) ਸੁਖਾਂਦੇ ਸਮੁੰਦਰ ਚਰਨਕਵਲਾਂ ਵਿਚ ਸੁਖਾਂ ਦਾ ਡਬਾ ਜਾਣ ਕੇ ਸਹਿਜੇ ਹੀ ਸਮਾਉਂਦੇ ਹਨ । (੬)ਗੁਰਮੁਖਾਂ ਨੇਭਗਤੀ ਦਵਾਰਾ ਪਿਆਰ ਦੇ ਪ੍ਰੇਮ ਕਰਕੇ ਦੇਹ ਤੋਂ ਬਿਦੇਹ ਹੋ ਕੇ ਪਰਮ ਪਦ ਨੂੰਪਾਇਆ ਹੈ । (੭)(ਇਸਤ੍ਰਾਂਦੇ)ਸਾਧਾਂਦੀਸੰਗਤਿਵਿਚਮਿਲਨੇਕਰਕੇਅਲਖਨੂੰਲਖਲਈਦਾ ਹੈ॥੧੧॥

ਭਾਵ—ਕਈ ਗਿਆਨੀ ਇਸ ਦੀ ਚੌਥੀ ਤੁਕ ਦਾ ਅਰਥ ਅਨਵੈ ਕਰਦੇ ਹੋਏ "ਸਵਾਸ ਸਵਾਸ ਪਵਨ ਬ੍ਰਿਤੀ ਮਨ ਨੂੰ ਸੋਹੰ ਹੰਸਾ ਦਾ ਜਾਪ ਜਪਦੇ ਜਪਾਉਂਦੇਹਨ" ਕਰਦੇ ਹਨ, ਪਰ ਅਸਲ ਵਿਚ ਇਹ ਅਰਥ ਅਸੰਗਤ ਹੈ ਕਿਉਂਕਿ ਇਸ ਅਰਥਦਾ ਕਿਸੇ ਪੰਗਤੀ ਜਾਂ ਗੁਰਮੁਖਾਂ ਦੀ ਕ੍ਰਿਯਾ ਨਾਲ ਭੀ ਕੋਈਸਬੰਧਨਹੀਂ, ਕਿਉਂਕਿਭਾਈ ਗੁਰਦਾਸ ਜੀ ਨੇ ਤੇਰਵੀਂਵਾਰਵਿਚਇਸ ਤਰਾਂਉਚਾਰਿਆ ਹੈ ਕਿ:-"ਇੜਾਪਿੰਗਲਾ ਸੁਖਮਨਾ ਸੋਹੰ ਨ ਸਮਾਨਾ" ।

ਦੂਜਾ—ਇਹ ਜਾਪ ਗੁਰਮਤ ਵਿਚ ਵਿਧਾਨਭੀ ਨਹੀਂ, ਜੇਕਰ ਵਿਧਾਨ ਹੁੰਦਾ ਤਾਂ ਜ਼ਰੂਰ ਮੰਨਿਆਂ ਜਾਂਦਾ, ਭਲਾ ਜੇਕਰ ਹਠ ਧਰਮੀ ਕਰਕੇ ਕੁਝ ਮੰਨਿਆਂ ਭੀ ਜਾਵੇ ਤਾਂ ਇਹ ਜਾਪ ਡੋਬਨ ਵਾਲਾ ਹੈ, ਜੈਸਾਕਿ ਮਰਦਾਨੇ ਨੂੰ ਸਮੁੰਦਰ ਵਿਚਡੋਬਿਆ ਸੀ (ਇਹ ਪ੍ਰਸੰਗ ਜਨਮ ਸਾਖੀ ਵਿਚ ਵਿਸਥਾਰ ਨਾਲ ਲਿਖਿਆ ਹੈ) ॥

## ਗੁਰਮੁਖਾਂ ਦੇ ਹਥ ਸਫਲੇ ਹਨ

੧ ਗੁਰਮੁਖ ਹੱਥ ਸਕੱਥ ਹਨ ਸਾਧ ਸੰਗਤ ਗੁਰ ਕਾਰ ਕਮਾਵੈ ।

੨ ਪਾਣੀ ਪੱਖਾ ਪੀਹਣਾ ਪੈਰ ਧੋਇ ਚਰਣਾਮ੍ਰਿਤ ਪਾਵੈ।
੩ ਗੁਰਬਾਣੀ ਲਿਖ ਪੋਥੀਆਂ ਤਾਲ ਮਿਰਦੰਗ ਰਬਾਬ ਵਜਾਵੈ।
੪ ਨਮਸਕਾਰ ਡੰਡੌਤ ਕਰ ਗੁਰ ਭਾਈ ਗਲ ਮਿਲ ਗਲ ਲਾਵੈ।
੫ ਕਿਰਤ ਵਿਰਤ ਕਰ ਧਰਮ ਦੀ ਹੱਥਹੁ ਦੇਕੇ ਭਲਾ ਮਨਾਵੈ।
੬ ਪਾਰਸ ਪਰਸ ਅਪਰਸ ਹੋਇ ਪਰ ਤਨਪਰਧਨ ਹਥ ਨਾ ਲਾਵੈ।
੭ ਗੁਰ ਸਿਖ ਗੁਰਸਿਖ ਪੂਜਕੇ ਭਾਇ ਭਗਤ ਭੈ ਭਾਣਾ ਭਾਵੈ।
੮ ਆਪਿ ਗਵਾਇ ਨ ਆਪ ਗਣਾਵੈ।। ੧੨ ॥

ਅਰਥ (੧) ਗੁਰਮੁਖਾਂਦੇਹਥ ਸਫਲੇ ਹਨ(ਕਿਉਂਕਿ ਗੁਰਮੁਖ)ਸਾਧ ਸੰਗਤ ਵਿਚ ਗੁਰਾਂ ਦੀ ਸੇਵਾ ਕਮਾਉਂਦੇ ਹਨ। (੨) ਪਾਣੀ (ਢੋਂਦੇ) ਪਖਾ ਝਲਦੇ (ਆਟਾ) ਪੀਹਣਾ (ਕਰਦੇ ਤੇ) ਚਰਣਾਂਨੂੰ ਧੋਕੇ ਚਰਣਾਮ੍ਰਿਤ ਨੂੰ ਪਾਉਂਦੇ ਹਨ।(੩) ਗੁਰਬਾਣੀ ਦੀਆਂ ਪੋਥੀਆਂ ਲਿਖਦੇ ਤੇ ਕੈਂਸੀਆਂ ਮਿਰਦੰਗਤੇ ਰਬਾਬ ਆਦਿਕ ਵਜਾਉਂਦੇ ਹਨ। (੪) ਡੰਡੇ ਵਤ ਹੋ ਕੇ ਨਮਸ਼ਕਾਰ ਕਰਦੇ ਤੇਗੁਰ ਭਾਈਆਂ (ਸਿਖਾਂ) ਦੇ ਗਲ ਮਿਲਕੇ (ਉਨ੍ਹਾਂ ਨੂੰ) ਗਲ ਨਾਲ ਲਾਉਂਦੇ ਹਨ। (੫) ਉਪਜੀਵਕਾ ਲਈ ਧਰਮ ਦੀ ਕਿਰਤ ਕਰਦੇ ਤੇ ਹਥੋਂ ਦੇ ਕੇ ਦੂਜੇ ਦਾ ਭਲਾ ਮਨਾਉਂਦੇ ਹਨ। (੬) ਪਾਰਸ (ਰੂਪ ਗੁਰੂ ਨੂੰ) ਪਰਸ ਕੇ (ਸੰਸਾਰ ਤੋਂ) ਅਪਰਸ ਹੋਏ ਹਨ ਤੇ ਪਰਾਈ ਇਸਤ੍ਰੀ ਤੇ ਪਰਾਏ ਧਨ ਨੂੰ ਹਥ ਨਹੀਂ ਲਾਉਂਦੇ। (੭) ਗੁਰੂ ਦੇ ਸਿਖ ਗੁਰ ਸਿਖਾਂ ਦੀ ਪੂਜਾ ਕਰਦੇ ਤੇਉਨ੍ਹਾਂ ਨੂੰ ਪ੍ਰੇਮ ਭਗਤੀ, ਭੈ ਤੇ ਭਾਣਾ ਭਾਉਂਦਾ ਹੈ। (੮) (ਗੁਰਮੁਖਾਂ ਨੇ) ਆਪਾ ਭਾਵ ਨੂੰ ਗਵਾ ਦਿਤਾ ਹੈ ਤੇ ਫਿਰ ਭੀ ਆਪਣੇ ਆਪ ਨੂੰ ਨਹੀਂ ਗਿਣਾਉਂਦੇ [ਭਾਵ ਤਿਆਗ ਦਾ ਤਆਗ ਕੀਤਾ ਹੈ] ॥੧੬ ॥

ਭਾਵ—ਕਈ ਗਿਆਨੀ ਇਸ ਦੇਅਰਥ ਨੂੰ ਪ੍ਰਸ਼ਨ ਤੇ ਉਤਰਵਿਚਕਰਦੇ ਹਨ ਜੈਸਾ ਕਿ—ਪ੍ਰਸ਼ਨ—ਹਥ ਕਿਸ ਤਰਾਂ ਸਫਲ ਹੁੰਦੇ ਹਨ ? ਇਸ ਦੇ ਉਤਰ ਵਿਚ ਇਹ ਪਉੜੀ ਹੈ ਤੇ ਪ੍ਰਿਥਮ ਗੁਰਮੁਖ ਸਬਦ ਸੰਬੋਧਨਰੂਪ ਹੈ:—ਯਥਾ—ਹੇ ਗੁਰਮੁਖਾ ! ਹਥ ਤਦ ਸਫਲੇ ਹਨ। (ਅਗੇ ਸਾਰੀ ਪਉੜੀ ਇਸੇ ਤਰ੍ਹਾਂ ਜਾਣੋ)।

## ਗੁਰਮੁਖਾਂ ਦੇ ਚਰਨ ਸਫਲ ਹਨ

੧ ਗੁਰਮੁਖ ਪੈਰ ਸਕਾਰਥੇ ਗੁਰਮੁਖ ਮਾਰਗ ਚਾਲ ਚਲੰਦੇ।
੨ ਗੁਰੂ ਦੁਆਰੇ ਜਾਨ ਚਲ ਸਾਧ ਸੰਗਤਿ ਚਲ ਜਾਇ ਬਹੰਦੇ।
੩ ਧਾਵਨ ਪਰਉਪਕਾਰ ਨੋਂ ਗੁਰ ਸਿਖਾਂ ਨੋ ਖੋਜ ਲਹੰਦੇ।
੪ ਦੁਬਿਧਾ ਪੰਥ ਨ ਧਾਵਨੀ ਮਾਯਾ ਵਿਚ ਉਦਾਸ ਰਹੰਦੇ।

੫ ਬੰਦ ਖਲਾਸੀ ਬੰਦਗੀ ਵਿਰਲੇ ਕੇਈ ਹੁਕਮੀ ਬੰਦੇ।
੬ ਗੁਰਸਿਖਾਂ ਪਰਦਖਣਾ ਪੈਰੀਂ ਪੈ ਰਹਿਰਾਸ ਕਰੰਦੇ।
੭ ਗੁਰ ਚੇਲੇ ਪਰਚੇ ਪਰਚੰਦੇ ॥ ੧੩ ॥

ਸਕਾਰਥੇ = ਸਫਲੇ। ਮਾਰਗ ਰਸਤਾ। ਬੰਦੇ = ਦਾਸ। ਚੇਲੇ = ਸਿਖ।

ਅਰਥ—(੧) ਗੁਰਮੁਖਾਂ ਦੇ ਚਰਨ ਸਫਲੇ ਹਨ ਕਿਉਂ ਗੁਰਮੁਖਤਾ ਦੇ ਰਸਤੇ ਦੀ ਚਾਲ ਚਲਦੇ ਹਨ। (੨) ਗੁਰਦੁਆਰੇ ਚਲ ਕੇ ਜਾਂਦੇ ਹਨ ਤੇ ਸਾਧ ਸੰਗਤਿ ਵਿਚ ਚਲ ਕੇ ਜਾ ਬਹਿੰਦੇ ਹਨ। (੩) ਪਰਉਪਕਾਰ ਲਈ ਜਾਂਦੇ ਤੇ ਗੁਰ ਸਿਖਾਂ ਨੂੰ ਖੋਜ ਕੇ ਲਭ ਲੈਂਦੇ ਹਨ। (੪) ਦਵੈਤ ਦੇ ਪੰਥ ਤੇ ਨਹੀਂ ਜਾਂਦੇ (ਤੇ ਗੁਰਮੁਖ) ਮਾਯਾ ਵਿਚ (ਵਸਦੇ ਹੋਏ ਭੀ) ਉਦਾਸ ਰਹਿੰਦੇ ਹਨ। (੫) ਗੁਰਮੁਖਾਂ ਨੇ ਬੰਦਗੀ (ਕਰ ਕੇ ਮਾਯਾ ਦੀ) ਬੰਦਸ਼ ਤੇ ਖਲਾਸੀ (ਪਾਈ ਹੈ ਤੇ) ਹੁਕਮ ਦੇ ਮੰਨਣ ਵਾਲੇ ਦਾਸ ਕੋਈ ਵਿਰਲੇ ਹੀ (ਗੁਰਮੁਖ) ਹਨ (੬) ਗੁਰ ਸਿਖਾਂ ਦੀ ਪਰਕਰਮਾਂ ਕਰਕੇ ਪੈਰੀਂ ਪੈਣ ਦੀ ਮਰਯਾਦਾ (ਗੁਰਮੁਖ) ਕਰਦੇ ਹਨ। (੭) ਸਿਖ ਗੁਰੂ ਦੇ ਪ੍ਰੇਮ ਵਿਚ ਪਰਚਦੇ (ਲਗਦੇ) ਹਨ ॥ ੧੩ ॥

ਨੋਟ—ਇਸ ਪਉੜੀ ਦਾ ਅਰਥ ਭੀ ਕਈ ਗਿਆਨੀ ਉਸੇ ਤਰਾਂ ਕਰਦੇ ਹਨ, ਜਿਸ ਤਰਾਂ ਇਸ ਤੋਂ ਪਿਛਲੀ ਪਉੜੀ ਬਾਬਤ ਦਸਿਆ ਹੈ।

## ਪਰਉਪਕਾਰੀਆਂ ਦਾ ਕਰਤੱਬ

੧ ਗੁਰਸਿਖ ਮਨ ਪਰਗਾਸ ਹੈ ਪਿਰਮ ਪਿਆਲਾ ਅਜਰ ਜਰੰਦੇ।
੨ ਪਾਰਬ੍ਰਹਮ ਪੂਰਨ ਬ੍ਰਹਮ ਬ੍ਰਹਮ ਬਬੇਕੀ ਧਿਆਨ ਧਰੰਦੇ।
੩ ਸ਼ਬਦ ਸੁਰਤ ਲਿਵਲੀਣ ਹੋ ਅਕਥ ਕਥਾ ਗੁਰ ਸ਼ਬਦ ਸੁਣਦੇ।
੪ ਭੂਤ ਭਵਿਖਹੁ ਵਰਤਮਾਨ ਅਬਗਤ ਗਤਅਤਿ ਅਲਖ ਲਖੰਦੇ।
੫ ਗੁਰਮੁਖਸੁਖਫਲਅਛਲਛਲ ਭਗਤਵਛਲਕਰਅਛਲਛਲੰਦੇ।
੬ ਭਵਜਲ ਅੰਦਰ ਬੋਹਿਥੇ ਇਕਸ ਪਿਛੇ ਲਖ ਤਰੰਦੇ।
੭ ਪਰਉਪਕਾਰੀ ਮਿਲਣ ਹਸੰਦੇ ॥ ੧੪ ॥

ਬ੍ਰਹਮ ਬਬੇਕੀ = ਵਾਹਿਗੁਰੂ ਦੀ ਵਿਚਾਰ ਕਰਨ ਵਾਲੇ। ਪੂਰਨ ਬ੍ਰਹਮ = ਵੈਰਾਠ ਰੂਪ। ਪਾਰਬ੍ਰਹਮ = ਨਿਰਗੁਣ ਬ੍ਰਹਮ। ਅਬਿਗਤ ਗਤਿ = ਪ੍ਰਾਪਤੀ। ਵਛਲ = ਪਿਆਰੇ

ਅਰਥ—(੧) ਗੁਰ ਸਿਖਾਂ ਦੇ ਮਨ ਵਿਚ ਗਿਆਨ ਪ੍ਰਕਾਸ਼ ਹੈ ਤੇ ਅਜਰ ਪ੍ਰੇਮ ਦੇ ਪਿਆਲੇ ਨੂੰ ਪੀਕੇ ਜਰਦੇ ਹਨ (੨) (ਉਹ) ਬ੍ਰਹਮ ਦੀ ਵਿਚਾਰ ਕਰਨ ਵਾਲੇ (ਸਿਖ) (ਵੈਰਾਠ ਰੂਪ) ਸਰਗੁਨ ਬ੍ਰਹਮ ਨੂੰ ਨਿਰਗੁਨ ਬ੍ਰਹਮ ਦਾ ਰੂਪ ਜਾਣਦੇ ਹੋਏ ਧਿਆਨ ਨੂੰ ਧਰਦੇ ਹਨ। (੩) ਸਬਦ ਦੀ ਗਿਆਤ ਵਿਚ ਬ੍ਰਿਤੀ ਨੂੰ ਲੀਣ ਕਰਦੇ ਹੋਏ

ਗੁਰਾਂ ਦੇ ਸ਼ਬਦ (ਉਪਦੇਸ਼) ਦੁਆਰਾ ਅਕਥ (ਵਾਹਿਗੁਰੂ) ਦੀ ਕਥਾ ਦੇ ਵਿਚਾਰ ਨੂੰ ਸੁਣਦੇ ਹਨ। (੪) ਭੂਤ, ਭਵਿਖਤ, ਵਰਤਮਾਨ ਤਿੰਨਾਂ ਕਾਲਾਂਵਿਚ (ਅਵਿਯਕਤਸਰੀਰ ਤੋਂ ਰਹਿਤ) ਵਾਹਿਗੁਰੂ ਦੀ "ਗਤਿ" ਪ੍ਰਾਪਤੀ ਨੂੰ ਜਾਣਦੇ ਹੋਏ ਅਤਸੈਕਰਕੇ ਅਲਖ ਨੂੰ ਅਖ ਲੈਂਦੇ ਹਨ। (੫) ਗੁਰਮੁਖ ਭਗਤੀ ਦੇ ਪ੍ਰਭਾਵਕਰਕੇ ਅਲਖਛਲਰੂਪਮਾਯਾ ਤੋਂ ਅਛਲ ਹੋਏ ਹਨ ਤੇ ਭਗਤਾਂ ਦੇ ਪਿਆਰੇ ਅਛਲ (ਵਾਹਿਗੁਰੂ) ਨੂੰ ਭੀ (ਗੁਰਮੁਖਾਂਨੇ) ਛਲਨਾ ਕਰਿਆ ਹੈ। (੬) (ਇਸੇ ਕਰਕੇਗੁਰਮੁਖ) ਸੰਸਾਰਸਮੁੰਦਰ ਵਿਚਜਹਾਜ਼ ਹਨ ਤੇ (ਤਿਸ)ਇਕਗੁਰਮੁਖ ਪਿਛੇਲਖਾਂਤਰਜਾਂਦੇਹਨ। (੭) (ਸੋ)ਪਰਉਪਕਾਰੀ(ਗੁਰਮੁਖ) ਹਸਦੇ ੨ ਮਿਲਦੇ ਹਨ ॥ ੧੪ ॥

ਭਾਵ–ਗੁਰਮੁਖ ਹਰਖ ਸੋਗ ਤੋਂ ਰਹਿਤ ਹੀ ਅਨੰਦ ਰਹਿੰਦੇਹਨਅਤੇਸਾਥੀਆਂ ਨੂੰ ਭੀ ਅਨੰਦ ਪਦ ਵਿਚ ਪਹੁੰਚਾਉਂਦੇ ਹਨ।

## ਗ੍ਰਿਹਸਥੀ ਸਿੱਖਾਂ ਦੀ ਨਿਰਲੇਪਤਾ ਤੇ ਦ੍ਰਿਸ਼ਟਾਂਤ

**੧ ਬਾਵਨ ਚਦਨ ਆਖੀਐ ਬਹਿਲੇ ਬਿਸੀਅਰ ਤਿਸ ਲਪਟਾਹੀਂ।**
**੨ ਪਾਰਸ ਅੰਦਰ ਪਥਰਾਂ ਪੱਥਰ ਪਾਰਸ ਹੋਇ ਨਾ ਜਾਹੀਂ।**
**੩ ਮਣੀ ਜਿਨਾਂ ਸਪਾਂ ਸਿਰੀਂ ਓਇ ਭੀ ਸੱਪਾਂ ਵਿਚ ਫਿਰਾਹੀਂ।**
**੪ ਲਹਿਰੀਂ ਅੰਦਰ ਹੰਸਲੇ ਮਾਣਕ ਮੋਤੀ ਚੁਗ ਚੁਗ ਖਾਹੀਂ।**
**੫ ਜਜੋਂ ਜਲ ਕਵਲ ਅਲਿਪਤ ਹੈ ਘਰ ਬਾਰੀ ਗੁਰਸਿਖ ਤਿਵਾਹੀਂ।**
**੬ ਆਸਾ ਵਿਚ ਨਿਰਾਸ ਹੋਇ ਜੀਵਨ ਮੁਕਤ ਜੁਗਤ ਜੀਵਾਹੀਂ।**
**੭ ਸਾਧ ਸੰਗਤਿ ਕਿਤ ਮੁਖ ਸਾਲਾਹੀਂ ॥ ੧੫ ॥**

ਅਰਥ-(੧) ਬਵੰਜਾ ਉਂਗਲਾ ਦਾ ਚੰਦਨ ਕਹੀਦਾ ਹੈ ਤੇ ਤਿਸ ਨਾਲ ਬਹੁਤੇ ਸਪ ਲਪਟੇ ਹੋਏ ਹੁੰਦੇ ਹਨ। (੨) ਪੱਥਰਾਂ ਦੇ ਵਿਚ ਹੀ ਪਾਰਸ ਹੁੰਦਾ ਹੈ ਪਰ ਸਾਰੇ ਪਥਰ ਪਾਰਸ ਨਹੀਂ ਹੋ ਜਾਂਦੇ। (੩) ਜਿਨ੍ਹਾਂ ਸਪਾਂ ਦੇ ਸਿਰ ਤੇ ਮਣੀਆਂ ਹਨ ਉਹਭੀ ਤਾਂ ਸਪਾਂ ਦੇ ਵਿਚ ਹੀ ਫਿਰਦੇ ਹਨ। (੪) ਹੰਸ ਮਾਨਸਰ ਦੀਆਂ ਲਹਿਰਾਂ ਵਿਚੋਂ ਹੀ ਮਾਣਕ ਤੇ ਮੋਤੀ ਚੁਗ ਚੁਗ ਕੇ ਖਾਂਦੇ ਹਨ। (੫) ਜਿਸ ਤਰਾਂ ਜਲ ਦੇ ਵਿਚ ਕਵਲ ਨਿਰਲੇਪ ਹੁੰਦਾਹੈ ਇਸੇਤਰਾਂਗੁਰੂ ਦੇ ਸਿਖ ਗ੍ਰਹਸਥ ਵਿਚ ਵਸਦੇ ਹੋਇ ਭੀ ਵੈਰਾਗੀ ਹਨ।(੬) ਆਸਾ ਰੂਪ ਸੰਸਾਰਵਿਚ ਨਿਸਾਰ ਹੋਕੇ ਜੀਵਨ ਮੁਕਤ ਦੀ ਜੁਗਤਿ ਕਰਕੇ ਜੀਂਵਦੇਹਨ। (੭) ਸਾਧ ਸੰਗਤ ਦੀ ਕਿਸ ਮੁਖ ਕਰਕੇ ਸਲਾਹਿ ਤਾ ਕਰੀਏ ।੧੫॥

ਭਾਵ–"ਕਬੀਰ ਸੰਤਨ ਛਾਡੈਸੰਤਈ ਜਉਕੋਟਕ ਮਿਲੈਅਸੰਤ। ਮਲਿਆਗਰ ਭੁਯੰਗਮ ਬੇਢਿਓ ਤਉ ਸੀਤਲਤਾ ਨ ਤਜੰਤ" ਦੇ ਵਾਕ ਦਾ ਹੀ ਨਿਰਣਾਕੀਤਾ ਹੈ ਕਿ ਗੁਰੂ ਦੇ ਸਿਖ ਇਸਤਰਾਂ ਸੰਸਾਰਕ ਧੰਧਿਆਂ ਤੋਂ ਕੁਸੰਗ ਤੋਂ ਸਦਾ ਹੀਨਿਰਲੇਪ ਹਨ।

## ਸਤਿਗੁਰ ਤੇ ਸਿਖ ਦੀ ਮਹਤਤਾ

੧ ਧੰਨ ਧੰਨ ਸਤਿਗੁਰ ਪੁਰਖ ਨਿਰੰਕਾਰ ਆਕਾਰ ਬਨਾਇਆ।
੨ ਧਨ ਧਨ ਗੁਰਸਿਖ ਸੁਣ ਚਰਨ ਸਰਨ ਗੁਰਸਿਖ ਜੁਆਯਾ।
੩ ਗੁਰਮੁਖ ਮਾਰਗ ਧੰਨ ਹੈ ਸਾਧ ਸੰਗਤ ਮਿਲ ਸੰਗ ਚਲਾਯਾ।
੪ ਧੰਨ ਧੰਨ ਸਤਿਗੁਰ ਚਰਨ ਧੰਨ ਮਸਤਕ ਗੁਰ ਚਰਨੀ ਲਾਯਾ।
੫ ਸਤਿਗੁਰ ਦਰਸ਼ਨ ਧੰਨਹੈ ਧੰਨਧੰਨ ਗੁਰਸਿਖ ਪਰਸਨਆਯਾ।
੬ ਭਾਉ ਭਗਤਿ ਗੁਰਸਿਖ ਵਿਚ ਹੋਇ ਦਿਆਲ ਗਰੂਮੁਹਿ ਲਾਯਾ।
੭ ਦੁਰਮਤ ਦੂਜਾ ਭਾਉ ਮਿਟਾਇਆ॥ ੬॥

ਅਰਥ—(੧) ਸਤਿਗੁਰ ਪੁਰਖ ਧੰਨ ਧੰਨ (ਹਨ ਜੋ) ਨਿਰੰਕਾਰ (ਨੇ ਆਪਨਾ ਹੀ) ਸਰੂਪ ਬਨਾਇਆ ਹੈ। (੨) (ਸੋ) ਸਿਖ ਧੰਨ ਧੰਨ (ਹੈ) ਜੋ ਗੁਰ ਸਿਖਯਾਨੂੰਸੁਣ ਕੇ ਗੁਰੂ ਦੇ ਚਰਨਾਂ ਦੀ ਸਰਨ ਵਿਚ ਆਇਆ ਹੈ। (੩) ਗੁਰਮੁਖਾਂ ਦਾ ਰਸਤਾ ਧੰਨ (ਹੈ ਜੋ) ਸਾਧ ਸੰਗਤ ਦੇ ਸੰਗ ਮਿਲ ਕੇ ਚਲਾਇਆ (ਗਿਆ) ਹੈ। (੪)ਸਤਿਗੁਰੂ ਦੇ ਚਰਨ ਭੀ ਧੰਨ (ਹਨ ਤੇ ਜੋ) ਮਥਾ ਗੁਰਾਂ ਦੀ ਚਰਨੀ ਲਗਾ (ਹੈ ਸੋਭੀ) ਧੰਨ ਹੈ। (੫) ਸਤਿਗੁਰ ਦਰਸ਼ਨ ਸਿਖੀ ਪੰਥ ਭੀ ਧੰਨਤਾ (ਦਾ ਘਰ) ਹੈ,(ਅਤੇਉਹ) (ਸੋ) ਗੁਰੂ ਦਾ ਸਿਖ ਭੀ ਧੰਨ ਧੰਨ ਹੈ(ਜੋ ਸਿਖੀਪੰਥਵਿਚ) ਆਇਆਹੈ। (੬)(ਜਿਸ) ਗੁਰ ਸਿਖ ਵਿਚ ਪ੍ਰੇਮਾ ਭਗਤੀ (ਹੈ ਤਿਸ ਨੂੰ) ਗੁਰੂ ਦਿਆਲੂ ਹੋ ਕੇ (ਆਪਨੇ) ਮੂੰਹ ਲਾਇਆ ਹੈ (ਭਾਵ ਸਨਮੁਖ ਕਰਕੇ ਮੰਤ੍ਰ ਦਿਤਾ ਹੈ)। (੭)(ਅਤੇ ਤਿਸਦੀ) ਦ੍ਵੈਤਭਾਉਦੀ ਖੋਟੀਬੁਧੀ ਨੂੰ (ਗੁਰਾਂ ਨੇ) ਮਿਟਾ ਦਿਤਾ ਹੈ॥੧੬॥

ਭਾਵ—'ਧੰਨ ਧੰਨ ਸੋ ਗੁਰਸਿਖ ਕਹੀਐਜੋਸਤਿਗਰ ਚਰਨੀਜਾਇ ਪਾਇਆ' ਇਸ ਵਡਹੰਸ ਦੀ ਵਾਰਦੇਸਾਰੇਸਲੋਕਾਂਦਾਭਾਵਹੀਇਸਪਉੜੀਵਿਚਸਪਸ਼ਟਕੀਤਾ ਹੈ

## ਹਰ ਇਕ ਸਮਾ ਸਫਲਾ ਹੈ

੧ ਧੰਨ ਪਲ ਚਸਾ ਘੜੀ ਪਹਿਰ ਧੰਨ ਧੰਨ ਥਿੱਤ ਸੁ ਵਾਰ ਸੁਭਾਗੇ।
੨ ਧੰਨ ਧੰਨ ਦਿਹ ਰਾਤ ਹੈ ਪੱਖ ਮਾਹ ਰੁਤ ਸੰਮਤ ਜਾਗੇ।
੩ ਧੰਨ ਅਭੀਚ ਨਿਛਤ੍ਰ ਹੈ ਕਾਮ ਕ੍ਰੋਧ ਅਹੰਕਾਰ ਤਿਆਗੇ।
੪ ਧੰਨ ਧੰਨ ਸੰਜੋਗ ਹੈ ਅਠਸਠ ਤੀਰਥ ਰਾਜ ਪਿਰਾਗੇ।
੫ ਗੁਰੂ ਦੁਆਰੇ ਆਇਕੈ ਚਰਨ ਕਵਲ ਰਸ ਅੰਮ੍ਰਿਤ ਪਾਗੇ।
੬ ਗੁਰ ਉਪਦੇਸ਼ ਅਵੇਸ਼ ਕਰ ਅਨਭੈ ਪਿਰਮ ਪਿਰੀ ਅਨੁਰਾਗੇ।

੭ ਸ਼ਬਦ ਸੁਰਤ ਲਿਵ ਸਾਧ ਸੰਗ ਅੰਗ ਅੰਗ ਇਕ ਰੰਗ ਸਮਾਗੇ।
੮ ਰਤਨ ਮਾਲ ਕਰ ਕੱਚੇ ਧਾਗੇ ॥ ੧੭ ॥

ਧਾਗੇ = ਇਸਥਿਤ। ਅਵੇਸ = ਮੰਨਣਾ। ਇਕ ਰੰਗੀ = ਵਾਹਿਗੁਰੂ।

ਅਰਥ-(੧) (ਸੋ) ਪਲ, ਚਸਾ, ਘੜੀ,ਧੰਨ (ਤੇ ਸੋ) ਪਹਿਰ (ਭੀ) ਧੰਨ (ਹੈ). ਥਿਤ ਤੇ ਵਾਰ ਭੀ ਸ੍ਰੇਸ਼ਟ ਹੈ। (੨) ਦਿਨ ਭੀ ਧੰਨ ਤੇ ਰਾਤ ਭੀ ਧੰਨ, ਪੱਖ (ਇਕ ਮਹੀਨੇ ਵਿਚ ਕ੍ਰਿਸ਼ਨਾ ਤੇ ਸ਼ੁਕਲਾ ਦੋ ਪੱਖ ਹੁੰਦੇ ਹਨ) ਮਹੀਨੇ, ਰੁਤ (ਦੋ ਮਹੀਨੇ ਦੀ ਇਕ ਰੁਤ) ਤੇ (ਸੋ) ਵਰਹਾ ਭੀ ਸ੍ਰੇਸਟ ਹੈ। (੩) (ਸੋ) ਅਭੀ ਜਿਤ ਨਿਛਤ੍ਰ ਭੀ ਧੰਨ ਹੈ (ਜਿਸ ਵਿਚ) ਕਾਮ ਕ੍ਰੋਧ ਮੋਹ ਲੋਭ ਹੰਕਾਰ ਆਦਿਕ ਦਾ ਤਿਆਗ ਕੀਤਾ ਗਿਆ ਹੈ। (੪) ਧੰਨ ਹਨ ਅਠਾਹਠ† ਤੀਰਥ ਤੇ ਤਿਨ੍ਹਾਂ ਦੇ ਸੰਜੋਗ ਰੂਪ ਪਿਰਾਗ

---

†(੧) ਕਸ਼ਮੀਰ ਮੰਡਲ, (੨) ਕਟਾਖ,(੩) ਜਲੰਧਰ ਪੀਠ,(੪) ਕੁਰਖੇਤਰ (੫) ਮਾਯਾਪੁਰੀ (ਹਰਿਦਵਾਰ) (੬) ਦੇਵਪ੍ਰਯਾਗ, (੭)ਗੰਗੋਤਰੀ, (੮)ਕਦਾਰਨਾਥ, (੯) ਬਦਰੀ ਨਾਥ, (੧੦) ਨੰਦ ਪਰਯਾਗ, (੧੧) ਕਨਵ ਪਰਯਾਗ,(੧੨) ਆਦਿ ਬਦਰੀ, (੧੩) ਸੰਭਲ ਗਰਾਮ, (ਜਿਥੇਅਵਤਾਰਹੋਣਾ ਹੈ), (੧੪)ਬ੍ਰਿਜ ਭੂਮੀ,(੧੫) ਨੈਮਿਖਾਰਣਯ (ਸੂਤ ਜੀ ਦੀ ਗਦੀ), (੧੬) ਬਿਠੂਰ ਬ੍ਰਮਾਵਰਤ, (੧੭) ਪਰਯਾਗ ਰਾਜ, (੧੮) ਚਿਤ੍ਰ ਕੂਟ, (੧੯) ਅਯੁਧਯਾ ਪੁਰੀ, (੨੦) ਪੁਲਾਹਾਸ਼ਰਮ (ਰਿੜੀ ਨਗਰ ਵਿਚ), (੨੧) ਮੁਕਟਿ ਨਾਮ, (੨੨) ਦਾਮੋਦਰ ਕੁੰਡ,(੨੩)ਨੇਪਾਲਪਸ਼ਪਤਿ, (੨੪) ਜਨਕਪੁਰ, (੨੫) ਕਾਂਸ਼ੀ, (੨੬) ਗੋਮਤੀ ਦਾ ਗੰਗਾ ਨਾਲ ਸੰਗਮ, (੨੭) ਵਿਸ੍ਵਾਮਿਤਰ ਦਾ ਯੱਗਯ ਸਥਾਨ (ਬਖਤਸਰ ਨਗਰ ਵਿਚ),(੨੮) ਭ੍ਰਿਗੁਦਾ ਆਸ਼ਰਮ (ਭੋਜ ਪੁਰ ਵਿਚ), (੨੯) ਸੋਨਭਦਰਦਾ ਗੰਗਾ ਨਾਲਸੰਗਮ (ਸੇਰ ਪੁਰਵਿਚ),(੩੦) ਗੰਡਕੀ ਦਾ ਗੰਗਾ ਨਾਲ ਮਿਲਾਪ, (ਪਟਨਾ ਵਿਚ), (੩੧) ਗਯਾ, (੩੨)ਕਾਮਾਖੀ (ਕਾਮਰੂ ਦੇਸ ਵਿਚ), (੩੩) ਕਪਲ ਦਾ ਆਸ਼ਰਮ(ਗੰਗਾ ਸਾਗਰ), (੩੪)ਬੈਤਰਣੀ (ਨਦੀ)ਗਯਾ ਦਾ ਨਾਮ (ਜਾਝ ਪਰ ਵਿਚ), (੩੫) ਜਗਨ·ਨਾਥਪੁਰੀ, (੩੬) ਆਦਿ ਕੂਰਮ (੩੭) ਰਾਮ ਤੀਰਥ, (੩੮) ਪਦਮ ਨਾਭ, (੩੯) ਸ੍ਰੀ ਨਰ ਸਿੰਘ, (੪੦) ਪਾਦ ਗਯਾ, (੪੧) ਸਪਤ ਸਾਗਰ(ਸੇਲੰਗੀ ਨਗਰ ਵਿਚ), (੪੨) ਬਸਿਸਟਸਾਗਰ ਸੰਗਮ, (੪੩) ਕ੍ਰਿਸ਼ਨ ਸਾਗਰ ਸੰਗਮ, (੪੪) ਪੰਨਾ ਨਰ ਸਿੰਘ, (੪੫) ਤ੍ਰੰਡੀਰ ਮੰਡਲ, (੪੬) ਚੋਲ ਦੇਸ, (੪੭) ਸੇਤਬੰਧ ਰਾਮੇਸ਼੍ਵਰ, (੪੮) ਪਾਂਡਯ ਦੇਸ, (੪੯) ਮਲਯਵਾਕ ਦੇਸ, (੫੦) ਕਿਸ ਕਿੰਧਾ, (੫੧) ਪੁੰਡਰ ਪੁਰ,(੨੫)ਪੰਚਬਟੀ, (੩੫) ਤ੍ਰਯੰਬਕ, (੫੪) ਤਾਪੀ ਨਦੀ ਨਾਲ ਸਾਗਰ ਦਾ ਸੰਗਮ (ਤ੍ਰੰਮਸਨਗਰਵਿਚ),(੫੫) ਨਰਬਦਾ ਦਾ ਸਾਗਰ ਨਾਲ ਸੰਗਮ (ਲਭਾਰਾ ਨਗਰ ਵਿਚ), (੫੬) ਪ੍ਰਭਾਸ ਖੇਤਰ, (੫੭) ਸੁਦਾਮਾ ਪੁਰੀ,(੫੮)ਨਮਾਧਮਾਪੁਰ, (੫੯)ਗੋਮਤੀ ਦਾਸਾਗਰ ਨਾਲ ਸੰਗਮ, (੬੦)ਬੇਟਦ੍ਵਾਰਕਾਰਮਣਕਦ੍ਵੀਪ,(੬੧)ਨਾਰਾਯਣਸਰੋਵਰ,(੬੨)ਰੇਵਤਗਿਰ,

ਰਾਜ ਭੀ ਧੰਨ ਹੈ। (੫)(ਜਿਸ ਵੇਲੇ) ਗੁਰਦਵਾਰੇ ਤੇ ਆਕੇ(ਗੁਰੂ ਦੇ) ਚਰਨ ਕਵਲਾਂ ਦੇ ਰਸ ਰੂਪ ਅੰਮ੍ਰਿਤ (ਵਿਚ ਸਿਖ) ਇਸਥਿਤ ਹੁੰਦਾ ਹੈ। (੬) (ਸਿਖ) ਗੁਰਾਂ ਦੇ ਉਪਦੇਸ਼ ਵਿਚ ਪ੍ਰਵੇਸ਼ ਕਰਕੇ ਅਨੁਭਵ ਪਰੇਮ ਕਰਕੇ ਪਿਆਰੇ ਵਾਹਿਗੁਰੂ ਦਾ ਪਰੇਮੀ ਬਣਿਆ ਹੈ। (੭) ਸ਼ਬਦ ਸੁਰਤ ਵਿਚ ਸਾਧ ਸੰਗਤਿ ਦੀ ਪਰੀਤ ਕਰਕੇ ਅੰਗਾਂ ੨ (ਸਰੀਰ ੨) ਵਿਚ ਵਾਹਿਗੁਰੂ ਨੂੰ ਸਮਾਇਆ ਹੋਇਆ ਜਾਣਿਆ ਹੈ। (੮) ਇਸਲਈ (ਗੁਰਸਿਖਾਂ ਨੇ)ਕੱਚੇ ਧਾਗੇਰੂਪ ਸੁਾਸਾਂ ਨੂੰ ਰਤਨਾਂਦੀ ਮਾਲਾਬਣਾਈਹੈ।੧੭।

## ਗ੍ਰਹਸਥੀ ਸਿਖ ਦੀ ਬਿਵਸਥਾ

੧ ਗੁਰਮੁਖ ਮਿਠਾ ਬੋਲਣਾ ਜੋ ਬੋਲੈ ਸੋਈ ਜਪ ਜਾਪੈ।
੨ ਗੁਰਮੁਖ ਅਖੀਂ ਦੇਖਣਾ ਬ੍ਰਹਮ ਧਿਆਨ ਧਰਿ ਆਪ ਸੁ ਆਪੈ।
੩ ਗੁਰਮੁਖ ਸੁਨਣਾ ਸੁਰਤ ਕਰ ਪੰਚ ਸ਼ਬਦ ਗੁਰ ਸ਼ਬਦ ਅਲਾਪੈ।
੪ ਗੁਰਮੁਖ ਕਿਰਤ ਕਮਾਵਣੀ ਨਮਸ਼ਕਾਰ ਡੰਡਉਤ ਸਿਵਾਪੈ।
੫ ਗੁਰਮੁਖ ਮਾਰਗ ਚਲਣਾ ਪਰਦਖਣਾ ਪੂਰਨ ਪਰਤਾਪੈ।
੬ ਗੁਰਮੁਖ ਖਾਣਾ ਪੈਨਣਾ ਜੋਗ ਭੋਗ ਸੰਜੋਗ ਪਛਾਪੈ।
੭ ਗੁਰਮੁਖ ਸਵਣ ਸਮਾਦਿ ਹੈ ਆਪੇ ਆਪਨ ਥਾਪ ਉਥਾਪੈ।
੮ ਘਰ ਬਾਰੀ ਜੀਵਨ ਮੁਕਤਿ ਲਹਿਰ ਨਹੀ ਲਬ ਲੋਭ ਵਿਆਪੈ।
੯ ਪਾਰ ਪਵੈ ਲੰਘ ਵਰੈ ਸਰਾਪੈ ॥ ੧੮ ॥

ਆਪ = ਹੰਕਾਰ। ਥਾਪਨਾ = ਮਨੌਤ। ਉਥਾਪਨਾ = ਨਾਸ਼ ਕੀਤਾ।

ਅਰਥ—(੧) ਗੁਰਮੁਖਾਂ ਦਾ ਸੁਭਾਵਕ ਗੁਣ ਮਿਠਾ ਬੋਲਣਾ ਹੈ, ਜੋ ਬੋਲਦੇ ਹਨ (ਜਾਣੋ) ਸੋਈ ਜਾਪ ਜਪਦੇ ਹਨ। (੨) ਗੁਰਮੁਖ ਬ੍ਰਹਮ ਦਾ ਗਿਆਨ ਧਰਦੇ ਹੋਏ ਅੱਖਾਂ ਦੇ ਨਾਲ (ਸਭ ਪਾਸੇ ਆਪਣੇ ਆਪ ਦਾ) ਦੇਖਣਾ ਕਰਦੇ ਹਨ। (੩) ਗੁਰਮੁਖ (ਗੁਰ ਸ਼ਬਦ ਨੂੰ) ਸੁਰਤ ਕਰਕੇ ਸੁਣਦੇ ਹਨ (ਤੇ ਤਿਨਾਂ ਦਾ) ਗੁਰਾਂ ਦੇ ਸ਼ਬਦਦਾ ਅਲਾਪ ਹੀ ਪੰਜਾਂ ਸ਼ਬਦਾਂ ਦੀ ਧੁਨ ਹੈ। (੪) ਗੁਰਮੁਖ (ਹੱਥਾਂ ਨਾਲ) ਕਿਰਤ ਕਰਦੇ

(੬੩) ਬਿੰਦੁਸਰ, (੬੪) ਪੁਸਕਰ ਤੀਰਥ, (੬੫)ਲੋਹਾਗਰ, (੬੬) ਉਜੈਨ, (੬੭) ਓਅੰਕਾਰ, (੬੮) ਹਿੰਗਲਾਜ। ਇਹ ਅਠਾਹਠ ਤੀਰਥ ਗੁਰਮਤ ਨਿਰਣਯ ਸਾਗਰ ਸਫਾ ੪੯੭ ਨੇ ਲਿਖੇ ਹਨ। ਜਿਨ੍ਹਾਂ ਦੀ ਲੋਕ ਯਾਤਰਾ ਕਰਦੇ ਹਨ, ਇਨ੍ਹਾਂ ਵਿਚ ਭੀ ਅਗੇ ਇਕ ਇਕ ਦੇ ਕਿਤਨੇ ਭੇਦ ਹਨ, ਪਰ ਅਸਲ ਨਾਮ ਜੋ ਪੁਰਾਣਾਂ ਵਿਚ ਲਿਖੇ ਹਨ ਉਹ ਇਹ ਨਹੀਂ ਜੇ ਕਰ ਉਹ ਨਾਮ ਵੇਖਣੇ ਹੋਣ ਤਾਂ ਮੇਰੇ ਬਨਾਏ ਪੁਸਤਕ 'ਗੁਰ ਸਬਦ ਰਤਨਾਕਰ' ਵਿਚ 'ਦੇਵੀ' ਪਦ ਦੀ ਵਿਆਖਯਾ ਵਿਚ ਪੜ੍ਹੋ।

ਹਨ। (੫) ਗੁਰਮੁਖ ਪੂਰਣ ਪ੍ਰਤਾਪਵਾਨ ਗੁਰੂ ਦੇ ਰਸਤੇ (ਪੈਰਾਂ ਨਾਲ) ਚਲਕੇ ਪ੍ਰਦੱਖਣਾ ਕਰਦੇ ਹਨ। (੬) ਗੁਰਮੁਖਾਂ ਦੇ ਖਾਣੇ, ਪੈਹਨਣੇ ਤੋਂ ਹੀ ਜੋਗ, ਭੋਗ ਦਾ ਸੰਜੋਗ ਪਛਾਣਿਆ ਜਾਂਦਾ ਹੈ (ਭਾਵ, ਜੋਗ ਵਿਚ ਭੋਗ, ਤੇ ਭੋਗ ਵਿਚ ਜੋਗ ਦੀਂਵਧੀ ਹੈ। (੭) ਗੁਰਮੁਖਾਂ ਦਾ ਸੌਣ ਹੀ ਸਮਾਧੀ ਹੈ (ਕਿਉਂਕਿ ਉਨਾਂ ਨੇ) ਆਪਣੇ ਵਿਚੋਂ ਹੰਕਾਰ ਦੀ ਮਨੌਤ ਨੂੰ ਨਾਸ ਕੀਤਾ ਹੈ। (੮) (ਐਸਾ) ਗ੍ਰਹਸਥੀ ਜੀਵਨ ਮੁਕਤਿ (ਹੈ ਜਿਸਨੂੰ) ਲਬ ਲੋਭਰੂਪ ਲਹਿਰ ਨਹੀਂ ਵਿਆਪਦੀ। [੯] ਵਰ ਸਰਾਪ ਤੋਂ ਲੰਘਕੇ (ਸੋ ਗੁਰਮੁਖ) ਪਾਰ ਪੈ ਗਿਆ ਹੈ ॥ ੧੮ ॥

ਭਾਵ—"ਮਿਠਾ ਬੋਲਣ ਨਿਉ ਚਲਣ ਹਥਹੁ ਭੀ ਕਿਛ ਦੇਇ ॥ ਰਬ ਤਿਨਾ ਦੀ ਬੁਕਲੀ ਜੰਗਲ ਕਿਆ ਢੂਢੇਇ" ਭਾਵ ਹੇ ਗ੍ਰਹਸਥੀਓ ਏਹ ਕਰਤਬ ਕਰੋ।

## ਗੁਰਮੁਖਾਂ ਦੀ ਕ੍ਰਿਯਾ ਤੇ ਨਿਸਚਾ

੧ ਸਤਿਗੁਰ ਸਤਿ ਸਰੂਪ ਹੈ ਧਿਆਨ ਮੂਲ ਗੁਰ ਮੂਰਤਿ ਜਾਣੈ।
੨ ਸਤਿਨਾਮੁ ਕਰਤਾਪੁਰਖ ਮੂਲ ਮੰਤ੍ਰ ਸਿਮਰਣ ਪਰਵਾਣੈ।
੩ ਚਰਣ ਕਵਲ ਮਕਰੰਦ ਰਸ ਪੂਜਾ ਮੂਲ ਪਿਰਮ ਰਸ ਮਾਣੈ।
੪ ਸ਼ਬਦਿ ਸੁਰਤਿ ਲਿਵਸਾਧਸੰਗ ਗੁਰ ਕਿਰਪਾ ਤੇ ਅੰਦਰਆਣੈ।
੫ ਗੁਰਮੁਖ ਪੰਥ ਅਗੰਮ ਹੈ ਗੁਰਮਤਿ ਨਿਹਚਲ ਚਲਣ ਭਾਣੈ।
੬ ਵੇਦ ਕਤੇਬਹੁ ਬਾਹਰੀ ਅਕਥ ਕਥਾ ਕਉਣ ਆਖ ਵਖਾਣੈ।
੭ ਵੀਹ ਇਕੀਹ ਉਲੰਘ ਸਿਵਾਣੈ ॥੧੯॥

ਅਰਥ—(੧) (ਗੁਰਮੁਖ) ਧਿਆਨ ਦਾ ਮੂਲ ਗੁਰ ਮੂਰਤਿ ਨੂੰ ਜਾਣਦਾ ਹੈ ਕਿ ਸਤਿਗੁਰੂ ਸਤਿ ਸਰੂਪ ਹੈ। (੨) ਸਤਿਨਾਮੁ ਕਰਤਾ ਪੁਰਖੁ (ਆਦਿਕ) ਮੂਲ ਮੰਤ੍ਰ ਦਾ ਸਿਮਰਣ (ਗੁਰਮੁਖਾਂ ਨੇ) ਪ੍ਰਵਾਣ ਕੀਤਾ ਹੈ। (੩) ਚਰਨ ਕਮਲਾਂ ਦੇ ਧੂੜੀ ਦੇ ਰਸ ਨੂੰ (ਪੂਜਾ ਦਾਮੂਲ ਕਾਰਣ) ਜਾਣਕੇ ਪ੍ਰੇਮਦੇ ਰਸ ਨੂੰ ਮਾਣਦਾ ਹੈ।(੪) ਗੁਰਾਂ ਦੀਕ੍ਰਿਪਾ ਤੇ ਸਾਧ ਸੰਗਤਿ ਦੀ ਪ੍ਰਾਪਤ ਕਰਕੇ ਸਬਦਦੀ ਗਿਆਤਨੂੰ ਹਿਰਦੇ ਅੰਦਰ ਲਿਆਉਂਦਾ ਹੈ। (੫) ਗੁਰਮੁਖਾਂ ਦਾ ਰਸਤਾ ਅਗੰਮ(ਮਨ ਬਾਣੀਦੀ ਪਹੁੰਚ ਤੋਂ ਪਰੇ ਹੈ)(ਕਿਉਂਕਿ ਗੁਰਮੁਖਾਂ ਨੇ ਆਪਣੇ ਮਨ ਨੂੰ) ਗੁਰਾਂ ਦੀ ਸਿਖਯਾ ਦੇ ਭਾਣੇ ਵਿਚ ਚਲਣ ਲਈ ਇਸਥਿਤ ਕੀਤਾ ਹੈ। (੬) ਵੇਦਾਂ ਤੇ ਕਤੇਬਾਂ ਤੋਂ (ਗੁਰਮੁਖਾਂ ਦੀ)ਅਕਥ ਕਥਾ ਬਾਹਰ ਹੈ। (ਉਸ) ਪ੍ਰਸੰਗ ਨੂੰ ਕੌਣ ਵਖਾਣ (ਸਕਦਾ ਹੈ ?)। (੭) ਵੀਹ ਵਿਸਵੇ ਸੰਸਾਰ ਨੂੰ ਉਲੰਘਕੇ (ਗੁਰਮੁਖਾਂ ਨੇ) ਇਕ ਈਸ਼ਵਰ ਨੂੰ ਸਿਵਾਣ ਲਿਆ ਹੈ ॥ ੧੯ ॥

ਭਾਵ—ਵੇਦਾਂ ਕਤੇਬਾਂ ਦਾ ਗਿਆਨ ਸੰਸਾਰ ਦੇ ਝਮੇਲਿਆਂ ਦਾ ਹੀ ਕਾਰਣ ਹੈ ਇਨਾਂ ਤੋਂ ਪਰੇ ਹੁੰਦਿਆਂ ਹੀ ਸੰਸਾਰਕ ਬੰਧਨਾ ਤੋਂ ਪਰੇ ਹੋਕੇ ਵਾਹਿਗੁਰੂ ਨਾਲ ਮੇਲ

ਹੁੰਦਾ ਹੈ ਕਿਉਂ ਕਿ ਵਾਹਿਗੁਰੂ—'ਵੇਦ ਕਤੇਬ ਸੰਸਾਰ ਹਭਾਹੂੰ ਬਾਹਰਾ' ਹੈ ਅਤ ਪ੍ਰੇਮਾ ਭਗਤੀ ਕੀਤਿਆਂ 'ਨਾਨਕ ਕਾ ਪਾਤਸ਼ਾਹ ਦਿਸੈ ਜਾਹਰਾ'।

## ਮਨਮੁਖਾਂ ਦੇ ਵਰਤਾਵ ਤੇ ਦ੍ਰਿਸ਼ਟਾਂਤ

੧ ਸੀਸ ਨਿਵਾਏ ਢੀਗੁਲੀ ਗਲ ਬੰਧੇ ਜਲ ਉਚਾ ਆਵੈ।
੨ ਘੁਘੂ ਸੁਝ ਨ ਸੁਝਈ ਚਕਵੀ ਚੰਦ ਨ ਡਿਠਾ ਭਾਵੈ।
੩ ਸਿੰਬਲ ਬਿਰਖ ਨ ਸਫਲ ਹੋਇਚੰਦਨ ਵਾਸ ਨ ਵਾਸ ਸਮਾਵੈ।
੪ ਸਪੈ ਦੁਧ ਪੀਆਲੀਐ ਤੁੰਮੇ ਦਾ ਕਉੜੱਤ ਨ ਜਾਵੈ।
੫ ਜਿਉਂ ਥਣ ਚੰਬੜ ਚਿਚੜੀ ਲੋਹੂ ਪੀਐ ਦੁਧ ਨ ਖਾਵੈ।
੬ ਸਭ ਅਵਗੁਣ ਮੈਂ ਤਨ ਵਸਨਗੁਣ ਕੀਤੇ ਅਵਗੁਣ ਨੋਂ ਧਾਵੈ।
੭ ਥੋਮ ਨ ਵਾਸ ਕਥੂਰੀ ਆਵੈ ॥੨੦॥੬॥

ਅਰਥ—(੧) ਢੀਂਗਲੀ ਦੇ ਗਲ ਨਾਲ ਡੋਲ ਬੰਨ੍ਹ ਕੇ (ਢੀਂਗਲੀ ਦਾ) ਸਿਰ ਨਿਵਾਈਏ ਤਾਂ ਜਲ ਦਾ ਡੋਲ ਉਚਾ ਆਉਂਦਾ ਹੈ। (੨) ਉਲੂ ਨੂੰ ਸੂਰਜ ਨਹੀਂ ਜਾਪਦਾ ਤੇ ਚਕਵੀ ਨੂੰ ਚੰਦ੍ਰਮਾਂ ਦਾ ਦੇਖਣਾ ਨਹੀਂ ਭਾਉਂਦਾ। (੩) ਸਿੰਬਲ ਦਾਬਿਰਛ ਫਲਾਂ ਦੇ ਸੰਜੁਗਤ ਨਹੀਂ ਹੁੰਦਾ ਤੇ ਵਾਂਸ ਵਿਚ ਚੰਦਨ ਦੀ ਵਾਸ਼ਨਾ ਨਹੀਂ ਸਮਾਉਂਦੀ (੪) ਸਪ ਨੂੰ ਦੁਧ ਪਿਆਈਏ (ਤੇ ਤੁੰਮੇ ਨੂੰ ਦੁਧ ਵਿਚ ਪਾਈਏ ਤਾਂ ਸਪ ਦੀ ਜ਼ਹਿਰ ਤੇ) ਤੁੰਮੇ ਦੀ ਕੁੜਤਨ ਨਹੀਂ ਜਾਂਦੀ। (੫) ਜਿਸ ਤਰਾਂ ਥਨਾਂ ਨਾਲ ਚਿਮੜੀ ਹੋਈ ਚਿਚੜੀ ਲੋਹੂ ਨੂੰ ਪੀਂਦੀ ਹੈ ਤੇ ਦੁਧ ਨੂੰ ਨਹੀਂ ਪੀਂਦੀ। (੬) (ਇਸੇ ਤਰਾਂ) ਸਾਰੇ ਅਵਗੁਣ ਮੇਰੇ ਸਰੀਰ ਵਿਚ ਵਸਦੇ ਨੇ ਅਥਵਾ ਇਹ ਅਵਗੁਣ ਹੰਕਾਰੀ ਵਿਚਵਸਦੇ ਹਨ ਕਿ(ਵਾਹਿਗੁਰੂ ਦੇ) ਕੀਤੇ ਉਪਕਾਰਾਂ ਨੂੰ ਭੁਲਾਕੇ ਅਵਗਣਾਂ ਵਲੇ ਧਾਉਂਦਾ ਹੈ। (੭) (ਇਹ ਗਲ ਸਚੀ ਹੈ ਕਿ) ਥੋਮ ਵਿਚੋਂ ਕਦੇ ਭੀ ਕਸਤੂਰੀ ਦੀ ਵਾਸਨਾ ਨਹੀਂ ਔਂਦੀ ਭਾਵ ਹੰਕਾਰੀ ਥੋਮ ਹੈ ਤੇ ਸ਼ੁਭ ਗੁਣ ਕਸਤੂਰੀ ਦੀ ਵਾਸ਼ਨਾ ਹੈ ॥ ੨੦ ॥ ੬ ॥

ਭਾਵ—ਕਬੀਰ ਪਾਪੀ ਭਗਤਿ ਨ ਭਾਵਈ ਹਰਿ ਪੂਜਾ ਨ ਸੁਹਾਇ ॥ ਮਾਖੀ ਚੰਦਨ ਪਰਹਰੈ ਜਿਹ ਬਿਗੰਧਿ ਤਿਹ ਜਾਇ' ॥ ਇਸੇ ਸਲੋਕਦਾ ਖੁਲਾਸਾਕੀਤਾ ਹੈ।

੧ ਓ ਸਤਿਗੁਰਪ੍ਰਸਾਦਿ ॥

# ਗਿਆਨ ਰਤਨਾਵਲੀ ਸਤਵੀਂ ਵਾਰ

## ਇਕ ਦੀ ਗਿਣਤੀ ਵਿਚ ਸਚ ਨਾਮ ਦਾ ਮੰਤਰ

੧ ਸਤਿਗੁਰ ਸਚਾ ਪਾਤਿਸ਼ਾਹ ਸਾਧ ਸੰਗਤ ਸਚੁ ਖੰਡ ਵਸਾਯਾ।

੨ ਗੁਰ ਸਿਖ ਲੈ ਗੁਰ ਸਿਖ ਹੋਇ ਆਪ ਗਵਾਇਨ ਆਪ ਗਣਾਯਾ।
੩ ਗੁਰ ਸਿਖ ਸਭੋ ਸਾਧਨਾ ਸਾਧ ਸਦਾਇ ਸਾਧ ਸਦਵਾਯਾ।
੪ ਚਹੁੰ ਵਰਣਾ ਉਪਦੇਸ਼ ਦੇ ਮਾਯਾ ਵਿਚ ਉਦਾਸ ਰਹਾਯਾ।
੫ ਸਚਹੁੰ ਓਰੈ ਸਭ ਕਿਹੁ ਸਚ ਨਾਉਂ ਗੁਰਮੰਤ੍ਰ ਦ੍ਰਿੜਾਯਾ।
੬ ਹੁਕਮੈ ਅੰਦਰ ਸਭ ਕੋ ਮੰਨੈ ਹੁਕਮ ਸੁ ਸੱਚ ਸਮਾਯਾ।
੭ ਸ਼ਬਦ ਸੁਰਤਿ ਲਿਵ ਅਲਖ ਲਖਾਯਾ॥ ੧ ॥

ਸਦਾਇ = ਤਰਕੇ। ਸਾਧੂ = ਸ੍ਰੇਸ਼ਟ । ਅਲਖ = ਵਾਹਿਗੁਰੂ। ਲਖ = ਜਾਨਨਾ।

ਅਰਥ (੧) (ਸਤਿਗੁਰੂ ਨਾਨਕ ਦੇਵ ਜੀ) ਸਚਾ ਪਾਤਿਸ਼ਾਹ ਹੈ (ਜਿਸਨੇ) ਸਾਧ ਸੰਗਤਿ ਰੂਪ ਸਚ ਖੰਡ ਨੂੰ ਵਸਾਇਆ ਹੈ। (੨) ਗੁਰ ਸਿਖਯਾ ਨੂੰ ਲੈਕੇ (ਜੋ) ਗੁਰ ਸਿਖ ਹੋਇਆ (ਹੈ, ਉਸਨੇ) ਹੰਕਾਰ ਨੂੰ ਗਵਾਕੇ ਆਪ ਨੂੰ ਪ੍ਰਗਟ ਨਹੀਂ ਕੀਤਾ (੩) ਗੁਰਸਿਖਾਂ ਨੇ ਸਭਨਾਂ ਸਿਧੀਆਂ ਦੀ ਸਾਧਨਾਂ ਨੂੰ ਤਰਕੇ ਆਪਨੂੰ ਸ੍ਰੇਸ਼ਟ ਸਦ-ਵਾਇਆ ਹੈ। (੪) ਚਾਰੇ ਵਰਣਾਂ ਨੂੰ ਉਪਦੇਸ਼ ਦੇਂਦਾ ਹੋਯਾ ਮਾਯਾ ਵਿਚੋਂ ਉਦਾਸ ਰਹਿੰਦਾ ਹੈ। (੫) ਸਭ ਕੁਝ ਸਚ ਤੋਂ ਉਰੇ ਹੈ ਤੇ ਗੁਰੂ ਨੇ ਸਤਿਨਾਮੁ ਦਾ ਮੰਤ੍ਰ ਦ੍ਰਿੜ ਕਰਾਇਆ ਹੈ। (੬) ਸਭ ਕੋਈ ਹੁਕਮ ਦੇ ਅੰਦਰ ਹੈ ਪਰ ਜੋ ਹੁਕਮਨੂੰ ਮੰਨਦਾ ਹੈ ਸੋ ਸਚ ਵਿਚ ਸਮਾ ਜਾਂਦਾ ਹੈ। (੭) (ਗੁਰ ਸਿਖਾਂ ਨੇ ਗੁਰੂ ਦੇ) ਸ਼ਬਦ ਦੀ ਗਿਆਤ (ਜਾਨਣ ਦੀ ਸ਼ਕਤੀ) ਵਿਚ ਪ੍ਰੀਤੀ ਕਰਕੇ ਅਲਖ (ਵਾਹਿਗੁਰੂ) ਨੂੰ ਜਾਣ ਲਿਆਹੈ।

ਭਾਵ—ਹੰਕਾਰ ਦਾ ਤਿਆਗ ਕਰਨਾ ਹੀ ਗੁਰ ਸਿਖਯਾ ਦੀ ਪ੍ਰਾਪਤੀਦਾ ਫਲ ਹੈ, ਹੰਕਾਰ ਛਡਿਆਂ ਫਿਰ ਵਾਹਿਗੁਰੂ ਦਾ ਮੇਲ ਹੋ ਜਾਂਦਾ ਹੈ ਸਾਨੂੰ ਭੀ ਇਸ ਗਲ ਵੱਲ ਗੌਰ ਕਰਕੇ ਵੇਖਣਾ ਚਾਹੀਦਾ ਹੈ।

## ਦੋਹੁੰ ਦੀ ਗਿਣਤੀ ਵਿਚ ਗੁਰਮੁਖ ਦੀ ਮਹਿਮਾ

੧ ਸ਼ਿਵ ਸ਼ਕਤੀ ਨੋ ਸਾਧਕੈ ਚੰਦ ਸੂਰ ਦਿਹੁ ਰਾਤ ਸਦਾਏ।
੨ ਸੁਖ ਦੁਖ ਸਾਧੇ ਹਰਖ ਸੋਗ ਨਰਕ ਸੁਵਰਗ ਪੁੰਨ ਪਾਪ ਲੰਘਾਏ।
੩ ਜਨਮ ਮਰਣ ਜੀਵਣ ਮੁਕਤਿ ਭਲਾ ਬੁਰਾ ਮਿਤ੍ਰ ਸ਼ੱਤ੍ਰ ਨਿਵਾਏ।
੪ ਰਾਜ ਜੋਗ ਜਿਣ ਵਸ ਕਰ ਸਾਧ ਸੰਜੋਗ ਵਿਜੋਗ ਰਹਾਏ।
੫ ਵਸ ਗਤਿ ਕੀਤੀ ਨੀਂਦ ਭੁਖ ਆਸਾ ਮਨਸਾ ਜਿਣ ਘਰ ਆਏ।
੬ ਉਸਤਤਿ ਨਿੰਦਾ ਸਾਧ ਕੈ ਹਿੰਦੂ ਮੁਸਲਮਾਨ ਸਬਾਏ।
੭ ਪੈਰੀਂ ਪੈ ਪਾਖਾਕ ਸਦਾਏ॥ ੨ ॥

ਸਾਧ ਸੰਜੋਗ = ਚੰਗੇਮੇਲ। ਘੇਰ = ਸਤਿਸੰਗ। ਜਿਨ = ਜਿਤਕੇ।

ਅਰਥ-(੧) (ਸਿਖ ਨੇ) ਸਤੋ, ਤਮੋ ਨੂੰ ਸਾਧ ਲਿਆ ਹੈ ਤੇ ਚੰਦਰਮਾਂ ਸੂਰਜ ਤੇ ਦਿਨ ਰਾਤ ਨੂੰ ਭੀ ਆਪਣੇ ਵਸ ਕਰ ਲਿਆ ਹੈ। (੨) ਦੁਖ ਸੁਖ ਨੂੰ ਸਾਧਕੇ ਹਰਖ, ਸੋਗ, ਨਰਕ, ਸੁਰਗ-ਪੁੰਨ, ਪਾਪ-ਤੋਂ ਭੀ ਗੁਰਸਿਖ ਲੰਘ ਗਏ ਹਨ।(੩) ਜਨਮ, ਮਰਣ ਦੀ ਆਸਾ ਤੋਂ ਜੀਵਣ ਮੁਕਤਿ ਹੋ ਗਏ ਹਨ ਤੇ ਭਲਾ ਬੁਰਾ ਮਿਤ੍ਰ ਤੇ ਦੁਸ਼ਮਨ ਨੂੰ ਭੀ ਗੁਰ ਸਿਖਾਂ ਨੇ ਨਿਵਾਲਿਆ ਹੈ। (੪) ਰਾਜ ਤੇ ਜੋਗ ਨੂੰ (ਗੁਰਸਿਖਾਂ ਨੇ) ਜਿਤਕੇ ਵਸ ਵਿਚ ਕਰ ਲਿਆ ਹੈ ਤੇ ਚੰਗੇ ਸੰਜੋਗ ਤੇ ਵਿਜੋਗ ਤੋਂ ਭੀ ਗੁਰਸਿਖ ਰਹਿ ਗਏ ਹਨ। (੫) ਨਾਂਦਰ ਤੇ ਭੁੱਖ ਨੂੰ ਭੀ ਵਸ ਕਰ ਲਿਆ ਹੈ ਤੇ ਆਸਾ, ਮਨਸਾ ਨੂੰ ਜਿੱਤਕੇ, ਸਤਿਸੰਗ ਵਿਚ ਗੁਰ ਸਿਖ ਆਏ ਹਨ। (੬) ਸਾਰੇ ਹਿੰਦੂ ਮੁਸਲਮਾਨਾਂ ਦੀ ਉਸਤਤ ਤੇ ਨਿੰਦਾ ਨੂੰ ਰੋਕਿਆ ਹੈ। (੭) (ਤੇ ਸਭ ਦੀ) ਪੈਰੀਂ ਪੈਕੇ ਪੈਰਾਂ ਦੀ ਖਾਕ ਸਦਾਉਂਦੇ ਹਨ॥ ੨॥

ਭਾਵ-ਸਪਸ਼ਟ ਹੈ ਕਿ ਗੁਰ ਸਿੱਖ ਦ੍ਵੈਤ ਤੋਂ ਰਹਿਤ ਹਨ, ਅਜ ਸਾਨੂੰ ਚੰਦ ਸੂਰਜ ਦਾ ਵਿਚਾਰ ਪਾਪ ਪੁੰਨ ਦਾ ਫਲ ਨਰਕ ਸੁਰਗਆਦਕਾਂ ਦੇ ਖਿਆਲੀਪੁਲਾਵਾਂ ਮਗਰ ਲਗਕੇ ਅਤੇ ਗੁਰ ਸਿਖ ਤੇ ਪੰਥ ਸੇਵਕਾਂ ਵਲ ਦੋਖ ਦ੍ਰਿਸ਼ਟੀ ਨਾਲ ਵੇਖਣਾ ਦ੍ਵੈਤ ਨਾਲ ਪਿਆਰ ਕਰਨਾ ਆਦਿਕ ਕਰਦਿਆਂ ਭੀ ਸਿਖ ਅਖਵਾਂਦਿਆਂ ਹੋਇਆਂ ਜਰਾ ਭੀ ਵਿਚਾਰ ਨਹੀਂ ਫੁਰਦੀ ਕਿ 'ਸਿਖ ਤਾਂ ਦ੍ਵੈਤ ਤੋਂ ਰਹਿਤ ਹੁੰਦਾ ਹੈ।

## ਗੁਰਸਿੱਖ ਤ੍ਰਿਗੁਣਾਤੀਤ ਹਨ

੧ ਬ੍ਰਹਮਾ ਬਿਸ਼ਨ ਮਹੇਸ਼ ਤ੍ਰੈ ਲੋਕ ਵੇਦ ਗੁਨ ਗਿਆਨ ਲੰਘਾਏ।
੨ ਭੂਤ ਭਵਿਖਹੁ ਵਰਤਮਾਨ ਆਦਿ ਮੰਧ ਜਿਣ ਅਤ ਸਿਧਾਏ।
੩ ਮਨ ਬਚ ਕਰਮ ਇਕੱਤ੍ਰ ਕਰ ਜੰਮਨ ਮਰਣ ਜੀਵਣਜਿਣਆਏ।
੪ ਆਧ ਬਿਆਧ ਉਪਾਧ ਸਾਧਿ ਸੁਰਗਮਿਰਤ ਪਾਤਾਲ ਨਿਵਾਏ।
੫ ਉੱਤਮ ਮਧਮ ਨੀਚ ਸਾਧ ਬਾਲਕ ਜੋਬਨ ਬਿਰਧ ਜਿਣਾਏ।
੬ ਇੜਾ ਪਿੰਗਲਾ ਸੁਖਮਨਾ ਤ੍ਰਿਕੁਟੀ ਲੰਘ ਤ੍ਰਿਬੇਣੀ ਨ੍ਹਾਏ।
੭ ਗੁਰਮੁਖ ਇਕ ਮਨ ਇਕ ਧਿਆਏ॥ ੩॥

ਅਰਥ-(੧) (ਗੁਰਸਿੱਖ) ਬ੍ਰਹਮਾ,ਬਿਸ਼ਨ,ਮਹੇਸ਼ (ਤਿੰਨਾਂਦੇਵਤਿਆਂ) ਤ੍ਰਿੰਨਾਂ ਲੋਕਾਂ, (ਤਿੰਨਾਂ)* ਵੇਦਾਂ, (ਤੇ ਤਿੰਨਾਂ) ਗੁਣਾਂ ਦੇ ਗਿਆਨ ਤੋਂ ਲੰਘ ਗਏ ਹਨ। (੨)

*ਪਹਿਲੇ ਵੇਦ ਤਿਨ ਸਨ ਇਸ ਲਈ ਤਿਨੇ ਲਿਖੇ ਹਨ ਤੇ ਅਥਰਬਣ ਵੇਦ ਇਨਾਂ ਤਿਨਾਂ ਦੇ ਵਿਚੋਂ ਹੀ ਬਣਿਆ ਹੈ।

ਤਿੰਨ ਸਮੇਂ) ਭੂਤ, ਭਵਿਖਤ, ਵਰਤਮਾਨ, (ਅਰਥਾਤ) ਆਦਿ ਮਧ ਤੇ ਅੰਤ ਨੂੰ ਭੀ ਜਿਤ ਗਏ ਹਨ। (੩) ਮਨ, ਬਾਣੀ, ਸਰੀਰ ਦੀ ਇਕੱਤ੍ਰਤਾ ਕਰਕੇ ਜੰਮਣ ਮਰਣ ਤੇ ਜੀਵਣ (ਦੇ ਵਿਚਾਰ) ਨੂੰ ਜਿਤਕੇ (ਸਤਿਸੰਗਤ) ਵਿਚ ਆਏ ਹਨ। (੪) ਆਧ, ਬਿਆਧ, ਉਪਾਧ (ਤਿੰਨਾਂ ਰੋਗਾਂ ਨੂੰ) ਸਾਧ ਕੇ ਸਵਰਗ ਲੋਕ, ਮਾਤ ਲੋਕ ਪਾਤਾਲ ਲੋਕ ਨੂੰ ਭੀ ਗੁਰਮੁਖਾਂ ਨੇ ਨਿਵਾ ਲਿਆ ਹੈ। (੫) ਉਤਮਤਾ ਮਧਮਤਾ ਤੇ ਨੀਚਤਾ ਨੂੰ ਸਾਧ ਕੇ ਗੁਰਮੁਖਾਂ ਨੇ ਬਾਲਕ ਜਵਾਨੀ ਤੇ ਬੁਢੇਪਾ (ਤਿੰਨਾਂ ਅਵਸਥਾਂ ਨੂੰ ਭੀ) ਜਿਤ ਲਿਆ ਹੈ। (ਭਾਵ ਇਹ ਤਿੰਨੇ ਅਵਸਥਾ ਭੀ ਗੁਰਮੁਖਾਂ ਤੇ ਆਪਨਾ ਜ਼ੋਰ ਨਹੀਂ ਦਿਖਾ ਸਕਦੀਆਂ)। (੬) ਗੁਰਮੁਖ ਜੋਗ ਅਭਿਆਸ ਦੀਆਂ ਇੜਾ ਪਿੰਗਲਾ ਤੇ ਸੁਖਮਨਾਂ ਦੀ ਤ੍ਰਿਕੁਟੀ ਨੂੰ ਲੰਘਕੇ ਤ੍ਰਿਬੇਣੀ(ਸ਼ਾਂਤੀ) ਵਿਚ ਨਾਉਂਦੇ ਹਨ।(੭)ਗੁਰਮੁਖ (ਪੂਰਬੋਕਤ ਕਰਮਾਂ ਦਾ ਤਿਆਗ ਕਰਕੇ)ਇਕਾਗਰ ਮਨ ਕਰਕੇ ਇਕ(ਵਾਹਿਗੁਰੂ)ਨੂੰ ਧਿਆਉਂਦੇ ਹਨ। ਭਾਵ—'ਮਨ ਇਕਾਗਰ ਕਰਕੇ ਵਾਹਿਗੁਰੂ ਨੂੰ ਧਿਆਉਣਾ ਗੁਰਸਿਖ ਦਾ ਕਰਮ ਹੈ'।

## ਚਹੁ ਰੰਗਾਂ ਤੋਂ ਗੁਰਮੁਖ ਨਿਆਰਾ ਹੈ

੧ ਅੰਡਜ ਜੇਰਜ ਸਾਧ ਕੈ ਸੇਤਜ ਉਤਭੁਜ ਖਾਣੀ ਬਾਣੀ।
੨ ਚਾਰੇ ਕੁੰਡਾਂ ਚਾਰ ਜੁਗ ਚਾਰ ਵਰਨ ਚਾਰ ਵੇਦ ਵਖਾਣੀ।
੩ ਧਰਮ ਅਰਥ ਕਾਮ ਮੋਖ ਜਿਣ ਰਜ ਤਮ ਸਤ ਗੁਣ ਤੁਰੀਆ ਰਾਣੀ।
੪ ਸਨਕਾਦਿਕ ਆਸ੍ਰਮ ਉਲੰਘ ਚਾਰ ਵੀਰ ਵਸਗਤ ਕਰ ਆਣੀ।
੫ ਚਉਪੜ ਜਿਉਂ ਚਉਸਾਰ ਮਾਰ ਜੋੜਾ ਹੋਇ ਨ ਕੋਇ ਰਿਵਾਣੀ।
੬ ਰੰਗ ਬਰੰਗ ਤੰਬੋਲ ਰਸ ਬਹੁ ਰੰਗੀ ਇਕ ਰੰਗ ਨੀਸਾਣੀ।
੭ ਗੁਰਮੁਖ ਸਾਧ ਸੰਗਤ ਨਿਰਬਾਣੀ ॥੪॥

ਚਉਸਾਰ = ਨਰਦ। ਰਾਣ = ਜਿਤ। ਰਿਵਾਣੀ – ਮਾਰਦਾ। ਰੰਗ = ਪ੍ਰੇਮ।

ਅਰਥ—(੧) (ਗੁਰਮੁਖ ਨੇ ਚਾਰ) ਖਾਣੀਆਂ (ਅਰਥਾਤ) ਅੰਡਜ, ਜੇਰਜ ਸ੍ਵੇਤਜ, ਉਤਭੁਜ (ਤੇ ਚਾਰ) ਬਾਣੀਆਂ (ਪਰਾ ਬਸੰਤੀ, ਮਧਮਾ, ਬੈਖਰੀ) ਨੂੰ ਭੀ ਸਾਧ ਲਿਆ ਹੈ। [੨] ਚਾਰੇ ਦਿਸ਼ਾ (ਉੱਤਰ, ਦੱਖਣ, ਪੂਰਬ, ਪੱਛਮ) ਚਾਰੇ ਜੁਗ(ਸਤਿਜੁਗ, ਤ੍ਰੇਤਾ, ਦੁਆਪਰ, ਕਲਜੁਗ) ਚਾਰੇ ਵਰਣ ਤੇ ਚਾਰੇ ਵੇਦ (ਜੋ) ਕਹੇ ਜਾਂਦੇ ਹਨ ਗੁਰਮੁਖ ਇਨਾਂ ਸਭਨਾ ਦੀ ਮਨੌਤ ਤੋਂ ਪਾਰ ਹਨ)। [੩] ਧਰਮ, ਅਰਥ, ਕਾਮ, ਮੋਖ ਨੂੰ ਜਿੱਤ ਕੇ ਸਤੋ, ਰਜੋ, ਤਮੋ ਤੇ ਤੁਰੀਆ ਗੁਣ ਨੂੰ ਭੀ ਜਿਤ ਲਿਆ ਹੈ। [੪] ਸਨਕਾਦਿਕ (ਸਨਕ, ਸਨੰਦਨ, ਸਨਾਤਨ, ਸੰਤ ਕੁਮਾਰ) ਨੂੰ ਤੇ ਚਾਰੇ ਆਸ਼੍ਰਮ (ਬ੍ਰਹਮ ਚਰਜ, ਗ੍ਰਹਸਤ, ਬਾਨਪ੍ਰਸਤ, ਸੰਨਯਾਸ) ਨੂੰ ਲੰਘਕੇ † ਚਾਰੇ ਬੀਰਾਂ ਨੂੰ ਵਸ ਕਰ ਲਿਆਂਦਾ ਹੈ।(੫)

† ਹਨੂਵੰਤ, ਨਾਰ ਸਿੰਹ, ਭੈਰੋਂ, ਲੌਂਕੜਾ।

ਜਿਕੁਰ ਚੌਪੜ ਤੇ ਕੱਲੀ ਨਰਦ ਨੂੰ (ਸਭ) ਮਾਰਦੇ ਹਨ ਪਰ ਜੋੜਾ ਹੋਣ ਕਰਕੇ ਉਸ ਨੂੰ ਕੋਈ ਨਹੀਂ ਮਾਰ ਸਕਦਾ । ਇਸੇ ਤਰਾਂ ਗੁਰਮੁਖ ਇਕ ਦੋ ਨਾਲ ਮਿਲਕੇ ਜੋੜਾ ਹੋ ਗਏ ਹਨ ਤੇ ਗੁਰਮੁਖ ਦੇ ਸਰੀਰ ਰੂਪ ਨਰਦ ਨੂੰ ਸੰਸਾਰ ਚੌਪੜ ਤੇ ਇਨਾਂ ਪੂਰਬੋਕਤ ਦੋਹਾਂ ਖਿਡਾਰੀਆਂ ਵਿਚ ਕੋਈ ਨਹੀਂ ਮਾਰਸਕਦਾ। (੬) (ਕਿਉਂਕਿ ਬਹੁ ਰੰਗੀ ਤੰਬੋਲ ਦੇ ਇਕ) ਰੰਗ (ਵਾਂਗੂ ਗੁਰਮੁਖਾਂ) ਨੇ ਇਕ ਵਾਹਿਗੁਰੂ ਦੇ 'ਰੰਗ' ਪ੍ਰੇਮ ਦੀ ਨਿਸ਼ਾਨੀ (ਪਕੜੀਹੈ) (੭)(ਤੇ) ਗੁਰਮੁਖ ਸਾਧ ਸੰਗਤਿ ਕਰਕੇ (ਸੰਸਾਰਕ ਬਾਨਾਂ ਤੋਂ) ਨਿਰਬਾਣ ਰਹਿੰਦੇ ਹਨ ।

ਭਾਵ—ਸੰਸਾਰਕ ਬੰਧਨਾਂ ਨੂੰ ਤੋੜਕੇ ਵਾਹਿਗੁਰੂਦੇ ਰੰਗ ਵਿਚ ਹੀ ਰੰਗੇਰਹਿਣਾ ਗੁਰੂ ਸਿਖਾਂ ਦੀ ਨਿਸ਼ਾਨੀ ਹੈ।

## ਗੁਰਮੁਖ ਪੰਜਾਂ ਤੋਂ ਵਖਰੇ ਹਨ

੧ ਪਉਣ ਪਾਣੀ ਬੈਸੰਤਰੋ ਧਰਤਿ ਅਕਾਸ਼ ਉਲੰਘ ਪਇਆਣਾ।
੨ ਕਾਮ ਕਰੋਧ ਵਿਰੋਧ ਲੰਘ ਲੋਭ ਮੋਹ ਅਹੰਕਾਰ ਵਿਹਾਣਾ।
੩ ਸਤ ਸੰਤੋਖ ਦਇਆ ਧਰਮ ਅਰਥ ਸੁ ਗ੍ਰੰਥ ਪੰਚ ਪਰਵਾਣਾ।
੪ ਖੇਚਰ ਭੂਚਰ ਚਾਚਰੀ ਉਨਮਨ ਲੰਘ ਅਗੋਚਰ ਬਾਣਾ।
੫ ਪਚਾਇਣ ਪਰਮੇਸ਼ਰੋ ਪੰਚ ਸ਼ਬਦ ਘਣਘੋਰ ਨੀਸਾਣਾ।
੬ ਗੁਰਮੁਖ ਪੰਚ ਭੂਆਤਮਾ ਸਾਧ ਸੰਗਤਿ ਮਿਲ ਸਾਧ ਸੁਹਾਣਾ।
੭ ਸਹਿਜ ਸਮਾਧਿ ਨ ਆਵਣ ਜਾਣਾ ॥ ੫ ॥

ਸੁ = ਯਥਾਰਥ। ਪੰਚ ਪਰਵਾਣਾ = ਪ੍ਰਵਾਨ। ਸਹਿਜ ਸਮਾਧ = ਅਚੁਤ ਸਮਾਧੀ।

ਅਰਥ—(੧) ਪੌਣ, ਪਾਣੀ, ਅਗਨੀ, ਧਰਤੀ ਤੇ ਅਕਾਸ਼ ਨੂੰ ਉਲੰਘ ਗਏ ਹਨ। (੨) ਕਾਮ ਕਰੋਧ ਦੇ ਵਿਰੋਧ ਤੋਂ ਲੰਘਕੇ ਲੋਭ, ਮੋਹ, ਤੇ ਹਕਾਰ ਤੋਂ ਰਹਿਤ ਹਨ। (੩) ਸਤ, ਸੰਤੋਖ, ਦਯਾ, ਧਰਮ (ਵਿਚਾਰ) ਨੂੰ ਧਾਰਕੇ ਗੁਰੂ ਗ੍ਰੰਥ ਸਾਹਿਬ ਜੀ ਦੇ ਯਥਾਰਥ ਅਰਥ ਦੇ ਸਿਧਾਂਤ ਨੂੰ ਧਾਰਕੇ ਪਰਵਾਣਨੀਕ ਸੰਤ ਹੋਏ ਹਨ। (੪) (ਜੋਗੀਆਂ ਦੀਆਂ ਖੇਚਰ (ਸ੍ਵਾਸਾਂ ਚੜ੍ਹਾਉਨਾ)ਭੂਚਰ(ਸ੍ਵਾਸਾਂ ਦਾ ਠਹਿਰਾਉਨਾ) ਚਾਚਰੀ (ਸ੍ਵਾਸਾਂ ਦਾ ਉਤਾਰਨਾ) ਉਨਮਨ (ਤੁਰੀਆ ਪਦ ਦਸਮ ਦੁਆਰ) ਤੇ ਅਗੋਚਰ, (ਇਨ੍ਹਾਂ ਪੰਜਾਂ ਮੁੰਦ੍ਰਾਂ ਦਾ) ਬਾਣ [ਆਦਤ, ਵਾਦੀ] ਤੋਂ ਲੰਘਕੇ । (੫) ਪੰਚਾ (ਸੰਤਾਂ) ਦੇ ਘਰ ਸਤਿਸੰਗ ਵਿਚ ਪਹੁੰਚਕੇ ਪਰਮੇਸਰ ਦੇ ਪਿਆਰੇ ਸੰਤਾਂ ਦੇ ਸਬਦ (ਉਪਦੇਸ਼) ਦੀ ਘਨਘੋਰ ਵਿਚ (ਗੁਰਮੁਖ) ਪਰਗਟ ਹੋਏ ਹਨ। (੬) ਗੁਰਮੁਖਾਂ ਨੇ ਪੰਜ ਭੂਤਕ ਮਨ ਨੂੰ ਸਾਧ ਸੰਗਤਿ ਵਿਚ ਮਿਲਾਯਾ (ਹੈ ਇਸ ਲਈ) ਸੋਭਨੀਕ ਸਾਧ ਹੋਏ ਹਨ। (੭) ਅਚੁਤ ਸਮਾਧੀ ਕਰਕੇ (ਗੁਰਮੁਖਾਂ ਨੂੰ) ਆਵਣਾ ਜਾਣਾ ਨਹੀਂ ਹੁੰਦਾ ਹੈ । ੫ ॥

ਭਾਵ–ਜੰਮਣ ਮਰਣ ਤੋਂ ਛੁਟਕਾਰੇ ਦਾ ਸਾਧਨ 'ਸਹਜ ਸਮਾਧੀ' ਹੈ ਜੋ ਪਿਛੇ ਦਸੀਆਂ ਗਲਾਂ ਦੇ ਤਿਆਗ ਤੋਂ ਪ੍ਰਾਪਤੀ ਹੁੰਦੀ ਹੈ।

## ਗੁਰਮੁਖ ਛੇਆਂ ਤੋਂ ਪਾਰ ਹਨ

**੧ ਛਿਅ ਰੁਤੀਂ ਕਰ ਸਾਧਨਾਂ ਛਿਅ ਦਰਸ਼ਨ ਸਾਧੇ ਗੁਰਮੱਤੀ**
**੨ ਛਿਅ ਰਸ ਰਸਨਾਂ ਸਾਧਕੇ ਰਾਗ ਰਾਗਨੀ ਭਾਇ ਭਗੱਤੀ।**
**੩ ਛਿਅ ਚਿਰਜੀਵੀ ਛਿਅ ਜਤੀ ਚਕ੍ਰਵਰਤ ਛਿਅ ਸਾਥਜੁਗੱਤੀ।**
**੪ ਛਿਅ ਸ਼ਾਸਤ੍ਰ ਛਿਆ ਕ੍ਰਮ ਜਿਨ ਛਿਆਂ ਗੁਰਾਂਗੁਰਸੁਰ੍ਰ ਨਿਰੱਤੀ।**
**੫ ਛਿਅ ਵਰਤਾਰੇ ਸਾਧਕੈ ਛਿਆ ਛਕ ਛਤੀ ਪਵਨ ਪਰੱਤੀ।**
**੬ ਸਾਧ ਸੰਗਤਿ ਗੁਰ ਸ਼ਬਦ ਸੁਰਤੀ ॥ ੬ ।**

ਅਰਥ–(੧) ਛੇ *ਰੁਤਾਂ ਦੀ ਸਾਧਨਾਂ ਕਰ ਲਈ ਹੈ, ਤੇ ਗੁਰਾਂ ਦੀ ਮਤੀ ਸਿਖਯਾ ਕਰਕੇ ਛੇ †ਦਰਸ਼ਨਾਂ ਨੂੰ ਭੀ ਸਾਧ ਲਿਆ ਹੈ। (੨) ਰਸਨਾਂ ਨੂੰ ਛੇਆਂ §ਰਸਾਂ ਵਲੋਂ ਸੰਧਿਆ ਹੈ ਤੇ (ਛੇ ਛੀਕੇ ‡ਛਤੀ) ਰਾਗ ਰਾਗਣੀਆਂ ਨੂੰ ਤਿਆਗਕੇ ਪ੍ਰੇਮਾ ਭਗਤੀ ਕਰਦੇ ਹਨ। (੩) ਛੇ ()ਚਿਰਜੀਵੀ ਤੇ ਛੇ ...ਜਤੀ ਅਤੇ (ਸਰੀਰ ਵਿਚ) ਵਰਤਨਹਾਰ ਛੇ ⁀ਚਕ੍ਰਾਂ ਦੀ ਜੁਗਤੀ ਦਾ ਸਾਥ ਭੀ ਤਿਆਗਿਆ ਹੈ। (੪) ਛੇ ਸ਼ਾਸਤ੍ਰ ?ਛੇ (ਸੰਸਾਰ ਦੇ ਸਾਧਾਰਨ) ჼਕਰਮ ਜਿਤਕੇ ਛੇਆਂ ::ਗੁਰਾਂ ਨਾਲ ਵਡੀ

*ਬਸੰਤ, ਗ੍ਰੀਖਮ; ਪਾਵਸ, ਸਿਸਰ, ਸਰਦ, ਹਿਮੰਤ।
†ਜੋਗੀ, ਜੰਗਮ, ਸਰੇਵੜੇ, ਸੰਨਿਆਸੀ, ਦਰਵੇਸ, ਮਦਾਰੀ।
§ਖਟਾ, ਮਿਠਾ ਕਸੈਲਾ, ਕੌੜਾ, ਸਲੂਣਾ, ਤਿਰਕਰਾ।
‡੧-(ਰਾਗ)-ਭੈਰਉ(ਰਾਗਨੀਆਂ)ਭੈਰਵੀ ਬਿਲਾਵਲੀ ਪੁੰਨਿਆਂਕੀ ਬੰਗਾਲੀ, ਅਸਲੇਖੀ
੨–(ਰਾਗ)–ਮਾਲਕੌਂਸ,(ਰਾ:)ਗੋਡਕਰੀ,ਦੇਵਗੰਧਾਰੀ,ਗੰਧਾਰੀ,ਸੀਹੁਤੀ ਧਨਾਸਰੀ।
੩--(ਰਾਗ)–ਹਿੰਡੋਲ, (ਰਾ:) ਤੇਲੰਗੀ,ਦੇਵਕਰੀ,ਬਸੰਤੀ, ਸਿੰਧੂਰੀ, ਸਰਸ ਅਹੀਰੀ।
੪--(ਰਾਗ)–ਦੀਪਕ, (ਰਾ:)–ਕਛੇਲੀ, ਪਟ ਮੰਜਰੀ, ਟੋਡੀ, ਕਾਮੋਦੀ, ਗੂਜਰੀ।
੫--(ਰਾਗ)--ਸਿਰੀਰਾਗੁ, (ਰਾ:)ਬੈਰਾੜੀ, ਕਰਨਾਟੀ,ਗਉੜੀ,ਆਸਾਵਰੀ ਸਿੰਧਵੀ।
੬-(ਰਾਗ) ਮੇਘ, (ਰਾਗਨੀਆਂ)--ਸੋਰਠਿ, ਗੌਂਡ, ਮਲਾਰੀ, ਆਸਾ, ਸੂਹੀ ॥ ੬ ॥
()ਅ. ਸਥਾਮਾ, ਬਲਿ, ਬਯਾਸ, ਹਨੂੰਮਾਨ, ਭਬੀਖਣ, ਕ੍ਰਿਪਾ ਚਾਰਜ।
...ਗੋਰਖ, ਦਤਾਤ੍ਰੇਯ; ਹਨੂਮਾਨ, ਭੈਰਵ, ਲਛਮਨ, ਭੀਸ਼ਮਪੀਤਾਮਾ।
⁀ਮੂਲਾ ਚਕ੍ਰ, ਨਾਭੀ ਚੱਕ੍ਰ, ਰਿਦਾ ਚੱਕ੍ਰ, ਕੰਠ ਚੱਕ੍ਰ, ਤਾਲੂ ਚੱਕ੍ਰ,ਦਸਮ ਦੁਆਰਚੱਕ੍ਰ।
?ਸਾਂਖਯ, ਨਯਾਯ, ਵੈਸੇਸ਼ਕ, ਮੀਮਾਂਸਾਂ ਪਤੰਜਲ ਵੇਦਾਂਤ।
ஃਜਗ, ਹੋਮ, ਇਸ਼ਨਾਨ ਦਾਨ ਅਥਿਤਪੂਜਾ ਦੇਵ ਅਰਚਾ।
ჼਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਸ੍ਰੀ ਗੁਰੂ ਹਰਿਗੋਬਿੰਦ ਜੀ ਤਕ ਛੇ ਗੁਰੂ।

ਪ੍ਰੀਤੀ 'ਨਿਰਤੀ' ਲਾਈ ਹੈ। (੫) ਛੇ* ਉਰਮੀਆਂ ਨੂੰ ਸਾਧਕੇ ਛੇ ਛੀਕੇ ੬-੬-੩੬) ਛੱਤੀ ਪਖੰਡਾਂ ਵਲੋਂ ਭੀ ਸੁਆਸਾਂ ਨੂੰ ਪਰਤਾ ਲਿਆ ਹੈ। (੬) (ਗੁਰਮੁਖਾਂ ਦੀਬਿਰਤੀ) ਸਾਧ ਸੰਗਤਿ (ਵਿਚ ਪਹੁਚਕੇ)ਗੁਰਸ਼ਬਦਦੇ ਸਰੇਸਟ ਰੰਗ ਵਿਚ ਰੰਗੀਗਈ ਹੈ॥੬॥

ਭਾਵ—ਸਪਸ਼ਟ ਹੈ ਕਿ ਗੁਰਸਿਖੀ ਦਾ ਮੁਖ ਅਸੂਲ ਸਾਧ ਸੰਗਤ ਹੈ, ਸਾਧ ਸੰਗਤਿ ਨਾਲ ਪ੍ਰੇਮ ਕਰ ਲਈਏ ਤਾਂ ਸਾਰੇ ਬੰਧਨ ਤੁਟ ਜਾਂਦੇ ਹਨ।

## ਗੁਰਮੁਖਾਂ ਨੇ ਸੱਤਾਂ ਦੇ ਭਰਮ ਜਾਲ ਨੂੰ ਤੋੜ ਦਿਤਾ ਹੈ

**੧ ਸੱਤ ਸਮੁੰਦ ਉਲੰਘਿਆ ਦੀਪ ਸੱਤ ਇਕ ਦੀਪਕ ਬਲਿਆ।**
**੨ ਸੱਤ ਸੂਤ ਇਕ ਸੂਤ ਕਰ ਸੱਤੇ ਪੁਰੀਆਂ ਲੰਘ ਉਛਲਿਆ।**
**੩ ਸਤਸੱਤੀ ਜਿਣਸਪੁਰਿਖ ਸੱਤਸੁਰਾਂ ਜਿਣ ਅਟਲ ਨ ਟਲਿਆ।**
**੪ ਸਤੇ ਸੀਵਾਂ ਸਾਧਕੈ ਸੱਤੀਂ ਸੀਵੀ ਸੁਫਲਿਓ ਫਲਿਆ।**
**੫ ਸੱਤ ਅਕਾਸ਼ ਪਤਾਲ ਸੱਤ ਵਸਗਤਿ ਕਰ ਉਪਰੇਰੈ ਚਲਿਆ।**
**੬ ਸੱਤੇ ਧਾਰੀ ਲੰਘਕੇ ਭੈਰਉ ਖੇਤ੍ਰਪਾਲ ਦਲ ਮਲਿਆ।**
**੭ ਸੱਤੇ ਰੋਹਣਿ ਸੱਤਵਾਰ ਸੱਤ ਸੁਹਾਗਣਿ ਸਾਧ ਨ ਢਲਿਆ।**
**੮ ਗੁਰਮੁਖ ਸਾਧ ਸੰਗਤ ਵਿਚ ਖਲਿਆ ॥ ੭ ॥**

ਅਰਥ—(੧) ਸੱਤਾਂ† ਸਮੁੰਦਰਾਂ ਨੂੰ ਲੰਘਕੇ ਸੱਤਾਂ‡ ਦੀਪਾਂਵਿਚ ਇਕ ਗਜਾਨ ਦੀਵਾ ਬਾਲਿਆਂ ਹੈ। (੨) ਸੱਤਾਂ [ ]ਸੂਤ੍ਰਾਂ ਨੂੰ ਇਕ ਸੂਤ [ਮਰਯਾਦਾ] ਵਿਚ ਕਰਕੇ ਸੱਤਾਂ ()ਪੁਰੀਆਂ ਨੂੰ ਉਛਲਕੇ ਲੰਘ ਗਿਆ ਹੈ। (੩) ਸਤ? ਸਤਵਾਦੀ ਤੇ ਸਤਾਂ ⸪ਰਿਖੀਆਂ ਨੂੰ ਜਿਤਕੇ ਸਤਾਂ —ਸੁਰਾਂ ਨੂੰ ਜਿੱਤਦਾ ਹੋਇਆ ਟਲਨੇ ਤੋਂ ਅਟਲ ਹੋ ਗਿਆ ਹੈ। (੪) ਗਿਆਨ ਦੀਆਂ ਸਤਾਂ ▨ਸੀਵਾਂ [ਭੂਮਕਾ] ਨੂੰ ਸਾਧਕੇ ਸਤਵੀਂ ਸੀਂਵ [ਭੂਮਕਾ] ਵਿਚ (ਬ੍ਰਹਮ ਪ੍ਰਾਪਤੀ ਰੂਪ) ਫਲ ਨਾਲ ਫਲ ਗਿਆ ਹੈ। (੫)

*ਜਾਯਤੇ, ਸਬੀਯਤੇ, ਵਰਧਤੇ, ਪ੍ਰਮਣਤੇ, ਖੀਯਤੇ ਵਿਸਨਤੇ।
†ਖਾਰੀ ਖੀਰ, ਦੁਧਿ, ਇਖ, ਜਲ, ਸ਼ਰਾਬ, ਘਿਰਤ।
‡ਜੰਬੂ ਦੀਪ, ਕੁਸ਼ਾਦੀਪ,ਲਖਣਦੀਪ,ਸ੍ਵੇਤਦੀਪ ਕ੍ਰੋਚ ਦੀਪ ਸਾਨਦੀਪਪੁਸ਼ਕਰਦੀਪ।
[ ]ਪੰਜ ਗਿਆਨ ਇੰਦ੍ਰੇ ਤੇ ਮਨ, ਬੁਧਿ (ਇਹ ਸਤ ਸੂਤਰ ਹਨ)।
()ਅਯੁਧਯਾ ਮਥਰਾ ਮਾਯਾ ਕਾਂਸ਼ੀ ਕਾਂਚੀ ਅਵੰਤਕ ਦ੍ਵਾਰਾਵਤੀ।
?ਹਰੀਚੰਦ ਦਸਰਥ ਧਰਮ ਪੁਤਰ ਰਾਮ ਚੰਦਰ ਪਰਮਰਾਜ ਬਲਰਾਮ ਸੇਵੀ।
⸪ਵਸਿਸ਼ਟ ਅਤਰੀ ਅਗੇ ਭ੍ਰਿਗੂ ਪੁਲਸਤ ਕ੍ਰਤੂ ਪੁਲਹ।
▨ਸੁਭਇਛਾਸੁਵਿਚਰਨਾਤਨੰਮਾਨਸਾਸੱਤ੍ਵਾਪੱਤੀਅਸੰਸਚਤਿਪਦਾਰਥਾਭਾਵਨੀਤੁਰੀ।

ਸਤ*ਅਕਾਸ ਤੇ ਸੱਤਾਂ †ਪਤਾਲਾਂ ਨੂੰ ਵਸ ਕਰਕੇ ਉਪਰੋਂ ਦੀਚਲਾ ਗਿਆ ਹੈ। (੬) (ਪਹਾੜ ਦੀਆਂ) ਸਤਾਂ ‡ਧਾਰੀਆਂ ਨੂੰ ਲੰਘ ਕੇ (ਗੁਰਮੁਖ ਨੇ) ਭੈਰੋ§ (ਦੇ ਦਲ ਨੂੰ ਤੇ( ਖੇਤ੍ਰ ਪਾਲ)[ ] ਦੇ ਦਲ ਨੂੰ ਮਲ (ਨਾਸ ਕਰ) ਦਿਤਾ ਹੈ। (੭) ਰੋਹਣੀ (ਆਦਿਕ ਨਛਤ੍ਰਾਂ ਦਾ) ਸਪਤ੍ਰ ॐਨਾੜੀ ਚੱਕ੍ਰ (ਜਿਸ ਵਿਚ ਵਰਖਾ ਦਾ ਨਿਰਣਾ ਹੁੰਦਾ ਹੈ). ਸਤ ॰॰ਵਾਰ ਤੇ ਸਤ ∼ਸੁਹਾਗਣਾਂ ਦੇ ਭਰਮ ਜਾਲ ਵਿਚ ਭੀ ਸਾਧੂ (ਗੁਰਮੁਖ)ਦਾ(ਮਨ)

*ਭੂਰ,ਭਵਰ, ਸਹਰ ਮਹਰ ਜਨ ਤਪ ਸਤ।

†ਅਤਲ ਵਿਤਲ ਸੁਤਲ ਰਸਾਤਲ ਤਲਾਤਲ ਮਹਾਤਲ ਪਤਾਲ। ‡ ਗੰਧ ਮਾਦਨ ਕੈਲਾਸ ਸੁਮੇਰ ਹਿਮਾਲਯ ਉਦਯਾਚਲ ਬਿਧਯਾਚਲ ਲੋਕਾ ਲੋਕ।

§ਭੈਰੋ ਦਾ ਦਲ (ਸਮੁਦਾਇ) ਅਰਥਾਤ ਸਾਰੇ ਭੈਰੋਂ ਤੇ ਸਾਰੇ ਖੇਤ੍ਰਪਾਲਾਂ ਦਾ ਨਾਸ ਕੀਤਾ ਹੈ ਭੈਰੋਂ ਅਠ ਹਨ ਯਥਾ:—ਵਿਦਯਾ ਰਾਜ ਕਾਮ ਰਾਜ ਨਾਗਰਾਜ ਸ੍ਵਛੰਦ ਰਾਜ ਲੰਬਤ ਰਾਜ ਭੁਦੇਵ ਰਾਜ ਉਗਰ ਰਾਜ ਵਿਘਨ ਰਾਜ।

[ ]ਖੇਤਰ ਪਾਲ ੪੯ ਹਨ ਯਥਾ —ਅਜਰ ਅਪ ਕੁੰਭ ਇੰਦਰੋਤਮਭੀ ਈੜਾਦਾਰ ਉਕਤ ਮੰਗਯਾ ਉਸਮਾਦ ਰਿਖੀ ਸੁਦਨ ਰੀਮੁਕਤ,ਰਿਪੁਤਕੇਸ ਨੀਪਕ ਕੇਕ ਚੰਸਟਕ ਐਰਾਵਤ ਓਘਧੰਧ ਓਸਧੀਸ ਅੰਜਰ ਅਸਤਰਵਾਰ ਕਵਲ ਖਰੁ ਖਾਨਲ ਗਾਮੁਖ ਘੰਟਾਦ ਰਿਮਣ ਦੰਡ ਬਾਲਨ ਛਟਾਟਪ ਜਟਾਲ ਭ੍ਰਿਗੀਵ ਵ੍ਰਿਤ ਚਰ ਟੰਕ ਪਾਣੀ ਅਨੁਸ਼ਨਾਨ ਬੰਧ ਭਾਮਰ ਢੱਕਾ ਰਵਰਣ ਵਰਣ ਤੜਤ ਦੇਸ ਬਿਰ ਦੰਤਰ ਧਾਨਦ ਤ੍ਰਿਕਾਤਾਂਤ ਪ੍ਰਚੰਡ ਫਟਕਾਰ ਬੀਰ ਸੰਗ ਭ੍ਰਿਗ ਮੇਘ ਭਾਸੁਰ ਜਗਾਂਤ ਰੋਸ਼ ਲੋਬੇਸ਼ਨ ਦਸੂ ਸੂਕਨੰਦ ਖੜਾਲਸੁਨਾਮ ਅਹਿਬੁਕ। (ਸੰਸਕ੍ਰਿਤ ਸਬਦਕਲਪ ਦ੍ਰੂਮ ਕੋਸ਼ ਵਿਚੋਂ)

ॐ(੧) ਸੂਰਜ (ਅਥਵਾ ਵਾਯੁ) ਨਾੜੀ (ਜਿਸ ਵਿਚ—ਰੋਹਣੀ ਸਵਾਤੀ ਜੇਸਠਾ ਅਤੇ ਅਸਿਨੀ ਨਛਤ੍ਰ ਰਹਿੰਦੇ ਹਨ), ੨ ਮੰਗਲ ਦੀ ਦਹਿਲ ਨਾੜੀ--(ਜਿਸ ਵਿਚ ਮਿਗਸਿਰ, ਚਿਤ੍ਰਾ,ਮੂਲਾ ਅਤੇ ਰੇਵਤੀ ਨਛਤ੍ਰ ਨਿਵਾਸ ਕਰਦੇ ਹਨ। ੩—ਬ੍ਰਿਹਸਪਤੀ ਦੀ ਸੌਮਯ ਨਾੜੀ (ਜਿਸ ਵਿਚ ਆਰਦ੍ਰਾ, ਹਸਤ ਪੂਰਣਾ ਖਾੜਾ ਉਤ੍ਰਾ ਭਾਦ੍ਰਪਦ ਨਛੱਤ੍ਰ ਵਸਦੇ ਹਨ। ੪—ਸ਼ੁਕ੍ਰ ਦੀ ਨੀਰ ਨਾੜੀ—(ਜਿਸ ਵਿਚ) ਪੁਨਰਬਸੂ ਉਤ੍ਰਾ ਫਾਲ ਗੁਣੀ ਉਤ੍ਰਾ ਖਾੜਾ ਤੇ ਪੂਰ ਭਾ ਅਤ ਭਾਦ੍ਰਪਦ ਰਹਿੰਦਾ ਹੈ। ੫—ਬੁਧ ਦੀ ਜਲ ਨਾੜੀ—ਜਿਸ ਵਿਚ ਪੁਖ ਪੂਰਬਾ ਫਾਲ ਗੁਣੀ ਅਭਿਜਿਤ ਤੇ ਸਤਭਿਖਾ ਨਛਤ੍ਰ ਰਹਿੰਦਾ ਹੈ। ੬ ਸ਼ਨੀ ਕੀ ਊਰਧਾ ਨਾੜੀ—ਜਿਸ ਵਿਚ ਕ੍ਰਿਤਕਾ ਵਿਸਾਖਾ ਅਨੁਰਾਧਾ ਤੇ ਭਰਣੀ ਨਛੱਤ੍ਰ ਹੈ।੭—ਚੰਦ੍ਰਮਾਂ ਦੀ ਅਮ੍ਰਿਤਾ ਨਾੜੀ (ਜਿਸ ਵਿਚ)ਮਘਾ, ਸਰਵਣ ਤੇ ਧਨੇਸ਼ਟਾ ਨਛੱਤ੍ਰ ਹੈ।

ॐਇਹ ਸਤ ਚਕ੍ਰ ਹਨ ਤੇ ਗੁਰਮੁਖ ਇਨਾਂ ਦੇ ਭਰੋਸੇ ਨੂੰ ਤਿਆਗਕੇ ਕੇਵਲ ਇਕ ਵਾਹਿਗੁਰੂ ਦੀ ਪਰੇਮਾ ਭਗਤੀ ਵਿਚ ਲੀਨ ਹੁੰਦੇ ਹਨ।

॰॰ਐਤ ਸੋਮ ਮੰਗਲ ਬੁਧ ਵੀਰ ਸ਼ੁਕ੍ਰ ਸ਼ਨੀ।

∼ਸੀਤਾ ਤਾਰਾ ਮਦੋਦਰਿ ਦਰੋਪਦੀ ਅਹੱਲਿਆ ਲਛਮੀ ਤੇ ਪਾਰਬਤੀ।

ਨਹੀਂ ਢਲਦਾ। (੮) (ਕਿਉਂਕਿ) ਗੁਰਮੁਖ ਸਾਧਸੰਗਤਿ ਵਿਚ ਇਸਥਿਤ ਹੁੰਦਾ ਹੈ॥੭॥

ਭਾਵ—ਅੰਤਲੀ ਤੁਕ ਵਿਚ ਸਪਸ਼ਟ ਹੈ ਕਿ ਗੁਰਸਿਖ ਪਿਛੇ ਦਸੇ ਸਾਰੇ ਕਰਮਾਂ ਦੇ ਭਰਮ ਤੋਂ ਹਟਕੇ ਸਾਧ ਸੰਗਤਿ ਵਿਚ ਤਤਪਰ ਰਹਿੰਦੇ ਹਨ।

## ਗੁਰਮੁਖ ਅਠਾਂ ਦੇ ਬਖੇੜੇ ਤੋਂ ਪਰਾਂ ਹੈ

੧ ਅੱਠੇ ਸਿੱਧੀਂ ਸਾਧਕੇ ਸਾਧਿਕ ਸਿੱਧ ਸਮਾਧਿ ਫਲਾਈ।
੨ ਅਸ਼ਟ ਕੁਲੀਂ ਬਿਖ ਸਾਧਨਾਂ ਸਿਮਰਣ ਸ਼ੇਖ ਨ ਕੀਮਤ ਪਾਈ।
੩ ਮਣ ਹੋਏ ਅੱਠ ਪੈਂਸੇਰੀਆਂ ਪੰਜੂ ਅੱਠੇ ਚਾਲੀ ਭਾਈ।
੪ ਜਿਉਂ ਚਰਖਾ ਅਠ ਖੰਭੀਆ ਇਕਤ ਸੂਤ ਰਹੈ ਲਿਵਲਾਈ।
੫ ਅੱਠ ਪਹਿਰ ਅਸ਼ਟਾਂਗ ਜੋਗ ਚਾਵਲ ਰੱਤੀ ਮਾਸਾ ਰਾਈ।
੬ ਅਠਕੌਨਾ ਮਨ ਵੱਸ ਕਰ ਅਸ਼ਟਧਾਤ ਇਕ ਧਾਤ ਕਰਾਈ।
੭ ਸਾਧ ਸੰਗਤਿ ਵੱਡੀ ਵਡਿਆਈ ॥੮॥

ਸਿਧ ਸਮਾਧੀ = ਅਚਲਸਮਾਧੀ। ਏਕਧਾਤ = ਸਰੀਰਅਠਕਾਨਾ = ਚੰਚਲ ਮਨ।

ਅਰਥ—(੧) ਅਠਾਂ† ਸਿਧੀਆਂ ਨੂੰ ਸਾਧਕੇ (ਗੁਰਮੁਖ) ਜਗਯਾਸੂ ਨੇ ਅਦੁਤ ਸਮਾਧੀ ਫੈਲਾਈ ਹੈ। (੨) ਸਰਪਾਂ ਦੀਆਂ ਅਠਾਂ ()ਕੁਲਾਂ ਨੂੰ ਭੀ ਸਾਧ ਲਿਆ ਹੈ (ਕਿਉਂਕਿ ਤਿਨਾਂ ਵਿਚੋਂ) ਸ਼ੇਸ਼ ਨਾਗ ਨੇਭੀ ਸਿਮਰਣ ਕਰਦਿਆਂਹੋਇਆਂ ਅੰਤ ਨਹੀਂ ਪਾਇਆ। (੩) ਮਣ *ਅਠਾਂ ਪੰਸੇਰੀਆਂ ਦਾ ਹੁੰਦਾ ਹੈ (ਕਿਉਂਕਿ) ਹੇ ਭਾਈ ਅਠੂ ਪੰਜੇ (੮-੫-੪੦) ਚਾਲੀ ਬਣਦੇ ਹਨ ਤੇ ਚਾਲੀ ਸੇਰ ਦਾ ਮਣਹੁੰਦਾ ਹੈ। (੪) ਜਿਸ ਤਰਾਂ ਅਠਾਂ ਖੰਭੜੀਆਂ ਦਾ ਚਰਖਾ ਇਕ ਸੂਤ੍ਰ (ਬੇੜ) ਨਾਲ ਜੁੜਿਆ ਹੈ (ਇਸੇ ਤਰਾਂ ਅਠਾਂ † ਧਾਤਾਂ ਦਾ ਸਰੀਰ ਇਕ ਚੇਤਨ ਸਤ੍ਹਾ ਨਾਲ ਲਿਵ ਲਾ ਰਿਹਾ ਹੈ)। (੫)

ਅਥਵਾ—ਵਿਵਾਹਦੇਸਮੇਂਤੇ ਸਤ੍ਰਸੁਹਾਗਣਾਂ ਇਸਤ੍ਰੀਆਂ ਸਦਕੇਲੜਕੇ ਨੂੰ ਵਟਨਾ ਮਲਕੇ ਇਸ਼ਨਾਨ ਕਰਾਉਣ ਦੇ ਪਖੰਡ ਨੂੰ ਗੁਰਮੁਖਾਂ ਨੇ ਤਿਆਗ ਦਿਤਾ ਹੈ।

†ਅਣਿਮਾਂ, ਮਹਿਮਾ, ਗੁਰਮਤਾ, ਲਘਮਾ, ਪ੍ਰਾਪਤ, ਪ੍ਰਾਕ੍ਰਮ, ਬਸੀਕਰਣ ਈਸਤਾ।

() ਸ਼ੇਸ਼ਨਾਗ, ਬਾਸ਼ਕ, ਤੱਛਕ, ਕੋਟਕ, ਪਦਮ, ਮਹਾਪਦਮ, ਏਲਾ ਪਤ੍ਰ॥

*ਇਥੇ ਮਨ ਦੀ ਪ੍ਰਕ੍ਰਿਯਾ ਬੰਨੀ ਹੈ ਤੇ ਮਣ ਦੇ ਵਟੇ ਦਾ ਅਲੰਕਾਰ ਹੈ ਜਿਸ ਤਰਾਂ ਇਕ ਪੰਜਸੇਰੀਦਾ ਵਟਾਹੁੰਦਾ ਹੈ ਇਸੇਤਰਾਂ ਅਠਪੰਜਸੇਰੀਆਂਇਧਰ ਭੀਹਨ:— ੧—ਪੰਜ ਕਰਮਇੰਦ੍ਰੇ, ੨—ਪੰਜ ਗਿਆਨ ਇੰਦ੍ਰੇ,੩—ਪੰਜ ਪ੍ਰਾਣਾਦਿਕਪੌਣ, ੪—ਪੰਜ ਨਾਗਾਦਿਕ ਪੌਣ ੫—ਤਨਮਾਤ੍ਰਿਕ ਸੂਖਮ ਤਤ ੬—ਪ੍ਰਿਥਵੀ ਆਦਿਕ ਸਥੂਲ ਤਤ ੭—ਕਾਮਾਦਿਕ ਪੰਜ ਗੁਣ ੮—ਸੰਤੋਖਾਦਿਕ ਪੰਜ ਗੁਣ। ਇਹ ਅਠ ਪੰਜਸੇਰੀਆਂ ਹਨ।

†ਧਾਤ ਨਾੜੀਤ੍ਵਚਾਚਮ(ਚਾਰਮਾਂ ਦੀਆਂ)ਬੀਰਜਅਸਥੀਰਬੀਮਿੱਝ(੪)ਪਿਤਾਦੀਆਂ।

(ਜਿਕੁਰ) ਅਠਾਂ ਪਹਿਰਾਂ [ਦਾ ਇਕ ਦਿਨ] ਅਠਾਂ ਐਗਾਂ [ਦਾ ਨਾਮ ਇਕ] ਜੋਗ, ਅਠਾਂ ਰਾਈਆਂ ਦਾ [ਇਕ। ਚੌਲ, [ਅਠਾਂ ਚੌਲਾਂ ਦੀ ਇਕ] ਰਤੀ (ਅਠਾਂਰਤੀਆਂਦਾ ਇਕ) ਮਾਸਾ (ਹੁੰਦਾ ਹੈ) (੬)(ਇਕੁਰ ਹੀ) ਅਠਾਂ ਧਾਤਾਂ ਤੋਂ ਸਰੀਰ ਬਨਿਆਂ ਹੈ ਤੇ (ਗੁਰਮੁਖਾਂ ਨੇ ਸਰੀਰ ਵਿਚ ਵਸਨ ਹਾਰੇ ਚੰਚਲ ਮਨ ਨੂੰ)ਵਸ ਕਰ ਲਿਆ ਹੈ। (੭) ਸਾਧ ਸੰਗਤ ਦੀ ਕਿਰਪਾਕਰਕੇ,ਇਸ ਲਈ ਸਾਧ ਸੰਗਤ ਦੀਵਡੀਵਡਿਆਈਹੈ॥੮॥

ਭਾਵ—ਜਿਕੁਰ ਚਾਲੀ ਸੇਰਾਂ ਵਿਚੋਂ ਇਕ ਸੇਰ ਭੀ ਘਟ ਹੋਵੇ ਤਾਂ ਮਣ ਨਹੀਂ ਕਹਾ ਸਕਦਾ, ਜਿਵੇਂ ਸਤਾਂ ਰਤੀਆਂ ਦਾ ਮਾਸਾ ਨਹੀਂ ਬਣ ਸਕਦਾ ਜਿਵੇਂ ਸਤਾਂਐਗਾਂ ਨੂੰ ਕੋਈ ਜੋਗ ਨਹੀਂ ਆਖਦਾ 'ਇਵੇਂ' ਹੀ ਮਨ ਦੀ ਹਸਤੀ ਮੇਟਨ ਲਈ ਪਿਛੇ ਦਸੇ ਚਾਲੀਆਂ ਵਿਚੋਂ ਜੇਕਰ ਇਕ ਵਾਰ ਕਾਮ ਜਾਂ ਕਰੋਧ ਛਡ ਦੇਈਏ ਤਾਂ ਮਨ ਜ਼ਰੂਰ ਮਰ ਜਾਏਗਾ ਤੇ ਏਹ ਜੁਗਤੀ ਸਾਧ ਸੰਗਤਿ ਵਿਚੋਂ ਮਿਲਦੀ ਹੈ।

## ਗੁਰਮੁਖਾਂ ਨੇ ਨਵਾਂ ਦੇ ਬਖੇੜੇ ਨੂੰ ਛਡ ਦਿਤਾ ਹੈ

੧ ਨੱਥ ਚਲਾਏ ਨਵੇ ਨਾਥ ਨੱਥਾ ਨਾਥ ਅਨਾਥ ਸਹਾਈ।
੨ ਨੌਨਿਧਾਨ ਫਰਮਾਨ ਵਿਚਪਰਮ ਨਿਧਾਨ ਗਿਆਨਗੁਰੂਭਾਈ।
੩ ਨੌ ਭਗਤੀ ਨੌਂ ਭਗਤ ਕਰਗੁਰਮੁਖ ਪ੍ਰੇਮ ਭਗਤ ਲਿਵਲਾਈ।
੪ ਨੌਂ ਗ੍ਰਿਹਿਸਾਧ ਗ੍ਰਿਹਸਤਵਿਚ ਪੂਰੇ ਸਤਿਗੁਰਦੀ ਵਡਿਆਈ।
੫ ਨਉਂਖੰਡ ਸਾਧ ਅਖੰਡਹੋ ਨਉਂਦੂਆਰਲੰਘ ਨਿਜਘਰਜਾਈ।
ਨੌਂ ਅੰਗ ਨੀਲ ਅਨੀਲਹੋ ਨਉਂਕਲ ਨਿਗ੍ਰਹਿ ਸਹਜ ਸਮਾਈ।
੭ ਗੁਰਮੁਖ ਸੁਖ ਫਲ ਅਲਖ ਲਖਾਈ। ੯॥

ਨਿਜ ਘਰ = ਆਪਣੇ ਸਰੂਪ ਵਿਚ। ਕਲ = ਕਲਪਨਾ। ਨਿਗ੍ਰਹਿ = ਰੋਕਕੇ।

ਅਰਥ—(੧) (ਗੁਰਮੁਖਾਂ ਨੇ) ਨਵਾਂ †ਨਾਥਾਂ ਨੂੰ ਨਥਕੇ ਹੁਕਮ ਵਿਚ ਤੋਰਿਆ ਹੈ ਤੇ ਨਾਥਾਂ ਦੇ ਨਾਥ ਹੋਕੇ ਭੀ ਅਨਾਥਾਂ (ਗਰੀਬਾਂ) ਦੀ ਸਹਾਇਤਾ ਕਰਦੇਹਨ।(੨) ਨੌ ਨਿਧੀਆਂ (ਗੁਰਮੁਖਾਂ ਦੇ) ਹੁਕਮ ਵਿਚ ਹਨ (ਕਿਉਂਕਿ) ਹੇ ਭਾਈ! ਗੁਰੂ ਨੇ(ਸਿੱਖ) ਨੂੰ ਪਰਮ ਨਿਧਾਨ ਵਾਹਿਗੁਰੂ ਦਾ ਗਿਆਨ ਦਿਤਾ ਹੈ। (੩) ਨੌ() ਭਗਤੀ ਦੇ ਕਰਨ ਵਾਲੇ ਨੌ ਭਗਤਾਂ ਦਾ ਤਿਆਗ ਕਰਕੇ ਗੁਰਮੁਖਾਂ ਨੇ ਪ੍ਰੇਮਾ ਭਗਤੀ ਵਿਚ ਲਿਵ ਲਾਈ

---

†ਗੋਰਖ ਨਾਥ, ਮਛਿੰਦਰ ਨਾਥ ਮੰਗਲ ਨਾਥ ਚਰਪਟ ਨਾਥ ਘੁਘੂ ਨਾਥ ਪ੍ਰਾਨਨਾਥ ਗੋਪੀ ਨਾਥ ਚੌਬਾਨਾਥ ਧੂਰਤੀ ਨਾਥ।

*ਪਦਮ ਮਹਾਪਦਮ ਮਕਰ ਕੱਛਪ ਮੁਕੰਦ ਕੰਦ ਨੀਲ ਸੰਖ ਖਰਬ

()ਸਰਵਣ ਕੀਰਤਨ ਸਿਮਰਣ ਪਾਦਸੇਵਨ ਅਰਚਨ ਬੰਦਨ ਦਾਸ ਭਾਵ ਮਿਤ੍ਰਤਾ ਆਤਮ ਨਵੇਦਨ।

ਹੈ। (੪) ਗ੍ਰਿਹਸਥ ਵਿਚ ਵਸਕੇ ਨੌ *ਗ੍ਰਿਹਾਂ ਦੀ ਮਨੌਤ ਦਾ ਤਿਆਗ ਕੀਤਾ ਹੈ। (੫) (ਇਹ ਸਭ) ਪੂਰੇ ਸਤਿਗੁਰੂ ਦੀ ਵਡਿਆਈ ਹੈ। (੫) ਨੌ§ ਖੰਡਾਂ ਨੂੰ ਸਾਧਕੇ ਅਖੰਡ ਹੋਏ ਹਨ ਤੇ ਨੌ †ਦੁਵਾਰਿਆਂ ਨੂੰ ਲੰਘਕੇ ਸਰੂਪ ਵਿਚ ਜਾ ਪੁਜੇ ਹਨ। (੬) ਨੌ‡ ਅੰਗਾਂ ਦੀ ਗਿਣਤੀ ਤੋਂ ਅਣਗਿਣਤ ਹੋਏ ਹਨ ਤੇ ਨੌ ੦ਰਸਾਂ ਦੀ ਕਲਪਨਾਂ ਨੂੰ ਰੋਕਕੇ ਸ਼ਾਂਤੀ ਵਿਚ ਸਮਾਏ ਹਨ। (੭) ਗੁਰਮੁਖਾਂ ਨੇ 'ਸੁਖ ਫਲ' ਭਗਤੀ ਕਰਕੇ ਅਲਖ ਨੂੰ ਲਖ ਲਿਆ ਹੈ॥ ੯॥

ਭਾਵ—ਅੰਤਲੀ ਤੁਕ ਵਿਚ ਸੰਪਸ਼ਟ ਹੈ ਕਿ ਪਰੇਮਾ ਭਗਤੀ ਕਰਕੇ ਹੀ ਸੁਖ ਹੁੰਦਾ ਹੈ। ਹੇ ਸੁਖਦੇ ਅਭਿਲਾਖੀਓ! ਪ੍ਰੇਮਾਭਗਤੀ ਕਰਦੇ ਹੋਏ ਨਵਾਂ ਦੇ ਬਖੇੜੇ ਤੋਂ ਪਰੇ ਹਟ ਜਾਓ।

## ਗੁਰਮੁਖ ਦਸਾਂ ਤੋਂ ਭੀ ਪਰੇ ਹਨ

**੧ ਸਨਿਆਸੀ ਦਸ ਨਾਵ ਧਰ ਸਚ ਨਾਂਵ ਵਿਣ ਨਾਂਵ ਗਣਾਯਾ।**
**੨ ਦਸ ਅਵਤਾਰ ਅਕਾਰ ਕਰ ਏਕੰਕਾਰ ਨ ਅਲਖ ਲਖਾਯਾ।**
**੩ ਤੀਰਥ ਪੁਰਬ ਸੰਜੋਗ ਵਿਚ ਦਸ ਪੁਰਬੀ ਗੁਰਪੁਰਬ ਮਨਾਯਾ।**
**੪ ਇਕ ਮਨ ਇਕ ਨ ਚੇਤਿਓ ਸਾਧਸੰਗਤ ਵਿਣ ਦਹਿਦਿਸ ਧਾਯਾ।**
**੫ ਦਸਦਹੀਆਂ ਦਸ ਅਸ੍ਵਮੇਧ ਖਾਇ ਅਮੇਧ ਨਿਖੇਧ ਕਰਾਯਾ।**
**੬ ਇੰਦਰੀਆਂ ਦਸ ਵਸ ਕਰ ਬਾਹਰ ਜਾਂਦਾ ਵਰਜ ਰਹਾਯਾ।**
**੭ ਪੈਰੀ ਪੈ ਜਗ ਪੈਰੀ ਪਾਇਆ॥੧੦॥**

ਅਰਥ—(੧) ਸੰਨਿਆਸੀਆਂ ਨੇ ਦਸ *ਨਾਮ ਧਰਕੇ ਸਚੇ ਨਾਮ ਤੋਂ ਬਿਨਾਂ ਕੇਵਲ (ਆਪਣਾ) ਨਾਮ ਹੀ ਗਿਣਾਯਾ ਹੈ। (੨) ਦਸਾਂ ()ਅਵਤਾਰਾਂ ਨੇ ਸਰੀਰ ਧਾਰਕੇ ਏਕੰਕਾਰ [ਵਾਹਿਗੁਰੂ] ਅਲਖ ਨੂੰ (ਉਨਾਂ ਨੇ ਭੀ) ਨਹੀਂ ਲਿਖਿਆ ਹੈ।(੩)

---

*ਸੂਰਜ, ਚੰਦ੍ਰਮਾਂ ਮੰਗਲ ਬੁਧ ਬ੍ਰਹਸਪਤਿ ਸ਼ੁਕ੍ਰ ਸ਼ਨੀ ਰਾਹੂ ਕੇਤੂ।

†ਕੁਲ ਖੰਡ ਹਿਰਨਕਸ਼ਯਖੰਡ ਇਲਾਬ੍ਰਤ ਖੰਡ ਕੇਤੁਮਾਲ ਖੰਡ ਹਰਿਵਰਖ ਖੰਡ ਰੰਮਕ ਖੰਡ ਕਿੰਪੁਰਖ ਖੰਡ ਭਦਰਾ ਖੰਡ ਭਾਰਤ ਖੰਡ।

§ਦੋ ਨਾਸਕਾ ਦੋ ਕੰਨ ਦੋ ਅਖਾਂ ਮੁਖ ਲਿੰਗ ਗੁਦਾ।

‡੧ ੨ ੩ ੪ ੫ ੬ ੭ ੮ ੯

੦ਸ਼ਿੰਗਾਰ ਰਸ ਬੀਰਰਸ ਕਰੁਣਾ ਰਸ ਅਦਭੁਤ ਰਸ ਹਾਸ਼ਯਰਸ ਭਯਾਨਕ ਰਸ ਬੀਰਰਸ ਰੌਦ੍ਰਰਸ ਸ਼ਾਂਤਿਰਸ।

*ਤੀਰਥੀ, ਆਸ਼੍ਰਮੀ ਬਨੀ ਅਰੰਨਗੀਗਿਰ ਪਰਬਤੀ ਸਾਗਰ ਸਰਸ੍ਵਤੀ ਪੁਰੀ ਭਾਰਤੀ।

()ਕੱਛ ਮੱਛ ਵੈਰਾਹ ਨਰਸਿੰਘ ਬਾਵਨ ਪਰਸਰਾਮ ਰਾਮਚੰਦਰ ਕ੍ਰਿਸ਼ਨ ਬੁਧ ਕਲਕੀ।

ਤੀਰਥਾਂ ਦੇ ਪੁਰਬ ਮਿਲਾਪ ਵਿਚ ਦਸਾਂ †ਪੁਰਬੀਂ ਨੇ ਭੀ ਗੁਰਪੁਰਬ ਮਨੌਨ (ਦੀ ਮਹਤਤਾ ਨੂੰ ਨਹੀਂ ਪਾਯਾ)।(੪) ਇਕਾਗਰ ਮਨ ਹੋਕੇ ਇਕ ਨੂੰ ਯਾਦ ਨਹੀਂ ਕੀਤਾ ਤੇ ਸਾਧ ਸੰਗਤ ਤੋਂ ਬਿਨਾ ਦਸਾਂ * ਦਿਸ਼ਾਂ ਵਿਚ ਧਾਉਂਦਾ ਹੈ। (੫) (ਮੁਸਲਮਾਨਾਂਨੇ) ਦਸ ਦਹੇ (ਮੁਹਰਮ ਦੇ ਦਿਨ) ਤੇ (ਹਿੰਦੂਆਂ ਨ)ਅਸਮੇਦ ਤ੍ਰੇਆਦ ਲਕੇ ਦਸ❋ਜਗਾਂ ਨੂੰ ਅਮੇਧ (ਅਪਵਿਤ੍ਰ) ਖਾਨੇ ਕਰਕੇ ਨਖੇਧ ਕਰ ਦਿਤਾ ਹੈ। (੬) (ਗੁਰਮੁਖਾਂ ਨੇ) ਦਸਾਂ ‡ਇੰਦ੍ਰੀਆਂ ਨੂੰ ਵਸ ਕਰਕੇ ਬਾਹਰ ਜਾਂਦੇ ਮਨ ਨੂੰ ਰੋਕ ਰਖਿਆ ਹੈ।(੭ (ਗੁਰੂ ਦੀ) ਪੈਰੀ (ਆਪ) ਪਏ (ਹਨ ਤੇ) ਜਗਤ ਨੂੰ(ਗੁਰੂ ਦੀ)ਪੈਰੀ (ਗੁਰਮੁਖਾਂਨੇ)ਪਾਯਾਹੈ।

ਭਾਵ—ਗੁਰਸਿਖ ਆਪ ਭਾਵੇਂ ਪੂਰਨ ਗਿਆਨੀ ਭੀ ਹੋ ਜਾਣ ਤਦ ਭੀਆਪਣੇ ਪੈਰ ਨਹੀਂ ਪੁਜਾਉਂਦੇ ਗੁਰਚਰਨਾ ਦੀ ਆਪ ਪੂਜਾ ਕਰਦੇ ਤੇ ਜਗਯਾਸੂਆਂ ਤੋਂ ਕਰਾਉਂਦੇ ਹਨ। ਹੇ ਆਪਣੇ ਪੈਰ ਪੁਜਾਉਣ ਵਾਲਿਓ ਧਿਆਨ ਕਰੋ।

### ਗੁਰਮੁਖ ਯਾਰਾਂ ਤੋਂ ਵਖਰਾ ਹੈ

੧ ਇਕ ਮਨ ਹੋਇ ਇਕਾਦਸੀ ਗੁਰਮੁਖ ਵਰਤ ਪਤਿਬ੍ਰਤ ਭਾਯਾ।
੨ ਗਿਆਰਹ ਰੁਦ੍ਰ ਸਮੁੰਦ੍ਰ ਵਿਚ ਪਲ ਦਾ ਪਾਰਾਵਾਰ ਨਾ ਪਾਯਾ।
੩ ਗਯਾਰਹ ਕਸ ਗਯਾਰਹ ਕਸੇ ਕਸ ਕਸਵੱਟੀ ਕਸ ਕਸਾਯਾ।
੪ ਗਿਆਰਹ ਗੁਣ ਫੈਲਾਉ ਕਰਕਚ ਪਕਾਈ ਅਘੜ ਘੜਾਯਾ।
੫ ਗਿਆਰਹ ਦਾਉ ਚੜ੍ਹਾਉ ਕਰ ਦੂਜਾ ਭਾਉ ਕੁਦਾਉ ਹਰਾਯਾ।
੬ ਗਿਆਰਹ ਗੇੜਾ ਸਿਖ ਸੁਣ ਗੁਰਸਿਖ ਲੈ ਗੁਰਸਿਖ ਸਦਾਯਾ।
੭ ਸਾਧ ਸੰਗਤ ਗੁਰ ਸਬਦ ਵਸਾਯਾ॥ ੧੧॥

ਕਸਕੇ = ਰੋਕਕੇ। ਕਸ = ਖਿਚਕੇ। ਕਸਾਇਆ = ਲਗਾਇਆ ਹੈ।

ਅਰਥ—(੧) ਪਤਿਬ੍ਰਤ ਇਸਤ੍ਰੀ ਵਾਂਗੂ ਮਨ ਦੀ ਇਕਾਗਰਤਾਰੂਪ ਇਕਾਦਸੀ ਦਾ ਵਰਤ (ਗੁਰਮੁਖਨੂੰ)ਭਾਇਆ ਹੈ। (੨) ਸੰਸਾਰਸਮੁੰਦਰ ਵਿਚ ਜਾਰਾਂ†ਸ਼ਿਵ

---

†ਅਸ਼ਟਮੀ ਚੌਦੇ ਅਮਾਵਸ ਪੂਰਨਮਾਸੀ ਸੰਗ੍ਰਾਂਤ ਉਤ੍ਰਾਯਨ ਦਖਣਾਯਨ ਵਯਤਿਪਾਤ ਚੰਦਰ ਗ੍ਰਹਣ ਸੂਰਜ ਗ੍ਰਹਣ।(ਮਤ ਭੇਦ ਕਰਕੇ ਕਈ ਬਦਲੇ ਜਾਂਦੇ ਹਨ)

*ਉਤਰ ਦਖਣ ਪੂਰਬ ਪਛਮ ਈਸਾਨ ਨੇਰਤ ਅਗਨ ਵਾਯੂ ਅਕਾਸ ਪਤਾਲ

❋ਅਸਮੇਧ ਗਜਮੇਧ ਗੋਮੇਧ ਅਜਮੇਧ ਨਰਮੇਧ ਅਸ੍ਵਰਾਜ ਬ੍ਰਹਮ ਯੱਗਯ ਅਨਜਗਯ ਹੋਤ੍ਰ ਚਾਤ।

‡ਕਰਨ ਤ੍ਵਚਾ ਨੇਤਰ ਰਸਨਾ ਨਾਸਕਾ ਮੁਖ ਹਥ ਪੈਰ ਗੁਦਾ ਲਿੰਗ।

†ਅੰਗਾਰਕ, ਸਰਪ, ਨਿਰਰਿਤੀ, ਸਦ ਸਦਪਤੀ, ਅਜੈਕਪਾਲ, ਬੁਧਨ, ਧੂਮਕੇਤੂ, ਭੈਨ, ਈਸ਼੍ਵਰ,ਮਿਤ੍ਰ,ਕਪਾਲ॥ (ਇਹਨਾਮ ਸਕੰਦ ਪੁਰਾਨ ਵਿਚਲਿਖੇਹਨ)

ਹੋਏ ਹਨ ਪਰ ਵਾਹਿਗੁਰੂ ਦੀ ਅਰਾਧਤਾ (ਵਿਚੋਂ) ਪਲ ਦਾ ਅੰਤ ਭੀ ਉਨ੍ਹਾਂ ਨਹੀਂ ਪਾਇਆ। (੩) ਗੁਰਮੁਖਾਂ ਨੇ ਦਸ ਇੰਦ੍ਰੇ ਤੇ ਇਕ (ਮਨ) ਯਾਰਾਂ ਨੂੰ ਕਸਿਆ ਤੇ ਦਸ ਪ੍ਰਾਣ ਤੇ ਇਕ ਚਿਤ ਯਾਰਾਂ ਨੂੰ ਰੋਕਕੇ ਭਗਤੀ ਰੂਪ ਕਸਵਟੀ ਦੀ ਕੋਸ਼ਸ਼ ਤੇ ਖਿਚ ਕੇ ਲਗਾਇਆ ਹੈ। (੪) ਯਾਰਾਂ ਅੰਗਾਂ ਦਾ ਫੈਲਾਵ ਕਰਕੇ (ਭਾਵ ਯਾਰੇ ਯਾਰੀਆਂ ੧੧–੧੧–੧੨੧) ਇਕ ਸੌ ਇਕੀ ਹੁੰਦੇ ਹਨ। ਇਹਨਾਂ ਵਿਚੋਂ ਸੌ ਦਾ ਲੋਪ ਕਰਕੇ ਵੀਹ ਵਿਸਵੇ ਸੰਸਾਰ ਦਾ ਤਿਆਗ ਕਰਕੇ ਇਕ ਵਾਹਿਗੁਰੂ ਦੇ ਨਾਮ ਜਪਨਵਿਚਲਗੇ ਹਨ ਤੇ (ਇਸੇਤਰਾਂ) ਕਚੇ (ਚਿੱਤ) ਨੂੰ ਪਕਾਯਾ ਤੇ ਅਘੜ (ਮਨ) ਨੂੰ ਘੜਿਆ ਹੈ। (੫) ਯਾਰਾਂ ਦਾਹਿਆਂ ਦੇ ਚੜ੍ਹਾਉ ਕਰਕੇ ਖੋਟੇ ਦ੍ਵੈਤ ਭਾਵ ਨੂੰ ਹਰਾ ਦਿਤਾ ਹੈ ਭਾਵ (੧੧–੧੦–੧੧੦ ਯਾਰੇ ਦਾਹੇ ਇਕ ਸੌ ਦਾਹ ਹੁੰਦੇ ਹਨ ਇਹਨਾਂ ਵਿਚੋਂ ਸੌ ਦਾਲੋਪ ਕਰਕੇ ਬਾਕੀਦਸ ਰਹੇ ਤੇ ਦਸਵੀਂ ਪ੍ਰੇਮਾ ਭਗਤੀਨੂੰਗੁਰਮੁਖਕਰਦੇ ਹਨ)। (੬)ਸੁਣਨ ਯੋਗ ਯਾਰਾਂ*ਗੇੜਾਂ ਦੀ ਸਿਖਯਾ ਸੁਣਕੇ ਤੇ ਗੁਰ ਸਿਖਯਾ ਲੈਕੇ ਗੁਰੂਦਾ ਸਿਖ ਸਦਾਇਆ ਹੈ। (੭) ਗੁਰਾਂ (ਨੇ ਸਿਖ ਨੂੰ) ਸ਼ਬਦ (ਉਪਦੇਸ਼) ਦੇ ਕੇ ਸਾਧ ਸੰਗਤਿ ਵਿਚ ਵਸਾਇਆ ਹੈ ॥੧੫॥

ਭਾਵ–ਪਿਛਲੀ ਪੌੜੀ ਵਿਚ ਮਨ ਨੂੰ ਵਸ ਕਰਨਾ ਕਿਹਾ ਹੈ ਇਥੇਦਸਿਆ ਹੈ ਗੁਰ ਸਿਖਯਾ ਲੈਕੇ ਪਰੇਮਾਭਗਤੀ ਕਰੀਏ ਤੇਸਾਧ ਸੰਗਤਿਵਿਚ ਰਹਿ ਕੇ ਗੁਰਸਬਦ ਦੀ ਵੀਚਾਰ ਕਰੀਏ ਤਾਂ ਮਨ ਵਸ ਹੁੰਦਾ ਹੈ।

## ਗੁਰਮੁਖ ਬਾਰਾਂ ਦੇ ਬਖੇੜੇ ਤੋਂ ਦੂਰ ਹਨ।

੧ ਬਾਰਹ ਪੰਥ ਸੁਧਾਇਕੈ ਗੁਰਮੁਖ ਗਾਡੀ ਰਾਹ ਚਲਾਯਾ।
੨ ਸੂਰਜ ਬਾਰਹਮਾਹ ਵਿਚ ਸਸੀਅਰ ਇੱਕਤੁ ਮਾਹਿ ਫਿਰਾਯਾ।
੩ ਬਾਰਹ ਸੋਲਹ ਮੇਲਕਰ ਸਸੀਅਰ ਅੰਦਰ ਸੂਰ ਸਮਾਯਾ।
੪ ਬਾਰਹ ਤਿਲਕ ਮਿਟਾਇਕੈ ਗੁਰਮੁਖ ਤਿਲਕਨੀਸ਼ਾਣਚੜ੍ਹਾਯਾ।
੫ ਬਾਰਹ ਰਾਸੀਂ ਸਾਧਕੈ ਸੱਚ ਰਾਸ ਰਹਿਰਾਸ ਲੁਭਾਯਾ।
੬ ਬਾਰਹ ਵੰਨੀ ਹੋਇ ਕੈ ਬਾਰਹ ਮਾਸੇ ਤੋਲ ਤੁਲਾਯਾ।
੭ ਪਾਰਸ ਪਾਰਸ ਪਰਸ ਕਰਾਯਾ ॥ ੧੨ ॥

---

*ਨੌਆਂ ਗੁਰੂ ਸਾਹਿਬਾਂ ਵੇਲੇਚਰਣਾਂ ਮ੍ਰਿਤਛਕਾਉਣ ਸਮੇਂਯਾਰਾਂਵੇਰੀ "ਵਾਹਿਗੁਰੂ ਸਤਿਨਾਮ" ਦਾ ਮੰਤ੍ਰ ਸਿਖ ਨੂੰ ਸੁਣਾਇਆ ਜਾਂਦਾ ਸੀ ਪਰ ਖੰਡੇ ਦੇ ਅੰਮ੍ਰਿਤ ਛਕਾਉਣ ਵੇਲੇ ਪੰਦਰਾਂ ਵੇਰੀ ਮੂਲ ਮੰਤ੍ਰ ਤੇ ਪੰਜ ਵੇਰੀ ਯਾਰਾਂ ਗੇੜਾਂ ਦਾਮੰਤ੍ਰ ਸੁਣਾਯਾ ਜਾਂਦਾ ਹੈ, ਯਾਰਾਂ ਗੇੜਾਂ ਦਾ ਮੰਤ੍ਰ ਇਹ ਹੈ: ੧ਓ ਸਤਿਨਾਮ ਕਰਤਾ ਪੁਰਖ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

ਸਚਰਾਸ = ਨਾਮ ਦੀ ਪੂੰਜੀ। ਰਹਿਰਾਸ = ਮਰਯਾਦਾ। ਬਾਰਹਵੰਨੀ = ਸੁਧ ਸੋਨਾ

ਅਰਥ—(੧) ਜੋਗੀਆਂ ਦੇ ਬਾਰਾਂ †ਪੰਥਾਂ ਨੂੰ ਮੇਟ ਕੇ ਗੁਰਮੁਖਾਂ ਨੇ 'ਗਾਡੀ ਰਾਹ' ਸੌਖਾ ਰਸਤਾ ਟੋਰਿਆ ਹੈ। (੨) ਸੂਰਜ ਬਾਰਾਂ ਮਹੀਨਿਆਂ ਵਿਚ (ਧਰਤੀ ਦੇ ਚੁਫੇਰੇ ਫਿਰਦਾ ਹੈ ਤੇ) ਚੰਦ੍ਰਮਾਂ ਇਕ ਮਹੀਨੇ ਵਿਚ (ਧਰਤੀ ਦੇ ਚੁਫੇਰੇ) ਫਿਰ ਆਉਂਦਾ ਹੈ। (੩) ਬਾਰਾਂ (ਦਸ ਇੰਦ੍ਰੇ, ਮਨ ਬੁਧ) ਦਾ ਤੇ ਸੋਲਾਂ (ਦਸ ਪ੍ਰਾਣ ਕਾਮ ਕ੍ਰੋਧ ਲੋਭ ਮੋਹ ਹੰਕਾਰ ਤੇ ਚਿਤ) ਦਾ ਮਿਲਾਪ ਕਰਕੇ ਸਤੋ ਗੁਣ ਦਾ (ਗੁਰ ਮੁਖਾਂ ਨੇ) ਅਭਾਵ ਕੀਤਾ ਹੈ। (੪)(ਵੈਸ਼ਨਵਾਂਦੇ)ਬਾਰਾਂ †ਤਿਲਕਮਿਟਾਕੇ ਗੁਰਮੁਖਤਾ ਦਾ ਤਿਲਕ ਪ੍ਰਗਟ ਹੀ (ਆਪਣੇ ਸਰੀਰ ਤੇ) ਚੜ੍ਹਾਯਾ ਹੈ। (੫) ਬਾਰਾਂ ਰਾਸਾਂ* ਨੂੰ ਸਾਧਕੇ (ਗੁਰਮੁਖ) ਨਾਮ ਧਨ ਦੀ ਪੂੰਜੀ ਦੀ ਮਰਯਾਦਾ ਵਿਚ ਲੁਭਾਇਆ ਹੈ। (੬) ਸ਼ੁਧ ਹੋਕੇ ਬਾਰਾਂ ਮਾਸਿਆਂ ਦੇ (ਪੂਰੇ) ਤੋਲੇ (ਵਾਂਗੂੰ ਪੂਰਾ) ਤੁਲਿਆ ਹੈ। (੭) (ਗੁਰੂ ਰੂਪ) ਪਾਰਸ ਨੂੰ ਪਰਸਨੇ ਕਰਕੇ (ਸਿਖ ਨੂੰ ਗੁਰੂ ਨੇ) ਪਾਰਸ ਬਣਾ ਦਿਤਾ ਹੈ॥੧੨॥

ਭਾਵ—ਜਿਸ ਪ੍ਰਕਰਮਾਂ ਨੂੰ ਹੰਕਾਰੀ;ਸੂਰਜ ਬਾਰਾਂ ਮਹੀਨਿਆਂ ਵਿਚ ਕਰਦਾ ਹੈ ਤੇ ਗਰੀਬੀ ਵਾਲਾ ਚੰਦ੍ਰਮਾਂ ਉਸ ਪ੍ਰਕ੍ਰਮਾ ਨੂੰ ਇਕ ਮਹੀਨੇ ਵਿਚ ਕਰ ਆਉਂਦਾ ਹੈ ਇਕੁਰ ਹੀ ਹੰਕਾਰੀਆਂ ਤੇ ਗਰੀਬੀ ਵਾਲਿਆਂ ਦਾ ਨਿਰਣਾ ਜਾਣੋ।

## ਗੁਰਮੁਖਾਂ ਅਗੇ ਤੇਰਾਂ ਬਿਅਰਥ ਹਨ

੧ ਤੇਰਹ ਤਾਲ ਅਊਰਿਆ ਗੁਰਮੁਖ ਸੁਖ ਤਪਤਾਲ ਪੁਰਾਯਾ।
੨ ਤੇਰਹ ਰਤਨ ਅਕਾਰਥੇ ਗੁਰ ਉਪਦੇਸ਼ ਰਤਨ ਧਨ ਪਾਯਾ।
੩ ਤੇਰਹ ਪਦ ਕਰ ਜੱਗ ਵਿਚ ਪਿਤਰ ਕਰਮਕਰ ਭਰਮਭੁਲਾਯਾ।
੪ ਲਖ ਲਖ ਜੱਗ ਨ ਪੁੱਗਨੀ ਗੁਰ ਸਿਖ ਚਰਣੋਦਕ ਪੀਆਯਾ।
੫ ਜੱਗ ਭੋਗ ਨਈਵੇਦ ਲੱਖ ਗੁਰਮੁਖ ਮੁਖ ਇਕ ਦਾਣਾ ਪਾਯਾ।
੬ ਗੁਰਭਾਈ ਸੰਤੁਸ਼ਟ ਕਰ ਗੁਰਮੁਖ ਸੁਖ ਫਲ ਪਿਰਮ ਚਖਾਯਾ।
੭ ਭਗਤ ਵਛਲ ਹੋਇ ਅਛਲ ਛਲਾਯਾ ॥ ੧੩ ॥

---

†ਹੇਤੁ ਪੰਥ, ਪਾਵ ਪੰਥ, ਆਈ ਪੰਥ, ਗਮਯ ਪੰਥ, ਪਾਗਲ ਪੰਥ, ਗੋਪਾਲ ਪੰਥ, ਕੰਥੜੀ ਪੰਥ, ਬਨ ਪੰਥ, ਧ੍ਰੁਜ ਪੰਥ, ਚੋਲੀ ਪੰਥ, ਰਾਵਲ ਪੰਥ, ਦਾਸ ਪੰਥ॥

§ ਮਸਤਕ ਤੇ (ਕੇਸਵ) ਪੇਟ ਵਿਚ (ਨਾਰਾਯਣ) ਹਿਰਦੇ ਵਿਚ(ਮਾਧਵ) ਕੰਠ ਵਿਚ (ਗੋਬਿੰਦ) ਸੱਜੀ ਵੱਖੀ ਤੇ (ਵਿਸ਼ਨੂੰ) ਸੱਜੀ ਬਾਂਹ ਤੇ (ਮਧੁ ਸੂਦਨ) ਸਜੇ ਕੰਨ ਤੇ (ਤ੍ਰੀ ਵਿਕ੍ਰਮ) ਖੱਬੀ ਵੱਖੀ ਤੇ (ਬਾਵਨ) ਖਬੀ ਬਾਂਹਤੇ (ਸ੍ਰੀ ਧਰ) ਹੇਠ ਤੇ (ਪਦਮਨਾਭ) ਘੰਡੀ ਤੇ (ਦਾਮੋਦਰ) ਚੋਟੀ ਵਿਚ (ਵਾਸਦੇਵ)॥

*ਮੇਖ ਬਿਖ ਮਿਥਨ ਕਰਕ ਸਿੰਘ ਕੰਨਯਾਂ ਤੁਲਾ ਬ੍ਰਿਸਚਕ ਧਨ ਮਕਰ ਕੁੰਭ ਮੀਨ

ਅਧੂਰਿਆ = ਅਧੂਰੇ। ਸੁਖੰ= ਭੁਗਤੀ ਅਕਾਰਥੇ = ਬਿਅਰਥ।

ਅਰਥ-(੧) (ਚੰਚਲਤਾ ਦੇ) ਤੇਰਾਂ †ਤਾਲ ਅਧੂਰੇ ਹਨ ਗੁਰਮੁਖ ਨੇ ਭਗਤ ਤੇ ਤਪ ਦਾ ਤਾਲ ਪੂਰਿਆ ਹੈ। (੨) ਤੇਰਾਂ §ਰਤਨ ਭੀ ਬਿਅਰਥ ਹਨ ਗੁਰਸੁਖਾਂ ਨੇ ਉਪਦੇਸ਼ ਰੂਪ ਰਤਨ ਧਨ ਨੂੰ ਪਾਇਆ ਹੈ। (੩) ਜਗਤ ਵਿਚ ਪਿਤਰ ਕਰਮ ਦੇ ਤੇਰਾਂ*ਪਦ ਕਹੇ ਜਾਂਦੇ ਹਨ (ਜਗਤ ਜਿਨ੍ਹਾਂ ਦੇ ਕਰਨ ਵਿਚ ਭਰਮਕਰਕੇ ਭੁਲਾ ਹੋਯਾ ਹੈ। (੪) ਗੁਰਸਿਖ ਦੇ ਚਰਨਾਮ੍ਰਿਤ ਪੀਣ ਦੇ ਬਰਾਬਰ ਲੱਖਾਂ ਹੋਮ ਤੇ ਲਖਾਂ ਹੀ ਜਗ ਨਹੀਂ ਪੁਜ ਸਕਦੇ। (੫) ਗੁਰਮੁਖ ਦੇ ਮੁਖ ਵਿਚ ਇਕ ਦਾਨਾਪਾਉਣ ਕਰਕੇ ਲਖਾਂ ਹੀ ਜਗ ਭੋਗ ਤੇ ਨਈ ਵੇਦ ਦਾ ਮਹਾਤਮ ਹੋ ਜਾਂਦਾ ਹੈ। (੬) ਗੁਰਭਾਈਆਂ (ਸਿਖਾਂ) ਨੂੰ ਪ੍ਰਸੰਨ ਕਰਕੇ ਗੁਰਮੁਖਾਂ ਨੇ ਪ੍ਰੇਮ ਦੇ ਸੁਖ ਫਲ ਨੂੰ ਚਖਿਆ ਹੈ। (੭) ਵਾਹਿਗੁਰੂ ਨੇ ਅਛਲ ਹੋ ਕੇ ਭੀ ਭਗਤਾਂ ਦੇ ਪਿਆਰ ਵਿਚ (ਆਪਨਾ ਆਪ) ਛਲਾ ਦਿਤਾ ਹੈ ॥੧੩

ਭਾਵ-ਗੁਰਸਿਖੀ ਵਿਚ ਪਰਸਪਰ ਦੀ ਮੈਤ੍ਰੀ ਤੇ ਪਿਆਰ ਅਜੇਹੀ ਚੀਜ਼ ਹੈ ਜਿਸਨੂੰ ਵੇਖ ਕੇ ਵਾਹਿਗੁਰੂ ਸਿਖਾਂ ਨੂੰ ਮਿਲਦਾ ਹੈ, ਪਰ ਅਫਸੋਸ ਜੋ ਅੱਜ ਉਸ ਮੈਤ੍ਰੀ ਦੀ ਥਾਂ ਤੇ ਫੁਟ ਰਾਣੀ ਦਾ ਰਾਜ ਹੈ।

## ਗੁਰਮੁਖ ੧੪-੧੫-੧੬-੧੭ ਤੋਂ ਪਰੇ ਹੈ

## ੧ ਚੌਦਹ ਵਿੱਦਜਾ ਸਾਧਕੈ ਗੁਰਮਤ ਅਬਗਤਿ ਅਕਥ ਕਹਾਣੀ।

---

†ਤੇਰਾਂ ਤਾਲ ਚੰਚਲਤਾ ਦਾ ਵਾਚਕ ਹੈ, ਤੇ ਇਹ ਆਮ ਪ੍ਰਸਿਧ ਹੈ ਕਿ ਛਲਾਨੀ ਤਾਂ ਤੇਰਾਂ ਤਾਲੀ ਹੈ।

§ ਲਛਮੀ ਰੰਭਾ ਧਨੰਤਰ ਅੰਮ੍ਰਿਤ ਜੈਹਰ ਸ਼ਰਾਬ ਕਲਪਦ੍ਰਮ ਉਚੀ ਸਰਬਾ ਘੋੜਾ ਸਾਰੰਗ ਧਨਖ ਕਾਮਧੇਨ ਗਊ ਕੌਸਤਕ ਮਣੀ ਐਰਾਪਤ ਹਾਥੀ ਚੰਦ੍ਰਮਾਂ।

ਨੋਟ-"ਸੰਖ ਸਮੁੰਦਹੁ ਸਖਣਾ" ਹੋਨ ਕਰਕੇ ਰਤਨ ਨਹੀਂ ਗਿਨਿਆ।

*ਗਰੁੜ ਪੁਰਾਨਦੇ ਤੇਰਵੇਂ ਅਧਯਾਯ ਵਿਚ ਤੇਰਾਂ ਪਦ ਇਹ ਲਿਖੇ ਹਨ:-

ਛਤ੍ਰ੍ਰੰ ਪਾਨਹ ਵਸਤ੍ਰਾਣਿ ਮੁਦ੍ਰਿਕਾਚ ਕਮੰਡਲੁ।
ਆਸਨੰ ਪਚ ਪਾਤ੍ਰਾਣਿ ਪਦੇ ਪੰਚ ਵਿਧ ਸਿਮ੍ਰਤਮ।
ਦਰੇਨ ਤਾਬਰ ਪਾਤ੍ਰੇਣ ਹਯਮਾਮਨੈਰ ਭੋਜਨੈ ਰਪਿ।
ਅਰਥ ਯਗਜੋ ਪਵੀਤੈਸ਼ਚ ਪਦੰ ਸੰਪੂਰਣਤਾਂ ਵ੍ਰਜਤ ॥ ੮੪ ॥
ਤ੍ਰਜਦਸ ਪਦਾਨਤਥੈ ਯਥਾ ਸ਼ਕਤਯਾ ਵਿਧਾਯ ਚ।
ਤ੍ਰਯਦਸ਼ੋ ਭਯੋ ਵਿਪ੍ਰ ਭਯਾ ਪ੍ਰਦਦਜਾਭ ਦ੍ਵਾਦਸੇ ਅਹਨਿ ॥ ੮੫ ॥

ਅਰਥ-ਛਤਰੀ ਜੁਤੀ ਵਸਤ੍ਰ ਅੰਗੂਠੀ ਮੁੰਦ੍ਰੀ) ਕਮੰਡਲ ਆਸਨ ਰਸੋਈ ਦੇ ਪੰਜ ਭਾਂਡੇ ਸੋਟੀ ਤਰਪਣ ਕਰਨ ਵਾਸਤੇ ਤਾਂਬੇ ਦਾ ਬਰਤਨ ਕਚਾ ਅੰਨ ਪਕਾ ਭੋਜਨ ਧਨ ਤੇ ਜਨੇਊ ॥੮੪॥ ਇਸ ਪ੍ਰਕਾਰ ਦੇ ਯਥਾ ਸ਼ਕਤਿ ਤੇਰਾਂ ਪਦਾਂ ਨੂੰ ਕਰਕੇ ਬਾਰਵੇ ਦਿਨ ਤੇਰਾਂ ਬਾਹਮਣਾਂ ਨੂੰ ਦਾਨ ਕਰੇ।

੨ ਚਉਦਹ ਰਤਨ ਉਲੰਘਕੈ ਨਿਜ ਘਰ ਵਾਸ ਨੇਹੁ ਨਿਰਬਾਣੀ।
੩ ਪੰਦ੍ਰਹ ਥਿਤੀ ਪੱਖ ਇਕ ਕ੍ਰਿਸ਼ ਸ਼ੁਕਲ ਦੁਇ ਪੱਖਨੀਸ਼ਾਣੀ।
੪ ਸੋਲਹ ਸਾਰ ਸੰਘਾਰ ਕਰ ਜੋੜਾ ਜੁੜਿਆ ਨਿਰਭਉ ਜਾਣੀ।
੫ ਸੋਲਹ ਕਲਾ ਸੰਪੂਰਣੋ ਸਸਿ ਘਰ ਸੂਰਜ ਵਿਰਤੀ ਜਾਣੀ।
੬ ਨਾਰਿ ਸੋਲਹ ਸੀਂਗਾਰ ਕਰ ਸੇਜ ਭਤਾਰ ਪਿਰਮ ਰਸਮਾਣੀ।
੭ ਸ਼ਿਵ ਤੇ ਸ਼ਕਤਿ ਸਤਿਰਹ ਵਾਣੀ ॥ ੧੪ ॥

ਸਾਰ = ਨਰਦ। ਸ਼ਿਵ = ਸਤੋਗੁਨ। ਸਕਤਿ = ਰਜੋ ਤਮੋ।

ਅਰਥ—(੧) ਚੌਦਾਂ *ਵਿਦਯਾ ਨੂੰ ਸਾਧਕੇ(ਗੁਰਮੁਖ) ਗੁਰਾਂਦੀ ਸਿਖਯਾਕਰਕੇ ਅਬਿਗਤ ਵਾਹਿਗੁਰੂ ਦੀ ਅਕਥ ਕਹਾਣੀ ਕਰਦੇ ਹਨ। (੨) ਚੌਦਾਂ †ਭਵਨਾਂ ਨੂੰ ਉਲੰਘਕੇ ਸ੍ਵੈ ਸਰੂਪ ਵਿਚ ਨਿਰਬੰਧਨ ਹੋ ਕੇ ਵਸਦੇ ਹਨ। (੩) ਪੰਦ੍ਰਾਂਥਿਤਾਂਦਾ ਇਕ ਪੱਖ ਅਤੇ ਕ੍ਰਿਸ਼ਨ ਤੇ ਸੁਕਲ ਨਾਮ ਕਰਕੇ ਦੋ ਪੱਖ ਮਹੀਨੇ ਵਿਚ ਪ੍ਰਗਟੇ ਹਨ। (੪) (ਚੌਪੜ ਦੇ) ਸੋਲਾਂ ਘਰਾਂ ਵਿਚ ਨਰਦ ਮਾਰੀ ਜਾਂਦੀ ਹੈ (ਤੇ ਜਦ)ਜੋੜਾ ਜੁੜ ਜਾਵੇ (ਤਾਂ ਉਸ ਨੂੰ ਕੋਈ ਨਹੀਂ ਮਾਰਦਾ ਇਸ ਲਈ ਉਹ ਨਰਦ) ਨਿਰਭਉ ਜਾਣੀਦੀ ਹੈ (ਭਾਵ. ੧੦ ਇੰਦ੍ਰੇ ੫ ਕਾਮਾਦਿਕ ਤੇ ੧ ਮਨ ਦੇ ਮਗਰ ਲਗਿਆਂ ਜਨਮ ਮਰਨ ਦੀ ਫਾਹੀ ਨਹੀਂ ਮਿਟਦੀ ਤੇ ਜਦ ਇਕ ਵਾਹਿਗੁਰੂ ਨਾਲ ਜੋਵਜੁੜੇ ਤਾਂ ਨਿਰਭਉਹੋ ਜਾਂਦਾਹੈ)। (੫) ਸੋਲਾਂ ਕਲਾਂ ਦੇ ਸੰਪੂਰਣ ਹੋਣਕਰਕੇ ਚੰਦਰਮਾਂ ਦੀ ਸੂਰਜ ਦੇ(ਘਰਾਂਵਿਚਵਿਰਤੀ) ਹੋ ਜਾਂਦੀ ਹੈ ਤੇ ਇਸੇ ਲਈ ਉਸਦੀ) ਹਾਨੀ ਹੁੰਦੀ ਹੈ। (ਭਾਵ ਜਦ ਚੰਦਰਮਾਂ ਪੂਰਾ ਸੋਲਾਂ ਕਲਾਂ ਦਾ ਹੋ ਜਾਂਦਾ ਹੈ ਤਾਂ ਦਿਨੇ ਚੜ੍ਹਨ ਲਗ ਜਾਂਦਾ ਹੈ ਬਸ ਫਿਰ ਉਸੇ ਦਿਨ ਤੋਂ ਉਸਦੀਆਂ ਕਲਾਂ ਘਟਨ ਲਗ ਜਾਂਦੀਆਂਹਨ ਇਸੇ ਤਰਾਂਉਪਰਲੇ ਸੋਲਾਂ ਨਰਦਾਂ ਦੇ ਭਾਵ ਨਾਲ ਇਸਨੂੰ ਮੇਲ ਲਵੋ) (੬) ਇਸਤਰੀ ਸੋਲਾਂ() ਸ਼ਿੰਗਾਰ ਕਰਕੇ ਪਤੀਦੇ

*ਚਾਰ ਵੇਦ ਛੇਵੇਦਾਂਦੇ ਅੰਗਸਿਖਛਾ ਕਲਪ ਵਯਾਕਰਣ ਨਿਰੁਕਤ ਜਯੋਤਿਸ਼ ਛੰਦ ਮੀਮਾਂਸਾਂ ਨਯਾਯ ਧਰਮ ਸ਼ਾਸਤ੍ਰ ਪੁਰਾਨ (ਇਹ ਚੌਦਾਂ ਵਿਦਯਾ ਹਨ)।

†ਦੇਖੋ ਇਸੇ ਵਾਰ ਦੀ ਸਤਵੀਂ ਪੌੜੀ "ਸਤ ਅਕਾਲ ਪਤਾਲ ਸਤ" ਦਾ ਨੋਟ ਏਹੀਚੌਦਾਂ ਭਵਨ ਹਨ।

()ਕਾਵਯ ਗ੍ਰੰਥਾਂ ਵਿਚ ਇਸਤਰੀਦੇ ਸੋਲਾਂ ਸ਼ਿੰਗਾਰ ਇਹ ਲਿਖੇ ਹਨ:—

ਕਬਿਤ—ਪ੍ਰਿਥਮਸਕਲ ਸੁਚਿ ਮਜਨਅਮਲ ਵਾਸਜਾਵਕ ਸੁਦੇਸ ਕਸਪਾਸਨ ਸੁਧਾਰਬੋ। ਅੰਗ ਰਾਗਭੂਸ਼ਣ ਬਿਵਿਧ ਮੁਖ ਵਾਸਰੰਗ ਕਜਲ ਕਲਿਤ ਲੋਲ ਲੋਚਨ ਨਿਹਾਰਬੋ। ਬੋਲਨ ਹਸਨ ਮ੍ਰਿਦੁ ਚਾਤੁਰੀ ਚਲਨ ਚਾਰ ਪਲ ਪਲ ਪਤਿਬ੍ਰਤ ਪ੍ਰੀਤਿ ਪ੍ਰਤਿਪਾਰਬੋ। ਕੇਸੋ ਦਾਸ ਸਵਿਲਾਸ ਕਰਹੋ ਕੁਵਰਿ ਰਾਧੇ! ਇਹ ਬਿਧਿ ਸੋਰਹੂੰ ਸ੍ਰਿੰਗਾਰਨ ਸੰਗਾਰਣੋ।

ਸੈਜਾ ਦੇ ਪ੍ਰੇਮ ਰਸ ਨੂੰ ਮਾਣਦੀਹੈ। (੭) ਸਤੋਗੁਣਤੇਰਜੋ ਤਮੋ ਦੇ ਮਿਲਾਪ ਤੇ ਸਤਾਰਹ ‡ਤਤਾਂ ਦੀ ਸੂਖਮ ਦੇਹ ਬਣੀ ਹੈ (ਗੁਰਸਿਖਾਂ ਵਿਚ ਇਸ ਦੀ ਮਨੌਤ ਭੀਨਹੀਂ ਤੇ ਨਾ ਹੀ ਵਰਤਮਾਨ ਦਸ਼ਾ ਵਿਚ ਸਿਖ ਇਸ ਕਪੋਲ ਕਲਪਨਾ ਨੰ ਮੰਨਦੇ ਹਨ)॥੧੪॥

ਭਾਵ—ਨਰਦ ਦੇ ਦ੍ਰਿਸ਼ਟਾਂਤ ਤੋਂ ਉਪਦੇਸ਼ ਦਿਤਾ ਹੈ ਕਿ ਜੇਕਰ ਨਿਰਭਉ ਹੋਣ ਦੀ ਲੋੜ ਹੈ ਤਾਂ ਨਿਰਭਉ ਵਾਹਿਗੁਰੂ ਨਾਲ ਜੁੜਜਾਵੇ ਕਿਉਂ ਕਿ ਜੌੜਾ ਹੋਕੇਜਦ ਨਰਦ ਨਹੀਂ ਮਰ ਸਕਦੀ ਤਾਂ ਜੀਵ ਨੂੰ ਮੌਤ ਕਿਉਂ ਆਉ।

## ਗੁਰਮੁਖ ਅਠਾਰਾਂ ਤੋਂ ਲੈਕੇ ਚੌਂਤ੍ਰੀਆਂ ਤਕ ਤੋਂ ਪਰੇ ਹਨ

**੧ ਗੋਤ ਅਠਾਰਹ ਸੋਧਕੈ ਪੜ੍ਹ ਪੁਰਾਣ ਅਠਾਰਹ ਭਾਈ।**
**੨ ਉੱਨੀ ਵੀਹ ਇਕੀਹ ਲੰਘ ਬਾਈ ਉਮਰੇ ਸਾਧ ਨਿਵਾਈ।**
**੩ ਸੰਖ ਅਸੰਖ ਲੁਟਾਇਕੈ ਤੇਈ ਚੌਵੀ ਪੰਜੀ ਪਾਈ।**
**੪ ਛੱਬੀ ਜੋੜ ਸਤਾਈਆਂ ਆਨ ਅਠਾਈ ਮੇਲ ਮਿਲਾਈ।**
**੫ ਉਲੰਘ ਉਣੱਤੀਹ ਤੀਹ ਸਾਧਲੰਘੇਤੀਹ ਇਕਤੀਹਵਾਂ ਧਾਈ।**
**੬ ਸਾਧ ਸੁਲੱਖਣ ਬੱਤੀਏ ਤੇੱਤੀ ਧਰ ਚਉਫੇਰ ਫਿਰਾਈ।**
**੭ ਚਉਤੀ ਲੇਖ ਅਲੇਖ ਲਖਾਈ ॥੧੫॥**

ਉਨੀ = ਊਨਤਾ।ਵੀਹ = ਸੰਸਾਰਧਾਰਾ = ਪਹਾੜਾਂ।ਸੰਖ = ਗਿਣਤੀ।ਲੇਖ = ਅਖਰ

ਅਰਥ—(੧) ਅਠਾਰਾਂ ਗੋਤਾਂ ਨੂੰ ਸੋਧਿਆ ਹੈ ਤੇ ਹੇ ਭਾਈ (ਗੁਰਮੁਖਾਂ ਨੇ) *ਅਠਾਰਾਂ ਪੁਰਾਣਾਂ ਦਾ ਪੜ੍ਹਨਾ (ਵੀ ਤਿਆਗ ਦਿਤਾ ਹੈ)। (੨) ਊਨਤਾ ਰੂਪ ਸੰਸਾਰ ਦੇ ਇੱਕੀ ਪ੍ਰਕਾਰ ਦੇ †ਦੁਖਾਂ ਤੋਂ ਲੰਘ ਗਏ ਹਨ ਤੇ ਬਾਈ ਪਹਾੜਾਂ ਦੇ ਉਮਰਾਵਾਂ ਨੂੰ ਸਾਧ [ਗੁਰਮੁਖ] ਨੇ ਨਿਵਾਲਿਆ ਹੈ। (੩) ਗਿਣਤੀ ਨੂੰ ਲੁਟਾਇਕੇ ਅਸੰਖ ਹੋਏਹਨ ਤੇ ਤੇਈ §(ਅਠਾਰਾਂ ਸਧੀਆਂ ਪੰਜ ਸਤ ਸੱਤੋਖਾਦਿਕ) ਚਵੀ ? ਅਵਤਾਰ ਤੇ ਪੰਜੀ

---

‡ਪੰਜ ਗਿਆਨ ਇੰਦ੍ਰੇ ਪੰਜਪ੍ਰਾਣ ਪੰਜ ਸੂਖਮ ਤਤਮਨ ਤੇ ਬੁਧਿਇਹ ਸਤ੍ਰਾਰਾਂ ਤੱਤ੍ਰ ਹਨ ਜਿਨ੍ਹਾਂ ਤੋਂ ਸੂਖਮ ਸਰੀਰ ਦੀ ਉਤਪਤੀ ਹੈ।

*ਮਤਸ। ਕੂਰਮ। ਲਿੰਗ। ਸ਼ਿਵ। ਸਕੰਦ। ਅਗਨੀ। ਵਿਸ਼ਨੂੰ ਨਾਰਦ ਭਾਗਵਤ (ਦੇਵੀ)। ਗਰੁੜ। ਪਦਮ। ਵੈਰਾਹ। ਬ੍ਰਹਮਾਂਡ। ਬ੍ਰਹਮ। ਵੈਵਰਤ। ਮਾਰ ਕੰਡੇਯ। ਭਵਿਸ਼ਤ। ਵਾਮਨ। ਬ੍ਰਹਮ।

† ਇਕੀ ਦੁਖ, ਪੰਜ ਗਿਆਨ ਇੰਦ੍ਰੇ ਤੇ ਛੇਵਾਮਨ ਇੰਦ੍ਰਾ,ਛੇਇਨ੍ਹਾਂ ਦੇਵਿਖਯ ਛੇ ਉਨ੍ਹਾਂ ਵਿਖਯਾਂ ਦੇ ਗਿਆਨ [ਛੇ ਤਿਆ ਅਠਾਰਾਂ] ਸਰੀਰ, ਸੁਖ ਤੇ ਦੁਖ।

§ਅਨਮਾ,ਮਹਿਮਾ,ਗੁਰਮਤਾ,ਲਘਮਾ,ਪ੍ਰਾਪਤੀ,ਵਸੀਕਰਣ,ਕਾਮਯਈਸ਼ਤਾਅਨੂਰਮੀ। ਦੂਰ ਸਰਵਣ। ਮਨੋਬੇਗ। ਕਾਮਰੂਪ। ਪਕਾਯ। ਪਰਵੇਸ਼।(ਬਾਕੀਨੋਟਤੇ?ਏਹਅਗੇਦੇਖੋ)

ਪਰਕਿਰਤੀਆਂ ਦੇ ਸਿਧਾਂਤ ਨੂੰ (ਗੁਰਮੁਖ ਨੇ) ਧਾਲਿਆ ਹੈ। (੪) ਛੱਤੀ (ਮਹਾਭਾਰਤ ਦੇ ਅਠਾਰਾਂ ਪੂਰਬ ਤੇ ਅਠ ਵਿਆਕਰਣ) ਸਤਾਈ §ਨਛਤਰ ਅਤੇ ਅਠਾਈਵੇਂ ਰੇਵਤਾ ਨਛਤਰ ਦੇ ਮੇਲ ਮਿਲਾਉਣ (ਤੋਂ ਗੁਰਮੁਖ ਰਹਿਤ ਹੋ ਗਿਆ) ਹੈ। (੫) ਉਣਤੀਹ (ਦਿਨ ਦਾ ਲੌਂਦ ਦਾ ਮਹੀਨਾ) ਲੰਘਕੇ ਤੇ ਤੀਹ ਰੋਜੇ ਤੇ ਇਕੱਤੀ ‡ਸਿਮਰਤੀਆਂ ਦੀ ਧਾਈ ਦਾ ਭੀ ਤਿਆਗ ਕੀਤਾ ਹੈ। (੬) ਇਸਤ੍ਰੀ ਦੇ ਬੱਤੀ*ਲਖਣਾਂ ਨੂੰ ਸਾਧਕੇ ਤੇਤੀ ਕਰੋੜ ਦੇਵਤਾ ਧ੍ਰਹ ਦੇ ਚੁਫੇਰੇ ਫਿਰਦਾ ਹੈ (ਗੁਰਮੁਖ ਇਸਦੀ ਮਨੌਤ ਤੋਂ ਭੀ ਰਹਿਤ ਹੈ)। ਚੌਤੀ † 'ਲੇਖੋਂ' ਅਖਰਾਂ ਦੇ ਲਿਖਨੇ ਤੋਂ ਗੁਰਮੁਖ ਅਲੇਖ ਹੈ ॥੧੫॥

(ਪਿਛਲੀ ਬਾਕੀ) ਸ੍ਵਛੰਦ ਮਿਰਤੂ। ਸੁਰਰਖ੍ਯਾ ਦਰਸਨ। ਸਕਲਪ। ਅਪਰੋਤਹਤਿ ਗਤਿ ਦੂਰਦਰਸ਼ਨ। ?ਮੱਛ। ਕੱਛ। ਬੈਰਾਹ। ਮੋਹਨੀ। ਨਰਸਿੰਘ। ਪਰਸਰਾਮ। ਰਾਮ ਚੰਦਰ ਬਯਾਸ। ਕ੍ਰਿਸ਼ਨ। ਬਲਭੱਦਰ। ਬਾਵਨ। ਬੁਧ। ਨਾਰਦ। ਰਿਖਭਦੇਵ। ਕਪਲ ਹੰਸ। ਪ੍ਰਿਥੂ ਦੱਤਾ ਤ੍ਰੇਯ। ਨਾਰਾਯਣ। ਹਿਯਗ੍ਰੀਵ। ਵੈਵਸੁਤ ਮਨ। ਧਨੰਤਰ। ਕਲਕੀ।

§ਅਸਵਨੀ। ਭਰਨੀ। ਕ੍ਰਿਤਕਾ। ਰੋਹਿਣੀ। ਮ੍ਰਿਗਸਿਰ। ਆਰਦ੍ਰਾ। ਪੁਨਰਬਸੂ। ਪੁਸ਼ਯ। ਅਸਲੇਖਾ। ਮਘਾ। ਪੂਰਬਾ। ਉਤਰਾ। ਹਸਤ। ਚਿਤਰਾ। ਸ੍ਵਾਂਤੀ। ਵਿਸਾਖਾ। ਅਨੁਰਾਧਾ। ਜੇਸਟਾ। ਮੂਲਾ। ਪੂਰਬ ਖਾੜਾ। ਉਤਰਾ ਖਾੜ੍ਹਾ। ਅਭਿਜਿਤ ਸ੍ਰਵਣ। ਧਨੇਸ਼ਟਾ। ਸ਼ਤਤਾਰਕਾ। ਪੂਰਬ ਭਾਦ੍ਰਪਦ। ਉਤ੍ਰਾਭ ਦ੍ਰਪਦ।

‡ਮਨੁ, ਯਾਗਵਲਕ, ਲਘੁ ਅਤ੍ਰੀ, ਬ੍ਰਿਧ ਅਤ੍ਰੀ, ਵਿਸਨੁ, ਲਘੁ ਹਾਰੀਤ, ਬ੍ਰਿਧ ਹਾਰੀਤ, ਔਸ਼ਨਸ ਧਰਮ ਸ਼ਾਸਤ੍ਰ, ਔਸ਼ਨਸ ਸਿਮ੍ਰਤੀ, ਆਂਗਿਰਸ, ਯਮ, ਆਪਸਤੰਬ, ਸੰਵਰਤ, ਕਾਤ੍ਯਾਯਨ, ਬ੍ਰਹਸਪਤਿ, ਪਰਾਸਰ, ਬ੍ਰਿਹਤ ਪਰਾਸਰ, ਲਘੁ ਬਿਆਸ, ਵਿਆਸ ਸੰਹਿਤਾ, ਸੰਖ, ਵਸ਼ਿਸਤ, ਗੌਤਮ, ਸ਼ਾਤਾਤਪ, ਲਿਖਿਤ, ਦਖਛ, ਬ੍ਰਿਧ ਗੌਤਮ, ਪੁਲਸਤ, ਲਘੁ ਬੁਧ ਕਸ਼ਪ, ਨਾਰਦ ਸਿਮ੍ਰਤੀ।

*ਸੁੰਦਰ, ਸੂਛ। ਬਸਤ੍ਰ ਭੂਖਨ ਪਹਿਰਨੇ ਜਾਨਣੇ, ਕੇਸ ਗੁੰਦਨੇ ਜਾਨਣਾ, ਲੱਜਾ ਸਹਿਤ ਹੋਣਾ, ਪਤਿਬ੍ਰਤ ਧਰਮ ਸਹਿਤ ਹੋਣਾ, ਬਾਣੀ ਬੋਲਨ ਵਿਚ ਚਤਰ, ਸੁੰਦਰ ਚਾਲ ਚਲਨਾ, ਪਰਸੰਨ ਮੁਖ ਰਹਿਣਾ, ਸੁਰਵਿਦਯਾ ਜਾਨਣਾ, ਕਾਵ੍ਯਵਿਦਯਾ ਜਾਨਣੀ, ਲਿਖਣ ਵਿਚ ਨਿਪੁੰਨ, ਸੁਣੀ ਦਾ ਕੰਮ ਜਾਨਣਾ, ਪਤੀ ਦੇ ਕ੍ਰੋਧ ਅਰਸ਼ਾਂਤੀ, ਪਤੀ ਦੇ ਦੋਸ਼ਾਂ ਤੇ ਦ੍ਰਿਸ਼ਟੀ ਨ ਦੇਣੀ। ਹਾਨ ਲਾਭ ਨੂੰ ਜਾਨਣਾ, ਘਰ ਦਾ ਹਿਸਾਬ ਦੇਖਣਾ, ਕਫਾਇਤ ਨਾਲ ਘਰ ਦਾ ਵਿਵਹਾਰ ਚਲਾਉਣਾ, ਘਰ ਨੂੰ ਸੂਛ ਤੇ ਸੁੰਦਰ ਬਨਾਉਣਾ, ਪਤੀ ਨੂੰ ਨੇਕ ਸਲਾਹ ਦੇਣੀ, ਗਲ ਨੂੰ ਗੁਪਤ ਰਖਣਾ, ਸੰਤਾਨ ਦੇ ਪਾਲਣ ਵਿਚ ਚਤਰ ਹੋਣਾ, ਹਕੀਮੀ ਦਾ ਜਾਨਣਾ, ਪੇਕੇ ਘਰ ਬਹੁਤਾ ਪਿਆਰ ਨਾ ਰਖਣਾ, ਕੁਲ ਵਿਚੋਂ ਵਡੇ ਪੁਰਖਾਂ ਦਾ ਮਾਨ ਰਖਣਾ, ਕੁਲ ਵਿਚੋਂ ਛੋਟੇ ਪੁਰਖਾਂ ਨੂੰ ਪੁਤ੍ਰਵਤ ਪਿਆਰ ਕਰਨਾ, ਰਤਨਾਂ ਦੀ ਪ੍ਰੀਖਿਆ ਕਰਨੀ, ਧੀਰਜਵਾਨ ਹੋਣਾ, ਆਪਣੇ ਧਰਮ ਵਿਚ ਦ੍ਰਿੜ੍ਹ ਰਹਿਣਾ, ਮਿਠਾ ਬੋਲਣਾ, ਸੰਤੋਖ ਹੋਣਾ, ਵਾਹਿਗੁਰੂ ਦਾ ਭਾਣਾ ਮੰਨਣਾ।

†ਹਿੰਦੀ ਭਾਸ਼ਾ ਦੇ ਭਾਵੇਂ ਬਵੰਜਾ ਅੱਖਰ ਕਹੇ ਜਾਂਦੇ ਹਨ। ਪਰ ਮੂਲ ਅਖਰ

## ਵਡੇ ਦੀ ਵਡਿਆਈ ਵਡੀ ਹੈ

੧ ਵੇਦ ਕਤੇਬਹੁ ਬਾਹਰਾ ਲੇਖ ਅਲੇਖ ਨ ਲਖਿਆ ਜਾਈ।
੨ ਰੂਪ ਅਨੂਪ ਅਚਰਜ ਹੈ ਦਰਸ਼ਨ ਦ੍ਰਿਸ਼ਟ ਅਗੋਚਰ ਭਾਈ।
੩ ਇੱਕ ਕਵਾਉ ਪਸਾਉ ਕਰ ਤੋਲ ਨ ਤੁੱਲਾ ਧਰਨ ਸਮਾਈ।
੪ ਕਥਨੀ ਬਦਨੀ ਬਾਹਰਾ ਥੱਕੇ ਸਬਦ ਸੁਰਤਿ ਲਿਵ ਲਾਈ।
੫ ਮਨ ਬਚ ਕਰਮ ਅਗੋੱਚਰਾ ਮੱਤਿਬੁੱਧ ਸਾਧਸੋਝੀ ਥਕਪਾਈ।
੬ ਅਛਲ ਅਛੇਦ ਅਭੇਦ ਹੈ ਭਗਤ ਵਛਲਸਾਧ ਸੰਗਤਿਛਾਈ।
੭ ਵਡਾ ਆਪ ਵਡੀ ਵਡਿਆਈ ॥੧੬॥

ਅਗੋਚਰ = ਪਰੇ। ਤੋਲ ਵਿਚਾਰ। ਤੁਲਾ = ਤਕੜੀ। ਥਕਪਾਈ = ਨਹੀਂ ਪਾਈ।

ਅਰਥ–(੧) ਵੇਦਾਂ ਕਤੇਬਾਂ ਤੋਂ ਬਾਹਰ ਤੇ ਲੇਖ ਤੋਂ ਅਲੇਖ ਹੋਣ ਕਰਕੇ ਲਿਖਿਆ ਨਹੀਂ ਜਾਂਦਾ। (੨) ਰੂਪ ਤੋਂ ਅਸਚਰਜ ਹੈ ਤੇ ਹੇ ਭਾਈ ਨੇਤਰਾ ਦੇ ਦਰਸ਼ਨ ਤੋਂ (ਓਹ ਵਾਹਿਗੁਰੂ) ਪਰੇ ਹੈ। (੩) ਇਕ ਫੁਰਨੇ ਤੋਂ (ਸਾਰਾ) ਪਸਾਰਾ ਕੀਤਾ ਹੈ। (ਜਿਸਦਾ) ਵਿਚਾਰ ਬੁਧੀ ਰੂਪ 'ਤੁਲਾ' ਤਕੜੀ ਤੇ ਧਰਿਆ ਹੋਇਆ ਭੀ ਨਹੀਂ ਸਮਾਉਂਦਾ। (੪) ਕਥਾ ਤੇ ਕਵੀਸ਼ਰਾ ਤੋਂ ਬਾਹਰ ਹੈ (ਕਈਪੁਰਸ਼ ਕਥਨੀ ਬਦਨੀ ਕਰ) ਥਕੇ (ਹਨ ਤੇ ਉਸਦੇ ਅੰਤ ਨੂੰ ਉਨ੍ਹਾਂ ਨੇ ਨਹੀਂ ਪਾਯਾ, ਇਸ ਲਈ ਗੁਰਮੁਖਾਂ ਨੇ) ਪ੍ਰੀਤ ਨਾਲ ਸ਼ਬਦ ਵਿਚ ਸੁਰਤ ਲਾਈ ਹੈ। (੫) ਮਨ, ਬਾਣੀ, ਸਰੀਰ ਦੇਵਿਸ਼ੇ ਤੋਂ ਅਗੋਚਰ ਹੈ ਤੇ "ਮਤਿਬੁਧਿ ਸਾਧ" ਸਾਧਨਾ ਦੀ ਸਿਖਯਾ ਵਾਲੇ ਬੁਧੀਵਾਨਾਂ (ਨੇ ਭੀ ਉਸਦੀ) ਸੋਝੀ ਨਹੀਂ ਪਾਈ। (੬) (ਉਹਵਾਹਿਗੁਰੂ) ਅਛਲਹੈ ਅਛੇਦ ਹੈ ਤੇ ਅਭੇਦ ਹੈ ਤੇ ਭਗਤਾਂ ਦਾ ਪਿਆਰਾ ਹੋਣ ਕਰਕੇ ਸਾਧ ਸੰਗਤਿ ਵਿਚ ਇਸ ਥਿਤ ਹੈ। (੭) ਵਡਾ ਹੀ ਆਪ ਹੈ ਤੇ ਵਡੀ ਹੀ ਉਸ ਦੀ ਵਡਿਆਈ ਹੈ ॥੧੬।

ਭਾਵ–ਇਸ ਪਉੜੀ ਤੋਂ ਪਹਿਲੀਆਂ ਪੰਦਰਾਂ ਪਉੜੀਆਂ ਵਿਚ ਗੁਰਮੁਖਾਂ ਦਾ ਨਿਸਚਾ ਦਸਿਆ ਸੀ ਕਿ ਗੁਰਮੁਖ ਇਨ੍ਹਾਂ ਭਰਮ ਜਾਲਾਂ ਤੋਂ ਪਰੇ ਹਨ ਹੁਣ ਇਥੇ ਪ੍ਰਸ਼ਨ ਹੋ ਸਕਦਾ ਸੀ ਕਿ ਉਹ ਪਰੇ ਕਿਸ ਤਰਾਂ ਤੇ ਕਿਥੇ ਹਨ ? ਇਸ ਦੇ ਉਤਰ ਵਿਚ ਭਾਈ ਜੀ ਦਸਦੇ ਹਨ ਕਿ ਉਸ ਬੇਅੰਤ ਵਾਹਿਗੁਰੂ ਦੀ ਬੇਅੰਤਤਾ ਨੂੰ ਗੁਰਮੁਖ

---

ਚੌਤੀ ਹੀ ਹਨਤੇ ਇਨਾਂਦੇ ਸਬੰਧ ਕਰਕੇ ਬਵੰਜਾ ਹੁੰਦੇਹਨ ਉਨਾਂ ਚੌਂਤੀਆਂ ਦੀ ਗੁਰਮੁਖੀ ਇਹ ਸ਼ਟਕਲਾਂ ਹਨ:– ਅ। ਇ। ੲ। ਕ। ਖ। ਗ। ਘ। ਙ। ਚ। ਛ। ਜ। ਝ। ਞ। ਟ। ਠ। ਡ। ਢ। ਣ। ਤ। ਥ। ਦ। ਧ। ਨ। ਪ। ਫ। ਬ। ਭ। ਮ। ਯ। ਰ। ਲ। ਵ। ਸ। ਹ। ਅਤੇ ਗੁਰਮੁਖੀ ਅਖਰਾਂ ਵਿਚ 'ੜ' ਅੱਖਰ ਦਾ ਲੋਪ ਕਰਕੇ ਬਾਕੀ ਦੇ ਚੌਤੀ ਅੱਖਰ ਜਾਣ ਲੈਣੇ।

ਜਾਣਦੇ ਹੋਏ ਉਸਦੇ ਵਿਚ ਲੀਨ ਹੋਣ ਲਈ ਸਤਿਸੰਗ ਵਿਚ ਪੁਜ ਕੇ ਸ਼ਬਦ ਨਾਲ ਪ੍ਰੀਤ ਕਰਦੇ ਹਨ। ਹੁਣ ਇਥੇ ਫਿਰ ਪ੍ਰਸ਼ਨ ਹੁੰਦਾ ਹੈ ਕਿ ਜੇ ਕਰ ਤੁਸੀਂ ਉਸ ਨੂੰ ਸਤਿਸੰਗਤਿ ਵਿਚ ਇਸਥਿਤਹੋਣਾ ਮੰਨੋਗੇ ਤਾਂ ਉਸਦੀਵਿਆਪਕਤਾ ਤੇ ਦੋਸ਼ ਆਵੇਗਾ ਤੇ ਉਸ ਵਿਚ ਵਿਆਪਕ ਸ਼ਕਤੀ ਨਾ ਘਟੇਗੀ ਇਸ ਦੇ ਉਤਰ ਵਿਚ ਇਹ ਪਉੜੀ ਉਚਾਰਦੇ ਹਨ।

## ਜਗਤ ਵਿਚ ਵਿਆਪਕ ਹੀ ਸਤਿ ਸੰਗਤਿ ਵਿਚ ਵਸਦਾ ਹੈ

**੧ ਵਣ ਵਣ ਵਿੱਚ ਵਣਾਸਪਤਿ ਰਹੈ ਉਜਾੜ ਅੰਦਰ ਅਵਸਾਰੀ।**
**੨ ਚੁਣ ਚੁਣ ਆਂਜਣ ਬੂਟੀਆਂ ਪਤਿਸ਼ਾਹੀ ਬਾਗ਼ ਲਾਇਸਵਾਰੀ।**
**੩ ਸਿੰਜ ਬਿਰਖ ਵਡੀਰੀਅਨਿ ਸਾਰ ਸਮ੍ਹਾਲ ਕਰਨ ਵੀਚਾਰੀ।**
**੪ ਹੋਨਿ ਸਫਲ ਰੁਤਿ ਆਈਐ ਅੰਮ੍ਰਿਤਫਲ ਅੰਮ੍ਰਿਤਰਸਭਾਰੀ।**
**੫ ਬਿਰਖਹੁੰ ਸਾਉ ਨ ਆਵਈ ਫਲਵਿਚ ਸਾਉਸੁਗੰਧ ਸੰਜਾਰੀ।**
**੬ ਪੂਰਨ ਬ੍ਰਹਮ ਜਗੱਤ੍ਰ ਵਿਚਗੁਰਮੁਖਸਾਧ ਸੰਗਤਿ ਨਿਰੰਕਾਰੀ।**
**੭ ਗੁਰਮੁਖ ਸੁਖ ਫਲ ਅਪਰ ਅਪਾਰੀ ॥੧੭॥**

ਅਵਸਾਰੀ = ਗੁਪਤਾ। ਆਂਜਣ = ਲਿਆਉਂਦੇ ਹਨ। ਸਿੰਜ = ਪਾਣੀ ਦੇਣਾ।
ਸੰਜਾਰੀ = ਕਠੇ ਕੀਤੇ ਜਾਂਦੇ ਹਨ। ਸੁਖ ਫਲ = ਗਿਆਨ।

ਅਰਥ–(੧) ਬਨਾਂ ਬਨਾਂ ਵਿਚ ਤੇ ਉਜਾੜ ਅੰਦਰ(ਕਈ ਤਰ੍ਹਾਂ ਦੀ) ਬਨਾਸ-ਪਤੀ ਗੁਪਤ ਰਹਿੰਦੀ ਹੈ (ਪਰ ਉਨ੍ਹਾਂ ਦੀ ਮਹਤੁਤਾ ਉਸ ਵੇਲੇ ਨਹੀਂ ਜਾਣੀ ਜਾਂਦੀ)। (੨) (ਮਾਲੀ ਲੋਕ ਉਜਾੜਾਂ ਵਿਚੋਂ) ਚੁਣ ਚੁਣ ਕੇ (ਉਨ੍ਹਾਂ) ਬੂਟੀਆਂ ਨੂੰ ਲਿਆਉਂਦੇ ਹਨ ਤੇ ਪਾਤਿਸ਼ਾਹੀ ਬਾਗਾਂ ਵਿਚ ਸਵਾਰਕੇ ਲਾਉਂਦੇ ਹਨ। (੩) ਤਿਨਾਂ ਬੂਟੀਆਂ ਨੂੰ ਪਾਣੀ) ਸਿੰਜ ਸਿੰਜ ਕੇ ਵਡੇ ਬਿਰਖ ਕਰਦੇ ਤੇ (ਮਾਲੀ) ਵਿਚਾਰਨਾਲ ਸਾਰ ਨੂੰ ਸਮਾ ਲਦੇ ਹਨ। (੪) (ਆਪਣੀ ਸਫਲਤਾ ਦੀ ਰੁਤ) ਆਵਣ ਤੇ (ਉਹ ਬ੍ਰਿਖ) ਸਫਲ ਹੁੰਦੇ ਹਨ ਤੇ ਅੰਮਰਤ ਰੂਪ ਫਲ ਭਾਰੀ ਅੰਮਰਤ ਦਾ ਰਸ ਪੈ ਜਾਂਦਾ ਹੈ। (੫) ਬਿਰਖ ਵਿਚੋਂ ਕੋਈ ਸੁਆਦ ਨਹੀਂ ਆਉਂਦਾ, ਫੁਲ ਵਿਚੋਂ ਸੁਾਦ (ਤੇ ਫਲ ਵਿਚ) ਸੁਗੰਦੀ ਇਕੱਤਰ ਕੀਤੀ ਹੋਈ ਹੈ। (੬) (ਇਸ ਤਰਾਂ ਹੀ ਭਾਵੇਂ) ਬ੍ਰਹਮ ਜਗਤ ਵਿਚ ਪੂਰਨ ਹੈ (ਪਰ) ਗੁਰਮੁਖ ਸਾਧਾਂ ਦੀ ਸੰਗਤ ਵਿਚੋਂ ਹੀ ਨਿਰੰਕਾਰੀ [ਵਾਹਿਗੁਰੂ] ਦੀ ਪਰਾ-ਪਤੀ ਹੋ ਸਕਦੀ ਹੈ। (੭) (ਕਿਉਂਕਿ) ਗੁਰਮੁਖਾਂ ਨੂੰ ਅਪਰ ਅਪਾਰੀ (ਵਾਹਿਗੁਰੂ) ਦਾ ਗਿਆਨ ਪ੍ਰਾਪਤ ਹੋਇਆ ਹੈ ॥੧੭॥

ਭਾਵ–ਜਿਸ ਤਰਾਂ ਉਸ ਬਨਾਸਪਤ ਵਿਚੋਂ (ਜੋ ਉਜਾੜ ਵਿਚ ਵਿਆਪਕ ਸੀ) ਸੁਗੰਧੀ ਯਾ ਸੁਾਦ ਦੀ ਪ੍ਰਾਪਤੀ ਨਹੀਂ ਹੋ ਸਕਦੀ, ਇਸੇਤਰਾਂ ਜੋ ਸਾਰੇ ਜਗਤ ਵਿਚ

ਵਿਆਪਕ ਹੈ ਉਸ ਦੀ ਸਾਰੇ ਜਗਤਵਿਚੋਂ ਪ੍ਰਾਪਤੀਨਹੀਂ ਹੋ ਸਕਦੀ ਕੇਵਲ ਪ੍ਰਾਪਤੀ ਸਾਧਨ ਦਾ ਇਕ ਗੁਰਮੁਖ ਸਾਧਾਂ ਦੀ ਸੰਗਤਿ ਹੈ ਤੇ ਗੁਰਮੁਖ ਉਹ ਹਨ ਜਿਨ੍ਹਾਂ ਨੂੰ ਉਸ ਦਾ ਗਿਆਨ ਪਰਾਪਤ ਹੈ।

## ਵਾਹਿਗੁਰੂ ਦੀ ਬੇਅੰਤਤਾ ਤੇ ਅਕਾਸ ਦਾ ਦ੍ਰਿਸ਼ਟਾਂਤ

੧ ਅੰਬਰ ਨਦਰੀ ਆਂਵਦਾ ਕੇਵਡ ਵੱਡਾ ਕੋਇ ਨ ਜਾਣੈ।
੨ ਉੱਚਾ ਕੇਵਡ ਆਖੀਐ ਸੁੰਨ ਸਰੂਪ ਨ ਆਖ ਵਖਾਣੈ।
੩ ਲੈਣ ਉਡਾਰੀ ਪੰਖਣੂਅਨਲ ਮਨਲਉੱਡ ਖਬਰ ਨ ਆਣੈ।
੪ ਓੜਕ ਮੂਲ ਨ ਲੱਭਈ ਸੱਭੇ ਹੋਇ ਫਿਰਨ ਹੈਰਾਣੈ।
੫ ਲਖ ਅਗਾਸ਼ ਨ ਅੱਪੜਨ ਕੁਦਰਤਿ ਕਾਦਰ ਨੋਂ ਕੁਰਬਾਣੈ।
੬ ਪਾਰਬ੍ਰਹਮ ਸਤਿਗੁਰੁ ਪੁਰਖ ਸਾਧ ਸੰਗਤਿ ਵਾਸਾ ਨਿਰਬਾਣੈ।
੭ ਮੁਰਦਾ ਹੋਇ ਮੁਰੀਦ ਸਿਵਾਣੈ ॥੧੯॥

ਸੁੰਨ = ਪੋਲਾ। ਪੰਖਣੂ = ਪੰਛੀ। ਨਿਰਬਾਣ = ਇਕ ਰਸ।

ਅਰਥ—(੧) ਅਕਾਸ਼ ਨਜਰੀ ਤਾਂ ਆਂਵਦਾ (ਹੈ ਪਰ ਇਸ ਗਲ ਨੂੰ) ਕੋਈ ਨਹੀਂ ਜਾਣਦਾ (ਕਿ ਅਕਾਸ਼) ਕਿਡਾ ਕੁ ਵਡਾ ਹੈ। (੨) ਕਿਡਾ ਕੁ ਉੱਚਾ ਆਖੀਏ (ਸਾਰੇ ਅਕਾਸ਼ ਨੂੰ) ਪੁਲਾੜਰੂਪ ਹੀ ਆਖਕੇ ਕਥਨ ਕਰਦੇ ਹਨ। (੩)ਪੰਛੀ(ਅਕਾਸ ਵਿਚ) ਉਡਾਰੀਆਂ ਲੈਂਦੇਹਨ। ਅਨਲ † ਮਨਲ ਪੰਛੀ ਭੀ ਉਡਦੇਹੋਏ ਖਬਰ ਨਹੀਂ ਲਿਆ ਸਕਦੇ। (੪) ਅੰਤ ਕਿਸੇਨੂੰ ਮੂਲੋਂ ਹੀ ਨਹੀਂ ਲਭਾ ਸਾਰੇਹੈਰਾਨ ਹੋ ਕੇ ਫਿਰਦੇ ਹਨ। (੫) ਕੁਦਰਤਿ ਦੇ ਕਰਨੇ ਵਾਲੇਕਾਦਰਤੋਂ ਬਲਿਹਾਰ ਜਾਈਏ(ਜਿਸਨੂੰ) ਲਖਾਂ ਹੀ ਅਕਾਸ਼ ਨਹੀਂ ਪਹੁੰਚ ਸਕਦੇ। (੬) (ਐਸੇ) ਪਾਰਬ੍ਰਮ (ਦੇਰੂਪ) ਸਤਿਗੁਰੂ ਪੁਰਖ ਦਾ ਇਕ ਰਸ ਸਾਧ ਸੰਗਤਿ ਵਿਚ ਵਾਸਾ ਹੈ। (੭) (ਜੋ) ਮੁਰੀਦ (ਸਿਖ) ਮੁਰਦੇ (ਵਾਂਗੂੰ ਨਿਰ ਹੰਕਾਰ ਹੋਵੇਗਾ ਸੋ) ਸਿਵਾਣੇਗਾ ॥੧੯॥

ਭਾਵ—ਅਕਾਸ ਦਾ ਦ੍ਰਿਸ਼ਟਾਂਤ ਦੇ ਕੇ ਇਹ ਦਸਿਆ ਹੈ ਕਿ ਜਿਸ ਵਾਹਿਗੁਰੂ ਦੇ ਪੈਦਾ ਕੀਤੇ ਹੋਏ ਇਕ ਅਕਾਸ਼ ਦਾ ਬਹੁ ਪਤਾ ਨਹੀਂ ਲਗਦਾ ਤਾਂਇਸ ਦੇ ਕਰਨੇ ਵਾਲੇ ਦਾ ਕਦ ਪਤਾ ਲਗ ਸਕਦਾ ਹੈ ਇਸੇ ਲਈ ਤਾਂ ਕਬੀਰ ਜੀ ਨੇ ਕਿਹਾ ਹੈ ਕਿ—"ਚਿਤ੍ਰ ਬਚਿਤ੍ਰ ਮਹਾਂ ਅਵਝੇਰਾ। ਤਜਿ ਚਿਤ੍ਰੈ ਚਿਤ ਰਾਖ ਚਿਤੇਰਾ"॥

## ਸਤਿਗੁਰੂ ਦੀ ਮਹਿਮਾਂ

੧ ਗੁਰ ਮੂਰਤਿ ਪੂਰਨ ਬ੍ਰਹਮ ਘਟ ਘਟ ਅੰਦਰ ਸੂਰਜ ਸੁਝੈ।

†ਇਹ ਪੰਛੀਸਦਾ ਉਡਦੇ ਹੀ ਰਹਿੰਦੇ ਹਨਤੇ ਅਕਾਸ ਵਿਚ ਹੀਬਚੇ ਦਿੰਦੇ ਹਨ।

੨ ਸੂਰਜ ਕਵਲ ਪਰੀਤ ਹੈ ਗੁਰਮੁਖ ਪ੍ਰੇਮ ਭਗਤ ਕਰ ਬੁੱਝੈ।
੩ ਪਾਰਬ੍ਰਹਮ ਗੁਰ ਸ਼ਬਦ ਹੈ ਨਿੱਝਰ ਧਾਰ ਵਰ੍ਹੈ ਗੁਣ ਗੁੱਝੈ।
੪ ਕਿਰਖ ਬਿਰਖ ਹੁਇਸਫਲਫਲ ਚੰਦਨ ਵਾਸਨਿਵਾਸ ਨ ਖੁੱਝੈ।
੫ ਅਫਲ ਸਫਲ ਸਮਦਰਸ ਹੋ.ਮੋਹੁ ਨ ਧੋਹਨ ਦੁਬਿਧਾ ਲੁੱਝੈ।
੬ ਗੁਰਮੁਖ ਸੁਖਫਲ ਪਿਰਮਰਸ ਜੀਵਨ ਮੁਕਤ ਭੁਗਤ ਕਰ ਦੁੱਝੈ।
੭ ਸਾਧ ਸੰਗਤਿ ਮਿਲ ਸਹਿਜ ਸਮੁੱਝੈ ॥ ੧੯ ॥

ਪੂਰਨ = ਸਰਗੁਣ ਬ੍ਰਹਮ ਪਾਰਬ੍ਰਹਮ = ਨਿਰਗੁਣ ਬ੍ਰਹਮ ਗੁੱਝੈ = ਗੁਪਤ।
ਕਿਰਖ – ਖੇਤੀ। ਖੁੱਝੈ = ਪ੍ਰਵੇਸ। ਲੁੱਝੈ = ਸੜਨਾ। ਭੁਗਤ = ਭੋਗਨਾ।

ਅਰਥ-(੧) ਸਰਗੁਨ ਬ੍ਰਹਮ ਦੀ ਮੂਰਤੀ ਗੁਰੂ ਹੈ ਤੇ (ਗੁਰੂ) ਸੂਰਜ ਦੀ ਤਰਾਂ ਘਟਾਂ ੨ ਅੰਦਰ ਸੁਝਦਾ (ਪ੍ਰਕਾਸ਼ ਕਰਦਾ) ਹੈ। (੨) (ਤਿਸ ਗੁਰੂ ਰੂਪ) ਸੂਰਜ ਨਾਲ ਗੁਰਮੁਖ ਰੂਪ ਕਵਲ ਦੀ ਪ੍ਰੀਤ ਹੈ ਤੇ (ਗੁਰਮੁਖ) ਪ੍ਰੇਮਾ ਭਗਤੀ ਕਰਕੇ (ਗੁਰੂ ਨੂੰ) ਬੁਝ ਲੈਂਦਾ ਹੈ। (੩) ਨਿਰਗੁਨ ਬ੍ਰਹਮ ਰੂਪ ਗੁਰਾਂ ਦਾ ਸ਼ਬਦ ਹੈ ਤੇ ਇਕ ਰਸ ਗੁਪਤ ਗੁਣਾਂ ਨੂੰ ਵਰਸਦਾ ਹੈ। (੪) ਜਿਕੁਰ ਚੰਦ੍ਰਮਾਂ ਦੀ (ਅੰਮ੍ਰਤਧਾਰਾ ਨਾਲ) ਖੇਤੀਆਂ ਭੀ ਸਫਲ ਤੇ ਬਿਰਛ ਭੀ ਸਫਲ ਤੇ ਚੰਦਨ ਵਿਚ ਭੀ ਵਾਸ਼ਨਾ (ਪੈਂਦੀ ਹੈ ਪਰ ਸੋ ਅੰਮ੍ਰਤ) ਵਾਂਸ ਵਿਚ ਪ੍ਰਵੇਸ਼ ਨਹੀਂ (ਕਰਦਾ) ਇਸੇ ਤਰਾਂ ਇਸ ਬਾਣੀ ਰੂਪ ਅੰਮ੍ਰਤ ਦੀ ਧਾਰਾ ਕਰਕੇ ਜਗਜਾਸੂ ਤੇ ਜਗਯਾਸਨਾਂ ਤੇ ਗੁਰਮੁਖਾਂ ਨੂੰ ਤਾਂ ਅਨੰਦ ਹੁੰਦਾ ਹੈ ਪਰ ਹੰਕਾਰੀਆਂ ਵਿਚ ਇਹ ਬਾਣੀ ਭੀ ਪ੍ਰਵੇਸ਼ ਨਹੀਂ ਕਰਦੀ। (੫) (ਭਾਵੇਂ ਹੋਵੇ) ਅਫਲ (ਤੇ ਭਾਵੇਂ ਹੋਵੇ) ਸਫਲ (ਬਾਣੀ ਦੇ ਸੁਨਣੇ ਵਾਲਾ) ਸਮਦਰਸੀ ਹੋ ਜਾਂਦਾ ਹੈ (ਤੇ ਉਸਨੂੰ) ਨਾ (ਕਿਸੇ ਨਾਲ ਮੋਹ) (ਤੇ) ਨਾ (ਕਿਸੇ ਨਾਲ) ਧ੍ਰੋਹ (ਤੇ ਨਾ ਹੀ) ਦ੍ਵੈਤ ਦੀ ਸੜਕਣਾ ਰਹਿੰਦੀ ਹੈ। (੬) (ਉਪ੍ਰੋਕਤ) ਜੀਵਨ ਮੁਕਤਿ ਗੁਰਮੁਖ ਸੁਖਫਲ ਗਿਆਨ ਨੂੰ ਭੋਗਦਾ ਹੋਯਾ ਪ੍ਰੇਮ ਦੇ ਅਨੰਦ ਨੂੰ ਲੈਂਦਾ ਹੈ। (੭) (ਇਸ ਪ੍ਰਸੰਗ ਨੂੰ ਜਗਯਾਸੂ) ਸਾਧ ਸੰਗਤਿ ਵਿਚ ਮਿਲਕੇ ਸਹਿਜੇ ਹੀ ਸਮਝ ਲੈਂਦਾ ਹੈ ॥ ੧੯ ॥

ਭਾਵ–"ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤ ਸਾਰੇ ॥ ਗੁਰਬਾਣੀ ਕਹੈ ਸੇਵਕ ਜਨੁ ਮਾਨੈ ਪ੍ਰਤਖ ਗੁਰੂ ਨਿਸਤਾਰੇ"। ਦਾ ਹੀ ਨਿਰਣਾ ਕੀਤਾ ਹੈ।

## ਗੁਰ ਚੇਲੇ ਦਾ ਰੂਪ ਤੇ ਅਸਥਾਨ

੧ ਸ਼ਬਦ ਗੁਰੂ ਗੁਰ ਜਾਣੀਐ ਗੁਰਮੁਖ ਹੋਇ ਸੁਰਤਿ ਧੁਨਿ ਚੇਲਾ।
੨ ਸਾਧ ਸੰਗਤਿ ਸਚਖੰਡ ਵਿਚ ਪ੍ਰੇਮ ਭਗਤਿ ਪਰਚੈ ਹੋਇ ਮੇਲਾ।
੩ ਗਿਆਨਧਿਆਨ ਸਿਮਰਣ ਜੁਗਤਿ ਕੂੰਜ ਕੂਰਮਹੰਸਵੰਸ ਨਵੇਲਾ।

੪ ਬਿਰਖਹੁ ਫਲ ਫਲਤੇ ਬਿਰਖ ਗੁਰੁਸਿਖਸਿਖ ਗੁਰਮੰਤ੍ਰ ਸੁਹੇਲਾ।
੫ ਵੀਹਾਂ ਅੰਦਰ ਵਰਤਮਾਨ ਹੋਇ ਇਕੀਹ ਅਗੋਚਰ ਖੇੱਲਾ।
੬ ਆਦਿ ਪੁਰਖ ਆਦੇਸ ਕਰ ਆਦਿ ਪੁਰਖ ਆਦੇਸ਼ ਵਹੇਲਾ।
੭ ਸਿਫਤ ਸਲਾਹਣ ਅੰਮ੍ਰਿਤ ਵੇਲਾ ॥ ੨੦ ॥ ੭ ।

ਧੁਨਿ = ਸ਼ਬਦ। ਪਰਚੇ = ਅਭਿਆਸ। ਵਹੇਲਾ = ਮਿਲ ਜਾਂਦਾ ਹੈ।

ਅਰਥ (੧) ਗੁਰੂ ਦੇ ਸ਼ਬਦ ਨੂੰ ਗੁਰੂ ਜਾਣੀਏ ਤੇ ਗੁਰਮੁਖ ਦੀ ਸੁਰਤਿ (ਜੋ) ਸ਼ਬਦ ਨੂੰ (ਗਹਣ ਕਰਦੀ ਹੈ ਸੋ) ਚੇਲਾ ਹੈ। (੨) (ਗੁਰੂ ਦੇ ਵਸਨ ਦੀ ਜਗਾਂ) ਸਾਧ ਸੰਗਤਿ ਰੂਪ ਸਚਖੰਡ (ਹੈ ਤੇ) ਪ੍ਰੇਮਾ ਭਗਤੀ ਦੇ ਅਭਿਆਸ ਕਰਕੇ(ਗੁਰੂ ਨਾਲ) ਮੇਲਾ ਹੁੰਦਾ ਹੈ। (੩) ਗਿਆਨ ਧਿਆਨ ਦੇ ਸਿਮਰਣ ਦੀ ਜੁਗਤੀ ਕਛੂ, ਕੂੰਜ, ਤੇ ਹੰਸਦੀ ਵੰਸ ਵਾਂਗੂੰ ਨਵੀਨੀ (ਹੀ ਪ੍ਰਾਪਤ ਹੋ ਜਾਂਦੀ ਹੈ) ਭਾਵ ਗਿਆਨ ਹੰਸ ਦੀ ਵੰਸ ਵਰਗਾ ਤੱਤ ਮਿਥਯਾ ਦਾ ਵਵੇਚਨ ਕਰਨ ਰੂਪਤੇ ਧਿਆਨ ਕਛੂ ਦੀ ਵੰਸ ਵਰਗਾ ਕਿਉਂਕਿ ਇਸਦੇ ਧਯਾਨ ਨਾਲ ਬਰੇਤੇ ਵਿਚ ਹੀ ਕੱਛੂ ਦੇ ਬਚੇ ਪਲ ਜਾਂਦੇ ਹਨ ਤੇ ਸਿਮਰਣ ਦੀ ਜੁਗਤੀ ਕੂੰਜ ਦੀ ਵੰਸ ਵਾਂਗੂੰ ਪ੍ਰਾਪਤ ਹੋ ਜਾਂਦੀ ਹੈ, ਕਿਉਂਕਿ ਇਸਦੇ ਸਿਮਰਣ ਨਾਲ ਬਚੇ ਪਲਦੇ ਹਨ ਜੇਕਰ ਇਕ ਬਚੇ ਦਾ ਸਿਮਰਣ ਭੁਲ ਜਾਵੇ ਤਾਂ ਉਹ ਗੰਦਾ ਹੋ ਜਾਂਦਾ ਹੈ, ਇਕੁਰ ਗੁਰਮੁਖਾਂ ਵਿਚ ਤਿੰਨੇ ਗੁਣ ਘਟਾ ਲੈਣੇ। (੪) (ਜਿਸ ਤਰਾਂ) ਬਿਰਖ ਤੋਂ (ਫਲ ਹੁੰਦੇ ਤੇ) ਫਲਾਂ ਤੋਂ ਬਿਰਛ (ਹੋ ਜਾਂਦੇ ਹਨ ਇਸੇ ਤਰਾਂ) ਗੁਰੂ ਤੋਂ ਸਿਖ ਤੇ ਮੰਤ੍ਰ ਨੂੰ ਜਪਕੇ ਸਿਖ ਤੋਂ ਗੁਰੂ ਹੋ ਜਾਂਦਾ ਹੈ। (੫) ਵੀਹ ਵਿਸਵੇ ਸੰਸਾਰ ਵਿਚ ਵਰਤਮਾਨ ਹੋਕੇ ਇਕ ਈਸ਼ੁਰ (ਨਾਲ ਮਿਲਾਪ ਕਰਕੇ) ਮਧ ਬਾਣੀ ਤੋਂ ਪਰੇ ਹੋਕੇ ਖੇਲਦਾ ਹੈ। ਆਦ ਪੁਰਖ (ਵਾਹਿਗੁਰੂ) ਨੂੰ ਨਮਸਕਾਰ ਕਰਕੇ (ਜੋ) ਦੇਸਾਂ ੨ ਵਿਚ ਆਇਆ ਹੋਇਆ ਹੈ (ਉਸ) ਆਦਿ ਪੁਰਖ ਨਾਲ ਮਿਲ ਜਾਂਦਾ ਹੈ। (੭) ਪ੍ਰਮਾਤਮਾ ਦੀ ਸਲਾਹਤਾ ਕਰਨ ਦਾ ਸਮਾ ਅੰਮ੍ਰਤ ਵੇਲਾ (ਪਹਿਰ ਰਾਤ ਦਾ ਤੜਕਾ) ਸੁਭ ਹੈ ॥ ੨੦ ॥ ੭ ॥

ਭਾਵ—ਵਾਰ ਦੇ ਅੰਤ ਵਿਚ ਭਾਈ ਜੀ ਨੇ ਉਸ ਸੰਸਾਰ ਦੀ ਰੀਤੀ ਅਸਨੁਾਰ ਜਿਸ ਇਕ ਵਾਹਿਗੁਰੂ ਦੇ ਜਾਪ ਤੋਂ ਗੁਰਮੁਖਾਂ ਦੀ ਬਿਵਸਥਾ ਦਾ ਕਥਨ ਕਰਨ ਲਗੇ ਸਨ, ਅੰਤ ਵਿਚ ਉਥੇ ਇਕ ਵਿਚ ਗੁਰਮੁਖਾਂ ਦੀ ਅਭੇਦਤਾ ਜਨਾ ਦਿਤੀ ਹੈ ਤੇ ਮਧ ਵਿਚ ਗੁਰਮੁਖ ਦੀ ਸੰਪੂਰਨ ਕਿਵਸਥਾ ਦਾ ਨਿਰਣਾ ਕੀਤਾ ਹੈ। ਨਾਲ ਹੀ ਉਪਦੇਸ਼ ਕਰ ਦਿਤਾ ਹੈ ਕਿ ਜੇਕਰ ਕਿਸੇ ਦੇ ਮਨ ਵਿਚ ਇਸ ਪਦਵੀ ਨੂੰ ਹਾਸਲ ਕਰਨ ਦੀ ਉਮੰਗ ਹੋ ਜਾਵੇ ਤਾਂ ਉਹ ਅੰਮ੍ਰਤ ਵੇਲੇ ਉਠਕੇਵਾਹਿਗੁਰੂਦੀ ਸਲਾਹਤਾਕਰੇ,ਕਿਉਂਕਿ ਗੁਰੂ ਜੀ ਨੇ ਭੀ ਉਚਾਰਿਆ ਹੈ ਕਿ "ਅੰਮ੍ਰਿਤ ਵੇਲਾਸਚੁਨਾਉ ਵਡਿਆਈਵੀਚਾਰੁ"

----o----

੧ ਓ ਸਤਿਗੁਰਪ੍ਰਸਾਦਿ ॥

# ਗਿਆਨ ਰਤਨਾਵਲੀ ਅਠਵੀਂ ਵਾਰ

## ਵਸਤੂ *ਨਿਰਦੇਸ ਮੰਗਲਾ ਚਰਣ

੧ ਇਕ ਕਵਾਉ ਪਸਾਉ ਕਰ ਕੁਦਰਤ ਅੰਦਰ ਕੀਆ ਪਸਾਰਾ।
੨ ਪੰਜ ਤਤ ਪਰਵਾਣ ਕਰ ਚਹੁ ਖਾਣੀ ਵਿਚ ਸਭ ਵਰਤਾਰਾ।
੩ ਕੇਵਡ ਧਰਤੀ ਆਖੀਐ ਕੇਵਡ ਤੋਲ ਅਗਾਸ ਅਕਾਰਾ।
੪ ਕੇਵਡ ਪਵਣ ਵਖਾਣੀਐ ਕੇਵਡ ਪਾਣੀ ਤੋਲ ਵਿਥਾਰਾ।
੫ ਕੇਵਡ ਅਗਨੀ ਭਾਰ ਹੈ ਤੁਲ ਨ ਤੋਲ ਅਤੋਲ ਭੰਡਾਰਾ।
੬ ਕੇਵਡ ਆਖਾਂ ਸਿਰਜਣਹਾਰਾ ॥ ੧ ॥

ਪਰਵਾਣ = ਪੈਦਾ ਕਰਕੇ। ਤੋਲ – ਵਿਚਾਰ।

ਅਰਥ-(੧) ਇਕ ਫੁਰਨੇ ਦਾ ਪਸਾਰਾ ਕਰਕੇ (ਆਪਣੀ) ਮਾਯਾ ਅੰਦਰ ਹੀ ਇਸ (ਸੰਸਾਰ) ਨੂੰ ਕੀਤਾ ਹੈ। (੨) ਪੰਜਾਂ ਤੱਤਾਂ ਨੂੰ ਪੈਦਾ ਕਰਕੇ ਸਭਨਾ ਚਹੁੰ ਖਾਣੀਆਂ ਨੂੰ (ਇਨਾਂ ਤੱਤਾਂ) ਵਿਚ ਵਰਤਾਯਾ ਹੈ। (੩) ਕਿਤੀਕੁ ਵਡੀ ਧਰਤੀ ਆਖੀ ਜਾਵੇ ਤੇ ਕਿਤਾਕੁ ਵਡਾ (ਧਰਤੀ ਦਾ) ਤੋਲ ਹੈ ਤੇ (ਕਿਤਾਕੁ) ਅਕਾਸ਼ ਦਾ ਅਕਾਰ (ਕਹਿਆ ਜਾ ਸਕਦਾ) ਹੈ। (੪) ਕਿਤੀਕੁ ਵਡੀ ਪਵਣ ਕਹੀਏ ਤੇ ਵਿਸਥਾਰ ਵਾਲੇ ਪਾਣੀ ਦਾ ਕਿਤਾਕੁ ਵੱਡਾ ਹੋਣ ਦਾ ਵਿਚਾਰ ਹੈ। (੫) ਕਿਤਾਕੁ ਵੱਡਾ ਅਗਨੀ ਦਾ ਭਾਰ ਹੈ, (ਇਨਾਂ ਸਾਰਿਆਂ ਤੱਤਾਂ ਦੇ) ਤੋਲਨੇ ਦਾ (ਕੋਈ) ਵੱਟਾ ਨਹੀਂ (ਕਿਉਂਕਿ ਇਨਾ ਦਾ) ਭੰਡਾਰਾ ਅਤੋਲ ਹੈ। (੬) (ਭਲਾ ਜੀ ਜਦ ਇਨਾ ਦਾ ਅੰਤ ਨਹੀਂ ਆ ਸਕਦਾ ਤਾਂ) ਇਨਾਂ ਦੇ ਪੈਦਾ ਕਰਨ ਵਾਲੇ ਨੂੰ ਕਿਤਾਕੁ ਵਡਾ ਆਖਿਆ ਜਾਵੇ ॥ ੧ ॥

ਭਾਵ "ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ" ਦਾ ਹੀ ਭਾਵ ਹੈ ਤੇ ਉਸਨੂੰ ਕੋਈ ਜਾਣ ਨਹੀਂ ਸਕਦਾ ਕਿਉਂਕਿ "ਕੇਵਡ ਵਡਾ ਡੀਠਾ ਹੋਇ" ਜੇ ਕਿਸੇ ਡਿਠਾ ਹੋਵੇ ਤਾਂ ਕਹੇ।

## ਕੁਦਰਤਿ ਦਾ ਵਿਥਾਰ

੧ ਚੌਰਾਸੀ ਲਖ ਜੋਨ ਵਿਚ ਜਲ ਥਲ ਮਹੀਅਲ ਤ੍ਰਿਭਵਣ ਸਾਰਾ।

---

*ਨਮਸਕਾਰ ਆਦਿਕਾਂ ਤੋਂ ਭਿੰਨ ਜੋ ਪਮੇਸ਼ੂਰ ਦੇ ਨਾਮਾਂ ਦਾ ਅਥਵਾ ਪ੍ਰਮੇਸ਼੍ਰ ਦੀ ਤਾਕਤ ਦਾ ਕਥਨ ਕਰਨਾ ਹੈ ਉਸਨੂੰ ਵਸਤੂ ਨਿਰਦੇਸ ਮੰਗਲਾਚਰਣ ਕਹਿੰਦੇ ਹਨ ਤੇ ਲ ਖਣ ਇਹ ਹੈ:–'ਨਮਸਕਾਰਾਦਿ ਭਿੰਨਤਾ ਪਰਮੇਸ਼ੂਰ ਕੀਰਤਨੰ ਵਸਤੁ ਨਿਰਦੇਸ।

੨ ਇੱਕਸ ਇੱਕਸ ਜੋਨਿ ਵਿਚ ਜੀਅ ਜੰਤ ਅਨਗਿਨਤ ਅਪਾਰਾ।
੩ ਸਾਸ ਗਿਰਾਸ ਸਮਾਲਦਾ ਕਰ ਬ੍ਰਹਮੰਡ ਕਰੋੜ ਸ਼ੁਮਾਰਾ।
੪ ਰੋਮ ਰੋਮ ਵਿਚ ਰੱਖਿਓਨ ਓਅੰਕਾਰ ਅਕਾਰ ਵਿਥਾਰਾ।
੫ ਸਿਰਿ ਸਿਰਿ ਲੇਖ ਅਲੇਖਦਾ ਲੇਖ ਅਲੇਖ ਉਪਾਵਣ ਹਾਰਾ।
੬ ਕੁਦਰਤਿ ਕਵਨ ਕਰੈ ਵੀਚਾਰਾ ॥ ੨ ॥

ਮਹੀ = ਪ੍ਰਿਥਮੀ। ਅਲ = ਅਕਾਸ। ਅਲੇਖ = ਵਾਹਿਗੁਰੂ। ਲੇਖ = ਹੁਕਮ।

ਅਰਥ—(੧) ਜਲਾਂ ਤੇ ਪ੍ਰਿਥਮੀ ਦੇ ਥਲਾਂ ਤੇ ਅਕਾਸ (ਇਨਾਂ) ਤਿੰਨਾ ਭਵਨਾ ਵਿਚ ਚੁਰਾਸੀ ਲਖ ਜੂਨੀਆਂ ਬਣਾਈਆਂ ਹਨ। (੨) ਇਕ ਇਕ ਜੂਨੀ ਵਿਚ ਅਨ ਗਿਣਤ ਜੀਵ ਤੇ ਅਪਾਰ ਜੀਵ ਜੰਤੂ ਪੈਦਾ ਕੀਤੇ ਹਨ। (੩) ਕ੍ਰੋੜਾਂ ਬ੍ਰਹਮੰਡਾ ਦੀ ਗਿਣਤੀ ਦੇ ਸਵਾਸਾਂ ਤੇ ਗਿਰਾਸਾਂ ਦੀ(ਆਪ)ਸਮਾਲਨਾ ਕਰਦਾ ਹੈ। (੪) (ਵਾਹਿਗੁਰੂ ਨੇ ਆਪਣੇ) ਰੋਮ ਰੋਮ ਵਿਚ ਓਅੰਕਾਰ ਦੇ ਅਕਾਰ ਦਾ ਵਿਸਥਾਰ ਕਰਕੇ ਰਖਣਾ ਕਰਿਆ ਹੈ। (੫) ਜੀਵਾਂ ਦੇ ਸਿਰ ਸਿਰ ਤੇ ਵਾਹਿਗੁਰੂ (ਦਾ ਹੁਕਮ ਹੈ ਤੇ ਪੈਦਾਕਰਨ ਵਾਲਾ ਵਾਹਿਗੁਰੂ)ਲੇਖ ਤੋਂ ਅਲੇਖ ਹੈ।(੬)(ਤਿਸਦੀ)ਕੁਦਰਤਿ ਦਾ ਵਿਚਾਰਕੌਣਕਰੇ? (ਭਾਵ ਕਿਸੇ ਵਿਚ ਸਮਰਥਾ ਨਹੀਂ ਇਸ ਲਈ ਕੋਈ ਵਿਚਾਰ ਨਹੀਂ ਕਰ ਸਕਦਾ)

ਭਾਵ—"ਸਰਬ ਜੀਆਂ ਸਿਰ ਲੇਖ ਧੁਰਾਹੂ ਬਿਨ ਲੇਖੇ ਨਹੀ ਕੋਈ ਜੀਉ" ਇਹ ਤਾਂ ਜੀਵਾਂ ਦੀ ਪ੍ਰਕ੍ਰਿਆ ਕਹੀ ਹੈ ਤੇ ਇਸੇ ਤੁਕ ਦਾ ਭਾਈ ਜੀ ਨੇ ਨਿਰਣਾ ਕਰਦਿਆਂ ਹੋਇਆਂ ਇਸਤੋਂ ਅਗਲੀ ਤੁਕ ਦਾ ਭੀ ਨਾਲ ਹੀ ਕਥਨ ਕਰ ਦਿਤਾ ਹੈ ਕਿ "ਆਪ ਅਲੇਖ ਕੁਦਰਤਿ ਕਰ ਦੇਖੈ"।

## ਆਸੁਰੀ ਸੰਪਦਾ ਤੇ ਦੈਵੀ ਸੰਪਦਾ

੧ ਕੇਵਡ ਸਤ ਸੰਤੋਖ ਹੈ ਦਯਾ ਧਰਮ ਤੇ ਅਰਥ ਵੀਚਾਰਾ।
੨ ਕੇਵਡ ਕਾਮ ਕਰੋਧ ਹੈ ਕੇਵਡ ਲੋਭ ਮੋਹ ਅਹੰਕਾਰਾ।
੩ ਕੇਵਡ ਦ੍ਰਿਸ਼ਟ ਵਖਾਈਐ ਕੇਵਡ ਰੂਪ ਰੰਗ ਪਰਕਾਰਾ।
੪ ਕੇਵਡ ਸੁਰਤਿ ਸਲਾਹੀਐ ਕੇਵਡ ਸ਼ਬਦ ਵਿਚਾਰ ਪਸਾਰਾ।
੫ ਕੇਵਡ ਵਾਸ ਨਿਵਾਸ ਹੈ ਕੇਵਡ ਗੰਧ ਸੁਗੰਧ ਅਚਾਰਾ।
੬ ਕੇਵਡ ਰਸ ਕਸ ਆਖੀਅਨਿ ਕੇਵਡ ਸਾਦ ਨਾਦ ਓਅੰਕਾਰਾ।
੭ ਅੰਤ ਬਿਅੰਤ ਨ ਪਾਰਾਵਾਰਾ ॥ ੩ ॥

ਅਰਥ—(੧) ਸਤ, ਸੰਤੋਖ, ਦਯਾ, ਧਰਮ ਤੇ ਵਿਚਾਰ ਕਿਤਨਾਕੁ ਵਡਾ ਹੈ।

(੨) ਕਿਤਾ ਕੁ ਵੱਡਾ ਕਾਮ,ਕ੍ਰੋਧ ਤੇ ਲੋਭ, ਮੋਹਹੰਕਾਰ ਕਿਤਾ ਕੁਵਡਾ ਹੈ। (੩)(ਨੇਤ੍ਰਾਂ ਵਿਚ ਜੋ) ਦ੍ਰਿਸ਼ਟ (ਦੇਖਨ ਸ਼ਕਤੀ) ਹੈ (ਸੋ) ਕਿਤੀਕੁਵਡੀ (ਹੈ ਤੇ ਤਿਸ ਦਾ ਵਿਖਾ) ਰੂਪ ਰੰਗ ਦੇ ਪ੍ਰਕਾਰ ਕਿਤੇਕੁ ਵਡੇ ਹਨ। (੪) (ਕੰਨਾਂ ਵਿਚ ਵਸਨੇਹਾਰੀ) ਸੁਰਤਿਦੀ ਸਲਾਹੁਨਾ ਕਰੀਏ (ਤੇ ਤਿਸਦਾ ਵਿਖਾ) ਵਿਸਥਾਰ ਰੂਪ ਸਬਦ ਦਾ ਪਸਾਰਾ ਕਿਤਾਕੁ ਵਡਾ (ਜਾਣੀਦਾ) ਹੈ। (੫)(ਨਾਸਕਾ ਵਿਚਜੋ) ਵਾਸਨਾਂ (ਨੂੰ ਗ੍ਰਹਣਸ਼ਕਤੀ ਦਾ ਨਿਵਾਸ (ਹੈਸੋ) ਕਿਤਾਕੁ ਵਡਾ ਹੈ (ਤੇਤਿਸ ਦਾ ਵਿਖਾ)ਦੁਰਗੰਧੀ ਤੇਸੁਗੰਧੀ ਦੇਕਰਤਬ ਕਿਤੇਕੁ ਵਡੇ ਹਨ। (੬) ਰਸਾਂ ਕਸਾਂ ਦੇ ਸ੍ਵਾਦ ਨੂੰ ਕਿਤਾਕੁ ਵਡਾ ਆਖਾਏ ਤੇਫੁਰਨੇ ਅਤੇਨਾਦਾਂ ਦੇ ਸ੍ਵਾਦ ਕਿਤੇਕੁ ਵਡੇ ਹਨ। (੭) ਅੰਤ ਤੋਂ ਬਿਅੰਤ ਹਨ (ਤਿਨਾਂ ਦਾ) ਪਾਰ ਉਰਾਰ ਨਹੀਂ ਜਾਣਿਆ ਜਾਂਦਾ।॥੩॥

## ਪ੍ਰਸੰਗਾਤਰ ਗਤੀ

੧ ਕੇਵਡ ਦੁਖ ਸੁਖ ਆਖੀਐ ਕੇਵਡ ਹਰਖ ਸੋਗ ਵਿਸਥਾਰਾ।
੨ ਕੇਵਡ ਸੱਚੁ ਵਖਾਣੀਐ ਕੇਵਡ ਕੂੜ ਕਮਾਵਣ ਹਾਰਾ।
੩ ਕੇਵਡ ਰੁਤੀ ਮਾਹ ਕਰ ਦਿਹ ਰਾਤੀਂ ਵਿਸਮਾਦ ਵਿਚਾਰਾ।
੪ ਆਸਾ ਮਨਸਾ ਕੇਵਡੀ ਕੇਵਡ ਨੀਂਦ ਭੁਖ ਆਹਾਰਾ।
੫ ਕੇਵਡ ਆਖਾਂ ਭਾਉ ਭਉ ਸ਼ਾਂਤਿ ਸਹਿਜ ਉਪਕਾਰ ਵਿਕਾਰਾ।
੬ ਤੋਲ ਅਤੋਲ ਨ ਤੋਲਨ ਹਾਰਾ॥੪॥

ਭਾਉ = ਪ੍ਰੇਮ। ਭਉ = ਡਰ। ਸਹਿਜ = ਗਿਆਨ।

ਅਰਥ–(੧) ਦੁਖਸੁਖਕਿਤੇਵਡੇ ਆਖੀਏਤੇ ਹਰਖ ਸੋਗ ਦਾਵਿਸਥਾਰਕਿਤਾਕੁ ਵਡਾ ਹੈ। (੨) ਕਿਤਾਕੁ ਸੱਚ ਕਥਨ ਕਰੀਏ ਤੇ ਕਿਤਾਕੁ ਵਡਾ ਝੂਠ(ਹੈ ਤੇ ਕਿਤਨੇਕੁ ਝੂਠ ਦੇ) ਕਮਾਉਨ ਵਾਲੇ ਹਨ। (੩) ਮਹੀਨੇ, ਰੁੱਤਾਂ,ਦਿਨ, ਰਾਤ ਤੇ ਵਿਸਮਾਦਤਾਈ ਦਾ ਵਿਚਾਰ ਕਿਤਾਕੁ ਵਡਾ ਕਰਿਆ (ਜਾ ਸਕਦਾ) ਹੈ। (੪) ਆਸਾ ਮਨਸਾ ਕਿਡੀ ਵਡੀ ਹੈ (ਤੇ) ਨੀਂਦ੍ਰ ਭੁਖ (ਤੇ ਭੁਖ ਦਾ ਵਿਖਾ) ਅਹਾਰ ਕਿਤਾਕੁ ਵਡਾ ਹੈ। (੫,ਪ੍ਰੇਮ, ਡਰ, ਸ਼ਾਂਤਿ, ਗਿਆਨ ਉਪਕਾਰ ਤੇ ਵਿਕਾਰਾਂ ਦਾ ਆਖਣਾ ਕਿਤਾਕੁ ਵਡਾ ਹੈ। (੬) (ਇਹ ਸਾਰੇ) ਤੋਲ ਤੋਂ ਅਤੋਲ (ਹਨ ਤੇ ਨਾਹੀ ਕੋਈਇਨ੍ਹਾਂ ਦੇ)ਤੋਲਨ ਵਾਲਾਹੈ॥੪॥

## ਪੂਰਬੋਕਤ ਪ੍ਰਸੰਗਾਨੁਸਾਰੀ

੧ ਕੇਵਡ ਤੋਲ ਸੰਜੋਗ ਦਾ ਕੇਵਡ ਤੋਲ ਵਿਜੋਗ ਵੀਚਾਰਾ।
੨ ਕੇਵਡ ਹੱਸਣ ਆੱਖੀਐ. ਕੇਵਡ ਰੋਵਣ ਦਾ ਵਿਸਥਾਰਾ।
੩ ਕੇਵਡ ਹੈ ਨਿਰਵਿਰਤ ਪੱਖ ਕੇਵਡ ਹੈ ਪਰਵਿਰਤ ਪਸਾਰਾ।

੪ ਕੇਵਡ ਅਖਾਂ ਪੁੰਨ ਪਾਖ ਕੇਵਡ ਆਖਾਂ ਮੋਖ ਦੁਆਰਾ।
੫ ਕੇਵਡ ਕੁਦਰਤਿ ਆੱਖੀਐ ਇਕਦੂੰ ਕੁਦਰਤਿ ਲੱਖ ਹਜਾਰਾ।
੬ ਦਾਨੇ ਕੀਮਤਿ ਨਾ ਪਵੈ ਕੇਵਡ ਦਾਤਾ ਦੇਵਨ ਹਾਰਾ।
੭ ਅਕਥ ਕਥਾ ਅਬਗਤ ਨਿਰਧਾਰਾ ॥੫॥

ਨਿਰਧਾਰਾ = ਨਿਰਨੈ ਕੀਤਾ।

ਅਰਥ—(੧) ਸੰਜੋਗਪੁਨੇ ਦਾ ਕਿਡਾ ਵਡਾ ਤੋਲ ਹੈ ਤੇ ਵਿਜੋਗ ਪੁਨੇ ਦੇ ਤੋਲ ਦਾ ਕਿਡਾ ਵਡਾ ਵੀਚਾਰ ਕਰੀਏ। (੨) ਕਿਡਾਕੁ ਵਡਾ ਹਸਣਾ ਆਖੀਏ ਤੇ ਰੋਵਣ ਦਾ ਵਿਸਥਾਰ ਕਿਡਾਕੁ ਵਡਾ ਹੈ। (੩) ਕਿਡਾਕੁ ਵਡਾ ਨਿਰਵਿਰਤੀ ਪੱਖ ਹੈ ਤੇ ਪਰ ਵਿਰਤੀ ਪੱਖ ਦਾ ਪਸਾਰਾ ਕਿਡਾਕੁ ਵਡਾ ਹੈ। (੪) ਪੁੰਨ ਤੇ ਪਾਪ ਕਿਡੇਵਡੇ ਆਖੀਏ। ਤੇ ਮੁਕਤੀ ਦੇ ਦਰਵਾਜੇ (ਗਿਆਨ ਨੂੰ) ਕਿਡਾਕੁ ਵਡਾ ਆਈਏ। (੫) ਕੁਦਰਤਿ ਨੂੰ ਕਿਡੀਕੁ ਵਡੀ ਆਖੀਏ (ਕਿਉਂਕਿ) ਇਕ ਕੁਦਰਤ ਤੋਂ ਲਖਾਂ ਹਜ਼ਾਰਾਂ ਕੁਦਰਤਾਂ ਹਨ। (੬) (ਜਦ) ਦਾਤ ਦੀ ਮਰਯਾਦਾ (ਦਾ ਅੰਤ) ਨਹੀਂ ਪੈਂਦਾ ਤਾਂ ਦੇਵਨ ਵਾਲਾ ਦਾਤਾਕਿਡਾਕੁ ਵਡਾ ਹੋਵੇਗਾ? । (੭) (ਭਾਈ ਜੀ ਕਹਿੰਦੇ ਹਨ) ਅਬਗਤ (ਵਾਹਿਗੁਰੂ) ਦੀ ਕਥਾ ਅਕਥ ਹੈ (ਇਹ) ਨਿਰਨੈ ਕੀਤਾ ਹੈ ॥੫॥

ਭਾਵ—ਭਾਈ ਜੀ ਨੇ ਤਿੰਨਾਂ ਪੌੜੀਆਂ ਵਿਚ ਵਾਹਿਗੁਰੂ ਦੀਆਂ ਬਨਾਈਆਂ ਵਸਤਾਂ ਦੀ ਬੇਅੰਤਤਾ ਪ੍ਰਗਟ ਕਰਕੇ ਸੂਚਨਕਰਾਯਾ ਹੈ ਜਦ ਉਸ ਦੀ ਬਨਾਈ ਵਸਤੂ ਦਾ ਅੰਤ ਨਹੀਂ ਆ ਸਕਦਾ ਤਾਂ ਉਸਦਾ ਅੰਤ ਕਦੇ ਭੀ ਨਹੀਂ ਆ ਸਕਦਾ।

## "ਸੰਗਤਿ ਕਉ ਫਲ ਬਹੁ ਅਧਿਕਾਈ"

੧ ਲੱਖ ਚਉਰਾਸੀ ਜੋਨਿ ਵਿੱਚਮਾਣਸ ਜਨਮ ਦੁਲੰਭ ਉਪਾਯਾ।
੨ ਚਾਰ ਵਰਨ ਚਾਰ ਮਜ਼ਹਬਾ ਹਿੰਦੂ ਮੁਸਲਮਾਨ ਸਦਾਯਾ।
੩ ਕਿਤੜੇ ਪੁਰਖਵਖਾਣੀਅਨ ਨਾਰ ਸੁਮਾਰਅਗਣਤ ਗਣਾਯਾ।
੪ ਤ੍ਰੈ ਗੁਣ ਮਾਯਾ ਚਲਤ ਹੈ ਬ੍ਰਹਮਾ ਬਿਸ਼ਨ ਮਹੇਸ਼ ਰਚਾਯਾ।
੫ ਬੇਦ ਕਤੇਬਾਂ ਵਾਚਦੇ ਇਕ ਸਾਹਿਬ ਦੁਇ ਰਾਹ ਚਲਾਯਾ।
੬ ਸ਼ਿਵ ਸ਼ਕਤੀ ਵਿਚ ਖੇਲ ਕਰਜੋਗਭੋਗਬਹੁ ਚਲਿਤ ਬਣਾਯਾ।
੭ ਸਾਧ ਅਸਾਧ ਸੰਗਤ ਫਲ ਪਾਯਾ ॥੬॥

ਸ਼ਿਵ = ਸਤੋਗੁਣ। ਅਸਾਧ = ਖੋਟੀ ਸੰਗਤ। ਸਾਧ = ਚੰਗੀ ਸੰਗਤ।

ਅਰਥ—(੧) ਚੁਰਾਸੀ ਲਖ ਜੂਨਾਂ ਵਿਚੋਂ ਮਨੁਖ ਜਨਮ ਦੁਰਲਭਪੈਦਾ ਕੀਤਾ ਹੈ। (੨) ਹਿੰਦੂਆਂ ਨੇ ਚਾਰ ਵਰਣ ਤੇ ਮੁਸਲਮਾਨਾਂ ਨੇ ਚਾਰ ਮਜ਼ਹਬ ਸਦਾਏ ਹਨ।

(੩) ਕਿਤਨੇ ਹੀ ਪੁਰਸ਼ ਕਹੇ ਜਾਂਦੇ ਹਨ ਤੇ ਇਸਤ੍ਰੀਆਂ ਭੀ ਗਿਣਤੀ ਦੇ ਸ਼ੁਮਾਰ ਤੋਂ ਅਗਿਣਤ ਹਨ। (੪) (ਇਹ ਸਭ) ਤ੍ਰੈਗੁਣੀ ਮਾਯਾ ਦਾ ਚਲਿਤ੍ਰ ਹੈ (ਜਿਸਨੇ) ਬ੍ਰਹਮਾਂ ਬਿਸ਼ਨ ਤੇ ਸ਼ਿਵ ਨੂੰ ਪੈਦਾ ਕੀਤਾ ਹੈ। (੫) (ਹਿੰਦੂ) ਵੇਦ (ਤੇ ਮੁਸਲਮਾਨ) ਕਤੇਬਾਂ ਪੜ੍ਹਦੇ ਹਨ ਇਕ ਸਾਹਿਬ ਤੋਂ (ਭੁਲਕੇ) (ਦੋ ਇਨਾਂ ਨੇ) ਰਸਤੇ ਚਲਾ ਦਿਤੇ ਹਨ। (੬) ਸਤੋ ਗੁਣ ਦਾ ਖੇਲ ਕਰਕੇ ਜੋਗਾਭਿਆਸ ਦਾ ਚਲਿਤ੍ਰ ਤੇ ਸ਼ਕਤੀ (ਰਜੋ ਤਮੋ ਗੁਣ ਦਾ ਖੇਲ ਕਰਕੇ) ਬਹੁਤੇ ਭੋਗਾਂ ਦਾ ਚਲਿਤਰ ਬਨਾਯਾ ਹੈ। (੭) ਮੰਦੀ ਸੰਗਤ ਦਾ ਅਸਾਧ ਤੇ ਚੰਗੀ ਸੰਗਤ ਦਾ ਸਾਧ ਫਲ (ਜੀਵਾਂ ਨੇ) ਪਾਇਆ ਹੈ ॥ ੬ ॥

ਭਾਵ—"ਕਬੀਰ ਮਨ ਪੰਖੀ ਭਇਓ ਉਡਿਉਡਿ ਦਹਿਦਿਸ ਜਾਇ॥ ਜੋ ਜੈਸੀਸੰਗਤਿ ਕਰੇ ਤੈਸੋ ਹੀ ਫਲ ਖਾਇ"ਦੇ ਭਾਵ ਦਾ ਹੀ ਨਿਰਣਾ ਹੈ।

## ਹਿੰਦੂਆਂ ਦੇ ਮਤ ਮਤਾਂਤ੍ਰ

੧ ਚਾਰ ਵਰਣ ਛਿਅ ਦਰਸ਼ਨਾ ਸ਼ਾਸਤ੍ਰ ਵੇਦ ਪੁਰਾਨ ਸੁਣਾਯਾ।
੨ ਦੇਵੀ ਦੇਵ ਸਰੇਵਣੇ ਦੇਵ ਸਥਲ ਤੀਰਥ ਭਰਮਾਯਾ।
੩ ਗਣ ਗੰਧਰਬ ਅਪੱਛਰਾਂ ਸੁਰਪਤਿ ਇੰਦ੍ਰ ਇੰਦ੍ਰਾਸਣ ਛਾਯਾ।
੪ ਜਤੀ ਸਤੀ ਸੰਤੋਖੀਆਂ ਸਿਧ ਨਾਥ ਅਵਤਾਰ ਗਣਾਯਾ।
੫ ਜਪ ਤਪ ਸੰਜਮ ਹੋਮ ਜੱਗ ਵਰਤ ਨੇਮ ਨਈ ਵੇਦ ਪੁਚਾਯਾ।
੬ ਸਿਖਾ ਸੂਤ੍ਰ ਮਾਲਾ ਤਿਲਕ ਪਿਤਰ ਕਰਮ ਵੇਦ ਕਰਮ ਕਮਾਯਾ।
੭ ਪੁੰਨ ਦਾਨ ਉਪਦੇਸ਼ ਦ੍ਰਿੜਾਯਾ ॥ ੭ ॥

ਛਾਯਾ = ਬੈਠਾ। ਸਿਖਾ = ਬੋਦੀ। ਸੂਤਰ = ਜਨੇਊ।

ਅਰਥ—(੧) ਚਾਰ ਵਰਨ, (ਛੇ) ਦਰਸ਼ਨ, (ਛੇ) ਸ਼ਾਸਤਰ, (ਚਾਰ) ਵੇਦ, (ਤੇ ਅਠਾਰਾਂ) ਪੁਰਾਣਾ ਨੂੰ ਸੁਣਾਉਂਦੇ ਹਨ। (੨) (ਕਈ) ਦੇਵੀ ਦੇਵਤਿਆਂ ਦੀ ਸੇਵਾ ਤੇ ਦੇਵ ਮੰਦਰਾਂ ਅਤੇ ਤੀਰਥਾਂ ਤੇ ਭਟਕਦੇ ਹਨ। (੩) (ਕਈ) ਗਣ, ਗੰਧਰਬ, ਅਪੱਛਰਾਂ ਤੇ ਦੇਵਤਿਆਂ ਦੇ ਪਤੀ ਇੰਦ੍ਰਾਸਣ ਤਖਤ ਤੇ ਬੈਠੇ ਇੰਦਰ (ਦੀ ਪੂਜਾ ਵਿਚ ਲਗੇ ਹਨ)। (੪) (ਕਈ) ਜਤੀ, ਸਤੀ, ਸੰਤੋਖੀਆ, (ਤੇ) ਸਿਧਾਂ, ਨਾਥਾਂ (ਅਤੇ) ਅਵਤਾਰਾਂ ਦੀ ਗਿਣਤੀ ਕਰਦੇ ਹਨ। (੫) ਕਈ ਜਪ, ਤਪ, ਸੰਜਮ, ਹੋਮ, ਜਗ, ਵਰਤ, ਨਈਵੇਦ, ਆਦਿਕ ਪੂਜਦੇ ਹਨ। (੬) ਬੋਦੀਜਨੇਊ ਮਾਲਾ, ਤਿਲਕ (ਲਗਾਉਂਦੇ ਤੇ ਕਈ) ਪਿਤ੍ਰੀ ਕਰਮ ਤੇ ਵੈਦਿਕ ਕਰਮ ਕਮਾਉਂਦੇ ਹਨ। [੭] (ਕਈ) ਪੁੰਨ ਦਾਨ ਦਾ ਉਪਦੇਸ਼ ਦ੍ਰਿੜਾਉਂਦੇ ਹਨ ॥ ੭ ॥

ਭਾਵ—ਹਿੰਦੂ ਮੂਲ ਤੋਂ ਭੁਲਕੇ 'ਕੀਤੇ ਨੂੰ ਕਰਤਾ' ਕਰਕੇ ਜਾਣਦੇ ਹਨ ਇਸ ਲਈ ਦੁਖ ਭੋਗਦੇ ਹਨ।

## ਮੁਸਲਮਾਨੀ ਮਤ ਦੇ ਫਿਰਕੇ

੧ ਪੀਰ ਪੈਕੰਬਰ ਅਉਲੀਏ ਗਉਸ ਕੁਤਬ ਵਲੀ ਉਲਹ ਜਾਣੇ।
੨ ਸ਼ੇਖ ਮਸ਼ਾਇਕ ਆਖੀਅਨ ਲਖ ਲਖ ਦਰ ਦਰਵੇਸ਼ ਵਖਾਣੇ।
੩ ਸੁੰਹਦੇ ਲੱਖ ਸ਼ਹੀਦ ਹੋਇ ਲਖ ਅਬਦਾਲ ਮਲੰਗ ਮਲਾਣੇ।
੪ ਸਿੰਧੀ ਰੁਕਨ ਕਲੰਦਰਾਂ ਲਖ ਉਲਮਾਉ ਮੁਲਾਂ ਮਉਲਾਣੇ।
੫ ਸ਼ਰੈ ਸ਼ਰੀਅਤਿ ਆਖੀਏ ਤਰਕ ਤਰੀਕਤ ਰਾਹ ਸਿਞਾਣੇ।
੬ ਮਾਰਫਤੀ ਮਾਰੂਫ ਲਖ ਹੱਕ ਹਕੀਕਤ ਹੁਕਮ ਸਮਾਣੇ।
੭ ਬਜੁਰਗ ਵਾਰ ਹਜ਼ਾਰ ਮੁਹਾਣੇ ॥ ੮ ॥

ਸੁੰਹਦੇ = ਗਰੀਬ। ਮਲਾਣੇ = ਮਿਲਦੇ। ਰੁਕਨ = ਅਮੀਰ। ਲਖ = ਜਾਣਕੇ
ਮਾਰਫਤੀ = ਗਿਆਨਵਾਨ। ਹਕੀਕਤ = ਹਾਲ। ਵਾਰ = ਅੰਤ।

ਅਰਥ—(੧) (ਕਿਤਨੇ ਹੀ) ਪੀਰ, ਪੈਕੰਬਰ, ਅਉਲੀਏ, ਗਉਸ, ਕੁਤਬ ਵਲੀ, ਉਲਹ, ਜਾਣੀਦੇ ਹਨ। (੨) ਸ਼ੇਖ ਮਸਾਇਕ (ਸੱਯਦ), ਲਖਾਂ ਹੀ ਆਖੀਦੇ ਹਨ ਤੇ ਲਖਾਂ ਹੀ ਦਰ ਦੇ ਦਰਵੇਸ਼ (ਫਕੀਰ) ਕਹੇ ਜਾਂਦੇ ਹਨ। (੩) ਗਰੀਬ ਤੇ ਲਖਾਂ ਹੀ ਸ਼ਹੀਦ ਹੋਏ ਹਨ ਤੇ ਲਖਾਂ ਹੀ ਅਬਦਾਲ ਤੇ ਮਲੰਗ ਮਿਲਦੇ (ਦੇਖੀਦੇ) ਹਨ। (੪) *ਸਿੰਧੀ ਅਮੀਰ ਤੇ ਕਲੰਦਰ ਅਤੇ ਲਖਾਂ ਹੀ ਆਲਮ ਫਾਜਲ ਉਲਮਾ (ਬਹੁਤੇ ਵਿਦਵਾਨਾਂ ਦਾ ਨਾਮ ਹੈ) ਤੇ ਮੁਲਾਂ ਮੁਲਾਣੇ ਹਨ। (੫) (ਕਈ) ਸ਼ਰੈ ਸ਼ਰੀਅਤਿ (ਮੁਸਲਮਾਨੀ—ਨਿਯਮ ਉਪਨਿਯਮਾਂ ਦਾ ਨਾਮ ਹੈ) ਆਖਦੇ ਹਨ (ਤੇ ਵਿਰੁਧ ਧਰਮ ਦੀ) ਤਰਕਨਾ ਕਰਕੇ ਤਰੀਕੇ ਨਾਲ ਰਸਤੇ ਸਿਞਾਣਦੇ ਹਨ। (੬) ਮਾਰੂਫ ਵਾਹਿਗੁਰੂ ਨੂੰ ਜਾਣਕੇ ਗਿਆਨਵਾਨ ਹੋਕੇ ਵਾਹਿਗੁਰੂ ਦੇ ਹਾਲ ਕਰਕੇ ਹੁਕਮ ਵਿਚ ਸਮਾਏ ਹੋਏ ਹਨ। (੭) ਬਜ਼ੁਰਗਾਂ ਦਾ ਅੰਤ (ਨਹੀਂ ਤੇ) ਹਜ਼ਾਰਾਂ ਹੀ ਮੁਹਾਣੇ ਹਨ ॥ ੮ ॥

ਭਾਵ—ਪਿਛੇ ਭਾਈ ਜੀ ਨੇ 'ਦੁਇਰਾਹ' ਦਸੇ ਹਨ ਤੇ ਇਨਾ ਦੋਹਾ ਪਉੜੀਆਂ ਵਿਚ ਦੋਹਾਂ ਰਾਹਾਂ ਦਾ ਕੁਝ ੨ ਨਿਰਣਾ ਕੀਤਾ ਹੈ, ਮਹਾਤਮਾਂ ਜਨ ਸਮਝ ਲੈਣਗੇ ਕਿ ਇਸ ਤਰਾਂ ਦੇ ਭੇਦਾਂ ਕਰਕੇ ਏਹ ਭੀ ਬੇਅੰਤ ਹਨ ਤੇ ਇਨਾ ਦਾ ਭੀ ਅੰਤ ਨਹੀਂ ਆ ਸਕਦਾ ਪਰ ਅਸਲ ਗਲ 'ਦੁਇ ਰਾਹ ਭਲਾਣੇ' ਦਸਿਆ ਹੈ।

## ਬ੍ਰਾਹਮਣਾਂ ਦੀਆਂ ਜਾਤਾਂ

੧ ਕਿਤੜੇ ਬ੍ਰਹਮਣ ਸਾਰਸੁਤ ਵਾਤੀਸਰ ਲਾਗਾਇਤ ਲੋਏ

*ਸਿੰਧ ਵਿਚ ਇਕ ਫਿਰਕਾ ਹੈ ਜਿਸਦੀ ਸਿਫਤ ਅਮੀਰ ਹੈ ਤੇ ਉਸੇ ਫਿਰਕੇ ਵਿਚੋਂ ਕਾਬਲ ਦਾ ਬਾਦਸ਼ਾਹ ਹੈ ਇਸੇ ਲਈ ਉਸਨੂੰ ਅਮੀਰ ਕਾਬਲ ਕਹਿੰਦੇ ਹਨ।

੨ ਕਿਤੜੇ ਗਉੜ ਕਨਉਜੀਏ ਤੀਰਥ ਵਾਸੀ ਕਰਦੇ ਢੋਏ।
੩ ਕਿਤੜੇ ਲਖ ਸਨਉਢੀਏ ਪਾਂਧੇ ਪੰਡਤ ਵੈਦ ਖਲੋਏ।
੪ ਕਿਤੜਿਆਂ ਲਖ ਜੋਤਸ਼ੀ ਵੈਦ ਵੇਦਵੇ ਲਖ ਪਲੋਏ।
੫ ਕਿਤੜੇ ਲਖ ਕਵੀਸ਼ਰਾਂ ਬ੍ਰਹਮ ਭਾਟ ਬ੍ਰਮਾਉ ਬਖੋਏ।
੬ ਕੇਤੜਿਆਂ ਅੱਭਿਆਗਤਾਂ ਘਰ ਘਰ ਮੰਗਦੇ ਲੈ ਕਨਸੋਏ।
੭ ਕਿਤੜੇ ਸਉਣ ਸਵਾਣੀ ਹੋਏ ॥ ੯ ॥

ਵੇਦਵੇ = ਡਕੌਂਤ। ਬ੍ਰਮਾਉ = ਬ੍ਰਹਮਾ ਦੀ ਉਲਾਦ। ਅਖੋਏ = ਅਖੋਂਦੇ ਹਨ।

ਅਰਥ–(੧) ਕਿਤਨੇ ਹੀ ਬ੍ਰਾਹਮਨ ਸਾਰਸੁਤ, ਵਤੀਸਰ (ਪ੍ਰੋਹਤ); ਤੇਲਾਗੀ ਲੋਕ ਹਨ। (੨) ਕਿੰਨੇ ਹੀ ਗੌੜ, ਕਨੌਜੀਏ (ਕਾਨ ਕੁਬਜ ਜਾਤੀ ਦੇ), ਤੀਰਥਵਾਸੀ (ਹੋਕੇ ਯਾਤਰੂਆਂ ਨਾਲ) ਮਿਲਾਪ ਕਰਦੇ ਹਨ। (੩) ਕਿਤਨੇ ਲਖ ਹੀ (ਸਨੌਢ ਦੇਸ ਦੇ ਵਸਨ ਵਾਲੇ) ਸਨੌਢੀਏ (ਸੰਗਯਾ ਵਾਲੇ ਤੇ ਕਿਨੇ ਹੀ) ਪਾਂਧੇ, ਪੰਡਤ, ਤੇ ਵੈਦ ਖਲੌਤੇ (ਦਿਸਦੇ) ਹਨ। (੪) ਕਿੰਨੇ ਲਖ ਜੋਤਸ਼ੀ ਤੇ ਵੇਦ ਪਾਠੀ ਤੇ ਡਕੌਂਤ ਭੀ ਲਖਾਂ ਹੀ ਵਿਸਦੇ ਹਨ। [੫] ਕਿੰਨੇ ਲਖ ਕਵੀਸ਼ਰ ਬ੍ਰਾਹਮਣ ਹਨ ਤੇ ਕਈ ਭਟ ਤੇ ਕਈ ਆਪਨੂੰ ਬ੍ਰਹਮਾਂ ਦੀ ਔਲਾਦ ਅਖਾਉਂਦੇ ਹਨ। (੬) ਕਿੰਨੇ ਹੀ ਮੰਗਤੇ ਹੋਕੇ ਘਰ ੨ ਦੀ ਕੰਨਸੋ ਲੈਕੇ ਮੰਗਦੇ ਹਨ। (੭) ਕਿਤਨੇ ਸਗਨਾਂ ਦੇ ਮੰਨਾਉਣ ਤੇ ਦਸਨ ਦੇ ਮਾਲਕ ਹੋਏ ਹਨ ॥ ੯ ॥

ਭਾਵ–ਬ੍ਰਾਹਣ ਵਰਨ ਤਾਂ ਇਕਸੀ ਪਰ ਫੁੱਟ ਦੇ ਮਾਰੇ ਅਨੇਕਾਂ ਹਿਸਿਆਂ ਵਿਚ ਵੰਡੇ ਗਏ ਹਨ, ਇਨਾਂ ਵਿਚ ਇਕ ਦੂਜੇ ਦੀ ਛੂਤ ਦਾ ਭਰਮ ਅਜੇਹਾ ਪਿਆ ਹੈ, ਜੋ ਪ੍ਰਛਾਵੇਂ ਨਾਲ ਭਿੜਿਆਂ ਭੀ ਪਾਪ ਮੰਨਿਆ ਹੈ, ਏਹ ਅਵਿੱਦਯਾ ਦੀ ਕ੍ਰਿਪਾ ਹੈ।

## ਖਤ੍ਰੀਆਂ ਦੀਆਂ ਜਾਤਾਂ

੧ ਕਿਤੜੇ ਖੱਤ੍ਰੀ ਬਾਹਰੀ ਕੇਤੜਿਆਂ ਹੀ ਬਾਵੰਜਾਹੀ।
੨ ਪਾਵਾਂਧੇ ਪਾਚਾਧਿਆਂ ਫਲੀਆਂ ਖੋਖਰਾਇਣ ਅਵਗਾਹੀ।
੩ ਕੇਤੜਿਆਂ ਚਉਤ੍ਰੋਤਰੀ ਕੇਤੱੜਿਆਂ ਸੇਰੀਣ ਵਿਲਾਹੀ।
੪ ਕੇਤੜਿਆਂ ਅਵਤਾਰ ਹੋਇ ਚੱਕ੍ਰਵਰਤਿ ਰਾਜੇ ਦਰਗਾਹੀ।
੫ ਸੂਰਜ ਵੰਸੀ ਆਖੀਅਨਿ ਸੋਮ ਵੰਸ ਸੂਰ ਵੀਰ ਸਪਾਹੀ।
੬ ਧਰਮ ਰਾਇ ਧਰਮਾਤਮਾ ਧਰਮ ਵੀਚਾਰਨ ਬੇਪਰਵਾਹੀ।
੭ ਦਾਨ ਖੜਗ ਮੰਤ੍ਰ ਭਗਤਿ ਸਲਾਹੀ ॥ ੧੦ ॥

ਅਵਗਾਹੀ =ਵਿਚਾਰੇ ਜਾਂਦੇਹਨ।

ਅਰਥ–(੧) ਕਿੰਨੇ ਹੀ ਬਾਹਰੀ ਖਤ੍ਰੀ ਹਨ ਤੇ ਕਿੰਨੇ ਹੀ ਬਵੰਜਾਹੀ ਹਨ। (੨) ਪਵਾਂਧੇ ਪਚਾਧੇ, ਫਲੀਅਰ ਤੇ ਖੁਖਰਾਇਣ ਭੀ ਵਿਚਾਰੇ ਜਾਂਦੇ ਹਨ। (੩) ਕਿੰਨੇ ਹੀ ਚੌਜ਼ੋਤਰੀ ਅਤੇ ਸਰੀਣ ਤੇ ਵਿਆਹੀ ਭੀ ਕਿੰਨੇ ਹੀ ਹਨ॥ (੪) ਕਿੰਨੇ ਹੀ (ਇਨ੍ਹਾਂ ਖਤੀਆਂ ਵਿਚੋਂ) ਅਵਤਾਰ ਹੋਏ ਤੇ (ਕਿੰਨੇ ਹੀ) ਚਕ੍ਰਵਰਤੀ ਰਾਜੇ ਦਰਬਾਰਾਂ ਵਾਲੇ ਹੋਏ ਹਨ। (੫) (ਉਨ੍ਹਾਂ ਅਵਤਾਰਾਂ ਦੇ ਨਾਮਤੇ) ਸੂਰਜਵੰਸੀ ਤੇ ਚੰਦਰਵੰਸੀਆਖੇਜਾਂਦੇ ਹਨ ਜੋ ਵਡੇ ਸੂਰਬੀਰ ਸਿਪਾਹੀ ਹੋਏ ਹਨ। (੬) (ਇਨ੍ਹਾਂ ਵਿਚੋਂ ਕੋਈ) ਧਰਮਾਤਮਾ ਧਰਮੀ ਰਾਜ ਧਰਮ ਦੀ ਵਿਚਾਰ ਕਰਨ ਲਗਿਆਂ ਬੇਪਰਵਾਹੀ ਨਹੀਂ ਕਰਦੇ (੭) ਦਾਨ ਦੇਣਾ, ਖੜਗ ਧਾਰਨ ਦੇ ਮੰਤ੍ਰ ਤੇ ਭੁਗਤੀ ਨੂੰ ਸਲਾਹੁੰਦੇ ਹਨ॥੧੦॥

ਭਾਵ–ਪਿਛੇ ਦਸੇ ਵਾਂਗੂੰ ਇਕ ਖੱਤ੍ਰੀ ਭੀ ਫੁੱਟ ਦੇ ਮਾਰੇ ਕਿੰਨਿਆਂ ਹਿਸਿਆਂ ਵਿਚ ਵੰਡੀਜਕੇ ਰੋਟੀ ਬੇਟੀ ਦੀ ਸਾਂਝ ਛਡ ਬੈਠੇ ਹਨ॥

## ਵੈਸਯ ਵਰਨ ਦੀਆਂ ਜਾਤਾਂ

੧ ਕਿਤੜੇ ਵੈਸ਼ ਵਖਾਣੀਅਨਿ ਰਾਜਪੂਤ ਰੇਵਤ ਵੀਚਾਰੀ।
੨ ਤੂਅਰ ਗਉੜ ਪਵਾਰ ਲੱਖ ਮੰਲਣਹਾਸ ਚਉਹਾਣ ਚਿਤਾਰੀ।
੩ ਕਛਵਾਹੇ ਰਾਨਉੜ ਲੱਖ ਰਾਣ ਰਾਇ ਭੂਮੀਏ ਭਾਰੀ।
੪ ਬਾਘ ਬਘੇਲੇ ਕੇਤੜੇ ਬਲਵੰਤ ਲਖ ਬੁੰਦੇਲੇ ਕਾਰੀ।
੫ ਕੇਤੜਿਆ ਹੀ ਭਰਟੀਏ ਦਰਬਾਰਾ ਅੰਦਰ ਦਰਬਾਰੀ।
੬ ਕਿਤਨੇ ਗੁਣੀ ਭਦਉੜੀਏ ਦਸ ਵੇਸ ਵਡੇ ਇਤਬਾਰੀ।
੭ ਹਉਮੈ ਮੁਏ ਨਾ ਹਉਮੈ ਮਾਰੀ॥ ੧੧॥

ਬੁੰਦੇਲੇਜੁਧ = ਕਰਨ ਵਾਲੇ।

ਅਰਥ–(੧) ਕਿਤਨੇ ਹੀ ਵੈਸ਼ ਕਹੇ ਜਾਂਦੇਹਨ ਜਿਨ੍ਹਾਂ ਨੂੰ ਰਾਜਪੂਤ ਤੇ ਰੇਵਤੀ ਵਿਚਾਰੀਦਾ ਹੈ। (੨) (ਕਿੰਨੇ ਹੀ) ਤੂਅਰ, ਗੌੜ ਤੇ ਪਵਾਰ ਭੀ ਲਖਾਂ ਹੀ ਹਨ ਤੇ ਮਲਨਹਾਸ ਤੇ ਚਉਹਾਣ ਭੀ ਕਿੰਨੇ ਹੀ ਚਿਤਾਰੀਦੇ ਹਨ। (੩) ਕਛਵਾਹੇ ਰਾਠੌਰ ਭੀ ਲੱਖਾਂ ਹਨ ਤੇ ਰਾਣੇ ਤੇ ਰਾਇ (ਤੇ ਜ਼ਿਮੀਦਾਰਾਂ ਵਿਚੋਂ) ਭਾਰੀ ਭੂਮੀਏਂ ਭੀ ਕਿੰਨੇ ਹੀ ਹਨ। (੪) ਕਿਤਨੇ ਹੀ ਬਾਘ ਬਘੇਲੇ ਤੇ ਬਲਵਾਨ ਜੁਧ ਦੇ ਕਰਨੇ ਵਾਲੇ ਭੀ ਲਖਾਂ ਹੀ ਹਨ। (੫) ਕਿੰਨੇ ਹੀ ਦਰਬਾਰਾਂ ਵਿਚ ਦਰਬਾਰੀ (ਹੋਕੇ ਬੈਠਣ ਵਾਲੇ) ਭਰਟੀਏ ਹਨ। (੬) ਕਿੰਨੇ ਹੀ ਭਦੌੜ ਦੇ ਗੁਣੀ ਹਨ ਜਿਨ੍ਹਾਂ ਦਾ ਦੇਸ਼ਾਂ ਦੇਸ਼ਾਂਤ੍ਰਾਂ ਵਿਚ ਵਡਾ ਹੀ ਇਤਬਾਰ ਹੈ। (੭) (ਪਰ ਇਹ ਸਾਰੇ ਹੀ) ਹਉਮੈ ਵਿਚ ਮਰ ਗਏ ਹਨ ਤੇ ਹਉਮੈ ਨੂੰ ਇਨ੍ਹਾਂ ਵਿਚੋਂ ਕਿਸੇ ਨੇ ਭੀ ਨਹੀਂ ਮਾਰਿਆ॥੧੧॥

ਭਾਵ-ਅੰਤਲੀ ਤੁਕ ਵਿਚ ਸਪਸ਼ਟ ਕਰ ਦਿਤਾ ਹੈ ਕਿ "ਹਉਮੈ ਅੰਦਰ ਸਭ ਕੋ ਡੁਬੇ ਗੁਰੂ ਸਣੇ ਬਹੁ ਚੇਲੇ"।

## "ਕਰਮ ਨਾਮ ਬਰਨਤ"

੧ ਕਿਤੜੇ ਸੂਦ ਸਦਾਇੰਦੇ ਕਿਤੜੇ ਕਾਇਥ ਲਿਖਣਹਾਰੇ।
੨ ਕੇਤੜਿਆਂ ਹੀ ਬਾਣੀਏ ਕਿਤੜੇ ਭਾਬੜਿਆਂ ਸੁਨਿਆਰੇ।
੩ ਕੇਤੜਿਆਂ ਲਖ ਜੱਟ ਹੋਇ ਕੇਤੜਿਆਂ ਛੀਂਬੇ ਸੈਸਾਰੇ।
੪ ਕੇਤੜਿਆਂ ਠਾਠੇਰਿਆਂ ਕੇਤੜਿਆਂ ਲੋਹਾਰ ਵਿਚਾਰੇ।
੫ ਕਿਤੜੇ ਤੇਲੀ ਆਖੀਅਨ ਕ੍ਰਿਤੜੇ ਹਲਵਾਈ ਬਾਜ਼ਾਰੇ।
੬ ਕੇਤੜਿਆਂ ਲਖ ਪੰਖੀਏ ਕਿਤੜੇ ਨਾਈ ਤੇ ਵਨਜਾਰੇ।
੭ ਚਹੁੰ ਵਰਨਾ ਦੇ ਗੋਤ ਅਪਾਰੇ ॥ ੧੨ ॥

ਕਾਇਥ – ਮੁਨਸ਼ੀ। ਪੰਖੀਏ = ਸਿਰਕੀਬੰਦ। ਲਖ = ਜਾਣੀਦੇ ਹਨ।

ਅਰਥ-(੧) ਕਿੰਨੇ ਹੀ ਸੂਦ ਤੇ ਕਿੰਨੇ ਹੀ ਲਿਖਨ ਵਾਲੇ ਮੁਨਸ਼ੀ ਹਨ। (੨) ਕਿੰਨੇ ਹੀ ਬਾਣੀਏ ਤੇ ਕਿੰਨ ਹੀ ਭਾਬੜੇ ਤੇ ਸੁਨਿਆਰੇ ਹਨ। (੩) ਕਿੰਨੇ ਲੱਖ ਹੀ ਜੱਟ ਹੋ ਗਏ ਹਨ ਤੇ ਸੰਸਾਰ ਵਿਚ ਕਿੰਨੇ ਹੀ ਛੀਂਬੇ ਹਨ। (੪) ਕਿੰਨ ਹੀ ਠਠੇਰੇ ਤੇ ਕਿੰਨੇ ਹੀ ਲੁਹਾਰ ਵੀਚਾਰਦੇ ਹਨ। (੫) ਕਿੰਨੇ ਹੀ ਤੇਲੀ ਆਖੀਦੇ ਹਨ ਤੇ ਕਿੰਨੇ ਹੀ ਬਾਜ਼ਾਰ ਵਿਚ ਹਲਵਾਈ ਬੈਠੇ ਹਨ। (੬) ਕਿੰਨੇ ਹੀ ਸਿਰਕੀ ਬੰਦ (ਯਾ ਹਲਕਾਰੇ) ਜਾਣੀਦੇ ਹਨ ਤੇ ਕਿੰਨੇ ਹੀ ਨਾਈ ਤੇ ਕਿੰਨੇ ਹੀ ਵਣਜਾਰੇ ਹਨ। (੭) ਚਹੁੰ ਵਰਨਾਂ ਦੇ (ਪੁਰਸ਼ਾਂ ਦੇ ਕਰਮ ਕਰਨ ਕਰਕੇ) ਬੇਅੰਤ ਹੀ ਗੋਤ ਹਨ ॥੧੨॥

ਭਾਵ-ਇਕ ਇਕ ਵਰਨ ਦੇ ਗੋਤਾਂ ਦਾ ਹੀ ਹਿਸਾਬ ਨਹੀਂ ਹੋ ਸਕਦਾ ਤਾਂ ਚਹੁੰ ਵਰਨਾਂ ਦੇ ਗੋਤਾਂ ਦਾ ਕਦ ਪਤਾ ਲਗ ਸਕਦਾ ਹੈ ?

## ਮਾਤਾ ਵਰਣ ਵਿਭੇਦ

੧ ਕਿਤੜੇ ਗਿਰਹੀ ਆੱਖੀਅਨ ਕੇਤੜਿਆਂ ਲੱਖ ਫਿਰਨ ਉਦਾਸੀ।
੨ ਕੇਤੜਿਆਂ ਜੋਗੀਸ਼ਰਾਂ ਕੇਤੜਿਆਂ ਹੋਏ ਸੰਨਿਆਸੀ।
੩ ਸੰਨਿਆਸੀ ਦਸ ਨਾਮ ਧਰ ਜੋਗੀ ਬਾਰਹ ਪੰਥ ਨਿਵਾਸੀ।
੪ ਕੇਤੜਿਆਂ ਲੱਖ ਪਰਮ ਹੰਸ ਕਿਤੜੇ ਬਾਨਪ੍ਰਸਤ ਬਨਵਾਸੀ।
੫ ਕੇਤੜਿਆਂ ਹੀ ਦੰਡ ਧਾਰ ਕਿਤੜੇ ਜੈਨੀ ਜੀਅ ਦੈਆਸੀ।
੬ ਛਿਅ ਘਰ ਛਿਅ ਗੁਰ ਆਖੀਅਨ ਛਿਅ ਉਪਦੇਸ ਸਭੇ ਅਭਿਆਸੀ।

੭ ਛਿਅ ਰੁਤਿ ਬਾਰਹ ਮਾਹ ਕਰ ਸੂਰਜ ਇਕੋ ਬਾਰਹ ਰਾਸੀ।
੮ ਗੁਰਾਂ ਗੁਰੂ ਸਤਿਗੁਰ ਅਬਿਨਾਸੀ ॥ ੧੩ ॥

ਅਰਥ-(੧) ਕਿਤਨੇ ਹੀ ਗ੍ਰਿਹਸਥੀ ਆਖੀਦੇ ਹਨ ਤੇ ਕਿੰਨੇ ਲਖ ਹੀ ਉਦਾਸੀ ਹੋ ਕੇ ਫਿਰਦੇ ਹਨ (੨) ਤਿਨਾਂ ਉਦਾਸੀਆਂ (ਵਿਚੋਂ ਭੀ) ਕਿਨੇ ਹੀ ਜੋਗੀ ਤੇ ਕਿੰਨੇ ਹੀ ਸੰਨਿਆਸੀ ਹੋਏ ਹਨ। (ਤਿਨ੍ਹਾਂ) ਕਿਨਿਆਂ (ਸੰਨਿਆਸੀਆਂ ਨੇ) ਦਸ ਨਾਮ ਧਾਰੇ ਹਨ ਤੇ ਜੋਗੀਆਂ ਨੇ ਬਾਰਾਂ ਪੰਥਾਂ ਵਿਚ ਨਿਵਾਸ ਕੀਤਾ ਹੈ। (੪) ਕਿੰਨੇ ਲਖ ਹੀ ਪਰਮਹੰਸ ਹਨ ਤੇ ਕਿੰਨੇ ਹੀ ਬਾਨ ਪ੍ਰਸਤੀ ਹੋਕੇ ਬਨ ਵਿਚ ਵਸਦੇ ਹਨ। (੫) ਕਿਤਨੇ ਹੀ ਤ੍ਰਿਦੰਡੀ ਹੋਏ ਹਨ ਤੇ ਕਿੰਨੇ ਹੀ ਜੈਨੀ ਹੋਕੇ ਜੀਵਾਂ ਤੇ ਦਯਾ ਕਰਦੇ ਹਨ। (੬) ਛੇ ਸ਼ਾਸਤ੍ਰ ਤੇ ਛੇ ਉਨ੍ਹਾਂ ਦੇ ਅਚਾਰਜ [ਗੁਰੂ] ਆਖੀਦੇ ਹਨ (ਤੇ ਤਿਨਾਂ ਛਿਆਂ ਦੇ) ਉਪਦੇਸਾਂ ਅਭਿਆਸੀ ਭੇਸ ਭੀ ਛੇ ਹਨ। (੭)(ਪਰ ਜਿਕੁਰ) ਬਾਰਾਂ ਮਹੀਨਿਆਂ ਦੀਆਂ ਛੇ ਰੁਤਾਂ ਕਹੀਆਂ ਹਨ ਤੇ ਬਾਰਾਂ ਮਹੀਨੇ ਤੇ ਛਿਆਂ ਰੁਤਾਂ ਵਿਚ ਸੂਰਜ ਇਕੋ ਹੀ ਹੈ। (੮) (ਇਕੁਰ ਹੀ ਤਿਨਾਂ) ਗੁਰੂਆਂ (ਅਚਾਰਜਾਂ) ਦਾ ਗੁਰੂ (ਪੂਜਨੀਕ) ਸਤਿਗੁਰੂ ਅਬਿਨਾਸੀ (ਇਕੋ ਹੀ ਹੈ) ॥੧੭॥

ਭਾਵ-ਸੂਰਜ ਦਾ ਦ੍ਰਿਸ਼ਟਾਂਤ ਦੇ ਕੇ ਇਹ ਸਿੱਧ ਕੀਤਾ ਹੈ ਕਿ ਵਾਹਿਗੁਰੂ ਸਭਨਾਂ ਵਿਚ ਵਿਆਪਕ ਹੈ, ਫੁੱਲ ਦੇ ਰੂਪ ਰੰਗ ਤੇ ਸਫਾਈ ਦਾ ਵਿਚਾਰ ਛੱਡਕੇ ਸੁਗੰਧੀ ਦੇ ਗ੍ਰਾਹਕ ਭੌਰੇ ਵਾਂਗੂੰ ਤੁਸੀਂ ਭੀ ਮਤਾਂ ਵਰਨਾਂ ਦਾ ਵਿਚਾਰ ਛਡਕੇ ਸਿਰਜਣਹਾਰ ਦੇ ਚਰਨਾਂ ਦੇ ਭੌਰੇ ਹੋ ਜਾਓ।

## ਉਤਮ ਪੁਰਸ਼ਾਂ ਦਾ ਭੇਦ

੧ ਕਿਤੜੇ ਸਾਧ ਵਖਾਣੀਅਨ ਸਾਧ ਸੰਗਤ ਵਿਚ ਪਰਉਪਕਾਰੀ।
੨ ਕੇਤੜਿਆਂ ਲੱਖ ਸੰਤ ਜਨ ਕੇਤੜਿਆਂ ਨਿਜ ਭਗਤਿ ਭੰਡਾਰੀ।
੩ ਕੇਤੜਿਆਂ ਜੀਵਣ ਮੁਕਤ ਬ੍ਰਹਮ ਗਿਆਨੀ ਬ੍ਰਹਮ ਵੀਚਾਰੀ।
੪ ਕੇਤੜਿਆਂ ਸਮਦਰਸੀਆ ਕੇਤੜਿਆ ਨਿਰਮਲ ਨਿਰੰਕਾਰੀ।
੫ ਕਿਤੜੇ ਲੱਖ ਬਿਬੇਕੀਆ ਕਿਤੜੇ ਦੇਹ ਬਿਦੇਹ ਅਕਾਰੀ।
੬ ਭਾਇ ਭਗਤਿ ਭੈ ਵਰਤਣਾ ਸਹਜਿ ਸਮਾਧ ਬੈਰਾਗ ਸਵਾਰੀ।
੭ ਗੁਰਮੁਖ ਸੁਖ ਫਲ ਗਰਬ ਨਿਵਾਰੀ ॥ ੧੪ ॥

ਸਵਾਰੀ = ਧਾਰਿਆ ਹੈ। ਸਮਦਰਸੀ = ਇਕੋ ਜਿਹਾ ਦੇਖਣ ਵਾਲਾ।

ਅਰਥ-(੧) ਕਿੰਨੇ ਹੀ ਸਾਧ ਕਹੇ ਜਾਂਦੇ ਹਨ (ਜੋ) ਸਾਧ ਸੰਗਤਿ ਵਿਚ ਵਸ ਕੇ ਪਰਉਪਕਾਰ ਕਰਦੇ ਹਨ। (੨) ਕਿਤਨੇ ਲਖ ਹੀ ਸੰਤ ਪੁਰਸ਼ ਹਨ ਤੇ ਕਿਤਨੇ ਹੀ ਸ੍ਵੈ ਭਗਤੀ ਦੇ ਭੰਡਾਰੀ ਹਨ। (੩) ਕਿੰਨੇ ਹੀ ਜੀਵਨ ਮੁਕਤਿ ਹਨ ਤੇ ਕਿੰਨੇ ਹੀ

ਬ੍ਰਹਮ ਦੀ ਵਿਚਾਰ ਕਰਨ ਵਾਲੇ ਬ੍ਰਹਮ ਗਿਆਨੀ ਹਨ। (੪) ਕਿੰਨੇ ਹੀ ਸਮਦਰਸੀ ਹਨ ਤੇ ਕਿੰਨੇ ਹੀ ਹੰਕਾਰ ਤੋਂ ਰਹਿਤ ਹੋਕੇ ਨਿਰਮਲ ਹਨ। (੫) ਕਿੰਨੇ ਲਖ ਵਿਚਾਰਵਾਨ ਹਨ ਤੇ ਕਿੰਨੇ ਹੀ ਦੇਹ ਦੇ ਅਕਾਰ ਹੁੰਦਿਆਂ ਭੀ ਬਿਦੇਹ ਹਨ (ਭਾਵ ਉਨ੍ਹਾਂ ਨੂੰ ਦੇਹ ਦੀ ਕੋਈ ਖਬਰ ਨਹੀਂ। (੬) ਪ੍ਰੇਮਾ ਭਗਤੀ ਤੇ ਭੈਵਿਚਵਰਤਦੇ ਹੋਏ (ਕਈਆਂ) ਨੇ ਅਦੁਤ ਸਮਾਧੀ ਤੇ ਵੈਰਾਗ ਨੂੰ ਧਾਰਿਆ ਹੈ। (੭) ਗੁਰਮੁਖਾਂ ਨੇ ਹੰਕਾਰ ਦੀ ਨਵਿਰਤੀ ਕਰਕੇ ਸੁਖ ਫਲ ਪਾਇਆ ਹੈ ॥੧੪॥

ਭਾਵ—ਹੰਕਾਰ ਦੇ ਦੂਰ ਕੀਤਿਆਂ ਸੁਖ ਮਿਲਦਾ ਹੈ, ਉਪਦੇਸ਼ ਇਹ ਹੈ ਕਿ ਸੁਖ ਦੀ ਚਾਹ ਵਲੇ ਹੰਕਾਰ ਦਾ ਤਿਆਗ ਕਰਕੇ ਭਲੇ ਪੁਰਸ਼ਾਂ ਦੀ ਸੰਗਤ ਕਰਨ।

## ਧਰਮ ਪੁਰਸ਼ਾ ਦਾ ਭੇਦ

**੧ ਕਿਤੜੇ ਲੱਖ ਅਸਾਧ ਜਗ ਕਿਤੜੇ ਚੋਰ ਯਾਰ ਜੂਆਰੀ।**
**੨ ਵਟਵਾੜੇ ਠਗ ਕੇਤੜੇ ਕੇਤੜਿਆਂ ਨਿੰਦਕ ਅਵਿਚਾਰੀ।**
**੩ ਕੇਤੜਿਆਂ ਅਕਿਰਤਘਣ ਕਿਤੜੇ ਬੇਮੁਖ ਤੇ ਅਨਚਾਰੀ।**
**੪ ਸ੍ਵਾਮ ਧ੍ਰੋਹੀ ਵਿਸਵਾਸ ਘਾਤ ਲੂਣ ਹਰਾਮੀ ਮੂਰਖ ਭਾਰੀ।**
**੫ ਬਿਖਲੀਪਤ ਵੇਸੁਵਾ ਰਵਤ ਮਦ ਮੱਤਵਾਲੇ ਵੱਡੇ ਵਿਕਾਰੀ।**
**੬ ਵਿਸ਼ਟ ਵਿਰੋਧੀ ਕੇਤੜੇ ਕੇਤੜਿਆਂ ਕੂੜੇ ਕੂੜਿਆਰੀ।**
**੭ ਗੁਰ ਪੂਰੇ ਬਿਨ ਅੰਤ ਖੁਆਰੀ ॥ ੧੫ ॥**

ਵਟਵਾੜੇ = ਡਾਕੂ। ਸ੍ਵਾਮਧ੍ਰੋਹੀ। ਮਾਲਕਨਾਲਦਗਾ ਕਰਨਵਾਲੇ।ਬਿਖਲੀਪਤਿ = ਕੰਜਰ। ਵੇਸਵਾ ਰਵਤ = ਕੰਜਰੀਆਂ ਦੇ ਯਾਰ। ਵਿਸਟ = ਵਿਚੋਲੇ।

ਅਰਥ (੧) ਕਿੰਨੇ ਲਖ ਹੀ ਜਗਤ ਤੇ ਅਸਾਧ ਹਨ, ਕਿੰਨੇ ਹੀ ਚੋਰ, ਜਾਰ ਤੇ ਜੁਆਰੀਏ ਹਨ। (੨) ਕਿੰਨੇ ਲਖ ਹੀ ਡਾਕੂ ਹਨ, ਕਿੰਨੇ ਹੀ ਵਿਚਾਰਾਂ ਤੋਂ ਰਹਿਤ ਨਿੰਦਕ ਹਨ। (੩) ਕਿਤਨੇ ਹੀ ਅਕ੍ਰਿਤਘਨ ਹਨ, ਕਿੰਨੇ ਹੀ ਬੇਮੁਖ ਖੋਟੇ ਕਰਤਬਾਂ ਨੂੰ ਕਰਦੇ ਹਨ। (੪) ਸ੍ਵਾਮੀ ਨਾਲ ਦਗਾ ਕਰਨ ਵਾਲੇ ਵਿਸ੍ਵਾਸ ਘਾਤੀ ਲੂਣ ਹਰਾਮੀ (ਆਦਿਕ) ਵਡੇ ਮੂਰਖ (ਭੀ ਕਿੰਨੇ ਹੀ ਹਨ)। (੫) ਕੰਜਰ (ਤੇ) ਕੰਜਰੀਆਂ ਦੇ ਯਾਰ ਤੇ ਸ਼ਰਾਬ ਨੂੰ ਪੀਕੇ ਮਸਤ ਹੋਕੇ ਵਡੇ ੨ ਵਿਕਾਰਾਂ (ਨੂੰ ਕਰਨ ਵਾਲੇ ਵੀ ਕਿੰਨੇ ਹੀ ਹਨ। (੬) ਕਿੰਨੇ ਹੀ ਵਿਰੋਧ ਕਰਨ ਵਾਲੇ ਵਿਚੋਲੇ ਹਨ ਤੇ ਕਿੰਨੇ ਹੀ ਝੂਠ ਬੋਲਨ ਵਾਲੇ ਝੂਠੇ ਹਨ। (੭) ਪੂਰੇ ਗੁਰੂ (ਤੋਂ) ਬਿਨਾਂ (ਇਨ੍ਹਾਂ ਸਾਰਿਆਂ ਨੂੰ) ਅੰਤ ਨੂੰ ਖੁਆਰੀ ਹੁੰਦੀ ਹੈ ॥੧੫॥

ਭਾਵ—ਗੁਰੂ ਨੂੰ ਮਿਲਿਆਂ ਲੱਖਾਂ ਭੀ ਤਰ ਜਾਂਦੇ ਹਨ, ਜਿਵੇਂ ਬੇੜੀ ਤੇ ਚੜ੍ਹਕੇ ਪੱਥਰਭੀ ਤਰ ਜਾਂਦਾਹੈ। ਗੁਰੂਤੋਂਬਿਨਾਂ ਮੰਦਕਰਮਾਂ ਦਾ ਬਹੁਤਹੀਬੁਰਾ ਹਾਲ ਹੁੰਦਾ ਹੈ।

## ਮੁਸਲਮਾਨੀ ਮਤਾ ਦੇ ਭੇਦ

੧ ਕਿਤੜੇ ਸੁੰਨੀ ਆੱਖੀਅਨਿ ਕਿਤੜੇ ਈਸਾਈ ਮੂਸਾਈ।
੨ ਕੇਤੜਿਆ ਹੀ ਰਾਫ਼ਜ਼ੀ ਕਿਤੜੇ ਮੁਲਹਦ ਗਣਤ ਨ ਆਈ।
੩ ਲੱਖ ਫਿਰੰਗੀ ਇਰਮਨੀ ਰੂਮੀ ਜੰਗੀ ਦੁਸਮਨ ਦਾਈ।
੪ ਕਿਤੜੇ ਸੱਯਦ ਆੱਖੀਅਨ ਕਿਤੜੇ ਤੁਰਕਮਾਨ ਦੁਨਿਆਈ।
੫ ਕਿਤੜੇ ਮੁਗ਼ਲ ਪਠਾਣ ਹਨ ਹਬਸ਼ੀ ਤੇ ਕਿਲਮਾਕ ਅਵਾਈ।
੬ ਕੇਤੜਿਆਂ ਈਮਾਨ ਵਿਚ ਕਿਤੜੇ ਬੇਈਮਾਨ ਬਲਾਈ।
੭ ਨੇਕੀ ਬਦੀ ਨ ਲੁਕੈ ਲੁਕਾਈ॥ ੧੬ ।

ਅਰਥ—(੧) ਕਿੰਨੇ ਹੀ ਸੁੰਨੀ ਆਖੀਦੇ ਹਨ ਤੇ ਈਸਾਈ, ਮੂਸਾਈ ਭੀ ਕਿੰਨੇ ਹੀ ਹਨ। ੨) ਕਿੰਨੇ ਹੀ ਰਾਫਜ਼ੀ ਹਨ ਤੇ ਕਿੰਨੇ ਮੁਹਲਦੀ (ਕਯਾਮਤ ਨੂੰ ਨ ਮੰਨਨ ਵਾਲੇ) ਹਨ, ਗਿਣਤੀ ਨਹੀਂ ਆਉਂਦੀ। (੩) ਲਖਾਂ ਹੀ ਫਿਰੰਗੀ (ਯੂਰਪ ਵਾਸੀ) ਇਰਮਨੀ (ਆਰਮੀਨੀਆ ਦੇਸ ਦੇ ਵਾਸੀ),ਰੂਮੀ (ਰੂਮਦੇ ਵਾਸੀ) ਜੰਗੀ (ਅਫਰੀਕਾ ਵਿਚ ਵਸਣ ਵਾਲੇ ਲੁਟੇਰੇ ਕੌਮ ਦਾ ਨਾਮ ਜੰਗੀਹੈ) ਦੁਸ਼ਮਨੀ ਦੇਦਾਉ ਵਾਲੇ ਹਨ। (੪) ਕਿੰਨੇ ਹੀ ਸੱਯਦ ਆਖੀਦੇ ਹਨ ਤੇ ਕਿੰਨੇ ਹੀ ਤੁਰਕਮਾਨ(ਤੁਰਕਸਤਾਨ ਦੇਵਾਸੀ) ਦੁਨੀਆਂ ਵਿਚ ਆਏ ਹੋਏਹਨ।।(੫) ਕਿੰਨੇ ਹੀਮੁਗਲ ਪਠਾਨਹਬਸ਼ੀ ਤੇ ਕਿਲੋਮਾਕ (ਸੁਲੇਮਾਨੀ ਮਤ ਵਾਲੇ) ਅਵੈੜੇ ਹਨ। (੬) ਕਿਤਨੇ ਹੀ ਈਮਾਨ ਵਿਚ (ਵਸਦੇ ਹਨ ਤੇ ਕਿੰਨੀਆਂ ਹੀ ਬੇਈਮਾਨ ਬਲਾਈਆਂ ਹਨ। (੭) ਨੇਕੀਬਦੀ ਲੁਕਾਈ (ਕਦੇ ਭੀ) ਨਹੀਂ ਲੁਕਦੀ ॥੧੬॥

ਭਾਵ—"ਅੰਦਰ ਵੜਕੇ ਕਰਮ ਕਮਾਵੈ ਸੋ ਚਹੁ ਕੁੰਟੀ ਜਾਣੀਐ, ਜੋ ਧਰਮ ਕਮਾਵੈ ਤਿਸ ਧਰਮੀ ਨਾਉ ਹੋਵੈ ਪਾਪੀ ਕਮਾਵੈ ਪਾਪ ਜਾਣੀਐ" ਏਹੋ ਭਾਵ ਹੈ।

## ਬਹੁ ਰੰਗੀ ਦੁਨੀਆਂ

੧ ਕਿਤੜੇ ਦਾਤੇ ਮੰਗਤੇ ਕਿਤੜੇ ਵੈਦ ਕੇੱਤੜੇ ਰੋਗੀ।
੧ ਕਿਤੜੇ ਸਹਜ ਸੰਜੋਗ ਵਿਚ ਕਿਤੜੇ ਵਿਛੜ ਹੋਇ ਵਿਜੋੱਗੀ।
੩ ਕੇੱਤੜਿਆਂ ਭੁੱਖੇ ਮਰਨ ਕੇੱਤੜਿਆ ਰਾਜੇ ਰਸ ਭੋੱਗੀ।
੪ ਕੇੱਤੜਿਆਂ ਦੇ ਸੋਹਿਲੇ ਕੇਤੜਿਆਂ ਦੁਖ ਰੋਵਨ ਸੋੱਗੀ।
੫ ਦੁਨੀਆ ਆਵਣ ਜਾਵਣੀ ਕਿਤੜੀ ਹੋਈ ਕਿਤੜੀ ਹੋਗੀ।
੩ ਕੇਤੜਿਆ ਹੀ ਸੱਚਿਆਰ ਕੇੱਤੜਿਆ ਦਗ਼ਾਬਾਜ਼ ਦਰੋਗੀ।

੭ ਗੁਰਮੁਖ ਕੋ ਜੋਗੀਸ਼ਰ ਹੋਗੀ ॥ ੧੭ ॥

ਅਰਥ–(੧) ਕਿਤਨੇ ਦਾਤੇ, (ਕਿਤਨੇ) ਮੰਗਤੇ, ਕਿਤਨੇ ਵੈਦ੍ਯ ਤੇ ਕਿਤਨੇ ਹੀ ਰੋਗੀ ਹਨ। (੨) ਕਿਤਨੇ ਤਾਂ ਸਹਿਜੇ ਹੀ ਸੰਜੋਗ ਵਿਚ ਹਨ ਤੇ ਕਈ ਵਿਛੋੜੇ ਹੋਏ ਵਿਜੋਗੀ ਹਨ। (੩) ਕਈ ਭੁਖੇ ਮਰਦੇ ਹਨ ਤੇ ਕਈ ਰਾਜੇ ਹੋਕੇ ਰਸਾਂ (ਸੁਆਦਾਂ) ਨੂੰ ਭੋਗਦੇ ਹਨ। (੪) ਕਈਆਂ ਦੇ ਘਰੀਂ ਸੋਹਿਲੇ ਗਾਂਵੀਦੇ ਹਨ ਤੇ ਕਈਆਂ ਦੇ ਘਰ ਰੋਵਣ ਦਾ ਸੋਗ ਤੇ ਦੁਖ ਹੁੰਦਾ ਹੈ। (੫) (ਸਾਰੀ) ਦੁਨੀਆਂ ਆਵਣ ਜਾਣ ਵਾਲੀ ਹੈ ਕਿੰਨੀ ਵੇਰੀ (ਪਿਛੇ) ਹੋਈ ਤੇ ਕਿੰਨੀ ਵੇਰੀ (ਅਗੇ) ਹੋਵੇਗੀ। (੬) ਕਿੰਨੇ ਹੀ ਸਚ ਬੋਲਨ ਵਾਲੇ ਸਚਿਆਰ ਹਨ ਤੇ ਕਿੰਨੇਹੀ ਝੂਠ ਬੋਲਨੇ ਵਾਲੇ ਦਗੇਬਾਜ਼ ਹਨ। (੭) (ਪਰ) ਕੋਈ ਗੁਰਮੁਖ ਹੀ ਜੋਗੀਆਂ ਦਾ ਰਾਜਾ (ਭਾਵ ਵਾਹਿਗੁਰੂ ਨਾਲ ਜੁੜਿਆ ਹੋਇਆ) ਹੋਵੇਗਾ ।।੧੭।।

ਭਾਵ–"ਕੋਟ ਮਧੇ ਕੋਈ ਵਿਰਲਾ ਸੇਵਕ ਹੋਰ ਸਗਲੇ ਬਿਉਹਾਰੀ"ਦਾ ਨਿਰਣਾ ਹੈ।

## ਸਰੀਰਕ ਭੇਦਾਂ ਦੇ ਪੁਰਸ਼

੧ ਕਿਤੜੇ ਅੰਨ੍ਹੇ ਆਖੀਅਨ ਕੇਤੜਿਆਂ ਹੀ ਦਿੱਸਣ ਕਾਣੇ।
੨ ਕੇੱਤੜਿਆਂ ਚੁੱਗੇ ਫਿਰਨ ਕਿਤੜੇ ਰਤੀਆਂਨੇ ਉਕਤਾਣੇ।
੩ ਕਿਤੜੇ ਨਕਟੇ ਗੁਣ ਗਣੇ ਕਿਤੜੇ ਬੋਲੇ ਬੁਚੇ ਲਾਣੇ।
੪ ਕੇੱਤੜਿਆਂ ਗਿਲ੍ਹੜ ਗਲੀਂ ਅੰਗ ਰਸਉਲੀ ਵੇਣ ਵਿਹਾਣੇ।
੫ ਟੁੰਡੇ ਬਾਂਡੇ ਕੇਤੜੇ ਗੰਜੇ ਲੁੰਜੇ ਕੋਹੜੀ ਜਾਣੇ।
੬ ਕਿਤੜੇ ਲੂਲੇ ਪਿੰਗੁਲੇ ਕਿਤੜੇ ਕੁੱਬੇ ਹੋਇ ਕੁੜਾਣੇ।
੭ ਕਿਤੜੇ ਖੁਸਰੇ ਹੀਜੜੇ ਛੇੱਤੜਿਆਂ ਗੁੰਗੇ ਤਤਲਾਣੇ।
੮ ਗੁਰ ਪੂਰੇ ਵਿਣ ਆਵਣ ਜਾਣੇ। ੧੮ ॥

ਚੁੱਗੇ = ਟੀਰੇ। ਰਤੀਆਂ ਨੇ = ਅੰਧਰਾਤੇ ਵਾਲੇ। ਲਾਣੇ – ਬੁਲਾਂ ਤੋਂ ਹੀਨੇ।

ਅਰਥ–(੧) ਕਿਤਨੇ ਅੰਨ੍ਹੇਆਖੇ ਜਾਂਦੇ ਹਨ ਤੇਕਿਤਨੇਹੀਕਾਣੇ ਦਿਸਦੇ ਹਨ। (੨) ਕਿਤਨੇ ਹੀ ਟੀਰੇ, ਭੈਂਗੇਫਿਰਦੇ ਹਨ ਤੇਕਿੰਨੇ ਹੀ ਅੰਧਰਾਤੇ ਵਾਲੇ ਤੇ ਉਕਤਾਨੇ (ਅਖਾਂ ਨਾਲ ਲਾਕੇ ਦੇਖਨ ਵਾਲੇ) ਹਨ। (੩) ਕਿਤਨੇ ਨਕਟੇ (ਨਕਵਢੇ) ਤੇ ਗੁਣ ਗੁਣੇ (ਨੱਕ ਵਿਚ ਬੋਲਨ ਵਾਲੇ) ਤੇ ਕਿਤਨੇਹੀ,ਬੋਲੇ, ਬੁਚੇ(ਕੰਨਾਂ ਤੋਂ ਹੀਨੇ) ਤੇ ਬੁਲ੍ਹਾਂ ਤੋਂ ਹੀਨੇ ਹਨ। (੪) ਕਿਤਨਿਆਂ ਦੇ ਗਲ ਵਿਚ ਗਿਲੜ ਹਨ ਤੇ ਕਈਆਂ ਦੇ ਅੰਗਾਂ ਤੇ ਰਸੌਲੀ ਹੈ ਤੇ ਕਈਆਂ ਦਾ ਵੈਣ ਸਰੀਰ ਕਿਸੇ ਪਾਸਿਓਂ ਮਾਰਿਆ ਹੋਇਆ ਹੈ। (੫) (ਕਈ) ਟੁੰਡੇ ਤੇ ਬਾਂਡੇ (ਜੋੜ ਮਾਰਿਆ ਗਿਆ ਹੋਵ) ਤੇ ਕਈ ਗੰਜੇ ਲੁੰਜੇ (ਬਾਂਹ ਮਾਰੀ ਵਾਲੇ) ਵਾ ਕੋਹੜੇ ਜਾਣੀਦੇ ਹਨ। (੬) ਕਿਤਨੇ ਲੂਲੇ ਤੇਪਿੰਗਲੇ ਹਨ ਤੇਕਈ

ਕੁਬੇ ਤੇ ਕਈ ਉੜਕੇ ਟੁਰਦੇ ਹਨ। (੭) ਕਿੰਨੇ ਹੀ ਖੁਸਰੇ, ਤੇ ਕਿੰਨੇ ਹੀ ਹੀਜੜੇ ਤੇ ਗੂੰਗੇ ਅਤੇ ਤੁਤਲਾਣੇ (ਥਥਲੇ) ਹਨ। (੮) ਪੂਰੇ ਗੁਰੂ ਤੋਂ ਬਿਨਾਂ ਸਾਰੇ ਆਵਣ ਜਾਣ ਵਿਚ [ਫਸੇ ਹੋਏ] ਹਨ ॥੧੮॥

ਭਾਵ—"ਗੁਰ ਬਿਨ ਮੁਕਤਿ ਨਾ ਹੋਵਈ ਗੁਰ ਮਿਲੈ ਖਲਾਸੀ" ਦਾ ਹੀ ਭਾਵ ਹੈ

## ਪਾਤਿਸ਼ਾਹੀ ਦਰਬਾਰ

੧ ਕੇਤੜਿਆਂ ਪਤਿਸਾਹ ਜਗ ਕਿਤੜੇ ਮਸਲਤ ਕਰਨ ਵਜ਼ੀਰਾਂ।
੨ ਕੇਤੜਿਆਂ ਉਮਰਾਉ ਲਖ ਮਨਸਬ ਦਾਰ ਹਜਾਰ ਵਡੀਰਾਂ।
੩ ਹਿਕਮਤ ਵਿਚ ਹਕੀਮ ਲਖ ਕਿਤੜੇ ਤਰਕਸ਼ ਬੰਦ ਅਮੀਰਾਂ।
੪ ਕਿਤੜੇ ਚੱਾਕਰ ਚਾਕਰੀ ਭੋਈ ਮੇਠ ਮਹਾਵਤ ਮੀਰਾਂ।
੫ ਲੱਖ ਫਰਾਸ਼ ਲੱਖ ਸਾਰਵਾਨ ਮੀਰਾਂ ਖੋਜ ਸਈਸ ਵਹੀਰਾਂ।
੬ ਕਿਤੜੇ ਲੱਖ ਜਲੇਬਦਾਰ ਗੱਾਡੀਵਾਣ ਚਲਾਇ ਗਡੀਰਾਂ।
੭ ਛੜੀਦਾਰ ਦਰਵਾਨ ਖਲੀਰਾਂ। ੧੯॥

ਭੋਈ = ਪਾਹੀ। ਮੇਠ = ਦਰੋਗੇ। ਫਰਾਸ = ਫਰਸ਼ ਵਛੌਣਵਾਲੇ।
ਸਾਰਵਾਨ = ਊਠ ਚਾਰਨ ਵਾਲੇ। ਮੀਰਾਂ ਖੋਜ — ਸ਼ਿਕਾਰ ਖਡੌਣ ਵਾਲੇ।

ਅਰਥ—(੧) ਕਿੰਨੇ ਹੀ ਜਗਤ ਦੇ ਪਾਤਸ਼ਾਹ ਹਨ ਤੇ ਕਿੰਨੇ ਹੀ ਸਲਾਹੀਆਂ ਕਰਨ ਵਾਲੇ (ਪਾਤਸ਼ਾਹਾਂ ਪਾਸ) ਵਜ਼ੀਰ ਹਨ। (੨) ਕਿਤਨੇ ਹੀ ਉਮਰਾਵ ਤੇ ਲਖਾਂ ਹੀ ਓਹਦੇਦਾਰ ਤੇ ਹਜ਼ਾਰਾਂ ਹੀ ਵਡਿਆਈਆਂ ਵਾਲੇ ਹਨ। (੩) (ਹਿਕਮਤਾਂ) ਸਿਆਣਪਾਂ ਵਿਚ ਲਖਾਂ ਹੀ (ਹਕੀਮ) ਸਿਆਣੇ ਹਨ ਤੇ (ਕਿੰਨੇ ਹੀ) ਧਨਖਧਾਰੀ ਅਮੀਰ ਹਨ। (੪) ਕਿਤਨੇ ਹੀ ਨੌਕਰੀ ਕਰਨ ਵਾਲੇ ਹਨ ਤੇ ਕਿੰਨੇ ਹੀ ਪਾਹੀ ਦਰੋਗੇ (ਤੇ ਮਹਾਵਤ ਅਤੇ ਮੀਰ) ਮਿਰਾਸੀ ਹਨ। (੫) ਲਖਾਂ ਹੀ ਫਰਸ਼ ਵਿਛਾਵਨ ਵਾਲੇ ਤੇ ਲੱਖਾਂ ਹੀ ਊਠਾਂ ਨੂੰ ਚਾਰਨ ਵਾਲੇ ਅਤੇ ਸ਼ਿਕਾਰ ਖਿਡਾਉਨ ਵਾਲੇ ਤੇ ਸਹੀਸਾਂ ਦੇ ਭੀ ਵਹੀਰ ਹੀ ਹਨ। (੬) ਕਿੰਨੇ ਲਖ ਹੀ ਜ਼ੈਲਦਾਰ ਤੇ ਕਿੰਨੇ ਹੀ ਗਡੀਆਂ ਨੂੰ ਚਲਾਵਨ ਵਾਲੇ ਗਾਡੀਵਾਨ ਹਨ। (੭) ਕਿੰਨੇ ਹੀ ਛੜੀਦਾਰ ਦਰਬਾਨ ਤੇ ਖਲੀਰਾਂ (ਖਿਡਾਵਨ) ਵਾਲੇ ਹਨ ॥੧੯॥

ਭਾਵ—ਇਕ ਰਾਜੇ ਦੇ ਨੌਕਰਾਂ ਦਾ ਅੰਤ ਨਹੀਂ ਹੋ ਸਕਦਾ ਤਾਂ ਜਗਤ ਦੇ ਸਾਰੇ ਰਾਜਿਆਂ ਦੇ ਨੌਕਰਾਂ ਦਾ ਕੌਣ ਹਿਸਾਬ ਲਾ ਸਕਦਾ ਹੈ।

## ਬਹੁ ਰੰਗੀ ਬਜਾਰ

੧ ਕਿਤੜੇ ਲਖ ਨਗਾਰਚੀ ਕੇਤੜਿਆਂ ਢੋਲੀ ਸਹਨਾਈ।

੨ ਕੇਤੜਿਆਂ ਹੀ ਤਾਇਫੇ ਢਾਢੀ ਬਚੇ ਕਲਾਵਤ ਗਾਈ।
੩ ਕੇਤੜਿਆਂ ਬਹੁਰੂਪੀਏ ਬਾਜੀਗਰ ਲਖ ਭੰਡ ਅਤਾਈ।
੪ ਕਿਤੜੇ ਲੱਖ ਮਸਾਲਚੀ ਸ਼ਮਾਂ ਚਰਾਗ ਕਰਨ ਰੁਸ਼ਨਾਈ।
੫ ਕੇਤੜਿਆਂ ਹੀ ਕੋਰਚੀ ਆਲਮ ਤੋਗ ਸਿਲਮ ਸੁਖਦਾਈ।
੬ ਕੇਤੜਿਆਂ ਹੀ ਆਬਦਾਰ ਕੇਤੜੇ ਬਾਵਰਚੀ ਨਾਨਵਾਈ।
੭ ਤੰਬੋਲੀ ਤੋਸਕਚੀ ਸੁਹਾਈ ॥ ੨੦।

ਕਲਾਵਤ = ਕਲੌਂਤ ਗਾਉਣਵਾਲੇ। ਅਤਾਈ = ਅਵੈੜੇ। ਕੋਰਚੀ = ਤਲਵਾਰਾਂ ਬਨੌਣ ਵਾਲੇ। ਆਲਮਤੋਗ = ਸੰਜੋਆਂ ਬਨੌਨ ਵਾਲੇ।

ਅਰਥ-(੧) ਕਿੰਨੇ ਲਖ ਨਗਾਰਚੀ ਤੇ ਕਿੰਨੇ ਹੀ ਢੋਲੀ ਅਤੇ ਸਹਿਨਾਈ (ਸਹਨਾਈਆਂ ਦੇ ਵਜਾਵਨ ਵਾਲੇ) ਹਨ। (੨) ਕਿੰਨੇ ਹੀ ਤਾਇਫੇ ਮੁਜਰੇ (ਕਰਨ ਵਾਲੀਆਂ ਰੰਡੀਆਂ) ਢਾਢੀ ਪੁਤ੍ਰ ਤੇ ਗਉਨੇ ਵਾਲੇ ਕਲੌਂਤ ਭੀ ਹਨ। (੩) ਕਿੰਨੇ ਹੀ ਬਹੁਰੂਪੀਏ, ਬਾਜੀਗਰ ਤੇ ਅਵੈੜੇ ਭੰਡ ਹਨ। (੪) ਕਿੰਨੇ ਲਖ ਹੀ ਮਸਾਲਚੀ ਹਨ ਜੋ (ਚਰਾਗਾਂ) ਦੀਵਿਆਂ ਨੂੰ (ਸ਼ਮਾ) ਜਗਾਕੇ ਚਾਨਣਾ ਕਰਦੇ ਹਨ। (੫) ਕਿੰਨੇ ਹੀ ਤਲਵਾਰਾਂ ਬਨਾਉਣਵਾਲੇ ਤੇ ਕਿੰਨੇ ਹੀ ਸੰਜੋਆਂ ਬਨਾਂਉਣ ਵਾਲੇ ਸੁਖਦਾਈ(ਸਿਲਹ) ਸੰਜੋਆਂ ਨੂੰ ਬਨਾਉਂਦੇ ਹਨ। (੬) ਕਿੰਨੇ ਆਬ ਦੇਨ ਵਾਲੇ ਤੇ ਕਿੰਨੇ ਹੀ ਮਾਸ਼ਕੀ ਤੇ ਕਿੰਨੇ ਹੀ ਨਾਨਵਾਈ ਬਵਰਚੀ ਹਨ।(੭)ਪਾਨਾਂ ਦੇ ਬੀੜੇ ਦੇਣ ਵਾਲੇ ਤੇ ਤੋਸ਼ੇਖਾਨੀਏਂ ਭੀ ਕਿਤਨੇ ਹੀ ਸੋਭਦੇ ਹਨ ॥੨੦।

## ਪੁਰਬ ਪ੍ਰਸੰਗਾਨੁਸਾਰੀ

੧ ਕੇਤੜਿਆਂ ਖੁਸਬੋਇਦਾਰ ਕੇਤੜਿਆਂ ਰੰਗਰੇਜ਼ ਤੰਬੋਲੀ।
੨ ਕਿਤੜੇ ਮੇਵੇਦਾਰ ਹਨ ਹੁੱਡਕ ਹੁੱਡਕੀਏ ਲੋਲਣ ਲੋੱਲੀ।
੩ ਖਿਜ਼ਮਤਗਾਰ ਖਵਾਸ ਲਖ ਗੋਲੰਦਾਜ਼ ਤੋਪਚੀ ਤੋੱਲੀ।
੪ ਕੇਤੜਿਆਂ ਤਹਵੀਲਦਾਰ ਮੁਸ਼ਰਫਦਾਰ ਦਾਰੋਗੇ ਓੱਲੀ।
੫ ਕੇਤੜਿਆਂ ਕਿਰਸਾਣ ਹੋਇ ਕਰ ਕਿਰਸਾਣੀ ਅਤੁਲ ਤੋੱਲੀ।
੬ ਮਸਤੌਫੀ ਬੂਤਾਰ ਲਖ ਮੀਰਸ਼ਾਮੇ ਬਖ਼ਸ਼ੀ ਕੋਲ ਕੋੱਲੀ।
੭ ਕੇਤੜਿਆ ਦੀਵਾਨ ਹੋਇ ਕਰਨ ਕਰੋੜੀ ਮੁਲਕ ਢੰਢੋੱਲੀ।
੮ ਰਤਨ ਪਦਾਰਥ ਮੋਲ ਅਮੋੱਲੀ ॥ ੨੧ ॥

ਅਰਥ-(੧) ਕਿਤਨੇ ਹੀ ਖੁਸ਼ਬੋਦਾਰ (ਗਾਂਧੀ) ਤੇ ਕਿੰਨੇ ਹੀ ਲੋਲਾਰੀ ਤੇ

ਤੰਬੋਲੀ ਹਨ। (੨) ਕਿਤਨੇਮੇਵਾ ਵੇਚਨ ਵਾਲੇ ਤੇਕਿੰਨੇਹੀ(ਹੁਤਕ ਹੁਤਕੀਏ) ਸ਼ਰਤਾਂ ਬੰਨ੍ਹਨ ਵਾਲੇ ਸ਼ਰਤੀਏ ਤੇ (ਲੋਲਣ ਲੋਲੀ) ਕੰਜਰ ਕੰਜਰੀਆਂ ਹਨ। (੩) ਕਿਤਨੇ ਹੀ ਖਵਾਸ (ਅਮੀਰਾਂ) ਦੇ ਖਿਜ਼ਮਤਗਾਰ ਹਨ ਤੇ ਲਖਾਂ ਹੀ ਗੋਲਾ ਚਲਾਉਣ ਵਾਲੇ ਤੇ (ਤੋਪਚੀ) ਗੋਲਾ ਪਾਉਣ ਵਾਲੇ (ਤੋਲੀ) ਵਿਚਾਰੀਦੇਹਨ। (੪) ਕਿਤਨੇ ਹੀ ਤਸੀਲ ਦਾਰ, ਸਰਿਸਤੇਦਾਰ, ਦਰੋਗੇ ਤੇ (ਓਲੀ) ਚਪੜਾਸੀ ਹਨ। (੫) ਕਿੰਨੇਹੀ ਜ਼ਿਮੀਦਾਰ ਹੋਕੇ ਤੋਲ ਤੋਂ ਅਤੋਲਧਰਤੀ ਤੇ ਵਾਹੀਕਰਦੇਹਨ। (੬) ਕਿੰਨੇ ਹੀਮਸਤੌਫੀ (ਹਿਸਾਬ ਦੀ ਪੜਤਾਲ-ਆਡੀਟਰ) *ਬੂਤਾਤ (ਪਰਾਈਵੇਟ ਹਿਸਾਬੀ) ਤੇ ਮੀਰਸਾਮੇ (ਸੁਗੰਧੀ ਦਾ ਅਫਸਰ) ਤੇ ਬਖਸ਼ੀ (ਸੈਨਾਪਤੀ ਕਰਨੈਲ) ਅਤੇ (ਕੌਲ)ਬਚਨ ਨੂੰਪਾਲਨ ਵਾਲੇ ਕੌਲੀ ਹਨ। (੭) ਕਿਤਨੇ ਹੀ ਦੀਵਾਨਹੋਕੇ ਕੁੱੜਾਂ ਮੁਲਕਾਂ ਦੀ ਪੜਤਾਲ ਕਰਦੇਹਨ। (੮) (ਤੇਪਾਤਿਸ਼ਾਹੀ ਖਜ਼ਾਨੇਵਿਚ)ਮੁਲਤੋਂ ਅਮੋਲਰਤਨਦੇਪਦਾਰਥਾਂਨੂੰਜਮਾਂਕਰਦੇ ਹਨ।

## ਪੂਰਬ ਪ੍ਰਸੰਗਾਂਤਰ ਗਤਿ

**੧ ਕੇਤੜਿਆਂ ਹੀ ਜਉਹਰੀ ਲੱਖ ਸਰਾਫ ਬਜ਼ਾਜ਼ ਵਪਾਰੀ।**
**੨ ਸਉਦਾਗਰ ਸਉਦਾਗਰੀ ਗਾਂਧੀ ਕਸੇਰੇ ਪਾਸਾਰੀ।**
**੩ ਕੇਤੜਿਆਂ ਪਰਚੂਨੀਏ ਕੇਤੜਿਆਂ ਦੱਲਾਲ ਬਜ਼ਾਰੀ।**
**੪ ਕੇਤੜਿਆਂ ਸਿਕਲੀਗਰਾਂ ਕਿਤੜੇ ਲੱਖ ਕਮੱਗਰ ਕਾਰੀ।**
**੫ ਕੇਤੜਿਆਂ ਕੁੜਿਆਰ ਲੱਖ ਕਾਗਦ ਕੁਟ ਘਣੇ ਲੂਣਾਰੀ।**
**੬ ਕਿਤਨੇ ਦਰਜੀ ਧੋਬੀਆਂ ਕਿਤੜੇ ਜਰਾਹੇ ਸਿਰਹਾਰੀ।**
**੭ ਕਿਤੜੇ ਭੜਭੂੰਜੇ ਭਠਿਆਰੀ ॥ ੨੨ ॥**

ਅਰਥ-(੧) ਕਿਤਨੇ ਹੀ ਜਵਾਹਰੀ ਤੇ ਲਖਾਂ ਹੀ ਸਰਾਫ ਤੇ ਬਜਾਜੀ ਦੇ ਵਪਾਰ ਕਰਨ ਵਾਲੇ ਹਨ। (੨) ਸੌਦਾਗਰੀ ਕਰਨ ਵਾਲੇ ਸੌਦਾਗਰ, ਗਾਂਧੀ, ਕਸੇਰੇ ਤੇ ਪਸਾਰੀ ਹਨ। (੩) ਕਿੰਨੇ ਹੀ ਪਰਚੂਨ ਵੇਚਨ ਵਾਲੇ ਪ੍ਰਚੂਨੀਏ ਤੇ ਕਿਨੇ ਹੀ ਬਜ਼ਾਰ ਵਿਚ ਦਲਾਲਹਨ। (੪) ਕਿਤਨੇ ਹੀਸਿਕਲੀਗਰਤੇ ਕਿੰਨੇਲਖ ਹੀ ਕਮੱਗਰ (ਕਮਾਨਾਂ ਬਨਾਉਣ ਵਾਲੇ) ਕਮਾਨਾਂ ਬਨਾਉਂਦੇ ਹਨ। (੫) ਕਿਤਨੇ ਹੀ ਘੁਮਿਆਰ ਤੇ ਲੱਖਾਂ ਹੀ ਕਾਗਤਾਂ ਨੂੰ ਕੁਟਨ ਵਾਲੇ ਤੇ (ਲੂਣਾਰੀ) ਲੂਣ ਕਢਣਵਾਲੇ ਹਨ। (੬) ਕਿਤਨੇ ਹੀ ਦਰਜੀ, ਧੋਬੀ ਤੇ ਕਿਤਨੇ ਹੀ ਲੋਹੇ ਉਪਰ (ਸਿਰਹਾਰੀ) (ਸੋਨੇ ਦਾ ਕੰਮ) ਕਰਨਵਾਲੇ ਹਨ।(੭)ਕਿੰਨੇ ਹੀਭਠਿਆਰੇਦਾਨੇਭੁੰਨਣਵਾਲੇਭੜਭੂੰਜੇ ਹਨ॥੨੨॥

*ਕਈ ਗਿਆਨੀ ਇਸ ਦਾ ਅਰਥ-ਤਸਵੀਰਾਂ ਬਨਾਣ ਵਾਲੇ, ਮੁਸੱਵਰ ਫੋਟੋਗ੍ਰਾਫਰ ਭੀ ਕਰਦੇ ਹਨ।

## ਪੂਰਬੋਕਤ ਪ੍ਰਸੰਗ

੧ ਕੇੱਤੜਿਆਂ ਕਾਰੂੰਜੜੇ ਕੇੱਤੜਿਆਂ ਦਬਗਾਰ ਕਾਸਾਈ।
੨ ਕੇੱਤੜਿਆਂ ਮੁਨਿਆਰ ਲਖ ਕੇਤੜਿਆਂ ਚਮਿਆਰ ਅਰਾਂਈ।
੩ ਭੰਗਹੇਰੇ ਹੋਇ ਕੇੱਤੜੇ ਬਗ ਨੀਗਰਾਂ ਕਲਾਲ ਹਵਾਈ।
੪ ਕਿਤੜੇ ਭੰਗੀ ਪੋਸਤੀ ਅਮਲੀ ਸੋਫੀ ਘਣੀ ਲੁਕਾਈ।
੫ ਕੇਤੜਿਆਂ ਘੁਮਿਆਰ ਲੱਖ ਗੁਜਰ ਲੱਖ ਅਹੀਰ ਗਣਾਈ।
੬ ਕਿਤੜੇ ਹੀ ਲੱਖ ਚੂਹੜ ਜਾਤਿ ਅਜਾਤਿ ਸਨਾਤ ਅਲਾਹੀ।
੭ ਨਾਵ ਥਾਂਵ ਲਖ ਕੀਮ ਨ ਪਾਈ ॥ ੨੩ ॥

ਅਰਥ-(੧) ਕਿਤਨੇ ਹੀ ਕਰੂੰਜੜੇ, ਕਿੰਨੇ ਹੀ ਦਬਗਰ (ਕੁੱਪੇ ਬਨਾਵਨ ਵਾਲੇ) ਤੇ ਕਸਾਈ ਹਨ। (੨) ਕਿੰਨੇ ਹੀ ਮੁਨਿਆਰ ਤੇ ਲੱਖਾਂ ਹੀ ਚੁਮਿਆਰ ਕਿਤਨੇ ਹੀ ਅਰਾਈਂ ਹਨ। (੩) ਕਿੰਨੇ ਹੀ ਭੁਗਹੇਰੇ (ਭਰਤ ਢਾਲਣ ਵਾਲੇ) ਹੋਏ ਹਨ ਤੇ ਕਿੰਨੇ ਹੀਬਗਨੀਗਾਰ(ਵੰਗਾਂਬਨਾਉਣਵਾਲੇ)ਕਲਾਲ(ਸ਼ਰਾਬਵੇਚਨਵਾਲੇ)ਤੇ(ਹਵਾਈ) ਆਤਸ਼ਬਾਜ ਹਨ। (੪) ਕਿੰਨੇ ਹੀ ਭੰਗੀ ਪੋਸਤੇ, ਅਮਲੀ ਤੇ ਸੋਫੀ ਹਨ, (ਇਨਾਂ ਦੋਹਾਂ ਹਿਸਿਆਂ ਵਾਲੀ) ਬਹੁਤੀ ਸ੍ਰਿਸ਼ਟੀ ਹੈ। (੫) ਕਿੰਨੇ ਹੀ ਘੁਮਿਆਰ ਤੇ ਲੱਖਾਂ ਹੀ ਗੁਜਰ ਤੇ ਲੱਖਾਂ ਹੀ ਅਹੀਰ ਗਿਣੀਦੇ ਹਨ। (੬) ਕਿੰਨੀਆਂ ਹੀ ਪਿਛੇ ਕਹੀਆਂ ਹੋਈਆਂ ਜਾਤਾਂ ਹਨ ਤੇ ਲੱਖਾਂ ਹੀ ਅਜਾਤਾਂਚੂਹੜੇ ਤੇ(ਸਨਾਤ ਚੰਡਾਲਾਦਿਕ ਆਖੇਜਾਂਦੇ ਹਨ)। (੭) ਥਾਵਾਂ ਕੁਤਬਾਂਦੇ ਨਾਮ ਲੱਖਾਂ ਹਨ ਗਿਣਤੀ ਨਹੀਂ ਪਾਈ ਜਾਂਦੀ ॥੨੩॥

ਭਾਵ-ਪਿਛੇ ਕਥਨ ਕੀਤੀਆਂ ਹੋਈਆਂ ਜਾਤਾਂ, ਵਰਣ, ਦੇਸ, ਕਰਤਬ, ਰੋਗ, ਔਹਦੇ ਭੇਖ ਆਦਿਕਾਂ ਦੇ ਭੇਦ ਕਹੇ ਤਾਂ ਹਨ ਪਰ ਉਨਾਂ ਦਾ ਅੰਤ ਨਹੀਂ ਆ ਸਕਦਾ ਤੇ ਜੋ ਉਨਾਂ ਕਰਮਾਦਾ ਫਲਹੈਸੋ ਭਾਈ ਜੀ ਨੇਹਰ ਇਕ ਪਉੜੀਵਿਚਹੀਕਹਦਿਤਾਹੈ।

## ਗੁਰਮੁਖ ਦੀ ਕ੍ਰਿਆ

੧ ਉਤਮ ਮਧਮ ਨੀਚ ਲਖ ਗੁਰਮੁਖ ਨੀਚਹੁ ਨੀਚ ਸਦਾਏ।
੨ ਪੈਰੀਂ ਪੈ ਪਾਖਾਕ ਹੋਇ ਗੁਰਮੁਖ ਗੁਰਸਿਖ ਆਪ ਗਵਾਏ।
੩ ਸਾਧ ਸੰਗਤਿ ਭਉ ਭਾਉ ਕਰ ਸੇਵਕ ਸੇਵਾ ਕਾਰ ਕਮਾਏ।
੪ ਮਿਠਾ ਬੋਲਨ ਨਿਵ ਚਲਨ ਹੱਥਹੁ ਦੇਕੈ ਭਲਾ ਮਨਾਏ।
੫ ਸ਼ਬਦ ਸੁਰਤ ਲਿਵਲੀਣ ਹੋ ਦਰਗਹ ਮਾਣ ਨਿਮਾਣਾ ਪਾਏ।
੬ ਚੱਲਣ ਜਾਣ ਅਜਾਨ ਹੋਇ ਆੱਸਾ ਵਿਚ ਨਿਰਾਸ ਵਲਾਏ।

੭ ਗੁਰਮੁਖ ਸੁਖ ਫਲ ਅਲਖ ਲਖਾਏ ॥ ੨੪ ॥ ੮ ॥

ਮਧਮ = ਦਰਮਿਆਨੇ। ਅਜਾਨ = ਚਾਤੁਰਤਾ ਤੋਂ ਹੀਨ। ਚੱਲਨ = ਮੌਤ।

ਅਰਥ—(੧) ਲੱਖਾਂ ਹੀ ਉਤਮ ਮਧਮ ਤੇ ਨੀਚ ਹਨ ਪਰ ਗੁਰਮੁਖ ਆਪਨੂੰ ਨੀਚਾਂ ਤੋਂ ਨੀਚ ਸਦਾਉਂਦਾ ਹੈ। (੨) ਪੈਰੀਂ ਪੈਕੇ ਪੈਰਾਂ ਦੀ ਖਾਕ ਹੋਕੇ ਗੁਰਮੁਖ ਗੁਰ ਸਿਖ ਆਪਾ ਭਾਵ ਨੂੰ ਗੁਵਾ ਦਿੰਦਾ ਹੈ। (੩) ਸਾਧ ਸੰਗਤ ਵਿਚ ਭਰ ਪ੍ਰੇਮ ਕਰਕੇ ਸੇਵਕ ਹੋਕੇ ਸੇਵਾ ਦੀ ਕਾਰ ਕਮਾਉਂਦਾ ਹੈ। (੪) ਮਿਠਾ ਬੋਲਦਾ, ਨਿਉਂਕੇ ਚਲਦਾ ਤੇ ਹਥੋਂ ਦੇਕੇ (ਦੂਜਿਆ ਦਾ) ਭਲਾ ਮਨਾਉਂਦਾ ਹੈ। (੫) ਸ਼ਬਦ ਸੁਣਨ ਵਿਚ ਬ੍ਰਿਤੀ ਨੂੰ ਲੀਣ ਕਰਕੇ ਨਿਮਾਣਾ ਹੋਕੇ ਦਰਗਾਹ ਵਿਚ ਮਾਣ ਪਾਉਂਦਾ ਹੈ। (੬) ਚਾਤਰਤਾ ਤੋਂ ਹੀਨ ਹੋਕੇ ਤੇ ਮੌਤ ਨੂੰ ਸਿਰ ਤੇ ਜਾਣਕੇ ਆਸ਼ਾ ਰੂਪ ਸੰਸਾਰ ਨਿਰਾਸ ਹੋਕੇ ਦਿਨ ਕਟਦਾ ਹੈ। ਗੁਰਮੁਖ ਨੇ ਭਗਤੀ ਕਰਕੇ ਵਾਹਿਗੁਰੂ ਨੂੰ ਲਖ ਲਿਆ ਹੈ॥ ੨੪ ॥ ੮ ॥

ਭਾਵ—ਇਸੇ ਵਾਰ ਦੇ ਅੰਤ ਵਿਚ ਇਹ ਉਪਦੇਸ਼ ਦਿਤਾ ਹੈ ਕਿ ਉਤਮ, ਮਧਮ ਤੇ ਨੀਚਤਾ ਦੀ ਪਟੜੀ ਤਿਆਗ ਕਰਦੇਹੋਏ ਗੁਰਮੁਖਤਾਨੂੰਧਾਰਨ ਕਰੋ, ਭਾਵੇਂ ਕਿਸੇ ਦਿਸ਼ਾ ਵਿਚ ਜੀਵ ਹੋਵੇ ਗੁਰਮੁਖਤਾ ਦੇ ਕਰਨ ਕਰਕੇ ਵਾਹਿਗੁਰੂ ਜ਼ਰੂਰ ਮਿਲਜਾਂਦਾ ਹੈ। ਇਸਲਈਇਸਪੌੜੀ ਵਿਚ ਗੁਰਮੁਖਾਂਦੇ ਲੱਖਣਾਂਦਾ ਚੰਗੀਤਰਾਂਨਿਰਣਾਕਰਦਿਤਾਹੈ।

੧ ੴ ਸਤਿਗੁਰਪ੍ਰਸਾਦਿ ॥

# ਗਿਆਨ ਰਤਨਾਵਲੀ ਨਾਵੀਂ ਵਾਰ

## ਗੁਰ ਸ਼ਬਦ ਤੇ ਵਾਹਿਗੁਰੂ ਸਤਿਸੰਗਿ

੧ ਗੁਰ ਮੂਰਤਿ ਪੂਰਨ ਬ੍ਰਹਮ ਅਬਗਤਿ ਅਬਿਨਾਸੀ।
੨ ਪਾਰਬ੍ਰਹਮ ਗੁਰ ਸਬਦ ਹੈ ਸਤਿ ਸੰਗਿ ਨਿਵਾਸੀ।
੩ ਸਾਧ ਸੰਗਤ ਸਚ ਖੰਡ ਹੈ ਭਾਉ ਭਗਤ ਅਭਯਾਸੀ।
੪ ਚਹੁ ਵਰਨਾ ਉਪਦੇਸ਼ ਕਰ ਗੁਰਮਤਿ ਪਰਗਾਸੀ।
੫ ਪੈਰੀਂ ਪੈ ਪਾਖਾਕ ਹੋਇ ਗੁਰਮੁਖ ਰਹਿਰਾਸੀ।
੬ ਮਾਯਾ ਵਿਚ ਉਦਾਸ ਗਤਿ ਹੋਇ ਆਸ ਨਿਰਾਸੀ ॥ ੧ ॥

ਅਬਿਗਤ = ਗਤੀ ਤੋਂ ਰਹਿਤ। ਗਤਿ = ਰੀਤੀ।

ਅਰਥ—(੧) (ਗਤੀ ਤੋਂ ਰਹਿਤ) ਅਬਿਨਾਸੀ ਪੂਰਨ (ਸਰਗੁਨ ਬ੍ਰਹਮ ਦੀ ਮੂਰਤੀ ਗੁਰੂ ਹੈ। (੨) ਨਿਰਗੁਨ ਬ੍ਰਹਮ ਦੀ ਮੂਰਤੀ ਗੁਰਾਂ ਦਾਸ਼ਬਦ ਹੈ ਸਾਧ ਸੰਗਤਿ (ਵਿਚ ਜੋ ਸ਼ਬਦ) ਨਿਵਾਸ ਕਰਦਾ ਹੈ। (੩) ਸਾਧ ਸੰਗਤਿ ਹੀ ਸਚਖੰਡ ਹੈ (ਤੇ ਸਾਧ ਸੰਗਤ ਉਹ ਹੈ ਜਿਥੇ) ਪ੍ਰੇਮਾ ਭਗਤੀ ਦਾ ਅਭਿਆਸ ਹੁੰਦਾ ਹੈ। (੪) (ਸਾਧ ਸੰਗਤਿ

ਹੀ) ਚਹੁੰ ਵਰਨਾਂ ਨੂੰ ਉਪਦੇਸ਼ ਕਰਕੇ ਗੁਰ ਸਿਖਯਾ ਪ੍ਰਗਟ ਕਰਦੀ ਹੈ। (੫) ਪੈਰੀ ਪੈਕੇ ਪੈਰਾਂ ਦੀ ਖਾਕ ਹੋਣ ਦੀ ਮਰਯਾਦਾ ਗੁਰਮੁਖਾਂ ਨੇ ਧਾਰੀ ਹੈ। (੬) ਆਸਾ ਤੋਂ ਨਿਰਾਸ ਹੋਕੇ ਮਾਯਾ ਵਿਚ ਵਸਦਾ ਹੋਯਾ (ਗੁਰਮੁਖ) ਉਦਾਸ਼ਦੀ ਰੀਤੀ ਵਾਲਾ ਹੈ ॥੧।

ਭਾਵ–ਗੁਰਮੁਖ ਮਾਯਾ ਵਿਚ ਰਹਿੰਦਾ ਹੋਇਆ ਭੀ ਮਾਯਾ ਤੋਂ ਰਹਿਤ ਹੈ।

## ਗੁਰਸਿਖੀ ਦਾ ਬਿਖੜਾ ਰਾਹ

੧ ਗੁਰ ਸਿਖੀ ਬਾਰੀਕ ਹੈ ਸਿਲ ਚੱਟਨ ਫਿੱਕੀ।
੨ ਤ੍ਰਿਖੀ ਖੰਡੇ ਧਾਰ ਹੈ ਉਹ ਵਾਲਹੁ ਨਿੱਕੀ।
੩ ਭੂਤ ਭਵਿਖਤ ਵਰਤਮਾਨ ਸਿਰ ਮਿੱਕਣ ਮਿੱਕੀ।
੪ ਦੁਤੀਆ ਨਾਸਤ ਏਤ ਘਰ ਹੋਇ ਇੱਕਾ ਇੱਕੀ।
੫ ਦੂਆ ਤੀਆ ਵਿਸਰੈ ਸਣ ਕੱਕਾ ਕਿੱਕੀ।
੬ ਸੱਭੈ ਸਿੱਕਾ ਪਰਹਰੈ ਸੁਖ ਇਕਤੁ ਸਿੱਕੀ ॥ ੨ ।

ਕੱਕਾ = ਕਾਕੇ।ਕਿੱਕੀ = ਕਾਕੀਆਂ। ਦੂਆ = ਜੀਵਨਪੁਨਾ। ਤੀਆ = ਤਿੰਨੇ ਗੁਣ।

ਅਰਥ–(੧) ਗੁਰਸਿਖੀ (ਬਹੁਤ) ਬਾਰੀਕ ਤੇ ਅਲੂਣੀਸਿਲਾ ਦੇਚਟਣ ਵਾਂਗੂੰ ਫਿਕੀ ਹੈ। (੨) ਉਹ (ਸਿਖੀ) ਖੰਡੇ ਦੀ ਧਾਰ ਨਾਲੋਂ ਤਿੱਖੀ ਤੇ ਵਾਲ ਤੋਂ ਨਿਕੀ ਹੈ। (੩) ਭੂਤ (ਬੀਤੇ ਹੋਏ ਸਮੇਂ) ਭਵਿਖਤ (ਅਗੇ ਆਵਨ ਵਾਲਾ ਸਮਾਂ) ਤੇ ਵਰਤਮਾਨ (ਇਨ੍ਹਾਂ ਤਿਨਾਂ ਕਾਲਾਂ) ਦੇ ਪਦਾਰਥ ਸਿਖੀ ਦੇ ਬਰਾਬਰ ਮੇਚੀਏ ਤਾਂ ਨਹੀਂ ਮਿਲਦੇ। (੪) (ਕਿਉਂਕਿ)ਇਸ (ਸਿਖੀ ਦੇ ਘਰ ਵਿਚ ਦ੍ਵੈਤ ਨਾਸ ਹੁੰਦੀ ਤੇ ਇਕ ਦੇਨਾਲ ਇਕ ਰੂਪ ਹੋ ਜਾਈਦਾ ਹੈ। (੫) ਕਾਕਿਆਂ ਕਾਕੀਆਂ ਦੇ ਸਮੇਤ ਜੀਵਪੁਨਾ ਤੇ ਤਿੰਨੇ ਗੁਣ ਵਿਸਰ ਜਾਂਦੇ ਹਨ। (੬) ਸਾਰੀਆਂ ਸਿੱਕਾਂ (ਆਸਾਂ) ਦਾ ਤਿਆਗ ਕਰਕੇ ਇਕ ਸਿੱਖੀ ਦਾ ਸੁਖ ਮਿਲਦਾ ਹੈ ।੨॥

ਭਾਵ–ਸਿਖੀ ਸਾਰੇ ਸੁਖਾਂ ਦਾ ਘਰਹੈ, ਪਰ ਸਭੇ ਆਸਾਂ ਛਡਿਆਂਸਿਖੀ ਮਿਲਦੀ ਹੈ।

## ਗੁਰਮੁਖਤਾ

੧ ਗੁਰਮੁਖ ਮਾਰਗ ਆਖੀਐ ਗੁਰਮਤਿ ਹਿਤਕਾਰੀ।
੨ ਹੁਕਮ ਰਜਾਈ ਚੱਲਣਾ ਗੁਰ ਸ਼ਬਦ ਵੀਚਾਰੀ।
੩ ਭਾਣਾ ਭਾਵੈ ਖਸਮ ਕਾ ਨਿਹਚਉ ਨਿਰੰਕਾਰੀ।
੪ ਇਸ਼ਕ ਮੁਸ਼ਕ ਮਹਕਾਰ ਹੈ ਹੋਇ ਪਰਉਪਕਾਰੀ।
੫ ਸਿਦਕ ਸਬੂਰੀ ਸਾਬਤੇ ਮਸਤੀ ਹੁਸ਼ਿਆਰੀ।

੬ ਗੁਰਮੁਖ ਆਪਿ ਗਵਾਇਆ ਜਿਣ ਹਉਮੈ ਮਾਰੀ ॥ ੩ ॥

ਅਰਥ (੧) ਗੁਰ ਸਿਖਯਾ ਨਾਲ ਹਿਤ ਕਰਨਾ ਹੀ ਗੁਰਮੁਖਤਾ ਦਾ ਰਸਤਾ ਕਹੀਦਾ ਹੈ। (੨) (ਗੁਰਮੁਖ) ਗੁਰਾਂ ਦੇ ਸ਼ਬਦ ਦਾ ਵਿਚਾਰ ਕਰਦਾ ਹੋਇਆ ਵਾਹਿਗੁਰੂ ਦੇ ਹੁਕਮ ਵਿਚ ਚਲਦਾ ਹੈ। (੪) ਨਿਰੰਕਾਰ (ਵਾਹਿਗੁਰੂ) ਤੇ ਨਿਸਚਾ ਰਖਣੇ ਕਰਕੇ ਉਸ ਨੂੰ ਖਸਮ ਦਾ ਭਾਣਾ ਚੰਗਾ ਲਗਦਾ ਹੈ। (੪) (ਇਸ਼ਕ ਪ੍ਰੇਮ ਰੂਪ (ਮੁਸ਼ਕ) ਕਸਤੂਰੀ ਦੀ (ਸੁਗੰਧੀ ਲੁਕਦੀ ਨਹੀਂ ਕਿਉਂਕਿ ਪ੍ਰੇਮੀ) ਪਰਉਪਕਾਰੀ ਹੁੰਦਾ ਹੈ। (੫) (ਪ੍ਰੇਮ) ਦੀ ਮਸਤੀ (ਵਿਚ ਆਕੇ ਭੀ) ਭਰੋਸਾ ਤੇ ਸੰਤੋਖ ਵਿਚ (ਹੁਸ਼ਿਆਰੀ) ਤਕੜਾ ਹੋਕੇ ਸਾਬਤ ਰਹਿੰਦਾ ਹੈ। (੬) ਗੁਰਮੁਖਾਂ ਨੇ ਅਪਣਤ੍ਵ ਗਵਾਇਆ ਤੇ ਹਉਮੈ ਨੂੰ ਮਾਰਕੇ ਜਿਤ ਲਿਆ ਹੈ ॥੩॥

ਭਾਵ—ਹੰਕਾਰ ਤੇ ਮਮਤਾ ਦਾ ਮਾਰਨਾ ਹੀ ਗੁਰਮੁਖਤਾ ਹੈ।

## ਗੁਰਸਿਖੀ ਦੀ ਕਰਨੀ

੧ ਭਾਇ ਭਗਤਿ ਭੈ ਚੱਲਣਾ ਹੋਇ ਪ੍ਰਾਹੁਣ ਚਾਰੀ।
੨ ਚਲਣ ਜਾਣ ਅਜਾਣ ਹੋਇ ਗਹੁ ਗਰਬ ਨਿਵਾਰੀ।
੩ ਗੁਰ ਸਿਖ ਨਿੱਤ ਪਰਾਹੁਣੇ ਏਹ ਕਰਨੀ ਸਾਰੀ।
੪ ਗੁਰਮੁਖ ਟਹਿਲ ਕਮਾਵਣੀ ਸਤਿਗੁਰੂ ਪਿਆਰੀ।
੫ ਸ਼ਬਦ ਸੁਰਤਿ ਲਿਵਲੀਣ ਹੋਇ ਪਰਵਾਰ ਸਧਾਰੀ।
੬ ਸਾਧ ਸੰਗਤਿ ਜਾਇ ਸਹਜਿ ਘਰ ਨਿਰਮਲ ਨਿਰੰਕਾਰੀ ॥ ੪ ॥

ਗਹੁ = ਪਕੜ। ਸਾਰੀ ਸੰਭਾਲੀ। ਸੁਰਤ = ਸੁਨਨ। ਘਰ = ਹਿਰਦਾ,ਮਨ

ਅਰਥ—(੧) ਭੈਵਾਨ ਹੋਕੇ ਪ੍ਰੇਮਾ ਭਗਤੀ ਕਰਦਾ ਹੋਇਆ ਪ੍ਰਾਹੁਣਚਾਰੀ ਵਾਂਗੂ ਚਲਣਾ ਕਰੇ। (੨) ਮਰਨਾ ਜਾਣਕੇ ਹੰਕਾਰ ਦੀ ਪਕੜ ਨੂੰ ਨਿਵਾਰਕੇ (ਲੋਕਾਂ ਦੀ ਦ੍ਰਿਸ਼ਟੀ ਵਿਚ) ਅਜਾਣ ਹੋਵੇ। (੩) ਏਹੋ ਪ੍ਰਾਹੁਣਚਾਰੀ ਦੀ ਕਰਣੀ ਗੁਰਸਿਖਾਂ ਨੂੰ ਨਿਤ ਹੀ ਸੰਭਾਲੀ ਹੈ। (੪) ਗੁਰਮੁਖਾਂ ਦੀ ਟਹਿਲ ਕਰਨੀ ਸਤਿਗੁਰੂ ਨੂੰ ਪਿਆਰੀ (ਲਗਦੀ) ਹੈ। (੫) ਸ਼ਬਦ ਦੇ ਸੁਣਨ ਵਿਚ ਬਿਰਤੀ ਨੂੰ ਲੀਣ ਕਰਕੇ ਪਰਵਾਰ ਨੇ ਸੁਧਾਰਨ ਵਾਲਾ ਹੋਵੇ। [੬] (ਗੁਰਮੁਖ) ਸਾਧ ਸੰਗਤਿ ਵਿਚ ਜਾਕੇ ਸਹਿਜੇ ਹੀ ਹਿਰਦੇ ਵਿਚ ਨਿਰੰਕਾਰ (ਵਾਹਿਗੁਰੂ) ਨੂੰ ਪ੍ਰਾਪਤ ਕਰਕੇ ਨਿਰਮਲ ਹੋਇਆ ਹੈ ॥੪॥

ਭਾਵ—ਸਾਧ ਸੰਗਤਿ ਵਿਚ ਨਿਰੰਕਾਰ ਮਿਲਦਾ ਹੈ, ਤਦ ਹੰਕਾਰ ਤੇ ਅਭਿਮਾਨ ਦੀ ਮਲ ਦੂਰ ਹੁੰਦੀ ਹੈ।

## ਗੁਰਸਿਖ ਦੀ ਆਤਮ ਖੇਡ

੧ ਪਰਮ ਜੋਤਿ ਪਰਗਾਸ ਕਰਿ ਉਨ ਮਨ ਲਿਵ ਲਾਈ।

੨ ਪਰਮ ਤੱਤ ਪਰਵਾਣ ਕਰ ਅਨਹਦ ਧੁਨਿ ਵਾਈ।
੩ ਪਰਮਾਰਥ ਪਰਬੋਧ ਕਰ ਪਰਮਾਤਮ ਹਾਈ।
੪ ਗੁਰ ਉਪਦੇਸ਼ ਅਵੇਸ ਕਰ ਅਨਭਉ ਪਦ ਪਾਈ।
੫ ਸਾਧ ਸੰਗਤ ਕਰ ਸਾਜਨਾਂ ਇਕ ਮਨ ਇਕ ਧਿਆਈ।
੬ ਵੀਹ ਇਕੀਹ ਚੜ੍ਹਾਉ ਚੜ੍ਹ ਇਉਂ ਨਿਜ ਘਰ ਜਾਈ।

ਹਾਈ = ਹੈ। ਅਨਭਵ = ਗਿਆਨ। ਵੀਹ = ਨਿਸਚਾ। ਨਿਜਘਰ = ਆਪਨਾ ਸਰੂਪ

ਅਰਥ-(੧) (ਗੁਰੂ ਨੇ ਸਿਖਾਂ ਦੇ ਹਿਰਦੇ ਵਿਚ) ਪ੍ਰੇਮਜੋਤ ਦਾ ਪ੍ਰਕਾਸ਼ ਕਰਿਆ (ਹੈ ਤੇ ਸਿਖ ਨੇ) ਤੁਰੀਆ ਪਦ ਵਿਚ ਬ੍ਰਿਤੀ ਲਾਈ ਹੈ। (੨) ਪਰਮ (ਵਾਹਿਗੁਰੂ) ਦੇ ਤੱਤ ਸਰੂਪ ਨੂੰ ਪਰਵਾਨ ਕਰਨੇ ਕਰਕੇ ਇਕ ਰਸ ਸਬਦ ਦੀ ਧੁਨ ਵੱਜੀ ਹੈ। (੩) ਪਰਮਾਰਥ ਦੇ ਉਪਦੇਸ ਹੋਣ ਕਰਕੇ (ਸਿਖ ਦੀ ਲਿਵ) ਪ੍ਰਮਾਤਮਾਂ ਹੈ (ਦੀ ਅਵਸਥਾ ਵਿਚ ਪਹੁੰਚੀ ਹੋਈ ਹੈ)। (੪) (ਸਿਖ ਨੇ ਗੁਰਾਂ) ਦੇ ਉਪਦੇਸ਼ ਵਿਚ ਪਰਵੇਸ਼ ਕਰਨੇ ਕਰਕੇ ਗਿਆਨ ਪਦ ਨੂੰ ਪਾਇਆ ਹੈ। (੫) ਸਾਧ ਸੰਗਤਿ ਵਿਚ ਪਹੁੰਚਕੇ (ਤੇ ਸੇਵਾ ਆਦਿਕ) ਸਾਧਨ ਕਰਦਾ ਹੋਇਆ ਮਨ ਇਕਾਗਰ ਕਰਕੇ ਇਕ (ਵਾਹਿਗੁਰੂ) ਨੂੰ ਧਿਆਉਂਦਾ ਹੈ। (੬) ਇਕੀਹ (ਇਕ ਈਸ਼੍ਵਰ) ਦੇ ਚੜ੍ਹਾਉ ਦੇ ਚੜ੍ਹਨ ਦਾ ਨਿਸਚਾ ਕਰਕੇ "ਨਿਜ ਘਰ" ਸ੍ਵੈ ਸਰੂਪ ਵਿਚ ਗਿਆ ਹੈ ॥੫॥

ਭਾਵ—ਭਰੋਸਾ ਵਡੀ ਚੀਜ਼ ਹੈ, ਭਰੋਸਾ ਹੀ ਵਾਹਿਗੁਰੂ ਨੂੰ ਮਿਲਾਉਂਦਾ ਹੈ, ਇਸੇ ਲਈ ਕਬੀਰ ਜੀ ਨੇ ਕਿਹਾ ਹੈ:—"ਸਾਬਤ ਰਖੋ ਤਾਂ ਰਾਮ ਭਜ"।

## ਵਾਹਿਗੁਰੂ ਵਿਆਪਕ, ਨੂੰ ਗੁਰਮੁਖ ਦਿਖਾਉਂਦਾ ਹੈ

੧ ਦਰਪਣ ਵਾਂਗ ਧਿਆਨ ਧਰ ਆਪ ਆਪ ਨਿਹਾਲੈ।
੨ ਘਟ ਘਟ ਪੂਰਣ ਬ੍ਰਹਮ ਹੈ ਚੰਦ ਜਲ ਵਿਚ ਭਾਲੈ।
੩ ਗੋਰਸ ਗਾਈਂ ਵੇਖਦਾ ਘਿਉ ਦੁਧ ਵਿਚਾਲੈ।
੪ ਫੁੱਲਾਂ ਅੰਦਰ ਵਾਸ ਲੈ ਫਲ ਸਾਉ ਸਮੱਾਲੈ।
੫ ਕਾਸ਼ਟ ਅਗਨ ਚਲਿੱਤ ਵੇਖ ਜਲ ਧਰਿਤ ਹਿਆਲੈ।
੬ ਘਟ ਘਟ ਪੂਰਣ ਬ੍ਰਹਮ ਹੈ ਗੁਰਮੁਖ ਵੇਖਾਲੈ ॥ ੬ ॥

ਧਿਆਨ ਧਰ = ਦੇਖਣ ਕਰਕੇ। ਭਾਲੈ = ਦੇਖੀਦਾ ਹੈ। ਹਿਆਲੈ = ਅੰਦਰ।

ਅਰਥ—(੧) ਸ਼ੀਸ਼ੇ ਨੂੰ ਦੇਖਣ ਕਰਕੇ ਆਪਣਾ ਆਪ ਹੀ ਦਿਸਦਾ ਹੈ, (ਉਸੇ ਵਾਂਗ)। (੨) ਘਟਾਂ ੨ ਵਿਚ ਬ੍ਰਹਮ ਪੂਰਣ ਹੈ (ਜਿਸ ਤਰਾਂ ਅਨੇਕਾਂ) ਜਲ (ਭਾਂਡਿਆਂ) ਵਿਚ (ਇਕ) ਚੰਦ ਦੇਖੀਦਾ ਹੈ। (੩) (ਅਨੇਕਾਂ ਰੰਗਾਂ ਦੀਆਂ) ਗਾਈਆਂ (ਵਿਚ ਇਕ

ਰੰਗੀ) (ਗੋਰਸ) ਦੁਧ ਤੇ ਦੁਧ ਦੇ ਵਿਚਾਲੇ ਘਿਉ ਦਿਸਦਾ ਹ । (੪) ਫੁਲਾਂ ਵਿਚ ਵਾਸ਼ਨਾ (ਲੈ) ਮਿਲੀ ਹੋਈ ਤੇ ਫਲਾਂ ਵਿਚ ਸਵਾਦ (ਸਮਾਲੈ) ਦੇਖੀਦਾ ਹੈ। (੫) ਲਕੜਾਂ ਅੰਦਰ ਅਗਨੀ ਦਾ ਚਲਿਤ੍ਰ ਵੇਖੀਦਾ ਤੇ ਧਰਤੀ ਦੇ ਅੰਦਰ ਜਲ (ਸਮਾਯਾ ਹੋਯਾ) ਹੈ। (੬) (ਉਪਰੋਕਤ ਦ੍ਰਿਸ਼ਟਾਂਤ ਵਾਂਗੂੰ) ਘਟਾਂ ੨ ਵਿਚ ਬ੍ਰਹਮ ਪੂਰਨ ਹੈ (ਤੇ ਇਸ ਰੀਤੀ ਨੂੰ) ਗੁਰਮੁਖ ਵਿਖਾਉਂਦਾ ਹੈ ॥ ੬ ॥

ਭਾਵ–ਅਠ ਦ੍ਰਿਸ਼ਟਾਂਤ ਦੇਕੇ ਇਹ ਸੂਚਨ ਕਰਾਇਆ ਹੈ ਕਿ ਵਾਹਿਗੁਰੂ ਸਾਡੇ ਵਿਚ ਹੈ ਤੇ ਗੁਰੂ ਵਿਖਾਉਂਦਾ ਹੈ।

## ਗੁਰ ਸਿੱਖੀ ਦੀ ਰਹਿਣੀ

੧ ਦਿੱਬ ਦਿਸ਼ਟ ਗੁਰ ਧਿਆਨ ਧਰ ਸਿਖ ਵਿਰਲਾ ਕੋਈ।
੨ ਰਤਨ ਪਾਰਖੂ ਹੋਇਕੈ ਰਤਨਾ ਅਵਿਲੋਈ।
੩ ਮਣ ਮਾਣਕ ਨਿਰਮੋਲਕਾ ਸਤਿਸੰਗ ਪਰੋਈ।
੪ ਰਤਨ ਮਾਲ ਗੁਰ ਸਿੱਖ ਜਗ ਗੁਰਮਤਿ ਗੁਣ ਗੋਈ।
੫ ਜੀਵੰਦਿਆਂ ਮਰ ਅਮਰ ਹੋਇ ਸੁਖ ਸਹਜਿ ਸਮੋਈ।
੬ ਓਤ ਪੋਤ ਜੋਤਿ ਜੋਤ ਮਿਲ ਜਾਣੈ ਜਾਣੋਈ ॥ ੭ ॥

ਗੁਣ = ਰਸ। ਗੋਈ = ਮਿਲਕੇ। ਜਾਣੋਈ = ਜਾਨਣਹਾਰ। ਜੋਤੀ = ਵਾਹਿਗੁਰੂ।

ਅਰਥ–(੧) ਦਿਬ ਦ੍ਰਿਸ਼ਟੀ ਨਾਲ ਕੋਈ ਵਿਰਲਾ ਸਿਖ ਹੀ ਗੁਰੂ ਦਾ ਧਿਆਨ ਧਰਦਾ ਹੈ। (੨) (ਕਿਉਂਕਿ ਜੋ) ਰਤਨਾ ਦੇ ਪਰਖਨ ਵਾਲਾ ਹੋਵੇਗਾ (ਸੋ) ਰਤਨਾਂ ਨੂੰ ਦੇਖੇਗਾ। (੩) ਮਨ ਰੂਪ ਅਮੋਲਕ ਮਨਕੇ (ਨੂੰ ਜਿਸਨੇ) ਸਤਿਸੰਗਤ ਵਿਚ ਪਰੋਤਾ ਹੈ (ਸੋ ਰਤਨਾ ਦਾ ਪਾਰਖੂ ਹੈ)। (੪) ਗੁਰਸਿਖਾਂ ਰੂਪ ਰਤਨਾ ਦੀ ਗੁਰ ਸਿਖਯਾਰੂਪ ਰਸੀ ਵਿਚ ਮਿਲਕੇ ਮਾਲਾ (ਬਣੀ) ਹੈ। (੫) (ਕਿਉਂਕਿ ਸਿਖ) ਜੀਵਤ੍ਰ ਭਾਵ ਤੋਂ ਮਰਕੇ, ਅਮਰ ਹੁੰਦੇ ਹੋਏ ਸਹਿਜ (ਗਿਆਨ) ਸੁਖ ਵਿਚ ਸਮਾਏ ਹੋਇ ਹਨ। [੬] ਜਾਨਣਹਾਰ ਵਾਹਿਗੁਰੂ ਦੀ ਜੋਤ (ਚੇਤਨਸਤਾ) ਓਤ ਪੋਤ (ਤਾਣੇ ਪੇਟੇ) ਵਾਂਗੂੰ ਸਭ ਜਗਾ ਵਿਚ ਮਿਲ ਹੋਈ ਜਾਣੀਦੀ ਹੈ ॥ ੭ ॥

ਭਾਵ–ਤਾਣੇ ਪੇਟੇ ਵਿਚ ਜਿਵੇਂ ਇਕੋ ਸੂਤ ਹੈ ਇਵੇਂ ਸਾਰਿਆਂ ਵਿਚ ਵਾਹਿਗੁਰੂ ਹੀ ਵੇਖਦਾ ਹੈ ਤੇ ਵਾਹਿਗੁਰੂ ਹੀ ਦਿਸਦਾ ਹੈ ਇਸ ਗਲ ਨੂੰ ਗੁਰਸਿਖ ਹੀ ਕਰਦਾ ਹੈ।

## ਗੁਰੂ ਤੇ ਚੇਲੇ ਦੀ ਅਭੇਦਤਾ

੧ ਰਾਗ ਨਾਦ ਮਿਸਮਾਦ ਹੋਇ ਗੁਣ ਗਹਿਰ ਗੰਭੀਰਾ।
੨ ਸ਼ਬਦ ਸੁਰਤ ਲਿਵਲੀਣ ਹੋਇ ਅਨਹਦ ਧੁਨ ਧੀਰਾ।

੩ ਜੰਤ੍ਰੀ ਜੰਤ੍ਰ ਵਜਾਇੰਦਾ ਮਨ ਉਨ ਮਨ ਧੀਰਾ।
੪ ਵੱਜ ਵਜਾਇ ਸਮਾਇ ਲੈ ਗੁਰ ਸ਼ਬਦ ਵਜ਼ੀਰਾ।
੫ ਅੰਤਰਜਾਮੀ ਜਾਣੀਐ ਅੰਤਰਿ ਗਤਿ ਪੀਰਾ।
੬ ਗੁਰ ਚੇਲਾ ਚੇਲਾ ਗੁਰੂ ਬੇਧ ਹੀਰੇ ਹੀਰਾ ॥੮॥

ਅਨਹਦ = ਇਕ ਰਸ। ਧੀਰਾ = ਅਡੋਲ। ਜੰਤ੍ਰੀ = ਗੁਰੂ। ਜੰਤ੍ਰ = ਵਾਜਾ।

ਅਰਥ (੧) (ਸਿਖ) (ਗਹਿਰ ਗੰਭੀਰ) ਵਾਹਿਗੁਰੂ ਦੇ (ਰਾਗ) ਪ੍ਰੇਮ ਦੇ ਨਾਦ ਵਿਚ ਅਸਚਰਜ ਹੋਕੇ ਗੁਣਾਂ ਨੂੰ ਉਚਾਰਦਾ ਹੈ। (੨) ਇਕਰਸਸ਼ਬਦ ਦੀਧੁਨ(ਸੁਰਤ) ਸੁਨਣ ਵਿਚ ਬ੍ਰਿਤੀ ਨੂੰ ਲੀਨ ਕਰਕੇ ਅਡੋਲ ਰਹਿੰਦਾ ਹੈ। (੩) ਗੁਰੂ ਉਪਦੇਸ਼ ਰੂਪ ਵਾਜੇ ਨੂੰ ਵਜਾਉਂਦਾ (ਹੈ ਤੇ ਤਿਸਨੂੰ ਸੁਣਕੇ ਸਿਖ ਦਾ) ਮਨ ਤੁਰੀਆ ਦੀ ਹਦ ਵਿਚ ਪਹੁੰਚਦਾ ਹੈ। (੪) ਸਿਖ ਪ੍ਰਗਟ ਹੀ ਉਪਦੇਸ਼ ਦੀ ਵਾਜ ਵਿਚ ਸਮਾਈ ਲੈਕੇ ਗੁਰ ਸ਼ਬਦ ਦੇ ਵਜਾਵਨ ਵਾਲਾ ਵਜੰਤ੍ਰੀ ਹੋ ਜਾਂਦਾ ਹੈ। (੫) ਭਾਈ ਜੀ ਕਹਿੰਦੇ ਹਨ ਫਿਰ ਸਿਖ ਦੇ ਅੰਦਰ (ਜੋ ਪ੍ਰੇਮ ਦੀ) ਪੀੜ ਪ੍ਰਾਪਤ (ਹੁੰਦੀ ਹੈ ਉਸਨੂੰ) ਅੰਤਰਜਾਮੀ ਜਾਣਦਾ ਹੈ। (੬) (ਸਾਡੇ ਵਿਚ ਤਾਕਤ ਨਹੀਂ ਜੋ ਦਸ ਸਕੀਏ)। ਗੁਰੂ ਤੋਂ ਚੇਲਾ ਤੇਚੇਲੇ ਤੋਂ ਗੁਰੂ (ਹੋ ਜਾਂਦਾ ਹੈ ਜਿਕੁਰ) ਬੇਧਨ ਵਾਲਾ ਭੀ ਹੀਰਾ (ਤੇ ਵਿਝਨ ਵਾਲਾ ਭੀ) ਹੀਰਾ (ਹੀ ਹੁੰਦਾ ਹੈ) ॥੮॥

ਭਾਵ—"ਹਮਰੀਬੇਦਨ ਹਰਿ ਪ੍ਰਭੁ ਜਾਨੈ ਮੇਰੇ ਮਨ ਅੰਤਰ ਕੀ ਪੀਰ"ਦਾਹੀਭਾਵ ਹੈ।

## ਉਪ੍ਰੋਕਤ ਪ੍ਰਸੰਗਾਨੁਸਾਰੀ

੧ ਪਾਰਸ ਹੋਯਾ ਪਾਰਸਹੁ ਗੁਰਮੁਖ ਵਡਿਆਈ।
੨ ਹੀਰੈ ਹੀਰਾ ਬੇਧਿਆ ਜੋਤੀ ਜੋਤਿ ਮਿਲਾਈ।
੩ ਸ਼ਬਦ ਸੁਰਤ ਲਿਵਲੀਣ ਹੋਇ ਜੰਤ੍ਰੀ ਜੰਤ੍ਰ ਵਜਾਈ।
੪ ਗੁਰ ਚੇਲਾ ਚੇਲਾ ਗੁਰੂ ਪਰਚਾ ਪਰਚਾਈ।
੫ ਪੁਰਖਹੁ ਪੁਰਖ ਉਪਾਇਆ ਪਰਖੋਤਮ ਹਾਈ।
੬ ਵੀਹ ਇਕੀਹ ਉਲੰਘਕੈ ਹੋਇ ਸਹਿਜ ਸਮਾਈ ॥ ੯ ॥

ਅਰਥ—(੧) ਪਾਰਸ (ਨਾਲ ਮਿਲ੍ਕੇ) ਪਾਰਸ ਹੋਗਿਆ ਹੈ ਇਹ) ਗੁਰਮੁਖਾਂ ਦੀ ਵਡਿਆਈ ਹੈ। (੨) (ਜਿਕੁਰ) ਹੀਰੇ ਤੋਂ ਹੀਰਾ ਬੇਧਿਆ (ਜਾਂਦਾ ਹੈ ਇਕੁਰ ਹੀ) ਜੋਤ ਨਾਲ ਜੋਤ ਮਿਲ ਗਈ ਹੈ। (੩) ਸ਼ਬਦ ਦੀ ਸੁਤ੍ਰ ਵਿਚ ਬ੍ਰਿਤੀ ਲੀਣ ਹੋ ਗਈ ਹੈ (ਜਿਕੁਰ) ਵਾਜੇ ਵਜਾਉਣ ਵਾਲੇ ਵਜੰਤ੍ਰੀ ਦੀ ਅਵਾਜ਼ ਵਿਚ ਹੁੰਦੀ ਹੈ। (੪) ਗੁਰੂ ਦੇ ਪ੍ਰੇਮ ਵਿਚ ਚੇਲਾ ਪਰਚਿਆਤਾਂ ਚੇਲੇ ਤੋਂ ਗੁਰੂਹੋ ਗਿਆ। (੫) ਪੁਰਖ (ਗੁਰੂ ਨਾਨਕ

ਦੇਵ ਜੀ) ਤੋਂ ਪੁਰਖਾਂ ਵਿਚੋਂ ਉਤਮ ਪੁਰਖ (ਗੁਰੂ ਅੰਗਦ ਦੇਵ ਜੀ) ਪੈਦਾ ਹੋਇਆ ਹੈ। (੬) (ਕਿਉਂਕਿ) ਵੀਹ (ਸੰਸਾਰ) ਨੂੰ ਇਕੀਹ (ਇਕੋ ਵੇਰੀ) ਉਲੰਘ ਕੇ ਗਿਆਨ ਵਿਚ ਸਮਾਇਆ ਹੈ॥੯॥

ਭਾਵ—ਗੁਰ ਉਪਦੇਸ਼ ਨੂੰ ਕਮਾਉਣ ਕਰਕੇ ਗੁਰ ਸਿਖ ਇਕੋ ਵੇਰੀ ਹੀ ਸੰਸਾਰਕ ਧੰਧਿਆਂ ਦੀ ਮਨੌਤ ਤੋਂ ਰਹਿਤ ਹੋਕੇ ਵਾਹਿਗੁਰੂ ਨਾਲ ਅਭੇਦ ਹੋ ਜਾਂਦਾ ਹੈ।

## ਸਾਧ ਸੰਗਤਿ ਸਚਖੰਡ ਹੈ

੧ ਸਤਿਗੁਰ ਦਰਸ਼ਨ ਦੇਖਦੇ ਪਰਮਾਤਮ ਦੇਖੈ।
੨ ਸ਼ਬਦ ਸੁਰਤ ਲਿਵਲੀਨ ਹੋਇ ਅੰਤਰ ਗਤ ਲੇਖੈ।
੩ ਚਰਨ ਕਵਲ ਦੀ ਵਾਸ਼ਨਾ ਹੋਇ ਚੰਦਨ ਭੇਖ।
੪ ਚਰਣੋਦਕ ਮਕਰੰਦ ਰਸ ਵਿਸਮਾਦ ਵਿਸੇਖੈ।
੫ ਗੁਰਮਤਿ ਨਿਹਚਲ ਚਿੱਤ ਕਰ ਵਿਚ ਰੂਪ ਨ ਰੇਖੈ।
੬ ਸਾਧ ਸਗਤਿ ਸਚਖੰਡ ਜਾਇ ਹੋਇ ਅਲਖ ਅਲੇਖੈ ॥ ੧੦ ॥

ਅਰਥ—(੧) ਸਤਿਗੁਰਾਂ ਦੇ ਦਰਸ਼ਨ ਵੇਖਨੇ ਕਰਕੇ ਪ੍ਰਮਾਤਮਾ ਦਿਸਦਾ ਹੈ (੨) (ਗੁਰਾਂ ਦੇ) ਸ਼ਬਦਾਂ ਦੀ ਸੁਤ ਵਿਚ ਬਿਰਤੀ ਨੂੰ ਲੀਣ ਕਰਨੇ ਕਰਕੇ ਵਾਹਿਗੁਰੂ ਦੀ ਲਖਤਾ ਹੁੰਦੀ ਹੈ। (੩) (ਗੁਰਾਂ ਦੇ) ਚਰਨ ਕਵਲਾਂ ਦੀ ਵਾਸ਼ਨਾ ਕਰਕੇ ਚੰਦਨ ਦੇ ਰੂਪ ਦਾ ਹੋ ਜਾਈਦਾ ਹੈ।(੪) ਚਰਨਾਮ੍ਰਿਤ ਦੇ ਸਵਾਦਦਾ ਰਸ ਵਡਾ ਹੀ ਅਸਚਰਜ ਹੈ। (੫) ਗੁਰ ਸਿਖਯਾ ਵਿਚ (ਮਨ ਨੂੰ) ਇਸਥਿਤ ਕਰਨੇ ਕਰਕੇ ਚਿਤ ਆਦਿਕ ਅੰਤਹ ਕਰਣ ਵਿਚ ਕੋਈ ਰੂਪ ਰੇਖ ਨਹੀਂ ਰਹਿੰਦਾ। (੬) ਸਾਧ ਸੰਗਤ ਰੂਪ ਸਚਖੰਡ ਵਿਚ ਜਾਕੇ (ਜਗਜਾਸੂਲਖਨੇਤੋਂ) ਅਲਖ (ਤੇ ਲੇਖਿਆਂ ਤੋਂ) ਅਲੇਖ ਹੋ ਜਾਂਦਾ ਹੈ ॥੧੦॥

ਭਾਵ—ਸਾਧ ਸੰਗਤਿ ਵਿਚ ਜਾਕੇ ਹੀ ਵਾਹਿਗੁਰੂ ਨਾਲ ਅਭੇਦ ਹੋਈਦਾ ਹੈ।

## ਸਾਖੀ ਚੇਤੰਨਯ ਦੀ ਬਿਵਸਥਾ

੧ ਅੱਖੀਂ ਅੰਦਰ ਦੇਖਦਾ ਦਰਸ਼ਨ ਵਿਚ ਦਿਸੈ।
੨ ਸਬਦੈ ਵਿਚ ਵਖਾਣੀਐ ਸੁਰਤੀ ਵਿਚ ਰਿਸੈ।
੩ ਚਰਣ ਕਮਲ ਵਿਚ ਵਾਸ਼ਨਾਂ ਮਨ ਭਵਰ ਸਲਿੱਸੈ।
੪ ਸਾਧ ਸੰਗਤ ਸੰਜੋਗ ਮਿਲ ਵਿਜੋਗ ਨ ਕਿੱਸੈ।
੫ ਗੁਰਮਤਿ ਅੰਦਰ ਚਿੱਤ ਹੈ ਚਿੱਤ ਗੁਰਮਤਿ ਜਿੱਸੈ।
੬ ਪਾਰਬ੍ਰਹਮ ਪੂਰਨ ਬ੍ਰਹਮ ਸਤਿਗੁਰ ਹੈ ਤਿੱਸੈ ॥ ੧੧ ॥

ਅਰਥ—(੧) (ਜੋ) ਅੱਖਾਂ ਅੰਦਰ ਦੇਖਦਾ (ਹੈ ਸੋਈ) ਦਰਸ਼ਨ ਵਿਚ ਦਿਸਦਾ

ਹੈ। (੨) (ਜੋ) ਸ਼ਬਦ ਵਿਚ ਕਹਿਆ ਜਾਂਦਾ (ਹੈ ਸੋਈ) ਸੁਰਤਿ (ਗਯਾਤ) ਵਿਚ ਪ੍ਰਕਾਸ਼ਤ ਹੁੰਦਾ ਹੈ। (੩) (ਗੁਰਾਂ ਦੇ) ਚਰਨ ਕਮਲਾਂ ਵਿਚ (ਜੋ) ਸੁਗੰਧੀ (ਹੈ ਉਸਦੇ ਗ੍ਰਹਣ ਕਰਨ ਲਈ ਸਿਖਾਂ ਦਾ) ਮਨ ਭੌਰੇ ਦੇ ਸਦਰਸ ਹੋ ਰਿਹਾ ਹੈ । [੪] ਸਾਧ ਸੰਗਤ ਦੇ ਇਕੱਠ ਵਿਚ ਜੋ ਮਿਲਿਆ (ਹੈ ਉਨਾ ਵਿਚੋਂ) ਕਿਸੇ ਨੂੰ ਭੀ ਵਿਜੋਗ ਨਹੀ ਹੁੰਦਾ। (੫) ਗੁਰ ਸਿਖਯਾ ਵਿਚ ਚਿਤ ਲਾਈਏ ਤਾਂ ਜੈਸਾ ਗੁਰਮਤ ਦਾ ਭਾਵ ਹੈ (ਤੈਸਾ) ਚਿਤ ਵਿਚ ਹੋ ਜਾਂਦਾ ਹੈ। [੬] ਤਿਸੇ ਨਿਰਗੁਣ ਬ੍ਰਹਮ ਦਾ ਸਰਗੁਣ ਬ੍ਰਹਮ ਸਰੂਪ ਸਤਿਗੁਰੂ ਹੈ॥ ੧੧॥

ਭਾਵ—ਅਖਾਂ ਵਿਚ ਵੇਖਣ ਵਾਲਾ, ਕੰਨਾਂ ਵਿਚ ਸੁਣਨ ਵਾਲਾਤੇ ਸ਼ਬਦਦੇ ਰਸ ਨੂੰ ਲੈਣ ਵਾਲੇ ਜਗਯਾਸੂ ਨੂੰ ਸਤਿਗੁਰਾਂ ਦੇ ਦਰਸ਼ਨ ਕਰਨਤੋਂ ਉਸਦੀ ਲਖਤਾ ਹੋਈ ਹੈ ਤੇ ਉਸਦਾ ਨਿਸਚਾਹੋਗਿਆ ਹੈਕਿਨਿਰਗੁਣਦਾ ਸਰਗੁਣ ਰੂਪਸਤਿਗੁਰੂ ਜੀ ਹਨ।

## ਈਸ਼ਵਰ ਸ਼ਕਤੀ

੧ ਅੱਖੀਂ ਅੰਦਰ ਦਿਸ਼ਟਿ ਹੋਇ ਨੱਕ ਸਾਹ ਸੰਜੋਈ।
੨ ਕੰਨਾਂ ਅੰਦਰ ਸੁਰਤਿ ਹੋਇ ਜੀਭ ਸਾਦ ਸਮੋਈ।
੩ ਹਥੀਂ ਕਿਰਤ ਕਮਾਵਣੀ ਪੈਰ ਪੰਥ ਸਥੋਈ।
੪ ਗੁਰਮੁਖ ਸੁਖ ਫਲ ਪਾਇਆ ਮਤਿ ਸ਼ਬਦ ਵਿਲੋਈ।
੫ ਪਰਕਿਰਤੀ ਹੂ ਬਾਹਰਾ ਗੁਰਮੁਖ ਵਿਰਲੋਈ।
੬ ਸਾਧ ਸੰਗਤਿ ਚੰਨਣ ਬਿਰਖ ਮਿਲ ਚੰਨਣ ਹੋਈ॥੧੨॥

ਅਰਥ—(੧) ਅੱਖਾਂ ਅੰਦਰ ਦੇਖਣ (ਦੀ ਸ਼ਕਤੀ ਤੇ) ਨਕ ਵਿਚ ਵਾਸਨਾਲੈਣ ਦੀ ਸ਼ਕਤੀ ਇਕਠੀ ਹੋਈ ਹੈ। (੨)ਕੰਨਾ ਵਿਚਸੁਣਨ ਦੀਸ਼ਕਤੀਤੇਜੀਭ ਵਿਚਸਵਾਦ ਗ੍ਰਹਿਣ ਕਰਨ ਦੀ ਸ਼ਕਤੀ ਸਮਾਈ ਹੈ। (੩) ਹਥਾਂ ਵਿਚ ਕਿਰਤ ਕਮਾਵਣ ਦੀ ਤੇ ਪੈਰਾਂ ਵਿਚ ਰਸਤੇ ਦੇ ਸਾਥੀ ਹੋਣ ਦੀ (ਸ਼ਕਤੀ ਹੈ)। (੪) ਗੁਰਮੁਖਾਂ ਨੇ ਬੁਧੀ ਵਿਚ ਸਬਦ ਦੀ ਵਿਚਾਰ ਕਰਕੇ (ਇਸ) ਗਿਆਨ ਨੂੰ ਪਾਇਆਹੈ। (੫) ਪਰਕ੍ਰਿਤੀ(ਮਾਯਾ ਤੋਂ ਬਾਹਰ ਹੋਕੇ ਕੋਈ ਵਿਰਲਾ ਹੀ ਗੁਰਮੁਖ ਹੈ। (੬) ਸਾਧ ਸੰਗਤਿ ਰੂਪ ਚੰਦਨ ਬਿਰਖ ਨਾਲ ਮਿਲਕੇ ਚੰਦਨ ਵਾਂਗੂੰ ਹੋ ਗਏ ਹਨ॥ ੧੨॥

ਭਾਵ—ਵਾਹਿਗੁਰੂ ਨੇ ਹਰ ਇਕ ਵਸਤੂ ਦੇ ਗਿਆਨ ਦੀ ਸਕਤੀ ਪੈਦਾ ਕੀਤੀ ਹੈ, ਪਰ ਇਸਗਲ ਨੂੰਕਿਸੇਵਿਰਲੇਗੁਰਮੁਖਨੇ ਜਾਣਿਆਂਹੈ ਐਸੇ ਗੁਰਮੁਖਵਿਰਲੇਹੀ ਹਨ।

## ਵਾਹਿਗੁਰੂ ਪ੍ਰਾਪਤੀ ਦਾ ਰਸਤਾ

੧ ਅਬਗਤ ਗਤ ਅਬਿਗੱਤ ਦੀ ਕਿਂਜੋਂ ਅਲਖ ਲਖਾਇ।
੨ ਅਕਥ ਕਥਾ ਹੈ ਅਕੱਥ ਦੀ ਕਿਉਂ ਆਖ ਸੁਣਾਏ।

੩ ਅਚਰਜ ਨੋਂ ਅਚਰਜੋ ਮਿਲੈ ਹੈਰਾਣ ਕਰਾਏ।
੪ ਵਿਸਮਾਦੇ ਵਿਸਮਾਦ ਹੋਇ ਵਿਸਮਾਦ ਸਮਾਏ।
੫ ਵੇਦ ਨ ਜਾਣੈ ਭੇਦ ਕਿਹੁ ਸ਼ੇਸ਼ ਨਾਗ ਨ ਪਾਏ।
੬ ਵਾਹਿਗੁਰੂ ਸਾਲਾਹਣਾ ਗੁਰੂ ਸ਼ਬਦ ਅਲਾਏ ॥੧੩॥

ਅਬਿਗਤ = ਵਾਹਿਗੁਰੂ।ਗਤਿ = ਪ੍ਰਾਪਤਿ। ਅੱਕਥ = ਕਹਿਨ ਤੋਂ ਬਾਹਰੀ।

ਅਰਥ–(੧) ਵਾਹਿਗੁਰੂ ਦੀ ਪ੍ਰਾਪਤੀ(ਅਬਗਤਿ)ਕਠਨ ਹੈ, ਕਿਕੁਰ ਅਲੱਖ ਨੂੰ ਲਿਖਿਆ ਜਾਵੇ ? (੨) ਵਾਹਿਗੁਰੂ ਦੀ ਕਥਾਅਕੱਥ ਹੈ ਕਿਕੁਰ ਆਖਕੇ ਸੁਣਾਈ ਜਾਵੇ ? (੩) ਅਸਚਰਜ ਤੋਂ ਅਸਚਰਜ (ਵਾਹਿਗੁਰੁ) ਦੇਮਿਲਣੇ (ਦੀ ਇਛਾ) ਹੈਰਾਨ ਕਰਾਉਂਦੀ ਹੈ (ਕਿਕੁਰ ਮਿਲਿਆ ਜਾਵੇ ?)। (੪) (ਜੋ) ਵਿਸਮਾਦ (ਰੂਪ) ਵਿਚ ਸਮਾਏ ਹਨ ਸੋ ਵਿਸਮਾਦ ਤੋਂ ਵਿਸਮਾਦ,ਹੋ ਗਏ ਹਨ (੫) ਵੇਦਾਂ ਨੇ ਭੀ ਤਿਨ੍ਹਾਂ ਦਾ ਭੇਦ ਨਹੀਂ ਜਾਣਿਆਂ ਤੇ ਸ਼ੇਸ਼ਨਾਗ ਨੇ ਭੀ ਕੁਝ ਅੰਤ ਨਹੀਂ ਪਾਇਆ। (੬) (ਉਤਰ) ਵਾਹਿਗੁਰੂ ਦੀ ਸਲਾਹੁਣਾ ਗੁਰਾਂ ਦੇ ਸ਼ਬਦ ਦ੍ਵਾਰਾ ਅਲਾਈਏ (ਤਾਂ ਤਿਸਦੀ ਪ੍ਰਾਪਤੀ) ਹੁੰਦੀ ਹੈ ॥੧੩॥

ਭਾਵ–ਵਾਹਿਗੁਰੂ ਪ੍ਰਾਪਤੀ ਦਾ ਰਸਤਾ ਕੇਵਲ ਗੁਰਾਂ ਦਾ ਸ਼ਬਦ ਹੈ, ਇਸ ਤੋਂ ਬਿਨਾਂ ਹੋਰ ਕਿਸੇ ਸਾਧਨ ਕਰਕੇ ਵਾਹਿਗੁਰੂ ਨਹੀਂ ਮਿਲਦਾ।

## ਗੁਰਮੁਖਾਂ ਦੇ ਗੁਣ ਸੁਭਾਵ

੧ ਲੀਹਾਂ ਅੰਦਰ ਚੱਲੀਐ ਜਿਉਂ ਗੱਡੀ ਰਾਹੁ।
੨ ਹੁਕਮਿ ਰਜਾਈ ਚੱਲਣਾ ਸਾਧ ਸੰਗ ਨਿਬਾਹੁ।
੩ ਜਿਉ ਧਨ ਸੋਂਘਾ ਰੱਖਦਾ ਘਰ ਅੰਦਰਿ ਸਾਹੁ।
੪ ਜਿਉ ਮਿਰਯਾਦ ਨ ਛੱਡਈ ਸਾਇਰ ਅਸਗਾਹੁ।
੫ ਲੱਤਾਂ ਹੇਠ ਲਤਾੜੀਐ ਅਜਰਾਵਰ ਘਾਹੁ।
੬ ਧਰਮਸਾਲ ਹੈ ਮਾਨਸਰ ਹੰਸ ਗੁਰਸਿਖ ਵਾਹੁ।
੭ ਰਤਨ ਪਦਾਰਥ ਗੁਰ ਸ਼ਬਦ ਕਰ ਕੀਰਤਨ ਖਾਹੁ ॥੧੪॥

ਰਜਾਈ = ਵਾਹਿਗੁਰੂ। ਹੁਕਮ = ਆਗਿਆ।ਅਜਰਾਵਰ = ਜਿਗਰੇ ਵਾਲਾ।

ਅਰਥ--(੧) ਜਿਸਤਰਾਂ ਗੱਡੀ ਰਸਤੇ ਦੀਆਂ ਲੀਕਾਂ ਅੰਦਰ ਚਲਦੀ ਹੈ। (੨) (ਇਸੇ ਤਰਾਂ) ਸਾਧ ਸੰਗਤ ਦੇ ਨਿਬਾਹੁਨ (ਕਰਨ) ਵਾਲੇ ਗੁਰਮੁਖ ਵਾਹਿਗੁਰੂ ਦੇ ਭਾਣੇ ਵਿਚ ਚਲਦੇ ਹਨ। (੩) ਜਿਸ ਤਰਾਂ ਸ਼ਾਹੂਕਾਰ ਘਰ ਅੰਦਰ ਧਨ ਨੂੰ ਸਾਂਭਕੇ ਰਖਦਾ ਹੈ (ਇਸੇ ਤਰਾਂ ਗੁਰਮੁਖਾਂ ਨੇ ਆਤਮ ਵਸਤੂ ਨੂੰ ਸਾਂਭਿਆ ਹੈ)। (੪) ਜਿਸਤਰਾਂ

ਅਸਗਾਹ ਸਮੁੰਦਰ ਭੀ ਮਰਯਾਦਾ ਨੂੰ ਨਹੀਂ ਛਡੰਦਾ, (ਇਸੇ ਤਰਾਂ ਗੁਰਮੁਖ ਗੰਭੀਰ ਹਨ)। (੫) (ਜਿਸ ਤਰਾਂ) ਜਿਗਰੇ ਵਾਲਾ ਘਾਹ ਲੱਤਾਂ ਹੇਠ ਲਿਤਾੜਿਆ ਜਾਂਦਾ ਹੈ (ਇਸਤਰਾਂ ਗੁਰਮੁਖ ਨਿਮਰਤਾ ਨੂੰ ਧਾਰਦੇ ਹਨ)। (੬) ਧਰਮਸਾਲ ਮਾਨ ਸਰੋਵਰ ਹੈ ਤੇ ਅਸਚਰਜ ਰੂਪ ਗੁਰੂ ਦੇ ਸਿਖ ਹੰਸ ਹਨ। (੭) ਗੁਰਾਂ ਦੇ ਸ਼ਬਦ ਰੂਪ ਰਤਨ ਪਦਾਰਥ ਹਨ ਤੇ ਕੀਰਤਨ ਕਰਨ ਰੂਪ ਖਾਣਾ ਕਰਦੇ ਹਨ ॥ ੧੪ ॥

ਧਰਮਸਾਲ ਨੂੰ ਮਾਨ ਸਰੋਵਰ ਦੀ ਤੁਲਤਾ ਦਿਤੀ ਹੈ, ਮਾਨਸਰੋਵਰ ਵਿਚ ਹੰਸ ਹੁੰਦੇ ਹਨ ਤੇ ਸਤਿ ਸੰਗਤ ਵਿਚ ਗੁਰਮੁਖ ਹੰਸ ਹਨ ਹੰਸਾਂ ਦਾ ਭੋਜਨ ਰਤਨ ਆਦਿਕ ਪਦਾਰਥ ਹੁੰਦਾ ਹੈ ਸੋ ਰਤਨ ਪਦਾਰਥ ਗੁਰਾਂ ਦਾ ਸ਼ਬਦ ਹੈ ਤੇ ਗੁਰਮੁਖ ਦਾ ਕੀਰਤਨ ਕਰਨਾ ਉਨਾ ਪਦਾਰਥਾਂ ਦਾ ਖਾਣਾ ਹੈ।

## ਗੁਰ ਦੇ ਸਿਖ ਗੁਪਤ ਰਹਿੰਦੇ ਹਨ

੧ ਚੰਦਣ ਜਿਉ ਵਣਖੰਡ ਵਿਚ ਓਹ ਆਪ ਲੁਕਾਇ।
੨ ਪਾਰਸ ਅੰਦਰ ਪਰਬਤਾਂ ਹੋਇ ਗੁਪਤ ਵਲਾਇ।
੩ ਸਤ ਸਮੁੰਦੀ ਮਾਨਸਰ ਨਹਿ ਅਲਖ ਲਖਾਇ।
੪ ਜਿਉ ਪਰਛਿੰਨਾ ਪਾਰਜਾਤ ਨਹਿ ਪਰਗਟੀ ਆਇ।
੫ ਜਿਉ ਜਗ ਅੰਦਰ ਕਾਮਧੇਨੁ ਨਹਿ ਆਪ ਗਣਾਇ।
੬ ਸਤਿਗੁਰ ਦਾ ਉਪਦੇਸ਼ ਲੈ ਕਿਉ ਆਪ ਗਣਾਇ ॥ ੧੫ ॥

ਅਰਥ—(੧) ਜਿਸਤਰਾਂ ਬਨ ਦੇ ਟੁਕੜੇ (ਕਿਸੇ ਹਿਸੇ) ਵਿਚ ਚੰਦਨ ਹੁੰਦਾ ਹੋਇਆ ਓਹ ਆਪਣੇ ਆਪ ਨੂੰ ਲੁਕਾਉਂਦਾ ਹੈ। (੨) ਪਰਬਤਾਂ ਅੰਦਰ ਪਾਰਸ ਗੁਪਤ ਹੋਕੇ ਦਿਨ ਕਟਦਾ ਹੈ। (੩) ਸੱਤ ਸਮੁੰਦਰਾਂ ਤੋਂ ਪਾਰ ਮਾਨਸਰੋਵਰ ਲਖਣੇ ਤੋਂ ਅਲਖ ਜਗਾਂ ਤੇ ਰਹਿੰਦਾ ਹੈ। (੪) ਜਿਸਤਰਾਂ ਕਲਪ ਬਿਰਛ ਪਰਗਟ ਨਹੀਂ ਹੁੰਦਾ ਤੇ ਗੁਪਤ ਰਹਿੰਦਾ ਹੈ। ਜਿਸ ਤਰਾਂ ਕਾਮਧੇਨ ਜਗਤ ਵਿਚ ਆਪਣਾ ਆਪ ਨਹੀਂ ਜਤਾਉਂਦੀ। (੬) (ਇਸੇਤਰਾਂ ਹੀ) ਸਤਿਗੁਰੂ ਦੇ ਉਪਦੇਸ਼ ਨੂੰ ਲੈਕੇ (ਸਿਖ) ਆਪਣਾ ਆਪ ਕਿਉਂ ਗਿਣਾਵੇ ? ਭਾਵ ਸਿਖ ਭੀ ਇਸੇਤਰਾਂ ਆਪਣਾ ਆਪ ਲੁਕਾਉਂਦਾ ਹੈ।੧੫।

ਭਾਵ—"ਕਹੁ ਕਬੀਰ ਛੂਛਾ ਘਟ ਬੋਲੈ, ਭਰਿਆ ਹੋਇ ਨ ਕਬਹੂ ਡੋਲੈ" ॥ ਅਤੇ "ਸੋਇ ਅਜਾਨ ਕਹੈ ਮੈ ਜਾਨਾ ਜਾਨਣਹਾਰ ਨਾ ਛਾਨਾ ਰੇ" ਜੋ ਕਹਿੰਦਾ ਹੈ ਕਿ ਮੈਂ ਗੁਰਮੁਖ ਹਾਂ ਉਹ ਗੁਰਮੁਖ ਨਹੀ ਤੇ ਜੋ ਗੁਰਮੁਖ ਹੈ ਉਹ ਕਦੇ ਭੀ ਨਹੀਂ ਲੁਕ ਸਕਦਾ ਜਿਕੁਰ ਉਪਰੋਕਤ ਦ੍ਰਿਸ਼ਟਾਂਤਾਂ ਵਾਲੇ ਨਹੀਂ ਲੁਕ ਸਕਦੇ।

## ਗੁਰੂ ਤੇ ਚੇਲਾ ਇਕ ਰੂਪ ਹਨ

੧ ਦੁਇ ਦੁਇ ਅੱਖੀਂ ਆਖੀਅਨਿ ਇਕ ਦਰਸ਼ਨ ਦਿੱਸੈ।

੨ ਦੁਇ ਦੁਇ ਕੰਨ ਵਖਾਣੀਅਨਿ ਇਕ ਸੁਰਤ ਸਲਿਸੈ।
੩ ਦੁਇ ਦੁਇ ਨਦੀ ਕਿਨਾਰਿਆਂ ਪਾਰਾਵਾਰ ਨ ਤਿਸੈ।
੪ ਇਕ ਜੋਤਿ ਦੁਇ ਮੂਰਤੀਂ ਇਕ ਸ਼ਬਦ ਸਰਿੱਸੈ।
੫ ਗੁਰ ਚੇੱਲਾ ਚੇੱਲਾ ਗੁਰੂ ਸਮਝਾਏ ਕਿੱਸੈ॥੧੬॥

ਸੁਰਤ = ਖਬਰ। ਸਰਿਸੈ = ਜੈਸਾ। ਸਲਿੱਸੈ = ਸੁਨੇਹਾ।

ਅਰਥ—(੧) ਦੋ ਦੋ ਅਖਾਂ ਕਹੀਦੀਆਂ (ਹਨ ਪਰ ਦੋਹਾਂ ਵਿਚੋਂ) ਇਕੋ ਹੀ ਦਰਸਨ ਦਿਸਦਾ ਹੈ। (੨) ਦੋ ਦੋ ਕੰਨ ਕਹੇ ਜਾਂਦੇ (ਹਨ ਪਰ ਦੋਵੇਂ ਇਕੋ (ਵਸਤੂ ਦੀ ਖਬਰ ਲੈਂਦੇ ਹਨ। (੩) ਨਦੀ ਦੇ ਕਿਨਾਰੇ (ਹੁੰਦੇ ਹਨ ਪਰ) ਤਿਸ (ਨਦੀ) ਦਾ ਪਾਰ ਉਰਾਰ ਨਹੀਂ ਹੈ। (੪) (ਇਕੁਰ ਹੀ ਗੁਰੂ ਨਾਨਕ ਦੇਵ ਜੀ ਤੇ ਚੇਲਾ ਗੁਰੂ ਅੰਗਦ ਦੇਵ ਜੀ ਦੀਆਂ) ਮੂਰਤਾਂ ਤਾਂ ਦੋ (ਹਨ ਪਰ) ਜੋਤ ਇਕ ਹੈ ਤੇ ਇਕੋ ਜੈਸਾ ਹੀ ਸਬਦ ਹੈ। (੬) ਗੁਰੂ ਚੇਲਾ (ਰੂਪ ਤੇ) ਚੇਲਾ ਗੁਰੂ (ਰੂਪ ਹੈ ਇਹ ਭੇਦ ਕੋਈ) ਕਿਸ ਤਰਾਂ ਸਮਝਾਵੇ॥ ੧੬ ॥

ਭਾਵ—ਜਿਸ ਤਰਾਂ ਨਦੀ ਦੇ ਕਿਨਾਰਿਆਂ ਦਾ ਉਰਾਰ ਪਾਰ ਨਿਸਚੇ ਨਹੀਂ ਹੁੰਦਾ (ਕਿਉਂਕਿ ਜਿਸ ਪਾਸੇ ਖਲੋਵੋ ਉਹ ਉਰਾਰ ਤੇ ਦੂਜਾ ਪਾਰ ਹੁੰਦਾ ਹੈ) ਇਸੇਤਰਾਂ ਸ੍ਰੀ ਗੁਰ ਅੰਗਦ ਦੇਵ ਜੀ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵਖੋ ਵਖ ਹੋਣ ਦਾ ਕੋਈ ਨਿਸਚਾ ਨਹੀਂ ਹੋ ਸਕਦਾ ਦੋਵੇਂ ਇਕ ਰੂਪ ਹਨ।

## ਗੁਰੂ ਅਤੇ ਚੇਲੇ ਦਾ ਕਰਤਬ ਤੇ ਫਲ

੧ ਪਹਿਲੇ ਗੁਰ ਉਪਦੇਸ਼ ਦੇ ਸਿਖ ਪੈਰੀਂ ਪਾਏ।
੨ ਸਾਧ ਸੰਗਤਿ ਕਰ ਧਰਮਸਾਲ ਸਿਖ ਸੇਵਾ ਲਾਏ।
੩ ਭਾਇ ਭਗਤਿ ਭੈ ਸੇਂਵਦੇ ਗੁਰੁ ਪੁਰਬ ਕਰਾਏ।
੪ ਸ਼ਬਦ ਸੁਰਤਿ ਲਿਵ ਕੀਰਤਨ ਸਚ ਮੇਲ ਮਿਲਾਏ।
੫ ਗੁਰਮੁਖ ਮਾਰਗ ਸੱਚ ਦਾ ਸਚ ਪਾਰ ਲੰਘਾਏ।
੬ ਸਚ ਮਿਲੈ ਸਚਿਆਰ ਨੋਂ ਮਿਲ ਆਪ ਗਵਾਏ॥੧੭॥

ਅਰਥ—(੧) ਪਹਿਲੇ ਸਿਖ (ਗੁਰੂ ਦੀ) ਪੈਰੀਂ ਪੈਂਦਾ ਹੈ ਤਾਂ ਗੁਰੂ ਉਪਦੇਸ਼ ਦੇਂਦਾ ਹੈ। (੨) (ਫਿਰ) ਧਰਮਸਾਲ ਵਿਚ ਸਾਧ ਸੰਗਤ ਦੀ ਸੇਵਾ ਕਰਨ ਵਿਚ ਲਾਉਂਦਾ ਹੈ। (੩) (ਸਿਖ ਸੇਵਾ ਕਰਦਾ ਹੋਇਆ) ਭੈ ਵਿਚ ਹੋਕੇ ਪ੍ਰੇਮ ਭਗਤੀ ਨੂੰ ਸੇਂਵਦਾ ਤੇ ਗੁਰਪੁਰਬ ਕਰਦਾ ਹੈ। (੪) ਸ਼ਬਦ ਦੀ ਸੁਰਤ ਵਿਚ ਪ੍ਰੀਤ ਕਰਕੇ ਸੱਚ ਕੀਰਤਨ ਦੇ ਮੇਲੇ ਵਿਚ (ਸਿਖ) ਮਿਲਦਾ ਹੈ। (੫) ਗੁਰਮੁਖ ਦਾ ਰਸਤਾ ਸੱਚ (ਵਾਹਿ

ਗੁਰੂ) ਦੇ (ਮਿਲਾਉਣ ਵਾਲਾ ਹੈ ਤੇ) ਸਚਾ (ਗੁਰੂ ਜੀ ਇਸਤੋਂ ਪਾਰ ਲੰਘਾਉਂਦਾ ਹੈ। (੬) ਸਚਿਆਰ (ਸਿਖ) ਨੂੰ ਸਚੇ (ਵਾਹਿਗੁਰੂ) ਦਾ ਮਿਲਾਪ ਹੁੰਦਾ ਹੈ ਤੇ ਜੋ) ਆਪਾ ਗਵਾਨ ਵਿਚ ਮਿਲਿਆ (ਹੈ ਸੋ ਸਚਿਆਰ ਹੁੰਦਾ ਹੈ)।੧੭॥

ਭਾਵ--ਇਸ ਦੀਆਂ ਪਹਿਲੀਆਂ ਦੋ ਤੁਕਾਂ ਵਿਚ ਗੁਰੂ ਦਾ ਕਤਰਬ ਤੇ ਵਿਚ ਲੀਆਂ ਤਿੰਨਾਂ ਤੁਕਾਂ ਵਿਚ ਸਿਖ ਦੀ ਕ੍ਰਿਆ ਤੇ ਅੰਤ ਦੀ ਤੁਕ ਵਿਚ ਸਿਖੀਦੇ ਫਲ ਦਾ ਕਥਨ ਕੀਤਾ ਹੈ ਕਿ ਸਿਖ ਨੂੰ ਇਹ ਫਲ ਪ੍ਰਾਪਤ ਹੁੰਦਾ ਹੈ॥ ੧੭॥

## ਚਰਨ ਧੂੜ ਕਿਉਂ ਪਵਿਤ੍ਰ ਹੈ

੧ ਸਿਰ ਉੱਚਾ ਨੀਵੇਂ ਚਰਣ ਸਿਰ ਪੈਰੀਂ ਪਾਂਦੇ।
੨ ਮੂੰਹ ਅੱਖੀਂ ਨੱਕ ਕੰਨ ਹੱਥ ਦੇ ਭਾਰ ਉਚਾਂਦੇ।
੩ ਸਭ ਚਿਹਨ ਛੱਡ ਪੂਜੀਅਣ ਕਉਣ ਕਰਮ ਕਮਾਂਦੇ।
੪ ਗੁਰ ਸਰਣੀ ਸਾਧ ਸੰਗਤੀ ਨਿਤ ਚਲ ਚਲ ਜਾਂਦੇ।
੫ ਵੱਤਨ ਪਰ ਉਪਕਾਰ ਨੋਂ ਕਰ ਪਾਰ ਵਸਾਂਦੇ।
੬ ਮੇਰੀ ਖਲਹੁ ਮੌਜੜੇ ਗੁਰ ਸਿਖ ਹਢਾਂਦੇ।
੭ ਮਸਤਕ ਲੱਗੇ ਸਾਧ ਰੇਣੁ ਵਡ ਭਾਗ ਜਿਨਾਂਦੇ।੧੯॥

ਵੱਤਨ = ਜਾਂਦੇ ਹਨ। ਪਾਰ = ਪੂਰਾ।

ਅਰਥ-(੧) ਸਿਰ ਉੱਚਾ ਤੇ ਪੈਰ ਨੀਵੇਂ ਹਨ ਅਤੇ ਸਿਰ ਪੈਰਾਂ ਤੇ ਪੈਂਦਾ ਹੈ। (੨) (ਕਿਉਂਕਿ ਪੈਰ) ਮੂੰਹ, ਅੱਖਾਂ, ਨਕ, ਕੰਨ ਤੇ ਹਥਾਂ ਦੇ ਭਾਰ ਨੂੰ ਚੁਕਦੇ ਹਨ (੩) ਸਾਰੇ ਚਿਨ੍ਹਾਂ ਨੂੰ ਛਡ ਕੇ (ਪੈਰ)ਪੂਜੇ ਜਾਂਦੇ ਹਨ(ਇਨ੍ਹਾਂ ਨੇ ਕੇਹੜਾ ਕਰਮ ਕਮਾਯਾ ਹੈ ? (ਜਿਸ ਕਰਕੇ ਇਹ ਵਡਿਆਈ ਮਿਲੀ ਹੈ)। (੪) (ਉਤਰ) ਸਾਧ ਸੰਗਤ ਵਿਚ ਤੇ ਗੁਰਾਂ ਦੀ ਸਰਨੀ ਰੋਜ ਹੀ ਟੁਰ ਟੁਰਕੇ ਜਾਂਦੇ ਹਨ। (੫) ਪਰ ਉਪਕਾਰ ਕਰਨ ਨੂੰ ਜਾਂਦੇ ਹਨ ਤੇ (ਜਿਥੋਂ ਤਕ) ਵਸ ਚਲੇ (ਉਸ ਪਰਉਪਕਾਰ ਨੂੰ)ਪੂਰਾ ਕਰਦੇਹਨ। (੬) (ਭਾਈ ਜੀ ਕੈਂਹਦੇ ਹਨ) ਮੇਰੀ ਖਲ ਦੀਆਂ ਜੁਤੀਆਂ ਬਨਾਕੇ ਗੁਰੂ ਦੇ ਸਿਖ ਹੰਢਾਉਨ। (੭) (ਪਰ ਮੈਂ ਕਰਮਹੀਨ ਹਾਂ ਤੇ ਉਹਚਰਨਾਂ ਦੀ) ਧੂੜੀ ਜਿਨ੍ਹਾਂ ਦੇ ਵਡੇ ਭਾਗ (ਹਨ ਉਨ੍ਹਾਂ ਦੇ) ਮਸਤਕ ਤੇ ਲਗਦੀ ਹੈ।

ਭਾਵ—"ਉਤਮ ਜਾਤੀ ਸੇਵਕ ਹੋਇ। ਤਿਨ ਕਾ ਕਹਣਾ ਕਹੋ ਨ ਕੋਇ। ਜਾਤਿ ਸਨਾਤੀ ਸੇਵਕ ਹੋਇ। ਨਾਨਕ ਪਨੀਆ ਪਹਿਰੇ ਸੋਇ॥" ਅਰਥਾਤ ਉੱਤਮ ਜਾਤੀ ਦਾ ਤਾਂ ਕੀ ਕਹਣਾ ਹੈ, ਨੀਚ ਜਾਤੀ ਦਾ ਸੇਵਕ ਹੋਵੇ ਤਾਂ ਉਹ (ਗੁਰ) ਨਾਨਕ (ਜੀ ਦੀ ਦੇਹ ਦੀਆਂ) ਪਨੀਆਂ ਪਹਿਰੇ, ਇਹ ਅਤੀ ਨਿੰਮ੍ਰੀ ਭੂਤ ਦੇ ਵਾਕ ਹਨ ਜਿਸ ਤੋਂ ਭਾਵ ਭਗਤਾਂ ਦੇ ਪ੍ਰੇਮ ਦਾ ਪਿਆਰ ਪ੍ਰਗਟ ਹੁੰਦਾ ਹੈ।

## ਸਾਧ ਧਰੈਤੀ ਵਾਂਗੂ ਹਨ

ਜਿਉ ਧਰਤੀ ਧੀਰਜ ਧਰਮ ਮਸਕੀਨੀ ਮੂੜੀ।
ਸਭਦੂ ਨੀਵੀਂ ਹੋਇ ਰਹੀ ਤਿਸ ਮਣੀ ਨ ਮੂੜੀ।
੩ ਕੋਈ ਹਰਿ ਮੰਦਰ ਕਰੈ ਕੋ ਕਰੈ ਅਰੂੜੀ।
੪ ਜੇਹਾ ਬੀਜੈ ਸੋ ਲੁਣੈ ਫਲ ਅੰਬ ਲਿਸੂੜੀ।
ਜੀਵੰਦਿਆਂ ਮਰ ਜੀਵਣਾ ਜੁੜ ਗੁਰਮੁਖ ਜੂੜੀ।
੬ ਲੱਤਾਂ ਹੇਠ ਲਤਾੜੀਐ ਗਤਿ ਸਾਧਾਂ ਧੂੜੀ॥ ੧੯ ॥

ਮੂੜੀ = ਪੂੰਜੀ, ਰਾਸ। ਧੂੜੀ = ਪ੍ਰਿਥਮੀ, ਮਿਠੀ।

ਅਰਥ–(੧) ਜਿਸਤਰਾਂ ਧਰਤੀ ਨੂੰ ਧੀਰਜ, ਧਰਮ,ਤੇ ਗਰੀਬੀ ਦੀਪੂੰਜੀ ਹੈ। (੨) ਸਾਰਿਆਂ ਤੋਂ ਨੀਵੀਂ ਹੋ ਰਹੀ ਹੈ ਤੇ ਤਿਸ ਦੀ ਨਿਮ੍ਰਤਾ ਰੂਪ ਮਣੌਤ ਕੂੜੀ ਨਹੀਂ (ਸਚੀ) ਹੈ। (੩) ਕੋਈ (ਧਰਤੀ ਤੇ) ਹਰੀਮੰਦਰ ਬਨਾਵੇ ਜਾਂ ਕੋਈ ਅਰੂੜੀ ਕਠੀ ਕਰੇ ਉਸਨੂੰ ਹਰਖ ਸੋਗ ਨਹੀਂ ਹੈ। (੪) ਜੇਹਾ ਕੋਈ ਅੰਬ ਜਾਂ ਲਸੂੜੀ ਦਾ ਬੀਜ ਬੀਜੇਗਾ ਉਸੇ ਤਰਾਂ ਦਾ ਫਲ ਲਵੇਗਾ। (੫) ਇਸੇ ਤਰਾਂ (ਗੁਰਮੁਖ) ਜੀਵਤ ਭਾਵ ਤੋਂ ਮਰਕੇ (ਫਿਰ ਸਤਿਸੰਗ ਵਿਚ) ਜੀਊਂਕੇ ਗੁਰਮੁਖਾਂ ਦੇਜੋੜ ਵਿਚ ਜੁੜੇ ਹਨ। (੬) ਧਰਤੀ ਲੱਤਾਂ ਹੇਠ ਲਿਤਾੜੀ ਜਾਂਦੀ ਹੈ (ਏਹੀ) ਗਤੀ ਸਾਧਾਂ ਦੀ ਹੈ॥੧੯।

ਭਾਵ-ਜਿਕੁਰ ਧਰਤੀ ਨੂੰ ਹੰਗਤਾਂ ਨਹੀਂ ਇਕੁਰ ਸੰਤ ਭੀ ਹੰਗਤਾਂ ਤੋਂ ਦੂਰ ਹੋਕੇ ਨਿੰਮਰੀ ਭੂਤ ਹਨ।

## ਸਿੱਖ ਜਲ ਵਾਂਗੂ ਉਪਕਾਰੀ

੧ ਜਿਉ ਪਾਣੀ ਨਿਵ ਚੱਲਦਾ ਨੀਵਾਣ ਚਲਾਯਾ।
੨ ਸਭਨਾਂ ਰੰਗਾਂ ਵਿਚ ਮਿਲੈ ਰਲ ਜਾਇ ਰਲਾਯਾ।
੩ ਪਰਉਪਕਾਰ ਕਮਾਵਦਾ ਉਠ ਆਪ ਗਵਾਯਾ।
੪ ਕਾਠ ਨ ਡੋਬੈ ਪਾਲਕੈ ਸੰਗਿ ਲੋਹ ਤਰਾਯਾ।
੫ ਵੁਠੇ ਮੀਹ ਸੁਕਾਲ ਹੋਇ ਰਸ ਕਸ ਉਪਜਾਯਾ।
੬ ਜੀਵੰਦਿਆਂ ਮਰ ਸਾਧ ਹੋਇ ਸੁਫਲਿਓ ਜਗ ਆਯਾ। ੨੦ ॥

ਅਰਥ–(੧) ਜਿਕੁਰ ਨੀਵੇਂ ਚਲਦਾ ਹੋਯਾ ਪਾਣੀ (ਹੋਰ ਜੋ ਉਸ ਵਿਚ ਆ ਜਾਵੇ ਉਸਨੂੰ ਭੀ) ਨੀਵੇਂ ਹੀ ਚਲਾਉਂਦਾ ਹੈ। (੨) (ਅਤੇ ਸਾਰਿਆਂ ਰੰਗਾਂ ਵਿਚ ਰਲਾਯਾ ਜਾਵੇ ਤਾਂ) ਰਲ ਜਾਂਦਾ ਹੈ, (ਕਿਸੇ ਨਾਲ ਵਿਰੋਧੀ ਨਹੀਂ)। (੩) ਪਰ ਉਪ-ਕਾਰ ਕਮਾਉਂਦਿਆਂ ਹੋਇਆਂ ਉਸਨੇ ਆਪਾ ਭਾਵ ਗਵਾ ਦਿਤਾ ਹੈ। (੪) ਕਾਠ ਨੂੰ

ਪਾਲਕੇ (ਫਿਰ) ਡੋਬਦਾ ਨਹੀਂ ਸਗੋਂ ਉਸਦੇ ਨਾਲ ਲੋਹੇ ਨੂੰ ਭੀ ਤਾਰਦਾ ਹੈ। (੫) (ਜਦ) ਮੀਂਹ ਰੂਪ ਹੋ ਕੇ ਵਰਸਦਾ ਹੈ ਤਾਂ ਰਸਾਂ ਕਸਾਂ ਨੂੰ ਉਪਜਾਉਂਦਾ ਤਾਂ ਸੁਕਾਲ ਹੁੰਦਾ ਹੈ। (੬) (ਇਸੇ ਤਰਾਂ ਜੋ) ਜੀਵਤ ਭਾਵ ਨੂੰ ਮਾਰ ਕੇ ਸਾਧ ਹੋਇਆ ਹੈਉਸ ਦਾ ਜਗਤ ਤੇ ਆਵਨਾ ਸਫਲ ਹੈ॥੨੦॥

ਭਾਵ—"ਆਪਸ ਕੋ ਜੋ ਜਾਣੈ ਨੀਚਾ। ਸੋਊ ਗਨੀਐ ਸਭ ਤੇ ਊਚਾ"

## ਭਲੇ ਬੁਰਿਆਂ ਨਾਲ ਭੀ ਭਲਾ ਕਰਦੇ ਹਨ

੧ ਸਿਰ ਤਲਵਾਯਾ ਜੰਮਿਆਂ ਹੋਇ ਅਚਲ ਨ ਚਲਿਆ।
੨ ਪਾਣੀ ਪਾਲਾ ਧੁਪ ਸਹਿ ਓਹ ਤਪਹੁੰ ਨ ਟਲਿਆ।
੩ ਸਫਲਯੋ ਬਿਰਖ ਸੁਹਾਵੜਾ ਫਲ ਸੁਫਲਯੋ ਫਲਿਆ।
੪ ਫਲ ਦੇਇ ਵੱਟ ਵਗਾਈਐ ਕਰਵੱਤ ਨ ਹਲਿਆ।
੫ ਬੁਰੇ ਕਰਨ ਬੁਰਿਆਈਆਂ ਭਲਿਆਈ ਭਲਿਆ।
੬ ਅਵਗੁਣ ਕੀਤੇ ਗੁਣ ਕਰਨ ਜਗ ਸਾਧ ਵਿਰਲਿਆ।
੭ ਅਉਸਰ ਆਪ ਛਲਾਇੰਦੇ ਤਿਨ ਅਉਸਰ ਛਲਿਆ॥ ੨੧ ॥

ਅਰਥ—(੧) (ਬ੍ਰਿਛ) ਸਿਰ ਹੇਠਾਂ ਤੇ ਪੈਰ ਉਤਾਂਹ ਕਰਕੇ ਜੰਮਦਾ ਤੇ ਚਲਨੇ ਤੋਂ ਅਚੱਲ ਰਹਿੰਦਾ ਹੈ। (੨) ਪਾਣੀ, ਪਾਲਾ, ਧੁਪ ਨੂੰ ਸਹਾਰਕੇ ਉਹ ਬ੍ਰਿਛ ਤਪ ਤੋਂ ਨਹੀਂ ਟਲਦਾ। (੩) ਸ੍ਰੇਸ਼ਟ ਫਲਾਂ ਵਾਲਾ ਸੋਹਣਾ ਬ੍ਰਿਛ (ਜਦੋਂ ਫਲਾਂ ਨਾਲ ਸੁਫਲ ਫਲਦਾ ਹੈ)। (੪) (ਤਾਂ ਲੋਕ) ਵਟੇ ਮਾਰਦੇ (ਤੇ ਉਹ) ਫਲ ਦੇਂਦਾ ਹੈ, ਤੇ ਕਰਵਤ (ਆਰੇ) ਹੇਠਾਂ ਭੀ ਨਹੀਂ ਹਿਲਦਾ। (੫) ਬੁਰੇ ਬੁਰਿਆਈ ਕਰਦੇ ਹਨ ਤੇ ਭਲੇ ਭਲਿਆਈ ਮੰਨਦੇ ਤੇ ਕਰਦੇ ਹਨ। (੬) ਅਵਗੁਣ ਕਰਨ ਵਾਲਿਆਂ ਉਤੇ ਗੁਣ (ਉਪਕਾਰ) ਕਰਨ ਵਾਲੇ ਜਗਤ ਵਿਚ ਸਾਧ ਵਿਰਲੇ ਹਨ। (੭) (ਸੰਸਾਰੀ) ਜੀਵਾਂ ਨੇ) ਕਾਲ ਸਮੇਂ ਪਾਸ ਆਪਣਾ ਆਪ ਛਲਾ, ਦਿਤਾ ਹੈ ਅਤੇ ਉਨ੍ਹਾਂ ਗੁਰਮੁਖਾਂ ਨੇ ਕਾਲ ਸਮੇਂ ਨੂੰ ਛਲ ਲਿਆ ਹੈ ॥੨੧॥

ਭਾਵ—ਸੰਸਾਰੀ ਜੀਵਾਂ ਦੀ ਉਮਰਾ ਬਿਅਰਥ ਗੁਜਰਦੀ ਹੈ ਤੇ ਗੁਰਮੁਖਾਂ ਨੇ ਜੀਵਨ ਦਾ ਲਾਹਾ ਖੱਟ ਲਿਆ ਹੈ ॥

## ਸਿਖ ਕੌਣ ਹੋ ਸਕਦਾ ਹੈ

੧ ਮੁਰਦਾ ਹੋਇ ਮੁਰੀਦ ਸੋ ਗੁਰ ਗੋਰ ਸਮਾਵੈ।
੨ ਸ਼ਬਦ ਸੁਰਤਿ ਲਿਵਲੀਣ ਹੋਇ ਓਹ ਆਪ ਗਵਾਵੈ।
੩ ਤਨੁ ਧਰਤੀ ਕਰ ਧਰਮਸਾਲ ਮਨ ਦੱਭ ਵਿਛਾਵੈ।

੪ ਲੱਤਾਂ ਹੇਠ ਲਤਾੜੀਐ ਗੁਰ ਸ਼ਬਦ ਕਮਾਵੈ।
੫ ਭਾਇ ਭਗਤਿ ਨੀਵਾਣ ਹੋਇ ਗੁਰਮਤਿ ਠਹਿਰਾਵੈ।
੬ ਵਰਸੈ ਨਿੱਝਰ ਧਾਰ ਹੋਇ ਸੰਗਤਿ ਚਲ ਆਵੈ ॥ ੨੨ ॥ ੯ ॥

ਅਰਥ-(੧) (ਜੋ ਮੁਰੀਦ (ਸਿਖ) ਮੁਰਦੇ ਵਾਂਗ ਹੋਵੇ ਸੋ ਗੁਰੂ ਰੂਪ ਕਬਰ ਵਿਚ ਸਮਾਉਂਦਾ ਹੈ। (੨) ਸ਼ਬਦ ਵਿਚ ਪ੍ਰੀਤ ਕਰਕੇ ਬਿਰਤੀ ਨੂੰ ਲੀਣ ਕਰੇ ਤੇ ਆਪਾ ਭਾਵ ਨੂੰ ਗਵਾ ਦੇਵੇ, ਉਹ (ਮੁਰਦਾ ਹੁੰਦਾ) ਹੈ। (੩) ਤਨ ਨੂੰ ਧਰਮਸਾਲ (ਧਰਮ ਅਸਥਾਨ) ਦੀ ਧਰਤੀ (ਜਗਾ) ਕਰੇ ਤੇ ਮਨ ਦੱਭ ਦੀ ਤਰਾਂ ਵਿਛਾ ਦੇਵੇ(ਭਾਵ ਹੰਕਾਰ ਦੂਰ ਕਰੇ)। (੪) ਲੱਤਾਂ ਹੇਠ ਲਿਤਾੜ ਖਾਂਦਾ ਹੋਇਆ ਗੁਰਾਂ ਦੇ ਸ਼ਬਦ ਨੂੰ ਕਮਾਵੇ। (੫) ਪ੍ਰੇਮਾ ਭਗਤਿ ਤੇ ਨਿਮ੍ਰਤਾ ਵਿਚ ਚਲਦਾ ਹੋਇਆ ਗੁਰੂ ਸਿਖਯਾ ਵਿਚ ਮਨ ਇਸਥਿਤ ਕਰੇ। (੬) (ਜਿਥੇ) ਇਕ ਰਸ ਨਾਮ ਅੰਮ੍ਰਿਤ ਦੀ ਧਾਰਾ ਇਕ ਰਸ ਵਰਸਦੀ ਹੈ (ਤਿਸ ਸਤਿ) ਸੰਗਤਿ ਵਿਚ ਚਲਕੇ ਆਵੇ ॥ ੨੨ ॥ ੯ ॥

ਭਾਵ-ਗੁਰ ਸਿਖੀ ਦੀ ਪਰਾਪਤੀ ਲਈ ਹੰਕਾਰ ਤੋਂ ਰਹਿਤ ਸ਼ਬਦ ਦੀ ਸ੍ਰੋਤ ਦਾ ਪ੍ਰੇਮੀ ਪ੍ਰੋਪਕਾਰੀ, ਖਿਮਾਂ ਵਾਲਾ, ਧੀਰਜੀ, ਨਿੰਮ੍ਰੀ, ਭੂਤ ਪ੍ਰੇਮਾ ਭਗਤੀ ਆਦਿਕ ਧਾਰਨਾ ਕਰਨੀ ਜ਼ਰੂਰੀ ਹੈ।

੧ ੴ ਸਤਿਗੁਰਪ੍ਰਸਾਦਿ ॥

# ਗਿਆਨ ਰਤਨਾਵਲੀ ਦਸਵੀਂ *ਵਾਰ

## "ਧ੍ਰੂ ਕਉ ਮਿਲਿਓ ਹਰਿ ਨਿਸੰਗ"

੧ ਧ੍ਰੂ ਹਸਦਾ ਘਰਿ ਆਇਆ ਕਰ ਪਿਆਰ ਪਿਉ ਕੁਛੜ ਲੀਤਾ।
੨ ਬਾਹਹੁ ਪਕੜ ਉਠਾਲਿਆ ਮਨ ਵਿਚ ਰੋਸ ਮਤੇਈ ਕੀੱਤਾ।
੩ ਡੱਡਹੁ ਲਿੱਕਾ ਮਾਂ ਪੁਛੇ ਤੂੰ ਸਵਾਣੀ ਹੈ ਕਿ ਸਰੀੱਤਾ।
੪ ਸਾਵਾਣੀ ਹਾਂ ਜਨਮ ਦੀ ਨਾਮ ਨਾ ਭਗਤੀ ਕਰਮ ਦ੍ਰਿੜ੍ਹੀੱਤਾ।
੫ ਕਿਸ ਉੱਦਮ ਤੇ ਰਾਜ ਮਿਲੈ ਸ਼ਤ੍ਰੂ ਤੇ ਸਭ ਹੋਵਣ ਮੀੱਤਾ।
੬ ਪਰਮੇਸ਼ਰ ਆਰਾਧੀਐ ਜਿਦੂ ਹੋਈਐ ਪਤਿਤ ਪੁਨੀੱਤਾ।

*ਇਸ ਵਾਰ ਵਿਚ ਭਾਈ ਸਾਹਿਬ ਜੀ ਨੇ ਜਗਤ ਪ੍ਰਸਿਧ ਭਗਤਾਂ ਦੀਆਂ ਸਾਖੀਆਂ ਕਹੀਆਂ ਹਨ ਇਸ ਤੋਂ ਕੋਈ ਇਹ ਨਾ ਸਮਝ ਲਵੇ ਕਿ ਭਾਈ ਜੀ ਨੇ ਇਤਿਹਾਸ ਬਨਾਇਆ ਹੈ। ਇਹ ਭਾਈ ਜੀ ਨੇ ਇਤਿਹਾਸ ਨਹੀਂ ਬਨਾਇਆ ਸਗੋਂ ਇਨ੍ਹਾਂ ਦੇ ਪ੍ਰਸੰਗਾਂ ਤੋਂ ਕੋਈ ਗੁਣ ਦੀ ਅੰਸ਼ ਲੈ ਕੇ ਸ਼ੁਭ ਉਪਦੇਸ਼ ਦਾ ਭਾਵ ਵਰਨਣ ਕੀਤਾ ਹੈ।

੭ ਬਾਹਰ ਚਲਿਆ ਕਰਨ ਤਪ ਮਨੋ ਬੈਰਾਗੀ ਹੋਇ ਅਤੀਤਾ।
੮ ਨਾਰਦ ਮੁਨਿ ਉਪਦੇਸਿਆ ਨਾਮ ਨਿਧਾਨ ਅਮਿਓ ਰਸ ਪੀਤਾ।
੯ ਪਿਛਹੁ ਰਾਜੇ ਸਦਿਆ ਅਬਚਲ ਰਾਜ ਕਰਹੁ ਨਿਤ ਨੀਤਾ।
੧੦ ਹਾਰ ਚਲੇ ਗੁਰਮੁਖ ਜਗ ਜੀਤਾ॥ ੧ ॥

ਭਡਹੁ ਲਿੱਕਾ = ਹਟਕੋਰੇ। ਸਰੀਤਾ = ਟਹਿਲਨ।

ਅਰਥ—(੧) ਧ੍ਰੂਹ ਹਸਦਾ ਹਸਦਾ ਘਰ ਆਇਆ ਤੇ ਪਿਆਰ ਕਰਕੇ ਪਿਤਾ ਨੇ ਧ੍ਰੂਹ ਨੂੰ ਕੁਛੜ (ਗੋਦੀ ਵਿਚ) ਲੈ ਲਿਆ। (੨) (ਇਹ ਦੇਖਕੇ) ਮਤ੍ਰੇਈ ਮਾਂ ਨੇ ਮਨ ਵਿਚ ਗੁਸਾ ਕੀਤਾ ਤੇ ਧ੍ਰੂਹ ਨੂੰ ਬਾਹੋਂ ਫੜਕੇ ਉਠਾ ਦਿਤਾ। (੩) ਧ੍ਰੂਹ ਹਟਕੋਰੇ ਲੈਂਦਾ ਹੋਯਾ ਮਾਂ (ਕੋਲ ਆਇਆ ਤੇ) ਪੁਛਣ ਲਗਾ, ਹੇ ਮਾਂ! ਤੂੰ ਰਾਣੀ ਹੈਂ ਜਾਂ ਟਹਿਲਣ ਹੈ?। (੪) (ਮਾਂ ਨੇ ਉਤਰ ਦਿਤਾ ਹੇ ਪੁਤ੍ਰ!) ਮੈਂ ਜਨਮ ਕਰਕੇ ਤਾਂ ਰਾਣੀ (ਹਾਂ ਪਰ) ਨਾਮ ਨਹੀਂ ਜਪਿਆ ਤੇ ਨਾ ਹੀ ਭਗਤੀ ਕਰਮ ਨੂੰ ਦ੍ਰਿੜ ਕੀਤਾ ਹੈ (ਇਸ ਲਈ ਤੇਰੀ ਤੇ ਮੇਰੀ ਇਹ ਦਸ਼ਾ ਹੋ ਰਹੀ ਹੈ)। (੫) (ਧਰੂਹ ਬੋਲਿਆ ਹੇ ਮਾਂ)! ਕਿਸ ਉਦਮ ਕਰਕੇ ਰਾਜ ਮਿਲੇ ਤੇ ਸਾਰੇ ਦੁਸ਼ਮਨਾਂ ਤੋਂ ਮਿੱਤ੍ਰ ਹੋ ਜਾਣ? (੬) (ਮਾਤਾ ਨੇ ਕਿਹਾ ਹੇ ਪੁਤਰ!) ਪਰਮੇਸ਼੍ਵਰ ਦੀ ਅਰਾਧਨਾ ਕਰੀਏ ਜਿਸ ਦੀ ਕ੍ਰਿਪਾ ਕਰਕੇ ਪਾਪੀਆਂ ਤੋਂ ਪਵਿਤ੍ਰ ਹੋ ਜਾਈਦਾ ਹੈ। (੭) (ਇਹ ਸੁਣਕੇ ਧਰੂਹ) ਮਨੋ ਬੈਰਾਗਵਾਨ ਅਤੀਤ ਹੋਕੇ ਬਾਹਰ ਤਪ ਕਰਨ ਲਈ ਚਲਿਆ ਗਿਆ। (੮) ਬਾਹਰ ਗਏ ਨੂੰ) ਨਾਰਦ ਮੁਨੀ ਨੇ ਉਪਦੇਸ਼ ਕੀਤਾ ਤੇ ਧਰੂਹ ਨੇ ਨਾਮ ਖਜ਼ਾਨੇ ਅੰਮ੍ਰਿਤ ਰਸ ਨੂੰ ਪਾਨ ਕੀਤਾ। (੯) (ਕੁਝ ਸਮੇਂ) ਪਿਛੋਂ ਰਾਜੇ ਸਦਿਆ ਤੇ ਕਿਹਾ ਹੁਣ ਚਲਕੇ ਨਿਤਾ ਪਤੀ ਰਾਜ ਕਰ। (੧੦) ਗੁਰਮੁਖ ਹਾਰਕੇ ਚਲਦੇ ਹਨ ਤਾਂ ਜਗਤ ਨੂੰ ਜਿਤ ਲੈਂਦੇ ਹਨ॥੧॥

ਭਾਵ--ਉਤਾਨ ਪਾਦ ਰਾਜੇ ਦੀਆਂ ਸੁਰਿਚੀ ਤੇ ਸੁਨੀਤੀ ਨਾਮਦੀਆਂ ਦੋ ਰਾਣੀਆਂ ਸਨ, ਸੁਰਿਚੀ ਉਤਾਨਪਾਦ ਨੂੰ ਬਹੁਤ ਪਿਆਰੀ ਸੀ ਤੇ ਇਸਦੇ ਪੁਤ੍ਰ ਦਾ ਨਾਮ ਉਤਮ ਸੀ। ਅਤੇ ਸੁਨੀਤੀ ਦਾ ਪੁਤ੍ਰ ਧਰੂਹ ਸੀ ਤੇ ਇਹ ਰਾਜਾ ਨੂੰ ਸਾਧਾਰਣ ਰੂਪ ਤੇ ਪਿਆਰੀ ਸੀ। ਇਕ ਦਿਨ ਧਰੂਹ ਪਿਤਾ ਦੇ ਕੋਲ ਆਇਆ ਤੇ ਆਪਣੇ ਮਤ੍ਰੇ ਭਰਾ ਉਤਮ ਨੂੰ ਰਾਜਾ ਦੀ ਗੋਦੀ ਵਿਚ ਬੈਠਾ ਦੇਖਕੇ ਇਸਦੀ ਲਾਲਸਾ ਭੀ ਰਾਜਾ ਦੀ ਗੋਦੀ ਵਿਚ ਬੈਠਣ ਦੀ ਹੋਈ ਅੰਤ ਰਾਜਾ ਨੇ ਇਸਦਾ ਪਿਆਰ ਪੂਰਾ ਕਰਨ ਲਈ ਇਸਨੂੰ ਆਪਣੀ ਗੋਦ ਵਿਚ ਬਿਠਾ ਲਿਆ ਤਾਂ ਸੁਰਿਚੀ ਨੇ ਬਾਹੋਂ ਫੜਕੇ ਉਠਾ ਦਿਤਾ ਤੇ ਕਿਹਾ ਕੇ ਤੈਨੂੰ ਇਸ ਗੋਦੀ ਵਿਚ ਬੈਠਣ ਦੀ ਇਛਾ ਸੀ ਤਾਂ ਉਸ ਨਖਸਮੀ ਦੇ ਵਿਚੋਂ ਕਿਉਂ ਜੰਮਿਆ ਸੈਂ? ਮੇਰੇ ਵਿਚੋਂ ਜੰਮਦੋਂ? ਇਹ ਸੁਣਕੇ ਧਰੂਹ ਰੋਂਦਾ ੨ ਮਾਂ ਦੇ ਕੋਲ ਆਇਆ ਤੇ ਆਕੇ ਬਿਰਤਾਂਤ ਸੁਣਾਕੇ ਪੁਛਿਆ ਹੇ ਮਾਂ ਤੂੰ ਰਾਜਾ ਦੀ ਵਿਆਹੀ ਹੋਈ ਰਾਣੀ ਹੈਂ ਜਾਂ ਟਹਿਲਣ ਹੈਂ? ਇਸਦੇ ਉਤਰ ਵਿਚ ਸੁਨੀਤੀ ਨੇ ਕਿਹਾ ਮੈਂ ਜਨਮ ਕਰਕੇ ਭੀ ਰਾਣੀ ਹਾਂ ਤੇ ਵਿਆਹੀ ਹੋਈ ਹਾਂ ਪਰ ਘਾਟਾ ਇਹ ਹੈ, ਮੈਂ ਨਾਮ ਨਹੀਂ ਜਪਿਆ

ਇਸ ਲਈ ਤੇਰਾ ਤੇ ਮੇਰਾ ਇਹ ਹਾਲ ਹੁੰਦਾ ਹੈ। ਅੰਤ ਧਰੂਹ ਮਾਂ ਪਾਸੋਂ ਆਗਿਆ ਲੈਕੇ ਬਾਹਰ ਤਪ ਕਰਨ ਲਈ ਮਾਧੋ ਬਨ ਵਿਚ ਗਿਆ ਅਗੇ ਨਾਰਦਮੁਨੀ ਜੀਮਿਲੇ ਉਨਾਂ ਉਪਦੇਸ਼ ਕੀਤਾ ਤੇ ਧਰੂਹ ਜੀ ਭਜਨਾ ਅਨੰਦ ਵਿਚ ਐਸੇ ਮਗਨ ਹੋਏ ਕਿ "ਅਟਲ ਪਦਵੀ ਨੂੰ ਪ੍ਰਾਪਤ ਕਰ ਲਿਆ' ਪਰ ਪਹਿਲੇ ਜਗਤ ਤੋਂ ਹਾਰਕੇ ਚਲੇ ਤਾਂ ਜਗਤ ਨੂੰ ਜਿਤਿਆ ਹੈ।

## "ਪ੍ਰਹਿਲਾਦ ਉਧਾਰੇ ਹਹਿ ਅਨਿਕ ਬਾਰ"

੧ ਘਰ ਹਰਨਾਖਸ਼ ਦੈਤ ਦੇ ਕਲਰ ਕਵਲ ਭਗਤ ਪ੍ਰਹਿਲਾਦ।
੨ ਪੜਨ ਪਠਾਯਾ ਚਾਟਸਾਲ ਪਾਂਦੇ ਚਿਤ ਹੋਆ ਅਹਿਲਾਦ।
੩ ਸਿਮਰੈ ਮਨ ਵਿਚ ਰਾਮ ਨਾਮ ਗਾਵੈ ਸ਼ਬਦ ਅਨਾਹਦ ਨਾਦ।
੪ ਭਗਤਿ ਕਰਨ ਸਭ ਚਾਟੜੇ ਪਾਂਧੇ ਹੋਇ ਰਹੇ ਵਿਸਮਾਦ।
੫ ਰਾਜੇ ਪਾਸ਼ ਰੂਆਇਆ ਦੋਖੀ ਦੈਤ ਵਧਾਯਾ ਵਾਦ।
੬ ਜਲ ਅਗਨੀ ਵਿਚ ਘਤਿਆ ਜਲੈ ਨ ਡੁਬੈ ਗੁਰ ਪ੍ਰਸਾਦ।
੭ ਕਢ ਖੜਗ ਸਦ ਪੁਛਿਆ ਕਉਣ ਸੁ ਤੇਰਾ ਹੈ ਉਸਤਾਦ।
੮ ਥੰਮ ਪਾੜ ਪਰਗੱਟਿਆ ਨਰ ਸਿੰਘ ਰੂਪ ਅਨੂਪ ਅਨਾਦ।
੯ ਬੇਮੁਖ ਪਕੜ ਪਛਾੜਿਅਨੁ ਸੰਤ ਸਹਾਈ ਆਦ ਜੁਗਾਦ।
੨੦ ਜੈ ਜੈਕਾਰ ਕਰਨ ਬ੍ਰਹਮਾਦ ॥੨॥

ਅਰਥ—(੧) ਹਰਨਾਖਸ਼ ਦੈਤ ਦੇ ਘਰ ਕਲਰ ਵਿਚ ਕਵਲ (ਵਾਂਗੂੰ) ਪ੍ਰਹਿਲਾਦ ਭਗਤ ਪੈਦਾ ਹੋਇਆ। (੨) (ਹਰਨਾਖਸ ਨੇ) ਪਾਠਸ਼ਾਲਾਵਿਚ ਪੜਨ ਲਈ ਭੇਜਿਆ (ਤੇ ਸੰਡੇ ਮਰਕੇ) ਪਾਂਧੇ ਦਾ ਚਿਤ ਵਡਾ ਪ੍ਰਸੰਨ ਹੋਯਾ (ਕਿਉਂਕਿ ਰਾਜ ਪੁਤ੍ਰ ਚਾਟੜਾ ਜੁ ਬਣਿਆ)। (੩) (ਪ੍ਰਹਿਲਾਦ) ਮਨ ਵਿਚ ਭੀ ਰਾਮ ਨਾਮ ਗਾਵੇ ਤੇ (ਮੁਖ ਤੋਂ ਭੀ) ਇਕ ਰਸ ਰਾਮ ਨਾਮ ਸ਼ਬਦ ਦੀ ਧੁਨੀ (ਉਚਾਰਣ) ਕਰੇ। [੪] ਸਾਰੇ ਚਾਟੜੇ (ਰਾਮ ਦੀ) ਭਗਤੀ ਕਰਨ ਲਗਪਏ ਤੇਪਾਂਧਾਵਡਾ ਅਸਚਰਜਹੋ ਰਹੇ। [੫] (ਪਾਂਧੇ ਨੇ) ਰਾਜੇ ਪਾਸ ਜਾਕੇ ਪੁਕਾਰ ਕੀਤੀ (ਕਿ ਹੇ ਰਾਜਨ! ਤੇਰਾ ਪੁਤ੍ਰ ਭਗਤੀ ਕਰਦਾ ਹੈ ਇਹ ਸੁਣਕੇ) ਦੋਖੀ ਦੈਤ ਨੇ ਝਗੜਾ ਵਧਾ ਦਿਤਾ। [੬] (ਪ੍ਰਹਿਲਾਦ ਨੂੰ, ਜਲ ਤੇ ਅਗ ਵਿਚ ਸੁਟਿਆ (ਪਰ ਪ੍ਰਹਿਲਾਦ) ਗੁਰਾਂ ਦੀ ਕ੍ਰਿਪਾਕਰਕੇ ਨਾਂ ਤਾਂ ਡੁੱਬਾ ਤੇ ਨਾ ਹੀ ਸੜਿਆ। (੭) (ਅੰਤ ਨੂੰ ਹਰਨਾਖਸ ਨੇ) ਤਲਵਾਰ ਕੱਢਕੇ ਪੁਛਿਆ ਦਸ ਤੇਰਾ ਕੇਹੜਾ ਗੁਰੂ ਹੈ? (ਜੋ ਤੇਰੀ ਇਥੇ ਸਹਾਇਤਾ ਕਰੇਗਾ)। (੮) ਅਨਾਦੀ (ਈਸ਼ਵਰ ਨੇ) ਨਰਸਿੰਘ ਦਾ ਸੁੰਦਰਰੂਪ ਧਾਰਿਆ ਤੇ ਥੰਮ ਪਾੜਕੇ ਪਰਗਟ(ਹੋਇਆ)

(੯) ਆਦ ਜੁਗਾਦ ਸੰਤਾਂ ਦੀ ਸਹਾਇਤਾ ਕਰਨਵਾਲੇ (ਈਸ਼ਵਰ ਨੇ) ਬੇਮੁਖ (ਹਰਿ ਨਾਖਸ਼) ਨੂੰ ਪਕੜਕੇ ਮਾਰ ਦਿਤਾ। (੧੦) (ਇਸ ਸਮੇਂ) ਬ੍ਰਹਮਾਂ ਤੋਂ ਆਦਿ ਲੈਕੇ ਸਾਰੇ ਦੇਵਤੇ ਜੈ ਜੈ ਕਾਰ ਕਰਨ ਲਗੇ ॥ ੨ ॥

ਭਾਵ–ਮੁਲਤਾਨ ਦਾ ਨਾਸਤਕ ਰਾਜਾਹਰਿਨਾਕਸ਼ ਸੀ ਤੇ ਉਸ ਨੇ ਜਿਥੇ ਕਿਥੇ ਆਪਣਾ ਹੀ ਜਾਪ ਜਪਾਇਆ ਤੇ ਆਪ ਨੂੰ ਹੀ ਈਸ਼ੂਰ ਮੰਨਦਾ ਸੀ। ਅਤੇ ਵਡੇ ਜ਼ੋਰ ਨਾਲ ਸਾਰੀ ਪਰਜਾ ਨੂੰ ਨਾਸਤਕ ਬਨਾਉਂਦਾ ਸੀ, ਅੰਤ ਵਿਚ ਵਾਹਿਗੁਰੂ ਦੀ ਨੇਤ ਨਾਲ ਇਸਦੇ ਘਰ ਈਸ਼ਵਰ ਭਗਤ ਪ੍ਰਹਿਲਾਦ ਪੈਦਾ ਹੋਏ। ਜਦ ਰਾਜਾ ਨੂੰ ਇਸਦੇ ਆਸਤਕ ਹੋਣ ਦਾ ਪਤਾ ਲਗਾ ਤਾਂ ਇਸਨੂੰ ਨਾਸਤਕ ਕਰਨ ਲਈ ਕਈ ਤਰਾਂ ਦੇ ਕਸ਼ਟ ਦਿਤੇ ਪਰ ਭਗਤ ਜੀ ਕਸ਼ਟਾਂ ਨੂੰ ਆਪਣੇ ਸਰੀਰ ਤੇ ਸਹਾਰਦੇ ਹੇ। ਜਿਸਦਾ ਫਲ ਇਹ ਹੋਇਆ ਕਿ 'ਜਹਾ ਜਹਾ ਕਾਜਕਿਰਤ ਸੇਵਕ ਕੀ ਤਹਾ ਤਹਾ ਉਠਧਾਵੈ' ਦੇ ਵਾਕ ਅਨੁਸਾਰ–ਨਰਸਿੰਘ ਰੂਪ ਧਾਰਕੇ ਹਰਿਨਾਖਸ ਨੂੰ ਮਾਰਿਆ ਤੇ ਪ੍ਰਹਿਲਾਦ ਦੀ ਸਹਾਇਤਾ ਕੀਤੀ।

## ਕਿਉ ਪਇਆਲ ਜਾਇ ਕਿਉ ਛਲੀਐ ?
## "ਜੇ ਬਲਿ ਰੂਪ ਪਛਾਨੈ" ॥

੧ ਬਲਿ ਰਾਜਾ ਘਰ ਆਪਣੇ ਅੰਦਰ ਬੈਠਾ ਜੱਗ ਕਰਾਵੈ।
੨ ਬਾਵਨ ਰੂਪੀ ਆਇਆ ਚਾਰ ਬੇਦ ਮੁਖ ਪਾਠ ਸੁਣਾਵੈ।
੩ ਰਾਜੇ ਅੰਦਰ ਸੱਦਿਆ ਮੰਗ ਸੁਆਮੀ ਜੋ ਤੁਧ ਭਾਵੈ।
੪ ਅਛਲ ਛਲਣ ਤੁਧੁ ਆਇਆ ਸੁਕ੍ਰ ਪ੍ਰੋਹਤ ਕਹਿ ਸਮਝਾਵੈ।
੫ ਕਰੋ ਅਢਾਈ ਧਰਤਿ ਮੰਗ ਪਿੱਛਹੁ ਦੇ ਤ੍ਰਿਹੁ ਲੋਅਨ ਮਾਵੈ।
੬ ਦੁਇ ਕਰਵਾ ਕਰ ਤਿੰਨ ਲੋਅ ਬਲਿ ਰਾਜਾ ਲੈ ਮਗਰ ਮਿਣਾਵੈ।
੭ ਬਲ ਛਲ ਆਪ ਛਲਾਇਨੁ ਹੋਇ ਦਯਾਲ ਮਿਲੈ ਗਲ ਲਾਵੈ।
੮ ਦਿੱਤਾ ਰਾਜ ਪਤਾਲ ਦਾ ਹੋਇ ਅਧੀਨ ਭਗਤ ਜਸ ਗਾਵੈ।
੯ ਹੋਇ ਦਰਵਾਨ ਮਹਾਂ ਸੁਖੁ ਪਾਵੈ ॥ ੩ ॥

ਅਰਥ–(੧) ਰਾਜਾ ਬਲਿ ਆਪਣੇ ਘਰ ਦੇ ਅੰਦਰ ਬੈਠਾ ਜਗ ਕਰਾਉਂਦਾ ਸੀ। (੨) (ਕਿ ਬਾਹਰ ਇਕ) ਬਾਉਨਾ ਰੂਪੀ (ਮਧਰੇਸਰੀਰ ਦਾ)ਬ੍ਰਾਹਮਣ ਆਇਆ ਤੇ ਮੁਖੋਂ ਚੌਹਾਂ ਵੇਦਾਂ ਦੇ ਪਾਠ ਨੂੰ ਸੁਣਾਉਂਦਾ ਹੈ। (੩) ਇਹ (ਵੇਖਕੇ) ਰਾਜੇ ਬਲ ਨੇ (ਉਸ ਬਉਣੇ ਬ੍ਰਾਹਮਣ ਨੂੰ)ਅੰਦਰ ਸਦਿਆ ਤੇ ਕਿਹਾ ਹੇ ਸੁਆਮੀ ਜੋ ਤੈਨੂੰ ਭਾਉਂਦਾ ਹੈ ਸੋ ਮੰਗ। (੪) ਸ਼ੁਕ੍ਰਪ੍ਰੋਹਿਤ ਨੇ (ਇਹ)ਕਹਿਕੇ ਬਹੁਤਸਮਝ ਇਆ(ਕਿ ਹੇ ਰਾਜਨ!)

ਅਛਲ (ਵਿਸ਼ਨੂੰ ਤੈਨੂੰ ਛਲਣ ਲਈ ਆਇਆ ਹੈ) (ਪਰ ਰਾਜਾ ਨੇ ਇਕ ਨ ਸੁਣੀ ਤੇ ਫਿਰ ਕਿਹਾ ਹੇ ਸੁਆਮੀ ਮੰਗ)। (੫) (ਤਦ) ਢਾਈ ਕਰੋਂ (ਬਾਉਣੇ ਨੇ) ਧਰਤੀ ਮੰਗੀ (ਜਦ ਰਾਜਾ ਨੇ ਤਥਾਸਤੁ ਕਹਿ ਦਿਤਾ ਤਾਂ) ਮਗਰੋਂ ਇਡਾ ਸਰੀਰ ਵਧਾਇਆ ਜੋ ਤਿੰਨਾਂ ਲੋਕਾਂ ਵਿਚ ਭੀ ਨਹੀਂ ਸਮਾਉਂਦਾ। (੬) (ਜਦ)ਬਲ ਰਾਜਾ ਮਗਰ ਲਗ ਕੇ ਮਿਣਾਉਣ ਲਗਾ ਤਾਂ ਤਿੰਨਾਂ ਲੋਕਾਂ ਨੂੰ ਦੋ ਕਰਮਾਂ ਵਿਚ ਕਰ ਲਿਆ (ਤੇ ਅਧੇ ਕਰਮ ਲਈ ਬਲ ਨੇ ਆਪਣਾ ਸਰੀਰ ਮਿਣਾ ਦਿਤਾ) (੭) ਬਲ ਨੇ (ਬਾਉਣੇ ਦੇ) ਛਲ (ਨੂੰ ਜਾਣਕੇ ਭੀ) ਆਪਣਾ ਆਪ ਛਲਾ ਦਿਤਾ (ਇਸ ਗਲ ਤੇ ਵਿਸਨੂੰ ਜੀ) ਦਿਆਲ ਹੋਕੇ (ਬਲ ਨੂੰ ਗਲ ਲਾਕੇ ਮਿਲੇ) (੮) ਅਤੇ ਬਲ ਨੂੰ ਪਤਾਲ ਦਾ ਰਾਜ ਦਿਤਾ ਤੇ ਭਗਤ ਦੇ ਅਧੀਨ ਹੋਕੇ ਵਿਸ਼ਨੂੰ ਭੀ ਤਿਸ ਦੇ)ਜਸ ਨੂੰ ਗਾਉਣ ਲਗਾ। (੯) (ਅਰਥਾਤ ਰਾਜਾ ਬਲ ਦਾ) ਦਰਵਾਨ ਹੋਕੇ ਸੁਖ ਪਾਉਂਦਾ ਹੈ ॥੩॥

ਭਾਵ—ਨੇਕੀ ਕਰਨ ਵਾਲੇ ਨੂੰ ਨੇਕੀ ਹੀ ਕਰਨੀ ਚਾਹੀਦੀ ਹੈ, ਭਾਵੇਂ ਇਸ ਗਲ ਦਾ ਪਤਾ ਲਗ ਜਾਵੇ ਕਿ ਇਸਨੇ ਮੇਰੇ ਨਾਲ ਨੇਕੀ ਦੇ ਬਦਲੇ ਬਦੀ ਕਰਨੀ ਹੈ ਤਦ ਭੀ ਨੇਕੀ ਕਰੇ। ਦੂਜਾ—ਨੇਕੀ ਕਰਦਿਆਂ ਹੰਕਾਰ ਕਦੀ ਨਾ ਕਰੇ। ਦੇਖੋ ਬਲਿ-ਰਾਜਾ ਨੂੰ ਹੰਕਾਰ ਹੋ ਗਿਆ ਸੀ ਜਿਸਦਾ ਇਲਾਜ ਇਸ ਤਰਾਂ ਕੀਤਾ ਗਿਆ ਅਤੇ ਤੀਜਾ ਉਪਦੇਸ਼ ਇਹ ਹੈ ਕਿ ਰਜਾ ਵਿਚ ਰਾਜੀ ਰਹੇ, ਜਿਸ ਤਰਾਂ ਕਿ ਰਾਜਾ ਬਲਿ ਸਵਰਗ ਤੋਂ ਪਤਾਲ ਵਿਚ ਡਿਗਕੇ ਭੀ ਰਾਜੀ ਰਿਹਾ ਉਸਦਾ ਫਲ ਇਹ ਹੋਇਆ ਕਿ ਉਸਨੂੰ ਆਪਣੇ ਉਪਾਸਜ (ਵਿਸ਼ਨੂੰ) ਦਾ ਹਰ ਵੇਲੇ ਦਰਸ਼ਨ ਹੁੰਦਾ ਹੈ।

## ਅੰਬਰੀਕ ਭਗਤ

੧ ਅੰਬਰੀਕ ਮੁਹਿ ਵਰਤ ਹੈ ਰਾਤ ਪਈ ਦੁਰਬਾਸ਼ਾ ਆਯਾ।
੨ ਭੀੜਾ ਓਸ ਉਪਰਾਣਾ ਓਹ ਉਠ ਨਾਵਣ ਨਦੀ ਸਿਧਾਯਾ।
੩ ਚਰਣੋਦਕ ਲੈ ਪੋਖਿਆ ਓਹ ਸਰਾਪ ਦੇਣ ਨੋ ਧਾਯਾ।
੪ ਚਕ੍ਰ ਸੁਦਰਸ਼ਨ ਕਾਲ ਰੂਪ ਹੋਇ ਭੀਹਾਵਲ ਗਰਬ ਗਵਾਯਾ।
੫ ਬਾਮਣ ਭੰਨਾ ਜੀਉ ਲੈ ਰਖ ਨ ਹੰਘਨ ਦੇਵ ਸਬਾਯਾ।
੬ ਇੰਦ੍ਰ ਲੋਕ ਸ਼ਿਵ ਲੋਕ ਤਜ ਬ੍ਰਹਮ ਲੋਕ ਬੈਕੁੰਠ ਤਜਾਯਾ।
੭ ਦੇਵਤਿਆਂ ਭਗਵਾਨ ਸਣ ਸਿੱਖ ਦੇਇ ਸਭਨਾਂ ਸਮਝਾਯਾ।
੮ ਆਇ ਪਇਆ ਸਰਣਾਗਤੀ ਮਾਰੀਦਾ ਅੰਬਰੀਕ ਛਡਾਯਾ।
੯ ਭਗਤ ਵਛਲ ਜਗ ਬਿਰਦ ਸਦਾਯਾ।

ਅਰਥ (੧) (ਰਾਜਾ) ਅੰਬਰੀਕ ਦਾ ਮੂੰਹ (ਇਕਾਦਸ਼ੀ ਦੇ) ਵਰਤ ਵਾਲਾ ਹੈ (ਤੇ ਜਦ) ਰਾਤ ਪਈ (ਤਾਂ ਅੰਬਰੀਕ ਦੇ ਰਾਜ ਭਵਨਾਂ ਵਿਚ) ਦੁਰਬਾਸ਼ਾ ਰਿਖੀ ਆ

ਗਿਆ। (੨) (ਦੁਆਦਸੀ ਵਿਚ) ਰਾਜਾ ਨੇ ਵਰਤ ਉਪਾਰਨਾ ਹੈ (ਪਰ) ਤੰਗੀ ਇਹ ਹੈ ਕਿ ਉਹ (ਦੁਰਬਾਸਾ ਰਿਖੀ) ਨਦੀ ਤੇ ਨਾਵਣ ਲਈ ਚਲਿਆ ਗਿਆ। (੩) (ਕਿਉਂਕਿ ਉਸਨੂੰ ਛਕਾਏ ਤੋਂ ਬਗੈਰ ਰਾਜਾ ਕੁਝ ਛਕ ਨਹੀਂ ਸਕਦਾ ਤੇ ਅਧੀ ਘੜੀ ਨੂੰ ਤ੍ਰਿਜੋਦਸੀ ਲਗਨ ਵਾਲੀ ਹੈ ਤ੍ਰਜੋਦਸੀ ਵਿਚ ਵਰਤ ਦਾ ਫਲ ਨਾਸ ਹੋਜਾਂਦਾ ਹੈ ਇਸ ਲਈ ਰਾਜਾ ਨੇ ਠਾਕਰ ਪੂਜਾ ਕਰਕੇ) ਚਰਨਾਮ੍ਰਿਤ ਲੈਕੇ ਵਰਤ ਉਪਾਰ ਲਿਆ (ਜਦ ਇਸ ਗਲ ਨੂੰ ਦੁਰਬਾਸਾ ਨੇ ਸੁਣਿਆ ਕਿ ਰਾਜਾ ਨੇ ਮੈਨੂੰਭੋਜਨ ਛਕਾਏ ਤੋਂ ਬਿਨਾਂ ਮੂੰਹ ਜੂਠਾ ਕਰ ਲਿਆ ਹੈ ਤਾਂ) ਸਰਾਪ ਦੇਣ ਲਈ ਦੌੜਿਆ (ਭਾਵ ਸਰਾਪ ਦੇਣ ਲਈ ਤਿਆਰ ਹੋਇਆ) (੪) ਇਹਦੇਖਕੇ ਵਿਸਨੂੰ ਨੇ ਆਪਣੇਸੁਦਰਸ਼ਨ ਚੱਕਰ ਨੂੰ ਆਗਿਆ ਕੀਤੀ ਤੇ) ਸੁਦਰਸ਼ਨ ਚਕਰ ਨੇ ਕਾਲ ਵਾਂਗੂੰ ਭਿਆਨਕ ਰੂਪ ਹੋਕੇ (ਦਰਬਾਸ਼ਾ ਦੇ) ਹੰਕਾਰ ਨੂੰ ਨਾਸ ਕੀਤਾ। (੫) (ਜਦ ਕਾਲ ਰੂਪ ਚੱਕ੍ਰ ਨੂੰ ਸਿਰ ਤੇ ਦੇਖਿਆ ਤਾਂ) ਬ੍ਰਾਹਮਣ (ਦੁਰਬਾਸਾ) ਆਪਣੀ ਜਾਨ ਲੈਕੇ ਨਸਿਆ (ਤੇ ਮਗਰ ਹੀ ਚੱਕਰ ਗਿਆ ਚੱਕਰ ਤੋਂ ਡਰਦੇ ਹੋਏ) ਸਾਰੇ ਦੇਵਤੇ ਭੀ (ਦੁਰਬਾਸਾ ਨੂੰ)ਆਪਣੇ ਕੋਲ ਨਾ ਰਖ ਸਕੇ। (੬) ਇੰਦ੍ਰ ਲੋਕਨੂੰ ਤਿਆਗਕੇ ਸ਼ਿਵਲੋਕ ਗਿਆ (ਤੇਤਿਸਨੂੰ ਤਿਆਗ ਕੇ) ਬ੍ਰਹਮ ਲੋਕ ਵਿਚ ਗਿਆ (ਤੇ ਬ੍ਰਹਮਲੋਕ ਨੂੰ ਤਿਆਗਕੇ) ਬੈਕੁੰਠ (ਵਿਚ ਵਿਸ਼ਨੂੰ ਦੇ ਕੋਲ ਜਾਕੇ ਬੇਨਤੀ ਕੀਤੀ ਕਿ ਆਪਣੇ ਸੁਦਰਸ਼ਨ ਚੱਕ੍ਰ ਪਾਸੋਂ ਮੇਰੀ ਜਾਨ ਛੁਡਾ) (੭) ਵਿਸ਼ਨੂੰ (ਨੇ ਸਾਰੀ ਵਾਰਤਾ ਸੁਣਕੇ)ਦੇਵਤਿਆਂ ਦੇਸਮੇਤਸਮਝਾਕੇ(ਇਹ)ਸਿਖਯਾ (ਦਿਤੀ ਕਿ ਅੰਬਰੀਕ ਦੀ ਚਰਣੀ ਜਾਕੇ ਪਉ, ਉਸ ਤੋਂ ਬਿਨਾਂ ਤੇਰੀ ਕਿਸੇਭੀ ਸਹਾਇਤਾ ਨਹੀਂ ਕਰਨੀ)। (੮) (ਇਹ ਸੁਣਕੇ ਅੰਬਰੀਕ ਦੀ) ਸਰਣੀਆਕੇ ਪਿਆ (ਤੇ) ਸੁਦਰਸ਼ਨ ਚੱਕਰ ਦੇ ਪਾਸੋਂ ਦੁਰਬਾਸੇ) ਮਰਦੇ ਨੂੰ ਅੰਬਰੀਕ ਨੇ ਛੁਡਾ ਦਿਤਾ। (੯) (ਇਸੇ ਲਈ ਤਾਂ) ਭਗਤਾਂ ਦਾ ਪਿਆਰਾ ਸਦਾਉਣਾ ਉਸ ਦਾ ਧਰਮ ਹੈ ॥੪॥

ਭਾਵ—ਇਹ ਇਕ ਭਗਤ ਮਾਲ਼ਨ ਦੀ ਸਾਖੀ ਹੈ ਤੇ ਇਸ ਵਿਚੋਂ ਇਹ ਉਪਦੇਸ਼ ਮਿਲਦਾ ਹੈ ਕਿ ਪਹਿਲਾ—ਭਗਤ ਕ੍ਰੋਧੀ ਨਾ ਹੋਵੇ। ਦੂਜਾ ਵਿਸ਼ੇ ਅਧੀਨ ਨਾ ਹੋਵੇ। ਤੀਜਾ—ਜੇ ਭੁਲ ਕਰੇ ਤਾਂ ਮਾਫੀ ਮੰਗੇ। ਚੌਥਾ—ਮਾਫੀ ਦੇਣ ਲਈ ਹਰ ਵੇਲੇ ਤਿਆਰ ਰਹੇ। ਜਿਕੁਰ ਅੰਬਰੀਕ ਨੇ ਦਿਤੀ ਸੀ। ਪੰਜਵਾਂ—ਜੇਕਰ ਕੋਈ ਸਤਾਵੇ ਤਾਂ ਵਾਹਿਗੁਰੂ ਤੋਂ ਬੇਮੁਖ ਹੋਕੇ ਉਸ ਨਾਲ ਲੜਨ ਲਈ ਤਿਆਰ ਨਾ ਹੋਵੇ ਸਗੋਂ ਵਾਹਿਗੁਰੂ ਤੇ ਹੋਰ ਭੀ ਭਰੋਸਾ ਪਕਾ ਕਰੇ।

## ਰਾਜੇ ਜਨਕ ਦਾ ਪ੍ਰਤਾਪ

੧ ਭਗਤ ਵਡਾ ਰਾਜਾ ਜਨਕ ਹੈ ਗੁਰਮੁਖ ਮਾਯਾ ਵਿਚ ਉਦਾਸੀ।
੨ ਦੇਵਲੋਕ ਨੋਂ ਚਲਿਆ ਗਣ ਗੰਧਰਬ ਸਭਾ ਸੁਖਵਾਸੀ।
੩ ਜਮਪੁਰ ਗਯਾ ਪੁਕਾਰ ਸੁਣ ਲਿਵਲਾਵਨ ਜੀ ਨਰਕ ਨਿਵਾਸੀ।

੪ ਧਰਮਰਾਇ ਨੋ ਆਖਿਓਨੁ ਸਭਨਾਂ ਦੀ ਕਰ ਬੰਦ ਖਲਾਸੀ।
੫ ਕਰੇ ਬੇਨਤੀ ਧਰਮਰਾਇ ਹਉ ਸੇਵਕ ਠਾਕੁਰ ਅਬਿਨਾਸੀ।
੬ ਗਹਿਣੇ ਧਰਿਅਨ ਇਕ ਨਾਉ ਪਾਪਾਂ ਨਾਲ ਕਰੈ ਨਿਰਜਾਸੀ।
੭ ਪਾਸੰਗ ਪਾਪ ਨ ਪੁਜਨੀ ਗੁਰਮੁਖ ਨਾਉਂ ਅਤੁਲ ਨ ਤੁਲਾਸੀ।
੮ ਨਰਕਹੁ ਛੁਟੇ ਜੀਅ ਜੰਤ ਕੱਟੀ ਗਲਹੁ ਸਿਲਕ ਜਮ ਫਾਸੀ।
੯ ਮੁਕਤਿ ਜੁਗਤਿ ਨਾਵੈ ਦੀ ਦਾਸੀ ॥ ੫ ॥

ਗਹਿਣੇ = ਤਕੜੀ।

ਅਰਥ—(੧) ਰਾਜਾ ਜਨਕ ਵਡਾ ਗੁਰਮੁਖ ਭਗਤ ਹੋਇਆ ਹੈ ਤੇ ਮਾਯਾਵਿਚ ਵਸਕੇ ਉਦਾਸ ਰਹਿੰਦਾ ਸੀ। (੨) (ਜਦ ਰਾਜਾ ਜਨਕ)ਦੇਵਤਿਆਂ ਦੇਲੋਕਨੂੰ ਚਲਿਆ ਤਾਂ ਹਰੀ ਗਣਾਂ ਤੇ ਗੰਧਰਬਾਂ ਦੀ ਸਭਾ ਸੁਖਦਾਈ ਭੀ (ਨਾਲ ਜਾ ਰਹੀ ਸੀ। (੩) (ਜਿਸ ਵੇਲੇ) ਜਮਪੁਰੀ ਦੇ ਕੋਲ ਗਿਆ (ਤਾਂ) ਨਰਕਾਂ ਵਿਚ ਵਸਣ ਵਾਲੇ ਜੀਵਾਂ ਦੀ ਵਿਰਲਾਪ ਦੀ ਪੁਕਾਰ ਸੁਣੀ। (੪) (ਫਿਰ) ਧਰਮ ਰਾਜਾ ਨੂੰ ਆਖਿਆ ਕਿ ਸਾਰਿਆਂ ਦੀ ਬੰਦ ਖਲਾਸ ਕਰਦੇਹੁ (ਭਾਵ ਸਾਰਿਆਂ ਦੇ ਬੰਧਨ ਖੋਲ ਦੇਹੁ)। (੫)(ਇਹਸੁਣਕੇ) ਧਰਮ ਰਾਜਾ ਨੇ ਆਖਿਆ ਕਿ ਮੈਂ ਅਬਿਨਾਸੀ ਠਾਕੁਰ ਦਾ ਸੇਵਕ ਹਾਂ (ਤੇ ਉਨਾਂ ਦਾ ਇਹ ਹੁਕਮ ਹੈ) ਮੈਂ ਕਿਸ ਤਰਾਂ ਛਡ ਸਕਦਾ ਹਾਂ ? ਹਾਂ ਜੇਕਰ ਕੋਈ ਇਨਾਂ ਦੇ ਨਮਿਤ ਪੁੰਨਾ ਦਾ ਫਲ ਦੇਵੇ ਤਾਂ ਇਹ ਛੁਟ ਸਕਦੇ ਹਨ। (੬) (ਇਹ ਸੁਣਕੇ ਰਾਜਾ ਜਨਕ ਨੇ) ਇਕ (ਘੜੀ ਦੇ ਨਾਮ ਜਪਣ ਦੇ ਮਹਾਤਮ ਨੂੰ ਤਕੜੀ ਦੇ ਛਾਬੇ ਵਿਚ ਰਖਿਆ (ਤੇ ਕਿਹਾ ਇਸਨੂੰ) ਪਾਪਾ ਨਾਲ ਤੁਲ ਲੈ। (੭) (ਪਰ ਸਾਰੇ ਨਰਕਾਂ ਦੇ) ਪਾਪ (ਤਿਸਦੇ) ਪਾਸੰਗ ਦੇ ਬਰਾਬਰ ਭੀ ਨਾ ਪੁਜੇ (ਕਿਉਂਕਿ) ਗੁਰਮੁਖ (ਰਾਜਾ ਦੇ) ਨਾਮ (ਦਾ ਵੱਟਾ) ਤੋਲ ਤੋਂ ਅਤੋਲ ਸੀ (੮) (ਫਿਰ) ਨਰਕ ਤੋਂ ਸਾਰੇ ਜੀਵ ਜੰਤ ਛੁਟ ਗਏ ਤੇ ਗਲ ਵਿਚੋਂ ਜਮਾ ਦੀ ਫਾਹੀ ਭੀ ਕੱਟੀ ਗਈ (ਭਾਵ ਅਗੇ ਨੂੰ ਭੀਜਨਮ ਮਰਨ ਤੋਂ ਰਹਿਤ ਹੋਗਏ)। (੯) ਮੁਕਤਿ (ਤੇ ਮੁਕਤ ਕਰਨ ਦੀ) ਜੁਗਤੀ (ਦੋਵੇ) ਨਾਮ (ਜਪਣ ਵਾਲੇ ਦੀਆਂ) ਦਾਸੀਆਂ ਹਨ ॥ ੫ ॥

ਭਾਵ ਇਸ ਪ੍ਰਸੰਗ ਵਿਚੋਂ ਭਾਵ ਇਹ ਨਿਕਲਦਾ ਹੈ ਕਿ "ਬ੍ਰਹਮ ਗਿਆਨੀ ਪਰਉਪਕਾਰ ਉਮਾਹਾ" ਅਰਥਾਤ ਬ੍ਰਹਮ ਗਿਆਨੀਨੂੰ ਪਰਉਪਕਾਰਕਰਨ ਦੀਵਡੀ ਖੁਸ਼ੀ ਹੁੰਦੀ ਹੈ ਜੈਸਾ ਕਿ ਰਾਜਾ ਜਨਕ ਨੂੰ ਸੀ। ਇਸੇ ਪ੍ਰਸੰਗ ਤੋਂ ਹੀ ਕਈਇਕਗ੍ਰੰਥਾਂ ਵਿਚ ਦੋਹਰੇ ਤੇ ਲੌਕਕ ਭਾਸ਼ਾ ਵਿਚ ਭੀ ਪ੍ਰਸੰਗ ਬਨੇ ਹੋਏ ਹਨ ਯਥਾਃ—"ਧੰਨ ਧੰਨ ਰਾਜਾ ਜਨਕ ਹੈ ਜਿਨ ਸਿਮਰਨ ਕੀਓ ਬਿਬੇਕ। ਏਕ ਘੜੀ ਕੇ ਸਿਮਰਨੇ ਪਾਪੀ ਤਰੇ ਅਨੇਕ" ॥ ਆਦਿਕ ॥

## ਰਾਜਾ ਹਰੀਚੰਦ ਸਤਿਵਾਦੀ

੧ ਸੁਖ ਰਾਜੇ ਹਰੀਚੰਦ ਘਰ ਨਾਰ ਸੁ ਤਾਰਾ ਲੋਚਨ ਰਾਣੀ।
੨ ਸਾਧ ਸੰਗਤਿ ਮਿਲ ਗਾਂਵਦੇ ਰਾਤੀਂ ਜਾਇ ਸੁਣੈ ਗੁਰਬਾਣੀ।
੩ ਪਿਛੋਂ ਰਾਜਾ ਜਾਗਿਆ ਅੱਧੀ ਰਾਤ ਨਿਖੰਡ ਵ੍ਰਿਹਾਣੀ।
੪ ਰਾਣੀ ਦਿੱਸ ਨ ਆਵਈ ਮਨ ਵਿੱਚ ਵਰਤ ਗਈ ਹੈਰਾਣੀ।
੫ ਹੋਰਤੁ ਰਾਤੀ ਉੱਠਕੇ ਚੱਲਿਆ ਪਿਛੈ ਤਰਲ ਜੁਆਣੀ।
੬ ਰਾਣੀ ਪਹੁਤੀ ਸੰਗਤੀਂ ਰਾਜੇ ਖੜੀ ਖੜਾਉਂ ਨੀਸਾਣੀ।
੭ ਸਾਧ ਸੰਗਤਿ ਆਰਾਧਿਆ ਜੋੜੀ ਜੁੜੀ ਖੜਾਉਂ ਪੁਰਾਣੀ।
੮ ਰਾਜੇ ਡਿੱਠਾ ਚਲਿਤ ਇਹ ਇਹ ਖੜਾਂਵ ਹੈ ਦੋਜ ਵਿਡਾਣੀ।
੯ ਸਾਧ ਸੰਗਤ ਵਿਟਹੁ ਕੁਰਬਾਣੀ ।੬।

ਅਰਥ–(੧) (ਜਿਸਤਰਾਂ) ਨੇਤ੍ਰਾਂ (ਵਿਚ ਪੁਤਲੀ ਸੁਖ ਦਿੰਦੀ ਹੈ ਇਸੇ ਤਰਾਂ) ਰਾਜਾ ਹਰੀ ਚੰਦ ਦੇ ਘਰ ਸੁ:ਤਾਰਾ ਰਾਣੀ ਸੁਖ ਦੇਣ ਵਾਲੀ ਸੀ। (੨) (ਜਿਥੇ) ਸਾਧ ਸੰਗਤਿ ਇਕੱਠੀ ਹੋਕੇ ਗੁਰਬਾਣੀ ਨੂੰ ਗਾਉਂਦੀ ਸੀ (ਉਥੇ ਹੀ ਰਾਣੀ) ਰਾਤੀ ਜਾਕੇ ਸੁਣਦੀ ਸੀ। (੩) (ਇਕ ਦਿਨ ਰਾਣੀ ਗਈ ਦੇ) ਪਿਛੋਂ ਰਾਜਾ ਜਾਗਿਆ ਤਾਂ (ਉਸ ਵੇਲੇ) ਠੀਕ ਅਧੀ ਰਾਤ ਬੀਤ ਚੁਕੀ ਸੀ। (੪) ਰਾਣੀ (ਆਪਣੇ ਪਲੰਘ ਤੇ) ਨਜ਼ਰ ਨਾ ਆਈ (ਇਸ ਲਈ ਰਾਜੇ ਦੇ) ਮਨ ਵਿਚ ਹੈਰਾਨੀ ਵਰਤ ਗਈ। (੫) ਦੂਸਰੀ ਰਾਤੀ (ਰਾਜਾ) ਉਠਕੇ (ਉਸ) ਤਰਲ ਜੁਆਨੀ (ਵਾਲੀ ਰਾਣੀ ਦੇ ਮਗਰ ਚਲਿਆ) ਰਾਣੀ ਤਾਂ ਸੰਗਤ ਵਿਚ ਪਹੁੰਚ ਗਈ ਤੇ ਰਾਜਾ ਨੇ (ਰਾਣੀ ਨੂੰ ਝੂਠਿਆਂ ਕਰਨ ਲਈ) ਖੜਾਉਂ (ਦੇ ਇਕ ਪੈਰਦੀ) ਨਿਸ਼ਾਨੀਖੜੀ (ਚੁਕ ਲਈ)। (੭) (ਜਦਟੁਰਨਲਗਿਆਂ ਰਾਣੀ ਨੇ ਇਕ ਖੜਾਉਂ ਦਾ ਪੈਰ ਨਾ ਦੇਖਿਆ ਤਾਂਘਾਬਰੀ ਨਹੀਂ ਸਗੋਂ)ਸਾਧਸੰਗਤ ਦੀ ਅਰਾਧਨਾ ਕੀਤੀ (ਜਿਸਦਾ ਫਲ ਇਹ ਹੋਇਆ ਕਿ ਉਸ) ਪੁਰਾਣੀ (ਖੜਾਵਾਂਦੀ) ਜੋੜੀ ਦੇ ਨਾਲ ਦੀ ਖੜਾਉ ਮਿਲ ਗਈ। (੮) (ਫਿਰ ਰਾਣੀ ਘਰ ਆਕੇ ਸੌਂ ਗਈ ਸਵੇਰੇ ਰਾਜਾ ਨੇ ਪੁਛਿਆ ਤੇਰੀਆਂ ਖੜਾਵਾਂ ਕਿਥ ਹਨ ਤਾਂ ਰਾਣੀ ਨੇ ਆਪਣੀਆਂ ਖੜਾਵਾਂ ਦਿਖਾ ਦਿਤੀਆਂ ਫਿਰ) ਰਾਜਾ (ਨੇ ਉਹ ਖੜਾਵ ਜੋ ਰਾਤੀ ਲਿਆਕੇ ਰਖੀ ਸੀ ਉਸਨੂੰ ਭੀ ਦੇਖਿਆ ਤੇ ਕਿਹਾ ਇਹ ਖੜਾਵਾਂ ਦਾ ਅਸਚਰਜਕੌਤਕ ਹੈ ਜੋ ਇਸੇਤਰਾਂ ਦਾ ਚਲਿਤਦੇਖਿਆ ਹੈ। (੯)(ਇਸਲਈ)ਸਾਧਸੰਗਤਿਉਪਰੋਂਕੁਰਬਾਨ ਜਾਂਦੇਹਾਂ ॥੬॥

ਭਾਵ–ਸਾਧ ਸੰਗਤਿਦੀ ਮਹਿਮਾਤੇ ਸਾਧ ਸੰਗਤਿਤੇ ਭਰੋਸਾ ਰਖਣਦਾ ਉਪਦੇਸ਼ਹੈ।

## "ਬਿਦਰ ਉਧਾਰਿਓ ਦਾਸਤ ਭਾਇ"

੧ ਆਯਾ ਸੁਣਿਆ ਬਿਦਰ ਦੇ ਬੋਲੈ ਦੁਰਜੋਧਨ ਹੋਇ ਰੁੱਖਾ।
੨ ਘਰ ਅਸਾਡੇ ਛੱਡਕੇ ਗੋੱਲੇ ਦੇ ਘਰ ਜਾਹਿਕਿ ਸੁੱਖਾ।
੩ ਭੀਖਮ ਦੋਣਾ ਕਰਣ ਤਜ ਸਭਾ ਸੀਂਗਾਰ ਵਡੇ ਮਾਨੁੱਖਾ।
੪ ਝੁੱਗੀ ਜਾਇ ਵਲਾਇਓਨ ਸਭਨਾਂ ਦੇ ਜੀਅ ਅੰਦਰ ਧੁੱਖਾ।
੫ ਹਸ ਬੋੱਲੇ ਭਗਵਾਨ ਜੀ ਸੁਣਿ ਹੋ ਰਾਜ਼ਾ ਹੋਇ ਸਨਮੁੱਖਾ।
੬ ਤੇਰੇ ਭਾਉ ਨ ਦਿੱਸਈ ਮੇਰੇ ਨਾਹੀਂ ਅਪਦਾ ਦੁੱਖਾ।
੭ ਭਾਉ ਜਿਵੇਹਾ ਬਿਦਰ ਦੇ ਹੋਰੀ ਦੇ ਚਿਤਚਾਉ ਨ ਚੁਖਾ।
੮ ਗੋਬਿੰਦ ਭਾਉ ਭਗਤ ਦਾ ਭੁੱਖਾ ।੭॥

ਅਪਦਾ = ਦੁਖ। ਚੁਖਾ = ਰਤਾ ਜਿੰਨਾ, ਥੋੜਾ ਬਹੁਤ ਥੋੜਾ।

ਅਰਥ—(੧) ਬਿਦਰ ਦੇ ਘਰ (ਕ੍ਰਿਸ਼ਨ ਨੂੰ) ਆਇਆ ਸੁਣਕੇ ਦੁਰਜੋਧਨ (ਕ੍ਰਿਸ਼ਨ ਨੂੰ) ਰੁਖਾ ਜਿਹਾ ਹੋਕੇ ਬੋਲਿਆ। (੨) (ਹੇ ਕਿਸ਼ਨ !) ਸਾਡੇ ਘਰਾਂ ਨੂੰ ਛਡਕੇ ਦਾਸ ਦੇ ਘਰ ਕੀ ਸੁਖ ਲਿਆ ਹਈ ? (੩) ਭੀਖਮ, ਦ੍ਰੋਣਾਚਾਰਜ ਤੇ ਕਰਣ ਵਰਗੇ ਸਭਾ ਸਿੰਗਾਰ ਦੇ ਵਡੇ ਪੁਰਖਾਂ ਨੂੰ ਛਡਕੇ। (੪) (ਬਿਦਰ ਦੀ) ਝੁਗੀ ਵਿਚ ਜਾਕੇ ਰਾਤ ਕਟੀ ਹਈ (ਇਸ ਗਲ ਦੀ) ਸਾਡੇ ਸਾਰਿਆਂ ਦੇ ਮਨ ਵਿਚ ਚਿੰਤਾ ਹੈ। (੫) ਕਿਸ਼ਨ ਜੀ ਹਸਕੇ ਬੋਲੇ ਕਿ ਹੇ ਰਾਜਾ ਸਨਮੁਖ ਹੋਕੇ ਸੁਣ। (੬) ਤੇਰੇ (ਘਰ) ਪ੍ਰੇਮ ਨਾ ਦਿਸਿਆ (ਇਸ ਲਈ ਮੈਂ ਨਹੀ ਆਇਆ ਕਿਉਂਕਿ ਮੈਨੂੰ ਕੋਈ) ਦੁਖ ਨਹੀਂ ਸੀ (ਜੋ ਮੈਂ ਕਟਨ ਆਯਾ ਸਾਂ)। (੭) ਜਿਸ ਤਰਾਂ ਦਾ ਬਿਦਰ ਦੇ ਮਨ ਵਿਚ ਪ੍ਰੇਮ ਹੈ ਹੋਰ ਕਿਸੇ ਦੇ ਚਿਤ ਵਿਚ ਉਸਤੋਂ ਰੱਚਕ ਜਿਨਾਂ ਭੀ ਨਹੀਂ। (੮) (ਕਿਉਂਕਿ) ਗੋਬਿੰਦ ਤਾਂ ਪ੍ਰੇਮਾ ਭਗਤੀ ਦਾ ਭੁਖਾ ਹੈ (ਧਨ ਦਾ ਭੁਖਾ ਨਹੀਂ)।੭॥

ਭਾਵ—"ਮਨ ਜਉ ਇਸ਼ ਪ੍ਰੇਮ ਕੀ ਦਮਕਿਉ ਹੋਤੀ ਸਾਟ। ਰਾਵਨ ਹੁਤੇ ਸੋ ਰੰਕ ਨਹਿ ਜਿਨ ਸਿਰ ਦੀਨੇ ਕਾਟ"॥ ਇਸ ਵਿਚੋਂ ਉਪਦੇਸ਼ ਮਿਲਦਾ ਹੈ ਕਿ ਵਾਹਿਗੁਰੂ ਦੀ ਪ੍ਰਾਪਤੀ ਵਾਲੇ ਨੂੰ ਪ੍ਰੇਮ ਦੀ ਲੋੜ ਹੈ। ਦੂਜਾ—ਜਿਥੇ ਪ੍ਰੇਮ ਨਹੀਂ ਉਥੇ ਸੰਤ ਨਹੀਂ ਠਹਿਰਦੇ। ਤੀਜਾ—ਸੰਤਾਂ ਦੇ ਪਿਆਰੇ ਨੂੰ ਨਿਰਚਾਹ ਹੋਣਾ ਚਾਹੀਦਾ ਹੈ।

## ਬਸਤ੍ਰ ਛੀਨਤ ਦ੍ਰੋਪਤੀ ਰਖੀ ਲਾਜ"

੧ ਅੰਦਰ ਸਭਾ ਦੁਸਾਸਨੈ ਮੱਥੇ ਵਾਲ ਦ੍ਰੋਪਤੀ ਆਂਦੀ।
੨ ਦੂਤਾਂ ਨੋਂ ਫੁਰਮਾਇਆ ਨੰਗੀ ਕਰਹੁ ਪੰਚਾਲੀ ਬਾਂਦੀ।
੩ ਪੰਜੇ ਪਾਂਡੋ ਵੇਖਦੇ ਅਉਘਟ ਰੁਧੀ ਨਾਰਿ ਜਿਨਾਂਦੀ।

੪ ਅੱਖੀ ਮੀਟ ਧਿਆਨ ਧਰ ਹਾਹਾ ਕ੍ਰਿਸ਼ਨ ਕਰੇ ਵਿਲਲਾਂਦੀ।
੫ ਕੱਪੜ ਕੋਟ ਉਸਾਰਿਓਨ ਥੱਕੇ ਦੂਤ ਨ ਪਾਰ ਵਸਾਂਦੀ।
੬ ਹੱਥ ਮਰੋੜਨ ਸਿਰ ਧੁਣਨਿ ਪਛੋਤਾਨ ਕਰਨ ਜਾਹ ਜਾਂਦੀ।
੭ ਘਰ ਆਈ ਠਾਕੁਰ ਮਿਲੇ ਪੈਜ ਰਹੀ ਬੋੱਲੇ ਸ਼ਰਮਾਂਦੀ।
੮ ਨਾਥ ਅਨਾਥਾਂ ਬਾਣ ਧੁਰਾਂਦੀ ॥ ੮ ॥

ਅਉਘਟ = ਔਖੀ ਘੜੀ। ਵਿਰਲਾਂਦੀ = ਵਿਰਲਾਪ। ਠਾਕੁਰ = ਪਤੀ।

ਅਰਥ—(੧) ਸਭਾ ਦੇ ਅੰਦਰ ਦੁਸਾਸਨ ਨੇ ਕੇਸਾਂ ਤੋਂ ਫੜਕੇ ਦਰੋਪਤੀ ਨੂੰ ਲਿਆਂਦਾ। (੨) (ਤੇ ਦੁਰਯੋਧਨ ਨੇ) ਦੂਤਾਂ ਨੂੰ ਕਿਹਾ ਕਿ ਇਸ ਪੰਜਾਂ ਦੀ ਟਹਿਲਣ ਨੂੰ ਨੰਗੀ ਕਰੋ। (੩) ਪੰਜੇ †ਪਾਂਡਵ ਵੇਖਦੇ ਹਨ ਕਿ ਜਿਨਾ ਦੀ ਇਸਤ੍ਰੀ ਔਖੀਘੜੀ ਵਿਚ ਫਸੀ ਹੋਈ ਹੈ। (੪) (ਦਰੋਪਤੀ) ਅਖਾਂ ਮੀਟਕੇ ਤੇ ਧਿਆਨ ਧਾਰਕੇ ਹਾ ਕ੍ਰਿਸ਼ਨ ਹਾ ਕ੍ਰਿਸਨ !! ਵਿਰਲਾਪ ਕਰਦੀ ਹੈ। (੫) (ਦੂਤਾਂ ਨੇ) ਕਪੜੇ ਲਾਹ ਲਾਹਕੇ "ਕੋਟ ਉਸਾਰ" ਢੇਰ ਲਾ ਦਿਤੇ (ਅਤੇ ਦੂਤ ਥਕ ਗਏ ਤੇ) ਅੰਤ ਨ ਆਇਆ (ਭਾਵ ਦਰੋਪਤੀ ਨੰਗੀ ਨਾ ਹੋਈ)। (੬) (ਦਰਯੋਧਨ ਆਦਕ ਸਾਰੇ) ਹਥਾਂ ਨੂੰ ਮਰੋੜਕੇ ਤੇ ਸਿਰ ਨੂੰ ਧੁਨਕੇ ਪਛਤਾਉਨ ਲਗੇ (ਤੇ ਕਹਿੰਦੇ ਹਨ ਕਿ) ਜਾਹ ਜਾਂਦੀ (ਇਹ ਕੀ ਹੋਯਾ ਸ਼ਰਮਿੰਦਗੀ ਭੀ ਉਠਾਈ ਤੇ ਇਸਦੀ ਇਜ਼ਤ ਫਿਰ ਭੀ ਰਹਿ ਗਈ)। (੭) ਘਰ ਆਈ ਨੂੰ ਪਤੀ ਮਿਲੇ (ਤੇ ਪੁਛਿਆ ਹੇ ਦਰੋਪਤੀ !) ਪੈਜ ਰਹੀ ? (ਉਤਰ ਵਿਚ ਸ਼ਰਮਿੰਦੀ ਹੋਕੇ ਬੋਲੀ ਕਿ ਜੀ ਹਾਂ !)। (੮) ਨਾਥ ਨੂੰ ਧੁਰ ਦੀ ਬਾਣ ਹੈ (ਕਿ) ਅਨਾਥਾ (ਦੀ ਪੈਜ ਰਖਨੀ) ॥ ੮ ॥

ਭਾਵ—ਇਸ ਪਉੜੀ ਵਿਚੋਂ ਇਹ ਉਪਦੇਸ਼ ਮਿਲਦਾ ਹੈ ਕਿ—ਕਿਸੇ ਤੇ ਅਨੀਤੀ ਨਾ ਕਰੋ, ਕਿਉਂਕਿ ਅਨੀਤੀ ਕਰਕੇ ਕੋਈ ਭੀ ਕਾਰਜ ਰਾਸ ਨਹੀ ਹੁੰਦਾ। ਦੂਜਾ—ਦੁਖ ਵਿਚ ਆਪਣੇ ਇਸ਼ਟ ਤੋਂ ਨਾ ਭੁਲੋ। ਤੀਜਾ—ਦੁਖ ਵਿਚ ਭਰੋਸਾ ਦ੍ਰਿੜ ਰਖੋ। ਚੌਥਾ—ਆਪਣੇ ਮਾਲਕ ਦੇ ਔਗਣ ਵੇਖਕੇ ਭੀ ਅਣਡਿਠ ਕਰੋ ਜੈਸਾ ਕਿ ਦਰੋਪਤੀ ਨੇ ਆਪਣੇ ਮਾਲਕਾਂ ਦੇ ਅਣਡਿਠ ਕੀਤੇ ਹਨ। ਪੰਜਵਾਂ—ਦੁਖ ਤੋਂ ਛੁਟਕਾਰਾ ਪਾਕੇ ਹੰਕਾਰ ਨਾ ਕਰੋ।

## "ਬਿਪ੍ਰ ਸੁਦਾਮੇ ਦਾਲਦ ਭੰਜ"

੧ ਬਿੱਪ ਸੁਦੱਾਮਾ ਦਾਲਦੀ ਬਾਲ ਸਖਾਈ ਮਿਤ੍ਰ ਸਦਾਏ।
੨ ਲੱਗੂ ਹੋਈ ਬਾਮ੍ਹਣੀ ਮਿਲ ਜਗਦੀਸ ਦਲਿੱਦ੍ਰ ਗਵਾਏ।
੩ ਚਲਿਆ ਗਿਣਦਾ ਗੀਟੀਆਂ ਕਯੋਂ ਕਰ ਜਾਈਏ ਕੌਣ ਮਿਲਾਏ।

†ਯੁਧਿਸ਼ਟਰ, ਅਰਜਨ, ਭੀਮਸੈਨ, ਨਕੁਲ, ਸਹਿਦੇਵ।

੪ ਪਹੁਤਾ ਨਗਰ ਦੁਆਰਕਾ ਸਿੰਘ ਦੁਆਰ ਖਲੋਤਾ ਜਾਇ।
੫ ਦੂਰਹੁੰ ਦੇਖ ਡੰਡਉਤ ਕਰ ਛੱਡ ਸਿੰਘਾਸਨ ਹਰਿ ਜੀ ਆਇ।
੬ ਪਹਿਲੇ ਦੇ ਪਰਦੱਖਣਾ ਪੈਰੀਂ ਪੈਕੇ ਲੈ ਗਲ ਲਾਇ।
੭ ਚਰਣੋਦਕ ਲੈ ਪੈਰ ਧੋਇ ਸਿੰਘਾਸਣ ਉੱਪਰ ਬੈਠਾਇ।
੮ ਪੁੱਛੇ ਕੁਸਲ ਪਿਆਰ ਕਰ ਗੁਰ ਸੇਵਾ ਦੀ ਕਥਾ ਸੁਣਾਇ।
੯ ਲੈਕੇ ਤੰਦੁਲ ਚੱਬਿਓਨ ਵਿਦਾ ਕਰੇ ਅੱਗੇ ਪਹੁੰਚਾਇ।
੧੦ ਚਾਰ ਪਦਾਰਥ ਸਕੁਚ ਪਠਾਇ ॥੯॥

ਗਿਣੀਆਂ = ਗਿਣਤੀਆਂ। ਸਿੰਘਪੌਰ = ਡਿਓਢੀ। ਚਰਣੋਦਕ = ਚਰਨਾਂ ਦਾ ਜਲ

ਅਰਥ (੧) ਸੁਦਾਮਾਂ ਬ੍ਰਾਹਮਣ ਦਲਿਦ੍ਰੀ (ਕੰਗਾਲ) ਸੀ, ਤੇ ਕ੍ਰਿਸ਼ਨ ਜੀ ਦਾ ਬਾਲ ਅਵਸਥਾ ਦਾ ਪਿਆਰਾ ਮਿਤ੍ਰ ਸਦਾਉਂਦਾ ਸੀ। (੨) (ਸੁਦਾਮੇ ਦੇ) ਮਗਰ ਬ੍ਰਾਹਮਣੀ (ਉਸ ਦੀ ਵਹੁਟੀ) ਪੈ ਗਈ (ਕਿ ਤੂੰ) ਜਗਤ ਦੇ ਈਸ਼੍ਵਰ (ਕ੍ਰਿਸ਼ਨ ਜੀ) ਨੂੰ ਮਿਲ (ਉਹ ਤੇਰਾ) ਦਲਿਦਰ ਗਵਾ ਦੇਣਗੇ। (੩) ਅੰਤ ਨੂੰ ਟੁਰ ਪਿਆ(ਪਰ ਮਨ ਮੰਗਣ ਨੂੰ ਨਹੀਂ ਕਰਦਾ) ਗਿਣਤੀ ਗਿਣਦਿਆਂ ੨ ਚਲਿਆ (ਜਾਂਦਾ ਹੈ ਕਿ) ਕਿਸ ਤਰਾਂ ਮਹਾਰਾਜ ਦੇ (ਕੋਲਜਾਵਾਂਗਾ ਤੇ)ਕੌਣ (ਮਹਾਰਾਜ ਦੇਨਾਲ ਮੇਰਾ)ਮੇਲਕਰਾਵੇਗਾ। (੪) ਇਸੇ ਵਿਚਾਰ ਵਿਚ ਹੀ) ਦੁਆਰਕਾ ਨਗਰੀ ਵਿਚ ਜਾ ਪੁਜਾ ਤੇ ਡੇਉਢੀ ਤੇ ਜਾ ਖਲੋਤਾ। (੫) (ਸੁਦਾਮੇ ਨੂੰ) ਦੂਰੋਂ ਦੇਖ ਕੇ ਕ੍ਰਿਸ਼ਨ ਜੀ ਸਿੰਘਾਸਨ ਨੂੰ ਛਡ ਕੇ ਆਏ ਤੇ ਆਕੇ ਡੰਡੌਤ ਬੰਦਨਾਂ ਕੀਤੀ। (੬) ਪਹਿਲੇ ਪ੍ਰਦੱਖਣਾ ਕੀਤੀ ਤੇ ਫਿਰ ਪੈਰੀਂ ਪੈਕੇ ਗਲ ਨਾਲ ਲਾਇਆ। (੭) ਚਰਨ ਧੋਕੇ ਚਰਣੋਦਕ ਲਿਆ ਤੇ ਸਿੰਘਾਸਣ ਉਪਰ ਬੈਠਾਇਆ। (੮)ਪਿਆਰ ਕਰਕੇਕੁਸਲਪ੍ਰਸੰਨਤਾਪੁਛੀ ਤੇ ਫਿਰ ਗੁਰਸੇਵਾਦੀਕਥਾ* ਸੁਣਾਈ। (੯) ਫਿਰ ਚਾਵਲਲੈਕੇ ਚਬੇ ਤੇਵਿਦਾ ਕਰਕੇਅਗੇ(ਦਰਵਾਜ਼ੇਤਕ)ਪੁਜਾਵਨ ਗਏ। ਅਤੇ ਸੰਕੋਚ (ਸੰਗਦੇ ੨ ਚਾਰ ਪਦਾਰਥ ਤਿਸਦੇ ਘਰ ਭੇਜੇ) ॥੯॥

ਭਾਵ–ਇਸ ਕਥਾ ਵਿਚੋਂ ਇਹ ਉਪਦੇਸ਼ ਮਿਲਦਾ ਹੈ ਕਿ ਗੁਰਭਾਈਆਂ ਦਾ ਪਰਸ ਪਰ ਪਿਆਰ ਹੋਣਾ ਚਾਹੀਦਾ ਹੈ, ਜੇਕਰ ਕਿਸੇਕਾਰਣ ਕਰਕੇ ਇਕ ਗੁਰਭਾਈ ਕਿਸੇ ਵਡੇ ਮੁਰਾਤਬੇ ਤੇ ਭੀ ਪਹੁੰਚ ਜਾਵੇ ਤਦ ਭੀ ਗੁਰ ਭਾਈਆਂ ਵਲੋਂ ਘ੍ਰਿਣਾ ਨਹੀਂ

---

†ਕ੍ਰਿਸ਼ਨ ਜੀ ਨੇ ਕਿਹਾ ਕਿ ਜਦ ਤੁਸੀ ਤੇ ਮੈ ਸਦੀਪਨ ਗੁਰੂ ਪਾਸ ਪੜ੍ਹਦੇਸੀ ਤਾਂ ਇਕ ਦਿਨ ਸਾਨੂੰ ਗੁਰੂ ਜੀ ਨੇ ਲਕੜੀਆਂ ਲਿਆਉਣ ਲਈ ਭੇਜਿਆ ਅਤੇ ਛੋਲੇ ਚਬਣ ਲਈ ਦਿਤੇ ਸਨ, ਜੰਗਲ ਵਿਚ ਜਦ ਅਸੀਂ ਲਕੜਾ ਚੁਗਦੇ ਸਾਂ ਤਾਂ ਤੂੰ ਮੇਰੇ ਤੋਂ ਚੋਰੀ ਸਾਰੇ ਛੋਲੇ ਚਬ ਲਏ ਸਨ ਜਦ ਮੈਂ ਇਹ ਦੇਖਿਆ ਤਾਂ ਸੁਭਾਵਕ ਹੀ ਤੈਨੂੰ ਦਲਿਦ੍ਰੀ ਹੋਣ ਦਾ ਸਰਾਪ ਦਿਤਾ ਸੀ।

ਕਰਨੀ ਚਾਹੀਦੀ, ਤੇ ਗਰੀਬ ਗੁਰਭਾਈ ਨੂੰ ਅਮੀਰ ਗੁਰਭਾਈ ਪਾਸੋਂ ਲੈਣ ਦੀ ਲਾਲਸਾ ਨਹੀਂ ਹੋਣੀ ਚਾਹੀਦੀ।

## "ਜੈ ਦੇਵ ਤਿਆਗਿਓ ਅਹੰਮੇਵ"

੧ ਪ੍ਰੇਮ ਭਗਤਿ ਜੈ ਦੇਉ ਕਰ ਗੀਤ ਗੋਬਿੰਦ ਸਹਜ ਧੁਨਿ ਗਾਵੈ।
੨ ਲੀਲ੍ਹਾ ਚਲਿਤ ਵਖਾਣਦਾ ਅੰਤਰਜਾਮੀ ਠਾਕੁਰ ਭਾਵੈ।
੩ ਅੱਖਰ ਇਕ ਨ ਆਵੜੈ ਪੁਸਤਕ ਬੰਨ੍ਹ ਸੰਧਿਆ ਕਰ ਆਵੈ।
੪ ਗੁਣ ਨਿਧਾਨ ਘਰ ਆਇਕੈ ਭਗਤ ਰੂਪ ਲਿਖ ਲੇਖ ਬਣਾਵੈ।
੫ ਅੱਖਰ ਪੜ੍ਹ ਪਰਤੀਤ ਕਰ ਹੁਇ ਵਿਸਮਾਦ ਨ ਅੰਗ ਸਮਾਵੈ।
੬ ਵੇਖੈ ਜਾਇ ਉਜਾੜ ਵਿਚ ਬਿਰਖ ਇਕ ਆਚਰਜ ਸੁਹਾਵੈ।
੭ ਗੀਤ ਗੋਬਿੰਦ ਸਪੂਰਣੋ ਪਤ ਪਤੁ ਲਿਖਿਆ ਅੰਤੁ ਨ ਪਾਵੈ।
੮ ਭਗਤ ਹੇਤੁ ਪਰਗਾਸ ਕਰ ਹੋਇ ਦਇਆਲ ਮਿਲੈ ਗਲ ਲਾਵੈ।
੯ ਸੰਤ ਅਨੰਤ ਨ ਭੇਦ ਗਣਾਵੈ॥ ੧੦॥

ਗੀਤ ਗੋਬਿੰਦ – ਪੁਸਤਕ। ਗਾਉਂਦੇ = ਉਚਾਰਦੇ।

ਅਰਥ (੧) ਜੈ ਦੇਵ ਭਗਤ ਜੀ ਪ੍ਰੇਮਾ ਭਗਤੀ ਕਰਦੇ ਹੋਏ ਪੁਸਤਕ ਦੀਧੁਨ ਸਹਜੇ ਹੀ ਉਚਾਰਦੇ ਸਨ। (੨) (ਤਿਸ ਪੁਸਤਕ ਵਿਚ) ਰਾਸ ਲੀਲਾ ਦੇ ਚਲਿਤ੍ਰਾਂ ਨੂੰ ਵਖਾਣ ਕਰਦੇ ਸਨ ਜੋ ਅੰਤਰਜਾਮੀ ਠਾਕਰ (ਕ੍ਰਿਸ਼ਨ ਜੀ) ਨੂੰ ਚੰਗੇ ਲਗਦੇ ਸਨ। (੩) ਪੁਸਤਕ ਰਚਦਿਆਂ ੨ ਇਕ (ਸਥਾਨਤੇ) ਅਖਰ ਨਹੀ ਆਹੁੜਦਾ (ਇਸਲਈ) ਸੰਧਿਆਂ ਵੇਲੇ ਪੁਸਤਕ ਨੂੰ ਬੰਨਕੇ ਘਰ ਆ ਜਾਂਦੇ ਸਨ। (੪) ਗੁਣ ਨਿਧਾਨ (ਈਸ਼ਵਰ) ਭਗਤ ਦਾ ਰੂਪ ਧਾਰਕੇ ਘਰ ਆਇਆ (ਤੇ ਪੁਸਤਕ ਦੇ ਤਿਸ ਸਥਾਨ ਤੇ)ਲੇਖ ਬਣਾਕੇ ਲਿਖ ਦਿਤਾ। (੫) (ਜਦ ਜੈ ਦੇਵ ਨੇ ਪੁਸਤਕ ਵਿਚ ਉਹ) ਅਖਰ ਪੜ੍ਹਿਆ ਤਾਂ ਪ੍ਰਤੀਤ ਕਰਕੇ ਅੰਗਾਂ ਵਿਚ ਨਾ ਸਮਾਇਆ (ਭਾਵ ਵਡੀ ਖੁਸ਼ੀ ਹੋਈ)। (੬) (ਇਸਤੋਂ ਭਗਤ ਨੂੰ ਕੁਝ ਹੰਕਾਰ ਹੋ ਗਿਆ ਕਿ ਮੇਰੀ ਭਗਤੀ ਦੇ ਅਧੀਨ ਹੋਕੇ ਮੇਰੇ ਗੀਤ ਗੋਬਿੰਦ ਪੁਸਤਕ ਨੂੰ ਭਗਵਾਨ ਨੇ ਆਪ ਪਸਿੰਦ ਕੀਤਾ ਹੈ ਇਸ ਹੰਕਾਰ ਦਾ ਦਾਰੂ ਇਹ ਹੋਇਆ ਕਿ ਜੈ ਦੇਵ) ਉਜਾੜਵਿਚ ਜਾਕੇ ਕੀਦੇਖਦਾ ਹੈ ਕਿ ਇਕ ਬਿਰਛ ਵਡਾ ਅਸਚਰਜ ਸੋਭਦਾ ਹੈ। (੭) ਜਿਸਦੇ ਪਤੇ੨ ਤੇ ਸੰਪੂਰਨ ਗੀਤ ਗੋਬਿੰਦ ਪੁਸਤਕ ਲਿਖਿਆ ਹੋਇਆ ਹੈ (ਇਹ ਦੇਖਕੇ ਜੈ ਦੇਵ ਦਾ ਹੰਕਾਰ ਦੂਰ ਹੋਇਆ ਤੇ ਬੇਨਤੀ ਕੀਤੀ ਹੇ ਭਗਵਾਨ ਤੇਰਾ) ਅੰਤ ਨਹੀਂ ਪਾਇਆ ਜਾਂਦਾ। (੮)(ਅਤੇ ਪ੍ਰੇਮਵਿਚ ਐਸਾ ਲੀਨ ਹੋਇਆ ਕਿ ਆਪਣੇ ਤਨ ਦੀ ਭੀ ਸੁਧ ਨਾ ਰਹੀ ਉਸ ਵੇਲੇ ਭਗਵਾਨ ਨੇ) ਭਗਤ ਦੇ ਵਾਸਤੇ (ਆਪਣਾ ਸਰੂਪ) ਪਰਗਾਸ ਕੀਤਾ ਅਤੇ ਦਿਆਲ ਹੋਕੇ ਭਗਤ ਨੂੰ

ਗਲ ਲਾਕੇ ਮਿਲਿਆ। (੯) (ਭਾਈ ਜੀ ਕਹਿੰਦੇ ਹਨ ਇਸੇ ਲਈ ਤਾਂ) ਸੰਤ ਤੇ ਅਨੰਤ (ਵਾਹਿਗੁਰੂ) ਵਿਚ ਭੇਦ ਨਹੀ ਗਿਣਿਆ ਜਾਂਦਾ॥ ੧੦॥

ਭਾਵ–ਗੋਬਿੰਦ ਭਗਤ ਦੇ ਅਧੀਨ ਹੈ, ਪਰ ਜੇਕਰ ਹੰਕਾਰੀ ਹੋ ਜਾਵੇ ਤਾਂ ਗੋਬਿੰਦ ਉਸਤੋਂ ਦੂਰ ਹੋਕੇ ਉਸਦੇ ਹੰਕਾਰ ਦਾ ਦਾਰੂ ਕਰਦਾ ਹੈ।

## "ਕਪਲ ਗਾਇ ਨਾਮੇ ਦੁਹਿ ਆਨੀ"

੧ ਕੰਮ ਕਿਤੇ ਪਿਉ ਚਲਿਆ ਨਾਮ ਦੇਵ ਨੋਂ ਆਖ ਸਿਧਾਯਾ।
੨ ਠਾਕੁਰ ਦੀ ਸੇਵਾ ਕਰੀਂ ਦੁਧ ਪੀਆਵਣ ਕਹਿ ਸਮਝਾਯਾ।
੩ ਨਾਮ ਦੇਉ ਇਸ਼ਨਾਨ ਕਰ ਕਪਲ ਗਾਇ ਦੁਹਿਕੈ ਲੈ ਆਯਾ।
੪ ਠਾਕਰ ਨੋਂ ਨ੍ਹਾਵਾਲਕੇ ਚਰਣੋਦਕ ਲੈ ਤਿਲਕ ਚੜ੍ਹਾਯਾ।
੫ ਹੱਥ ਜੋੜ ਬਿਨਤੀ ਕਰੇ ਦੁੱਧ ਪੀਅਹੁ ਜੀ ਗੋਵਿੰਦ ਰਾਯਾ।
੬ ਨਿਹਚਉ ਕਰ ਆਰਾਧਿਆ ਹੋਇ ਦਯਾਲ ਦਰਸ ਦਿਖਲਾਯਾ।
੭ ਭਰੀ ਕਟੋਰੀ ਨਾਮ ਦੇਵ ਲੈ ਠਾਕੁਰ ਨੋ ਦੁਧ ਪੀਆਯਾ।
੮ ਗਾਇ ਮੁਈ ਜਵਾਲੀਓਨ ਨਾਮਦੇਉ ਦਾ ਛੱਪਰ ਛਾਯਾ।
੯ ਫੇਰ ਦੇਹੁਰਾ ਰਖਿਓਨ ਚਾਰ ਵਰਨ ਲੈ ਪੈਰੀਂ ਪਾਯਾ।
੧੦ ਭਗਤ ਜਨਾਂ ਦਾ ਕਰੇ ਕਰਾਯਾ॥ ੧॥

ਅਰਥ–(੧) (ਨਾਮ ਦੇਵ ਦਾ) ਪਿਉ ਕਿਸੇ ਕੰਮ ਲਈ (ਬਾਹਰ ਚਲਿਆ ਤਾਂ ਨਾਮਦੇਵ ਨੂੰ ਆਖ ਗਿਆ। (੨) (ਕਿ ਹੇ ਨਾਮਦੇਵ!) ਠਾਕਰ ਦੀ ਸੇਵਾ ਕਰੀਂ (ਅਤੇ) ਦੁਧ ਪਿਆਵਣ (ਦਾ ਕੰਮ ਭੀ) ਕਹਿਕੇ ਸਮਝਾ ਦਿਤਾ। (੩) (ਪਿਤਾ ਦੇ ਮਗਰੋਂ) ਨਾਮਦੇਵ ਇਸ਼ਨਾਨ ਕਰਕੇ ਕਪਲਾ ਗਾਂ ਦਾ ਦੁਧ ਚੋਕੇ ਲੈ ਆਇਆ।(੪) (ਅਤੇ) ਠਾਕਰ ਨੂੰ ਨਵਾਇਕੇ ਚਰਣੋਦਕ ਦਾ ਤਿਲਕ ਮਥੇ ਵਿਚ ਚੜ੍ਹਾਇਆ (ਕੀਤਾ) (੫) (ਤੇ) ਹਥ ਜੋੜਕੇ ਬੇਨਤੀ ਕੀਤੀ ਕਿ ਗੋਬਿੰਦ ਰਾਜੇ! ਦੁਧ ਪੀਵੋ। (੬) (ਨਾਮ ਦੇਵ ਨੇ) ਨਿਸਚੇ ਕਰਕੇ ਅਰਾਧਿਆ (ਤਾਂ ਠਾਕੁਰ ਨੇ ਦਿਆਲ ਹੋਕੇ (ਨਾਮਦੇਵ ਨੂੰ) ਦਰਸ਼ਨ ਦਿਖਾਇਆ। (੭) (ਤਦ) ਨਾਮਦੇਵ ਨੇ (ਦੁਧ ਦੀ ਕਟੋਰੀ ਭਰਕੇ ਠਾਕੁਰ ਨੂੰ ਦੁਧ ਪਿਆਇਆ)। (੮) (ਅਤੇ) ਮੋਈ ਗਾਂ ਨੂੰ ਜਿਵਾ ਦਿਤਾ (ਫਿਰ) ਨਾਮਦੇਵ ਲਈ ਛਪਰ ਬਣਾਇਆ ਸੀ। (੯) ਦੇਹਰੇ ਨੂੰ ਫੇਰ ਦਿਤਾ ਸੀ। (ਤਦ ਚਾਰੇ ਵਰਨ ਨਾਮਦੇਵ ਦੀ ਪੈਰੀਂ ਪਏ ਸਨ। (੧੦) (ਈਸ਼੍ਵਰ) ਭਗਤਾਂ ਦਾ ਕਰਾਯਾ ਕਰਦਾ ਹੈ।੧੧।

ਭਾਵ–ਭਗਤ ਮਾਲ ਆਦਿਕ ਗ੍ਰੰਥਾਂ ਵਿਚ ਨਾਮਦੇਵ ਦੀਆਂ ਚਾਰ ਕਰਾਮਾਤਾਂ ਲਿਖੀਆਂ ਹਨ ਤੇ ਉਨ੍ਹਾਂ ਚੌਹਾਂ ਦੇ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭੀ ਸ਼ਬਦ ਹਨ

ਯਥਾ—"ਪਾੜ ਪੜੋਸਨਿ ਪੂਛ ਲੇ ਨਾਮਾ ਕਾਪਹਿ ਛਾਨ ਛਵਾਈ ਹੋ" ਛਪਰ ਬਨਾਵਨ ਦਾ ਪ੍ਰਸੰਗ ਤੇ "ਦੂਧ ਕਟੋਰੈ ਗਡਵੈ ਪਾਨੀ' ਦੁਧ ਪਿਆਵਨ ਦਾ ਅਤੇ 'ਹਸਤ ਖੇਲਤ ਤੇਰੇ ਦੇਹੁਰੇ ਆਇਆ' ਦੇਹੁਰਾ ਫੇਰਨ ਦਾ 'ਸੁਲਤਾਨ ਪੂਛੇ ਸੁਨ ਬੇ ਨਾਮਾ' ਗਊ ਜੀਵਾਉਨ ਆਦਿਕ ਚਾਰ ਪ੍ਰਸੰਗਾ ਦਾ ਹੀ ਟੂਕ ਭਾਈ ਜੀ ਚਾਹੜਕੇ ਇਹ ਭਾਵ ਕਢਦੇ ਹਨ ਕਿ 'ਨਾਮੇ ਨਰਾਇਣ ਨਹੀ ਭੇਦ' ਇਸੇ ਲਈ ਨਰਾਇਣ ਭਗਤ ਦੇ ਅਧੀਨ ਹੋਣ ਕਰਕੇ ਲਿਖਿਆ ਹੈ ਕਿ 'ਮੇਰੀ ਬਾਂਦੀ ਭਗਤ ਛੁਡਾਵੈ'।

## 'ਤ੍ਰਿਲੋਚਨ ਗੁਰ ਮਿਲ ਭਈ ਸਿਧ'

੧ ਦਰਸ਼ਨ ਵੇਖਣ ਨਾਮਦੇਵ ਭਲਕੇ ਉਠ ਤ੍ਰਿਲੋਚਨ ਆਵੈ।
੨ ਭਗਤਿ ਕਰਨ ਮਿਲ ਦੁਇ ਜਣੇ ਨਾਮਦੇਉ ਹਰ ਚਲਤ ਸੁਣਾਵੈ।
੩ ਮੇਰੀ ਭੀ ਕਰ ਬੇਨਤੀ ਦਰਸ਼ਨ ਦੇਖਾਂ ਜੇ ਤਿਸ ਭਾਵੈ।
੪ ਠਾਕੁਰ ਜੀ ਨੋਂ ਪੁਛਿਓਸ ਦਰਸ਼ਨ ਕਿਵੈਂ ਤ੍ਰਿਲੋਚਨ ਪਾਵੈ।
੫ ਹਸਕੇ ਠਾਕੁਰ ਬੋਲਿਆ ਨਾਮ ਦੇਉ ਨੋਂ ਕਹਿ ਸਮਝਾਵੈ।
੬ ਹੱਥ ਨ ਆਵੈ ਭੇਟ ਸੋ ਤੁਸ ਤ੍ਰਿਲੋਚਨ ਮੈ ਮੁਹਿ ਲਾਵੈ।
੭ ਹਉ ਅਧੀਨ ਹਾਂ ਭਗਤ ਦੇ ਪਹੁੰਚ ਨ ਹੰਘਾਂ ਭਗਤੀ ਦਾਵੈ।
੮ ਹੋਇ ਵਿਚੋਲਾ ਆਣ ਮਿਲਾਵੈ ॥ ੧੨ ॥

ਭਾਵੈ = ਮੰਨ ਲੈਣ। ਭੇਟ ਸੋ — ਪੂਜਾ ਨਾਲ।

ਅਰਥ—(੧) ਨਾਮ ਦੇਵ ਦਾ ਦਰਸ਼ਨ ਵੇਖਣ ਵਾਸਤੇ (ਨਾਮਦੇਵ ਦੇ ਘਰ) ਅਮ੍ਰਿਤ ਵੇਲੇ ਤ੍ਰਿਲੋਚਨ ਆਂਵਦਾ ਹੈ। (੨) ਦੋਵੇਂ ਜਣੇ ਮਿਲਕੇ ਭਗਤੀ ਕਰਦੇ ਹਨ ਤੇ ਨਾਮਦੇਵ ਹਰੀ ਦੇ ਚਲਿਤ੍ਰ ਸੁਣਾਂਵਦਾ ਹੈ। (੩) (ਤ੍ਰਿਲੋਚਨ ਕਿਹਾ ਹੇ ਨਾਮਦੇਵ)! ਮੇਰੀ ਭੀ (ਠਾਕਰ ਅਗੇ)ਬੇਨਤੀ ਕਰ(ਭਲਾ)ਜੇ ਮੰਨ ਜਾਵੇ ਤਾਂ ਮੈਂ ਭੀ ਇਸਦੇ ਦਰਸ਼ਨ ਨੂੰ ਦੇਖ ਲਵਾਂ।(੪)(ਨਾਮਦੇਵਨੇ)ਠਾਕੁਰ ਜੀਨੂੰਪੁਛਿਆਕਿ ਤ੍ਰਿਲੋਚਨਭੀ ਕਿਸੇਤਰਾਂਦਰਸ਼ਨ ਪਾਸਕਦਾਹੈ?(ਕਉਂਕਿਓਹਬਾਣੀਆਂਸ਼ਾਹੂਕਾਰਹੈਫਿਰਚੰਗੀਸੇਵਾਹੋਵੇਗੀ।(੫)(ਇਸਦੇ ਉਤ੍ਰ ਵਿਚ)ਠਾਕਰ ਹਸਕੇ ਬੋਲਿਆਤੇ ਨਾਮਦੇਵਨੂੰ ਕਹਿ ਸਮਝਾਇਆ। (੬) (ਕਿ ਹੇ ਨਾਮਦੇਵ) ਪੂਜਾ ਨਾਲ (ਮੇਰਾ ਦਰਸ਼ਨ)ਹਥਨਹੀਂ ਆਉਂਦਾ (ਪਰਹਣ) ਮੈਂਤ੍ਰਿਲੋਚਨ ਨੂੰ ਪ੍ਰਸੰਨ ਹੋਕੇ ਮੂੰਹ ਲਵਾਂਗਾ (ਭਾਵ ਦਰਸ਼ਨ ਦੇਵਾਂਗਾ)। (੭) (ਕਿਉਂਕਿ) ਮੈਂ ਤਾਂ ਭਗਤ ਦੇ ਅਧੀਨ ਹਾਂ (ਤੇ) ਭਗਤੀਦੇ ਦਾਵੇ (ਦੇ ਬਰਾਬਰ)ਨਹੀਂ ਪੁਜ ਸਕਦਾ (ਭਾਵ ਭਗਤੀ ਵਾਲੇ ਦਾ ਦਾਵਾ ਵਡਾ ਹੈ ਮੈਂ ਉਸਦਾ ਕਿਹਾ ਨਹੀਂ ਮੋੜ ਸਕਦਾ) (ਭਾਈ ਜੀ ਕਹਿੰਦੇ ਹਨ ਕਿ ਨਾਮ ਦੇਵਨੇ) ਵਿਚੋਲਾ (ਵਕੀਲ) ਹੋਕੇ ਤ੍ਰਿਲੋਚਨ ਨੂੰ ਠਾਕਰ ਲਿਆ ਮਿਲਾਇਆ ਸੀ।

ਭਾਵ—ਇਸ ਪਉੜੀਵਿਚੋਂ ਇਹ ਉਪਦੇਸ਼ਮਿਲਦਾਹੈ ਕਿ ਪਹਿਲਾਂ ਵਾਹਿਗੁਰੂ ਭਗਤੀਨਾਲ ਮਿਲਦਾਹੈ। ਦੂਜਾ—ਭਗਤੀ ਸੰਗਤ ਵਿਚ ਕਰਨੀਚਾਹੀਦੀ ਹੈ। ਤੀਜਾ—ਵਡੇ ਗੁਰਭਾਈ ਨੂੰ ਛੋਟੇ ਗੁਰਭਾਈ ਦੀ ਸਹਾਇਤਾ ਕਰਨੀ ਚਾਹੀਦੀ ਹੈ ਕਿਉਂਕਿ ਨਾਮਦੇਵ ਜੀ ਤੇ ਤ੍ਰਿਲੋਚਨ ਜੀ ਸ੍ਰੀ ਗਿਆਨ ਦੇਵ ਜੀ ਦੇ ਚੇਲੇ ਹੋਣ ਕਰਕੇ ਦੋਵੇਂ ਗੁਰਭਾਈ ਸਨ ਤੇ ਨਾਮਦੇਵ ਨੂੰ ਵਾਹਿਗੁਰੂ ਦੀ ਪ੍ਰਾਪਤੀ ਪਹਿਲੇ ਹੋ ਗਈ ਸੀ ਇਸ ਲਈ ਵਡਾ ਸੀ।

## 'ਧੰਨੈ ਸੇਵਿਆ ਬਾਲ ਬੁਧਿ'

੧ ਬੱਮ੍ਹਣ ਪੂੱਜੈ ਦੇਵਤੇ ਧੰਨਾ ਗਊ ਚਰਾਵਣ ਆਵੈ।
੨ ਧੰਨੈ ਡਿੱਠਾ ਚਲਿਤ ਏਹ ਪੁੱਛੈ ਬੱਮ੍ਹਣ ਆਖ ਸੁਣਾਵੈ।
੩ ਠਾਕੁਰ ਦੀ ਸੇਵਾ ਕਰੈ ਜੋ ਇੱਛੈ ਸੋਈ ਫਲ ਪਾਵੈ।
੪ ਧੰਨਾ ਕਰਦਾ ਜੋਦੜੀ ਮੈਂ ਭਿ ਦੇਹ ਇਕ ਜੇ ਤੁਧੁ ਭਾਵੈ।
੫ ਪੱਥਰ ਇੱਕ ਪਲੇਟ ਕਰ ਦੇ ਧੰਨੇ ਨੋ ਗੈਲ ਛਡਾਵੈ।
੬ ਠਾਕੁਰ ਨੋਂ ਨ੍ਹਾਵਾਲਕੈ ਛਾਹਿ ਰੋੱਟੀ ਲੈ ਭੋਗ ਚੜ੍ਹਾਵੈ।
੭ ਹੱਥ ਜੋੜ ਮਿੰਨਤ ਕਰੈ ਪੈਰੀਂ ਪੈ ਪੈ ਬਹੁਤ ਮਨਾਵੈ।
੮ ਹਉਂਭੀਮੂੰਹ ਨ ਜੁਠਾਲਸਾਂ ਤੂੰਰੁੱਠਾ ਮੈਂ ਕਿਹੁ ਨ ਸੁਖਾਵੈ।
੯ ਗੋਸਾਈਂ ਪਰਤੱਖ ਹੋਇ ਰੋਟੀ ਖਾਹਿ ਛਾਹਿ ਮੁਹਿ ਲਾਵੈ।
੧੦ ਭੋਲਾ ਭਾਉ ਗੋਬਿੰਦ ਮਿਲਾਵੈ ॥੧੩॥

ਅਰਥ—(੧) (ਇਕਜਗਾ ਤੇ)ਬ੍ਰਾਹਮਣ ਦੇਵਤਿਆਂ (ਠਾਕਰਾਂ)ਦੀਪੂਜਾ(ਕਰਦਾ ਸੀ ਤੇ ਉਥੇ ਹੀ) ਧੰਨਾਂ ਗਊਆਂ ਚਰਾਵਣ ਆਗਿਆ। (੨) ਧੰਨੇ (ਨੇ ਬ੍ਰਾਹਮਣ ਦੇ) ਚਲਿਤ੍ਰ ਨੂੰ ਦੇਖਕੇ ਪੁਛਿਆ (ਦਾਦਾ)ਏਹ ਕੀ ਕਰਦਾਹੈ? (ਤਾਂ)ਬ੍ਰਾਹਮਣ (ਨੇ ਉੱਤਰ) ਆਖ ਸੁਨਾਇਆ। (੩) (ਕਿ)ਠਾਕਰਾਂਦੀਸੇਵਾ ਕਰਨਵਾਲਾ ਜੋ(ਮਨ ਵਿਚ) ਇਛੇਗਾ ਸੋਈਫਲਪਾਵੇਗਾ। (੪)(ਇਹਸੁਣਕੇ) ਧੰਨੇਨੇ ਬੇਨਤੀਕੀਤੀ(ਕਿਦਾਦਾ) ਜੇ ਤੈਨੂੰ(ਮੇਰਾ ਭਲਾ)ਭਾਉਂਦਾ ਹੈਤਾਂਮੈਨੂੰ ਭੀ(ਇਕਠਾਕਰ)ਦੇਹੁ। (੫ (ਬ੍ਰਾਹਮਣਨੇਲੀਰ ਵਿਚ) ਇਕ ਪੱਥਰਲਪੇਟਕੇ(ਦਿਤਾਤੇ)ਧੰਨੇ ਕੋਲੋਂ(ਆਪਣਾ)ਪਿਛਾਛੁਡਾਇਆ।(੬)(ਧੰਨੇ ਨੇ ਭੀਦਾਦੇ ਵਾਂਗੂ) ਠਾਕਰਾਂ ਨੂੰ ਨੁਵਾਕੇ ਰੋਟੀ ਤੇ ਲੱਸੀ ਭੋਗ ਲਾਣ ਲਈ ਚੜ੍ਹਾਈ (ਪਰ ਖਾਵੇ ਕੌਣ ?)। (੭) (ਜਦ ਧੰਨੇ ਨੇ ਦੇਖਿਆ ਕਿ ਰੋਟੀ ਤੇ ਲੱਸੀ ਉਸੇ ਤਰਾਂ ਪਈ ਹੈ ਤਾਂ) ਹਥ ਜੋੜ ਕੇ ਮਿੰਨਤਾਂ ਕਰਨ ਲਗਾ (ਫਿਰ ਵਿਚਾਰਿਆ ਕਿ ਠਾਕਰ ਜੀ ਰੁਸ ਗਏ ਹਨ ਇਸ ਲਈ ਪੈਰੀਂ ਪੈ ਪੈਕੇ ਮਨਾਉਣ (ਲਗਾ)। (੮)ਅੰਤ ਨੂੰਹਾਰ ਕੇ ਬੋਲਿਆ

ਚੰਗਾ !)ਮੈਂ ਭੀ ਮੂੰਹ ਨਹੀਂ ਜੂਠਾ ਕਰਨਾ(ਕਿਉਂਕਿ ਤੂੰ ਰਸਾਹੋਵੇਂ ਤਾਂ ਮੈਨੂੰ ਕੀ ਸੁਖ ਹੈ? (ਭਾਵ ਮੈਨੂੰ ਕੋਈ ਸੁਖ ਨਹੀਂ ਸਗੋਂ ਦੁਖ ਹੈ)।(੯)(ਧੰਨੇ ਦਾ ਇਸ ਤਰਾਂ ਦਾ ਭੋਲਾਪਨ ਦੇਖਕੇ) ਗੋਸਾਈਂ ਪ੍ਰਤੱਖ ਹੋਇਆ ਤੇ ਰੋਟੀ ਖਾਕੇ ਲੱਸੀ ਮੂੰਹ ਨਾਲ ਲਾਈ(ਭਾਵ ਲੱਸੀ ਭੀ ਪੀਤੀ) (੧੦) (ਧੰਨੇ ਦਾ) ਭੋਲਾ ਭਾਉ ਦੇਖਕੇ ਗੋਬਿੰਦ ਆ ਮਿਲਿਆ (ਤੇ ਬ੍ਰਾਹਮਨ ਉਸੇ ਤਰਾਂ ਹੀ ਰਿਹਾ) ॥੧੩॥

ਭਾਵ–ਇਸ ਪ੍ਰਸੰਗ ਤੋਂ ਭਾਈ ਜੀ ਦਾ ਇਹ ਉਪਦੇਸ਼ ਹੈ ਕਿ ਚੰਚਲਤਾਈ ਦਾ ਤਿਆਗ ਕਰਕੇ ਦ੍ਰਿੜ ਵਿਸ਼ਵਾਸ ਹੋਣਾ ਚਾਹੀਦਾ ਹੈ ਕਿਉਂਕਿ "ਭੋਲੇ ਭਾਇ ਮਿਲੈ ਰਘੁਰਾਇਆ" ਕਬੀਰ ਜੀ ਨੇ ਉਚਾਰਿਆ ਹੈ।

## "ਬੇਣੀ ਕਉ ਗੁਰ ਕੀਓ ਪ੍ਰਗਾਸ"

੧ ਗੁਰਮੁਖ ਬੇਣੀ ਭਗਤਿ ਕਰ ਜਾਇ ਇਕਾਂਤ ਬਹੇ ਲਿਵਲਾਵੈ।
੨ ਕਰਮ ਕਰੈ ਅਧਿਆਤਮੀ ਹੋਰਸੁ ਕਿਸੈ ਨ ਅਜਰ ਲਖਾਵੈ।
੩ ਘਰ ਆਯਾ ਜਾਂ ਪੁਛੀਐ ਰਾਜ ਦੁਆਰ ਗਇਆ ਆਲਾਵੈ।
੪ ਘਰ ਸਭ ਵਥੂੰ ਮੰਗੀਅਨ ਵਲ ਛਲ ਕਰਕੈ ਝੱਤ ਲੰਘਾਵੈ।
੫ ਵੱਡਾ ਸਾਂਗ ਵਰੱਤਦਾ ਓਹ ਇਕ ਮਨ ਪਰਮੇਸ਼ਰ ਧਿਆਵੈ।
੬ ਪੈਜ ਸਵਾਰੈ ਭਗਤ ਦੀ ਰਾਜਾ ਹੁਇਕੈ ਘਰ ਚਲ ਆਵੈ।
੭ ਦੇਇ ਦਿਲਾਸਾ ਤੁਸਕੈ ਅਣਗਣਤੀ ਖਰਚੀ ਪਹੁੰਚਾਵੈ।
੮ ਓਥਹੁ ਆਯਾ ਭਗਤ ਪਾਸ ਹੋਇ ਦਿਆਲ ਹੇਤ ਉਪਜਾਵੈ।
੯ ਭਗਤ ਜਨਾਂ ਜੈਕਾਰ ਕਰਾਵੈ॥ ੧੪ ॥

ਅਰਥ-(੧) ਗੁਰਾਂ ਦਵਾਰਾ ਬੇਣੀ ਭਗਤੀ ਕਰਨ ਲਈ ਇਕਾਂਤ ਵਿਚ ਜਾ ਕੇ ਸਮਾਧੀ ਲਾਉਂਦਾ ਸੀ। (੨) ਅਧਿਆਤਮੀ (ਆਤਮਾ ਦੀ ਵਿਚਾਰ ਦੇ) ਕਰਮਾਂ ਨੂੰ ਰਖਦਾ ਤੇ ਕਿਸੇ ਨੂੰ (ਇਹ) ਅਜਰ (ਕਰਤਬ) ਨਹੀਂ ਜਤਾਉਂਦਾ ਸੀ (ਭਾਵ ਗੁਪਤ ਰਖਦਾ ਸੀ)। (੩) ਜਦ ਘਰ ਆਵੇ (ਤਾਂ ਇਸਤ੍ਰੀ) ਪੁਛਦੀ (ਕਿ ਆਪ ਕਿਥੇ ਸੀ ? ਤਾਂ) ਕਹਿੰਦਾ ਕਿ ਰਾਜ ਦੁਆਰ ਗਇਆ ਸੀ (ਇਹ ਸੁਣਕੇ ਇਸਤ੍ਰੀ ਲੌਕਕ ਰਾਜਾ ਸਮਝੇ ਤੇ ਭਗਤ ਦਾ ਭਾਵ ਵਾਹਿਗੁਰੂ ਵਲ ਸੀ)। (੪) ਘਰ (ਵਿਚ ਲੋੜਾਂ ਅਨੁਸਾਰ) ਸਾਰੀਆਂ ਵਸਤੂਆਂ ਮੰਗੀਆਂ ਜਾਂਦੀਆਂ ਸਨ (ਪਰ ਭਗਤ ਜੀ) ਵਲ ਛਲ ਕਰਕੇ ਝਟ ਟਪਾਉਂਦੇ ਸਨ (ਭਾਵ ਅਜ ਲਿਆਉਂਦੇ ਹਾਂ ਕਲ ਲਿਆਵਾਂਗੇ ਕਰਕੇ ਵੇਲਾ ਲੰਘਾ ਦੇਂਦੇ ਸਨ)। (੫) (ਉਹ ਬੇਣੀ ਤਾਂ) ਇਕਾਗਰ ਮਨ ਹੋਕੇ ਪਰਮੇਸ਼ਰ ਨੂੰ ਧਿਆਉਂਦਾ (ਤੇ ਇਧਰ ਇਕ) ਵਡਾ (ਅਸਚਰਜ) ਸਾਂਗ ਵਰਤਦਾ ਹੈ। (੬) (ਅਰਥਾਤ) ਭਗਤ ਦੀ ਪੈਜ ਸਵਾਰਨ ਲਈ (ਪਰਮੇਸ਼ਰ) ਰਾਜਾ ਬਣਕੇ (ਬੇਣੀ ਦੇ) ਘਰ ਚਲਾ ਆਇਆ

(੭) ਪ੍ਰਸੰਨ ਹੋਕੇ (ਬੇਣੀਦੀ ਇਸਤ੍ਰੀ ਨੂੰ)ਦਿਲਾਸਾ ਦੇਕੇ ਬੇਅੰਤ ਹੀਖਰਚਪੁਚਾ ਦਿਤਾ। (੮) (ਫਿਰ ਉਸੇ ਰੂਪ ਵਿਚ) ਉਥੋਂ ਚਲਕੇ ਭਗਤ ਦੇ ਕੋਲ ਆਇਆ ਤੇ ਦਿਆਲ ਨੇ ਪ੍ਰੇਮ ਪੈਦਾ ਕੀਤਾ (ਭਾਵ ਭਗਤ ਨੂੰ ਗਲ ਲਾਇਆ)। (੯) (ਭਾਈ ਜੀ ਕਹਿੰਦੇ ਹਨ ਕਿ) ਭਗਤ ਜਨਾਂ (ਦੀ ਸਦਾ ਹੀ) ਜੈਕਾਰ ਕਰਾਉਂਦਾ ਹੈ ॥੧੪॥

ਭਾਵ—ਇਸ ਪ੍ਰਸੰਗ ਵਿਚੋਂ ਇਹ ਉਪਦੇਸ਼ ਮਿਲਦਾ ਹੈ ਕਿ ਵਾਹਿਗੁਰੂ ਦਾ ਭਜਨਇਕਮਨ ਹੋਕੇਕਰਨਾ। ਦੂਜਾ—ਕਿਸੇ ਪਾਸਪ੍ਰਗਟ ਨਹੀਂ ਕਰਨਾ। ਤੀਜਾ—ਉਸ ਤੇ ਦ੍ਰਿੜ ਭਰੋਸਾ ਰਖਨਾ ਕਿਉਂਕਿ ਵਾਹਿਗੁਰੂ ਆਪਣੇ ਭਗਤਾਂ ਦੀ ਪੈਜ ਰਖਦਾ ਹੈ।

## "ਰਾਮ ਕਬੀਰਾ ਏਕ ਭਏ ਹੈ"

੧ ਹੋਇ ਬਿਰਕਤ ਬਨਾਰਸੀ ਰਹਿੰਦਾ ਰਾਮਾਨੰਦ ਗੁਸਾਈਂ।
੨ ਅੰਮ੍ਰਿਤ ਵੇਲੇ ਉਠਕੇ ਜਾਂਦਾ ਗੰਗਾ ਨ੍ਹਾਵਣ ਤਾਈਂ।
੩ ਅੱਗੋਂ ਹੀ ਦੇ ਜਾਇਕੇ ਲੰਮਾ ਪਿਆ ਕਬੀਰ ਤਿਥਾਈਂ।
੪ ਪੈਰੀਂ ਟੁੰਬ ਉਠਾਲਿਆ ਬੋਲਹੁ ਰਾਮ ਸਿਖ ਸਮਝਾਈ।
੫ ਜਿਉਂ ਲੋਹਾ ਪਾਰਸ ਛੁਹੇ ਚੰਦਨ ਵਾਸ ਨਿੰਮ ਮਹਿਕਾਈ।
੬ ਪਸੂ ਪਰੇਤਹੁ ਦੇਵ ਕਰ ਪੂਰੇ ਸਤਿਗੁਰ ਦੀ ਵਡਿਆਈ।
੭ ਅਚਰਜ ਨੋਂ ਅਚਰਜ ਮਿਲੈ ਵਿਸਮਾਦੇਵਿਸਮਾਦ ਮਿਲਾਈ।
੮ ਝਰਨਾ ਝਰਦਾ ਨਿੱਝਰਹੁ ਗੁਰਮੁਖ ਬਾਣੀ ਅਘੜ ਘੜਾਈ।
੯ ਰਾਮ ਕਬੀਰੈ ਭੇਦ ਨ ਭਾਈ ॥੧੫॥

ਵਿਸਮਾਦੇ = ਵਾਹਿਗੁਰੂ। ਨਿਝਰਹੁ = ਇਕ ਰਸ। ਅਘੜ = ਨਾ ਘੜੀ ਜਾਨ ਵਾਲੀ, ਨਾ ਸੌਰਨ ਵਾਲੀ।

ਅਰਥ—(੧) ਕਾਂਸ਼ੀ ਵਿਚ ਗੁਸਾਈਂ ਰਾਮਾ ਨੰਦ ਵਿਰਕਤ ਹੋਕੇ ਰਹਿੰਦਾਸੀ। (੨) (ਅਤੇ) ਅੰਮ੍ਰਤ ਵੇਲੇ ਉਠਕੇ ਗੰਗਾ ਤੇ ਇਸ਼ਨਾਨ ਕਰਨ ਜਾਇਆ ਕਰਦਾ ਸੀ। (੩) (ਇਕ ਦਿਨ) ਕਬੀਰ (ਉਨ੍ਹਾਂ ਦੇ ਜਾਣ ਤੋਂ) ਅਗੇ ਹੀ (ਤਿਸਰਸਤੇ ਵਿਚ ਜਾਕੇ) ਲੰਮਾ ਪੈ ਗਿਆ (ਕਬੀਰ ਨੇ ਇਹ ਵਿਚਾਰਿਆ ਸੀ ਕਿ ਮੈਨੂੰ ਇਸ ਤਰਾਂ ਤਾਂ ਉਨ੍ਹਾਂਨੇ ਪਰਗਟ ਹੋਕੇ ਉਪਦੇਸ਼ ਨਹੀਂਦੇਣਾ ਕਿਉਂਕਿ ਮੈਂਸ਼ੂਦਰ ਹਾਂ ਇਸਲਈ ਇਹ ਯਤਨ ਕੀਤਾ)। (੪) (ਜਦ ਰਾਮਾ ਨੰਦ ਜੀ ਆ ਰਹੇ ਸਨ ਤਾਂਕਬੀਰਦੇ ਸਰੀਰ ਨਾਲ ਠੇਡਾ ਵਜਾ ਤਦ ਕਬੀਰ ਨੂੰ) ਪੈਰ ਨਾਲ ਟੁੰਬਕੇ ਹਿਲਾਕੇ ਬੋਲੇ ਕਿ ਹੇ ਰਾਮ ਦੇ ਪਿਆਰੇ ਰਾਮ ਬੋਲ (ਭਾਵ ਇਹ ਸੀ ਕਿ ਰਾਮਾ ਨੰਦ ਜੀ ਦੇ ਮੂੰਹ ਰਾਮ ਸ਼ਬਦ ਬਹੁਤ ਚੜ੍ਹਿਆ ਹੋਯਾ ਸੀ ਇਸ ਲਈ ਰਾਮ ਦਾ ਉਚਾਰਨ ਹੋਯਾ ਤੇ ਕਬੀਰਇਸੇ ਨੂੰ)ਸਿਖਯਾ ਸਮਝਕੇ (ਘਰ) ਉਠ ਆਇਆ। (੫) ਜਿਸ ਤਰਾਂ ਲੋਹਾ ਪਾਰਸ ਨੂੰ ਛੋਹ ਕੇ (ਸੋਨਾ ਹੋ ਜਾਂਦਾ

ਹੈ ਤੇ)ਚੰਦਨ ਦੀ ਵਾਸ਼ਨਾ ਕਰਕੇ ਨਿੰਮ ਭੀ ਸੁਗੰਧੀਵਾਲੀ ਹੋ ਜਾਂਦੀ ਹੈ। (੬) (ਇਸੇ ਤਰਾਂ) ਪੂਰੇ ਸਤਿਗੁਰੂ (ਰਾਮਾ ਨੰਦ) ਜੀ ਦੀ ਵਡਿਆਈ ਹੋਈ ਕਿ ਕਬੀਰ ਨੂੰ ਪਸੂ ਪਰੇਤ ਤੋਂ ਦੇਵਤਾ ਕਰ ਦਿਤਾ। (੭) (ਕਬੀਰ) ਅਸਚਰਜ (ਗੁਰੂ ਦੇ) ਅਸਚਰਜ (ਉਪਦੇਸ਼ ਨੂੰ ਮਿਲਕੇ) ਵਾਹਿਗੁਰੂ ਨਾਲ ਮਿਲਕੇ ਵਿਸਮਾਦ ਦਾ ਰੂਪ ਹੋ ਗਿਆ (ਅਰਥਾਤ ਕਬੀਰ ਨੂੰ) ਇਕ ਰਸ ਆਤਮ ਅਨੰਦ ਦਾਝਰਨਾ ਝਰਦਾ ਹੈ (ਕਿਉਂਕਿ) ਗੁਰਮੁਖਾਂ ਦੀ ਬਾਣੀ ਅਘੜਾਂ ਨੂੰ ਘੜਨੇ ਵਾਲੀ ਹੈ (ਭਾਵ ਮੂਰਖਾਂ ਦੀ ਮੂਰਖਤਾ ਦੂਰ ਕਰਨ ਵਾਲੀ ਹੈ। (੯) (ਇਸ ਦਸ਼ਾ ਵਿਚ ਹੋਣ ਕਰਕੇ) ਹੇ ਭਾਈ! ਰਾਮ ਕਬੀਰ ਵਿਚ ਕੋਈ ਭੇਦ ਨਹੀਂ ਰਹਿਆ ॥੧੫॥

ਭਾਵ—ਇਸ ਪ੍ਰਸੰਗ ਵਿਚੋਂ ਇਹ ਉਪਦੇਸ਼ ਮਿਲਦਾ ਹੈ ਕਿ ਗੁਰ ਉਪਦੇਸ਼ਤੋਂ ਬਿਨਾਂ ਕਦੇਭੀ ਵਾਹਿਗੁਰੂਪ੍ਰਾਪਤੀ ਨਹੀਂ ਹੁੰਦੀ।ਦੂਜਾ—ਗੁਰਾਂ ਦੇ ਉਪਦੇਸ਼ ਨੂੰਕਮਾਉਣ ਲਈ ਪ੍ਰੇਮ ਨੂੰ ਧਾਰਨ ਕਰਨਾ ਜ਼ਰੂਰੀ ਹੈ। ਤੀਜਾ—ਹੰਗਤਾਦਾ ਮਲੀਆਮੇਟ ਕਰੇ।

## 'ਨਾਈ ਉਧਰਿਓ ਸੈਨ ਸੇਵ'

੧ ਸੁਣ ਪਰਤਾਪ ਕਬੀਰ ਦਾ ਦੂਜਾ ਸਿਖ ਹੋਆ ਸੈਣ ਨਾਈ।
੨ ਪ੍ਰੇਮ ਭਗਤਿ ਰਾਤੀ ਕਰੈ ਭਲਕੇ ਰਾਜ ਦੁਆਰੈ ਜਾਈ।
੩ ਆਏ ਸੰਤ ਪ੍ਰਾਹੁਣੇ ਕੀਰਤਨ ਹੋਆ ਰੈਣ ਸਬਾਈ।
੪ ਛਡ ਨ ਸਕੈ ਸੰਤ ਜਨ ਰਾਜ ਦੁਆਰ ਨ ਸੇਵ ਕਮਾਈ।
੫ ਸੈਣ ਰੂਪ ਹਰਿ ਹੋਇਕੈ ਅਯਾ ਰਾਣੇ ਨੋ ਰੀਝਾਈ।
੬ ਸਾਧ ਜਨਾਂ ਨੋ ਵਿਦਾ ਕਰ ਰਾਜ ਦੁਆਰ ਗਇਆ ਸ਼ਰਮਾਈ।
੭ ਰਾਣੇ ਦੂਰਹੁੰ ਸੱਦਕੈ ਗਲਹੁੰ ਕਵਾਇ ਖੋਹਲ ਪੈਨਾਈ।
੮ ਵਸ ਕੀਤਾ ਹਉ ਤੁਧ ਅੱਜ ਬੋਲੈ ਰਾਜਾ ਸੁਣੈ ਲੁਕਾਈ।
੯ ਪਰਗਟ ਕਰੈ ਭਗਤ ਵਡਿਆਈ ॥ ੧੬ ॥

ਅਰਥ—(੧) ਕਬੀਰ ਦੇ ਪ੍ਰਤਾਪ ਨੂੰ ਸੁਣਕੇ (ਨੀਵੀਆਂ ਜਾਤਾਂ ਵਿਚੋਂ) ਦੂਜਾ ਸਿਖ ਸੈਣ ਨਾਈ ਹੋਇਆ। (੨) (ਜੋ) ਰਾਤੀਂ ਪ੍ਰੇਮਾ ਭਗਤੀ ਕਰਦਾ ਤੇ ਅੰਮ੍ਰਿਤ ਵੇਲੇ ਰਾਜੇ ਦੇ ਦੁਆਰੇ ਤੇ ਜਾਕੇ (ਰਾਜੇ ਦੀ ਸੇਵਾ ਕਰਦਾ ਹੁੰਦਾ ਸੀ ਕਿਉਂਕਿ ਰਾਜੇ ਨੂੰਇਕ) ਰੋਗ ਸੀ ਜਿਸ ਲਈ ਉਹ ਰੋਜ ਸੈਣ ਨਾਈ ਕੋਲੋਂ ਆਪਣੇ ਸਰੀਰ ਤੇ ਮਾਲਸ਼ ਕਰਾਉਂਦਾ ਹੁੰਦਾ ਸੀ)। (੩) (ਇਕ ਦਿਨ) ਸੰਤ ਪ੍ਰਾਹੁਣੇ ਆਏ ਤੇ ਸਾਰੀ ਰਾਤ (ਹਰਿ ਕੀਰਤਨ ਹੁੰਦਾ ਰਿਹਾ। (੪) (ਸੈਣ) ਸੰਤ ਜਨਾਂ (ਦਾ ਸਾਥ ਪ੍ਰੇਮਾ ਭਗਤੀ ਕਰਕੇ)ਛੱਡ ਨਾ ਸਕਿਆ ਤੇ (ਉਸ ਦਿਨ) ਰਾਜੇ ਦੀ ਸੇਵਾ ਭੀ ਨਾ ਕੀਤੀ। (੫) (ਉਸੇ ਦਿਨ ਹੀ) ਸੈਣ ਨਾਈ ਦੇ ਰੂਪ ਵਿਚ ਹੋਕੇ ਹਰੀ ਨੇ ਆਕੇ ਰਾਜੇ ਨੂੰ ਪ੍ਰਸੰਨ ਕੀਤਾ। (ਭਾਵ ਹਰੀ

ਨੇ ਰਾਜੇ ਦੀ ਮਾਲਸ਼ ਕੀਤੀ ਤਾਂ ਉਸਦਾ ਰੋਗ ਦੂਰ ਹੋਗਿਆ ਇਸ ਲਈ ਰਾਜਾਪ੍ਰਸੰਨ ਹੋਯਾ) (ਉਧਰ ਸੈਣ ਭੀ) ਸੰਤ ਜਨਾ ਨੂੰ ਵਿਦਿਆ ਕਰਕੇ ਸ਼ਰਮਿੰਦਾ ਹੋਕੇ ਰਾਜੇ ਦੇ ਦਰਵਾਜੇ ਤੇ ਗਿਆ। (੭) (ਸੈਣ ਨੂੰ) ਦੂਰੋਂ ਹੀ ਰਾਜੇਨੇ ਸਦਿਆ ਤੇ ਗਲ ਦੀਪੁਸ਼ਾਕ ਲਾਹਕੇ ਪੁਆ ਦਿਤੀ। (੮) ਰਾਜਾ ਬੋਲਿਆ (ਕਿ ਹੇ ਸੈਣ !) ਅੱਜ ਤੂੰ ਮੈਨੂੰ (ਆਪਣੇ) ਵਸ ਕਰ (ਲਿਆ ਕਿਉਂਕਿ ਅਜ ਦੀ ਮਾਲਸ਼ ਕਰਕੇ ਮੇਰਾ ਰੋਗ ਦੂਰ ਹੋਗਿਆ ਹੈ ਇਸ ਗਲ ਨੂੰ ਸਾਰੀ) ਸ੍ਰਿਸ਼ਟੀ ਨੇ ਸੁਣਿਆ। (੯) (ਭਾਈ ਜੀ ਕਹਿੰਦੇ ਹਨ ਕਿ ਵਾਹਿਗੁਰੂ ਇਸਤਰਾਂ ਆਪਣੇ) ਭਗਤਾਂ ਦੀ ਵਡਿਆਈ ਪ੍ਰਗਟ ਕਰਦਾ ਹੈ ॥ ੧੬ ॥

ਭਾਵ—ਇਸ ਪ੍ਰਸੰਗ ਤੋਂ ਇਹ ਉਪਦੇਸ਼ ਮਿਲਦਾ ਹੈ ਕਿ ਪ੍ਰੇਮਾ ਭਗਤੀ ਵਾਲੇ ਸਤਿਸੰਗ ਤੋਂ ਨਹੀ ਵਿਛੜਦੇ ਤੇ ਜਦ ਉਹ ਆਪਣੇ ਫਰਜ਼ ਤੋਂ ਪਛੜ ਜਾਂਦੇ ਹਨ ਤਾਂ ਸ਼ਰਮਿੰਦੇਹੁੰਦੇਹਨਭਾਵੇਂਉਨਾਂਦਾਫਰਜ਼ਕੋਈਪੂਰਾਭੀਕਰਦੇਵੇਪਰਉਹਅਵੇਸਲੇਨਹੀਹੁੰਦੇ

## 'ਰਵਿਦਾਸ ਧਿਆਇ ਪ੍ਰਭ ਅਨੂਪ'

੧ ਭਗਤ ਭਗਤ ਜਗ ਵੱਜਿਆ ਚਹੁੰ ਚੱਕਾਂ ਦੇ ਵਿਚ ਚਰਮੇਟਾ।
੨ ਪਾਣਾ ਗੰਢੈ ਰਾਹ ਵਿਚ ਕੁਲਾ ਧਰਮ ਢੋਇ ਢੋਰ ਸਮੇਟਾ।
੩ ਜਿਉ ਕਰ ਮੈਲੇ ਚੀਥੜੇ ਹੀਰਾ ਲਾਲ ਅਮੋਲ ਪਲੇਟਾ।
੪ ਚਹੁੰ ਵਰਨਾਂ ਉਪਦੇਸ਼ ਦਾ ਗਯਾਨ ਧਯਾਨ ਕਰ ਭਗਤ ਸਹੇਟਾ।
੫ ਨਾਵਣ ਆਯਾ ਸੰਗ ਮਿਲ ਬਾਨਾਰਸ ਕਰ ਗੰਗਾ ਥੇਟਾ।
੬ ਕੱਢ ਕਸੀਰਾ ਸਉਂਪਿਆ ਰਵਿਦਾਸੇ ਗੰਗਾ ਦੀ ਭੇਟਾ।
੭ ਲੱਗਾ ਪੁਰਬ ਅਭੀਚਦਾ ਡਿੱਠਾ ਚਲਿਤ ਅਚਰਜ ਅਮੇਟਾ।
੮ ਲਇਆ ਕਸੀਰਾ ਹੱਥ ਕੱਢ ਸੂਤ ਇਕ ਜਿਉਂ ਤਾਣਾ ਪੇਟਾ।
੯ ਭਗਤ ਜਨਾਂ ਹਰਿ ਮਾਂ ਪਿਉ ਬੇਟਾ ॥ ੧੭ ।

ਚਕਾਂ – ਦਿਸਾਂ। ਚਮਰੇਟਾ = ਚਮਿਆਰ। ਢੋਰ = ਮੁਰਦਾ ਪਸੂ। ਸਹੇਟਾ = ਰਸਤਾ
ਥੇਟਾ = ਪਰਬ। ਕਸੀਰਾ = ਦਮੜੀ।

ਅਰਥ—(੧) ਚਹੁੰਆਂ 'ਚੱਕਾਂ' ਦਿਸ਼ਾਂ ਵਿਚ (ਰਵਿਦਾਸ) ਚਮਿਆਰ ਭਗਤ ਰ ਕਰਕੇ ਪਰਗਟ ਹੋਇਆ। (੨) ਰਸਤੇ ਵਿਚ ਬਹਿਕੇ ਜੁਤੀਆਂ ਗੰਢਦਾ ਸੀ ਤੇ ਕੁਲਾਂ ਧਰਮ ਅਨੁਸਾਰ ਮੁਰਦਾ ਡੰਗਰਾਂ ਦੇ ਸਮੇਟਨ ਵਾਲਿਆਂ ਦੇ ਨਾਲ ਭੀ ਮਿਲਦਾ ਸੀ। (੩) ਜਿਸ ਤਰਾਂ ਮੈਲੇ ਕਪੜੇ ਵਿਚ ਅਮੋਲਕ ਹੀਰਾ ਤੇ ਲਾਲ ਲਪੇਟਿਆ ਹੋਯਾਹੁੰਦਾ ਹੈ (ਇਸੇ ਤਰਾਂ ਭਾਵੇਂ ਕਰਮ ਤਾਂ ਨੀਚ ਸਨ ਪਰ ਮਨ ਉਚੇ ਦਰਜੇ ਵਿਚ ਪਹੁੰਚਾ ਹੋਯਾ ਸੀ)। (੪) ਰਸਤੇ (ਵਿਚ ਬੈਠਾ ਰਵਿਦਾਸ) ਭਗਤ ਚਹੁੰਆਂ ਵਰਨਾਂ ਨੂੰ ਗਿਆਨ ਧਿਆਨ ਦਾ ਉਪਦੇਸ਼ ਕਰਦਾ ਸੀ। (੫) ਸੰਗ ਮਿਲ ਕਰਕੇ ਕਾਂਸ਼ੀ ਦੇ ਇਸ਼ਨਾਨ ਨੂੰ

ਆਇਆ (ਤੇ) ਗੰਗਾ ਦੇ ਪੁਰਬ (ਤੇ ਸੰਗ ਨੇ ਜਾਣਾ ਸੀ)। (੬) ਰਵਿਦਾਸ ਨੇ ਭੀ ਗੰਗਾ ਦੀ ਭੇਟਾ ਦੇਣ ਲਈ ਇਕ (ਦਮੜੀ ਇਕ ਸੰਗੀ) ਨੂੰ ਸੌਂਪੀ। (੭) (ਜਦ) ਅਭੀਜਿਤ ਨਛੱਤ੍ਰ ਦਾ ਪੁਰਬ ਲਗਾ (ਤਾਂ ਸਾਰੇ ਸੰਗ ਨੇ) ਅਮੇਟ ਅਸਚਰਜ ਚਲਿਤਰ ਡਿਠਾ। [੮] (ਅਰਥਾਤ ਉਸ ਵੇਲੇ ਉਸ ਯਾਤਰੂ ਨੇ ਰਵਿਦਾਸ ਦਾ ਕਸੀਰਾ ਗੰਗਾ ਦੀ ਭੇਟਾ ਦੇਣ ਲਈ ਕਿਹਾ ਤਾਂ ਗੰਗਾ ਨੇ ਪਾਣੀ ਵਿਚੋਂ ਹਥ (ਬਾਹਰ)ਕੱਢਕੇਕਸੀਰਾ ਲਿਆ, (ਲੈਂਦੀ ਭੀ ਕਿਉਂ ਨਾ ? ਕਿਉਂਕਿ ਜਿਸ ਤਰਾਂ) ਤਾਣੇ ਪੇਟੇ ਵਿਚ ਸੂਤਰਤਾਂ ਇਕ (ਹੈ ਤੇ ਨਾਮ ਦੋ ਹਨ)। (੯) (ਇਕੁਰ ਹੀ) ਭਗਤ ਜਨਾਂ ਦਾ ਹਰੀ ਹੀ ਮਾਂਪਿਉ ਹੈ ਤੇ (ਭਗਤ) ਬੇਟੇ (ਹਨ) ॥ ੧੭ ॥

ਭਾਵ—ਇਸ ਪ੍ਰਸੰਗ ਤੋਂ ਇਹ ਉਪਦੇਸ਼ ਮਿਲਦਾ ਹੈ ਕਿ ਭਗਤਾਂ ਦਾ ਹਰੀ ਉਤੇ ਸਭ ਤਰਾਂ ਦਾ ਆਸਰਾ ਹੈ ਤੇ ਉਸਤੋਂ ਬਾਹਰ ਨਹੀਂ ਹੁੰਦੇ। ਦੂਜਾ—ਨਾਮਜਪਨ ਵਾਲੇ ਤੀਰਥਾਂ ਤੋਂ ਵਡੇ ਹਨ ਕਿਉਂਕਿ ਹਰ ਕੋਈ ਆਪ ਤੋਂ ਵਡੇ ਦੀ ਭੇਜੀ ਹੋਈ ਵਸਤੂ ਨੂੰ ਹੀ ਆਦਰ ਨਾਲ ਗ੍ਰਹਣ ਕਰਦਾ ਹੈ ਤੇ ਗੁਰੂ ਜੀ ਨੇ ਲਿਖਯਾ ਹੈ ਕਿ— "ਗੰਗਾ ਜਮਨਾ ਸੁਰਸਤੀ ਸਭ ਕਰਹਿ ਉਦਮ ਧੂੜਿ ਸਾਧੂ ਕੀ ਤਾਈ ॥ ਕਿਲਵਿਖ ਮੈਲ ਪਰੇ ਹਮਰੇ ਵਿਚ ਹਮਰੀ ਮੈਲ ਸਾਧੂ ਕੀ ਧੂਰ ਗਵਾਈ'।

## 'ਗੋਤਮ ਤਪਾ ਅਹਿਲਿਆ ਇਸਤ੍ਰੀ ਤਿਸ ਦੇਖ ਇੰਦ੍ਰ ਲੋਭਾਇਆ'

੧ ਗੋਤਮ ਨਾਰਿ ਅਹਿਲਿਆ ਤਿਸਨੋ ਦੇਖ ਇੰਦ੍ਰ ਲੋਭਾਣਾ।
੨ ਪਰ ਘਰ ਜਾਇ ਸਰਾਪ ਲੈ ਹੋਇ ਸਹਸ ਭਗ ਪਛੋਤਾਣਾ।
੩ ਸੁੰਞਾ ਹੋਆ ਇੰਦ੍ਰ ਲੋਕ ਲੁਕਿਆ ਸਰਵਰ ਮਨ ਸ਼ਰਮਾਣਾ।
੪ ਸਹਸ ਭਗਹੁ ਲੋਇਣ ਸਹਸ ਲੈਂਦੋਈ ਇੰਦ੍ਰ ਪੁਰੀ ਸਿਧਾਣਾ।
੫ ਸਤੀ ਸਤਹੁੰ ਟਲ ਸਿਲਾ ਹੋਇ ਨਦੀ ਕਿਨਾਰੇ ਬਾਝ ਪਰਾਣਾ।
੬ ਰਘੁਪਤਿ ਚਰਣ ਛੁਹੰਦਿਆਂ ਚਲੀ ਸੁਰਗਪੁਰਿ ਬਣੇ ਬਿਬਾਣਾ।
੭ ਭਗਤ ਵਛਲ ਭਲਿਆਈਹੁ ਪਤਿਤ ਉਧਾਰਣ ਪਾਪ ਕਮਾਣਾ।
੮ ਗੁਣਨੋ ਗੁਣ ਸਭ ਕੋ ਕਰੈ ਅਉਗੁਣ ਕੀਤੇ ਗੁਣਿ ਤਿਸ ਜਾਣਾ।
੯ ਅਵਗਤਿ ਗਤਿ ਕਿਆ ਆਖ ਵਖਾਣਾ ॥ ੧੮ ॥

ਪਾਪ ਕਮਾਨਾ = ਪਾਪੀ, ਪਾਪ ਕਰਨ ਵਾਲੇ। ਅਵਗਤ = ਪ੍ਰਮੇਸਰ ਦੀ ਗਤੀ।

ਅਰਥ—(੧) ਗੋਤਮ ਤਪੇ ਦੀ ਇਸਤ੍ਰੀਅਹਿਲਿਆ (ਵਡੀ ਸੁੰਦਰ ਸੀ) ਤਿਸ ਨੂੰ ਦੇਖ ਕਰਕੇ ਇੰਦ੍ਰ ਕਾਮ ਚੇਸ਼ਟਾ ਲਈ ਲੁਭਾਇਮਾਨ ਹੋਯਾ। (੨) (ਅਤੇ ਗੋਤਮ ਦਾ ਰੂਪ ਧਾਰਕੇ ਅਹਿਲਿਆ ਦਾ ਸਤਿਭੰਗ ਕੀਤਾ, ਤਿਸਦਾ ਫਲ ਇਹ ਹੋਯਾ ਕਿ) ਪਰਾਏ (ਗੋਤਮ ਦੇ) ਘਰ ਜਾਕੇ ਸਰਾਪਲਿਆ(ਜਦ ਸਰੀਰ ਤੇ)ਹਜਾਰ ਭਗਾਂ ਹੋਈਆਂ

ਤਾਂ ਵਡਾ) ਪਛੁਤਾਇਆ। (੩) (ਅਰਥਾਤ ਜਦ ਗੋਤਮ ਨੂੰ ਇੰਦ੍ਰ ਦੀ ਕੁਟਲਤਾ ਜ਼ਾਹਰ ਹੋਈ ਤਾਂ ਗੋਤਮ ਨੇ ਇੰਦ੍ਰ ਨੂੰ ਸਰਾਪ ਦਿਤਾ ਜਿਸ ਇਕ ਭਗ ਲਈ ਤੂੰ ਮੇਰੀ ਇਸਤ੍ਰੀ ਦਾ ਸਤ ਭੰਗ ਕੀਤਾ ਹੈ ਉਸੇ ਤਰਾਂ ਦੀਆਂ ਤੇਰੇ ਸਰੀਰ ਤੇ ਹਜ਼ਾਰਭਗਾਂ ਹੋ ਜਾਣ ਇਸ ਸਰਾਪ ਅਨੁਸਾਰ ਉਸਦੇ ਸਰੀਰ ਤੇ ਭਗਾਂ ਹੋ ਗਈਆਂ) (ਤਾਂ ਇੰਦ੍ਰ) ਮਨ ਦੇ ਵਿਚ ਸ਼ਰਮਿੰਦਾ ਹੋਕੇ ਸਰੋਵਰ ਦੇ ਵਿਚ ਜਾ ਲੁਕਿਆ ਤੇ ਇੰਦ੍ਰ ਲੋਕ ਸੁੰਞਾ ਹੋ ਗਿਆ। (੪) (ਤਦ ਦੇਵਤਿਆਂ ਨੇ ਗੋਤਮ ਦੇ ਚਰਨੀ ਪੈਕੇ ਸਰਾਪ ਬਖਸ਼ਾਉਣ ਲਈ ਬੇਨਤੀ ਕੀਤੀ ਤਾਂ ਗੋਤਮ ਨੇ ਕਿਹਾ) ਹਜ਼ਾਰ ਭਗਾਂ ਦੇ ਹਜ਼ਾਰ ਨੇਤਰ ਹੋ ਜਾਣਗੇ (ਸੋ ਹਜ਼ਾਰ ਨੇਤਰਾਂ ਨੂੰ ਲੈਂਦਾ) ਹੀ ਇੰਦ੍ਰਪੁਰੀ ਨੂੰ ਚਲਾ ਗਿਆ। (੫) ਸਤੀ (ਅਹਿਲਿਆ) ਸਤ ਤੋਂ ਟਲ ਜਾਣ ਕਰਕੇ (ਭਾਵ ਸਤ ਭੰਗ ਹੋਣ ਕਰਕੇ) ਪਰਾਣਾਂ ਤੋਂ ਖਿਨਾਂ ਪਥਰ ਹੋਕੇ ਨਦੀ ਦੇ ਕਿਨਾਰੇ (ਤੇ ਜਾ ਪਈ)। (੬) (ਜਦ ਗੋਤਮ ਨੇ ਇੰਦਰ ਨੂੰ ਸਰਾਪ ਦਿਤਾ ਸੀ ਉਸੇ ਵੇਲੇ ਅਹਿਲਿਆ ਨੂੰ ਭੀ ਕਿਹਾ ਕਿ ਤੂੰ ਸਿਲਾ ਹੋ ਜਾਹ, ਉਸਨੇ ਸਰਾਪ ਦਾ ਅੰਤ ਪੁਛਿਆ ਤਾਂ ਤ੍ਰੇਤਾ ਜੁਗ ਰਾਮਾ ਅਵਤਾਰ ਦੇ ਚਰਨਾਂ ਦਾ ਪ੍ਰਤਾਪ ਗੋਤਮ ਜੀ ਨੇ ਕਿਹਾ, ਸੋ ਜਦ ਸ੍ਰੀ ਰਾਮ ਚੰਦਰ ਜੀ ਵਿਸਵਾਮਿਤਰ ਦਾ ਜਗ ਸੰਪੂਰਨ ਕਰਨ ਗਏ ਤਾਂ ਰਸਤੇ ਵਿਚ ਨਦੀਦੇ ਕਿਨਾਰੇ ਤੇ ਸੋ ਸਿਲਾ)ਰਾਮ ਚੰਦਰਜੀਦੇਚਰਨਾਂ ਦੇਛੂੰਹਦਿਆਂ ਸਾਰ ਹੀ ਬਿਬਾਣ ਵਿਚ ਬੈਠਕੇ ਸੁਰਗਪੁਰੀ ਨੂੰ ਚਲੀ ਗਈ। (੭)ਭਲਿਆਈਕਰਨ ਵਾਲੇ (ਦਾ ਉਧਾਰ ਕਰਨ ਕਰਕੇ) ਪਤਿਤ ਪਾਵਨ (ਭਗਵੰਤ ਦਾ ਨਾਮ ਪਿਆ ਹੈ। (੮) ਉਪਕਾਰ ਕਰਨ ਵਾਲੇ ਉਤੇ ਤਾਂ ਸਭ ਕੋਈ ਉਪਕਾਰ ਕਰਦਾ ਹੈ ਪਰ ਜੇਹੜਾ ਔਗੁਣ ਕਰਨ ਵਾਲੇ ਉਤੇ ਗੁਣ ਕਰਦਾ ਹੈ ਗੁਣ ਤਾਂ ਉਸ ਦਾ ਜਾਣੀਦਾ ਹੈ। (੯) ਪ੍ਰਮੇਸ਼ਵਰ ਦੀ ਗਤੀ ਦਾ ਕੀ ਆਖ ਕੇ ਸੁਣਾਈਏ ? ਭਾਵ ਪਰਮੇਸ਼ਰ ਦੀ ਗਤੀ ਕਹਿਣ ਤੋਂ ਬਾਹਰ ਹੈ॥੧੯॥

ਭਾਵ—ਇਸ ਪ੍ਰਸੰਗ ਵਿਚੋਂ ਇਹ ਉਪਦੇਸ਼ ਮਿਲਦਾ ਹੈ ਕਿ ਵਿਭਚਾਰ ਪਾਪ ਹੈ ਇਸ ਤੋਂ ਡਰਨਾ ਚਾਹੀਦਾ ਹੈ ਅਤੇ ਇਸ ਪਾਪਾਂ ਦੀ ਨਦੀ ਤੋਂ ਬਚਨਲਈਪਤਿਤ ਪਾਵਨ ਦੇ ਗੁਣਾਂ ਦਾ ਵਖਿਆਨ ਕਰਨਾ ਚਾਹੀਦਾ ਹੈ।

## ਬਾਲਮੀਕੈ ਹੋਆ ਸਾਧ ਸੰਗ

੧ ਵਾਟੈ ਮਾਣਸ ਮਾਰਦਾ ਬੈਠਾ ਬਾਲਮੀਕ ਬਟਵਾੜਾ।
੨ ਪੂਰਾ ਸਤਿਗੁਰ ਸੇਵਿਆ ਮਨ ਵਿਚ ਹੋਆ ਖਿੰਜੋਤਾੜਾ।
੩ ਮਾਰਣ ਨੋ ਲੋਚੈ ਘਣਾ ਕਢ ਨ ਹੰਘੈ ਹਥ ਉਘਾੜਾ।
੪ ਸਤਿਗੁਰ ਮਨੂਆ ਰਖਿਆ ਹੋਇ ਨ ਆਵੈ ਉਛੋਹਾੜਾ।
੫ ਅਉਗਣ ਸਭ ਪਰਗਾਸਿਅਨੁ ਰੋਜ਼ਗਾਰੁ ਹੈ ਏਹ ਅਸਾੜਾ।
੬ ਘਰ ਵਿਚ ਪੁਛਣ ਘਲਿਆ ਅੰਤ ਕਾਲ ਹੈ ਕੋਇ ਅਸਾੜਾ।

੭ ਕੋੜਮੜਾ ਚਉਖੰਨੀਐ ਕੋਇ ਨ ਬੇੱਲੀ ਕਰਦੇ ਝਾੜਾ।
੮ ਸੱਚ ਦ੍ਰਿੜਾਇ ਉਧਾਰਿਅਨੁ ਟੱਪ ਨਿਕੱਥਾ ਉੱਪਰਵਾੜਾ।
੯ ਗੁਰਮੁਖ ਲੰਘੇ ਪਾਪ ਪਹਾੜਾ॥ ੧੯॥

ਵਾਟੈ = ਰਸਤੇ ਵਿਚ। ਉਘਾੜਦਾ = ਉਲਾਰਦਾ; ਖਿੰਜੋਤਾੜਾ = ਡਾਵਾਂ ਡੋਲ।

ਅਰਥ-(੧) ਬਾਲਮੀਕ ਧਾੜਵੀ ਰਸਤੇ ਵਿਚ ਮਨੁਖ ਮਾਰਦਾ ਹੁੰਦਾ ਸੀ। (੨) (ਇਕ ਵੇਰੀ) ਪੂਰੇਸਤਿਗੁਰੂ ਦੇ ਮਿਲਨੇਕਰਕੇ ਮਨ ਵਿਚ ਡਾਵਾਂਡੋਲ (ਦੁਚਿਤਾ) ਹੋ ਗਿਆ। (੩) (ਅਰਥਾਤ) ਮਾਰਨ ਨੂੰ (ਮਨ ਤਾਂ) ਬਹੁਤਾ ਚਾਹੁੰਦਾ (ਹੈ ਪਰ) ਹਥ ਨਹੀਂ ਉਲਾਰ ਸਕਦਾ। (੪) (ਇਸੇ ਦਸ਼ਾ ਨੂੰਦੇਖਕੇ) ਸਤਿਗੁਰੂ ਨੇ ਮਨ ਨੂੰਇਸਥਿਤ ਕੀਤਾ (ਫਿਰ ਤਾਂ ਮਨ ਨੂੰ ਮਾਰਨ ਦਾ) ਉਤਸ਼ਾਹ ਨਹੀਂ ਹੁੰਦਾ। (੫) (ਇਸ ਦਸ਼ਾ ਨੂੰ ਦੇਖਕੇ) (ਬਾਲਮੀਕ ਨੇ ਆਪਨਾ) ਸਾਰਾ ਅਵਗੁਨ ਪ੍ਰਗਟ ਕੀਤਾ (ਕਿ ਹੇ ਸੰਤੋ!)ਮੇਰੀ ਰੋਜ਼ੀ ਦਾ ਏਹੀ ਰੁਜ਼ਗਾਰ ਹੈ। (ਮੈਂ ਆਦਮੀਆਂ ਦਾ ਘਾਤ ਕਰਕੇ ਟੱਬਰ ਦੀ ਪਾਲਨਾ ਕਰਦਾ ਹਾਂ, ਇਸ ਕਰਤਬ ਨੂੰ ਸੁਣਕੇ ਗੁਰੂਨੇ)। (੬)ਘਰ ਵਿਚਬਾਲਮੀਕ ਨੂੰਪੁਛਣ ਭੇਜਿਆ (ਕਿ ਤੂੰ ਸਰਬੰਧੀਆਂ ਕੋਲੋਂ ਪੁਛ ਆ ਕਿ) ਅੰਤ ਦੇ ਵੇਲੇ ਕੋਈ ਤੇਰੀ ਸਹਾ-ਇਤਾ ਕਰਨ ਵਾਲਾ) ਹੈ? (੭) (ਜਦ ਬਾਲਮੀਕਨੇ ਜਾਕੇ ਪੁਛਿਆ ਤਾਂ)ਵਾਰਨੇਜਾਣ ਵਾਲੇ ਕੋੜਮੇ ਵਿਚੋਂ (ਅੰਤ ਦਾ) ਬੇਲੀਕੋਈ ਨਹੀਂ(ਸਗੋਂ ਉਲਟੀਆਂ)ਝਾੜਾਂ (ਪਾਉਂਦੇ ਹਨ ਕਿ ਅਜ ਤੇਰੀ ਅਕਲ ਨੂੰ ਕੀ ਹੋ ਗਿਆ ਹੈ?) ਆਦਿਕ। (੮) (ਬਾਲਮੀਕ ਨੇ ਸਰਬੰਧੀਆਂ ਦਾ ਹਾਲ ਸੰਤਾਂ ਨੂੰ ਕਿਹਾ ਤੇ ਸੰਤਾਂ ਨੇ) ਸਚ ਨਾਮ ਦਾ ਉਪਦੇਸ਼ ਦ੍ਰਿੜ ਕਰਾਕੇ ਉਧਾਰ ਕੀਤਾ (ਤੇ ਬਾਲਮੀਕ) ਸੰਸਾਰ ਵਾੜੇ ਦੇ ਦੁਖਾਂ ਨੂੰ ਉਪਰੋਂ ਦੀ ਟੱਪਕੇ ਨਿਕਲ ਗਿਆ।(੯)(ਅਰਥਾਤ)ਗੁਰਾਂ ਦ੍ਵਾਰਾ ਪਾਪਾਂਦਾਪਹਾੜਲੰਘਗਿਆ।੧੯।

ਭਾਵ- 'ਪਾਪ ਕਮਾਵਦਿਆ ਤੇਰਾ ਕੋਇ ਨ ਬੇਲੀ ਰਾਮ' ਇਸ ਵਾਕ ਦਾ ਹੀ ਸਾਰ ਹੈ ਤੇ ਇਸੇ ਭਾਵ ਨੂੰ ਸ੍ਰੀ ਗੁਰੂ ਅਮਰਦਾਸ ਜੀ ਨੇ ਭੀ ਉਚਾਰਿਆ ਹੈ ਕਿ 'ਏਹੁ ਕੁਟੰਬ ਜੋ ਤੂੰ ਦੇਖਦਾ ਚਲੈ ਨਾਹੀ ਤੇਰੈ ਨਾਲੇ॥ ਜੋ ਸਾਥ ਤੇਰੈਚਲੈ ਨਾਹੀ ਤਿਸ ਨਾਲ ਕਿਉ ਚਿਤ ਲਾਈਐ॥ ਐਸਾ ਕੰਮ ਮੂਲਿ ਨ ਕੀਚੈ ਜਿਤੁ ਅੰਤ ਪਛੋਤਾਈਐ'।

## 'ਅਜਾਮਲੁ ਉਧਰਿਆ ਕਹਿ ਏਕ ਬਾਰ'

੧ ਪਤਿਤ ਅਜਾਮਲ ਪਾਪ ਕਰ ਜਾਇ ਕਲਾਵਤਣੀ ਦੇ ਰਹਿਆ।
੨ ਗੁਰੁ ਤੇ ਬੇਮੁਖ ਹੋਇਕੈ ਪਾਪ ਕਮਾਵੈ ਦੁਰਮਤਿ ਦਹਿਆ।
੩ ਬ੍ਰਿਥਾ ਜਨਮ ਗਵਾਇਅਨੁ ਭਵਜਲ ਅੰਦਰ ਫਿਰਦਾ ਵਹਿਆ।
੪ ਛਿਅ ਪੁਤ ਜਾਏ ਵੇਸਵਾ ਪਾਪਾਂ ਦੇ ਫਲ ਇਛੇ ਲਹਿਆ।
੫ ਪੁਤੁ ਉਪੰਨਾ ਸੱਤਵਾਂ ਨਾਉ ਧਰਨ ਨੋ ਚਿੱਤ ਉਮਹਿਆ।

੬ ਗੁਰੂ ਦੁਆਰੈ ਜਾਇਕੈ ਗੁਰਮੁਖ ਨਾਉ ਨਰਾਇਣ ਕਹਿਆ।
੭ ਅੰਤ ਕਾਲ ਜਮਦੂਤ ਵੇਖ ਪੁਤ ਨਰਾਇਣ ਬੋਲੈ ਛਹਿਆ।
੮ ਜਮਗਣਮਾਰੇ ਹਰਿਜਨਾਂ ਗਇਆ ਸੁਰਗ ਜਮਡੰਡਨ ਸਹਿਆ।
੯ ਨਾਇ ਲਏ ਦੁਖ ਡੇਰਾ ਢਹਿਆ॥ ੨੦ ॥

ਕਲਾਵਤੀ = ਵੇਸਵਾ। ਇਛੇ = ਕੀਤੇ। ਛਹਿਆ = ਡਰਦਿਆਂ।

ਅਰਥ—ਅਜਾਮਲ (ਬ੍ਰਾਹਮਣ) ਪਾਪ ਕਰਨ ਲਈ ਵੇਸਵਾ ਦੇ ਘਰ ਜਾਰਿਹਾ (੨) ਗੁਰੂ ਤੋਂ ਬੇਮੁਖ ਹੋਕ ਖੋਟੀ ਮਤ ਦਾ ਸੜਿਆ ਹੋਇਆ ਪਾਪ ਕਮਾਉਣ ਲਗਾ। (੩) (ਉਸਨੇ ਆਪਣਾ) ਜਨਮ ਬਿਅਰਥ ਗਵਾ ਦਿਤਾ(ਕਿਉਂਕਿ) ਸੰਸਾਰਕ ਵਿਸ਼ਯਾਂ ਵਿਚ ਵਹਿ ਤੁਰਿਆ ਸੀ ਭਾਵ ਬਹੁਤਾ ਵਿਸ਼ਈ ਹੋਇਆ)। (੪)ਵੇਸਵਾ ਨੇ ਛੇ ਪੁਤਰ ਜਨਮੇ ਤੇ ਕੀਤੇ ਪਾਪਾਂ ਦਾ ਫਲ ਲੈ ਲਿਆ। (੫) (ਜਦ) ਸਤਵਾਂ ਪੁਤਰ ਪੈਦਾ ਹੋਯਾ ਤਾਂ (ਉਸਦਾ) ਨਾਮ ਰਖਣ ਵਾਸਤੇ ਚਿਤ ਵਿਚ ਉਤਸ਼ਾਹ ਹੋਇਆ। (੬) (ਇਸ ਉਤਸ਼ਾਹ ਦੇ ਹੁੰਦਿਆਂ) ਗੁਰਦਵਾਰੇ ਜਾਕੇ (ਨਾਮ ਰਖਣ ਲਈ ਬੇਨਤੀ ਕੀਤੀ ਤਾਂ) ਗੁਰਾਂ ਨੇ ਮੁਖ ਤੇ (ਲੜਕੇ ਦਾ) ਨਾਮ ਨਰਾਇਣ ਕਹਿਆ (ਭਾਵ ਮੁੰਡੇ ਦਾ ਨਾਮ ਨਰੈਣ ਰਖਿਆ)। (੭) (ਅਜਾਮਲ ਨੇ) ਅੰਤ ਦੇ ਵੇਲੇ ਜਮਦੂਤਾਂ ਨੂੰ ਵੇਖਕੇ ਡਰਦਾ ਹੋਇਆ ਨਰੈਣ ਪੁਤਰ ਦਾ ਨਾਮ ਬੋਲਿਆ (ਕਿ ਹੇ ਨਰਾਇਣ। ਮੈਨੂੰ ਇਨਾਤੋਂ ਛੁੜਾ (੮) (ਇਸ ਅਵਾਜ ਨੂੰ ਸੁਣਕੇ) ਹਰਿ ਗਣਾਂ ਨੇ ਜਮ ਗਣਾਂ ਨੂੰ ਮਾਰਕੇ ਹਟਾ ਦਿਤਾ ਤੇ (ਅਜਾਮਲ) ਸਵਰਗ ਨੂੰ ਚਲਾ ਗਇਆ ਅਤੇ ਜਮਦਾ ਡੰਡ ਨਾ ਸਹਾਰਿਆ। (੯) (ਇਕ ਵੇਰੀ) ਨਾਮ ਦੇ ਲੈਣੇ ਕਰਕੇ ਦੁਖਾਂ ਦਾ ਡੇਰਾ ਢਹਿ ਗਿਆ॥ ੨੦॥

ਭਾਵ—ਇਸ ਪ੍ਰਸੰਗ ਵਿਚੋਂ ਇਹ ਉਪਦੇਸ਼ ਮਿਲਦਾ ਹੈ ਕਿ ਗੁਰਮੁਖ ਦੁਖੀ ਜੀਵ ਦੀ ਸਹਾਇਤਾ ਕਰਨ ਲਈ ਕੋਈ ਐਸਾ ਹੀ ਉਪਾਵ ਕਰਦੇ ਹਨ ਜਿਸਤੋਂ ਉਸਦਾ ਛੁਟਕਾਰਾ ਹੋ ਜਾਵੇ।

## 'ਗਨਿਕਾ ਉਧਰੀ ਹਰਿ ਕਹੈ ਤੋਤ'

੧ ਗਨਕਾ ਪੱਪਣ ਹੋਇਕੈ ਪੱਪਾਂ ਦਾ ਗਲ ਹਾਰ ਪਰੋਤਾ।
੨ ਮਹਾਪੁਰਖ ਅਚਾਣਚਕ ਗਣਕਾ ਵਾੜੇ ਆਇ ਖਲੋਤਾ।
੩ ਦੁਰਮਤਿ ਦੇਖ ਦਇਆਲ ਹੋਇ ਹੱਥਹੁ ਉਸਨੋ ਦਿਤੋ ਸੁ ਤੋੱਤਾ।
੪ ਰਾਮ ਨਾਮ ਉਪਦੇਸ਼ ਕਰ ਖੇਲ ਗਇਆ ਦੇ ਵਨਜਸਓੱਤਾ।
੫ ਲਿਵਲਾਗੀ ਤਿਸ ਤੋਤਿਅਹੁੰ ਨਿਤ ਪੜ੍ਹਾਏ ਕਰੈ ਅਸੋਤਾ।
੬ ਪਤਿਤ ਉਧਾਰਣ ਰਾਮ ਨਾਮ ਦੁਰਮਤਿ ਪਾਪ ਕਲੇਵਰ ਧੋਤਾ।

੭ ਅੰਤਕਾਲ ਜਮਜਾਲ ਤੋੜ ਨਰਕੈ ਵਿਚ ਨ ਖਾਧੋਸ ਗੋਤਾ।
੮ ਗਈ ਬੈਕੁੰਠ ਬਿਬਾਣ ਚੜ੍ਹ ਨਾਉ ਨਾਰਾਇਣ ਛੋਤ ਅਛੋਤਾ।
੯ ਥਾਉ ਨਿਥਾਵੈ ਮਾਣ ਮਾਣੋਤਾ ॥ ੨੧ ॥

ਗਨਕਾ = ਵੇਸਵਾ। ਅਚਾਣਚਕ = ਅਚਨਚੇਤ। ਵਾੜੇ = ਬੂਹੇ। ਖੇਲ ਗਇਆ॥ ਚਲਾ ਗਿਆ। ਸਉਤਾ = ਨਫੇ ਵਾਲਾ। ਕਲੇਵਰ = ਸਰੀਰ। ਛੋਤ = ਪਾਪ ਅਛੋਤ = ਪਵਿੱਤ੍ਰ। ਮਾਣੋਤਾ = ਨਿਮਾਨਾ।

ਅਰਥ—(੧) (ਇਕ) ਪਾਪਣ ਵੇਸਵਾ ਨੇ ਪਾਪਾਂ ਦਾ ਹਾਰ ਗਲ ਵਿਚ ਪਰੋਤਾ ਹੋਇਆ ਸੀ (ਭਾਵ ਅਠੇ ਪਹਿਰ ਪਾਪ ਕ੍ਰਿਯਾ ਕਰਦੀ ਸੀ)। (੨)(ਇਕ ਦਿਨ) ਅਚਨਚੇਤ ਇਕ ਮਹਾਂ ਪੁਰਖ ਵੇਸਵਾ ਦੇ ਦਰਵਾਜੇ ਵਿਚ ਆ ਖਲੋਤਾ। (੩)(ਉਸ ਗਨਿਕਾ ਦੀ) ਖੋਟੀ ਮਤ ਵੇਖਕੇ (ਗੁਸੇ ਹੋਣਾ ਤਾਂ ਕਿਤੇ ਰਿਹਾ)†ਸਗੋਂ ਦਿਆਲੂ ਹੋਕੇ ਉਸਨੂੰ(ਇਕ) ਸੁੰਦਰ ਤੋਤਾ ਦਿਤਾ। (੪) (ਅਤੇ) ਰਾਮ ਨਾਮ ਦਾ ਉਪਦੇਸ਼ ਦੇਕੇ (ਉਹ ਮਹਾਂ ਪੁਰਖ) ਚਲਿਆ ਗਿਆ, (ਵੇਸਵਾ ਨੂੰ ਤੋਤਾ ਦੇਕੇ ਕਿਹਾ ਕਿ ਇਸਨੂੰ ਰਾਮ ਨਾਮ ਪੜ੍ਹਾਇਆ ਕਰ) ਏਹ ਵਣਜ ਵਡਾ ਨਫੇ ਵਾਲਾ ਹੈ। (੫) ਤੋਤੇ ਨਾਲ ਵੇਸਵਾ ਦੀ ਲਿਵ ਲਗੀ ਤੇ ਰੋਜ ਪੜ੍ਹਾਏ ਤੇ ਜਾਗਾ ਕਰੇ (ਭਾਵ ਸਾਰੀ ੨ ਰਾਤ ਤੋਤੇ ਨੂੰ ਪੜ੍ਹਾਉਂਦੀ ਰਹੇ)। (੬) ਪਾਪੀਆਂ ਦੇ ਉਧਾਰ ਕਰਨ ਵਾਲਾ ਰਾਮ ਨਾਮ (ਹੈ ਇਸ ਲਈ ਵੇਸਵਾ ਦੀ) ਖੋਟੀ ਮਤ (ਨਾਸ ਹੋ ਗਈ ਤੇ) ਸਰੀਰ ਦੇ ਪਾਪ ਭੀ ਧੋਤੇ ਗਏ। (੭) ਅੰਤ ਦੇ ਵੇਲੇ(ਵੇਸਵਾ ਨੇ) ਜਮ ਦੇ ਜਾਲ ਨੂੰ ਤੋੜ ਦਿਤਾ ਅਤੇ ਨਰਕ ਵਿਚ ਗੋਤਾ ਨਾ ਖਾਧਾ (ਭਾਵ ਨਰਕ ਵਿਚ ਨਾ ਪਈ ਅਤੇ)। (੮) ਬਿਬਾਣ ਤੇ ਚੜ੍ਹਕੇ ਬੈਕੁੰਠ ਨੂੰ ਚਲੀ ਗਈ ਕਿਉਂਕਿ ਨਾਰਾਇਣ ਦਾ ਨਾਮ ਪਾਪ(ਤੋਂ ਰਹਿਤ ਕਰਕੇ) ਪਵਿਤ੍ਰ ਕਰਦਾ ਹੈ।(੯) (ਕਾਰਣ ਇਹ ਹੈ ਕਿ ਨਰਾਇਣ) ਨਿਥਾਵਿਆਂ ਦਾ ਥਾਨ ਤੇ ਮਾਣ ਤੋਂ ਊਣਿਆਂ (ਨਿਮਾਣਿਆਂ) ਦਾ ਮਾਨ ਹੈ।੨੧।

ਭਾਵ—ਨਾਮ ਪਾਰਸ ਵਾਂਗੂ ਪਵਿਤਰ ਤੇ ਅਸੰਗ ਹੈ ਅਰਥਾਤ ਲੋਹੇ ਦੇ ਪਾਪ (ਲੋਹਤਵ) ਨੂੰ ਪਾਰਸ ਦੂਰ ਕਰਕੇ ਸੋਨਾ ਕਰ ਦਿੰਦਾ ਹੈ ਤੇ ਆਪ ਉਸ ਪਾਪ ਤੋਂ ਦੂਰ ਹੈ ਇਸੇ ਤਰਾਂ ਨਾਮ ਪਾਪੀ ਦੇ ਪਾਪ ਨੂੰ ਦੂਰ ਕਰਕੇ ਪਵਿਤਰ ਕਰ ਦਿੰਦਾ ਹੈ ਸਗੋਂ ਪਾਰਸ ਨਾਲੋਂ ਭੀ ਨਾਮ ਉਤਮ ਹੈ ਕਿਉਂਕਿ ਪਾਰਸ ਲੋਹੇ ਨੂੰ ਸੋਨਾ ਕਰਦਾ ਹੈ ਮਨੂਰ ਨੂੰ ਨਹੀਂ, ਪਰ ਨਾਮ ਮਨੂਰ ਵਰਗੇ ਘੋਰ ਪਾਪੀਆਂ ਨੂੰ ਭੀ ਪਵਿਤ੍ਰ ਕਰ ਦਿੰਦਾ ਹੈ ਇਸੇ ਲਈ ਤਾਂ ਲਿਖਿਆ ਹੈ ਕਿ "ਸਤਿਗੁਰ ਮਨੂਰਹੁ ਕੰਚਨ ਕਰੇ" ਤੇ ਭਾਈ ਗੁਰਦਾਸ ਜੀ ਨੇ ਕਬਿੱਤਾਂ ਵਿਚ ਅਨੇਕਾਂ ਜਗਾਂ ਤੇ ਇਸੇ ਪ੍ਰਸੰਗ ਦੀ ਪੁਸ਼ਟੀ ਕੀਤੀ ਹੈ।

## "ਪੂਤਨਾ ਤਰੀ"

੧ ਆਈ ਪਾਪਣ ਪੂਤਨਾਂ ਦੋਹੀਂ ਥਣੀ ਵਿਹੁ ਲਾਇ ਵਹੇਲੀ।

†ਜ਼ਿਲੇ ਗੁਜਰਾਤ ਵਿਚ ਸਗੋਂ ਨੂੰ ਹਥਹੁ ਆਖਦੇ ਹਨ।

੨ ਆਇ ਬੈਠੀ ਪਰਵਾਰ ਵਿਚ ਨੇਹੁਲਾਇ ਨਵਹਾਨਿ ਨਵੇਲੀ।
੩ ਕੁਛੜ ਲਏ ਗੋਬਿੰਦ ਰਾਇ ਕਰ ਚੇਟਕ ਚਤੁਰੰਗ ਮਹੇਲੀ।
੪ ਮੋਹਣ ਮੰਮੇ ਪਾਇਓਨ ਬਾਹਰਿ ਆਈ ਗਰਬ ਗਹੇਲੀ।
੫ ਦੇਹ ਵਧਾਇਉਚਾਇਅਨੁ ਤਿਹ ਚਰਿਆਰ ਨਾਰ ਅਠਖੇਲੀ।
੬ ਤਿਹੁ ਲੋਆਂ ਦਾ ਭਾਰ ਦੇ ਚੰਮੜਿਆਂ ਗਲ ਹੋਇ ਦੁਹੇਲੀ।
੭ ਖਾਇ ਪਛਾੜ ਪਹਾੜ ਵਾਂਗ ਜਾਇ ਪਈ ਉਜਾੜ ਧਕੇਲੀ।
੮ ਕੀਤੀ ਮਾਊ ਤੁਲ ਸਹੇਲੀ ॥੨੨॥

ਵਹੇਲੀ = ਛੇਤੀ ਛੇਤੀ। ਨਵਹਾਨਿ = ਜਵਾਨ। ਚਤਰੰਗ ਮਹੇਲੀ = ਚੰਚਲ। ਚੇਟਕ = ਪਿਆਰ। ਚਰਿਆਰ = ਤੇਰਾਂ ਤਾਲੀ। ਅਠਖੇਲੀ = ਚੰਚਲ

ਅਰਥ—(੧) ਪਾਪਣ ਪੂਤਨਾਂ ਦੋਹਾਂ ਥਣਾਂ ਨੂੰ ਵਿਹੁ (ਜ਼ੈਹਰ) ਲਾਕੇ (ਕੰਸ ਦੀ ਭੇਜੀ ਹੋਈ ਨੰਦ ਦੇ ਘਰ) ਛੇਤੀ ੨ ਆਈ(ਅਤੇ) ਪਰਵਾਰ ਵਿਚਆ ਬੈਠੀ ਤੇ) ਨਵੀਂ ਜੁਆਨੀ ਵਾਲੀ ਪਿਆਰ ਲਾਕੇ (ਕਰਕੇ) (੩) ਗੋਬਿੰਦ ਰਾਇ (ਕ੍ਰਿਸ਼ਨ) ਨੂੰ ਕੁਛੜ ਲਿਆ (ਅਤੇ) ਚੰਚਲ ਸਖੀ (ਪੂਤਨਾ) ਨੇ ਪਿਆਰ ਕਰਕੇ। (੪) ਮੋਹਣ ਨੂੰ ਮੰਮੇ ਪਾਇਆ (ਭਾਵ ਦੁਧ ਪਿਆਨ ਲਗੀ) ਤੇ ਗਰਬ ਦੀ ਗ੍ਰਸੀ ਹੋਈ (ਭਾਵ ਹੰਕਾਰਨ) ਬਾਹਰ ਆਈ। (੫) ਤਿਸ ਤੇਰਾਂ ਤਾਲਣਾਂ ਵਾਂਗੂੰ ਚੰਚਲ ਨਾਰ (ਇਸਤ੍ਰੀ, ਪੂਤਨਾ)ਨੇ ਦੇਹ ਨੂੰ ਬਹੁਤ ਉਚੀ ਵਧਾ ਲਿਆ। (੬) (ਕ੍ਰਿਸ਼ਨ ਨੇ ਭੀਉਸਦੇ) (ਗਲ ਚੰਬੜਿਆ ਹੋਇਆ ਹੀ) ਤਿੰਨਾਂ ਲੋਕਾਂ ਦਾ ਭਾਰ ਪਾਇਆ ਤਾਂ ਦੁਖੀ ਹੋਈ। (੭) (ਅਤੇ ਪਹਾੜ ਵਾਂਗੂੰ ਭੁਆਟਣੀ ਖਾਕੇ ਉਜਾੜ ਵਿਚ ਧੱਕੀ ਹੋਈ ਜਾ ਪਈ (੮) (ਅੰਤਵੇਲੇਕ੍ਰਿਸ਼ਨ ਜੀ ਨੇ ਪੂਤਨਾਂ ਨੂੰ) ਮਾਤਾ ਦੇ ਬਰਾਬਰ ਸਹੇਲੀ (ਸੁਖੀ) ਕੀਤਾ ਭਾਵ ਪੂਤਨਾਂ ਦਾ ਭੀ ਉਧਾਰ ਕੀਤਾ ।੨੨॥

## "ਬਧਿਕ ਉਧਾਰਿਓ ਖਮਿ ਪ੍ਰਹਾਰ"

੧ ਜਾਇ ਸੁਤਾ ਪਰਭਾਸ ਵਿਚ ਗੋਡੇ ਉਤੇ ਪੈਰ ਪਸਾਰੇ।
੨ ਚਰਣ ਕਮਲ ਵਿਚ ਪਦਮ ਹੈ ਝਿਲਮਿਲਝਲਕੈ ਵਾਂਗੀਤਾਰੇ।
੩ ਬੱਧਕ ਆਯਾ ਭਾਲਦਾ ਮਿਰਗੈ ਜਾਣ ਬਾਣ ਲੈ ਮਾਰੇ।
੪ ਦਰਸ਼ਨ ਡਿਠੋਸੁ ਜਾਇਕੈ ਕਰਣ ਪਲਾਵ ਕਰੈ ਪੁਕਾਰੇ।
੫ ਗਲ ਵਿਚ ਲੀਤਾਕ੍ਰਿਸ਼ਨਜੀ ਅਵਗੁਣ ਕੀਤੇ ਹਰਿਨਚਿਤਾਰੇ।
੬ ਕਰ ਕਿਰਪਾ ਸੰਤੋਖਿਆ ਪਤਿਤ ਉਧਾਰਣ ਬਿਰਦ ਬੀਚਾਰੇ।

੭ ਭਲੇ ਭਲੇ ਕਰ ਮੰਨੀਅਨਿ ਬੁਰਿਆਂ ਦੇ ਹਰਿ ਕਾਜ ਸਵਾਰੇ।
੮ ਪਾਪ ਕਰੇਂਦੇ ਪਤਿਤ ਉਧਾਰੇ ॥ ੨੩ ॥ ੧੦ ॥

ਅਰਥ–(੧) ਗੋਡੇ ਉਤੇ ਪੈਰ ਪਸਾਰਕੇ (ਕ੍ਰਿਸ਼ਨ) ਪਰਭਾਸ ਤੀਰਥ ਵਿਚ ਜਾ ਸੁਤਾ। (੨) (ਜੇਹੜਾ) ਚਰਨ ਕਮਲਾਂ ਵਿਚਪਦਮ (ਸੀ ਸੋ)ਤਾਰੇ ਦੇ ਝਲਕ ਵਾਂਗੂ ਝਿਲ ਮਿਲ ਕਰਦਾ ਹੈ। (੩) ਬਧਿਕ(ਸ਼ਿਕਾਰ ਨੂੰ) ਭਾਲਦਾਆਯਾ (ਤੇ ਉਸੇ ਝਲਕ ਨੂੰ) ਹਰਨ (ਦੀ ਅੱਖ) ਜਾਣਕੇ ਬਾਣ ਲੈਕੇ ਮਾਰਿਆ। (੪) (ਜਦ ਸ਼ਿਕਾਰ ਮਰੇ ਦੀ) ਖੁਸ਼ੀ ਵਿਚ ਜਾਕੇ (ਸ੍ਰੀ ਕ੍ਰਿਸ਼ਨ ਜੀ ਦਾ) ਦਰਸ਼ਨ ਦੇਖਿਆ ਤਾਂ ਕੀਰਣੇ ਵਿਰਲਾਪ ਕਰਕੇ ਪੁਕਾਰ ਕੀਤੀ। (੫) ਕ੍ਰਿਸ਼ਨ ਜੀ ਨੇ (ਬਧਿਕ) ਨੂੰ ਗਲਕੜੀ ਵਿਚ ਲੈਲਿਆ ਤੇ ਹਰਿ (ਕ੍ਰਿਸ਼ਨ ਜੀ) ਨੇ (ਤਿਸਦੇ) ਅਵਗੁਣ ਕੀਤੇ ਨੂੰ ਚੇਤੇ ਭੀ ਨਹੀਂ ਕੀਤਾ। (੬) (ਸਗੋਂ) ਕ੍ਰਿਪਾ ਕਰਕੇ ਸੰਤੋਖ ਦਿਤਾ(ਕਿ ਇਹ ਭਾਣਾ ਇਸੇਤਰਾਂ ਸੀ ਇਸ ਵਿਚ ਤੇਰਾ ਕੋਈ ਦੋਸ਼ ਨਹੀਂ ਅਤੇ ਆਪਣੇ)ਪਤਿਤਉਧਾਰਣ ਧਰਮ ਨੂੰਵਿਚਾਰਕੇ (ਉਸਦਾਉਧਾਰ ਕੀਤਾ)। (੭) ਭਲੇ ਪੁਰਸ਼ ਤਾਂ ਭਲਿਆਈਆਂ ਕਰਨ ਕਰਕੇ ਭਲੇ ਮੰਨੇ ਜਾਂਦੇ ਹਨ ਪਰ ਬੁਰਿਆਂ ਦੇ ਕਾਰਜ ਹਰੀ ਸਵਾਰਦਾ ਹੈ। (੮) ਪਾਪੀਆਂ (ਦੇ ਉਧਾਰ ਕਰਨੇ ਕਰਕੇ (ਤਾਂ ਉਸਦਾ) "ਪਤਿਤ ਉਧਾਰਨ" ਨਾਮ ਹੈ॥ ੨੩ ॥ ੧੦ ॥

ਭਾਵ–ਇਨਾ ਦੋਹਾਂ ਪੌੜੀਆਂ ਵਿਚ ਸਿਧਾਂਤ ਤਾਂ ਇਕ ਹੈ ਪਰ ਪ੍ਰਸੰਗ ਵੱਖੋ ਵਖ ਇਕੋ ਸ੍ਰੀ ਕ੍ਰਿਸ਼ਨ ਜੀ ਦੇ ਹਨ। ਪਹਿਲੀ ਪਉੜੀ ਵਿਚ ਭੀ ਉਸਦਾ ਬਿਰਦ ਪਤਿਤ ਉਧਾਰਨ ਦਸਿਆ ਹੈ ਤੇ ਇਸ ਵਿਚ ਭੀ ਓਹੀ। ਵਾਹਿਗੁਰੂ ਪਤਿਤ ਉਧਾਰਨ ਹੈ ਉਸਦੀ ਸ਼ਰਨ ਆ ਜਾਈਏ ਤਾਂ ਜ਼ਰੂਰ ਸਾਡੀ ਸਹਾਇਤਾ ਕਰੇਗਾ।

ੴ ਸਤਿਗੁਰਪ੍ਰਸਾਦਿ ॥

# ਗਿਆਨ ਰਤਨਾਵਲੀ ਯਾਰਵੀਂ *ਵਾਰ

## ਸਤਿਗੁਰ ਦੇ ਪ੍ਰੇਮ ਦਾ ਪਿਆਲਾ

੧ ਸਤਿਗੁਰ ਸਚਾ ਪਾਤਿਸ਼ਾਹ ਪਾਤਿਸ਼ਾਹਾਂ ਪਾਤਿਸ਼ਾਹ ਜੁਹਾਰੀ।
੨ ਸਾਧ ਸੰਗਤਿ ਸੱਚ ਖੰਡ ਹੈ ਆਇ ਝਰੋਖੇ ਖੋੱਲੈ ਬਾਰੀ।
੩ ਅਮਿਉ ਕਿਰਨ ਨਿੱਝਰ ਝਰੈ ਅਨਹਦ ਨਾਦ ਵਾਇਨ ਦਰਬਾਰੀ।
੪ ਪਾਤਿਸ਼ਾਹਾਂ ਦੀ ਮਜਲਸੈ ਪਿਰਮ ਪਿਆਲਾ ਪੀਵਣ ਭਾਰੀ।
੫ ਸਾੱਕੀ ਹੋਇ ਪੀਆਵਣਾ ਉਲਸ਼ ਪਿਆੱਲੈ ਖਰੀ ਖੁਮਾਰੀ।
੬ ਭਾਇ ਭਗਤਿ ਭੈ ਚੱਲਣਾ ਮਸਤ ਅਲਮਸਤ ਸਦਾ ਹੁਸ਼ਿਆਰੀ।

੭ ਭਗਤ ਵਛਲ ਹੋਇ ਭਗਤ ਭੰਡਾਰੀ ॥ ੧ ॥

ਜੁਹਾਰੀ = ਮਥਾ ਟੇਕਨਾ। ਝਰੋਖੇ = ਬਾਰੀ। ਬਾਰੀ = ਬੂਹਾ।

ਅਰਥ—(੧) (ਜੋ) ਪਾਤਿਸ਼ਾਹਾਂ ਦੇ ਪਾਤਿਸ਼ਾਹ ਦਾ ਸਚਾ ਪਾਤਿਸ਼ਾਹ ਸਤਿਗੁਰੂ (ਹੈ, ਉਸਨੂੰ ਮੈਂ) ਮਥਾ ਟੇਕਦਾ ਹਾਂ। (੨) (ਜੋ) ਸਾਧ ਸੰਗਤਿ ਰੂਪ ਸਚਖੰਡ ਦੇਝਰੋਖੇ (ਵਿਚ ਰਸਨਾ ਰੂਪ) ਬਾਰੀ (ਤਾਕੀ) ਖੋਹਲਦੇ ਹਨ। (੩) ਅੰਮ੍ਰਿਤ ਦੀਆਂ ਕਿਰਣਾ ਇਕ ਰਸ ਵਰਸਦੀਆਂ (ਹਨ, ਕਿਉਂਕਿ) (ਜਿਸ ਵਿਚੋਂ) ਦਰਬਾਰ ਵਾਲੇ ਸਤਿਗੁਰੂ ਇਕ ਰਸ ਸ਼ਬਦ ਵਜਾਉਂਦੇ (ਉਚਾਰਦੇ) ਹਨ। (੪) (ਸੰਸਾਰਕ) ਪਾਤਿਸ਼ਾਹਾਂ ਦੀ ਮਜਲਸ ਵਿਚ ਪ੍ਰੇਮ ਦੇ ਪਿਆਲੇ ਦਾ ਪੀਣਾ ਬਹੁਤ ਹੀ ਔਖਾ ਹੈ (੫) ਗੁਰੂ ਰੂਪ ਸਾਕੀ† ਹੋਵੇ ਤਾਂ ਪ੍ਰੇਮ ਦਾ ਪਿਆਲਾ ਪਿਆਵੇ, ਤਾਂ ਉਸ ਪਿਆਲੇ ਦੀ ਬਹੁਤੀ ਮਸਤੀ ਚੜ੍ਹਦੀ ਹੈ। (੬) (ਉਸ ਕਰਕੇ) ਪ੍ਰੇਮਾ ਭਗਤੀ ਦੇ ਭੈ ਵਿਚ ਚਲਨਾ ਕਰਦੇ ਹਨ, ਤੇ ਮਸਤੀ ਦੀ ਮਸਤਿਆਈ ਵਿਚ ਭੀ ਸਦਾ ਹੀ ਹੁਸ਼ਿਆਰ ਰਹਿੰਦੇ ਹਨ (੭) (ਇਸ ਦਸ਼ਾ ਵਿਚ ਰਹਿਣ ਵਾਲੇ) ਭਗਤਾਂ ਦਾ ਭੰਡਾਰੀ ਆਪ ਭਗਤਾਂ ਦਾ ਪਿਆਰਾ (ਵਾਹਿਗੁਰੂ) ਹੁੰਦਾ ਹੈ ॥ ੧ ॥

ਭਾਵ— 'ਦੁਰਮਤਿ ਮਦ ਜੋ ਪੀਵਤੇ ਬਿਖਲੀਪਤ ਕਮਲੀ ॥ ਨਾਮ ਰਸਾਇਣ ਜੋ ਰਤੇ ਨਾਨਕ ਸਚ ਅਮਲੀ' ॥ (ਆਸਾ ਮਃ ੫) ਦਾ ਹੀ ਭਾਵ ਇਸ ਵਿਚ ਹੈ ਕਿ ਹੋਰਨਾਂ ਮਜਲਸਾਂ ਵਿਚ ਤਾ ਦੁਰਮਤ ਮਦ ਹੈ ਤੇ ਗੁਰੂ ਜੀ ਦੀ ਮਜਲਸ ਵਿਚ ਨਾਮਦੀ ਮਸਤੀ ਹੈ ਤੇ ਇਸ ਮਸਤੀ ਕਰਕੇ ਵਾਹਿਗੁਰੂ ਵਸ ਹੁੰਦਾ ਹੈ।

## ਗੁਰਮੁਖ ਤੇ ਮਨਮੁਖ ਦਾ ਭੇਤ ਸਮਝੋ

੧ ਇੱਕਤ ਨੁਕਤੈ ਹੋਇ ਜਾਇ ਮਹਿਰਮ ਮੁਜਰਮ ਖੈਰ ਖੁਆਰੀ।
੨ ਮਸਤੱਨੀ ਵਿਚ ਮਸਲਤੀ ਗੈਰ ਮਹੱਲ ਜਾਣਾ ਮਨ ਮਾਰੀ।
੩ ਗੱਲ ਨ ਬਾਹਿਰ ਨਿੱਕਲੈ ਹੁਕਮੀ ਬੰਦੇ ਕਾਰ ਕਰਾਰੀ।
੪ ਗੁਰਮੁਖ ਸੁਖ ਫਲ ਪਿਰਮ ਰਸ ਦੇਹ ਬਿਦੇਹ ਵਡੇ ਵੀਚਾਰੀ।
੫ ਗੁਰਮੂਰਤ ਗੁਰ ਸ਼ਬਦ ਸੁਣ ਸਾਧ ਸੰਗਤ ਆਸਨ ਨਿਰੰਕਾਰੀ।
੬ ਆਦਿ ਪੁਰਖ ਆਦੇਸ ਕਰ ਅੰਮ੍ਰਿਤ ਵੇਲਾ ਸ਼ਬਦ ਆਹਾਰੀ।
੭ ਅਵਗਤ ਗਤਿ ਅਗਾਧ ਬੋਧ ਅਕਥ ਕਥਾ ਅਸਗਾਹ ਅਪਾਰੀ।
੮ ਸਹਿਨ ਅਵੱਟਣ ਪਰਉਪਕਾਰੀ ॥ ੨ ॥

ਖੈਰ = ਨੇਕੀ। ਮਸਲਤੀ = ਸਲਾਹ। ਪਿਰਮਰਸ = ਪ੍ਰੇਮ ਰਸ।

†ਸ਼ਰਾਬ ਦਾ ਪਿਆਲਾ ਭਰਕੇ ਦੇਣ ਵਾਲੇ ਦਾ ਨਾਮ 'ਸਾਕੀ' ਹੈ।

ਅਰਥ–(੧) ਇਕ ਨੁਕਤੇ (ਦੇ ਲਗਨ ਨਾਲ ਹੀ) ਮਹਿਰਮ (ਤੋਂ) ਮੁਜਰਮ ਹੋ ਜਾਂਦਾ ਹੈ, (ਭਾਵ ਜੇਕਰ ਮਹਿਰਮ ਦੇ ਹੇ ਨਾਲ ਨੁਕਤਾ (ਬਿੰਦੀ) ਲਗ ਜਾਵੇ ਤਾਂ ਹੇ ਦੀ ਜੀਮ (ਹੋ ਜਾਨ ਕਰਕੇ ਮੁਜਰਮ ਹੋ ਜਾਂਦਾ ਹੈ, ਅਤੇ) ਨੇਕੀ ਕਰਨ ਵਾਲੇ ਦੀ ਮਹਿਰਮ (ਥਾਂ ਤੇ) ਖੁਆਰੀ (ਕਰਨ ਵਾਲੇ ਮੁਜਰਮ ਦਾ ਬੋਧਕ ਹੁੰਦਾ ਹੈ)। (੨) ਸਾਧ ਸੰਗਤ ਦੀ ਮਸਲਤੀ (ਨੇਕ ਸਲਾਹ ਵਾਲੇ) ਵਿਚ ਮਸਤ ਰਹਿੰਦੇ ਹਨ ਤੇ ਹੋਰ ਮਹਲ (ਮਜਲਸ) ਦੇ ਜਾਨ ਵਲੋਂ ਗੁਰਮੁਖਾਂ ਨੇ ਮਨ ਦੀ ਵਾਸ਼ਨਾ ਮਾਰੀ ਹੋਈ ਹੈ। (੩) (ਇਸ ਗਲ ਦਾ ਵਡਾ ਖਿਆਲ ਹੈ ਕਿ) ਗਲ ਬਾਹਰ ਨਾ ਨਿਕਲੇ (ਤੇ) ਹੁਕਮੀ ਬੰਦੇ ਹੋਕੇ ਤਗੜੀ ਕਾਰ ਕਰਦੇ ਹਨ। (੪) (ਐਸੇ ਗੁਰਮੁਖਾਂ ਨੂੰ) ਪ੍ਰੇਮ ਰਸ ਕਰਕੇ ਸੁਖਫਲ (ਗਿਆਨ) ਮਿਲਿਆ ਹੈ ਤੇ ਦੇਹ ਦਾ ਅਭਿਮਾਨ ਤਿਆਗਕੇ ਬਿਦੇਹ ਹੋਕੇ ਵਡੇ ਵਿਚਾਰ ਵਾਲੇ ਹੋਏ ਹਨ। (੫) ਗੁਰੂ ਦਾ ਸਵਰੂਪ (ਜਾਣਕੇ) ਗੁਰਾਂ ਦਾ ਸ਼ਬਦ ਸੁਣਦੇ ਤੇ ਸਾਧ ਸੰਗਤ ਨੂੰ ਨਿਰੰਕਾਰ ਦਾ ਆਸਣ ਜਾਣਦੇ ਹਨ। (੬) ਪੁਰਖਾਂ ਦੇ ਆਦ ਰੂਪ ਵਾਹਿਗੁਰੂ ਨੂੰ ਮਥਾ ਟੇਕਕੇ ਅੰਮ੍ਰਿਤ ਵੇਲੇ ਗੁਰਾਂ ਦੇ ਸ਼ਬਦਾਂ ਦਾ ਭੋਜਨ ਖਾਂਦੇ ਹਨ। (ਭਾਵ ਬਾਣੀ ਪੜ੍ਹਦੇ ਹਨ)। (੭) ਅਵਗਤਿ (ਵਾਹਿਗੁਰੂ) ਦੀ ਗਤੀ ਦਾ ਬੋਧ (ਜਾਨਣਾ) ਬਹੁਤ ਡੂੰਘਾ ਹੈ ਤੇ ਅਕਥ (ਵਾਹਿਗੁਰੂ) ਦੀ ਕਥਾ ਭੀ ਬਹੁਤ ਅਸਗਾਹ ਹੈ। (੮) (ਇਹ ਜਾਣਕੇ ਗੁਰਮੁਖ) ਪਰਉਪਕਾਰੀ (ਆਪਣੇ ਸਰੀਰ ਤੇ) ਦੁਖ ਭੀ ਸਹਿੰਦੇ ਹਨ (ਪਰ ਉਸਦੀ ਕਥਾ ਦਾ ਤਿਆਗ ਨਹੀ ਕਰਦੇ)॥ ੨॥

ਭਾਵ ਜਿਕੁਰ ਇਕ ਨੁਕਤੇ ਨਾਲ ਹੀ ਮਹਿਰਮ ਤੋਂ ਮੁਜਰਮ ਬਣ ਜਾਂਦਾ ਹੈ ਇਕੁਰ ਹੀ ਥੋੜੀ ਜਿੰਨੀ ਗਲਤੀ ਕਰਕੇ ਗੁਰਮੁਖ ਭੀ ਗੁਰਮੁਖਤਾਈ ਤੋਂ ਹਟਕੇ ਕਲੰਕ ਦਾ ਭਾਗੀ ਹੁੰਦਾ ਹੈ ਇਸੇ ਗਲ ਨੂੰ ਭਾਈ ਜੀ ਨੇ ਕਬਿੱਤਾਂ ਵਿਚ ਲਿਖਿਆ ਹੈ:–"ਤਨਕ ਹੀ ਜਾਮਨ ਕੈ ਦੂਧ ਦਧਿ ਹੋਤ ਜੈਸੇ, ਤਨਕ ਹੀ ਕਾਂਜ ਪਰੈ ਦੂਧ ਫਟ ਜਾਤ ਹੈ। ਤਨਕ ਹੀ ਬੀਜ ਬੋਇ ਬਿਰਖ ਬਿਥਾਰ ਹੋਇ, ਤਨਕ ਚਿਨਗ ਪਰੈ ਭਸਮ ਸਮਾਤ ਹੈ। ਤਨਕ ਹੀ ਖਾਇ ਬਿਖ ਹੋਤ ਹੈ ਬਿਨਾਸ ਕਾਲ, ਤਨਕ ਹੀ ਅੰਮ੍ਰਿਤ ਕੇ ਅਮਰ ਹ੍ਵੈ ਗਾਤ ਹੈ। ਸੰਗਤ ਅਸਾਧ ਸਾਧ ਗਨਿਕਾ ਬਿਹਾਵਤਾ ਜਗੋਂ, ਤਨਕ ਮੈਂ ਉਪਕਾਰ ਔ ਬਿਕਾਰ ਘਾਤ ਹੈ॥੧੭੪॥" ਇਸਦਾ ਭਾਵ ਇਹ ਦਸਿਆ ਹੈ ਕਿ ਅਸਾਧੂਆਂ ਦੀ ਸੰਗਤ ਵੇਸਵਾ ਵਾਂਗੂੰ ਵਿਕਾਰ ਦੇਣਵਾਲੀ ਤੇ ਸਾਧੂਆਂ ਦੀ ਸੰਗਤ ਵਿਆਹੁਤਾ ਇਸਤ੍ਰੀ ਵਾਂਗੂੰ (ਉਪਕਾਰ ਕਰਨ ਵਾਲੀ ਹੈ। ਇਸ ਗਲ ਨੂੰ ਸਮਝਾਉਣ ਲਈ ਭਾਈ ਜੀ ਨੇ ਅਗਲਿਆਂ ਤੁਕਾਂ ਵਿਚ ਗੁਰਮੁਖਤਾਈ ਦੇ ਕਰਮ ਲਿਖੇ ਹਨ ਜੋ ਗੁਰਮੁਖ ਨੂੰ ਕਰਨੇ ਚਾਹੀਦੇ ਹਨ।

## ਜਨਮ ਸਫਲਾ ਕਿਸਦਾ ਹੈ ?

**੧ ਗੁਰਮੁਖ ਜਨਮ ਸਕਾਰਥਾ ਗੁਰਸਿਖ ਮਿਲ ਗੁਰਸਰਨੀ ਆਯਾ।**
**੨ ਆਦਿ ਪੁਰਖ ਆਦੇਸ ਕਰ ਸਫਲ ਮੂਰਤ ਗੁਰਦਰਸ਼ਨ ਪਾਯਾ।**

੩ ਪਰਦਖਣਾ ਡੰਡਉਤ ਕਰ ਮਸਤਕ ਚਰਨਕਮਲਗੁਰ ਲਾਯਾ।
੪ ਸਤਿਗੁਰੁਪੁਰਖਦਇਆਲਹੋਇ ਵਾਹਿਗੁਰੂ ਸਚੁਮੰਤ੍ਰ ਸੁਣਾਯਾ।
੫ ਸੱਚ ਰਾਸ ਰਹਿਰਾਸ ਦੇ ਪੈਰੀਂ ਪੈ ਜਗ ਪੈਰੀਂ ਪਾਯਾ।
੬ ਕਾਮ ਕਰੋਧ ਵਿਰੋਧ ਹਰ ਲੋਭ ਮੋਹ ਅਹੰਕਾਰ ਤਜਾਯਾ।
੭ ਸਤ ਸੰਤੋਖ ਦਇਆ ਧਰਮਨਾਮ ਦਾਨਇਸ਼ਨਾਨ ਦ੍ਰਿੜ੍ਹਾਯਾ।
੮ ਗੁਰ ਸਿਖ ਲੈ ਗੁਰ ਸਿਖ ਸਦਾਯਾ ॥੩॥

ਅਰਥ-(੧) (ਉਸ) ਗੁਰਮੁਖ ਦਾ ਜਨਮ ਸਫਲਾ ਹੈ ਜੋ ਗੁਰੂਦੇ ਸਿਖ ਨਾਲ ਮਿਲਕੇ ਗੁਰੂ ਦੀ ਸ਼ਰਨੀ ਆਇਆ ਹੈ। (੨) ਆਦਿ ਪੁਰਖ ਦਾ ਰੂਪ ਗੁਰੂ ਜਾਣਕੇ ਮਥਾ ਟੇਕਕੇ ਸਫਲਾ ਹੋਯਾ ਤੇ ਗੁਰਾਂ ਦੇ ਸ੍ਵਰੂਪ ਦਾ(ਜਿਸਨੇ)ਦਰਸ਼ਨ ਕੀਤਾ ਹੈ। (੩) ਪਰਦਖਣਾ ਕਰਕੇ ਡੰਡੇ ਵਾਂਗੂੰ ਗੁਰਾਂ ਦੇਚਰਨ ਕਮਲਾਂਨਾਲ (ਜਿਸਨੇਆਪਣਾ) ਮਥਾ ਲਾਇਆ ਹੈ। (੪) ਸਤਿਗੁਰੂਪੁਰਖ ਨੇ ਦਿਆਲਹੋਕੇ ਵਾਹਿਗੁਰ ਨਾਮਦਾ ਸੱਚਾਮੰਤਰ (ਉਸ ਨੂੰ) ਸੁਣਾਯਾ ਹੈ। (੫) (ਅਤੇ ਸਿਖ) ਸਚੀ ਸ਼ਰਧਾ ਰੂਪ ਪੂੰਜੀ ਦੀ ਮਰਯਾਦਾ ਅਨੁਸਾਰ ਗੁਰਾਂਦੀਪੈਰੀਂਪਿਆ (ਤੇਗੁਰਾਂ ਨੇ ਸਿਖਦੀ)ਪੈਰੀ ਸਾਰੇਜਗਤਨੂੰਪੁਆਇਆ ਹੈ। (੬) (ਕਿਉਂਕਿ ਸਿਖ ਨੇ) ਕਾਮ ਕ੍ਰੋਧ ਲੋਭ ਮੋਹ ਤੇ ਵਿਰੋਧਨੂੰ ਨਾਸ ਕੀਤਾ ਤੇ ਹੰਕਾਰ ਨੂੰ ਭੀ ਛਡ ਦਿਤਾ ਹੈ। (੭) (ਅਤੇ) ਸਤਿ ਸੰਤੋਖ ਦਯਾਧਰਮ ਵਿਚਾਰਤੇਨਾਮ ਦਾਨ ਇਸ਼ਨਾਨ ਵਿਚ ਮਨ ਨੂੰ ਦ੍ਰਿੜ ਕੀਤਾ ਹੈ। (੮) (ਅਤੇ)ਗੁਰਾਂ ਦੀਸਿਖਯਾ ਲੈਕੇ ਗੁਰੂ ਦਾ ਸਿਖ ਸਦਾਇਆ ਹੈ ॥੩॥

ਭਾਵ-ਇਸ ਪਉੜੀ ਵਿਚ ਗੁਰੂ ਧਾਰਨ ਦਾ ਰਸਤਾ ਤੇ ਸਿਖੀ ਦੇ ਪਾਤ੍ਰ ਨੂੰ ਜਿਨ੍ਹਾਂ ਗੁਣਾਂ ਦੀ ਲੋੜ ਹੈ ਉਸ ਦਾ ਨਿਰਣਾ ਕੀਤਾ ਹੈ। ਸਭ ਤੋਂ ਵਡੀ ਗਲ ਛੇਵੀਂ ਤੁਕ ਦੇ ਤਿਆਗ ਤੇ ਸਤਵੀਂ ਦੇ ਗ੍ਰਹਣ ਦੀ ਵਡੀ ਮੁਸ਼ਕਲ ਹੈ ਉਸਦਾ ਸਾਧਨ ਭੀ ਸਤਵੀਂਦੇ ਅੰਤਵਿਚ ਕਥਨਕੀਤਾ ਹੈ ਅਰਥਾਤ "ਕਰਇਸ਼ਨਾਨਸਿਮਰ ਪ੍ਰਭ ਆਪਣਾ ਮਨ ਤਨ ਭਏ "ਅਰੋਗਾ"।

## ਗੁਰਮੁਖ ਦਾ ਰਸਤਾ

੧ ਸ਼ਬਦ ਸੁਰਤ ਲਿਵਲੀਣਹੋ ਸਾਧ ਸੰਗਤਸਚ ਮੇਲ ਮਿਲਾਯਾ।
੨ ਹੁਕਮ ਰਜਾਈ ਚੱਲਣਾ ਆਪ ਗਵਾਇ ਨ ਆਪ ਜਣਾਯਾ।
੩ ਗੁਰ ਉਪਦੇਸ਼ ਆਵੇਸ ਕਰ ਪਰਉਪਕਾਰ ਅਚਾਰ ਲੁਭਾਯਾ।
੪ ਪਿਰਮ ਪਿਆਲਾ ਅਪਿਉਪੀ ਸਹਜਸਮਾਈ ਅਜਰੁ ਜਰਾਯਾ।
੫ ਮਿੱਠਾ ਬੋਲਣ ਨਿਵ ਚਲਣ ਹਥਹੁੰ ਦੇਕੈ ਭਲਾ ਮਨਾਯਾ।

੬ ਇਕ ਮਨ ਇੱਕ ਅਰਾਧਣਾ ਦੁਬਿਧਾ ਦੂਜਾ ਭਾਉ ਮਿਟਾਯਾ।
੭ ਗੁਰਮੁਖ ਸੁਖ ਫਲ ਨਿਜ ਪਦ ਪਾਯਾ ॥੪॥

ਅਰਥ–(੧) ਸ਼ਬਦ ਦੀ ਸੁਰਤ ਵਿਚ ਬ੍ਰਿਤੀ ਨੂੰ ਲੀਣ ਕਰਕੇ ਸਾਧ ਸੰਗਤ ਦੇ ਮੇਲ ਵਿਚ ਮਨ ਨੂੰ ਸਚਾ ਕਰਕੇਮਿਲਾਯਾ ਹੈ। (੨) ਰਜਾਈਦੇ ਹੁਕਮ ਵਿਚਚਲਣ ਕਰਕੇ ਹੰਕਾਰ ਨੂੰ ਗਵਾਕੇ ਆਪਨਾ ਆਪ ਨਹੀਂ ਜਨਾਉਂਦਾ। (੩) ਗੁਰਾਂ ਦੇਉਪਦੇਸ਼ ਨੂੰ ਮੰਨਕੇ ਪਰ ਉਪਕਾਰ ਕਰਨਦੇ ਕਰਮਾਂ ਵਿਚ ਮਨਕਰਕੇ ਲੱਗਿਆ ਹੈ। (੪) ਪ੍ਰੇਮ ਦੇ ਪਿਆਲੇ ਦਾ ਅੰਮ੍ਰਤ ਪੀਕੇਸ਼ਾਂਤੀ ਦੀ ਸਮਾਧੀਨਾਲ ਅਜਰਗਿਆਨ ਨੂੰ ਜਰਗਿਆ ਹੈ। (੫) ਮਿਠਾ ਬੋਲਦਾ, ਨੀਵਾਂ ਹੋਕੇ ਚਲਦਾ ਤੇ ਹਥੋਂ ਦੇਕੇ ਭਲਾ ਮਨਾਉਂਦਾ ਹੈ। (੬) ਮਨ ਨੂੰ ਇਕਾਗਰ ਕਰਕੇ ਇਕ ਨੂੰ ਅਰਾਧਣਾ ਤੇ ਦ੍ਵੈਤ ਭਾਵ ਦੀ ਦੁਬਿਧਾ ਨੂੰ ਮਿਟਾ ਦਿਤਾ ਹੈ। (੭) ਗੁਰਮੁਖ ਨੇ ਇਸ ਪ੍ਰਕਾਰ ਭਗਤੀ ਕਰਕੇ ਆਪਨੇ ਪਦ (ਸ੍ਵਰੂਪ) ਨੂੰ ਪਾਇਆ ਹੈ ॥੪॥

ਭਾਵ–ਗੁਰਮੁਖੀ ਕਰਮਾਂ ਦਾ ਕਥਨ ਕੀਤਾ ਹੈ ਕਿ "ਮਿਠਾ ਬੋਲਨ ਨਿਉ ਚਲਣ ਹਥਹੁ ਭੀ ਕਛ ਦੇਇ ॥ ਰਬ ਤਿਨ੍ਹਾਂ ਦੀਬੁਕਲੀ ਜੰਗਲ ਕਿਆ ਢੂੰਢੇਇ" ॥ ਅਤੇ ਏਹੀ ਗੁਰਮੁਖੀ ਰਾਹ ਹੈ ਗੁਰਮੁਖ ਜਗਜਾਸੂ ਨੂੰ ਇਨਾਂ ਕਰਮਾਂ ਦੀ ਲੋੜ ਹੈ ॥

## ਗੁਰ ਸਿਖੀ ਮਾਰਗ

੧ ਗੁਰ ਸਿੱਖੀ ਬਾਰੀਕ ਹੈ ਖੰਡੇ ਧਾਰ ਗਲੀ ਅਤਿ ਭੀੜੀ।
੨ ਓਥੈ ਟਿਕੈ ਨ ਭੁਣਹਣਾਂ ਚੱਲ ਨ ਸਕੈ ਉਪਰ ਕੀੜੀ।
੩ ਵਾਲਹੁ ਨਿੱਕੀ ਆੱਖੀਐ ਤੇਲ ਤਿਲਹੁ ਲੈ ਕੋਲੂ ਪੀੜੀ।
੪ ਗੁਰਮੁਖ ਵੰਸੀ ਪਰਮਹੰਸ ਖੀਰਨੀਰ ਨਿਰਨਉਚੁੰਜਿ ਵੀੜੀ।
੫ ਸਿਲਾ ਆਲੂਣੀ ਚੱਟਣੀ ਮਾਣਕ ਮੋਤੀ ਚੋਗ ਨਿਵੀੜੀ।
੬ ਗੁਰਮੁਖ ਮਾਰਗ ਚੱਲਣਾ ਆਸ ਨਿਰਾਸੀ ਝੀੜ ਉਝੀੜੀ।
੭ ਸਹਜ ਸਰੋਵਰ ਸੱਚ ਖੰਡ ਸਾਧ ਸੰਗਤਿ ਸਚ ਤਖ਼ਤ ਹਰੀੜੀ।
੮ ਚੜ੍ਹ ਇੱਕੀਹ ਤਪਪਉੜੀਆਂ ਨਿਰੰਕਾਰਗੁਰ ਸਬਦਸਹੀੜੀ।
੯ ਗੁੰਗੇ ਦੀ ਮਠਿਆਈਐ ਅਕਥ ਕਥਾ ਵਿਸਮਾਦ ਬਚੀੜੀ।
੧੦ ਗੁਰਮੁਖ ਸੁਖ ਫਲ ਸਹਜ ਅਲੀੜੀ ॥੫॥

ਭੁਣਹਣਾਂ = ਮਛਰ। ਅਲੂਨੀ ਸਿਲਾ = ਲੂਨ ਤੋਂਬਿਨਾਂ। ਝੀੜ = ਝੋਲ। ਉਝੀੜ = ਕਟ ਦਿਤਾ। ਹਰੀੜੀ = ਹਰੀ ਦਾ ਤਖ਼ਤ। ਸਹਜ ਸਰੋਵਰ = ਮਾਨਸਰ ਸਹੀੜੀ = ਲੈਂਦੇ ਹਨ। ਬਚੀੜੀ = ਵਾਚਦੇ ਹਨ। ਅਲੀੜੀ = ਲੈਂਦੇ ਹਨ।

ਅਰਥ-(੧) ਗੁਰ ਸਿਖੀ ਬਹੁਤ ਬਰੀਕ ਹੈ ਤੇ ਤਲਵਾਰ ਦੀਧਾਰਵਾਂਗੂੰ ਤਿਬੀ ਤੇ ਬਹੁਤ ਭੀੜੀ ਗਲੀ ਹੈ। (੨) ਉਥੇ ਮਛਰ ਭੀ ਨਹੀਂ ਠਹਿਰ ਸਕਦਾ ਤੇ ਨਾ ਹੀ ਉਪਰ ਕੀੜੀ ਚਲ ਸਕਦੀ ਹੈ। (੩) ਵਾਲ ਤੋਂ ਭੀ ਬਰੀਕ ਆਖੀਦੀ ਹੈ (ਤੇਜਿਕੁਰ) ਤਿਲਾਂ ਨੂੰ ਕੋਹਲੂ ਵਿਚ ਪੀੜਕੇ ਤੇਲ ਲਈਦਾ ਹੈ (ਇਕੁਰ ਹੀ ਗੁਰ ਸਿਖੀ ਮਿਲਦੀ ਹੈ)। (੪) ਗੁਰਮੁਖਾਂ ਦੀ ਵੰਸ ਪਰਮ ਹੰਸ ਵਾਂਗੂੰ ਹੈ ਤੇ ਤਤ ਮਿਥਯਾ ਦਾ ਨਿਰਣਾ ਵਿਚਾਰ ਰੂਪ ਚੁੰਜ ਨਾਲ ਕਰਦੀ ਹੈ। (੫) ਅਲੂਣੀ ਸਿਲਾ (ਵਿਸ਼ੇ ਲੂਣ ਤੋਂ ਬਿਨਾਂ) ਦੇ ਚੱਟਣੀ ਵਾਂਗੂੰ ਭਗਤੀ ਹੀ ਮਾਣਕ ਤੇ ਮੋਤੀਆਂ ਦੀ ਨਵੀਂ ਤੋਂ ਨਵੀਂ ਚੋਗ ਹੈ।(੬) ਗੁਰਮੁਖਾਂ ਨੇ ਆਸਾਂ ਤੋਂ ਹਟਕੇ ਨਿਰਾਸਾਂ ਦੇ ਰਸਤੇ ਤੇ ਚਲਣਾ ਕਰਕੇ ਅਵਿਦਯਾਦੀ ਝੀਲ ਨੂੰ ਕਟ ਦਿਤਾ ਹੈ। (੭) ਸਚੇ ਹਰੀ ਦਾ ਤਖਤ ਸਚ ਖੰਡ ਰੂਪ ਸਤਿਸੰਗਤਿ ਹੀ ਗੁਰਮੁਖ ਹੰਸਾਂ ਦਾ ਮਾਨ ਸਰ ਹੈ। (੮) ਏਕਤਾ ਦੀ ਪ੍ਰਾਪਤੀ ਦੀਆਂਪਉੜੀਆਂ ਚੜ੍ਹਕੇ ਨਿਰੰਕਾਰ ਰੂਪ ਗੁਰਾਂ ਦੇ ਸ਼ਬਦ ਨੂੰ ਲੈਂਦੇ ਹਨ। (੯) ਗੁੰਗੇ ਨੂੰਮਠਿਆਈਦੇ ਸਵਾਦ ਵਾਂਗੂੰ ਜੋ) ਅਕਥ ਵਾਹਿਗੁਰੂ ਦੀ ਅਸਚਰਜ ਕਥਾ ਵਾਚਦੇ ਹਨ (ਉਸਦੇਸੁਾਦ ਨੂੰ ਓਹ। ਜਾਨਦੇ ਹਨ)। (੧੦) ਗੁਰਮੁਖ ਭਗਤੀ ਨੂੰ ਕਰਕੇ ਗਿਆਨ ਨੂੰ ਲੈਂਦੇ ਹਨ ॥੫॥

ਭਾਵ-ਇਸ ਪਉੜੀ ਵਿਚ ਸਿਖੀ ਮਾਰਗ ਦੀ ਕਠਨਤਾ ਤੇ ਸਿੱਖੀ ਦਾ ਫਲ ਦਸਿਆ ਹੈ ਕਿ ਪਹਿਲਾਂ ਤੋਂਹੀ ਵਿਸ਼ਿਆਂਦੇ ਲੂਣਨੂੰ ਛਡਣਾ, ਫਿਰਵਿਕਾਰਨਿਕਲਦੇ ਹੋਏ ਇਕੁਰ ਦੁਖ ਦੇਂਦੇ ਹਨਜਿਕੁਰ ਤਿਲਾਂ ਨੂੰਕੋਹਲੂ। ਤਦਸਤਜਾਸਤਜ ਦਾ ਵਿਚਾਰ ਤੇ ਭਗਤੀ ਮਿਲਦੀ ਹੈ, ਭਗਤੀ ਕਰਕੇ ਗਿਆਨ ਮਿਲਦਾ ਹੈ।

## ਗੁਰੂ ਦੇ ਚਰਨ ਕਮਲਾਂ ਦੀ ਪ੍ਰੀਤ ਤੇ ਫਲ

੧ ਗੁਰਮੁਖ ਸੁਖ ਫਲ ਪ੍ਰੇਮ ਰਸ ਚਰਣੋਦਕ ਗੁਰਚਰਨ ਪਖਾਲੇ।
੨ ਸੁਖ ਸੰਪਟ ਵਿੱਚ ਰਖਕੇ ਚਰਣ ਕਵਲ ਮਕਰੰਦ ਪਿਆੱਲੇ।
੩ ਕਉਲਾੱਲੀ ਸੂਰਜ ਮੁਖੀ ਲੱਖ ਕਵਲ ਖਿੜਦੇ ਰਲੀਆੱਲੇ।
੪ ਚੰਦ੍ਰ ਮੁਖੀ ਹੋਇ ਕੁਮਦਨੀਚਰਨ ਕਵਲਸੀਤਲ ਅਮੀਆੱਲੇ।
੫ ਚਰਣ ਕਵਲ ਦੀ ਵਾਸ਼ਨਾਂ ਲਖ ਸੂਰਜ ਹੋਵਨ ਅਲਿਕਾੱਲੇ।
੬ ਲਖ ਤਾਰੇ ਸੂਰਜ ਚੜ੍ਹੇ ਜਿਉਂ ਛਪਜਾਨ ਨ ਆਪ ਸਮ੍ਹਾਲੇ।
੭ ਚਰਣਕਵਲ ਦਲ ਜੋਤਵਿਚਲਖ ਸੂਰਜ ਲੁਕ ਜਾਨ ਰਵਾਲੇ।
੮ ਗੁਰ ਸਿਖ ਲੈ ਗੁਰ ਸਿੱਖ ਸੁਖਾਲੇ ॥੬॥

ਮੁਖੀ = ਟਿਕੀ। ਕਉਲਾਲੀ = ਕੌਲ ਫੁਲ ਵਾਂਗੂੰ। ਦਲ = ਪਤੇ।

ਅਰਥ-(੧) ਗੁਰਮੁਖ ਸੁਖ ਫਲਦੀ ਇਛਾਕਰਕੇ ਪ੍ਰੇਮ ਨਾਲ ਗੁਰਾਂ ਦੇਚਰਨ ਕਵਲਾਂ ਨੂੰ ਧੋਂਦੇ ਹਨ। (੨) ਤੇ ਉਸ ਚਰਨਾਮ੍ਰਿਤ ਨੂੰ ਮੂੰਹ ਰੂਪ ਡੱਬੇ ਵਿਚ ਰਖਕੇ

ਚਰਨ ਕਵਲਾਂ ਦੇ ਰਸ ਪਿਆਲੇ ਬਣਦੇ ਹਨ। (੩) (ਗੁਰਾਂ ਦੇ ਚਰਨ ਕਵਲਾਂ ਨੂੰ ਸੂਰਜ ਦੀ ਟਿਕੀ ਜਾਣਕੇ ਕੌਲਾਂ ਦੀ ਤਰਾਂ ਖੁਸ਼ੀ ਨਾਲ ਖਿੜਦੇ ਹਨ। (੪) (ਫਿਰ) ਕੰਮੀਆਂ ਦੀ ਤਰਾਂ ਹੋਕੇ ਚੰਦ੍ਰਮਾਂ ਦੀ ਮੁਖੀ ਜਾਣਕੇ ਚਰਨ ਕਵਲਾਂ ਤੋਂ ਸੀਤਲਤਾ ਤੇ ਅੰਮ੍ਰਿਤ ਲੈਂਦੇ ਹਨ। (੫) ਚਰਨ ਰੂਪ ਕਵਲਾਂ ਦੀ ਵਾਸ਼ਨਾ ਲੈਣ ਲਈ ਲਖਾਂ ਸੂਰਜ ਭੀ ਕਾਲੇ ਭੌਰੇ ਹੋਕੇ ਲੈਂਦੇ ਹਨ (ਭਾਵ ਕਮਲ ਦੀ ਵਾਸ਼ਨਾਂ ਭੌਰਾ ਲੈਂਦਾ ਹੈ ਇਸੇ ਲਈ ਸੂਰਜ ਨੂੰ ਭੌਰੇ ਦੀ ਉਪਮਾਂ ਦਿਤੀ ਹੈ)। (੬) ਜਿਸ ਤਰਾਂ ਸੂਰਜ ਦੇ ਚੜ੍ਹਦਿਆਂ ਲੱਖਾਂ ਤਾਰੇ ਆਪਣਾ ਆਪ ਨਾ ਸੰਭਾਲਕੇ ਲੁਕ ਜਾਂਦੇ ਹਨ। (੭) (ਇਸੇ ਤਰਾਂ) ਚਰਨਾ ਰੂਪ ਕਵਲ ਦੇ ਨੌਹਾਂ ਰੂਪ ਪੱਤਿਆਂ ਦੀ ਜੋਤ ਵਿਚ ਲਖਾਂ ਸੂਰਜ ਧੂੜੀ ਹੋਕੇ ਛਪ ਜਾਂਦੇ ਹਨ।(੮) ਗੁਰੂ ਦੇ ਸਿਖ ਸਿਖਯਾ ਨੂੰ ਲੈਕੇ ਸੁਖਾਂ ਦੇ ਘਰ ਹੋਗਏ ਹਨ।੬।

ਭਾਵ—ਇਸ ਪਉੜੀ ਵਿਚ ਸਿਖ ਦੀ ਗੁਰੂ ਦੇ ਚਰਨਾਂ ਨਾਲ ਪ੍ਰੀਤੀ ਤੇ ਸਿਖ ਦੇ ਨਿਸਚੇ ਦਾ ਕਥਨ ਕੀਤਾ ਹੈ ਕਿ ਸਿਖ ਦਾ ਗੁਰ. ਚਰਨਾਂ ਉਪਰ ਇਸਤਰਾਂ ਦਾ ਪਿਆਰ ਹੋਣਾ ਚਾਹੀਦਾ ਹੈ ਜਿਕੁਰ ਭੌਰੇ ਦਾ ਕਮਲ ਨਾਲ ਤੇ ਕਵਲ ਦਾ ਸੂਰਜ ਨਾਲ ਅਤੇ ਕੰਮੀਆਂ ਦਾ ਚੰਦ੍ਰਮਾਂ ਨਾਲ ਹੁੰਦਾ ਹੈ।

## ਗੁਰ ਸਿੱਖੀ ਵਿਚ ਏਕਤਾ

੧ ਚਾਰ ਵਰਨ ਇਕ ਵਰਨ ਕਰ ਵਰਨ ਅਵਰਨ ਤੰਮੋਲ ਗੁਲਾਲੇ।
੨ ਅਸ਼ਟ ਧਾਤ ਇਕ ਧਾਤ ਕਰ ਵੇਦ ਕਤੇਬ ਨ ਭੇਦ ਵਿਚਾਲੇ।
੩ ਚੰਦਨ ਵਾਸ ਵਣਾਸਪਤਿ ਅਫਲ ਸਫਲ ਵਿਚ ਵਾਸ ਬਹਾਲੇ।
੪ ਲੋਹਾ ਸੁਇਨਾ ਹੋਇਕੈ ਸੁਇਨਾ ਹੋਇ ਸੁਗੰਧ ਵਿਖਾਲੇ।
੫ ਸੁਇਨੇ ਅੰਦਰਿ ਰੰਗ ਰਸ ਚਰਣਾਮ੍ਰਿਤ ਅੰਮ੍ਰਿਤ ਮਤਵਾਲੇ।
੬ ਮਾਣਕ ਮੋਤੀ ਸੁਇਨਿਅਹੁ ਜਗਮਗ ਜੋਤਿ ਹੀਰੇ ਪਰਵਾਲੇ।
੭ ਦਿੱਬਦੇਹ ਦਿਬਦ੍ਰਿਸਟ ਹੋਇ ਸ਼ਬਦ ਸੁਰਤ ਦਿਬ ਜੋਤਿ ਉਜਾਲੇ।
੮ ਗੁਰਮੁਖ ਸੁਖ ਫਲ ਰਸਕ ਰਸਾਲੇ ॥ ੭ ॥

ਸੁਗੰਧੀ = ਭਗਤੀ। ਮਤਵਾਲੇ = ਮਸਤ। ਪਰਵਾਲੇ = ਭਗਤੀ ਕਰਨ ਵਾਲੇ।

ਅਰਥ—(੧) ਚਹੁੰਆਂ ਵਰਨਾ ਨੂੰ ਇਕ ਵਰਨ (ਸਿਖ) ਕੀਤਾ, (ਜਿਕੁਰ) ਵਰਨ ਅਵਰਨ (ਰੰਗ ਬਰੰਗੀ) ਪਾਨ ਦੇ ਬੀੜੇ ਤੋਂ ਗੂੜਾ ਲਾਲ ਰੰਗ ਹੋ ਜਾਂਦਾ ਹੈ। (੨) (ਪਾਰਸ ਵਾਂਗੂੰ) ਅਠਾਂ ਧਾਤਾਂ . ਚਾਰ ਵਰਨ ਤੋਂ ਮਜ਼ਹਬ ਨੂੰ ਇਕ ਧਾਤ (ਸਿਖ) ਕਰਕੇ ਵੇਦਾਂ ਕਤੇਬਾਂ ਵਿਚਾਲੇ ਦਾ ਭੇਦ ਨਾਰਹਿਣ ਦਿਤਾ। (੩) (ਜਿਕੁਰ) ਚੰਦਨ ਬਨਾਸਪਤੀ ਵਿਚ ਵਸਦਾ ਹੋਯਾ ਅਫਲਾ ਤੇ ਸਫਲਾ ਵਿਚ ਵਾਸ਼ਨਾ ਦੇਂਦਾ ਹੈ। (੪) ਭਾਵੇਂ ਪਾਰਸ ਨਾਲ ਛੋਹਕੇ) ਲੋਹਾ ਸੋਨਾ ਹੁੰਦਾ ਭੀ ਹੈ ਪਰ ਉਹ ਆਪ ਵਿਚ

ਸੁਗੰਧੀ ਨਹੀਂ ਵਿਖਾਉਂਦਾ ਪਰ ਗੁਪ੍ਤ ਪਾਰਸ ਨਾਲੋਂ ਸੋਨਾ ਹੋਇਆ ਭਗਤੀ ਭੀ ਦਿਖਾਉਂਦਾ ਹੈ। (੫) (ਫਿਰ ਉਸ ਗੁਰਮੁਖ ਰੂਪ ਸੋਨੇ)ਵਿਚ ਨਾਮ ਦਾ ਰੰਗ ਤੇ ਪ੍ਰੇਮ ਦਾ ਰਸ ਹੁੰਦਾ ਹੈ ਤੇ ਗੁਰਾਂ ਦੇ ਚਰਨਾ ਦੇ ਜਲ ਰੂਪ ਅੰਮ੍ਰਿਤ ਨੂੰ ਪੀਕੇ ਸੰਸਾਰ ਵਲੋਂ ਮਸਤ ਹੋ ਜਾਂਦਾ ਹੈ। (੬) (ਫਿਰ) ਸੋਨੇ ਹੋਣ ਦੇ ਮਗਰੋਂ (ਕਈ) ਮਾਣਕ (ਸ੍ਰਵਣ ਮਨਨ ਨਿਧਜਾਸਨ ਕਰਨ ਵਾਲੇ) ਕਈ ਮੋਤੀ (ਵੈਰਾਗਵਾਨ) ਕਈ ਹੀਰੇ (ਗਿਆਨ ਵਾਨ) ਕਈ ਪਰਵਾਲੇ (ਭਗਤੀ ਕਰਨ ਵਾਲੇ) ਆਦਿਕ ਜੋਤਾਂ ਪਰਗਟ ਹੁੰਦੀਆਂ ਹਨ। (੭) ਇਸਦੇ ਮਗਰੋਂ ਦਿਬ ਦੇਹ (ਦੇਹ ਦਾ ਗਿਆਨ ਪੈਦਾ ਹੁੰਦਾ ਹੈ ਤੇ) ਦਿਬ ਜੋਤਿ (ਗਿਆਨ ਦ੍ਰਿਸ਼ਟੀ) ਹੋਣ ਕਰਕੇ ਸ਼ਬਦ ਵਿਚ ਸੁਰਤ ਲਗਦੀ ਹੈ ਤੇ ਸਾਰਿਆਂ ਵਿਚ ਵਾਹਿਗੁਰੂ ਦੀ ਜੋਤ ਉਜਲਾ ਮਾਰਦੀ ਹੈ। (੮) (ਇਸ ਤਰਾਂ) ਗੁਰਮੁਖ ਭਗਤੀ ਦੇ ਰਸ ਨੂੰ ਲੈਕੇ ਰਸਾਂ ਵਾਲੇ ਹੋਏ ਹਨ ॥ ੭ ॥

## ਗੁਰ ਸਿਖ ਦੀ ਪ੍ਰੀਤ ਤੇ ਫਲ

੧ ਪ੍ਰੇਮ ਪਿਆਲਾ ਸਾਧ ਸੰਗ ਸ਼ਬਦ ਸੁਰਤਅਨਹਦਲਿਵਲਾਈ।
੨ ਧਿਆਨੀ ਚੰਦਚਕੋਰਗਤਿਅੰਮ੍ਰਿਤ ਦ੍ਰਿਸ਼ਟਸ੍ਰਿਸ਼ਟ ਵਰਸਾਈ।
੩ ਘਰਹਰ ਚਾਤ੍ਰਿਕ ਮੋਰ ਜਯੋਂ ਅਨਹਦਧੁਨਸੁਨਪਾਇਲ ਪਾਈ।
੪ ਚਰਣ ਕਵਲ ਮਕਰੰਦ ਰਸਸੁਖ ਸੰਪਟ ਹੁਇ ਭਵਰਸਮਾਈ।
੫ ਸੁਖ ਸਾਗਰ ਵਿਚਮੀਨ ਹੋਇਗੁਰਮੁਖ ਚਾਲ ਨ ਖੋਜਖੁਜਾਈ।
੬ ਅਪਿਉਪੀਅਣਨਿੱਝਰਝਰਣਅਜਰਜਰਣਨਅਲਖਲਿਖਾਈ।
੭ ਵੀਹ ਇਕੀਹ ਉਲੰਘਕੇ ਗੁਰ ਸਿੱਖੀ ਗੁਰਮੁਖ ਫਲ ਪਾਈ।
੮ ਵਾਹਿਗੁਰੂ ਵਡੀ ਵਡਿਆਈ ।੮।

ਅਰਥ-(੧) ਸਤਿਸੰਗ ਵਿਚੋਂ ਪ੍ਰੇਮ ਦਾ ਪਿਆਲਾ ਪੀਕੇ ਸ਼ਬਦ ਵਿਚ ਸੁਰਤ ਨੂੰ ਇਕ ਰਸ ਲਾਉਂਦੇ ਹਨ। (੨) ਚਕੋਰ ਵਾਂਗੂੰ ਸਤਿਸੰਗ ਰੂਪ ਚੰਦ ਦੇ ਧਿਆਨੀ ਹੋਕੇ ਦ੍ਰਿਸ਼ਟੀ ਵਿਚੋਂ ਸਰਿਸ਼ਟੀ ਵਿਚ ਅਮ੍ਰਿਤ ਵਰਸਾਉਂਦੇ ਹਨ। (੩) (ਗੁਰੂ ਰੂਪ) ਬਦਲ ਪਾਸੋਂ) ਚਾਤ੍ਰਿਕ (ਵਾਂਗੂੰ ਆਤਮਾ ਨੰਦ ਦੀ ਬੂੰਦ ਮੰਗਦੇ ਤੇ ਸ਼ਬਦ ਦੀ) ਇਕ ਰਸ ਧੁੰਨੀ ਸੁਣਕੇ ਮੋਰ ਵਾਂਗੂੰ ਪੈਲਾਂ ਪਾਉਂਦੇ ਹਨ। (੪) ਚਰਨ ਕਮਲਾਂ ਦੇ ਧੂੜੀ ਦੇ ਰਸ ਨੂੰ ਸੁਖਾਂ ਦਾ ਡੱਬਾ ਜਾਣਕੇ ਭੌਰੇ ਹੋਕੇ ਉਸ ਵਿਚ ਸਮਾ ਜਾਂਦੇ ਹਨ। (੫) ਸੁਖਾਂ ਦੇ ਸਮੁੰਦਰ (ਸਤਿਸੰਗ) ਵਿਚ ਮਛੀ ਹੋਕੇ (ਰਹਿੰਦੇ) ਤੇ ਗੁਰਮੁਖਾਂ ਦੀ ਚਾਲ ਤੇ ਖੋਜ ਦਾ ਪਤਾ ਨਹੀਂ ਲਗਦਾ (ਭਾਵ ਬੇਮਲੂਮ ਹੋਕੇ ਰਹਿੰਦੇ ਹਨ)। (੬) (ਨਾਮ ਅੰਮ੍ਰਿਤ ਨੂੰ ਪੀਕੇ ਇਕ ਰਸ ਉਪਦੇਸ਼ ਦੇ ਝਰਣੇ (ਝਰਦੇ ਤੇ) ਗਿਆਨ ਵਸਤੂ ਨੂੰ ਜਰਕੇ ਲਖਣੇ ਤੋਂ ਅਲ। ਰਹਿੰਦੇ ਹਨ (ਭਾਵ ਆਪਣਾ ਆਪ ਲੁਕਾਈ ਰਖਦੇ ਹਨ। (੭)

(ਸੰਸਾਰ) ਗਲੀ ਨੂੰ ਇਕੋ ਵੇਰੀ ਲੰਘਕੇ ਗੁਰਾਂ ਦੁਆਰਾ ਗੁਰਸਿਖੀ ਦਾ ਫਲ ਖਾਂਦੇ ਹਨ। (੯) ਧੰਨ ਹੈ ਗੁਰੂ ਤੇ ਉਸਦੀ ਵਡਿਆਈ ਭੀ ਵਡੀ ਹੈ ॥ ੮ ॥

ਭਾਵ–ਜਿਕੁਰ "ਚੰਦ ਚਕੋਰ ਪ੍ਰੀਤ ਹੈ" "ਮੋਰ ਬਬੀਹੇ ਬੋਲਦੇ ਵੇਖ ਬਦਲ ਕਾਲੇ" ਇਕੁਰ "ਪੀਰ ਮੁਰੀਦਾਂ ਪਿਰਹੜੀ ਉਹ ਨਿਬਹੈ ਨਾਲੇ" ਦਾ ਹੀ ਕਥਨ ਹੈ।

## ਗੁਰੂ-ਸਿਖ-ਪ੍ਰੀਤ

੧ ਕੱਛੂ ਆਂਡਾ ਧਿਆਨ ਧਰ ਕਰ ਪਰਪੱਕ ਨਦੀ ਵਿਚ ਆਣੈ।
੨ ਕੂੰਜ ਰਿਦੈ ਸਿਮਰਣ ਕਰੇ ਲੈ ਬੱਚਾ ਉਡਦੀ ਅਸਮਾਣੈ।
੩ ਬੱਤਕ ਬੱਚਾ ਤੁਰਤੁਰੈ ਜਲ ਥਲ ਵਰਤੈ ਸਹਿਜ ਵਡਾਣੈ।
੪ ਕੋਇਲ ਪਾਲੈ ਕਾਵਣੀ ਮਿਲਦਾ ਜਾਇ ਕੁਟੰਬ ਸਿਞਾਣੈ।
੫ ਹੰਸ ਵੰਸ ਵਸ ਮਾਨਸਰ ਮਾਣਕ ਮੋਤੀ ਚੋਗ ਚੁਗਾਣੈ।
੬ ਗਿਆਨ ਧਿਆਨ ਸਿਮਰਣ ਸਦਾ ਸਤਗੁਰ ਸਿਖ ਰਖੈ ਨਿਰਬਾਣੈ।
੭ ਭੂਤ ਭਵਿੱਖਹੁ ਵਰਤਮਾਨ ਤ੍ਰਿਭਵਣ ਸੋਝੀ ਮਾਣ ਨਿਮਾਣੈ।
੮ ਜਾਤੀ ਸੁੰਦਰ ਲੋਕ ਨ ਜਾਣੈ ॥੯॥

ਅਰਥ–(੧) (ਜਿਕੁਰ) ਕਛੂ ਕੁੰਮੀ (ਆਪਣੇ) ਆਂਡੇ (ਥਰੇਤੇ ਵਿਚ ਦੇਕੇ ਉਨ੍ਹਾਂ ਨੂੰ) ਧਿਆਨ ਨਾਲ ਹੀ ਪਾਲਕੇ ਨਦੀ ਵਿਚ ਲਿਆਉਂਦੀ ਹੈ। (੨) ਕੂੰਜ (ਜਿਸ ਤਰਾਂ) ਬਚੇ (ਨੂੰ ਪਹਾੜਾਂ ਵਿਚ ਛਡਕੇ ਉਸ ਬੱਚੇ) ਨੂੰ ਸਿਮਰਣ ਕਰਕੇ ਹੀ ਅਕਾਸ਼ ਵਿਚ ਉਡਾ ਲੈਂਦੀ ਹੈ। (੩) ਬੱਤਕ ਦਾ ਬਚਾ ਥਲ ਵਿਚ ਤੁਰਕੇ ਤੇ ਜਲ ਵਿਚ ਤਰਕੇ ਸੁਭਾਵਕ ਹੀ ਅਸਚਰਜਤਾਈ ਕਰਦਾ ਹੈ। (੪) ਕੋਇਲ (ਆਪਣੇ ਬਚਿਆਂ ਨੂੰ) ਕਾਉਣੀ (ਦੇ ਬਚਿਆਂ ਵਿਚ ਪਾਲਦੀ (ਹੈ ਤੇ ਉਹ ਆਵਾਜ਼ ਨੂੰ) ਸਿਞਾਣਕੇ ਕੁਟੰਬ ਵਿਚ ਜਾ ਮਿਲਦੇ ਹਨ। (੫) (ਜਿਕੁਰ) ਹੰਸਾਂ ਦੇ ਬਚੇ ਮਾਨ ਸਰੋਵਰ ਤੇ ਵਸਕੇ ਮਾਣਕ ਤੇ ਮੋਤੀਆਂ ਦੀ ਚੋਗ ਚੁਗਦੇ ਹਨ। (੬) (ਇਕੁਰ ਹੀ) ਸਤਿਗੁਰੂ ਸਿਖ ਨੂੰ (ਕੋਇਲ ਵਰਗਾ) ਗਿਆਨ (ਕਛੂ ਵਰਗਾ) ਧਿਆਨ (ਕੂੰਜ ਵਰਗਾ) ਸਿਮਰਣ ਤੇ ਹੰਸ (ਵਰਗੇ ਗੁਣ ਗ੍ਰਾਹੀ ਬਣਾ ਕੇ) ਸਦਾ ਹੀ ਬੰਧਨਾਂ ਤੋਂ ਰਹਿਤ ਰਖਦੇ ਹਨ। (੭) ਭੂਤ (ਬੀਤ ਚੁਕਾ) ਭਵਿੱਖਹੁ (ਅਗੇ ਆਉਣ ਵਾਲਾ) ਤੇ ਅਜ ਕਲ ਵਰਤਮਾਨ ਸਮੇਂ ਦੀ ਤੇ ਤਿੰਨਾਂ ਲੋਕਾਂ ਦੀ ਖਬਰ ਪਾਕੇ ਭੀ ਮਾਨ ਤੋਂ ਨਿਰਮਾਨ ਹੋਕੇ ਰਹਿੰਦੇ ਹਨ। (੮) ਸਤਿਗੁਰ ਸਿਖ ਨਾਲ (ਪਿਆਰ ਕਰਨ ਵੇਲੇ) ਲੋਕਾਂ ਵਿਚੋਂ ਸੁੰਦਰ ਜਾਤੀ ਦਾ ਸਿਖ ਨਹੀਂ ਜਾਣਦੇ (ਭਾਵ ਸਤਿਗੁਰੂ ਪ੍ਰੇਮ ਦੇ ਪ੍ਰੇਮੀ ਹਨ, ਜਾਤ ਦੇ ਪ੍ਰੇਮੀ ਨਹੀਂ)॥੯॥

ਭਾਵ–ਜੇਕਰ ਗੁਰ ਸਿਖ ਕਿਸੇ ਦਸ਼ਾ ਵਿਚ ਫਸ ਜਾਣ ਤਾਂ ਗੁਰੂ ਅਵਾਜ਼ ਸੁਣਾਉਂਦੇ ਤੇ ਸਿਖ ਆਵਾਜ਼ ਦੀ ਸੇਧ ਲੈਕੇ ਉਸ ਫਾਹੀ ਵਿਚੋਂ ਨਿਕਲ ਆਉਂਦੇ ਹਨ।

## ਗੁਰੂ ਸਿਖ ਵਿਚ ਵਾਧਾ

੧ ਚੰਦਨ ਵਾਸ ਵਣਾਸਪਤਿ ਬਾਵਣ ਚੰਦਨ ਚੰਦਨ ਹੋਈ।
੨ ਫਲ ਵਿਣ ਚੰਦਨ ਬਾਵਨਾ ਆਦਿਅਨਾਦਿ ਬਿਅੰਤ ਸਦੋਈ।
੩ ਚੰਦਨ ਬਾਵਨ ਚੰਦਨਹੁ ਚੰਦਨ ਵਾਸ ਨ ਚੰਦਨ ਕੋਈ।
੪ ਅਸ਼ਟ ਧਾਤ ਇਕ ਧਾਤ ਹੋਇ ਪਾਰਸ ਪਰਸੇ ਚੰਦਨ ਜੋਈ।
੫ ਕੰਚਨ ਹੋਇ ਨ ਕੰਚਨਹੁ ਵਰਤਮਾਨ ਵਰਤੈ ਸਭ ਲੋਈ।
੬ ਨਦੀਆਂ ਨਾਲੇ ਗੰਗ ਸੰਗ ਸਾਗਰ ਸੰਜਮ ਖਾਰਾ ਸੋਈ।
੭ ਬਗਲਾ ਹੰਸ ਨ ਹੋਵਈ. ਮਾਨ ਸਰੋਵਰ ਜਾਇ ਖਲੋਈ।
੮ ਵੀਹਾਂ ਦੈ ਵਰਤਾਰੈ ਓਹੀ।.੧੦॥

ਅਰਥ–(੧) ਚੰਦਨਾਂ ਵਿਚੋਂ ਬਾਵਨ ਚੰਦਨ ਦੀ ਵਾਸ਼ਨਾ ਨਾਲ ਬਨਾਸਪਤੀ ਚੰਦਨ ਹੋ ਜਾਂਦੀ ਹੈ। (੨) (ਪਰ) ਬਾਵਨ ਚੰਦਨ ਫਲ ਤੋਂ ਬਿਨਾਂ (ਹੈ ਇਹ ਗਲ) ਹਮੇਸ਼ਾਂ ਤੋਂ ਹੀ ਸਾਰੇ ਕਹਿੰਦੇ ਹਨ। (੩) (ਜਿਕੁਰ) ਬਾਵਨ ਚੰਦਨ (ਤੋਂ ਬਨਾਸਪਤੀ) ਚੰਦਨ (ਹੋ ਜਾਂਦੀ ਹੈ ਇਕੁਰ ਉਸ) ਚੰਦਨ ਦੀ ਵਾਸ਼ਨਾਂ ਨਾਲ ਕੋਈ ਨਹੀਂ ਚੰਦਨ ਹੁੰਦਾ (ਪਰ ਗੁਰੂ ਰੂਪ ਬਾਵਨ ਚੰਦਨ ਤੋਂ ਸਿਖ ਚੰਦਨ ਤੇ ਸਿਖਾਂ ਤੋਂ ਫਿਰ ਸਿਖਾਂ ਰੂਪ ਚੰਦਨ ਹੁੰਦੇ ਹਨ)। (੪) ਜੋਈ ਅਠਾਂ ਧਾਤਾਂ ਵਿਚੋਂ ਪਾਰਸ ਨੂੰ ਪਰਸਦਾ ਹੈ ਸੋਈ ਇਕ ਸੋਨੇ ਦੀ ਧਾਤ ਹੋ ਜਾਂਦਾ ਹੈ। (੫) (ਪਰ)ਸੋਨੇ ਤੋਂ ਸੋਨਾਂ ਕਦੇ ਨਹੀਂ ਹੁੰਦਾ (ਇਹਗਲ) ਸਭਨਾਂ ਲੋਕਾਂ ਦੇ ਵਰਤਮਾਨ ਵਿਚ ਵਰਤਦੀ (ਪ੍ਰਸਿਧ) ਹੈ। (੬) (ਜਿਕੁਰ) ਨਦੀਆਂ ਤੇ ਨਾਲੇ (ਵਹਿਣ) ਗੰਗਾ ਨਾਲ (ਗੰਗਾ ਹੁੰਦੇ ਤੇ ਸੋਈ ਸਮੁੰਦਰ ਨਾਲ ਮਿਲਕੇ ਖਾਰੇ ਹੁੰਦੇ ਹਨ (ਇਕੁਰ ਹੀ ਜੀਵ ਗੁਰਮੁਖਾਂ ਨਾਲ ਮਿਲਕੇ ਗੁਰਮੁਖ ਤੇ ਮਨਮੁਖਾਂ ਨਾਲ ਮਿਲਕੇ ਮਨਮੁਖ ਹੋ ਜਾਂਦੇਹਨ)। (੭)(ਜਿਕੁਰ)ਬਗਲਾ ਹੰਸ ਨਹੀਂ ਹੋਸਕਦਾ(ਭਾਵੇਂ) ਮਾਨ ਸਰੋਵਰ ਤੇ ਜਾਖਲੋਵੇ(ਇਕੁਰ ਹੀ ਪਖੰਡੀ ਸੰਤ ਨਹੀਂ ਹੋਸਕਦਾ ਭਾਵੇਂ ਸਤਿਸੰਗਤ ਵਿਚ ਜਾ ਬੈਠੇ ਕਿਉਂਕਿ)। (੮) ਉਹ ਤਾਂ ਵੀਹਾਂ (ਸੰਸਾਰ ਦੇ ਵਰਤਾਰੇ ਵਿਚ ਹੀ ਵਰਤਦਾ ਹੈ॥ ੧੦ ॥

ਭਾਵ–ਜੇਕਰ ਕੋਈ ਮਨਮੁਖ ਸੰਗਤ ਵਿਚ ਚਲਾ ਜਾਵੇ ਤਾਂ ਉਹ ਤਾਂ ਗੁਰਮੁਖ ਤੇ ਸੰਤ ਹੋ ਸਕਦਾ ਹੈ ਪਰ ਪਖੰਡੀ ਕਦੇ ਸੰਤ ਨਹੀਂ ਹੋ ਸਕਦਾ ਕਿਉਂਕਿਉਸਦਾ ਮਨ ਸੰਸਾਰਕ ਵਾਸ਼ਨਾ ਵਿਚ ਵਰਤਦਾ ਹੈ॥

## ਪੂਰਬ ਪ੍ਰਕਰਣਾਨੁਸਾਰੀ

੧ ਗੁਰਮੁਖ ਇੱਕੀ ਪੌੜੀਆਂ ਗੁਰਮੁਖ ਸੁਖਫਲ ਨਿਜਘਰਭੋਈ।

੨ ਸਾਧ ਸੰਗਤਹੈ ਸਹਜ ਘਰਸਿਮਰਣ ਦਰਸਪਰਸ ਗੁਣਗੋਈ।
੩ ਲੋਹਾ ਸੁਇਨਾ ਹੋਇਕੈਸੁਇਨਿਅਹੁਸੁਇਨਾ ਜਯੋਂਅਵਿਲੋਈ।
੪ ਚੰਦਣ ਹੋਵੈ ਨਿੰਮ ਵਣ ਨਿੰਮਹੁ ਚੰਦਨ ਬਿਰਖ ਪਲੋਈ।
੫ ਗੰਗੋਦਕ ਚਰਣੋਦਕਹੁ ਗੰਗੋਦਕ ਮਿਲ ਗੰਗਾ ਹੋਈ।
੬ ਕਾਗਹੁ ਹੰਸ ਸੁਵੰਸ ਹੋਇ ਹੰਸਹੁ ਪਰਮ ਹੰਸ ਵਿਰਲੋਈ।
੭ ਗੁਰਮੁਖ ਵੰਸੀ ਪਰਮ ਹੰਸ ਸੱਚ ਕੂੜ ਨੀਰ ਖੀਰ ਵਿਲੋਈ।
੮ ਗੁਰ ਚੇੱਲਾ ਚੇੱਲਾ ਗੁਰ ਹੋਈ ॥ ੧੧ ॥

ਘਰ = ਹਿਰਦਾ, ਮਨ। ਸਹਜ = ਬ੍ਰਹਮ, ਵਾਹਿਗੁਰੂ।

ਅਰਥ-(੧) ਇਕ (ਵਾਹਿਗੁਰੂ) ਦੀ (ਪ੍ਰਾਪਤੀ ਦੀਆਂ)ਪਉੜੀਆਂ (ਦੇਇਛਾ ਵਾਨ) ਗੁਰਮੁਖ ਗੁਰਾਂ ਦਵਾਰਾ ਭਗਤੀ ਨੂੰ ਆਪਣੇ ਹਿਰਦੇ ਵਿਚ ਮਿਲਾਉਂਦੇ ਹਨ। (੨) (ਤੇ) ਸਾਧ ਸੰਗਤ ਬ੍ਰਹਮ ਦਾ ਘਰ (ਹੈ, ਇਹ ਜਾਣਕੇ) ਦਰਸ਼ਨ ਨੂੰ ਪਰਸਨ (ਕਰਨ) ਵਾਲੇ (ਸਾਧ) ਸੰਗਤਿ ਵਿਚ (ਮਿਲਕੇ) ਸਿਮਰਣ ਦੇ ਗੁਣਾਂ ਨੂੰ ਗਾਉਂਦੇ ਹਨ। (੩) (ਜੇਹੜਾ) ਲੋਹੇ ਤੋਂ ਸੋਨਾ ਹੋਇਆ ਹੈ (ਸੋ ਭੀ) ਸੋਨੇ ਜਿਹਾ ਹੀ ਸੋਨਾ ਦਿਸਦਾ ਹੈ। (੪) (ਜੇਹੜਾ) ਨਿੰਮ ਦਾ ਬਿਰਛ ਚੰਦਨ ਹੋਇਆ ਹੈ (ਸੋ ਨਿੰਮ ਦਾ) ਬਿਰਛ ਚੰਦਨ ਦੇ ਬਿਰਛ ਦੇ ਨਾਲ ਹੀ ਮਿਲਦਾ ਹੈ। (੫) ਗੰਗਾ ਦੇ ਪਾਣੀ ਨਾਲ ਪੈਰਾਂ ਦੇ ਧੋਨ ਦਾ ਪਾਣੀ (ਮਿਲਕੇ) ਗੰਗਾ ਜਲ ਦੇ ਨਾਲ ਮਿਲਨੇ ਕਰਕੇ (ਉਹ ਭੀ) ਗੰਗਾ ਦਾ ਰੂਪ ਹੋ ਜਾਂਦਾ ਹੈ। (੬) ਕਾਂ ਤੋਂ ਚੰਗੀ ਵੰਸ ਵਾਲਾ ਹੰਸ ਹੋ ਜਾਂਦਾ ਹੈ ਪਰ ਹੰਸ ਤੋਂ ਪਰਮਹੰਸ ਕੋਈ ਵਿਰਲਾ ਹੀ ਹੁੰਦਾ ਹੈ। (ਅਰਥਾਤ ਵਿਕਾਰਾਂ ਨੂੰ ਛਡਕੇ ਸ਼ੁਧ ਚਿਤ ਤਾਂ ਹੋ ਜਾਈਦਾ ਹੈ ਪਰ ਸਿਖਕੋਈ ਵਿਰਲਾ ਹੀ ਹੁੰਦਾਹੈ)। (੭)(ਜਿਕੁਰ) ਪਰਮ ਹੰਸਾਂ ਦੀ ਵੰਸ ਦੁਧ ਪਾਣੀ ਵਖੋ ਵਖ ਕਰਦੀ (ਹੈ ਇਕਰ ਹੀ) ਗੁਰਮੁਖਾਂ ਦੀ ਵੰਸ ਝੂਠ ਸਚ ਦਾ ਨਖੇੜਾ ਕਰਦੀ ਹੈ। (੮) (ਜੋ ਇਸ ਤਰਾਂ ਦਾ) ਗੁਰੂ ਦਾ ਚੇਲਾ ਹੋਇਆ ਹੈ ਚੇਲਾ ਗੁਰੂ ਹੁੰਦਾ ਹੈ ॥ ੧੧ ॥

ਭਾਵ-ਸਿਖ ਤਾਂ ਭਾਵੇਂ ਕਿੰਨੇ ਹੀ ਹੋ ਜਾਣ, ਤੇਂਹੋ ਜਾਣਾ ਸੌਖਾ ਜਾਣਕੇ, ਹੋ ਜਾਂਦੇ ਹਨ, ਅਤੇ ਉਹ ਭੀ ਸਿਖਾਂ ਵਾਂਗੂ ਹੀ ਦਿਸਦੇ ਹਨ ਪਰ ਪਰਮ ਹੰਸ ਵਾਂਗੂ ਕੋਈ ਵਿਰਲਾ ਹੀ ਸਿਖ ਹੈ।

## ਗੁਰ ਸਿਖ ਮਿਲਾਪ

੧ ਕੱਛੂ ਬੱਚਾ ਨਦੀ ਵਿਚ ਗੁਰ ਸਿਖ ਲਹਰਨ ਭਵਜਲ ਵਿਆਪੈ।
੨ ਕੂੰਜ ਬਚਾ ਲੈਇ ਉੱਡਰੈ ਸੁੰਨ ਸਮਾਧਿ ਅਗਾਧਿ ਨ ਜਾਪੈ।

੩ ਹੰਸ ਵੰਸ ਹੈ ਮਾਨਸਰ੦ ਸਹਜ ਸਰੋਵਰ ਵਡ ਪਰਤਾੱਪੇ।
੪ ਬੱਤਕ ਬੱਚਾ ਕੋਇਲੈ ਨੰਦ ਨੰਦਨ ਵਸੁਦੇਵ ਮਿਲੱਾਪੇ।
੫ ਰਵਿ ਸਸਿ ਚਕਵੀ ਤੈ ਚਕੋਰ ਸ਼ਿਵਸ਼ਕਤੀ ਲੰਘ ਵਰੈ ਸੰਰਾਪੈ।
੬ ਅਨਲ ਪੰਖਿ ਬੱਚਾ ਮਿਲੈ ਨਿਰਾਧਾਰ ਹੋਇ ਸਮਝੈ ਆੱਪੈ।
੭ ਗੁਰਸਿਖ ਸੰਧ ਮਿਲਾਵਣੀ ਸ਼ਬਦ ਸੁਰਤਿ ਪ੍ਰਚਾਇ ਪ੍ਰਚਾਪੈ।
੮ ਗੁਰਮੁਖ ਸੁਖਫਲ ਥਾਪ ਉਥਾਪੈ॥ ੧੨ ॥

ਅਰਥ-(੧) (ਜਿਕੁਰ) ਕੱਛੂ ਦੇ ਬਚੇ ਨੂੰ ਨਦੀ (ਦੀ ਲਹਿਰ) ਨਹੀਂ ਲਗਦੀ ਇਕੁਰ ਹੀ) ਸੰਸਾਰ ਵਿਚ ਵਸਦੇ ਗੁਰ ਸਿਖ ਨੂੰ ਤ੍ਰਿਸਨਾ ਰੂਪ ਲਹਿਰ ਨਹੀਂ ਵਿਆ ਪਦੀ। (੨) (ਜਿਕੁਰ) ਅਫੁਰ ਸਮਾਧੀ ਵਾਲੀ ਕੂੰਜ ਬਚੇ ਨੂੰ ਅਕਾਸ਼ ਵਿਚ ਲੈਕੇ ਉਡਕੇ ਦੂਰ ਚਲੀ ਜਾਂਦੀ ਹੈ ਤੇ ਨਹੀ ਦਿਸਦੀ। (੩) ਵਡੇ ਪ੍ਰਤਾਪ ਵਾਲੇ ਸ਼ਾਂਤੀ ਦੇ ਸਰੋਵਰ ਮਾਨਸਰ ਉਤੇ ਹੰਸਾਂ ਦੀ ਵੰਸ ਵਸਦੀ ਹੈ। (੪) (ਜਿਕਰ ਮੁਰਗੀਆਂ ਦੇ ਬਚਿਆਂ ਵਿਚੋਂ) ਬੱਤਕ ਬਚੇ (ਨੂੰ ਪਾਣੀ ਵਿਚ ਲੈ ਜਾਂਦੀ ਹੈ ਤੇ ਕਾਉਣੀ ਦੇ ਆਲਣੇ ਵਿਚੋਂ) ਕੋਇਲ (ਬਚੇ ਨੂੰ ਅੰਬਾਂ ਤੇ ਲੈ ਜਾਂਦੀ ਹੈ ਤੇ ਜਿਕੁਰ) ਕ੍ਰਿਸ਼ਨ (ਗੁਆਲਿਆਂ ਵਿਚ ਪਲਕੇ) ਬਸੁਦੇਵ ਨੂੰ ਜਾ ਮਿਲਿਆ ਸੀ ਇਕੁਰ ਹੀ ਸਿਖ ਕੁਸੰਗਤਾਂ ਤੋਂ ਲੰਘਕੇ ਸਤਿਗੁਰੂ ਨੂੰ ਜਾ ਮਿਲਦੇ ਹਨ। (੫) ਸੂਰਜ ਨਾਲ ਚਕਵੀ ਦਾ ਤੇ ਚੰਦ੍ਰਮਾਂ ਨਾਲ ਚਕੋਰ (ਦੇ ਪ੍ਰੇਮ ਵਾਂਗੂੰ ਗੁਰੂ ਨਾਲ ਸਿਖਾਂ ਦਾ ਪ੍ਰੇਮ ਹੈ ਤੇ) ਸ਼ਿਵ ਸ਼ਕਤੀ ਦੇ ਵਰ ਸਰਾਪ ਤੋਂ ਲੰਘ ਗਏ ਹਨ। (ਭਾਵ ਕਿਸੇ ਦੀ ਕਨੌਡ ਨਹੀਂ ਰਹੀ)। (੬) ਜਿਕੁਰ ਅਨਲ ਪੰਖੀ ਦਾ ਬਚਾ ਬਿਨਾਂ ਕਿਸੇ ਆਸਰੇ ਦੇ ਹੁੰਦਾ ਹੋਇਆ ਭੀ ਆਪਣੇ ਆਪਨੂੰ (ਅਨਲ ਪੰਛੀ) ਸਮਝਕੇ ਉਨਾ ਦੇ ਨਾਲ ਜਾ ਮਿਲਦਾ ਹੈ। (੭) (ਇਕੁਰ ਹੀ) ਗੁਰ ਸਿਖਾਂ ਦੇ ਮਿਲਾਪ ਦੀ ਮਿਲਾਉਣੀ (ਹੈ ਤੇ ਗੁਰ ਸਿਖਾਂ ਦੇ) ਸ਼ਬਦ ਦੀ ਸੁਰਤ ਨੂੰ ਪ੍ਰੇਮ ਨਾਲ ਪਛਾਣਦੇ ਹਨ। (੮) (ਗੁਰਮੁਖਾਂ ਨੇ ਸੁਖ ਰੂਪ ਫਲ ਦੇਣਵਾਲੇ ਗਿਆਨ ਨੂੰ ਹਿਰਦੇ ਵਿਚ ਧਾਰਕੇ ਅਗਿਆਨ ਨੂੰ ਨਾਸ ਕੀਤਾ ਹੈ॥ ੧੨ ॥

ਭਾਵ—ਆਪਣੇ ਸਿਖਾਂ ਨਾਲ ਸਤਿਗੁਰ ਕੱਛੂ, ਕੂੰਜ, ਬੱਤਕ, ਹੰਸ ਵਾਂਗੂ ਪਿਆਰ ਕਰਦੇ ਹਨ ਤੇ ਸਿਖਾਂ ਦਾ ਚਕਵੀ ਤੇ ਚਕੋਰ ਵਾਂਗੂ ਗੁਰੂ ਨਾਲ ਪ੍ਰੇਮ ਹੈ ਤੇ ਇਸ ਪ੍ਰੇਮ ਦਾ ਫਲ ਗਿਆਨ ਮਿਲਦਾ ਹੈ।

ਉਥਾਨਕਾ—ਜਦ ਭਾਈ ਸਾਹਿਬ ਜੀ ਨੇ ਇਤਆਦਿਕ ਸਿਖਾਂ ਦੀ ਮਹਿਮਾ ਪ੍ਰੀਤ, ਪ੍ਰੇਮ ਤੇ ਰੀਤੀ ਸੁਣਾਈ ਤਾਂ ਸਿਖਾਂ ਨੇ ਪ੍ਰਾਰਥਨਾ ਕੀਤੀ ਕਿ ਭਾਈ ਸਾਹਿਬ ਜੀ! ਜਿਨਾਂ ਸਿਖਾਂ ਦਾ ਆਪਣੇ ਗੁਣ ਕਰਮ ਸੁਭਾਵ ਕਥਨ ਕੀਤਾ ਹੈ ਉਨਾਂ ਦੇ ਕ੍ਰਿਪਾ ਕਰਕੇ ਨਾਮ ਭੀ ਸੁਣਾਵੋ। ਇਹ ਸੁਣਕੇ ਭਾਈ ਸਾਹਿਬ ਜੀ ਨੇ ਕਿਹਾ ਕਿ ਹੇ ਭਾਈ ਸਿਖੋ! ਸਤਿਗੁਰੂ ਨਾਨਕ ਦੇਵ ਜੀ ਦੇ ਸਿਖਾਂ ਦੇ ਨਾਮਾ ਦਾ ਅੰਤ ਨਹੀਂ

ਅੰਦਾ ਪਰ ਜਿੰਨੇ ਕੁ ਨਾਮ ਮੇਰੇ ਯਾਦ ਹਨ ਮੈਂ ਸੁਣਾਉਂਦਾ ਹਾ। ਸੋ ਨਾਮਾਂ ਦੀ ਗਿਣਤੀ ਕਰਦੇ ਹਨ:-

## ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਿਖ

੧ ਤਾਰੂ ਪੋਪਟ ਤਾਰਿਆ ਗੁਰਮੁਖ ਬਾਲ ਸੁਭਾਇ ਉਦਾਸੀ।
੨ ਮੂਲਾ ਕੀੜ ਵਖਾਣੀਐ ਚਲਿਤ ਅਚਰਜ ਲੁਭਤ ਗੁਰਦਾਸੀ।
੩ ਪਿਰਥਾ ਖੇਡਾ ਸੋਇਨੀ ਚਰਣ ਸਰਣ ਸੁਖ ਸਹਿਜ ਨਿਵਾਸੀ।
੪ ਭਲਾ ਰਬਾਬ ਵਜਾਇੰਦਾ ਮਜਲਸ ਮਰਦਾਨਾ ਮੀਰਾਸੀ।
੫ ਪਿਰਥੀ ਮੱਲ ਸਿਹਗਲ ਭਲਾ ਰਾਮਾਡਿੱਡੀਭਗਤ ਅਭਯਾਸੀ।
੬ ਦਉਲਦ ਖਾਂ ਲੋਦੀ ਭਲਾ ਹੋਆ ਜਿੰਦ ਪੀਤ ਅਬਿਨਾਸੀ।
੭ ਮਾਲੋ ਮਾਂਗਾ ਸਿਖ ਦੁਇ ਗੁਰਬਾਣੀ ਰਸ ਰਸਿਕ ਬਿਲਾਸੀ।
੮ ਸਨਮੁਖ ਕਾਲੂ ਆਸ ਧਾਰ ਗੁਰ ਬਾਣੀ ਦਰਗਹ ਸ਼ਾਬਾਸੀ।
੯ ਗੁਰਮਤਿ ਭਾਉ ਭਗਤਿ ਪਰਗਾਸੀ ॥੧੩॥

ਦਾਸੀ = ਸੇਵਾ। ਮਜਲਸ = ਦੀਵਾਨ। ਰਸਿਕ = ਰਸੀਏ।

ਅਰਥ-(੧) ਪੋਪਟ ਜਾਤੀ ਦੇ ਤਾਰੂ ਨੂੰ ਤਾਰਿਆ (ਕਿਉਂਕਿ ਇਹ) ਗੁਰਮੁਖ ਬਾਲਕ ਉਮਰਾ ਤੋਂ ਹੀ ਉਦਾਸੀ ਸੁਭਾਵ ਵਾਲਾ ਸੀ। (੨) (ਦੂਜਾ) ਕੀੜ ਜਾਤੀ ਦਾ ਮੂਲਾ ਕਿਹਾ ਜਾਂਦਾ ਹੈ (ਜੋ) ਅਚਰਜ ਚਲਿਤ੍ਰਾਂ ਵਾਲੇ ਗੁਰੂ ਦੀ ਸੇਵਾ ਦਾ ਲੋਭੀ ਸੀ। (੩) ਪ੍ਰਿਥਆ ਤੇ ਖੇਡਾ (ਦੋਵੇਂ)ਸੋਇਨੀ ਜਾਤੀ (ਦੇ ਖਤ੍ਰੀ)ਸਤਿਗੁਰੂਦੀ ਚਰਣ ਸਰਣ ਦੇ ਸਹਿਜ ਸੁਖ ਵਿਚ ਨਿਵਾਸ ਕਰਦੇ ਸਨ। (੪) ਮਿਰਾਸੀਜਾਤ ਦਾਮਰਦਾਨਾਦੀਵਾਨ ਵਿਚ ਬਹੁਤ ਸੁੰਦਰ ਰਬਾਬ ਵਜਾਉਂਦਾ ਸੀ। (੫) ਸਹਗਲ ਜਾਤੀ ਦਾ ਪ੍ਰਿਥੀ ਮਲ ਤੇ ਡਿੱਡੀ ਜਾਤ ਦਾ ਰਾਮਾ (ਦੋਵੇਂ) ਭਗਤੀ ਦੇ ਚੰਗੇ ਅਭਿਆਸੀ ਸਨ। (੬) ਲੋਦੀ ਜਾਤ ਦਾ ਦੌਲਤ ਖਾਂ ਭੀ ਭਲਾ ਸੇਵਕ ਹੋਯਾ (ਜੋ ਪਹਿਲੇ) ਖੁਆਜਾ ਖਿਜਰ ਨੂੰ ਹੀ ਨਾਸ਼ ਤੋਂ ਰਹਿਤ ਰੱਬ ਮੰਨਦਾ ਸੀ। (੭) ਮਾਲੋ ਤੇ ਮਾਂਗਾ ਦੋਵੇਂ ਸਿਖ ਪ੍ਰੇਮ ਨਾਲ ਗੁਰਬਾਣੀ ਦੇ ਪ੍ਰੇਮ ਦੇ ਬਿਲਾਸੀ ਸਨ। (੮) ਕਾਲੂ ਖਤ੍ਰੀ ਨੇ ਸਨਮੁਖਾਂ ਵਾਲੀ ਆਸ ਧਾਰਕੇ ਗੁਰਬਾਣੀ ਦਵਾਰਾ ਦਰਗਹ ਵਿਚ ਸ਼ਾਬਾਸ਼ ਲਈ। (੯) (ਇਨ੍ਹਾਂ ਸਿਖਾਂ ਨੂੰ) ਗੁਰਾਂ ਦੀ ਸਿਖਯਾ ਨਾਲ ਪ੍ਰੇਮਾ ਭਗਤੀ ਦਾ ਪ੍ਰਕਾਸ਼ ਹੋਯਾ ਸੀ ॥੧੩॥

ਭਾਵ-ਇਸ ਪਉੜੀ ਵਿਚ ਪ੍ਰੇਮਾ ਭਗਤੀ ਵਾਲੇ ਸਿਖਾਂ ਦੇ ਨਾਮ ਗਿਣੇ ਹਨ ਕਿ ਇਨ੍ਹਾਂ ਨੂੰ ਸਤਿਗੁਰੂ ਦੀ ਸਿਖਯਾ ਕਰਕੇ ਪ੍ਰੇਮਾ ਭਗਤੀ ਦਾ ਪ੍ਰਕਾਸ਼ਹੋਯਾ ਹੈ(ਇਨ੍ਹਾਂ ਦੇ ਪ੍ਰਸੰਗਾਂ ਲਈ ਦੇਖੋ "ਗੁਰ ਸਿਖ ਭਗਤਾਵਲੀ") ॥

## ਪੂਰਬ ਪ੍ਰਕਰਣੰਤਰ ਗਤਿ

੧ ਭਗਤ ਜੋ ਭਗਤਾ ਓਹਰੀ ਜਾਪੂਵੰਸੀ ਸੇਵ ਕਮਾਵੈ।
੨ ਸ਼ੀਹਾਂ ਉੱਪਲ ਜਾਣੀਐ ਗੱਜਣ ਉੱਪਲ ਸਤਿਗੁਰ ਭਾਵੈ।
੩ ਮੈਲਸੀਆਂ ਵਿਚ ਆਖੀਐ ਭਾਗੀਰਥ ਕਾਲੀ ਗੁਣ ਗਾਵੈ।
੪ ਜਿੱਤਾ ਰੰਧਾਵਾ ਭਲਾ ਬੂੜਾ ਬੁੱਢਾ ਇਕ ਮਨ ਧਿਆਵੈ।
੫ ਫਿਰਣਾ ਖਹਰਾ ਜੋਧ ਸਿੱਖ ਜੀਵਾਈ ਗੁਰੁ ਸੇਵ ਸਮਾਵੈ।
੬ ਗੁੱਜਰ ਜਾਤ ਲੁਹਾਰ ਹੈ ਗੁਰੂ ਸਿੱਖੀ ਗੁਰ ਸਿੱਖ ਸੁਨਾਵੈ।
੭ ਨਾਈ ਧਿੰਙ ਵਖਾਣੀਐ ਸਤਿਗੁਰ ਸੇਵ ਕੁਟੰਬ ਤਰਾਵੈ।
੮ ਗੁਰਮੁਖ ਸੁਖ ਫਲ ਅਲਖ ਲਖਾਵੈ ॥ ੧੪ ॥

ਅਰਥ-(੧) ਓਹਰੀ ਜਾਤ ਦਾ ਭਗਤਾ ਤੇ ਜਾਪੂਵੰਸੀਭਗਤ ਦੋਵੇਂ ਸੇਵਾ ਕਰਦੇ ਸਨ। (੨) (ਦੂਜਾ) ਉੱਪਲ ਜਾਤੀ ਦਾ ਸ਼ੀਹਾਂ ਜਾਣੀਦਾ ਹੈ (ਤੇ ਤੀਜਾ)ਉੱਪਲ ਜਾਤੀ ਦਾ ਗਜਣ ਸਤਿਗੁਰੂ ਨੂੰ ਭਾਉਂਦਾ ਸੀ। (੩) ਮੈਲਸੀਆਂ ਨਗਰ ਵਿਚੋਂ ਭਗੀਰਥ ਆਖੀਦਾ ਹੈ (ਜੋ ਪਹਿਲੇ) ਕਾਲੀ ਦੇਵੀ ਦੇ ਗੁਣ ਗਾਉਂਦਾ ਸੀ (ਫਿਰ ਗੁਰੂਦੇਵਦ੍ਵਾਰੇ ਤੇ ਕਾਲੀ ਨੂੰ ਝਾੜੂ ਦੇਂਦਿਆਂ ਦੇਖਕੇ ਗੁਰੂ ਦਾ ਸਿਖ ਹੋਇਆ) (੪) ਰੰਧਾਵਾ ਜਾਤ ਦਾ ਜਿੱਤਾ ਭੀ ਭਲਾ ਸਿਖ ਸੀ ਤੇ (ਭਾਈ ਬੁਢਾ) (ਜਿਸ ਦਾ ਪਹਿਲਾ ਨਾਮ)ਬੂੜਾ ਸੀ(ਉਹ ਭੀ) ਇਕ ਮਨ ਹੋਕੇ ਨਾਮ ਜਪਦਾ ਹੈ। (੫) ਖਹਿਰਾ ਜਾਤ ਦਾ (ਭਾਈ) ਫਿਰਣਾ, ਜੋਧ ਅਤੇ ਜੀਵਾ ਸਿਖ ਗੁਰੂ ਦੀ ਸੇਵਾ ਵਿਚ ਸਮਾਉਂਦੇ ਸਨ। (੬) ਗੁਜਰ ਸਿਖ ਲੁਹਾਰ ਜਾਤੀ ਦਾ ਹੋਇਆ ਹੈ (ਜੋ ਗੁਰ ਸਿੱਖਾਂ ਨੂੰ) ਗੁਰੂ ਦੀ ਸਿਖ੍ਯਾਸੁਣਾਉਂਦਾਸੀ। (੭) ਨਾਈ ਜਾਤ ਦਾ ਧਿੰਙ ਨਾਮੀ ਸਿਖ ਕਿਹਾ ਜਾਂਦਾ ਹੈ ਜਿਸਨੇ ਸਤਿਗੁਰਾਂ ਦੀਸੇਵਾ ਕਰਕੇ ਕੁਟੰਬ ਨੂੰ ਤਾਰਿਆ ਸੀ। (੮)(ਇਤ ਆਦਿਕ)ਗੁਰਮੁਖ ਸਿਖਦ੍ਵਾਰਾ ਅਲਖ ਵਾਹਿਗੁਰੂ ਨੂੰ ਆਪ ਲਖਕੇ ਦੂਜਿਆਂ ਨੂੰ ਲਖਾਉਨਾ ਕਰਦੇ ਸਨ ॥੧੪॥

ਭਾਵ ਭਗਤਾ, ਸ਼ੀਹਾਂ, ਗੱਜਣ, ਭਾਗੀਰਥ,ਜਿੱਤਾ, ਬੂੜਾ, ਫਿਰਣਾਜੋਧਇਹ ਸਾਰੇ ਤਾਂ ਗੁਰੂ ਨਾਨਕ ਦੇਵ ਜੀ ਦੇ ਸਿਖ ਹੋਏ ਜੀਵਾ ਗੁੱਜਰ ਤੇ ਧਿੰਙ ਇਹ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਸਿਖ ਹੋਏ ਹਨ ॥

## ਸ੍ਰੀ ਗੁਰੂ ਅੰਗਦ ਦੇਵ ਜੀ ਦੇ ਸਿੱਖ

੧ ਪਾਰੋ ਜੁਲਕਾ ਪਰਮ ਹੰਸ ਪੂਰੇ ਸਤਿਗੁਰ ਕਿਰਪਾ ਧਾਰੀ।
੨ ਮੱਲੂ ਸ਼ਾਹੀ ਸੂਰਮਾ ਵੱਡਾ ਭਗਤ ਭਾਈ ਕੇਦਾਰੀ।
੩ ਦੀੱਪਾ ਦੇਉ ਨਰੈਣ ਦਾਸ ਬੂਲੇ ਦੇ ਜਾਈਏ ਬਲਿਹਾਰੀ।

੪ ਲਾਲਸੁ ਲੱਾਲੂ ਬੁਧਵਾਨ ਦੁਰਗਾ ਜੀਵੰਦਾ ਪਰਉਪਕਾਰੀ।
੫ ਜੱਗਾ ਧਰਨੀ ਜਾਣੀਐ ਸੰਸਾਰੂ ਨਾਲੈ ਨਿਰੰਕਾਰੀ।
੬ ਖੱਾਨੂੰ ਮੱਯਾ ਪੂਤ ਪਿਉ ਗੁਣ ਗਾਹਕ ਗੋਬਿੰਦ ਭੰਡਾਰੀ।
੭ ਜੋਧੂ ਰਸੋਈਆ ਦੇਵਤਾ ਗੁਰ ਸੇਵਾ ਕਰ ਦੁਤਰ ਤਾਰੀ।
੮ ਪੂਰੇ ਸਤਿਗੁਰ ਪੈਜ ਸਵਾਰੀ ॥ ੧੫ ॥

ਅਰਥ—(੧) ਜੁਲਕਾ ਜਾਤ ਦੇ ਭਾਈ ਪਾਰੋ ਉਤੇ ਪੂਰੇ ਸਤਿਗੁਰਾਂ ਨੇ ਕ੍ਰਿਪਾ ਧਾਰਕੇ ਪਰਮ ਹੰਸਾਂ (ਦੇ ਵਰਤਾਰੇ ਦਸੇ ਸਨ)। (੨) ਮੱਲੂ ਸਿਖ ਪਾਤਸ਼ਾਹ ਦੀ ਸੈਨਾ ਵਿਚ ਸੂਰਮਾਂ ਸੀ ਤੇ ਭਾਈ ਕੇਦਾਰਾ ਵਡਾ ਭਗਤ ਹੋਇਆ ਹੈ। (੩) ਦੀਪਾ ਜਾਤੀ ਦੇ ਭਾਈ ਦੇਉ, ਭਾਈ ਨਰੈਣ ਦਾਸ ਤੇ ਭਾਈ ਬੂਲੇ ਉਤੋਂ ਬਲਿਹਾਰੀ ਜਾਈਏ। (੪) ਲਾਲ ਵਰਗਾ ਲਾਲੂ ਸਿਖ ਬੁਧਿਵਾਨ ਤੇ ਭਾਈ ਦੁਰਗਾ, ਜਿਵੰਦਾ (ਤਿੰਨੇ ਹੀ) ਪਰ ਉਪਕਾਰੀ ਸਨ।(੫)ਭਾਈ ਜੱਗੋਦੀ ਧਰਨੀ ਅੱਲ ਜਾਣੀਦੀ ਹੈ ਜੋ ਗ੍ਰਹਸਤੀ ਤੇ ਨਾਲੇ ਨਿਰਕਾਰੀ (ਵਿਰਕਤ) ਸੀ। (੬) ਖਾਨੂੰ ਤੇ ਮੱਯਾ ਦੋਵੇਂ ਪਿਉ ਪੁਤਰ ਸਨ ਤੇਭੰਡਾਰੀ ਅੱਲ ਵਾਲਾ ਗੋਬਿੰਦ ਭੀਗੁਣ ਗ੍ਰਾਹੀਸੀ। (੭) ਦੇਉਤੇ ਸੁਭਾਵਵਾਲਾ ਜੋਧਾ ਰਸੋਈਆ ਸੀ ਜਿਸਨੇ ਗੁਰਾਂ ਦੀ ਸੇਵਾ ਕਰਕੇ ਸੰਸਾਰ ਤੋਂ ਤਾਰੀ ਲਾਈ (ਪਾਰ ਹੋ ਗਿਆ) ਸੀ। (੮) ਪੂਰੇ ਸਤਿਗੁਰੂ ਜੀ ਨੇ ਇਨ੍ਹਾਂ ਦੀ ਪੈਜ ਸਵਾਰੀ ਹੈ ॥੧੫॥

## ਪੂਰਬਾਂਤਰ ਗਤਿ

੧ ਪ੍ਰਿਥੀ ਮੱਲ ਤੁਲਸਾ ਭਲਾ ਮੱਲਣ ਗੁਰ ਸੇਵਾ ਹਿਤਕਾਰੀ।
੨ ਰਾਮੂ ਦੀਪਾ ਉਗ੍ਰਸੈਣ ਨਾਗਉਰੀ ਗੁਰ ਸ਼ਬਦ ਵੀਚਾਰੀ।
੩ ਮੋਹਣ ਰਾਮੂ ਮੋਹਿਤਿਆ ਅਮਰੂ ਗੋਪੀ ਹਉਮੈਂ ਮਾਰੀ।
੪ ਸਹਾਰੂ ਗੰਗੂ ਭੱਲੇ ਭਾਗੂ ਭਗਤਿ ਭਗਤਿ ਹੈ ਪਿਆਰੀ।
੫ ਖਾਨੂ ਛੁਰਾ ਤਾਰੂ ਤਰੇ ਵੱਗਾ ਪਾਸੀ ਕਰਣੀ ਸਾਰੀ।
੬ ਉਗਰੂ ਨੰਦੂ ਸੂਦਨਾ ਪੂਰੋ ਝੱਟਾ ਪਾਰ ਉਤਾਰੀ।
੭ ਮਲੀਆ ਸਦਾਰੂ ਭੱਲੇ ਛੀਂਬੇ ਗੁਰ ਦਰਗਹ ਦਰਬਾਰੀ।
੮ ਪਾਂਧਾ ਬੂਲਾ ਜਾਣੀਐ ਗੁਰਬਾਣੀ ਗਾਇਣ ਲੇਖਾਰੀ।
੯ ਡਲੇ ਵਾਸੀ ਸੰਗਤਿ ਭਾਰੀ। ੧੬॥

ਅਰਥ—(੧) ਪ੍ਰਿਥੀ ਮੱਲ, ਤੁਲਸਾ, ਮੱਲਣ (ਇਹ) ਗੁਰੂ ਦੀ ਸੇਵਾ ਦੇ ਚੰਗੇ ਪ੍ਰੇਮੀ ਸਨ। (੨) ਰਾਮੂ, ਦੀਪਾ, ਉਗ੍ਰਸੈਣ, ਨਾਗਉਰੀ, (ਇਹ) ਗੁਰੂ ਦੇ ਸਬਦ ਦੀ

ਵਿਚਾਰ ਕਰਦੇ ਸਨ। (੩) ਮਹਤੇ ਜਾਤੀ ਦੇ ਮੋਹਣ, ਰਾਮੂ, ਅਮਰੂ ਤੇ ਗੋਪੀ ਨੇ ਹਉਮੈ ਮਾਰੀ ਸੀ। (੪) ਭੱਲੇ ਜਾਤੀ ਦੇ ਸਹਾਰੂ, ਗੰਗੂ ਤੇ ਭਾਗੂ ਭਗਤ ਨੂੰ ਭਗਤੀ ਪਿਆਰੀ ਸੀ। (੫) ਛੁਰਾ ਅਲੂ ਵਾਲਾ ਖਾਨ ਤੇ ਤਾਰੂ ਭੀ ਤਰਿਆ ਅਵੇਗਾ ਪਾਸੀ ਸਿਖਦੀ ਕਰਣੀ ਭੀ ਚੰਗੀ ਸੀ। (੬) ਸੂਦ ਜਾਤੀ ਦੇ ਉਗਰੂ ਨੰਦੂ ਤੇ ਢੱਟਾ ਜਾਤੀ ਪੂਰੋ ਨੇ ਭੀ ਪਾਰ ਉਤਾਰਾ ਪਾਇਆ ਹੈ। (੭) ਛੀਂਬੇ ਜਾਤ ਦੇ ਮਲੀਆ ਸਹਾਰੂ ਦੋਵੇਂ ਗੁਰੂ ਦੀ ਦਰਗਹ ਦੇ ਚੰਗੇ ਦਰਬਾਰੀ ਸਨ। (੮) ਬੂਲਾ ਪਾਂਧਾ ਜਾਣੀਦਾ ਸੀ ਤੇ ਗੁਰਬਾਣੀ ਦਾ ਗਵਯਾ ਤੇ ਲਿਖਾਰੀ ਸੀ। (੯) (ਇਤ ਆਦਿਕ) ਬਹੁਤ ਸੰਗਤ ਡਲੇ ਦੇ ਵਸਣ ਵਾਲੀ ਸੀ॥ ੧੬ ॥

## ਪੂਰਬਾਨੁਸਾਰੀ

੧ ਸਨਮੁਖ ਭਾਈ ਤੀਰਥਾ ਸੱਭਰ ਵਾਲ ਸਭੇ ਸਿਰਦਾਰਾ।
੨ ਪੂਰੋ ਮਾਨਕ ਚੰਦ ਹੈ ਬਿਸ਼ਨ ਦਾਸ ਪਟਵਾਰ ਸਧਾਰਾ।
੩ ਪੁਰਖ ਪਦਾਰਥ ਜਾਣੀਐ ਤਾਰੂ ਭਾਰੂ ਦਾਸ ਦੁਆਰਾ।
੪ ਮਹਾਂ ਪੁਰਖ ਹੈ ਮਹਾਂਨੰਦ ਬਿਧੀਚੰਦ ਬੁਧ ਬਿਮਲ ਵੀਚਾਰਾ।
੫ ਬਰਮਦਾਸ ਹੈ ਖੋਟੜਾ ਡੂੰਗਰ ਦਾਸ ਭਲੇ ਤਕਿਆਰਾ।
੬ ਦੀਪਾ ਜੇਠਾ ਤੀਰਥਾ ਸੈਂਸਾਰੂ ਬੂਲਾ ਸਚਿਆਰਾ।
੭ ਮਾਈਆ ਜਾਪਾ ਜਾਣੀਅਨ ਨਈਆ ਖੁਲਰ ਗੁਰੂ ਪਿਆਰਾ।
੮ ਤੁਲਸਾ ਵਹੁਰਾ ਜਾਣੀਐ ਗੁਰਉਪਦੇਸ਼ ਅਵੇਸ਼ ਅਚਾਰਾ।
੯ ਸਤਿਗੁਰ ਸੱਚ ਸਵਾਰਨ ਹਾਰਾ ॥੧੭॥

ਅਰਥ-(੧) ਭਾਈ ਤੀਰਥਾ ਤੋਂ ਆਦਿ ਲੈਕੇ ਸਭਰਵਾਲ ਨਗਰ ਦੇ ਸਾਰੇ ਸਰਦਾਰ ਸਨਮੁਖ ਸਿਖ ਸਨ। (੨) ਭਾਈ ਪੂਰੋ, ਮਾਣਕ ਚੰਦ ਤੇ ਬਿਸ਼ਨ ਦਾਸ ਨੇ ਪਰਵਾਰ ਦਾ ਸੁਧਾਰ ਕੀਤਾ ਹੈ। (੩) ਦਾਸਾ ਭਾਵ ਦੁਆਰੇ ਭਾਈ ਤਾਰੂ ਤੇ ਭਾਰੂ ਨੇ ਨਾਮ ਰੂਪ ਪਦਾਰਥ ਨੂੰ ਪੁਰਖਾਰਥ (ਉਦਮ) ਨਾਲ ਜਾਣਿਆਂ ਸੀ। (੪) ਮਹਾ ਨੰਦ ਮਹਾਂ (ਉਤਮ) ਪੁਰਖ ਹੈ ਤੇ ਬਿਧੀ ਚੰਦ ਨਿਰਮਲ ਬੁਧੀਵਾਲਾ ਵਿਚਾਰੀਦਾ ਸੀ। (੫) ਬ੍ਰਹਮ ਦਾਸ ਭੀ ਸਿਖ ਹੈ ਤੇ ਖੋਟੜਾ ਜਾਤ ਦਾ ਡੂੰਗਰ ਦਾਸ ਅਤੇ ਭਾਈ ਤਕਿਆਰਾ। (੬) ਭਾਈ ਦੀਪਾ, ਜੇਠਾ, ਤੀਰਥਾ, ਸੈਸਾਰੂ, ਬੂਲਾ ਇਹ ਸਾਰੇ ਸਚੇ ਸਿਖ ਸਨ। (੭) ਖੁਲਰ ਜਾਤ ਦੇ ਮਈਆ, ਜਾਪਾ ਤੇ ਨਈਆ ਗੁਰੂ ਪਿਆਰੇ ਜਾਣੀਦੇ ਸਨ। (੮) ਵਹੁਰਾ ਜਾਤ ਦਾ ਤੁਲਸਾ (ਜੋ ਗੁਰਾਂ ਦੇ ਉਪਦੇਸ਼ ਵਿਚ ਪ੍ਰਵੇਸ਼ ਕਰਕੇ (ਉਸਦੇ ਅਨੁਸਾਰੀ) ਕਰਮਾਂ ਨੂੰ ਜਾਣਦਾ ਸੀ। ਸੱਚਾ ਸਤਿਗੁਰ (ਸਭਨਾ ਨੂੰ) ਸਵਾਰਨ ਵਾਲਾ ਹੈ ॥੧੭॥

## ਪੂਰਬ ਪ੍ਰਕਰਣੰਤ੍ਰਰ ਗਤਿ

੧ ਪੁਰੀਆ ਚੂਹੜ ਚਉਧਰੀ ਪੈੜਾ ਦਰਗਹ ਦਾਤਾ ਭਾਰਾ।
੨ ਬੱਲਾ ਕ੍ਰਿਸ਼ਨਾ ਝਿੰਗਰਣਿ ਪੰਡਤ ਰਾਇ ਸਭਾ ਸੀਂਗਾਰਾ।
੩ ਸੂਹੜ ਤਿਲੋਕਾ ਸੂਰਮਾ ਸਿਖ ਸਮੁੰਦਾ ਸਨਮੁਖ ਸਾਰਾ।
੪ ਕੂਲ ਭੁਲਾ ਝੰਝੀਆ ਭਾਗੀਰਥ ਸੁਇਨੀ ਸੁਚਿਆਰਾ।
੫ ਲੱਲੂ ਬੱਲੂ ਵਿੱਜ ਹਨ ਹਰਖਵੰਤ ਹਰਦਾਸ ਪਿਆਰਾ।
੬ ਵੀਰੂ ਨਿਹੱਲੂ ਤੁਲਸੀਆ ਬੂਲਾ ਚੰਡੀਆਂ ਬਹੁ ਗੁਣਿਆਰਾ।
੭ ਗੋਖੂ ਟੋਡਾ ਮਹਿਤਿਆ ਤੋਤਾ ਮੱਦੂ ਸ਼ਬਦ ਵੀਚਾਰਾ।
੮ ਝਾਂਝੂ ਅਤੇ ਮੁਕੰਦ ਹੈ ਕੀਰਤਨ ਕਰੇ ਹਜ਼ੂਰ ਕਿਦਾਰਾ।
੯ ਸਾਧ ਸੰਗਤ ਪ੍ਰਗਟ ਪਾਹਾਰਾ॥ ੧੮॥

ਅਰਥ–(੧) ਦੋਵੇਂ ਚੂਹੜੇ ਤੇ ਪੁਰੀਆਂ ਚੌਧਰੀਆਂ ਅਤੇ ਭਾਈ ਪੈੜਾ ਤੇ ਦੁਰਗਾ ਦਾਸ ਵਡਾ ਦਾਤਾ ਸਨ। (੨) ਝਿੰਗਾਰ ਜਾਤ ਦੇ ਬਾਲਾ ਤੇ ਕ੍ਰਿਸ਼ਨਾ ਪੰਡਤ, ਰਾਜਿਆਂ ਦੀ ਸਭਾ ਦੇ ਸ਼ਿੰਗਾਰ ਸਨ। (੩) ਸੂਹੜ ਜਾਤ ਦਾ ਤ੍ਰਿਲੋਕਾ ਸੂਰਮਾ ਸੀ ਤੇ ਭਾਈ ਸਮੁੰਦਾ ਸਨਮੁਖ ਸਿੱਖ ਸੀ। (੪) ਝੰਝੀਆ ਜਾਤ ਦੇ ਭਾਈ ਕੁਲਾ ਤੇ ਭਾਈ ਭੁੱਲਾ ਅਤੇ ਸੁਇਨੀ ਜਾਤ ਦਾ ਭਾਈ ਭਾਗੀਰਥ ਸਚੇ ਅਚਾਰਾਂ ਵਾਲਾ ਸੀ। (੫) ਵੱਜ ਜਾਤ ਦੇ ਲਾਲੂ ਤੇ ਬਾਲੂ ਸਨ ਅਤੇ ਪ੍ਰਸੰਨਤਾ ਵਾਲਾ ਭਾਈ ਪਿਆਰਾ ਤੇ ਹਰਿਦਾਸ ਸੀ। (੬) ਵੀਰੂ, ਨਿਹਾਲੂ, ਤੁਲਸੀ, ਬੁਲਾਂ, ਤੇ ਚੰਡੀਆ ਇਹ ਬਹੁਤ ਗੁਣਾ ਵਾਲੇ ਸਨ। (੭) ਗੋਖੂ ਸ਼ਹਿਰ ਦੇ ਮਹਿਤੇ ਜਾਤ ਵਾਲੇ ਟੋਡਾ, ਤੋਤਾ ਤੇ ਮਦੂ ਸ਼ਬਦ ਦੇ ਵਿਚਾਰ ਵਾਲੇ ਸਨ। (੮) ਝਾਝੂ ਅਤੇ ਮੁਕੰਦ ਤੇ ਭਾਈ ਕਿਦਾਰਾ ਗੁਰੂ ਜੀ ਦੇ ਹਜ਼ੂਰ ਕੀਰਤਨ ਕਰਦਾ ਹੈ। ਸੰਸਾਰ ਵਿਚ, ਸਾਧ ਸੰਗਤ ਦਾ ਪ੍ਰਤਾਪ ਪ੍ਰਗਟ ਹੈ॥ ੧੮॥

## ਪੰਜਵੀਂ ਪਾਤਿਸ਼ਾਹੀ ਜੀ ਦੇ ਸਿੱਖ

੧ ਗੰਗੂ ਨਾਉ ਸਰਗਲਾ ਰਾਮਾ ਧਰਮਾ ਉਦਾ ਭਾਈ।
੨ ਜੱਟੂ ਭੱਟੂ ਵੇਤਿਆ ਫਿਰਨ ਸੂਦ ਵਡਾ ਸਤ ਭਾਈ।
੩ ਭੇਲੂ ਭਟੂ ਜਾਣੀਅਨ ਸਨਮੁਖ ਤੇਵਾੜੀ ਸੁਖਦਾਈ।
੪ ਡੱਲਾ ਭਾਗੀ ਭਗਤਿ ਹੈ ਜਾਪੁ ਨਵੱਲਾ ਗੁਰ ਸਰਣਾਈ।
੫ ਮੂਲਾ ਸੁੱਜਾ ਧਾਵਣੇ ਚੰਦੂ ਚਉਝੜ ਸੇਵ ਕਮਾਈ।
੬ ਰਾਮਦਾਸ ਭੰਡਾਰੀਆ ਬੱਲਾ ਸਾਈਂ ਦਾਸ ਧਿਆਈ।

੭ ਗੁਰਮੁਖ ਬਿਸਨੂ ਬੀਬੜਾ ਮਾਛੀ ਸੁੰਦਰ ਗੁਰਮਤ ਪਾਈ।
੮ ਸਾਧ ਸੰਗਤਿ ਵੱਡੀ ਵਡਿਆਈ॥ ੧੯॥

ਅਰਥ–(੧) ਸਹਗਲ ਜਾਤ ਦਾ ਰੰਗੂ ਨਾਉ, ਰਾਮਾ ਧਰਮਾ ਤੇ ਉਧਾ ਭਿਰਾਉ ਸਨ। (੨) ਸੂਦ ਜਾਤੀ ਦੇ ਭਾਈ ਜੱਟੂ, ਭੱਟੂ, ਵੰਤਾ, ਤੇ ਫਿਰਨਾ ਆਪੋ ਵਿਚੀ ਵਡੇ ਸਤ ਭਾਉ ਵਾਲੇ ਸਨ। (੩) ਭੋਲੂ, ਭੱਟੂ, ਤੇ ਤਿਵਾੜੀ (ਦੂਜਿਆਂ ਨੂੰ) ਸੁਖ ਦੇਣ ਵਾਲੇ ਸਨਮੁਖ ਸਿਖ ਜਾਣੀਦੇ ਹਨ। (੪) ਡੱਲਾ, ਭਾਗੀ, ਬਾਪੂ ਤੇ ਨਿਵਾਲਾ ਗੁਰੂ ਕੀ ਸ਼ਰਣ ਵਿਚ ਆਯਾ ਹੈ। (੫) ਧੌਣ ਜਾਤ ਦੇ ਮੂਲਾ ਤੇ ਸੂਜਾ ਅਤੇ ਚੌਬੜ ਜਾਤ ਦੇ ਚੰਦਰ ਨੇ ਸੇਵਾ ਕਮਾਈ ਹੈ। (੬) ਭੰਡਾਰੀ ਜਾਤ ਵਾਲਾ ਰਾਮਦਾਸ ਤੇ ਧਾਲਾ ਅਤੇ ਸਾਈਂ ਦਾਸ ਗੁਰਾਂ ਨੂੰ ਧਿਆਉਂਦਾ ਸੀ। (੭) ਬਿਸਨੂੰ ਬੀਬੜਾ ਅਤੇ ਸੁੰਦਰ ਮਾਛੀ ਨੇ ਗੁਰਾਂ ਦੇ ਸਨਮੁਖ ਆਕੇ ਗੁਰ ਸਿਖਿਆ ਨੂੰ ਪਾਇਆ ਹੈ। (੮) ਸਾਧ ਸੰਗਤਿ ਦੀ ਵਡਿਆਈ ਵਡੀ (ਹੈ ਜਿਸ ਵਿਚੋਂ ਮਾਛੀ ਭੀ ਤਰ ਜਾਂਦੇ ਹਨ)॥ ੧੯॥

## ਪੂਰਬ ਪ੍ਰਕਰਣਾਂਤਰ ਗਤਿ

੧ ਜੱਟੂ ਭਾਨੂ ਤੀਰਥਾ ਚਾਈ ਚਈਲੇ ਚੱਢੇ ਚਾਰੇ।
੨ ਸਣੇ ਨਿਹਾਲੇ ਜਾਣੀਅਨਿ ਸਨਮੁਖ ਸੇਵਕ ਗੁਰੂ ਪਿਆਰੇ।
੩ ਸੇਖੜ ਸਾਧ ਵਖਾਣੀਅਹਿ ਨਾਉ ਭੁਲੂ ਸਿਖ ਸਚਾਰੇ।
੪ ਜੱਟੂ ਭੀਵਾ ਜਾਣੀਅਨਿ ਮਹਾਂ ਪੁਰਖ ਮੂਲਾ ਪਰਵਾਰੇ।
੫ ਚਤੁਰ ਦਾਸ ਮੂਲਾ ਕਪੂਰ ਹਾੜੂ ਗਾੜੂ ਵਿੱਜ ਵਿਚਾਰੇ।
੬ ਫਿਰਣਾ ਬਹਿਣ ਵਖਾਣੀਅਹਿ ਜੇਠਾ ਚੰਗਾ ਕੁਲ ਨਿਸਤਾਰੇ।
੭ ਵਿੱਸਾ ਗੋਪੀ ਤੁਲਸੀਆ ਭਾਰ ਦੁਆਜੀ ਸਨਮੁਖ ਸਾਰੇ।
੮ ਵਡਾ ਭਗਤ ਭਈਅੜਾ ਗੋਇੰਦ ਘੇਈ ਗੁਰੂ ਦੁਆਰੇ।
੯ ਸਤਿਗੁਰੁ ਪੂਰੇ ਪਾਰ ਉਤਾਰੇ॥ ੨੦।

ਚਾਈ ਚਾਈਲੇ = ਵਡੇ। ਪ੍ਰੇਮੀ ਸੁਚਾਰੇ = ਸ਼ੁਭ ਕਰਮਾਂ ਵਾਲੇ।

ਅਰਥ–(੧) ਭਾਈ ਜਟੂ, ਭਾਨੂ, ਤੇ ਤੀਰਥਾ ਵਡੇ ਪ੍ਰੇਮੀ ਜਾਤ ਦੇ ਢਢੇਚਾਰੇ। (੨) ਸਣੇ ਨਿਹਾਲੇ ਦੇ ਸਨਮੁਖ ਸਿਖ ਗੁਰੂ ਜੀ ਦੇ ਪਿਆਰੇ ਸਨ। (੩) ਮੁਖ ਸੇਵਕ ਜਾਣੀਦੇ ਹਨ ਸੇਖੜ ਜਾਤੀ ਦੇ ਨਾਉਂ ਤੇ ਭੁਲੂ ਸਿਖ ਸੁਚੇ ਅਚਾਰਾ (ਕਰਤਬਾਂ) ਵਾਲੇ ਸਾਧ ਕਹੇ ਜਾਂਦੇ ਹਨ। (੪) ਭੀਵਾ ਜਾਤੀ ਦਾ ਜੱਟੂ ਜਾਣੀਦਾ ਹੈ ਤੇ ਮੂਲਾ ਪ੍ਰਵਾਰ ਵਿਚੋਂ ਮਹਾਂ ਪੁਰਖ ਹੈ। (੫) ਕਪੂਰ ਜਾਤੀ ਦੇ ਖਤਰੀ ਚਤਰਦਾਸ ਤੇ ਮੂਲਾ ਅਤੇ ਹਾੜੂ ਗਾੜੂ ਵਿਜ ਜਾਤੀ ਦੇ ਵਿਚਾਰੀਦੇ ਹਨ। (੬) ਭਾਈ ਫਿਰਨਾ, ਬਹਿਲਾ ਅਤੇ

ਜੇਠਾ ਭਲੀ ਪ੍ਰਕਾਰ ਕੁਲ ਦਾ ਨਿਸਤਾਰਾ ਕਰਨ ਵਾਲਾ ਕਹਿਆ ਜਾਂਦਾ ਹੈ। (੭) ਭਾਰ ਦੁਆਜੀ ਬ੍ਰਾਹਮਣ ਵੇਸਾ, ਗੋਪੀ ਤੇ ਤੁਲਸੀ (ਇਹ) ਸਾਰੇ ਹੀ ਸਨਮੁਖ ਸਿਖ ਸਨ। (੮) (ਇਨਾਂ ਵਿਚੋਂ) ਭਈਅੜਾ ਵਡਾ ਭਗਤਹੈ ਅਤੇ ਗੋਇੰਦ ਘਈ ਭੀਗੁਰੂਦੇ ਦੁਆਰੇ ਤੇਆਯਾ ਸੀ। (੯) ਪੂਰੇਸਤਿਗੁਰਾਂ ਨੇ ਸਭਨਾਂ ਦਾ ਪਾਰਉਤਾਰਾ ਕੀਤਾਹੈ ।੨੦।

## ਸੁਲਤਾਨਪੁਰ ਦੀ ਸੰਗਤਿ

੧ ਕਾਲੂ ਚਾਊ ਥੰਮੀਆ ਮੂਲੇ ਨੋ ਗੁਰ ਸ਼ਬਦ ਪਿਆਰਾ।
੨ ਹੇੱਮਾ ਵਿਚ ਕਪਾਹੀਆਂ ਗੋਬਿੰਦ ਘੇਈ ਗੁਰ ਨਿਸਤਾਰਾ।
੩ ਭਿੱਖਾ ਟੋਡਾ ਭੱਟ ਦੁਇ ਧਾਰੋ ਸੂਦ ਮਹਲ ਤਿਸ ਭਾਰਾ।
੪ ਗੁਰਮੁਖ ਰੱਮੂ ਕੋਹਲੀ ਨਾਲ ਨਿਹਾਲੂ ਸੇਵਕ ਸਾਰਾ।
੫ ਛੱਜੂ ਭਲਾ ਜਾਣੀਐ ਸਾਈ ਦਿਤਾ ਸਾਧ ਵਿਚਾਰਾ।
੬ ਤੁਲਸਾ ਭਹੁਰਾ ਭਗਤ ਹੈ ਦਾਮੋਦਰ ਆਕਲ ਬਲਿਹਾਰਾ।
੭ ਭਾਨਾ ਆਵਲਵਿਗਹਮੱਲ ਬੁੱਧੂ ਛੀਂਬਾ ਗੁਰ ਦਰਬਾਰਾ।
੮ ਸੁਲਤਾਨ ਪੁਰ ਭਗਤ ਭੰਡਾਰਾ ॥੨੧॥

ਸਾਰਾ = ਸੰਭਾਲਦਾ। ਆਵਲ = ਆਏ।

ਅਰਥ-(੧) ਭਾਈ ਕਾਲੂ, ਚਾਊ,ਥੰਮੀਆਂ ਤੇਮੂਲੇਨੂੰਗੁਰੂਦਾਸ਼ਬਦ ਪਿਆਰਾ ਹੈ। (੨) ਵਿਚੇ ਹੀ ਹੇਮਾ ਕਪਾਹੀ* ਤੇ ਗੋਬਿੰਦ ਘੇਈ ਨੇ ਗੁਰਾਂ ਕੋਲੋਂ ਨਿਸਤਾਰਾ ਪਾਯਾ ਹੈ। (੩) ਭਿੱਖਾ, ਟੋਡਾ ਦੋਵੇਂ ਭੱਟ ਤੇ ਧਾਰੂ ਸੂਦ ਦਾ ਮਹਲ ਭਾਰਾ ਸੀ। (੪) ਕੋਹਲੂ ਜਾਤ ਵਾਲਾ ਗੁਰਮੁਖ ਤੇਰਾਮੂ ਅਤੇ ਨਾਲ ਹੀ ਨਿਹਾਲੂ ਸੇਵਕਨੂੰ ਸੰਭਾਲੀਦਾ ਹੈ। (੫) ਭਾਈ ਛੱਜੂ ਚੰਗਾ ਜਾਣੀਦਾ ਤੇ ਸਾਈਦਿਤਾ ਤਾਂ ਸਾਧਵਿਚਾਰੀਦਾ ਹੈ। (੬) ਵਹੁਰਾ ਜਾਤ ਦਾ ਤੁਲਸਾ ਭਗਤ ਹੈ ਅਤੇ ਦਾਮੋਦਰ ਤੇ ਆਕਲ ਤੋਂ ਬਲਿਹਾਰ ਜਾਂਦੇ ਹਾਂ। (੭) ਭਾਨਾ, ਵਿਗਹਮਲ, ਬੁਧੂ ਛੀਂਬਾ ਆਦਿਕ ਭੀ ਗੁਰਦਰਬਾਰ ਵਿਚਆਏ ਹਨ। (੮) ਸੁਲਤਾਨ ਪੁਰ ਭਗਤਾਂ ਦਾ ਖ਼ਜ਼ਾਨਾ ਹੈ ॥੨੧॥

## ਮਸੰਦ-ਸਿੱਖ

੧ ਦੀਪਕੁ ਦੀਪਾ ਕਾਸਰਾ ਗੁਰੂ ਦੁਆਰੇ ਹੁਕਮੀ ਬੰਦਾ।
੨ ਪੱਟੀ ਅੰਦਰ ਚਉਧਰੀ ਢਿਲੋਂ ਲਾਲ ਲੰਗਾਹ ਸੁਹੰਦਾ।
੩ ਅਜਬਅਜਾਇਬ ਸੰਢਿਆਂ ਉਮਰਸ਼ਾਹਗੁਰਦੇਵਕਰੰਦਾ।

*ਕਪਾਹ ਵੇਚਨ ਕਰਕੇ ਕਪਾਹੀ ਅੱਲ ਹੈ, ਘਿਉ ਵੇਚਨ ਵਾਲੇ ਦੀ ਘੇਈ ਅੱਲ ਹੈ।

੪ ਪੈੜਾ ਛੱਜਲ ਜਾਣੀਐ ਕੰਦੂ ਸੰਘਰ ਮਿਲੈ ਹਸੰਦਾ।
੫ ਪੁੱਤ ਸਪੁੱਤਕਪੂਰ ਦੇਉ ਸਿਖੈ ਮਿਲਿਆ ਮਨ ਵਿਗਸੰਦਾ।
੬ ਸੰਮਣ ਹੈ ਸ਼ਾਹਬਾਜ਼ ਪੁਰ ਗੁਰ ਸਿੱਖਾਂ ਦੀ ਸਾਰ ਲਹੰਦਾ।
੭ ਜੋਧਾ ਜਲੋ ਤੁਲਸ ਪੁਰ ਮੋਹਣ ਆਲਮ ਗੰਜ ਲਹੰਦਾ।
੮ ਗੁਰਮੁਖ ਵਡਿਆ ਵਡੇ ਮਸੰਦਾ॥ ੨੨ ॥

ਅਰਥ–(੧) ਕਾਮਰਾ ਜਾਤੀ ਦਾ ਦੀਪਾ ਹੁਕਮੀ ਬੰਦਾ ਹੋਕੇ ਗੁਰਦਵਾਰੇ ਦਾ ਦੀਪਕ ਹੋਇਆ। (੨) ਵਿਲੋਂ ਜਾਤੀ ਦੇ ਲਾਲ ਤੇ ਲੰਗਾਹ ਚੌਧਰੀ ਪੱਟੀ ਅੰਦਰ ਸੋਭਦੇ ਹਨ। (੩) ਸੰਘੋ ਜਾਤ ਦੇ ਅਜਬ ਤੇ ਅਜਾਇਬ ਅਤੇ ਉਮਰ ਸ਼ਾਹ ਗੁਰਸੇਵ ਕਰਮ ਵਾਲੇ (ਮਸੰਦ ਸਨ)। (੪) ਪੈੜਾ ਛੱਜਲ ਜਾਤ ਦਾ ਜਾਣੀਦਾ ਤੇ ਸੰਘਰ ਜਾਤ ਦਾ ਕੰਦੂ (ਮਸੰਦ) ਹਰ ਇਕ ਨੂੰ ਹਸਕੇ ਮਿਲਦਾ ਹੈ। (੫) ਕਪੂਰਦੇਵ ਸਪੁਤ੍ਰ ਪੁਤ੍ਰ ਦੇ ਸਮੇਤ ਹੀ ਸਿਖਾਂ ਦੇ ਮਿਲਿਆਂ ਮਨ ਵਿਚ ਖਿੜ ਜਾਂਦਾ ਹੈ। (੬) ਸ਼ਾਹਬਾਜਪੁਰ ਵਿਚ ਗੁਰਸਿਖਾਂ ਦੀ ਖਬਰ ਭਾਈ ਸੰਮਣ ਲੈਂਦਾ ਹੈ। (੭) ਤੁਲਸਪੁਰ ਵਿਚ ਜੋਧਾ ਤੇ ਜਲੋ (ਅਤੇ ਸ਼ਹਿਰ ਪਟਨੇ ਦੇ) ਆਲਮ ਗੰਜ (ਮਹਲੇ) ਵਿਚ ਮੋਹਣ ਰਹਿੰਦਾ ਹੈ (੮) ਵਡਿਆਂ ਤੋਂ ਵਡੇ ਗੁਰਮੁਖ ਮਸੰਦ ਹਨ॥ ੨੨ ॥

## ਚੜ੍ਹਦੀ ਕਲਾ ਵਾਲੇ ਸਿੱਖ

੧ ਢੇਸੀ ਜੋਧ ਹੁਸੰਗ ਹੈ ਗੋਬਿੰਦ ਗੋੱਲਾ ਹੱਸ ਮਿਲੰਦਾ।
੨ ਮੋਹਣ ਕੁੱਕ ਵਖਾਣੀਐ ਧੁੱਟੇ ਜੋਥੇ ਜਾਮ ਸੁਹੰਦਾ।
੩ ਜੰਦੂ ਪੰਨੂ ਪਰਵਾਨ ਹੈ ਪੀਰਾਨਾ ਗੁਰ ਭਾਇ ਚਲੰਦਾ।
੪ ਹਮਜਾ ਜੱਜਾ ਜਾਣੀਐ ਬਾਲਾ ਮਰਮਾਹਾ ਵਿਗਸੰਦਾ।
੫ ਨਿਰਮਲ ਨੱਨੋ ਓਹਰੀ ਨਾਲ ਸੂਰੀ ਚਉਧਰੀ ਰਹੰਦਾ।
੬ ਪਰਬਤ ਕਾਲਾ ਮੇਹਰਾ ਨਾਲ ਨਿਹੱਲੂ ਸੇਵ ਕਰੰਦਾ।
੭ ਕੱਕਾ ਕਾਲਉ ਸੂਰਮਾ ਸੱਦੂ ਰਾਮਦਾਸ ਬਚਨ ਮਨੰਦਾ।
੮ ਜੇਠੂ ਸਭਾਗਾ ਚੂਹਣੀਅਹੁ ਆਰੋੜੇ ਭਾਰਾਉ ਗਵੰਦਾ।
੯ ਸਨਮੁਖ ਇਕ ਦੂ ਇੱਕ ਚੜ੍ਹੰਦਾ॥੨੩ ॥

ਹਸ ਮਿਲੰਦਾ = ਹਸਕੇ ਮਿਲਨ ਵਾਲਾ। ਗਵੰਦਾ = ਗੋਬਿੰਦਾ।

ਅਰਥ–(੧) ਢੇਸੀ ਤੇ ਜੋਧਾਂ ਹੁਸੰਗ ਸੰਗਰ ਜਾਤੀ ਦੇ ਬ੍ਰਾਹਮਣ ਹਨ, ਭਾਈ ਗੋਬਿੰਦ ਤੇ ਗੋਲਾ ਹਸਕੇ ਮਿਲਣ ਵਾਲੇ ਹਨ। (੨) ਕੁਝਕੁ ਜਾਤੀ ਦੇ ਮੋਹਣ ਕਹੇ ਜਾਂਦੇ ਹਨ

ਧੁਟੇ ਪਿੰਡ ਵਿਚ ਜੋਧਾ ਤੇ ਜਾਮਾ ਸੋਭਦੇ ਹਨ। (੩) ਭਾਈ ਮੰਢ, ਪੂੰਨੂ, ਪੀਰਾਣਾ, ਗੁਰ ਆਗਿਆ ਨੂੰ ਪ੍ਰਵਾਨ ਕਰਕੇ ਪ੍ਰੇਮ ਨਾਲ ਚਲਦੇ ਹਨ। (੪) ਜੱਜੇ ਅਲ (ਉਪ ਨਾਉ) ਵਾਲਾ ਭਾਈ ਹਮਜਾ ਜਾਣੀਦਾ ਹੈ ਅਤੇ ਮਰਵਾਹ ਖਤ੍ਰੀ ਭਾਈ ਬਾਲੀ ਪ੍ਰਸੰਨ ਮੁਖ ਹੈ। (੫) ਓਹਦੀ ਜਾਤੀ ਦਾ ਨਾਨੋ ਤੇ ਨਾਲ ਸੂਰੀ ਚੌਧਰੀ ਮਨ ਦਾ ਨਿਰਮਲ ਰਹਿੰਦਾ ਹੈ। (੬) ਪਹਾੜ ਵਿਚ ਰਹਿਣ ਵਾਲੇ ਭਾਈ ਕਾਲਾ ਤੇ ਮੇਹਰਾ ਅਤੇ ਉਨਾਂ ਦੇ ਨਾਲ ਭਾਈ ਨਿਹਾਲੂ ਭੀ ਸੇਵਾ ਕਰਦਾ ਹੈ। (੭) ਕੱਕਾ ਜਾਤ ਦਾ ਭਾਈ ਕਾਲਊ ਸੂਰਮਾਂ (ਜੋਧਾ) ਹੈ ਅਤੇ ਭਾਈ ਸੱਦੂ ਤੇ ਰਾਮਦਾਸ ਗੁਰ ਬਚਨਾਂ ਨੂੰ ਮੰਨਦੇ ਹਨ। (੮) ਚੂਹਨੀਆਂ ਦੇ ਰਹਿਣ ਵਾਲੇ ਭਾਈ ਜੇਠਾ, ਸਭਾਗਾ, ਅਹੋੜੇ (ਜਾਤੀ ਦੇ ਸਨ ਤੇ ਇਨਾਂ ਦਾ) ਭਰਾਉ ਗੁਬਿੰਦਾ ਸੀ। (੯) (ਇਹ ਸਾਰੇ) ਇਕ ਤੋਂ ਇਕ ਚੜ੍ਹਦੇ ਸਨ ਮੁਖ ਸਿਖ ਸਨ।

## ਰਵਤਾਸ ਤੇ ਸ਼ਾਹਦਰੇ ਦੀ ਸੰਗਤ

੧ ਪੈੜਾ ਜਾਤਿ ਚੰਡਾਲੀਆ ਜੇਠੇ ਸੇਠੀ ਕਾਰ ਕਮਾਈ।
੨ ਲਟਕਣ ਘੂਰਾ ਜਾਣੀਐ ਗੁਰਦਿੱਤਾ ਗੁਰਮਤਿ ਗੁਰ ਭਾਈ।
੩ ਕਾਦਾਰਾ ਸੱਰਾਫ਼ ਹੈ ਭਗਤ ਵਡਾ ਭਗਵਾਨ ਸੁਭਾਈ।
੪ ਸਿੱਖ ਭੱਲਾ ਰਵਤਾਸ ਵਿਚ ਧਉਣ ਮੁਰਾਰੀ ਗੁਰ ਸਰਣਾਈ।
੫ ਆਡਿਤ ਸੁਇਨੀ ਸੂਰਮਾ ਚਰਣ ਸਰਣ ਚੂਹੜ ਜੇ ਸਾਈ।
੬ ਲੱਲਾ ਸੇਠੀ ਜਾਣੀਐ ਜਾਣੁ ਨਿਹਾਲ ਸ਼ਬਦ ਲਿਵ ਲਾਈ।
੭ ਰਾਮਾ ਝੰਝੀ ਆਖੀਐ ਹੇਮੂ ਸੋਨੀ ਗੁਰਮਤ ਪਾਈ।
੮ ਜੱਟੂ ਭੰਡਾਰੀ ਭਲਾ ਸ਼ਾਹਦਰੇ ਸੰਗਤਿ ਸੁਖਦਾਈ।
੯ ਪੰਜਾਬੈ ਗੁਰ ਦੀ ਵਡਿਆਈ ॥੨੪।

ਕਾਰ ਕਮਾਈ = ਕਿਰਤ ਕਰਨ ਵਾਲੇ।

ਅਰਥ–(੧) ਚੰਡਾਲੀ ਜਾਤ ਦਾ ਪੈੜਾ ਤੇ ਸੇਠੀ ਜਾਤ ਦਾ ਜੇਠਾ ਕ੍ਰਿਤੀ ਸਿਖ ਹਨ। ਭਾਈ ਲਟਕਨ ਤੇ ਘੂਰਾ ਅਤੇ ਗੁਰਦਿਤਾ ਗੁਰ ਸਿਖਯਾ ਦੇ ਗੁਰ ਭਾਈ ਹਨ (ਭਾਵ ਇਨਾਂ ਨੇ ਪਾਹੁਲ ਸ੍ਰੀ ਗੁਰੂ ਅਰਜਨ ਦੇਵ ਜੀ ਪਾਸੋਂ ਕੱਠੀ ਲਈ ਹੈ)। (੩) ਭਾਈ ਕਦਾਰਾ ਸਰਾਫ਼ ਹੈ ਅਤੇ ਭਗਵਾਨ ਦਾਸ ਵਡਾ ਭਗਤੀ ਸੁਭਾਵ ਵਾਲਾ ਹੈ। (੪) ਰਵਤਾਸ ਪਿੰਡ ਵਿਚ ਰਹਿਣ ਵਾਲਾ ਧੌਣ ਜਾਤ ਦਾ ਮੁਰਾਰੀ ਸਿਖ ਭਲੀਪ੍ਰਕਾਰ ਗੁਰਾਂ ਦੀ ਸ਼ਰਨ ਆਇਆ ਸੀ। (੫) ਸੋਨੀ ਜਾਤ ਦਾ ਆਡਿਤ ਜੋਧਾ ਸੀ ਅਤੇ ਚੂਹੜ ਤੇ ਸਾਈਂ ਦਾਸ ਨੇ ਗੁਰਾਂ ਦੇ ਚਰਨਾਂ ਦੀ ਸ਼ਰਨ ਲਈ। (੬) ਸੇਠੀ ਜਾਤ ਦਾ ਲਾਲੂ ਜਾਣੀਦਾ ਹੈ ਅਤੇ ਨਿਹਾਲੂ (ਸਣੇ) ਗੁਰ ਸ਼ਬਦ ਵਿਚ ਬਿਰਤੀ ਲਾਉਣੀ ਜਾਣਦਾ ਹੈ। (੭) ਝੰਝੀ ਜਾਤ ਦਾ ਰਾਮਾ ਆਖੀਦਾ ਹੈ ਤੇ ਸੋਨੀ ਜਾਤ ਦੇ ਹੇਮੂ ਨੇ ਭੀ ਗੁਰਾਂ ਦੀ

ਸਿਖਯਾ ਪਾਈ ਹੈ। (੮) (ਅਤੇ) ਭੰਡਾਰੀ ਸੰਗਿਆ ਭਾਈ ਜੱਟੂ ਚੰਗਾ (ਸਿਖ ਸੀਇਹ ਸਾਰੀ) ਸੰਗਤ ਸ਼ਾਹਦਰੇ ਵਿਚ ਸੁਖ ਦੇਣ ਵਾਲੀ ਵਸਦੀ ਹੈ। (੯) ਪੰਜਾਬ ਨੂੰ ਗੁਰੂ ਘਰ ਦੀ ਵਡਿਆਈ ਮਿਲੀ ਹੈ ॥ ੨੪ ॥

## ਲਾਹੌਰ ਤੇ ਮੁਜੰਗਾਂ ਦੀ ਸੰਗਤਿ

੧ ਸਨਮੁਖ ਸਿਖ ਲਹੌਰ ਵਿਚ ਸੋਢੀ ਆਇਣ ਤਾਯਾ ਸਹਾਰੀ।
੨ ਸਾਈਂ ਦਿਤਾ ਛੁੜੀਆ ਸੈਂਦੋ ਜੱਟ ਸ਼ਬਦ ਵੀਚਾਰੀ।
੩ ਬੁਧੂ ਮਹਿਤਾ ਜਾਣੀਅਹਿ ਕੁਲ ਕੁਮਿਆਰ ਭਗਤ ਨਿਰੰਕਾਰੀ।
੪ ਲੱਖੂ ਵਿਚ ਪਤੋਂਲੀਆ ਭਾਈ ਲੱਧਾ ਪਰਉਪਕਾਰੀ।
੫ ਕਾਲੂ ਨਾਨੋ ਰਾਜ ਦੁਇ ਹਾੜੀ ਕੋਲੀਆ ਵਿਚ ਭਾਰੀ।
੬ ਸੂਦ ਕਲਿਆਣਾ ਸੂਰਮਾ ਭਾਨੂ ਭਗਤ ਸ਼ਬਦ ਵੀਚਾਰੀ।
੭ ਮੂਲਾ ਬੇਰੀ ਜਾਣੀਐ ਤੀਰਥ ਅਤੇ ਮੁਕੰਦ ਅਪਾਰੀ।
੮ ਕਹੁ ਕ੍ਰਿਸ਼ਨਾ ਮੂਹਜੰਗੀਆ ਸੇਠ ਮੰਗੀਣੇ ਨੋਂ ਬਲਿਹਾਰੀ।
੯ ਸਨਮੁਖ ਸੁਨਿਆਰਾ ਭਲਾ ਨਾਉਂ ਨਿਹਾਲੂ ਸੱਪਰਵਾਰੀ।
੧੦ ਗੁਰਮੁਖ ਸੁਖ ਫਲ ਕਰਣੀ ਸਾਰੀ ॥੨੫॥

ਆਇਣ = ਘਰਾਣੇ। ਕਰਣੀ = ਭਗਤੀ।

ਅਰਥ—(੧) ਲਾਹੌਰ ਵਿਚ ਸੋਢੀਆਂ ਦੇ ਘਰਾਣੇ ਵਿਚੋਂ (ਗੁਰੂ ਅਰਜਨ ਦੇਵ ਜੀ ਦਾ) ਤਾਯਾ ਸਹਾਰੀ ਮਲ ਸਨਮੁਖ ਸਿਖ ਹੈ। (੨) ਛੁੜੀ ਜਾਤ ਦਾ ਸਾਈਂ ਦਿਤਾ ਅਤੇ ਸੈਂਦੋ ਜੱਟ ਸ਼ਬਦ ਦੀ ਵਿਚਾਰ ਕਰਦੇ ਹਨ। (੩) ਕੁਮਿਆਰਾਂ ਦੀ ਕੁਲ ਵਿਚੋਂ ਨਿਰੰਕਾਰ ਦਾ ਭਗਤ ਬੁਧੂ* ਮਹਤਾ ਜਾਣੀਦਾ ਹੈ। (੪) ਪਟੋਲੀਆਂ ਵਿਚੋਂ ਭਾਈ ਲੱਖੂ ਅਤੇ ਭਾਈ ਲਧਾ ਪਰਉਪਕਾਰੀ ਸੀ। (੫) ਭਾਈ ਕਾਲੂ ਤੇ ਨਾਨੋ ਦੋਵੇਂ ਰਾਜ (ਕਾਰੀਗਰ) ਸਨ ਅਤੇ ਕੋਹਲੀਆ ਵਿਚੋਂ ਭਾਈ ਹਾੜੀ ਭਾਰੀ ਸਿਖ ਸੀ। (੬) ਸੂਦ ਜਾਤੀ ਦਾ ਭਾਈ ਕਲਿਆਣਾ ਸੂਰਮਾਂ (ਜੋਧਾ) ਹੈ, ਅਤੇ ਭਾਨੂ ਭਗਤ ਸ਼ਬਦ ਦੀ ਵਿਚਾਰ ਵਾਲਾ ਸਿਖ ਹੈ। (੭) ਬੇਰੀ ਜਾਤ ਦਾ ਮੂਲਾ ਤੀਰਥ ਅਤੇ ਮੁਕੰਦਾ ਭੀ ਵਡਾ ਸਿਖ ਜਾਣੀਦਾ ਹੈ। (੮) ਮੁਜੰਗਾਂ ਦੇ ਰਹਿਣ ਵਾਲਾ ਕਿਸ਼ਨਾ ਕਹੀਦਾ ਹੈ ਅਤੇ ਮਗੀਣੇ ਸੇਠ ਤੋਂ ਬਲਿਹਾਰ ਹਾਂ। (੯) ਨਿਹਾਲੂ ਨਾਮ ਸੁਨਿਆਰਾ ਪਰਵਾਰ ਸਣੇ ਭਲਾ ਸਨਮੁਖ ਸਿਖ ਹੈ। (੧੦) (ਇਨਾਂ ਨੇ) ਗੁਰਾਂ ਦਵਾਰਾ ਸੁਖ ਰੂਪ ਫਲ ਦੇਣ ਵਾਲੀ ਭਗਤੀ ਸਾਰੀ (ਕੀਤੀ) ਹੈ ॥ ੧੫ ॥

*ਭਾਈ ਬੁਧੂ ਦੀ ਅੱਲ ਸੀ।

ਜਾਂਦਾ ਹਾਂ ਜੋ ਪਰਾਈ ਨਿੰਦਾ ਸੁਣਨ ਵਲੋਂ ਆਪਣੇ ਮਨ ਨੂੰ ਹਟਾਉਂਦਾ ਹੈ। (੫) ਮੈਂ ਤਿਸ ਤੋਂ ਘੋਲ ਘੁਮਾਇਆ ਜਾਂਦਾ ਹਾਂ (ਜੋ) ਸਤਿਗੁਰੂ ਦਾ ਉਪਦੇਸ਼ ਕਮਾਉਂਦਾ ਹੈ। (੬) ਮੈਂ ਤਿਸ ਤੋਂ ਘੋਲ ਘੁਮਾਇਆ ਜਾਂਦਾ ਹਾਂ ਜੋ ਥੋੜਾ ਹੀ ਸੌਂਦਾ ਤੇ ਥੋੜਾ ਹੀ ਖਾਂਦਾ ਹੈ। (੭)(ਕਿਉਂਕਿ) ਓਹੀ ਗੁਰਮੁਖ ਸਹਿਜ*ਪਦ ਵਿਚ ਸਮਾਉਂਦਾ ਹੈ ॥੪॥

## ਗਿਆਨੀ--ਸਿੱਖ

੧ ਹਉਂ ਤਿਸਦੈ ਚਉਖੰਨੀਐ ਗੁਰ ਪਰਮੇਸ਼ਰ ਏਕੋ ਜਾਣੈ।
੨ ਹਉਂ ਤਿਸਦੈ ਚਉਖੰਨੀਐ ਦੂਜਾ ਭਾਉ ਨ ਅੰਦਰ ਆਣੈ।
੩ ਹਉਂ ਤਿਸਦੈ ਚਉਖੰਨੀਐ ਅਉਗਣ ਕੀਤੇ ਗੁਣ ਪਰਵਾਣੈ।
੪ ਹਉਂ ਤਿਸਦੈ ਚਉਖੰਨੀਐ ਮੰਦਾ ਕਿਸੈ ਨ ਆਖ ਵਖਾਣੈ।
੫ ਹਉਂ ਤਿਸਦੈ ਚਉਖੰਨੀਐ ਆਪ ਠਗਾਇ ਲੋਕਾਂ ਭਾਣੈ।
੬ ਹਉਂ ਤਿਸਦੈ ਚਉਖੰਨੀਐ ਪਰਉਪਕਾਰ ਕਰੇ ਰੰਗ ਮਾਣੈ।
੭ ਲਉਬਾਲੀ ਦਰਗਾਹ ਵਿਚ ਮਾਣ ਨਿਮਾਣਾ ਮਾਣ ਨਿਮਾਣੈ।
੮ ਗੁਰ ਪੂਰਾ ਗੁਰ ਸ਼ਬਦ ਸਿਵਾਣੈ ॥ ੫ ॥

ਚਉਖੰਨੀਐ = ਚਾਰ ਟੁਕੜੇ ਵਾਰਿਆ ਜਾਂਦਾ ਹਾਂ। ਮੰਦਾ ਆਖ = ਕੌੜਾ ਬੋਲ।
ਲਉਬਾਲੀ = ਬੇਪਰਵਾਹ। ਗੁਰ = ਵਾਹਿਗੁਰੂ।

ਅਰਥ—(੧) ਮੈਂ ਤਿਸਦੇ ਉਤੋਂ ਚਾਰ ਟੁਕੜੇ ਹੁੰਦਾ ਹਾਂ ਜੋ ਗੁਰੂ ਤੇ ਪਰਮੇਸ਼ਰ ਨੂੰ ਇਕੋ ਕਰਕੇ ਜਾਣਦਾ ਹੈ। (੨) ਮੈਂ ਤਿਸਦੇ ਉਤੋਂ ਚਾਰ ਟੁਕੜੇ ਹੋਕੇ ਬਲਿਹਾਰ ਜਾਂਦਾ ਹਾਂ ਜੋਹਿਰਦੇ ਅੰਦਰ ਦ੍ਵੈਤ ਭਾਵ ਨੂੰ ਨਹੀਂ ਲਿਆਉਂਦਾ। (੩) ਮੈਂ ਤਿਸਦੇ ਉਤੋਂ ਚਾਰ ਟੁਕੜੇ (ਕੁਰਬਾਨ) ਹੁੰਦਾ ਹਾਂ ਜੋ ਅਵਗੁਣਾਂ ਕੀਤਿਆਂ ਨੂੰ ਭੀ ਗੁਣ ਹੀ ਪ੍ਰਵਾਨ ਕਰਦਾ ਹੈ। (੪) (ਭਾਵ ਬੁਰੇ ਨੂੰ ਭਲਾਜਾਣਦਾ ਹੈ)(੪)ਮੈਂ ਤਿਸਦੇਉਤੇ ਚਾਰ ਟੁਕੜੇ ਹੁੰਦਾ ਹਾਂ ਜੋ ਕਿਸੇ ਨੂੰ ਕੌੜਾ ਬਚਨ ਨਹੀਂ ਆਖਦਾ। (੫) ਮੈਂ ਤਿਸਦੇ ਉਤੋਂ ਕੁਰਬਾਨ ਜਾਂਦਾ ਹਾਂ ਜੋ ਲੋਕਾਂ ਦੇ ਭਾਣੇ ਆਪ ਨੂੰ ਠਗਾਉਂਦਾ ਹੈ (ਭਾਵ ਲੋਕੀ ਜਾਣਦੇ ਹਨ ਕਿ ਅਸਾਂ ਇਸ ਨੂੰ ਠਗ ਲਿਆ ਹੈ)(੬)ਮੈਂ ਤਿਸ ਦੇ ਉਤੋਂ ਕੁਰਬਾਨ ਜਾਂਦਾ ਹਾਂ ਜੋ ਪਰਉਪਕਾਰ ਕਰਕੇ ਅਨੰਦ ਮਾਨਦਾ ਹੈ। (੭) ਬੇ ਪਰਵਾਹ (ਵਾਹਿਗੁਰੂ ਦੀ) ਦਰਗਾਹ ਵਿਚ ਨਿਮਾਣਾ ਮਾਣ ਪਾਉਂਦਾ ਅਤੇ ਮਾਣ (ਹੰਕਾਰ ਵਾਲਾ) ਨਿਮਾਣਾ ਹੁੰਦਾ ਹੈ। (੮) ਪੂਰੇ ਗੁਰੂ ਦੇ ਸ਼ਬਦ ਕਰਕੇ ਵਾਹਿਗੁਰੂ ਨੂੰ ਸਿਵਾਣੀ ਦਾ ਹੈ ॥੮॥

*ਗੁਰਬਾਣੀ ਵਿਚ ਸਹਜ ਪਦ ਦੇ ਅਰਥ, ਸੁਭਾਵਕ, ਸਨੇ ਸਨੇ, ਸ਼ਾਂਤੀ ਸੁਖਦਾਇਕ, ਗਿਆਨ ਅਤੇ ਵਾਹਿਗੁਰੂ ਹਨ ॥

## ਨਿਸ਼ਕਾਮੀ ਸਿਖ

੧ ਹਉਂ ਸਦਕੇ ਤਿਨ ਗੁਰਸਿਖਾਂ ਸਤਿਗੁਰ ਨੋਂ ਮਿਲ ਆਪ ਗਵਾਯਾ।
੨ ਹਉਂ ਸਦਕੇ ਤਿਨ ਗੁਰਸਿਖਾਂ ਕਰਨ ਉਦਾਸੀ ਅੰਦਰ ਮਾਯਾ।
੩ ਹਉਂ ਸਦਕੇ ਤਿਨ ਗੁਰਸਿਖਾਂ ਗੁਰਮਤ ਗੁਰ ਚਰਨੀ ਚਿਤ ਲਾਯਾ।
੪ ਹਉਂ ਸਦਕੇ ਤਿਨ ਗੁਰਸਿਖਾਂ ਗੁਰਸਿਖਾਂ ਗੁਰਸਿਖ ਮਿਲਾਯਾ।
੫ ਹਉਂ ਸਦਕੇ ਤਿਨ ਗੁਰਸਿਖਾਂ ਬਾਹਰ ਜਾਂਦਾ ਵਰਜ ਰਹਾਯਾ।
੬ ਹਉਂ ਸਦਕੇ ਤਿਨ ਗੁਹਸਿਖਾਂ ਆਸਾ ਵਿਚ ਨਿਰਾਸ ਵਲਾਯਾ।
੭ ਸਤਿਗੁਰ ਦਾ ਉਪਦੇਸ਼ ਦ੍ਰਿੜਾਯਾ ॥ ੬ ॥

ਅਰਥ-(੧) ਮੈਂ ਤਿਨ੍ਹਾਂ ਗੁਰ ਸਿਖਾਂ ਤੋਂ ਸਦਕੇ ਜਾਂਦਾ ਹਾਂ ਜਿਨ੍ਹਾਂ ਨੇ ਗੁਰੂ ਨੂੰ ਮਿਲਕੇ ਹੰਕਾਰ ਗਵਾਇਆ ਹੈ। (੨) ਮੈਂ ਤਿਨ੍ਹਾਂ ਗੁਰ ਸਿਖਾਂ ਤੋਂ ਸਦਕੇ ਜਾਂਦਾ ਹਾਂ ਜੋ ਮਾਇਆ ਅੰਦਰ ਉਦਾਸੀ ਕਰਦੇ ਹਨ। (੩)ਮੈਂ ਤਿਨ੍ਹਾਂ ਗੁਰ ਸਿਖਾਂ ਤੋ ਸਦਕੇ ਜਾਂਦਾ ਹਾਂ ਜਿਨ੍ਹਾਂ ਨੇ ਗੁਰਮਤ ਤੇ ਗੁਰੂ ਦੇ ਚਰਨਾਂ ਨਾਲ਼ ਚਿੱਤ ਲਾਇਆ ਹੈ। (੪) ਮੈ ਤਿਨ੍ਹਾਂ ਗੁਰ ਸਿੱਖਾਂ ਤੇ ਸਦਕੇ ਜਾਂਦਾ ਹਾਂ ਜਿਨਾਂਨੇ ਗੁਰੂ ਦੀ ਸਿਖਿਆ ਦੇਕੇ ਜੀਵਾਂ ਨੂੰ ਗੁਰ ਸਿਖਾਂ ਵਿਚ ਮਿਲਾਇਆ ਹੈ। (੫)ਮੈ ਤਿਨ੍ਹਾਂ ਗੁਰ ਸਿਖਾਂ ਤੋਸਦਕੇ ਜਾਂਦਾ ਹਾਂ ਜਿਨਾ ਨੇ ਮਨ ਬਾਹਰ ਜਾਣ ਵਲੋਂ ਰੋਕ ਰਖਿਆ ਹੈ (੬) ਮੈ ਤਿਨਾਂ ਤੋ ਸਦਕੇ ਜਾਂਦਾ ਹਾਂ ਜਿਨਾਂ ਆਸਾ ਰੂਪ ਸੰਸਾਰ ਵਿਚ ਨਿਰਾਸ ਹੋਕੇ ਸਮਾਂ ਬੀਤਾਇਆ ਹੈ। (੭) (ਕਿਉਂਕਿ ਉਨਾਂ ਨੇ) ਸਤਿਗੁਰੂ ਦਾ ਉਪਦੇਸ਼ ਆਪ) ਦ੍ਰਿੜ ਕਰਕੇ ਹੋਰਨਾਂ ਨੂੰ) ਦ੍ਰਿੜ ਕਰਾਇਆ ਹੈ ॥ ੬ ॥

ਨੋਟ—ਇਨਾਂ ਛਿਆਂ ਪਉੜੀਆਂ ਵਿਚ ਭਾਈ ਜੀ ਨੇ ਛੇ ਪਦ ਬਲਿਹਾਰੀ, ਕੁਰਬਾਣੀ, ਵਾਰਿਆ, ਘੋਲ ਘੁਮਾਇਆ, ਚਉਖੰਨੀਐ ਅਤੇ ਸਦਕੇ—ਵਰਤੇ ਹਨ, ਜਿਨਾਂ ਦਾ ਅਰਥ ਇਕੋ ਹੀ 'ਕੁਰਬਾਨ ਹੋਣਾ' ਹੈ, ਕੇਵਲ ਵਖੋ ਵਖ ਪਉੜੀਆਂ ਹੋਣ ਕਰਕੇ ਲੌਕਕ ਪ੍ਰਸਿਧ ਵਖੋ ਵਖ ਹੀ ਪਦ ਵਰਤੇ ਹਨ, ਇਹ ਭਾਈ ਜੀ ਦੀ ਬਾਣੀ ਵਿਚ ਖਾਸ ਵਡਿਆਈ ਜੋਗ ਗਲ ਹੈ ਕਿ ਇਕੋ ਅਰਥ ਵਾਲੇ ਕਿੰਨੇ ਹੀ ਪਦ ਵਰਤੇ ਹੋਏ ਹਨ, ਜੈਸਾ ਕਿ 'ਵਿਸਮਾਦ' ਹੈਰਾਣ, ਅਸਚਰਜ, ਅਦਭੁਤ, ਪਰਮ ਅਦਭੁਤ' ਆਦਿਕ ਹਨ।

## ਬ੍ਰਹਮਾ

੧ ਬ੍ਰਹਮਾਂ ਵਡਾ ਅਖਾਇੰਦਾ ਨਾਭ ਕਵਲ ਦੀ ਨਾਲਿ ਸਮਾਣਾ।
੨ ਆਵਾਗਵਣ ਅਨੇਕ ਜੁਗ ਓੜਕ ਵਿਚ ਹੋਯਾ ਹੈਰਾਣਾ।
੩ ਓੜਕ ਕੀਤੋਸੁ ਆਪਣਾ ਆਪ ਗਣਾਇਐ ਭਰਮ ਭੁਲਾਣਾ।

੪ ਚਾਰੇ ਵੇਦ ਵਖਾਣਦਾ ਚਤਰ ਮੁਖੀ ਹੋਇ ਖਰਾ ਸਿਆਣਾ।
੫ ਲੋਕਾਂ ਨੂੰ ਸਮਝਾਇੰਦਾ ਵੇਖ ਸਰਸ੍ਵਤੀ ਰੂਪ ਲੁਭਾਣਾ।
੬ ਚਾਰੇ ਵੇਦ ਗਵਾਇਕੈ ਗਰਬ ਗਰੂਰੀ ਕਰ ਪਛਤਾਣਾ।
੭ ਅਕਥ ਕਥਾ ਨੇਤ ਨੇਤ ਵਖਾਣਾ ॥ ੭ ॥

ਅਰਥ–(੧) ਬ੍ਰਹਮਾ (ਆਪਨੂੰ) ਵਡਾ ਅਖਵਾਉਂਦਾ ਹੈ(ਜੋ ਆਪਨੀਉਤਪਤੀ ਦੇ ਅਸਥਾਨ ਦਾ ਅੰਤ ਲੈਣ ਲਈ) ਕਵਲ ਦੀ ਨਾਲੀ (ਡੰਡੀ) ਵਿਚ ਜਾਂ ਸਮਾਯਾ। (੨) ਅਨੇਕਾਂ ਜੁਗ ਹੀ 'ਆਉਣ ਜਾਣ' ਹੇਠਾਂ ਉਤਾਂਹ ਕਰਕੇ ਅੰਤ ਵਿਚ ਹੈਰਾਣ ਹੋਇਆ ਕਿਉਂਕਿ ਕਮਲ ਦੇ ਅੰਤਲੇ ਸਿਰੇ ਦਾ ਪਤਾ ਜੂ ਨਾਲਗਾ(੩)ਆਪਣੀਵਲੋਂ ਤਾਂ ਅੰਤ ਤਕ ਦੀ ਕਰ ਛਡਿਓ ਸੂ (ਪਰ ਅੰਤ ਨਾਹੀ ਆਯਾ ਅਤੇ) ਭਰਮਦੀ ਭੁਲ ਵਾਲਿਆ ਵਿਚ ਆਪਣਾਆਪ ਗਿਣਾਓਸੂ(ਭਾਵਜਦ[ਬ੍ਰਹਮਾਵਣ ਹੇ ਭਰਮਦੇ ਵਸਵਿਚ ਹਨ ਹੋਰਕਿਸੇ ਦੀ ਕੀ ਗਿਣਤੀ ਹੈ ?)।(੪) ਵਡਾ ਸਿਆਣਾ ਹੋਕੇ ਚੌਹਾਂ ਮੂੰਹਾਂ ਨਾਲ ਚਾਰੇ ਵਦ ਪੜਦਾ ਹੈ। (੫) ਲੋਕਾਂ ਨੂੰ ਤਾਂ ਸਮਝਾਉਂਦਾ ਸੀ (ਕਿ ਪਰਾਈ ਇਸਤਰੀ ਦੇ ਲਾਗੇ ਭੀ ਨਾ ਜਾਓ ਅਤੇ ਆਪ) ਸੁਰਸਵਤੀ ਦਾ ਰੂਪ ਵੇਖਕੇ ਲੋਭ ਗਿਆ। (੬) ਚਾਰੇ ਵੇਦਾਂ ਦੇ ਸਿਧਾਂਤ ਨੂੰ ਗਵਾਕੇ ਹੰਕਾਰ ਦੀ ਮਸਤੀ ਕਰਨ ਕਰਕੇ ਮਗਰੋਂ ਪਛਤਾਇਆ। (੭) (ਅਸਲ ਗਲ ਤਾਂ ਇਹ ਹੈ ਕਿ) ਅਕਥ ਵਾਹਿਗੁਰੂ ਦੀ ਕਥਾ ਬੇਅੰਤ ੨ ਕਹੀ ਜਾਂਦਾ ਹੈ॥ ੭॥

ਭਾਵ–ਇਸ ਪੁਰਾਣਕ ਸਾਖੀ ਨੂੰ ਸੁਨਾਵਣ ਦਾ ਭਾਵ ਇਹ ਹੈ ਕਿ ਜਿਨਾਂ ਗ੍ਰੰਥਾਂ ਵਿਚ ਬ੍ਰਹਮਾਂ ਨੂੰ ਵੇਦਾਂ ਦੇ ਤਤ੍ਵ ਦਾ ਗਿਆਤਾ ਅਤੇ ਈਸ਼੍ਵਰ ਅਵਤਾਰ ਲਿਖਯਾ ਹੈ, ਉਨਾ ਹੀ ਪੁਸਤਕਾਂ ਵਿਚੋਂ ਸਿਧ ਹੁੰਦਾਹੈ ਕਿਉਸਨੂੰ ਹੰਕਾਰ ਹੋਣ ਕਰਕੇ ਕਮਲ ਦੀ ਨਾਲੀ ਵਿਚ ਦੁਖ ਭੋਗਣਾ ਪਿਆ, ਅਤੇ ਕਾਮ ਦੇ ਅਧੀਨ ਹੋਕੇ ਸੁਰਸਵਤੀ ਉਤੇ ਮੋਹਿਤ ਹੋਇਆ। ਇਹ ਕਰਮ ਈਸ਼ਵਰ ਅਵਤਾਰ ਵਿਚ ਨਹੀ ਆ ਸਕਦੇ।

ਦੂਜਾ ਕੋਈ ਦੇਵੀ ਦੇਵਤਾ ਵਾਹਿਗੁਰੂ ਦੀ ਮਹਿਮਾ ਨੂੰ ਨਹੀ ਜਾਣ ਸਕਦਾ ਕਿਉਕਿ ਉਹ ਸਾਰਿਆਂ ਤੋਂ ਪਰੇ ਸ਼ੁਧ ਪ੍ਰਮਾਤਮਾ ਨਿਰਵਿਕਾਰ ਹੈ।

ਨੋਟ–ਇਹ ਵਾਰਤਾ ਭਾਈ ਜੀ ਨੇ ਦ੍ਰਿਸ਼ਟਾਂਤ ਦੇ ਤੌਰ ਤੇ ਲੋਕ ਪ੍ਰਸਿੱਧ ਲਿਖੀ ਹੈ, ਇਤਹਾਸਕ ਜ਼ਿਮੇਵਾਰੀ ਤੋ ਬਾਹਰ ਹਨ।

## ਵਿਸ਼ਨੂੰ ਦੇ ਦਸ ਅਵਤਾਰ

੧ ਬਿਸ਼ਨ ਭਏ ਅਵਤਾਰ ਦਸ ਵੈਰ ਵਿਰੋਧ ਜੋਧ ਸੰਘਾਰੇ।
੨ ਮਛ ਕਛ ਵੈਰਾਹ ਰੂਪ ਨਰ ਸਿੰਘ ਹੋਇ ਬਾਵਨ ਬੋਧਾਰੇ।
੩ ਪਰਸਰਾਮ ਰਾਮ ਕ੍ਰਿਸ਼ਨ ਹੋ ਕਿਲਕਿ ਕਲਕੀਅਤਿ ਅਹੰਕਾਰੇ।

੪ ਖਤ੍ਰੀ ਮਾਰ ਇਕੀਹ ਵਾਰ -ਰਾਮਾਇਣ ਕਰਿ ਭਾਰਥ ਭਾਰੇ।
੫ ਕਾਮ ਕ੍ਰੋਧ ਨ ਸਾਧਿਓ ਲੋਭ ਮੋਹ ਅਹੰਕਾਰ ਨ ਮਾਰੇ।
੬ ਸਤਿਗੁਰ ਪੁਰਖ ਨ ਭੇਟਿਆ ਸਾਧ ਸੰਗਤਿ ਸਹਲੰਗ ਨ ਸਾਰੇ।
੭ ਹਉਮੈ ਅੰਦਰ ਕਾਰ ਵਿਕਾਰੇ। ੮ ॥

ਜੋਧ = ਸੂਰਮੇ। ਸੰਘਾਰੇ = ਮਾਰੇ, ਨਾਸ ਕੀਤੇ। ਸਹਿਲਿੰਗ = ਮਿਲਕੇ

ਅਰਥ-(੧) ਵਿਸ਼ਨੂੰ ਨੇ ਦਸ ਅਵਤਾਰ ਲੈਕੇ ਵੈਰ ਵਿਰੋਧ ਨਾਲ ਜੋਧੇ ਮਾਰੇ ਹਨ। (੨) (ਉਨਾਂ ਦੇ ਨਾਮ) ਮਛ. ਕਛ ਵਰਾਹ (ਸੂਰ), ਨਰ ਸਿੰਘ, ਬਾਵਨ ਅਤੇ ਬੋਧ ਅਵਤਾਰ ਹੋਇਆ। (੩) ਪਰਸਰਾਮ, ਰਾਮ ਚੰਦ੍ਰ, ਕ੍ਰਿਸ਼ਨ ਹੋਇਆ ਅਤੇ ਗਰਜਨ ਵਾਲਾ ਵਡਾ ਹੰਕਾਰੀ ਕਲੰਕੀ (ਹੋਵੇਗਾ)। (੪) (ਪਰਸਰਾਮ ਨੇ) ਇਕੀ ਵੇਰੀ ਖੱਤਰੀ ਮਾਰੇ ਤੇ ਰਾਮ ਚੰਦਰ ਦੇ ਜੁਧ ਰਾਮਾਇਣ ਵਿਚ ਲਿਖੇ ਹਨ ਅਤੇ ਕ੍ਰਿਸ਼ਨ ਦੇ ਕੀਤੇ ਕੰਮ ਭਾਰੇ ਪੋਥੇ ਮਹਾਂ ਭਾਰਥ ਵਿਚ ਦਰਜ ਹਨ। (੫) (ਪਰ ਇਨਾਂ ਦਾ ਸਿਧਾਂਤ ਇਹ ਹੈ ਕਿ) ਕਾਮ ਕ੍ਰੋਧ ਨੂੰ ਭੀ ਨਾ ਸਾਧਿਆ ਅਤੇ ਨਾ ਹੀ ਲੋਭ ਮੋਹ ਤੇ ਹੰਕਾਰ ਮਾਰਿਆ। (੬) ਨਾ ਹੀ ਸਤਿਗੁਰ ਪੁਰਖ ਮਿਲਿਆ ਅਤੇ ਨਾ ਹੀ ਸਤਿਸੰਗਤਿ ਨਾਲ ਮਿਲਕੇ ਸਾਰ ਨੂੰ ਗ੍ਰਹਣ ਕੀਤਾ ਹੈ। (੭) (ਕਿਉਂਕਿ) ਅੰਦਰ ਹਉਮੈ ਹੋਵੇ ਤਾਂ ਸਭ ਕਾਰ ਵਿਕਾਰ ਰੂਪ ਹੁੰਦੀ ਹੈ ॥ ੮ ॥

ਭਾਵ-ਭਾਵੇਂ ਅਵਤਾਰ ਵਿਸ਼ਨੂੰ ਨੇ ਲਏ ਸਨ ਪਰ ਹਉਮੈ ਹੋਣ ਕਰਕੇ ਸਾਰ ਵਸਤੂ ਨੂੰ ਗ੍ਰਹਿਣ ਨਾ ਕਰ ਸੱਕੇ, ਜਦ ਉਨ੍ਹਾਂ ਕੋਲ ਸਾਰ ਵਸਤੂ ਨਹੀਂ ਤਾਂ ਸੰਸਾਰ ਕਿਕੁਰ ਤਾਰ ਸਕਦੇ ਹਨ ? ਇਸੇ ਲਈ ਤਾਂ ਗੁਰੂ ਜੀ ਨੇ ਲਿਖਿਆ ਹੈ ਕਿ "ਕਿਸ਼ਨ ਸਦਾ ਅਵਤਾਰੀ ਰੂਧਾ ਕਿਤ ਲਗੁ ਤਰੈ ਸੰਸਾਰਾ" ਅਤੇ ਸੰਸਾਰ ਤੋਂ ਤਰਨ ਲਈ ਇਹ ਉਪਦੇਸ਼ ਦਿਤਾ ਹੈ ਕਿ "ਹਉ ਹਉ ਮੈ ਮੈ ਵਿਚਹੁ ਖੋਵੈ ਦੁਬਿਧਾ ਮੇਟੈ ਏਕੋ ਹੋਵੈ"।

## ਮਹਾਂਦੇਵ-ਸ਼ਿਵ

੧ ਮਹਾਂਦੇਉ ਅਉਧੂਤ ਹੋਇ ਤਾਮਸ ਅੰਦਰ ਜੋਗ ਨ ਜਾਣੈ।
੨ ਭੈਰੋਂ ਭੂਤਨ ਸੂਤ ਵਿਚ ਖੇਤਰਪਾਲ ਬੈਤਾਲ ਧਿਫ਼ਾਣੈ।
੩ ਅਕ ਧਤੂਰਾ ਖਾਵਣਾ ਰੱਤੀਂ ਵਾਸਾ ਮੜ੍ਹੀ ਮਸਾਣੈ।
੪ ਪੈਨੈ ਹੱਥੀਂ ਸ਼ੀਂਹ ਖੱਲ ਡਉਰੂ ਵਾਇ ਕਰੇ ਹੈਰਾਣੈ।
੫ ਨਾਥਾਂ ਨਾਥ ਸਦਾਇੰਦਾ ਹੋਇ ਅਨਾਥ ਨ ਹਰਿ ਰੰਗ ਮਾਣੈ।
੬ ਸਿਰਠ ਸੰਘਾਰੈ ਤਾਮਸੀ ਜੋਗ ਨ ਭੋਗ ਨ ਜੁਗਤਿ ਪਛਾਣੈ।
੭ ਗੁਰਮੁਖ ਸੁਖ ਫਲ ਸਾਧ ਸੰਗਾਣੈ ॥ ੯ ॥

ਕਸੂਤ = ਭੈੜੇ ਕੰਮ। ਧਿਙਾਣੈ – ਜੋਰ ੴ ਤਾਮਸੀ = ਤਮੋਗੁਣੀ।

ਅਰਥ–(੧) ਮਹਾਂਦੇਵ ਅਉਧੂਤ ਦੇ ਅੰਦਰ ਤਮੋ ਗੁਣ ਹੋਣ ਕਰਕੇ (ਉਸਨੇ ਭੀ) ਜੋਗ ਨੂੰ ਨਾ ਜਾਣਿਆਂ (ਭਾਵ ਚਿਤ ਦੀ ਬ੍ਰਿਤੀ ਰੋਕਨ ਦਾ ਨਾਮ ਜੋਗ ਸੀ ਸੋਉਸ ਦੀ ਉਸ ਨੂੰ ਖਬਰ ਭੀ ਨਹੀਂ)। (੨) ਭੈਰੋ, ਭੂਤ, ਖੇਤ੍ਰ ਪਾਲ, ਬੈਤਾਲ ਆਦਿਕਾਂ ਦੇ ਭੈੜੇ ਕੰਮਾਂ ਵਿਚ ਜੋਰ ਦਿਖਾਉਂਦਾ ਹੈ। (੩) ਅੱਕ ਧਤੂਰਾ ਖਾਂਦਾ ਤੇਰਾਤ ਨੂੰ ਮੜ੍ਹੀਆਂ ਮਸਾਣੀਆਂ ਵਿਚ ਵਸਦਾ ਹੈ। (੪) ਹਾਥੀ ਯਾ ਸ਼ੇਰ ਦੀ ਖੱਲਪਹਿਰਦਾ ਤੇ ਡੌਰੂ ਵਜਾ ਕੇ (ਲੋਕਾਂ ਨੂੰ) ਹੈਰਾਨ (ਕਰਦਾਹੈ) (੫) (ਆਪਣੇਆਪ ਨੂੰ)ਨਾਥਾਂ ਦਾਨਾਥ ਸਦਾਉਂਦਾ ਰਿਹਾ ਅਤੇ ਅਨਾਥ ਹੋਕੇ ਹਰੀਦੇ ਅਨੰਦਨੂੰਉਸਨੇ ਭੀ ਨਾ ਮਾਣਿਆਂ। (੬)ਤਮੋ ਗੁਣੀ ਹੋਕੇ ਪ੍ਰਲੈ ਕਾਲ ਵਿਚ ਸ੍ਰਿਸ਼ਟੀ ਦਾ ਨਾਸ ਕਰਦਾ ਰਿਹਾ ਅਤੇ ਨਾ ਜੋਗਦੀ ਤੇ ਨਾਹੀ ਭੋਗ ਦੀ ਜੁਗਤੀ ਨੂੰ ਉਸਨੇ ਪਛਾਣਿਆਂ। (੭)ਸਾਧ ਸੰਗਤ ਵਿਚੋਂ ਗੁਰਮੁਖਨੂੰਆਤਮ ਸੁਖ ਦਾ ਫਲ ਮਿਲਦਾ ਰਿਹਾ ਹੈ ॥੯॥

ਭਾਵ–ਭਾਈ ਸਾਹਿਬ ਜੀ ਵਿਧੀ ਤੇ ਨਖੇਧੀ ਬਚਨਾਂ ਦਵਾਰਾ ਉਪਦੇਸ਼ ਦੇਂਦੇ ਹਨ ਕਿ ਸ਼ਿਵਜੀ ਤਾਂ ਉਪ੍ਰੋਕਤ ਕਰਮਾਂ ਵਿਚਫਸਿਆ ਰਹਿੰਦਾ ਹੈ ਜੋ ਤਮੋ ਗੁਣੀ ਹਨ ਤੇ ਤਮੋ ਗੁਣੀ ਦਾ ਮਨ ਸ਼ਾਂਤ ਨਹੀਂ ਹੁੰਦਾ ਜਿਕੁਰ ਸ਼ਿਵਜੀ ਦਾ ! ਤਾਂ ਤੇ ਉਸ ਤਮੋ ਗੁਣ ਵਾਲੇ ਦੀ ਸੇਵਾਕਰਨ ਵਾਲਾਭੀ ਤਮੋ ਗੁਣੀਦਾ ਰੂਪ ਹੁੰਦਾਹੈ ਕਿਉਂਕਿ ਉਪਾਸਜ ਉਪਾਸ਼ਕ ਦਾ ਰੂਪ ਹੋ ਜਾਂਦਾ ਹੈ, ਇਸ ਲਈ ਗੁਰਮੁਖ ਬਨਕੇ ਸਾਧ ਸੰਗਤਿ ਕਰੋ ਜੋ ਸਤੋ ਗੁਣ ਪ੍ਰਾਪਤ ਹੋਵੇ ॥

## ਇੰਦ੍ਰ ਬ੍ਰਹਮਾਂ--ਲੋਮਸ ਅਤੇ ਚਿਰੰਜੀਵੀ

**੧ ਵੱਡੀ ਆਰਜਾ ਇੰਦ੍ਰ ਦੀ ਇੰਦ੍ਰ ਪੁਰੀ ਵਿਚ ਰਾਜ ਕਮਾਵੈ।**
**੨ ਚਉਦਹ ਇੰਦ੍ਰ ਵਿਣਾਸ ਕਾਲ ਬ੍ਰਹਮੇਦਾਇਕਦਿਵਸਵਿਹਾਵੈ।**
**੩ ਧੰਧੇ ਹੀ ਬ੍ਰਹਮਾ ਮਰੈ ਲੋਮਸ ਦਾ ਇਕ ਰੋਮ ਛਿਜਾਵੈ।**
**੪ ਸ਼ੇਸ਼ ਮਹੇਸ਼ ਵਖਾਣੀਅਨਿ ਚਿਰੰਜੀਵ ਹੋਇ ਸ਼ਾਂਤ ਨ ਆਵੈ।**
**੫ ਜੋਗ ਭੋਗ ਜਪ ਤਪ ਘਣੇ ਲੋਕ ਵੇਦ ਸਿਮਰਣ ਨ ਸੁਹਾਵੈ।**
**੬ ਆਪ ਗਣਾਇ ਨ ਸਹਿਜ ਸਮਾਵੈ ॥੧੦॥**

ਅਰਥ–(੧) ਇੰਦ੍ਰ ਦੀ ਵਡੀ ਉਮਰਾ ਹੈ ਜੋ ਇੰਦਰਪੁਰੀ (ਸੁਰਗ) ਦਾ ਰਾਜ ਕਰਦਾ ਹੈ। (੨) (ਜਦ) ਚੌਦਾਂ ਇੰਦ੍ਰ ਰਾਜ ਕਰਦੇ ੨ ਮਰ ਜਾਂਦੇ ਹਨ ਤਾਂ ਬ੍ਰਹਮਾਂ ਦਾ ਇਕ ਦਿਨ ਬੀਤਦਾ ਹੈ। (੩) ਧੰਧਿਆਂ ਵਿਚ ਹੀ ਬ੍ਰਹਮਾਂ ਮਰ ਜਾਂਦਾ ਹੈ ਤੇ ਲੋਮਸ ਰਿਖੀ ਦਾ ਇਕ ਰੋਮ ਟੁਟਦਾ ਹੈ (ਭਾਵ ਇਹ ਕਿ ਜਦ ਬ੍ਰਹਮਾਂ ਮਰਦਾ ਹੈ ਤਾਂ ਲੋਮਸ ਰਿਖੀ ਇਕ ਰੋਮ ਪਟਕੇ ਸੁਟ ਦੇਂਦਾ ਹੈ ਕਿ ਮੇਰਾ ਪਿਤ੍ਰੀ ਤਾਂ ਰੋਜ਼ ਮਰਦਾ ਹੈਭੱਦਨ ਰੋਜ ਕੌਣ ਪਿਆ ਕਰਾਵੇ (ਪੁਰਾਣਿਕ ਮਤ ਹੈ)। (੪) ਸ਼ੇਸ਼ ਨਾਗ ਅਤੇ ਸ਼ਿਵਜੀ ਭੀ

ਚਿਰੰਜੀਵੀ ਕਹੇ ਜਾਂਦੇ ਹਨ ਪਰ ਇਨ੍ਹਾਂ ਦੇ ਮਨ ਨੂੰ ਭੀ ਸ਼ਾਂਤੀ ਨਹੀਂ ਆਈ। (੫) ਜੋਗ, ਭੋਗ, ਜਪ ਤਪ ਤੇ ਲੋਕਕ ਰੀਤੀਆਂ ਅਤੇ ਵੇਦਾਂਦਾ ਸਿਮਰਨ(ਤਿਸ ਵਾਹਿਗੁਰੂ ਨੂੰ) ਚੰਗਾ ਨਹੀਂ ਲਗਦਾ। (੬) (ਕੇਵਲ)ਆਪਨਾ ਆਪ ਨਗਿਣਾਵੇ (ਭਾਵ ਹੰਕਾਰ ਨਾ ਕਰੇ) ਤਾਂ ਬ੍ਰਹਮ ਵਿਚ ਸਮਾਵੇਗਾ॥੧੦॥

ਭਾਵ—ਜੀਵਾਂ ਨਾਲੋਂ ਦੇਵਤਿਆਂ ਦੀ ਦੇਵਤਿਆਂ ਨਾਲੋਂ ਬ੍ਰਹਮਾਂ ਦੀ ਬ੍ਰਹਮਾਂ ਨਾਲੋਂ ਲੋਮਸ ਦੀ, ਲੋਮਸ਼ਨਾਲੋਂ ਸ਼ੇਸ਼ਨਾਗਆਦਿਕਾਂ ਦੀਉਮਰਾ ਵਡੀ ਹੈਪ੍ਰੰਤੂਆਪਾ ਭਾਵ ਕਰਕੇ ਮਨ ਨੂੰ ਸ਼ਾਂਤੀ ਨਾ ਆਈ, ਜੋ ਆਪਾ ਭਾਵ ਤੋਂ ਰਹਿਤ ਹੋਯਾ ਹੈ ਉਹ ਸਹਿਜ ਪਦ ਵਿਚ ਸਮਾਉਂਦਾ ਹੈ।

## ਨਾਰਦ-ਸਨਕਾਦਿਕ-ਸੁਕਦੇਵ

੧ ਨਾਰਦ ਮੁਨੀ ਅਖਾਇੰਦਾ ਆਗਮ ਜਾਣ ਨ ਧੀਰਜ ਆਣੈ।
੨ ਸੁਣ ਸੁਣ ਮਸਲਤ ਮਜਲਸੈ ਕਰ ਕਰ ਚੁਗਲੀ ਆਖ ਵਖਾਣੈ।
੩ ਬਾਲ ਬੁਧ ਸਨਕਾਦਕਾ ਬਾਲ ਸੁਭਾਉ ਨ ਬਿਰਤੀ ਆਣੈ।
੪ ਜਾਇ ਬੈਕੁੰਠ ਕਰੋਧ ਕਰ ਦੇ ਸਰਾਪ ਜੈ ਬਿਜੈ ਧਿਙਾਣੈ।
੫ ਅਹੰਮੇਉ ਸੁਕਦੇਉ ਕਰ ਗਰਭ ਵਾਸ ਹਉਮੈ ਹੈਰਾਣੈ।
੬ ਚੰਦ ਸੂਰਜ ਅਉਲੰਗ ਭਰੈ ਉਦੈ ਅਸਤ ਵਿਚ ਆਵਨ ਜਾਣੈ।
੭ ਸ਼ਿਵ ਸ਼ਕਤੀ ਵਿਚ ਗਰਬ ਗੁਮਾਣੈ॥ ੧੧ ॥

ਮਸਲਤਾਂ = ਸਲਾਹਾਂ। ਹਾਣੈ = ਖਾਲੀ ਰਹੇ। ਅਉਲੰਘ = ਹੰਕਾਰ

ਅਰਥ—(੧) ਨਾਰਦ ਮੁਨੀ ਸ਼ਾਸਤ੍ਰਾਂ ਦੇ ਜਾਨਣ ਵਾਲਾ ਕਹਾਉਂਦਾ (ਸੀ ਪਰ ਉਸਨੂੰ) ਧੀਰਜ ਨਾ ਆਯਾ (ਭਾਵ ਮਨ ਸ਼ਾਂਤ ਨਾ ਹੋਯਾ)। (੨) (ਅਤੇ) ਮਜਲਸਾਂ (ਦਰਬਾਰਾਂ) ਦੀ ਸਲਾਹ ਸੁਨ ਸੁਨਕੇ ਚੁਗਲੀ ਕਰਨ ਵਾਲੇ ਬਚਨਾਂ ਨੂੰ ਕਹਿੰਦਾ ਰਿਹਾ। (੩) ਸਨਕਾਦਕਾਂ ਦੀ ਭੀ ਬਾਲ ਬੁਧੀ ਹੈ (ਅਤੇ ਬਾਲਕ ਸਵਭਾਵ ਕਰਕੇ ਨਵਿਰਤੀ ਤੋਂ ਖਾਲੀ ਰਹੇ। (੪) (ਚੰਚਲ ਬੁਧੀ ਤੇ ਮਨ ਨੂੰ ਕਾਬੂ ਨਾ ਕਰ ਸਕੇ ਕਿਉਂਕਿ ਜਦ ਬੈਕੁੰਠ ਵਿਚ ਜਾਂਦਿਆਂ ਨੂੰ ਜਯ*ਬਿਜਯ ਨੇ ਰੋਕਿਆ ਕਿ ਭਗਵਾਨ ਦੀ ਆਗਿਆ ਬਿਨਾਂ ਅੰਦਰ ਨਹੀਂ ਜਾਣ ਦੇਵਾਂਗੇ ਤਾਂ) ਕ੍ਰੋਧਕਰਕੇਜੈ ਬਿਜੈ ਨੂੰਰਾਕਸ਼ ਹੋਣ ਦਾ ਸਰਾਪ ਦੇਕੇ ਜ਼ੋਰ ਦਿਖਾਇਆ। (੫) ਹੰਕਾਰ ਕਰਨ ਕਰਨੇ ਸੁਕਦੇਵ ਭੀ (ਬਾਰਾਂ ਵਰ੍ਹੇ ਮਾਤਾ ਦੇ) ਗਰਭਵਿਚ ਵਸਿਆਤੇ ਹੰਕਾਰਕਰਕੇ ਹੈਰਾਨ ਹੋਇਆ (ਭਾਵ ਆਪਣੇ ਤੁਲ ਉਹ ਭੀ ਕਿਸੇ ਨੂੰ ਨਹੀਂ ਜਾਣਦਾ ਸੀ)। (੬) ਚੰਦਰਮਾਂ ਤੇ ਸੂਰਜ ਭੀ ਹੰਕਾਰ ਦੇ ਦੋਸ਼ਾਂ ਨਾਲ ਭਰੇ ਹੋਏ ਹੋਣ ਕਰਕੇ "ਉਦੇ ਅਸਤ" ਚੜ੍ਹਨ ਡੁੱਬਨ ਵਿਚ

*ਬੈਕੁੰਠ ਦੇ ਪਾਲਖਦਾਂ (ਚੋਬਦਾਰਾਂ) ਦਾ ਨਾਮ ਜੈ ਬਿਜੈ ਹੈ।

ਆਉਣਾ ਜਾਣਾ ਕਰਦੇ ਹਨ। (੭) ਤਮੋ ਗੁਣ ਵਿਚ ਹੀ ਗਰਬ (ਹੰਕਾਰ) ਤੇ ਤਜੋ ਗੁਣ ਵਿਚ ਭੀ ਗੁਮਾਨ (ਹੰਕਾਰ) ਹੀ ਵਸਦਾ ਹੈ॥ ੧੧॥

ਭਾਵ–ਸਪਸ਼ਟ ਹੀ ਹੈ ਕਿ ਹੰਕਾਰ ਹੋਣ ਕਰਕੇ ਇੱਡੇ ੨ ਰਿਖੀ ਮੁਨੀ ਜਦ ਦੁਖ ਭੋਗਦੇ ਰਹੇ ਹਨ ਤਾਂ ਜੀਵਾਂ ਦਾ ਕੀਹ ਹਾਲ ? ਅੰਤ ਵਿਚ ਦਸਿਆ ਹੈ ਕਿ ਤਮੋ ਤੇ ਰਜੋ ਵਿਚ ਹੰਕਾਰ ਵਸਦਾ ਹੈ ਤਾਂ ਹੰਕਾਰ ਦੀ ਨਵਿਰਤੀ ਲਈ ਸਤੋ ਗੁਣ ਧਾਰੋ।

## ਜਤੀ ਸਤੀ ਸਿੱਧ ਆਦਿਕ, ਅਤੇ ਗੁਰ ਦਰਸ਼ਨ

੧ ਜਤੀ ਸਤੀ ਸੰਤੋਖੀਆਂ ਜਤ ਸਤ ਜੁਗਤਿ ਸੰਤੋਖ ਨ ਜਾਤੀ।
੨ ਸਿਧ ਨਾਥ ਬਹੁ ਪੰਥ ਕਰ ਹਉਮੈ ਵਿਚ ਕਰਮ ਕਰਮਾਤੀ।
੩ ਚਾਰ ਵਰਨ ਸੰਸਾਰ ਵਿਚ ਖਹਿ ਖਹਿ ਮਰਦੇ ਭਰਨ ਭਰਾਤੀ।
੪ ਛਿਅ ਦਰਸ਼ਨ ਹੋਇ ਵਰਤਿਆ ਬਾਰਹ ਬਾਟ ਉਚਾਟ ਜਮਾਤੀ।
੫ ਗੁਰਮੁਖ ਵਰਨ ਅਵਰਨ ਹੋਇ ਰੰਗ ਸੁਰੰਗ ਤੰਬੋਲ ਸੁਹਾਤੀ।
੬ ਛੇ ਰੁਤ ਬਾਰਹ ਮਾਹ ਵਿਚ ਗੁਰਮੁਖ ਦਰਸ਼ਨ ਸੁਝ ਸੁਝਾਤੀ।
੭ ਗੁਰਮੁਖ ਸੁਖ ਫਲ ਪਿਰਮ ਪਰਾਤੀ॥ ੧੨॥

ਭਰਮ ਭਰਾਤੀ = ਭਰਮ ਵਿਚ ਭੁਲੇ ਹੋਏ। ਸੁਝ ਸੁਝਾਤੀ। ਸੂਰਜ ਦਿਸਦਾ ਹੈ।

ਅਰਥ–(੧) ਜਤੀਆਂ ਜਤ ਦੀ ਸਤੀਆਂ ਸਤ ਦੀ, ਸੰਤੋਖੀਆਂ ਸੰਤੋਖ ਦੀ ਜੁਗਤ ਨਹੀ ਜਾਣੀ। (੨) ਸਿਧਾਂ ਨਾਥਾਂ ਨੇ ਬਹੁਤੇ ਭੇਖ ਬਣਾਕੇ ਹਉਮੈ ਵਿਚ ਹੀ ਕਰਾਮਾਤਾਂ ਕਰਦੇ (ਭਾਵ ਦਿਖਾਉਂਦੇ ਹਨ)। (੩) ਸੰਸਾਰਕ (ਦਸ਼ਾ ਵਿਚ ਮੰਨੇ ਬ੍ਰਾਹਮਣ ਆਦਿਕ ਚਾਰੇ ਵਰਨ ਭਰਮ ਦੇ ਭਰਮਾਏ ਹੋਏ ਆਪਸ ਵਿਚ ਖਹਿ ਖਹਿਕੇ ਮਰਦੇ ਹਨ। (੪) ਛੇ ਦਰਸ਼ਨਾਂ (ਦੇ ਭੀ ਕਿੰਨੇ ਹੀ) ਵਰਤਾਰੇ ਹੋਏ, (ਅਤੇ ਜੋਗੀਆਂ ਨੇ ਭੀ ਸੰਸਾਰ ਵਲੋਂ) ਉਦਾਸ ਹੋਕੇ ਬਾਰਾਂ ਪੰਥਾਂ ਦੀ ਜਮਾਤ ਤੋਰੀ (ਭਾਵ ਬਾਰਾਂ ਭੇਖ ਬਣਾਏ)। (੫) ਜਿਕੁਰ ਤੰਬੋਲ (ਦੇ ਵਖੋ ਵਖ ਚਾਹੇ) ਰੰਗਾਂ (ਤੋ ਇਕੋ ਹੀ) ਸ੍ਰੇਸ਼ਟ ਰੰਗ ਲਾਲ ਸੋਭਦਾ ਹੈ (ਇਕੁਰ ਹੀ) ਗੁਰਮੁਖਾਂ (ਗੁਰਸਿਖਾਂ) ਵਿਚ ਜਾਣ ਕਰਕੇ ਸਾਰੇਹੀਵਰਨਾਤੇਆਵਰਨਾ ਤੋਂ ਰਹਿਤ ਹੋਕੇ(ਇਕੋ ਸਿਖਹੋਜਾਂਦੇ ਹਨ) (੬) (ਜਿਕੁਰ) ਛੇ ਰੁਤਾਂ ਤੇ ਬਾਰਾਂ ਮਹੀਨਿਆਂ ਵਿਚ (ਇਕੋ ਹੀ) ਸੂਰਜ ਦਿਸਦਾ ਹੈ, ਇਕੁਰ ਹੀ ਗੁਰਮੁਖ ਦਰਸ਼ਨ ਸਿਖ ਪੰਥ ਵਿਚ (ਛੇ ਰੁਤਾਂ ਵਾਂਗੂ) ਛੇ ਦਰਸ਼ਨ,(ਬਾਰਾਂਮਹੀਨਿਆਂ ਵਾਂਗੂ) ਬਾਰਾਂ ਭੇਖ ਜੋਗੀਆਂ ਦੇ (ਮਿਲ ਜਾਣ ਤਾਂ ਸੂਰਜ ਵਾਂਗੂ ਇਕ ਸਿਖ ਹੀ ਸਿਖ) ਜਾਪਦੇ ਹਨ। [੭] (ਕਿਉਂਕਿ) ਗੁਰ ਸਿਖਾ ਵਿਚ ਭਗਤੀ ਦਵਾਰਾ ਪਤੀ ਦੀ ਪਛਾਨ ਹੁੰਦੀ ਹੈ॥ ੧੨॥

ਭਾਵ–ਭਗਤੀ ਕਰਕੇ ਵਾਹਿਗੁਰੂ ਮਿਲਦਾ ਹੈ ਅਤੇ ਉਹ ਭਗਤੀ ਗੁਰਾਂ ਦੇ

ਉਪਦੇਸ਼ ਨਾਲ ਪਾਪਤੀ ਹੁੰਦੀ ਹੈ।

## ਧਰਮ ਸਥਾਨ-ਧਰਤੀ ਤੇ ਬਿਰਛ

੧ ਪੰਜ ਤਤ ਪਰਵਾਣ ਕਰ ਧਰਮਸਾਲ ਧਰਤੀ ਮਨ ਭਾਣੀ।
੨ ਪਾਣੀ ਅੰਦਰ ਧਰਤ ਧਰ ਧਰਤੀ ਅੰਦਰ ਧਰਿਆ ਪਾਣੀ।
੩ ਸਿਰ ਤਲਵਾਏ ਰੁਖ ਹੋਇ ਨਿਹਚਲ ਚਿਤ ਨਿਵਾਸ ਬਿਬਾਣੀ।
੪ ਪਰਉਪਕਾਰੀ ਫਲਸੁਫਲ ਵਟ ਵਗਾਇ ਸਰਿਸਟ ਵਰਸਾਣੀ।
੫ ਚੰਦਨ ਵਾਸ ਵਿਣਾਸਪਤਿ ਚੰਦਨ ਹੋਇ ਵਾਸ ਮੁਹਕਾਣੀ।
੬ ਸ਼ਬਦਸੁਰਤਿ ਲਿਵ ਸਾਧਸੰਗ ਗੁਰਮੁਖਸੁਖਫਲਅੰਮ੍ਰਿਤਬਾਣੀ।
੭ ਅਵਗਤਿ ਗਤਿ ਅਤਿ ਅਕਥ ਕਹਾਣੀ ॥ ੧੩ ॥

ਅਰਥ—(੧) ਪਰਵਾਨ ਕੀਤੇ (ਮੰਨੇ)ਹੋਏ ਪੰਜਾ ਤੱਤ੍ਵਾਂ ਵਿਚੋਂ ਧਰਮ ਦਾਸਥਾਨ ਧਰਤੀ ਮਨ ਨੂੰ ਭਾਉਣ ਵਾਲੀ ਹੈ।(੨) (ਤਿਸ) ਧਰਤੀ ਨੂੰ ਪਾਣੀ ਦੇ ਅੰਦਰ ਰਖਕੇ ਫਿਰ ਧਰਤੀ ਦੇ ਅੰਦਰ ਪਾਣੀ (ਵਾਹਿਗੁਰੂ) ਨੇ ਰਖਿਆ ਹੈ*। (੩)(ਤਿਸ ਧਰਤੀ ਵਿਚੋਂ ਹੀ) ਸਿਰ ਨੀਵਾ ਕਰਕੇ ਰੁਖ ਪੈਦਾ ਹੁੰਦਾ ਹੈ ਤੇ ਮਨ ਨੂੰ ਅਡੋਲ ਕਰਕੇ ਉਜਾੜ ਵਿਚ ਵਸਦਾ ਹੈ। [੪] (ਉਹ ਰੁਖ) ਪਰਉਪਕਾਰੀ (ਹਨ ਕਿਉਂਕਿ ਜਦ) ਸ੍ਰੇਸ਼ਟ ਫਲਾ ਨਾਲ ਫਲਦੇ ਹਨ ਤਾ ਵੱਟਾ ਮਾਰਿਆ (ਉਹ) ਦੁਨੀਆ ਨੂੰ ਫਲ ਹੀ ਵਰਸਾਉਂਦੇ ਹਨ। (ਇਸ ਲਈ ਪਰਉਪਕਾਰੀ ਹਨ । [੫] (ਹੋਰ ਦਖੋ, ਉਨਾਂ ਰੁਖਾਂ ਵਿਚੋ ਹੀ) ਚੰਦਨ ਦੀ ਵਾਸ਼ਨਾ ਨਾਲ(ਸਾਰੀ) ਬਨਾਸਪਤੀ ਚੰਦਨ ਹੋਕੇ ਵਾਸ਼ਨਾ ਮਹਿਕਾਉਂਦੀ ਹੈ।(੬)(ਇਕੁਰ ਹੀ ਚੰਦਨਰੂਪ) ਸਾਧਿ ਸੰਗਤਿਦੀ ਅੰਮ੍ਰਿਤ ਰੂਪ ਸ਼ਬਦ ਬਾਣੀ ਨਾਲ (ਜੋ) ਪ੍ਰੀਤ ਕਰਕੇ ਸੁਰਤ ਲਾਉਂਦੇ ਹਨ (ਸੋ) ਗੁਰਮੁਖ ਸੁਖ ਫਲ ਪਾਉਦੇ ਹਨ। [੭ (ਐਸੇ ਗੁਰਮੁਖਾਂ ਦੀ) ਗਤੀ ਭੀ ਅਵਗਤਿ (ਨਹੀ ਜਾਣੀ ਜਾਂਦੀ) ਅਤੇ ਕਥਾ ਭੀ ਅਕਥ ਹੈ ॥ ੧੩ ॥

ਭਾਵ ਜਿਕਰ ਚੰਦਨ ਬਨਾਸਪਤੀ ਵਿਚੋਂ ਉਤਮ ਹੈ ਅਤੇ ਵਾਸ ਤੋਂ ਬਿਨਾ ਜੋ ਉਦਸੀ ਸੰਗਤਿ ਕਰਦਾ ਹੈ ਸੋ ਭੀ ਚੰਦਨ ਹੋ ਜਾਂਦਾ ਹੈ ਇਕੁਰ ਹੀ ਸੰਗਤਾਂ ਵਿਚੋਂ ਸਤਿਸੰਗ ਸਰਬ ਕਾਮਨਾ ਦੇ ਪੂਰਨ ਕਰਨ ਵਾਲੀ ਹੈ ਪਰ ਸਤਿਸੰਗ ਵਿਚ ਜਾਣ ਵਾਲਾ ਪ੍ਰੇਮੀ ਹੰਕਾਰੀ ਨਾ ਹੋਵੇ ਅਤੇ ਸ਼ਬਦ ਬਾਣੀ ਦਾਰਸੀਆ ਹੋਵੇ।

## ਧ੍ਰੂ ਆਦਿਕ ਭਗਤ ਸਕਾਮੀ

੧ ਧਰੂਹ ਪ੍ਰਹਿਲਾਦਿ ਵਿਭੀਖਣੋ ਅੰਬਰੀਕਬਲ ਜਨਕ ਵਖਾਣਾ।

*ਧਰਤੀ ਦੇ ਚਾਰ ਚੁਫੇਰੇ ਸਮੁੰਦਰ ਹੋਣ ਕਰਕੇ ਪਾਣੀ ਦੇ ਅੰਦਰ ਧਰਤੀ ਹੈ ਅਤੇ ਧਰਤੀ ਪਟਿਆ ਪਾਣੀ ਨਿਕਲਣ ਕਰਕੇ ਧਰਤੀ ਦੇ ਅੰਦਰ ਪਾਣੀ ਹੈ;

੨ ਰਾਜ ਕੁਮਾਰ ਹੋਇ ਰਾਜਸੀ ਆਸਾ ਬੰਧੀ ਚੋਜ ਵਿਡਾਣਾ।
੩ ਧ੍ਰੂਹ ਮਤਰੇਈ ਚੰਡਿਆ ਪੀਉ ਫੜ ਪ੍ਰਹਿਲਾਦ ਰਞਾਣਾ।
੪ ਭੇਦ ਬਿਭੀਖਣ ਲੰਕ ਲੈ ਅੰਬਰੀਕ ਲੈ ਚੱਕ੍ਰ ਲੁਭਾਣਾ।
੫ ਪੈਰ ਕੜਾਹੇ ਜਨਕ ਦਾ ਕਰ ਪਾਖੰਡ ਧਰਮ ਧਿਙਾਣਾ।
੬ ਆਪ ਗਣਾਇ ਵਿਗੁਚਣਾ ਦਰਗਹ ਪਾਏ ਮਾਣ ਨਿਮਾਣਾ।
੭ ਗੁਰਮੁਖ ਸੁਖ ਫਲ ਪਤਿ ਪਰਵਾਣਾ ॥੧੪॥

ਅਰਥ–(੧)ਧਰੂਹ,ਪ੍ਰਹਿਲਾਦ, ਵਿਭੀਖਣ,ਅੰਬਰੀਕ,ਬਲ, ਜਨਕ(ਭਗਤ) ਕਹੇ ਜਾਂਦੇ ਹਨ। (੨) (ਜੋ) ਰਾਜ ਪੁਤਰ ਹੋਣ ਕਰਕੇ ਰਜੋਗੁਣ ਦੀਆਸਾ ਵਿਚ ਬਧੇ ਹਏ ਅਸਚਰਜ ਕੌਤਕ ਕਰਦੇ ਸਨ। (੩) ਧਰੂਹ ਨੂੰ ਮਤਰੇਈ ਮਾਂ ਨੇ ਮਾਰਿਆ ਤਾਂ ਭਗਤੀ ਵਿਚ ਲਗਾ), ਪ੍ਰਹਿਲਾਦ ਨੂੰ (ਹਰਨਾਕਸ਼) ਪਿਉ ਨੇਦੁਖੀਕੀਤਾ (ਤਾਂਸਿਦਕੀ ਹੋਯਾ) ਸੀ। (੪)(ਘਰ ਦਾ) ਭੇਦਦੇਕੇ ਭਬੀਖਨ ਨੇਲੰਕਾਲਈਅਤੇਅੰਬੀਕ ਸੁਦਰਸ਼ਨ ਚੱਕ੍ਰ ਲੈਣੇ ਲਈ ਲੋਭੀ ਹੋਇਆ ਸੀ। (੫) ਜਨਕ ਦਾ ਭੀ(ਤੱਤੇ ਤੇਲ ਦੇ)ਕੜਾਹੇਵਿਚ ਪੈਰ ਰਹਿੰਦਾ ਤੇ ਪਖੰਡ ਕਰਕੇ ਧਾਮ ਦਾ 'ਧਿਙਾਣਾ" ਨਾਮ ਨਾ ਪਾਇਆ। (੬) (ਅਸਲ ਗਲ ਇਹ ਹੈ ਕਿ) ਆਪਨੇਆਪ ਨੂੰ ਗਿਣਾਉਣਵਾਲਾ ਖਰਾਬਹੈ ਕਿਉਂਕਿ ਦਰਗਾਹ ਵਿਚ ਨਿਮਾਣਾ ਹੀ ਮਾਨ ਪਾਉਂਦਾ ਹੈ। (੭) (ਪਰਜਿਸਨੇ) ਗੁਰਾਂ ਦਵਾਰਾ ਸੁਖ ਫਲ ਨੂੰ ਪਾਇਆ ਹੈ ਤਿਸ ਦੀ ਪਤਿ ਪ੍ਰਵਾਣ ਹੁੰਦੀ ਹੈ ॥੧੪॥

ਭਾਵ-ਸਾਰਿਆਂ ਨੇ ਭਗਤੀ ਕੀਤੀ ਹੈ ਪਰ ਇਨ੍ਹਾਂ ਸਾਰਿਆਂ ਨੇ ਸਕਾਮ ਹੋਕੇ ਕੀਤੀ ਹੈ, ਜੈਸਾ ਕਿ ਕਿਸੇ ਡਰ ਨਾਲ, ਕਿਸੇ ਬਦਲਾ ਲੈਣ ਲਈ, ਕਿਸੇ ਰਾਜਲਈ ਕਿਸੇ ਨਾਮਨੇ ਲਈ ਪਰ ਗੁਰਸਿਖਇਨ੍ਹਾਂ ਗਲਾਂ ਤੋਂ ਰਹਿਤ ਹੋਕੇ ਭਗਤੀਕਰਦੇਹਨ, ਇਸ ਲਈ ਉਨ੍ਹਾਂ ਦੀ ਇਜਤ ਹੁੰਦੀ ਹੈ।

## 'ਨੀਚ ਜਾਤਿ ਹਰਿ ਜਪਤਿਆ ਉਤਮ ਪਦਵੀ ਪਾਇ'

੧ ਕਲਿਜੁਗ ਨਾਮਾ ਭਗਤ ਹੋਇ ਫੇਰ ਦੇਹੁਰਾ ਗਾਇ ਜੀਵਾਈ।
੨ ਭਗਤ ਕਬੀਰ ਵਖਾਣੀਐ ਬੰਦੀਖਾਨੇ ਤੇ ਉਠ ਜਾਈ।
੩ ਧੰਨਾ ਜੱਟ ਉਧਾਰਿਆ ਸਧਨਾ ਜਾਤਿ ਅਜਾਤਿ ਕਸਾਈ।
੪ ਜਨ ਰਵਦਾਸ ਚਮਾਰ ਹੋਏ ਚਹੁੰ ਵਰਨਾਂਵਿਚਕਰਵਡਿਆਈ।
੫ ਬੇਣੀ ਹੋਆ ਅਧਿਆਤਮੀ ਸੈਣ ਨੀਚ ਕੁਲ ਅੰਦਰ ਨਾਈ।
੬ ਪੈਰੀਂ ਪੈ ਪਾ ਖਾਕ ਹੋਇ ਗੁਰ ਸਿਖਾਂ ਵਿਚ ਵਡੀ ਸਮਾਈ।

੭ ਅਲਖ ਲਖਾਇ ਨ ਅਲਖ ਲਖਾਈ ॥੧੫॥

ਅਰਥ–(੧) ਕਲਜੁਗ ਵਿਚ ਨਾਮਾ (ਛੀਂਬਾ)ਹੋਇਆ ਹੈ, ਜਿਸ ਨੇ ਦੇਹੁਰਾ ਫੇਰਿਆ ਤੇ ਗਾਇ ਜੀਵਾਈ ਹੈ। (੨) (ਦੂਜਾ) ਭਗਤ ਕਬੀਰ ਕਿਹਾ ਜਾਂਦਾ ਹੈ ਜੋ ਕੈਦ ਵਿਚੋਂ ਨਿਕਲ ਜਾਂਦਾ ਰਿਹਾ ਹੈ। (੩) ਧੰਨਾਂ ਜਟ ਤੇ ਜਾਤਾਂ ਵਿਚੋਂ ਨੀਚ ਜਾਤ ਵਾਲਾ ਸਧਨਾ ਕਸਾਈ ਭੀ ਉਧਰਿਆ ਹੈ।(੪)ਭਗਤ ਰਵਦਾਸ ਜਾਤ ਦਾ ਚੁਮਿਆਰ ਹੋਇਆ ਹੈ ਜਿਸ ਦੀ ਚਹੁੰ ਵਰਨਾਂ ਵਿਚੋਂ ਹੀ ਵਡਿਆਈ ਕਰਦੇ ਹਨ। (੫) ਆਤਮਾਂ ਦੀ ਵਿਚਾਰ ਕਰਨ ਵਾਲਾ ਬੇਣੀ ਭਗਤ ਹੋਇਆ ਹੈ ਤੇ ਨਾਈਆਂ ਦੀ ਕੁਲ ਅੰਦਰ ਸੈਣ ਭਗਤ ਹੋਇਆ ਹੈ। (੬) ਪੈਰੀਂ ਪੈਕੇ ਪੈਰਾਂ ਦੀ ਖਾਕ ਹੋ ਜਾਣਾ ਹੀ ਗੁਰਸਿਖਾਂ ਵਿਚ ਵਡੀ ਸਮਾਧੀ ਹੈ, (ਭਾਵ ਗੁਰ ਸਿਖਾਂ ਵਿਚ ਜਾਤ ਦੀ ਪਰਖ ਨਹੀਂ ਸੇਵਾ ਕਰਨ ਦੀ ਲੋੜ ਹੈ)। (੭) (ਭਾਵੇਂ) ਅਲਖ ਦੀ ਲਖਤਾ ਆ ਗਈ ਹੈ ਪਰ ਫੇਰ ਭੀ ਅਲਖ ਨੂੰ ਲਖਾਉਂਦੇ ਨਹੀਂ (ਭਾਵ ਵਾਹਿਗੁਰੂ ਨੂੰ ਭਾਵੇਂ ਉਹ ਜਾਣਦੇ ਭੀ ਹਨ ਪਰ ਇਹ ਨਹੀਂ ਕਹਿੰਦੇ ਕਿ ਅਸਾਂ ਵਾਹਿਗੁਰੂ ਨੂੰ ਜਾਣਿਆ ਹੈ) ॥੧੫॥

ਭਾਵ- ਭਗਤਾਂ ਨੇ ਭਗਤੀ ਕਰਕੇ ਕਿਸੇ ਨਾ ਕਿਸੇ ਢੰਗ ਨਾਲ ਆਪਾ ਜ਼ਾਹਰ ਕੀਤਾ ਹੈ ਪਰ ਗੁਰਸਿਖ ਝਲਦੇ ਹੋਏ ਭੀ ਆਪਾ ਜ਼ਾਹਰ ਨਹੀਂ ਕਰਦੇ।

## ਕਲਜੁਗ ਉਤਮ ਹੈ

੧ ਸਤਿਜੁਗ ਉਤਮ ਆਖੀਐ ਇਕ ਵੇਞੈ ਸਭ ਦੇਸ ਦੁਹੇਲਾ।
੨ ਤ੍ਰੇਤੈ ਨਗਰੀ ਪੀੜੀਐ ਦੁਆਪੁਰ ਵੰਸ ਵਿਧੁੰਸ ਕੁਵੇਲਾ।
੩ ਕਲਿਜੁਗ ਸਚ ਨਿਆਉ ਹੈ ਜੋ ਬੀਜੈ ਸੋ ਲੁਣੈ ਇਕੇਲਾ।
੪ ਪਾਰਬ੍ਰਹਮ ਪੂਰਨ ਬ੍ਰਹਮ ਸ਼ਬਦ ਸੁਰਤ ਸਤਿਗੁਰ ਗੁਰਚੇਲਾ।
੫ ਨਾਮ ਦਾਨ ਇਸ਼ਨਾਨ ਦ੍ਰਿੜ ਸਾਧਸੰਗਤਿ ਮਿਲ ਅਮ੍ਰਿਤਵੇਲਾ।
੬ ਮਿੱਠਾ ਬੋਲਣ ਨਿਵ ਚਲਣ ਹੱਥਹੁ ਦੇਣਾ ਸਹਿਜ ਸੁਹੇਲਾ।
੭ ਗੁਰਮੁਖ ਸੁਖਫਲ ਨੇਹ ਨਵੇਲਾ ॥ ੧੬ ॥

ਵਿਧੁੰਸ = ਨਾਸ। ਕਵੇਲਾ। ਖੋਟਾ, ਦੁਖਦਾਈ।

ਅਰਥ–(੧) ਸਤਿਜੁਗ ਨੂੰ ਉਤਮ ਕਿਹਾ ਜਾਂਦਾ ਹੈ ਪਰ ਉਸ ਵੇਲੇ ਇਕ ਕਰੇ ਤਾਂ ਸਾਰਾ ਦੇਸ ਦੁਖੀ ਹੁੰਦਾ ਸੀ। (੨) ਤ੍ਰੇਤੇ ਵਿਚ ਇਕ ਕਰੇ ਤਾਂ ਸਾਰੀ ਨਗਰੀ ਦੁਖੀ ਹੁੰਦੀ (ਅਤੇ) ਦੁਆਪਰ (ਵਿਚ ਇਕ ਕਰੇ ਤਾਂ ਸਾਰੀ) ਵੰਸ ਉਤੇ ਨਾਸ ਹੋਵਨ ਦਾ ਖੋਟਾ (ਦੁਖਦਾਈ) ਸਮਾਂ ਆਉਂਦਾ ਸੀ। (੩) (ਪਰ)ਕਲਜੁਗ ਦਾ ਨਿਆਉ ਸਚਾ ਹੈ ਕਿ ਜੋ ਕੋਈ ਬੀਜੇ ਉਹੋ ਕੋਈ ਕਲਾ ਹੀ ਵਢੇ (ਭਾਵ ਭਲੇ, ਬੁਰੇ ਕਰਮ ਦਾ ਸਾਥੀ ਕਲਜੁਗ ਵਿਚ ਕੋਈ ਨਹੀਂ) (੪) ਨਿਰਗੁਣ ਪ੍ਰਮਾਤਮਾਂ ਦਾ ਰੂਪ ਸ਼ਬਦ ਅਤੇ ਸਰਗੁਣ

'ਮਾਤਮਾ ਦਾ ਰੂਪ ਸਤਿਗੁਰ ਹੈ, (ਤੇ ਸ਼ਬਦ ਵਿਚ ਜੁੜਨ ਵਾਲੀ) ਸੁਰਤ ਗੁਰੂ ਦਾ ਚੇਲਾ ਹ, ਯਥਾ ਗੁਰਵਾਕ 'ਸ਼ਬਦ ਗੁਰੂ ਸੁਰਤਿ ਧੁਨਿ ਚੇਲਾ"। (੫) (ਜੋ) ਨਾਮ, ਦਾਨ ਤੇ ਇਸ਼ਨਾਨ ਨੂੰ ਦ੍ਰਿੜ ਕਰਕੇ ਅੰਮ੍ਰਿਤ ਵੇਲੇ ਸਾਧ ਸੰਗਤਿ ਵਿਚ ਮਿਲਦਾ ਹੈ। (੬) (ਅਤੇ) ਮਿੱਠਾ ਬੋਲਦਾ, ਨਿਉਂਕੇ ਚਲਦਾ, ਤੇ ਹਥੋਂ ਦੇਣਾ ਕਰਦਾ ਹੈ (ਉਹ) ਸਹਜੇ ਹੀ ਸੁਖੀ ਰਹਿੰਦਾ ਹੈ। (੭) (ਕਿਉਂਕਿ) ਗੁਰਮੁਖਾਂ ਦਾ ਭਗਤੀ ਨਾਲ (ਸਦਾ ਹੀ) ਪ੍ਰੇਮ ਨਵਾ ਰਹਿੰਦਾ ਹੈ ॥ ੧੬ ॥

ਭਾਵ—"ਸਤਿਜੁਗ ਤ੍ਰੇਤਾ ਦੁਆਪਰਿ ਭਣੀਐ ਕਲਿਜੁਗ ਊਤਮੋ ਜੁਗਾ ਮਾਹਿ ॥ ਅਹਿਕਰ ਕਰੇ ਸੁ ਅਹਕਰ ਪਾਏ ॥ ਕੋਇ ਨ ਪਕੜੀਐ ਕਿਸੈ ਥਾਇ ॥" ਪਹਲੀਆਂ ਤੁਕਾਂ ਵਿਚ ਤਾਂ ਇਨਾਂ ਦੋਹਾਂ ਤੁਕਾਂ ਦਾ ਹੀ ਨਿਰਣਾ ਹੈ ਅਤੇ ਅੰਤਲੀਆਂ ਤੁਕਾਂ ਵਿਚ ਕਲਜੁਗ ਦੀ ਸਫਲਤਾ ਦਸੀ ਹੈ ਜੈਸਾ ਕਿ 'ਸਤਿਜੁਗ ਸਤਿ ਤੇਤਾ ਜੁਗੀ ਦੁਆਪਰਿ ਪੂਜਾ ਚਾਰ ॥ ਤੀਨੋ ਜੁਗ ਤੀਨੋ ਦ੍ਰਿੜੇ ਕਲਿ ਕੇਵਲ ਨਾਮ ਅਧਾਰ' ਹੈ ਅਤੇ ਸੋ ਨਾਮ ਗੁਰੂ ਕੋਲੋਂ ਮਿਲਦਾ ਹੈ ਤੇ ਗੁਰੂ ਹੀ ਨਿਰਗੁਣ ਤੇ ਸਰਗੁਣ ਦਾ ਰੂਪ ਹੈ ਅਤੇ ਸ਼ਬਦ ਵਿਚ ਪ੍ਰੀਤ ਕਰਨ ਦਾ ਨਾਮ ਚੇਲਾ ਹੋਣਾ ਹੈ।

## ਗੁਰੂ ਦਾ ਉਪਦੇਸ਼ ਵਾਹਿਗੁਰੂ ਹੈ

੧ ਨਿਰੰਕਾਰ ਆਕਾਰ ਕਰ ਜੋਤਿ ਸਰੂਪ ਅਨੂਪ ਦਿਖਾਯਾ।
੨ ਵੇਦ ਕਤੇਬ ਅਗੋਚਰਾ ਵਾਹਿਗੁਰੂ ਗੁਰੂ ਸ਼ਬਦ ਸੁਣਾਯਾ।
੩ ਚਾਰ ਵਰਨ ਚਾਰ ਮਜਹਬਾਂ ਚਰਣ ਕਵਲ ਸ਼ਰਣਾਗਤਿ ਆਯਾ।
੪ ਪਾਰਸ ਪਰਸ ਅਪਰਸ ਜਗ ਅਸ਼ਟ ਧਾਤ ਇਕ ਧਾਤ ਕਰਾਯਾ।
੫ ਪੈਰੀਂ ਪਾਇ ਨਵਾਇਕੈ ਹਉਮੈ ਰੋਗ ਅਸਾਧ ਮਿਟਾਯਾ।
੬ ਹੁਕਮ ਰਜਾਈ ਚਲਣਾ ਗੁਰਮੁਖ ਗਾਡੀ ਰਾਹੁ ਚਲਾਯਾ।
੭ ਪੂਰੇ ਪੂਰਾ ਥਾਟ ਬਣਾਯਾ ॥ ੧੭ ॥

ਅਰਥ—(੧) ਨਿਰਗੁਣ ਪ੍ਰਮਾਤਮਾ ਨੇ (ਗੁਰੂ ਦਾ) ਸਰੀਰ ਬਣਾਕੇ (ਜਿਸ ਵਿਚ) ਜੋਤੀ ਸਰੂਪ ਨੇ ਸੁੰਦਰ ਆਪਣਾ ਆਪ ਦਿਖਾਯਾ ਹੈ। (੨) (ਅਤੇ) ਗੁਰੂ ਨੇ ਵੇਦਾਂ ਕਤੇਬਾਂ ਤੋਂ ਅਗੋਚਰਾ (ਭਾਵ ਜੋ ਉਨਾ ਵਿਚ ਕਿਤੇ ਭੀ ਨਹੀ ਦਿਸਦਾ) ਵਾਹਿ ਗੁਰੂ (ਨਾਮ ਦਾ) ਉਪਦੇਸ਼ ਸੁਣਾਇਆ ਹੈ। (੩) ਜਿਸ ਉਪਦੇਸ਼ ਨੂੰ ਸੁਣਕੇ ਚਾਰੇ ਵਰਣ (ਅਤੇ ਮੁਸਲਮਾਨੀ ਮਤ) ਦੇ ਚਾਰੇ ਮਜਹਬ ਗੁਰੂ ਦੀ ਸ਼ਰਨੀ ਆਏ ਹਨ। (੪) (ਜਦ) ਪਾਰਸ (ਰੂਪ ਗੁਰੂ ਨੂੰ ਉਨਾਂ ਨੇ) ਪਰਸਿਆ (ਤਾਂ ਗੁਰੂ ਨੇ ਉਨਾ ਨੂੰ ਜਗਤ ਤੋਂ ਅਪਰਸ ਭਾਵ ਮਾਯਾ ਦੇ ਮੋਹ ਤੋਂ ਰਹਿਤ) ਕਰਕੇ ਚਾਰ ਵਰਨ ਤੇ ਚਾਰ ਮਜ਼ਹਬ ਰੂਪ ਅਠਾਂ ਧਾਤਾਂ ਤੋਂ ਖਾਲਸਾ ਪੰਥ ਰੂਪ ਇਕ ਧਾਤ ਕਰ ਕਰ ਦਿਤਾ ਹੈ।

(੫) (ਆਪਣੇ) ਪੈਰੀਂ ਪਾਕੇ ਨਿਉਣਾ ਸਿਖਾਇਆ ਤੇ ਨਾ ਮਿਟਣ ਵਾਲਾ ਹਉਮੈ ਦਾ ਰੋਗ ਮਿਟਾ ਦਿਤਾ ਹੈ। (੬) ਵਾਹਿਗੁਰੂ ਦੇ ਹੁਕਮ ਵਿਚ ਚਲਣਾ ਗੁਰਮੁਖਾ ਲਈ ਗਾਡੀ ਰਾਹ (ਖੁਲ੍ਹਾ ਰਸਤਾ) ਚਲਾ ਦਿਤਾ ਹੈ।(੭) ਗੁਰੂ ਨੇ ਇਹ ਬਨਾਉ ਪੂਰਾ ਕਰਨ ਦਾ ਬਣਾਇਆ ਹੈ ॥ ੧੭ ॥

ਭਾਵ—ਸਿਖਾ ਨੂੰ ਸਿਦਕੀ ਬਨਾਉਣ ਲਈ ਭਾਣਾ ਮੰਨਣ ਦਾ ਰਸਤਾ ਦਸਿਆ ਹੈ।

## ਗੁਰਮੁਖ ਦੀ ਦਸ਼ਾ

੧ ਜੰਮਣ ਮਰਣਹੁ ਬਾਹਰੇ ਪਰਉਪਕਾਰੀ ਜਗ ਵਿਚ ਆਏ।
੨ ਭਾਉ ਭਗਤਿ ਉਪਦੇਸ਼ ਕਰ ਸਾਧ ਸੰਗਤ ਸਚ ਖੰਡ ਵਸਾਏ।
੩ ਮਾਨ ਸਰੋਵਰ ਪਰਮਹੰਸ ਗੁਰਮੁਖ ਸ਼ਬਦ ਸੁਰਤ ਲਿਵਲਾਏ।
੪ ਚੰਦਨ ਵਾਸ ਵਣਾਸਪਤਿ ਅਫਲ ਸਫਲ ਚੰਦਨ ਮਹਿਕਾਏ।
੫ ਭਵਜਲ ਅੰਦਰ ਬੋਹਥੈ ਹੋਇ ਪਰਵਾਰ ਸੁਪਾਰ ਲੰਘਾਏ।
੬ ਲਹਿਰ ਤਰੰਗ ਨ ਵਿਆਪਈ ਮਾਯਾ ਵਿੱਚ ਉਦਾਸ ਰਹਾਏ।
੭ ਗੁਰਮੁਖ ਸੁਖ ਫਲ ਸਹਿਜ ਸਮਾਏ ॥੧੮॥

ਅਫਲ = ਫਲ ਤੋਂ ਬਿਨਾਂ। ਸਫਲ = ਫਲ਼ਾਂ ਵਾਲੀ।

ਅਰਥ—(੧) ਜੰਮਣ ਮਰਣ ਤੋਂ ਰਹਿਤ ਪਰਉਪਕਾਰੀ ਜਗਤ ਵਿਚ ਆਏ ਹਨ। (੨) (ਜਿਨ੍ਹਾਂ ਨੇ) ਪ੍ਰੇਮਾ ਭਗਤੀ ਦਾ ਉਪਦੇਸ਼ ਕਰਕੇ ਸਾਧ ਸੰਗਤਿ ਰੂਪ ਸਚ ਖੰਡ ਨੂੰ ਵਸਾਇਆ ਹੈ। (੩) (ਜਿਹੜੇ) ਗੁਰਮੁਖ ਸ਼ਬਦ ਦੀ ਸੁਰਤ (ਜਾਨਨਸ਼ਕਤੀ) ਵਿਚ ਪ੍ਰੀਤ ਲਾਉਂਦੇ ਹਨ (ਉਹ) ਸਤਿਸੰਗ ਰੂਪ ਮਾਨ ਸਰੋਵਰ ਉਤੇਪਰਮਹੰਸ ਹਨ। (੪) (ਜਿਕੁਰ) ਚੰਦਨ ਦੀ ਵਾਸ਼ਨਾ ਫਲ ਤੋਂ ਬਿਨਾਂ ਫਲ ਵਾਲੀ ਬਨਾਸਪਤਿ ਵਿਚੋਂ ਚੰਦਨ ਆਪਨੀ ਵਾਸ਼ਨਾ ਹੀਮਹਿਕਾਉਂਦਾ ਹੈ। (੫)(ਇਕੁਰ ਹੀਉਹ) ਸੰਸਾਰਸਮੁੰਦਰ ਵਿਚ ਪਰਵਾਰ ਦੇ ਸਮੇਤ ਹੀ ਜਹਾਜ ਹੋਏ ਹਨ (ਜੋ ਉਨ੍ਹਾਂ ਦੀ ਸੰਗਤਵਿਚ ਆਉਂਦਾ ਹੈ) ਉਸ ਨੂੰ ਪਾਰ ਲੰਘਾ ਦੇਂਦੇ ਹਨ। (੬) (ਉਨ੍ਹਾਂ ਨੂੰ ਵਾਸ਼ਨਾ ਰੂਪ) ਲਹਿਰਾਂ (ਤੇ ਸੰਕਲਪਾਂ ਰੂਪ) ਤਰੰਗ ਨਹੀਂ ਵਿਆਪਦੇ ਤੇ ਮਾਯਾ ਵਿਚ ਹੀ ਉਦਾਸ ਰਹਿੰਦੇ ਹਨ। (੭) (ਇਸਦਾ ਕਾਰਣ ਇਹ ਹੈ ਕਿ) ਗੁਰਮੁਖ ਭਗਤੀ ਕਰਦੇ ਹੋਏ ਗਿਆਨ ਵਿਚ ਸਮਾ ਗਏ ਹਨ।

ਭਾਵ—ਭਾਵੇਂ ਭਾਈ ਸਾਹਿਬ ਜੀ ਨੇ:ਨਾਮ ਤਾਂ ਪ੍ਰਗਟ ਨਹੀਂ ਕੀਤਾ ਪਰਇਸ ਪਉੜੀ ਵਿਚ "ਗੁਰਮੁਖ" ਪਦ ਸ੍ਰੀ ਗੁਰੂ ਨਾਨਕ ਦੇਵ ਜੀ ਲਈ ਵਰਤਿਆ ਹੈ।

## ਗੁਰਮੁਖ ਨੇ ਅਜਰ ਜਰਿਆ ਹੈ

੧ ਧੰਨ ਗੁਰੂ ਗੁਰ ਸਿੱਖ ਧੰਨ ਆਦਿ ਪੁਰਖ ਆਦੇਸ ਕਰਾਯਾ।

੨ ਸਤਿਗੁਰ ਦਰਸ਼ਨਧੰਨਹੈਧੰਨ ਦ੍ਰਿਸ਼ਟਗੁਰ ਧਿਆਨਧਰਾਯਾ।
੩ ਧੰਨ ਧੰਨਸਤਿਗੁਰ ਸ਼ਬਦਧੰਨ ਸੁਰਤਿਗੁਰਗਿਆਨਸੁਣਾਯਾ।
੪ ਚਰਨ ਕਵਲਗੁਰ ਧੰਨਧੰਨਧੰਨ ਮਸਤਕਗੁਰਚਰਣੀਲਾਯਾ।
੫ ਧੰਨ ਧੰਨ ਗੁਰ ਉਪਦੇਸ਼ ਹੈਧੰਨ ਰਿਦਾ ਗੁਰ ਮੰਤ੍ਰ ਵਸਾਯਾ।
੬ ਧੰਨ ਧੰਨ ਗੁਰਚਰਨਾਂਮ੍ਰਿਤੋ ਧੰਨਮੁਹਤ ਜਿਤਅਪਿਉਪੀਆਯਾ।
੭ ਗੁਰਮੁਖ ਸੁਖ ਫਲ ਅਜਰ ਜਰਾਯਾ ॥੧੯॥

ਅਰਥ—(੧) ਧੰਨ ਹੈ ਗੁਰੂ (ਤੇ)ਧੰਨ ਹੈ ਗੁਰੂਦਾ (ਉਹ)ਸਿਖ (ਜਿਸਨੇ)ਆਦਿ ਪੁਰਖ (ਗੁਰੂ ਨਾਨਕ ਦੇਵ ਜੀ ਨੂੰ)"ਆਦੇਸ ਕਰਾਯਾ" ਮਥਾਟੇਕਿਆ ਹੈ। ਸਤਿਗੁਰੂ ਦਾ ਦਰਸ਼ਨ ਭੀ ਧੰਨ ਹੈ(ਤੇ) ਧੰਨਹੈ ਉਹ ਨਜ਼ਰ(ਜਿਸਨੇ) ਗੁਰੂਦਾ ਧਿਆਨ ਧਰਿਆ ਹੈ। (੩) ਧੰਨ ਧੰਨ ਹੈ ਸਤਿਗੁਰਾਂ ਦਾ ਸ਼ਬਦ (ਤੇ) ਧੰਨ (ਹੈ) ਉਹ ਸੁਰਤਿ (ਬੁਧਿ) ਜਿਸਨੇ ਗੁਰਾਂ ਦਾ ਗਿਆਨ ਸੁਣਿਆ ਹੈ। (੪) ਗੁਰਾਂ ਦੇ ਚਰਨ ਕਵਲ ਭੀ ਧੰਨਧੰਨ ਹਨ, (ਅਤੇ ਧੰਨ ਹੈ ਓਹ) ਮਥਾ ਜੋ ਗੁਰਾਂ ਦੇ ਚਰਨਾਂਨਾਲ ਲਗਾ ਹੈ। (੫) ਗੁਰਾਂ ਦਾ ਉਪਦੇਸ਼ ਭੀ ਧੰਨ ਹੈ,(ਅਤੇ) ਧੰਨ ਹੈਉਹ ਰਿਦਾਜਿਸ ਵਿਚਗੁਰਾਂਦਾਉਪਦੇਸ਼ਵਸਿਆ ਹੈ। (੬) ਗੁਰਾਂ ਦਾ ਚਰਨਾਮ੍ਰਿਤ ਭੀ ਧੰਨ ਧੰਨ ਹੈ, (ਅਤੇ, ਧੰਨ ਹੈ ਉਹ ਘੜੀ ਜਿਸ ਵੇਲੇ ਅੰਮ੍ਰਿਤ ਪੀਤਾ ਸੀ। (੭) (ਅਤੇ ਧੰਨ ਹਨ ਉਹ) ਗੁਰਮੁਖ (ਜਿਨ੍ਹਾਂ ਨੇ) ਨਾ ਜਰੇ ਜਾਣ ਵਾਲੇ ਆਤਮ ਸੁਖ ਦੇ ਫਲ ਨੂੰ ਜਰਿਆ ਹੈ॥ ੧੯॥

ਭਾਵ—ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਉਨ੍ਹਾਂ ਦੇ ਪੂਰਨ ਸਿਖ ਸ੍ਰੀਲਹਣੇ ਜੀ ਵਲੇ ਹੀ ਸਾਰਾ ਇਸ਼ਾਰਾ ਹੈ।

## ਸਾਧ ਸੰਗਤਿ ਸੁਖਾਂ ਦਾ ਸਮੁੰਦਰ ਹੈ

੧ ਸੁਖ ਸਾਗਰ ਹੈ ਸਾਧ ਸੰਗ ਸੋਭਾ ਲਹਿਰ ਤਰੰਗ ਅਤੋਲੇ।
੨ ਮਾਣਕ ਮੋਤੀ ਹੀਰਿਆਂ ਗੁਰ ਉਪਦੇਸ਼ ਅਵੇਸ ਅਮੋਲੇ।
੩ ਰਾਗਰਤਨ ਅਨਹਦ ਧੁਨੀ ਸ਼ਬਦਸੁਰਤਲਿਵਅਗਮ ਅਲੋਲੇ।
੪ ਰਿਧ ਸਿਧ ਨਿਧ ਸਭਗੋਲੀਆਂਚਾਰ ਪਦਾਰਥਗੋਇਲ ਗੋਲੇ।
੫ ਲਖ ਲਖ ਦੰਦ ਚਰਾਗਚੀ ਲਖ ਲਖ ਅੰਮ੍ਰਿਤ ਪੀਚਨ ਝੋਲੇ।
੬ ਕਾਮ ਧੇਨ ਲਖ ਪਾਰਜਾਤ ਜੰਗਲ ਅੰਦਰ ਚਰਨਿ ਅਡੋਲੇ।
੭ ਗੁਰਮੁਖ ਸੁਖ ਫਲ ਬੋਲ ਅਬੋਲੇ ॥ ੨੦ ॥ ੧੨ ॥

ਅਵੇਸ਼ = ਪ੍ਰਵੇਸ਼। ਅਲੋਲੇ = ਅਚੱਲਤਾ। ਗੋਲੀਆਂ = ਘੋਧੀਆਂ। ਗੋਲੇ = ਘੋਘੇ

ਚਰਾਗਚੀ – ਚਾਨਨ ਕਰਣ ਵਾਲੇ। ਝੋਲਕੇ – ਨਿਰਨਾ ਕਰਕੇ।

ਅਰਥ--(੧) ਸਾਧ ਸੰਗ ਸੁਖਾਂ ਦਾ ਸਮੁੰਦਰ ਹੈ (ਅਤੇ ਵਾਹਿਗੁਰੂ ਦੀ) ਸੋਭਾ (ਕਰਨੀ ਇਸ ਵਿਚ) ਲਹਿਰਾਂ ਤੇ ਅਤਮ ਕਰਕੇ ਵਿਚਾਰ ਕਰਨੀ ਤਰੰਗ ਹਨ [੨] (ਜਿਨਾਂ ਨੇ) ਗੁਰਾਂ ਦੇ ਉਪਦੇਸ਼ ਵਿਚ ਪ੍ਰਵੇਸ਼ ਕੀਤਾ ਹੈ। (ਉਹ ਸਿਖ) ਮਾਣਕ ਮੋਤੀ ਤੇ ਹੀਰਿਆਂ ਵਾਂਗੂੰ ਹਨ। (੩) ਰਤਨ ਉਤਮ ਰਾਗਾਂ ਦੀ ਇਕਰਸ ਧੁਨੀ (ਇਸ ਧੁਨੀ ਇਸ ਸਮੁੰਦਰ ਦੀ) ਅਗਮ (ਡੂੰਘਾਈ) ਤੇ ਸਬਦ ਸ੍ਰੋਤ ਦੀ ਪ੍ਰੀਤ ਇਸ ਵਿਚ ਅਚਲਤਾ ਤੇ ਨਿਰਹੱਲਤਾ ਹੈ। (੪) ਰਿਧੀਆਂ ਸਿਧੀਆਂ ਨਿਧੀਆਂ ਸਭ ਦਾਸੀਆਂ (ਭਾਵ ਜਿਕੁਰਸਮੁੰਦਰ ਵਿਚ)ਘੋਘੀਆਂ ਘਘੇ ਹੁੰਦੇਹਨ ਇਕਰਹੀ ਰਿਧੀਆਂ ਆਦਿਕ ਗੋਲੀਆਂ ਚਾਰ ਪਦਾਰਥ ਦਾਸਾਂ ਦੇ ਦਾਸ (ਵਾ ਘੋਘੇ ਤੇ ਸਿੱਖ) ਹਨ। [੫] ((ਜਿਕੁਰ ਸਮੁੰਦਰ ਵਿਚੋਂ ਪ੍ਰਕਾਸ਼ ਕਰਨ ਵਾਲਾ ਇਕ ਚੰਦ੍ਰਮਾ ਨਿਕਲਿਆ ਹੈ ਇਕੁਰ ਹੀ ਇਸ ਸਮੁੰਦਰ ਵਿਚ) ਲਖਾਂ ਤੋਂ ਲਖਾਂ ਹੀ ਚੰਦਰਮਾਂ ਵਾਂਗੂੰ ਪ੍ਰਕਾਸ਼ ਕਰਨ ਵਾਲੇ (ਗਰਮੁਖ ਵਕਤੇ) ਹਨ ਅਤੇ ਲੱਖਾਂ ਹੀ ਅੰਮ੍ਰਤ ਨੂੰ ਝੋਲਕੇ ਪੀਣ ਵਾਲੇ ਹਨ, (ਭਾਵਉਸਸਮੁੰਦਰ ਵਿਚੋਂ ਇਕ ਅੰਮ੍ਰਤ ਨਿਕਲਿਆ ਸੀਤੇਇਸ ਸਤਿਸੰਗ ਸਮੁੰਦਰ ਵਿਚ ਲਖਾਂ ਹੀਨਾਮ ਅੰਮ੍ਰਿਤ ਨੂੰ ਪਿਆਉਣ ਵਾਲੇ ਤੇ ਲਖਾਂ ਨਿਰਨਾ ਕਰਕੇ ਪੀਣ ਵਾਲੇ ਜਗਜਾਸੂ ਹਨ) (੬) ਜਿਸ ਤਰਾਂ ਸਮੁੰਦਰ ਵਿਚੋਂ ਕਾਮਧੇਨ ਨਿਕਲਕੇ ਸੁਰਗ ਵਿਚ ਗਈ ਤੇ ਜਾਕੇ ਚਰਦੀ ਹੈ ਅਤੇ ਕਲਪ ਬ੍ਰਿਛ ਇਕ ਜਗਾ ਅਡੋਲ ਖੜੋਤਾ ਹੈ ਹੁਣ ਉਸਦਾ ਨਿਰਣਾ ਕਰਦੇ ਹਨ ਕਿ ਇਸ ਸਤਿਸੰਗ ਰੂਪ ਸਮੁੰਦਰ ਵਿਚੋਂ) ਲਖਾਂ ਕਾਮਧੇਨਾਂ (ਗਾਈਆਂ ਹਨ ਜੋ ਸੰਸਾਰ (ਰੂਪ) ਜੰਗਲ ਵਿਚ ਫਿਰਦੀਆਂ ਹਨ (ਭਾਵ ਬੇਅੰਤਪ੍ਰਚਾਰਕਫਿਰਦੇ ਹਨ) ਤੇ ਲੱਖਾਂ ਹੀ ਕਲਪ ਬਿਰਛ ਅਡੋਲ ਖੜੇਤੇ ਹਨ, (ਭਾਵ ਜੋ ਸਤਿਸੰਗ ਤੋ ਪਰਦੇਸ ਇਕ ਇਕੱਲੇ ਸਿਖ ਚਲੇ ਗਏ ਹਨ ਜੋ ਦੂਜਿਆਂ ਨੂੰ ਉਪਦੇਸ਼ ਨਹੀਂ ਕਰਦੇ ਤੇ ਆਪਣਾ ਨਿਸਚਾ ਨਹੀ ਡੁਲਾਉਂਦੇ)। (੭) ਗੁਰਮੁਖਾਂ ਨੂੰ ਜੋ (ਸੁਖ ਸਰੂਪ) ਦਾ ਫਲ (ਮਿਲਿਆ ਹੈ) ਸੋ ਬੋਲਨ ਤੋਂ ਅਬੋਲ ਹੈ (ਭਾਵ ਗੁਰਮੁਖਾਂ ਦਾ ਸੁਖ ਕਹਿਣ ਵਿਚ ਨਹੀ ਆਉਂਦਾ ਬੇਅੰਤ ਹੈ)॥ ੨੦ ॥ ੧੨ ॥

ਭਾਵ–ਸਮੁੰਦਰ ਤੇ ਸਤਿਸੰਗ ਦੀ ਸਮਾਨਤਾ ਵਿਖਾਕੇ ਸਤਿਸੰਗ ਦੀ ਵਡਿਆਈ ਦਸੀਹੈ

੧ ਓ ਸਤਿਗੁਰ ਪ੍ਰਸਾਦਿ ॥

# ਗਿਆਨ ਰਤਨਾਵਲੀ ਤੇਰਵੀਂ ਵਾਰ

## ਗੁਰੂ ਚੇਲਾ-ਚੇਲਾ ਗੁਰੂ

੧ ਪੀਰ ਮੁਰੀਦਾਂ ਗਾਖੜੀ ਕੋ ਵਿਰਲਾ ਜਾਣੈ।
੨ ਪੀਰਾਂ ਪੀਰ ਵਖਾਣੀਐ ਗੁਰੁ ਗੁਰਾਂ ਵਖਾਣੈ।

੩ ਗੁਰੁ ਚੇਲਾ ਚੇਲਾ ਗੁਰੂ ਕਰ ਚੋਜ ਵਿਡਾਣੈ।
੪ ਸੋ ਗੁਰੁ ਸੋਈ ਸਿਖ ਹੈ ਜੋਤੀ ਜੋਤਿ ਸਮਾਣੈ।
੫ ਇਕ ਗੁਰੂ ਇਕ ਸਿਖ ਹੈ ਗੁਰੁ ਸ਼ਬਦ ਸਿਞਾਣੇ।
੬ ਮਿਹਰ ਮੁਹੱਬਤ ਮੇਲ ਕਰ ਭਉ ਭਾਉ ਸਮਾਣੈ ॥ ੧ ॥

ਅਰਥ—(੧) ਗੁਰੂ ਦੀ ਕਠਨ ਸਿਖੀ ਨੂੰ ਕੋਈ ਵਿਰਲਾ ਹੀ ਜਾਣਦਾ ਹੈ। (੨) ਪੀਰਾਂ ਵਿਚੋਂ ਪੀਰ ਆਖੀਦਾ ਹੈ ਤੇ ਗੁਰੂ ਵਿਚੋਂ ਸ਼ੋਮਣੀ ਗੁਰੂ (ਨਾਨਕ) ਕਿਹਾ ਜਾਂਦਾ ਹੈ। [੩] ਗੁਰੂ ਨਾਨਕ ਜੀ ਹੀ (ਸ੍ਰੀ ਲਹਿਣਾ ਰੂਪ) ਚੇਲਾ (ਹੋਯਾ ਫਿਰ) ਚੇਲੇ (ਤੋ) ਗੁਰੂ ਅੰਗਦ ਰੂਪ ਧਾਰਨ ਕਰਕੇ ਅਸਚਰਜ ਕੌਤਕ ਵਰਤਾਇਆ ਹੈ। [੪] ਸੋ ਗੁਰੂ ਨਾਨਕ ਦੇਵ ਜੀ ਦੀ ਜੋਤ ਵਿਚ (ਜਿਸਦੀ) ਜੋਤ ਸਮਾਈ ਹੈ ਸੋ ਸਿਖ (ਸ੍ਰੀ ਲਹਿਣਾ ਜੀ ਗੁਰੂ ਹੋਯਾ) ਹੈ। [੫] ਇਕ ਗੁਰੂ ਨਾਨਕ ਦੇ ਸ਼ਬਦ (ਹੁਕਮ) ਨੂੰ ਜਿਸ ਇਕ ਸਿਖ ਸ੍ਰੀ ਲਹਿਣਾ ਜੀ ਨੇ ਸਞਾਣਿਆ ਸੋਈ ਗੁਰੂ ਹੋਇਆ ਹੈ। [੬] (ਸਿਖ ਨੇ ਜਦ ਗੁਰੂ ਨਾਲ) ਮੁਹਬਤ ਨਾਲ (ਪ੍ਰੀਤ) ਨਾਲ (ਗੁਰ ਦਾ) ਭਉ ਧਾਰਿਆ (ਤਾਂ ਗੁਰੂ ਨੂੰ ਭੀ ਸਿਖਦਾ) ਭਾਉ (ਪ੍ਰੇਮ) ਭਾਣੇ (ਪ੍ਰਗਟ) ਹੋਯਾ ਤਾਂ ਮੇਹਰ (ਕ੍ਰਿਪਾ) ਕਰਕੇ ਆਪਣਾ ਰੂਪ ਕਰ ਲਿਆ ॥ ੧ ॥

ਭਾਵ—ਭਾਵੇ ਭਾਈ ਸਾਹਿਬ ਜੀ ਨੇ ਨਾਮ ਤਾਂ ਸਪਸ਼ਟ ਨਹੀ ਕੀਤੇ ਪਰਕ੍ਰਿਯਾ ਸਾਰੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਤੇ ਸ੍ਰੀ ਗੁਰੂ ਅੰਗਦ ਦੇਵ ਜੀਦੇ ਨਾਲ ਮਿਲਦੀ ਵੇਖਕੇ ਅਨੁਮਾਨਕ ਕਿਹਾ ਜਾਂਦਾ ਹੈ ਕਿ ਉਨਾਂ ਦਾ ਹੀ ਨਿਰਣਾ ਹੈ।

## ਗੁਰੂ ਤੋਂ ਗੁਰੂ

੧ ਗੁਰੁ ਸਿੱਖਹੁ ਗੁਰ ਸਿਖ ਹੈ ਪੀਰ ਪੀਰਹੁ ਕੋਈ।
੨ ਸ਼ਬਦ ਸੁਰਤਿ ਚੇਲਾ ਗੁਰੂ ਪਰਮੇਸ਼ਰ ਸੋਈ।
੩ ਦਰਸ਼ਨ ਦ੍ਰਿਸ਼ਟਿ ਧਿਆਨ ਧਰ ਗੁਰ ਮੂਰਤਿ ਹੋਈ।
੪ ਸ਼ਬਦ ਸੁਰਤਿ ਕਰ ਕੀਰਤਨ ਸਤਸੰਗ ਵਿਲੋਈ।
੫ ਵਾਹਿਗੁਰੂ ਗੁਰ ਮੰਤ੍ਰ ਹੈ ਜਪ ਹਉਮੈ ਖੋਈ।
੬ ਆਪ ਗਵਾਏ ਆਪ ਹੈ ਗੁਣ ਗੁਣੀ ਪਰੋਈ ॥ ੨ ॥

ਅਰਥ—[੧] ਗੁਰੂ ਦੇ ਸਿਖ ਕੋਲੋਂ ਉਪਦੇਸ਼ ਲੈਕੇ ਗੁਰੂ ਦਾ ਸਿਖ ਤਾਂ ਹੋ ਜਾਈਦਾ ਹੈ ਪਰ ਗੁਰੂ ਤੋ ਗੁਰੂ ਕੋਈ ਹੀ ਹੁੰਦਾ ਹੈ। [੨] ਸ਼ਬਦ ਗੁਰੂ ਤੇ ਸੁਰਤ ਚੇਲੇ (ਦਾ ਜੋ ਮਿਲਾਪ ਹੈ) ਸੋਈ ਪ੍ਰਮੇਸ਼ਰ ਪ੍ਰਾਪਤੀ ਦਾ ਸਾਧਨ ਹੈ। (੩) (ਜੋ) ਦ੍ਰਿਸ਼ਟੀ (ਨਜ਼ਰ) ਵਿਚ ਦਰਸ਼ਨ ਦਾ ਧਿਆਨ ਧਰਕੇ ਗੁਰੂ ਦੀ ਮੂਰਤ ਹੀ ਹੁੰਦਾ ਹੈ। (੪) (ਅਤੇ)

ਸਤਿਸੰਗਤ ਵਿਚ ਕੀਰਤਨ ਕਰਕੇ ਸੁਰਤ ਨਾਲ ਸ਼ਬਦ ਦੀ ਵਿਚਾਰ ਕਰਦਾ ਹੈ।(੫) ਗੁਰਾਂ ਦਾ ਮੰਤ੍ਰ (ਉਪਦੇਸ਼) ਵਾਹਿਗੁਰੂ ਨਾਮ ਜਪਕੇ ਜਿਸਨੇ ਹਉਮੈ ਨਾਸ ਕਰ ਦਿਤੀ ਹੈ। ਇਨਾ ਗੁਣਾਂ ਵਿਚ ਪ੍ਰੋਤਾ ਹੋਯਾ ਆਪਾ ਭਾਵ ਨੂੰ ਗਵਾਕੇ (ਉਹ) ਆਪ ਹੀ ਗੁਣੀ (ਗੁਰੂ ਦਾ ਰੂਪ) ਹੋ ਜਾਂਦਾ ਹੈ ॥ ੨ ॥

ਭਾਵ-ਆਪਾਭਾਵ ਗਵਾਕੇ ਵਾਹਿਗੁਰੂਨਾਮ ਸਿਮਰੀਏ ਤਾਂ ਹਉਮੈ ਮਿਟਦੀ ਹੈ।

## ਪ੍ਰੇਮ ਪਿਆਲੇ ਦੀ ਪ੍ਰਾਪਤੀ

੧ ਦਰਸ਼ਨ ਦ੍ਰਿਸ਼ਟਿ ਸੰਜੋਗ ਹੈ ਭੈ ਭਾਇ ਸੰਜੋਗੀ।
੨ ਸ਼ਬਦ ਸੁਰਤਿ ਬੈਰਾਗ ਹੈ ਸੁਖ ਸਹਜ ਅਰੋਗੀ।
੩ ਮਨ ਬਚ ਕਰਮ ਨ ਭਰਮ ਹੈ ਜੋਗੀਸਰ ਜੋਗੀ।
੪ ਪਿਰਮ ਪਿਆਲਾ ਪੀਵਣਾ ਅੰਮ੍ਰਿਤ ਰਸ ਭੋਗੀ।
੫ ਗਯਾਨ ਧਯਾਨ ਸਿਮਰਣ ਮਿਲੈ ਪੀਅਪਿਓ ਅਸੋਗੀ। ੩ ॥

ਅਰਥ (੧) (ਜਿਸਦੀ) ਨਜਰ ਵਿਚ ਦਰਸ਼ਨ ਦਾ ਮੇਲ ਹੈ, (ਅਤੇ) ਭਉ ਤੇ ਭਾਉ (ਦਾ ਜੋ) ਮੇਲੀ ਹੈ। (੨) (ਜਿਸਦੀ) ਸੁਰਤ ਸ਼ਬਦ ਦੀ ਬੈਰਾਗਵਾਨ (ਪ੍ਰੇਮਨ) ਹੈ (ਉਹ ਆਤਮਾ ਸੁਖ ਕਰਕੇ ਸਦਾ ਹੀ) ਅਰੋਗੀ ਹੈ। (੩) (ਜਿਸਨੂੰ) ਮਨ ਬਾਣੀ, ਸਰੀਰ ਕਰਕੇ ਕੋਈ ਭਰਮ ਨਹੀ (ਸੋਈ) ਜੋਗੀਆਂ ਦੇ ਈਸ਼ਵਰ (ਵਾਹਿਗੁਰੂ) ਨਾਲ ਜੁੜਿਆ ਹੈ। (੪) ਅਤੇ ਓਹੀ ਪ੍ਰੇਮ ਦਾ ਪਿਆਲਾ ਪੀਂਦਾ ਤੇ ਬ੍ਰਹਮਾਂਨੰਦ ਰੂਪਅਮ੍ਰਿਤ ਰਸ ਨੂੰ ਭੋਗਦਾ ਹੈ। (੫) (ਕਿਉਂਕਿ ਉਸਦੀ ਬੁਧੀ ਵਿਚ) ਗਿਆਨ (ਮਨ ਵਿਚ) ਧਿਆਨ (ਬਾਣੀ ਵਿਚ) ਸਿਮਰਨ ਮਿਲਿਆ (ਹੋਇਆ ਹੈ ਅਤੇ ਉਹ) ਪ੍ਰੇਮ ਰੂਪ ਅਮ੍ਰਿਤ ਦਾ ਪਿਆਲਾ ਪੀਕੇ ਸੰਸਾਰਕ ਸੋਗਾਂ ਵਲੋਂ ਅਸੋਗੀ ਹੋ ਚੁਕਾ ਹੈ ॥ ੩ ॥

ਭਾਵ-ਪ੍ਰੇਮ ਹੀ ਸਾਰੇ ਸੁਖਾਂ ਦੀ ਖਾਨ ਤੇ ਸੋਗ ਤੋਂ ਅਸੋਗ ਕਰਨ ਵਾਲਾ ਹੈ।

## ਪ੍ਰੇਮ ਰਸ ਭਾਣੇ ਵਿਚ ਮਿਲਦਾ ਹੈ

੧ ਗੁਰਮੁਖ ਸੁਖ ਫਲ ਪਿਰਮ ਰਸ ਕਿਉ ਆਖ ਵਖਾਣੈ।
੨ ਸੁਣ ਸੁਣ ਆਖਣ ਆਖਣਾ ਓਹ ਸਾਉ ਨ ਜਾਣੈ।
੩ ਬ੍ਰਹਮਾਂ ਬਿਸ਼ਨ ਮਹੇਸ਼ ਮਿਲ ਕਥਿ ਵੇਦ ਪੁਰਾਣੈ।
੪ ਚਾਰ ਕਤੇਬਾਂ ਆਖੀਅਨਿ ਦੀਨ ਮੁਸਲਮਾਣੈ।
੫ ਸ਼ੇਸ਼ਨਾਗ ਸਿਮਰਣ ਕਰੈ ਸਾਂਗੀਤ ਸੁਹਾਣੈ।
੬ ਅਨਹਦ ਨਾਦ ਅਸੰਖ ਸੁਣ ਹੋਏ ਹੈਰਾਣੈ।

੭ ਅਕਥ ਕਥਾ ਕਰ ਨੇਤਿ ਨੇਤਿ ਪੀਲਾਏ ਭਾਣੈ ॥ ੪ ॥

ਅਰਥ—(੧) ਗੁਰਮੁਖਾਂ ਨੂੰ ਜੋ ਪ੍ਰੇਮ ਰਸ ਮਗਰੋਂ ਸੁਖਫਲ (ਆਤਮ ਅਨੰਦ) ਮਿਲਿਆ ਹੈ (ਸੋ) ਕਿਕੁਰ ਆਖਕੇ ਸੁਣਾਇਆ ਜਾਵੇ। (੨) ਜੋ ਸੁਣ ਸੁਣਕੇ ਪ੍ਰਸੰਗਾਂ ਨੂੰ ਆਖਦੇ ਹਨ, ਪਰ ਉਹ (ਉਸਦਾ) ਸਵਾਦ ਨਹੀ ਜਾਣਦੇ। [੩] (ਜੇਕਰ ਕਹੋ ਬ੍ਰਹਮਾਂ ਜਾਣਦਾ ਹੋਊ ਤਾਂ ਕਹਿੰਦੇ ਹਨ) ਬ੍ਰਹਮਾਂ ਬਿਸ਼ਨ ਤੇ ਸ਼ਿਵ ਮਿਲਕੇ ਵੇਦਾਂ ਪੁਰਾਨਾਂ ਨੂੰ ਵਿਚਾਰਦੇ ਹਨ (ਜੋ ਉਸਤੋਂ ਕਿਤਨੀ ਉਰੇ ਹਨ) ।(੪) (ਇਸਤਰਾਂ ਮੁਸਲਮਾਨੀ ਦੀਨ ਵਾਲੇ) ਚਾਰ ਕਤੇਬਾਂ ਨੂੰ ਹੀ ਵਖਾਣਦੇ ਹਨ (ਪਰ ਪ੍ਰੇਮ ਦੀ ਸੂਝ ਉਨਾਂ ਨੂੰ ਭੀ ਨਹੀ। (੫) ਸ਼ੇਸ਼ਨਾਗ ਸਿਮਰਣ ਹੀ ਕਰਦਾ (ਤੇ ਨਾਰਦ) ਰਾਗ ਵਿਚ ਹੀ 'ਸੁਹਾਣੈ' ਅਨੰਦ ਹੁੰਦਾ ਹੈ। (੬) ਅਲੱਖ ਹੀ ਜੋਗੀ ਅਨਹਦ ਨਾਦ ਨੂੰ ਸੁਣਕੇ ਹੀ ਅਸਚਰਜ ਹੁੰਦੇ ਹਨ (ਪਰ ਪ੍ਰੇਮ ਦੇ ਰਸ ਨੂੰ ਕਿਸੇ ਭੀ ਨਹੀ ਜਾਣਿਆ। [੭] (ਜਿਸ ਦੀ) ਕਥਾ ਬੇਅੰਤ ਹ ਕਰਕੇ ਭੀ ਅਕਥ (ਕਹੀ ਜਾਂਦੀ ਹੈ ਉਹ ਜਿਸਨੂੰ ਆਪਣੇ) ਭਾਣੇ ਵਿਚ ਪ੍ਰੇਮ ਦਾ ਪਿਆਲਾ ਪਿਆਵੇ (ਉਹ ਉਸਦੇ ਸੁਖ ਫਲ ਨੂੰ ਜਾਣਦਾ ਹੈ) ।੪।

ਭਾਵ—'ਅਲਉਤੀ ਕਾ ਜੈਸੇ ਭਇਆ ਬਲੇਡਾ ਜਿਨ ਪੀਆ ਤਿਨ ਜਾਣਿਆ' ਕਲਮ ਵਿਚ ਤਾਕਤ ਨਹੀ ਜੋ ਪ੍ਰੇਮ ਦੇ ਸੁਖ ਫਲ ਨੂੰ ਕੁਝ ਭੀ ਖੁਲਾਸਾ ਕਰ ਦੇਵੇ ਇਸ ਲਈ ਇਹ ਤੁਕ ਲਿਖ ਦਿਤੀ ਹੈ ਕਿ 'ਕਹਿਬੇ ਕੋ ਸੋਭਾ ਨਹੀ ਦੇਖਾ ਹੀ ਪਰਵਾਨ' ਪ੍ਰੇਮ ਰਸ ਦੇ ਸਤਧਾਲੂ ਦੇਖਣ ਦਾ ਹੀ ਯਤਨ ਕਰਨ।

## ਪੂਰਬ ਪ੍ਰਕਰਣਾਂਤਰਿ

੧ ਗੁਰਮੁਖ ਸੁਖ ਫਲ ਪਿਰਮ ਰਸ ਛਿਅ ਰਸ ਹੈਰਾਣਾ।
੨ ਛਤੀਹ ਅੰਮ੍ਰਿਤ ਤਰਸਦੇ ਵਿਸਮਾਦ ਵਿਡਾਣਾ।
੩ ਨਿੱਝਰ ਧਾਰਿ ਹਜਾਰ ਹੋਇ ਭੈ ਚਕਿਤ ਲੁਭਾਣਾ।
੪ ਇੜਾ ਪਿੰਗੁਲਾ ਸੁਖਮਨਾ ਸੋਹੰ ਨ ਸਮਾਣਾ।
੫ ਵੀਹ ਇਕੀਹ ਚੜ੍ਹਾਉ ਚੜ੍ਹ ਪਰਚਾ ਪਰਵਾਣਾ।
੬ ਪੀਵੈ ਬੋਲ ਨ ਹੰਘਈ ਆਖਾਣ ਵਖਾਣਾ ॥ ੫ ॥

ਅਰਥ—(੧) ਗੁਰਮੁਖਾਂ ਦੇ ਪ੍ਰੇਮ ਰਸ ਦੇ ਸੁਖਫਲ ਅਗੇ ਛੇ ਰਸ ਭੀ ਹੈਰਾਨ ਹੁੰਦੇ ਹਨ। (੨) ਛਤੀਹ ਤਰਾਂ ਦੇ ਅਮ੍ਰਿਤ (ਭਾਵ ਬਹੁਤੇ ਭੋਜਨ) ਭੀ ਤਰਸਦੇ (ਹੋਏ ਆਖਦੇ ਹਨ ਕਿ ਸੁਖ ਫਲ ਦਾ ਰਸ) ਅਸ਼ਚਰਜਤੋਂ ਅਸਚਰਜ ਹੈ। (੩) (ਜੋਜੋਗੀਆਂ ਨੂੰ) ਨਿਝਰ ਧਾਰਾ ਦਸਮ ਦੁਆਰ ਵਿਚੋਂ ਝਰਦੀ ਹੈ (ਸੋ ਭੀ) ਹਜ਼ਾਰਾਂ ਹੀ ਕਠੀਆਂ ਹੋਕੇ ਚਕ੍ਰਤ (ਹੁੰਦੀਆਂ ਹੋਈਆਂ ਉਸ ਸੁਖ ਫਲ ਦੇ ਰਸ ਦੀ ਰੀਸ ਕਰਨ ਲਈ) ਲੋਭੀ ਹੋਈਆਂ ਹਨ। (੪) ਇੜਾ (ਨਕ ਦੇ ਖਬੇ ਪਾਸੇ) ਪਿੰਗਲਾ (ਨਕ ਦੇ ਸਜੇ ਪਾਸੇ)

ਸੁਖਮਨਾਂ (ਇਨ੍ਹਾਂ ਦੋਹਾਂ ਦੇ ਵਿਚਾਲੇ) ਤੇ ਹੰਸਾਂ ਭੀ ਇਨ੍ਹਾਂ ਦੇ ਸਾਹਮਣੇ ਨਹੀਂ ਹੁੰਦੇ (ਭਾਵ ਇੜਾਪਿੰਗਲਾਸੁਖਮਨਾਵਾਲਾਕਸ਼ਟ ਸਾਧਨ ਪ੍ਰਾਣਾਯਾਮਤੇਸੋਹੰਹੰਸਾ ਪ੍ਰਾਣਾਜਾਮ ਭੀ ਇਸ ਸੁਖ ਦੀ ਬਰਾਬਰੀ ਨਹੀਂ ਕਰਸਕਦਾ)। (੫)(ਜਿਨ੍ਹਾਂ ਗੁਰਮੁਖਾਂਨੇ ਸੰਸਾਰ) ਗਲੀ ਦਾ ਚੜ੍ਹਾਉ ਚੜ੍ਹਕੇ (ਭਾਵ ਸੰਸਾਰਕ ਕ੍ਰਿਯਾ ਵਲੋਂ ਮਨ ਮਾਰਕੇ) ਇਕ ਪ੍ਰੇਮ ਹੀ ਪ੍ਰਵਾਣ (ਕਰਕੇ) ਪੀਤਾ ਹੈ, (ਤਿੰਨਾਂ ਦੇ) ਪ੍ਰਸੰਗ ਆਖਣ ਲਈ ਤਾਂ ਬੋਲ ਭੀ ਨਹੀਂ ਸਕੀਦਾਂ (ਭਾਵ ਤਿਨਾਂ ਦਾ ਪ੍ਰਸੰਗ ਅਕੈਹ ਹੈ) ਕਈ ਇਸ ਤੁਕ ਦਾਅਰਥ ਕਰਦੇ ਹਨ (ਕਿ ਇਹ)ਅਖਾਣ(ਕਹਾਵਤ)ਕਹੀਜਾਂਦੀਹੈ ਕਿਪਾਣੀਪੀਤਿਆਂਬੋਲਨਹੀਂਸਕੀਦਾ।੫॥

ਭਾਵ—ਜਿਨ੍ਹਾਂ ਨੇ ਪ੍ਰੇਮ ਦਾ ਪਿਆਲਾ ਪੀਤਾ ਹੈ ਉਸਦੇ ਅਨੰਦ ਨੂੰ ਉਹ ਭੀ ਨਹੀਂ ਆਖਸਕਦੇ।ਯਥਾ—'ਕਹੁਕਬੀਰ ਗੂੰਗੇਗੁੜਖਾਇਆ ਪੂਛੇਤੇਕਿਆਕਹੀਐ।੫।

## "ਅਲਮਸਤ ਖਿਆਲੀ"

੧ ਗੱਲੀਂ ਸਾਦ ਨ ਆਵਈ ਜਿੱਚਰ ਮੁਹੁ ਖਾਲੀ।
੨ ਮੁਹੁ ਭਰਿਐ ਕਿਉਂ ਬੋਲੀਐ ਰਸ ਜੀਭ ਰਸਾਲੀ।
੩ ਸ਼ਬਦ ਸੁਰਤ ਸਿਮ੍ਰਣਉਲੰਘ ਨਹਿ ਨਦਰ ਨਿਹਾਲੀ।
੪ ਪੰਥ ਕੁਪੰਥ ਨ ਸੁਝਈ ਅਲਮਸਤ ਖਿਆਲੀ।
੫ ਡਗਮਗ ਚਾਲ ਸੁਢਾਲ ਹੈ ਗੁਰਮਤਿ ਨਿਰਾਲੀ।
੬ ਚੜਿਆ ਚੰਦ ਨ ਲੁਕਈ ਢਕ ਜੋਤਿ ਕਿਰਾਲੀ॥੬॥

ਸੁਢਾਲ = ਚੰਗੀ ਤਰਾਂ। ਸੁਰਤਿ = ਪ੍ਰੇਮੀ।

ਅਰਥ (੧) ਗੱਲਾਂ ਨਾਲ ਸਵਾਦ ਨਹੀਂ ਆਉਂਦਾ ਜਿਨ੍ਹਾਂਵਿਚ ਮੂੰਹ ਖਾਲੀ ਹੈ। (੨) ਜੇਕਰ ਮੂੰਹ ਨੂੰ ਖੰਡਆਦਿਕ ਨਾਲ ਭਰਦੇਈਏ ਤਦ ਭੀ ਨਹੀਂਬੋਲਸਕੀਦਾ ਕਿਉਂਕਿ ਰਸਾਂ ਦਾ ਘਰ ਜੀਭ ਰਸ ਦਾ ਰੂਪ ਹੋਈ ਹੁੰਦੀ ਹੈ। (੩) (ਜੋ) ਸਿਮਰਣ ਤੋਂ ਲੰਘਕੇ ਸ਼ਬਦ ਦੇ ਪ੍ਰੇਮੀ ਹਨ (ਉਹ ਹੋਰ ਕੋਈ ਪਦਾਰਥ) ਨਜ਼ਰ ਨਾਲਨਹੀਂਦੇਖਦੇ। (੪) ਜੋ ਅਲਮਸਤੀ ਦੇ ਖਿਆਲ ਵਾਲੇ ਹਨ ਉਨ੍ਹਾਂ ਨੂੰ ਪੰਥ ਕੁਪੰਥ (ਚੰਗੇ ਮੰਦੇ) ਦੀ ਸੂਝ ਨਹੀਂ (ਜੋ ਹੁੰਦਾ ਹੈ ਭਾਣੇ ਵਿਚ ਸਭ ਚੰਗਾ ਹੈ)। (੫)ਵਖਰੀ ਗੁਰਮਤ ਦੀ ਡਗ ਮਗ ਜੇਹੀ ਚਾਲ ਭੀ ਚੰਗੀ ਤਰਾਂ ਦੀ ਹੈ। (੬) (ਭਾਵੇਂ ਕੋਈ ਆਪਣੀਆਂ ਅਕਾਂ ਅਗੇ) ਕੁਨਾਲੀ (ਰਖਕੇ ਚੰਦ ਦੀ) ਜੋਤ ਢਕੇ ਤਾਂ ਚੜ੍ਹਿਆ ਹੋਇਆ ਚੰਦ ਕਦੇ ਭੀ ਨਹੀਂ ਲੁਕਦਾ॥ ੬ ॥

ਭਾਵ—ਭਾਈ ਜੀ ਦਸਦੇ ਹਨ ਕਿ ਜੇਹੜੇ ਸੱਖਣੀਆਂ ਗਲਾਂ ਹੀ ਕਰਨ ਵਾਲੇ ਹਨ, ਉਹ ਭੀ ਲਪੋੜ ਸੰਖ ਹੀ ਹਨ, ਜੈਸਾ ਕਿ ਗਲੀਂ ਜੇ ਸਹੁ ਪਾਈਐ ਤੋਤਾਂਕਿਉਂ ਫਾਸੇ ਅਤੇ "ਕਹੁ ਕਬੀਰ ਛੂਛਾਘਟ ਬੋਲੈ"ਦੂਜੀ ਤੁਕ ਵਿਚ ਇਸੇਗਲ ਨੂੰ ਸਪਸ਼ਟ

ਕਾਤਾ ਹੈ ਕਿ ਜਿਨ੍ਹਾਂ ਨੂੰ ਵਾਹਿਗੁਰੂ ਮਿਲਿਆ ਹੈ ਉਹ ਕਦੇ ਬੋਲ ਹੀ ਨਹੀਂ ਸਕਦੇ, ਜੈਸਾ ਕਿ "ਭਰਿਆ ਹੋਇ ਨ ਕਬਹੂ ਡੋਲੈ" ਪਰ ਇਹਗਲ ਵਡੀ ਹੈਕਿ ਉਹ ਸੰਸਾਰ ਵਿਚ ਹੀ ਰਹਿੰਦੇ ਤੇ ਚੰਗੀ ਮੰਦੀ ਵਾਸ਼ਨਾ ਤੋਂ ਰਹਿਤ ਹਨ, ਇਸ ਗਲਦਾ ਭੀ ਨਾਲ ਹੀ ਸਬੂਤ ਦੇਂਦੇ ਹਨ ਕਿ ਉਹ ਗੁਰਮੁਖ ਭਾਵੇਂ ਆਪਣਾ ਆਪ ਲੁਕਾਉਂਦੇ ਹਨ, ਪਰ ਲੁਕੇ ਨਹੀਂ ਰਹਿੰਦੇ ਜੈਸਾ ਕਿ 'ਸੋਈ ਅਜਾਣ ਕਹੈ ਮੈਂ ਜਾਨਾ, ਜਾਨਣਹਾਰ ਨਾ ਛਾਨਾ ਰੇ'।

## ਪਿਰਮ ਰਸ ਦੀ ਵਾਸ਼ਨਾ

੧ ਲਖ ਲਖ ਬਾਵਨ ਚੰਦਨਾ ਲਖ ਅਗਰ ਮਿਲੰਦੇ।
੨ ਲੱਖ ਕਪੂਰ ਕਥੂਰੀਆਂ ਅੰਬਰ ਮਹਕੰਦੇ।
੩ ਲਖ ਲਖ ਗਉੜੇ ਮੇਦ ਮਿਲ ਕੇਸਰ ਚਮਕੰਦੇ।
੪ ਸਭ ਸੁਗੰਧ ਰਲਾਇਕੈ ਅਰਗਜਾ ਕਰੰਦੇ।
੫ ਲੱਖ ਅਰਗਜੇ ਫਲੇਲ ਫੁੱਲ ਫੁਲਵਾੜੀ ਸੰਦੇ।
੬ ਗੁਰਮੁਖ ਸੁਖ ਫਲ ਪਿਰਮਰਸ ਵਾਸੂ ਨ ਲਹੰਦੇ।੭॥

ਕਥੂਰੀਆ = ਕਸਤੂਰੀ। ਗਉੜੇ = ਗੋਰੋਚਨ। ਮੇਦ = ਮੁਸ਼ਕਬਿਲਾਈ।

ਅਰਥ—(੧) ਲਖਾਂ ਤੋਂ ਲਖਾਂ ਬਾਵਨ ਚੰਦਨ ਤੇ ਲਖਾਂ ਅਗਰ ਚੰਦਨ ਨਾਲ ਮਿਲ ਜਾਨ। (੨) ਲਖਾਂ ਹੀ ਕਪੂਰ, ਕਸਤੂਰੀਆਂ ਤੇ ਮੁਸ਼ਕੰਬਰ ਦੀ ਵਾਸ਼ਨਾਂ ਹੋਵੇ। (੩) ਲੱਖਾਂ ਹੀ ਗੋਰੋਚਨ—(ਜੋ ਗਊ ਦੇ ਮਥੇ ਤੋਂ ਨਿਕਲਦਾ ਹੈ) ਤੇ ਲਖਾਂ ਹੀ ਮੁਸ਼ਕ ਬਿਲਾਈ—(ਬਾਗੜ ਬਿੱਲੇ ਦਾ ਵਿਸ਼ਟਾ) ਅਤੇ ਸਭ ਤਰਾਂ ਦੇ ਕੇਸਰ ਮਿਲਕੇ ਚਮਕਦੇ (ਸੁਗੰਧੀ ਦੇਂਦੇ) ਹੋਵਨ। (੪) (ਇਤ ਆਦਿਕ) ਸਾਰੀਆਂ ਸੁਗੰਧੀਆਂ ਰਲਾਕੇ ਅਰਗਜਾ ਕਰ ਲਈਏ। (੫) ਲਖਾਂ ਹੀ ਅਰਗਜੇ ਤੇ ਫਲੇਲਾਂ ਅਤੇ ਫੁਲਵਾੜੀਆਂ ਦੇ ਫੁਲ ਹੋਵਨ (੬) (ਪਰ ਇਹ ਸਾਰੇ) ਗੁਰਮੁਖ ਦੇ ਸੁਖ ਫਲ ਦੇ ਪਿਰਮ ਰਸ ਦੀ ਵਾਸ਼ਨਾਂ ਨੂੰ ਨਹੀਂ ਲੈ ਸਕਦੇ (ਭਾਵ ਉਸਦੇ ਤੁਲ ਇਨ੍ਹਾਂ ਦੀ ਸੁਗੰਧੀ ਨਹੀਂ)॥੭॥

ਭਾਵ—ਇਹ ਵਾਸ਼ਨਾ ਦ੍ਰਿਸ਼ਟਮਾਨ ਨਾਲ ਜੋੜਕੇ ਵਿਕਾਰਾਂ ਵਿਚ ਫਸਾਉਂਦੀ ਹੋਈ ਜਨਮ ਮਰਨ ਵਿਚ ਭੁਆਉਨ ਵਾਲੀ ਹੈ, ਅਤੇ ਪ੍ਰੇਮ ਰਸ ਦੀ ਵਾਸ਼ਨਾ ਦ੍ਰਿਸ਼ਟ-ਮਾਨ ਤੋਂ ਹਟਾਕੇ ਦ੍ਰਿਸ਼ਟੇ ਵਿਚ ਜੋੜਕੇ ਜਨਮ ਮਰਨ ਦਾ ਦੁਖ ਦੂਰ ਕਰਨ ਵਾਲੀ ਹੈ, ਇਸ ਲਈ ਉਤਮ ਹੈ।

## ਪਿਰਮ ਰਸ ਦੀ ਜੋਤ

੧ ਰੂਪ ਸਰੂਪ ਅਨੂਪ ਲਖ ਇੰਦ੍ਰ ਪਰੀ ਵਸੰਦੇ।
੨ ਰੰਗ ਬਿਰੰਗ ਸੁਰੰਗ ਲਖ ਬੈਕੁੰਠ ਰਹੰਦੇ।

੩ ਲਖ ਜੋਬਨ ਸੀਂਗ੍ਹਾਰ ਲਖ ਲਖ ਵੇਸ ਕਰੇਂਦੇ।
੪ ਲਖ ਦੀਵੇ ਲਖ ਤਾਰਿਆ ਜੋਤਿ ਸੂਰਜ ਚੰਦੇ।
੫ ਰਤਨ ਜਵਾਹਰ ਲਖਮਣੀ ਜਗ ਮਗ ਟਹਕੇਂਦੇ।
੬ ਗੁਰਮੁਖ ਸੁਖ ਫਲ ਪਿਰਮ ਰਸ ਜੋਤੀ ਨ ਪੁਜੰਦੇ ॥ ੮ ॥

ਅਰਥ-(੧) ਲਖਾਂ ਉਪਮਾ ਤੋਂ ਰਹਿਤ ਸੋਹਣੇ ਰੂਪਾਂ ਵਾਲੇ ਇੰਦ੍ਰ ਪੁਰੀ (ਸਵਰਗ) ਵਿਚ ਵਸਦੇ ਹਨ। (੨) ਲੱਖਾਂ ਹੀ ਰੰਗ ਬਿਰੰਗੀ (ਜਿਕੁਰ ਮੋਰ ਦਾ ਖੰਭ ਹੁੰਦਾ ਹੈ) ਤੇ ਸੁੰਦਰ ਰੰਗਾਂ ਵਾਲੇ ਬੈਕੁੰਠ ਵਿਚ ਰਹਿੰਦੇ ਹਨ। [੩] ਲੱਖਾਂ ਹੀ ਜੁਆਨੀਆਂ, ਲਖਾਂ ਸੀਂਗਾਰ ਅਤੇ ਲਖਾਂ ਹੀ ਵੇਸ ਕਰਨ ਵਾਲੇ। [੪] ਲਖਾਂ ਹੀ ਦੀਵੇ ਤੇ ਲੱਖਾਂ ਹੀ ਸੂਰਜ ਚੰਦ੍ਰਮਾਂ ਤੇ ਤਾਰਿਆਂ ਵਰਗੇ ਜੋਤੀ (ਪ੍ਰਕਾਸ਼ ਕਰਨ ਵਾਲੇ)। [੫] ਲਖਾਂ ਹੀ ਰਤਨ, ਜਵਾਹਰ ਤੇ ਮਣੀਆਂ ਜਗਮਗ ੨ ਕਰਕੇ ਟਹਕਨ ਵਾਲੀਆਂ। [੬] (ਇਹ ਸਾਰੇ ਹੀ ਕਠੇ ਹੋ ਜਾਵਣ ਤਾਂ) ਗੁਰਮੁਖ ਦੇ ਸੁਖਫਲ ਦੇ ਪ੍ਰੇਮ ਰਸ ਦੇ ਪ੍ਰਕਾਸ਼ ਨੂੰ ਕਦੇ ਭੀ ਨਹੀ ਪੁਜ ਸਕਦੇ ॥ ੮ ॥

ਭਾਵ-ਕਾਰਣ ਓਹੀ ਹੈ, ਕਿ ਇਹ ਸਾਰੇ ਪ੍ਰਕਾਸ਼ ਦ੍ਰਿਸ਼ਟਮਾਨ ਵਿਚ ਕੈਦ ਰਖਣ ਵਾਲੇ ਤੇ ਗੁਰਮੁਖ ਸੁਖ ਫਲ ਦਾ ਪ੍ਰਕਾਸ਼ ਦ੍ਰਿਸ਼ਟ ਵਿਚ ਮੇਲਣ ਵਾਲਾ ਹੈ।

## ਪਿਰਮ ਰਸ ਦਾ ਮੁਲ ਨਹੀਂ

੧ ਚਾਰ ਪਦਾਰਥ ਰਿਧਿ ਸਿਧਿ ਨਿਧ ਲੱਖ ਕਰੋੜੀ।
੨ ਲਖ ਪਾਰਸ ਲਖ ਪਾਰਜਾਤ ਲਖ ਲਖਮੀ ਜੋੜੀ।
੩ ਲਖ ਚਿੰਤਾਮਣਿ ਕਾਮਧੇਨ ਚਤੁਰੰਗ ਚਮੋੜੀ।
੪ ਮਾਣਕ ਮੋਤੀ ਹੀਰਿਆਂ ਨਿਰਮੋਲ ਮਹੋੜੀ।
੫ ਲਖ ਕਵਲਾ ਸਸਿ ਮੇਰੁ ਲੱਖ ਲੱਖ ਰਾਜ ਬਹੋੜੀ।
੬ ਗੁਰਮੁਖ ਸੁਖਫਲ ਪਿਰਮ ਰਸ ਮੁਲ ਅਮੁਲ ਸੁ ਥੋੜੀ ॥ ੯ ॥

ਚਮੋੜੀ – ਸੈਨਾ; ਨਿਰਮੋਲ – ਅਮੁਲ, ਮੁਲ ਤੋਂ ਰਹਿਤ
ਮਹੋੜੀ = ਵਡਾ ਢੇਰ। ਬਹੋੜੀ = ਚਕ੍ਰਵਰਤੀ ਰਾਜ।

ਅਰਥ-[੧] ਚਾਰੇ ਪਦਾਰਥ, ਰਿਧੀਆਂ ਸਿਧੀਆਂ, ਨਿਧੀਆਂ ਭੀ ਲੱਖਾਂ ਕ੍ਰੋੜਾਂ ਹੋਵਣ। [੨] ਲਖਾਂ ਹੀ ਪਾਰਸ, ਲੱਖਾਂ ਹੀ ਕਲਪ ਬਿਰਛ, ਤੇ ਲੱਖਾਂ ਹੀ ਲਖਮੀਆਂ ਨਾਲ ਜੋੜੀਆਂ ਜਾਵਣ। [੩] ਲੱਖਾਂ ਹੀ ਚਿੰਤਾ ਮਨੀਆਂ, ਕਾਮਧੇਨਾਂ ਅਤੇ ਚਾਰ ਤਰਾਂ ਦੀ ਸੈਨਾ ਹੋਵੇ। [੪] ਮੁਲ ਤੋਂ ਰਹਿਤ (ਭਾਵ ਬੇਅੰਤ ਕੀਮਤਵਾਲੇ) ਮਾਣਕ ਮੋਤੀ ਤੇ ਹੀਰਿਆਂ ਦਾ ਭੀ ਬਹੁਤਾ (ਢੇਰ ਲਗਾ ਹੋਇਆ ਹੋਵੇ)। [੫] ਲੱਖਾਂ

ਹੀ ਕਵਲਾਸ ਪਰਬਤ (ਚਾਂਦੀ ਦਾ ਪਹਾੜ) ਤੇ ਲੱਖਾਂ ਹੀ ਸੁਮੇਰ ਪਰਬਤ (ਸੋਨੇ ਦੇ ਪਹਾੜ) ਅਤੇ ਲੱਖਾਂ ਹੀ ਚਕ੍ਰਵਰਤੀ ਰਾਜ ਹੋਵਣ । [੬] (ਇਹ ਸਭ ਕਠੇ ਕੀਤੇ ਜਾਣ ਤਾਂ) ਗੁਰਮੁਖ ਦੇ ਪ੍ਰੇਮ ਰਸ ਦੇ ਸੁਖ ਫਲ਼ ਦੇ ਮੁਲ ਅਗੇ (ਇਹ ਬਿਭੂਤੀ ਸਭ) ਥੋੜੀ (ਜਹੀ ਕੀਮਤ ਵਾਲੀ ਹੈ ਤੇ) ਉਹ ਫਲ ਅਮੁਲ ਹੈ ॥ ੯ ॥

ਭਾਵ—ਇਹ ਪਦਾਰਥ ਦੁਨੀਆਂ ਦੇ ਸੁਖ ਦੇ ਸਕਦੇ ਹਨ, ਕਰਤਾਰ ਨੂੰ ਨਹੀ ਮਿਲਾ ਸਕਦੇ, ਪਰ ਪ੍ਰੇਮ ਸਿਰਜਨਹਾਰ ਨਾਲ ਜੋੜ ਦੇਂਦਾ ਹੈ, ਇਸ ਲਈ ਇਨ੍ਹਾਂ ਸਭਨਾ ਤੋਂ ਉੱਤਮ ਹੈ ।

## ਪਰੇਮ ਪਿਆਲੇ ਦੀ ਬੂੰਦ

੧ ਗੁਰਮੁਖ ਸੁਖ ਫਲ ਲੱਖ ਲੱਖ ਲਹਿਰ ਤਰੰਗਾ ।
੨ ਲਖ ਦਰੀਆਉ ਸਮਾਉ ਕਰਿ ਲੱਖ ਲਹਿਰੀ ਅੰਗਾ ।
੩ ਲਖ ਦਰੀਆਉ ਸਮੁੰਦ ਵਿਚ ਲਖ ਤੀਰਥ ਗੰਗਾ ।
੪ ਲਖ ਸਮੁੰਦ ਗੜਾੜ ਵਿਚ ਬਹੁ ਰੰਗ ਬਰੰਗਾ ।
੫ ਲਖ ਗੜਾੜ ਤਰੰਗ ਵਿਚ ਲਖ ਅੰਝ ਕਿਣੰਗਾ ।
੬ ਪਿਰਮ ਪਿਆਲਾ ਪੀਵਣਾ ਕੋ ਬੁਰਾ ਨ ਚੰਗਾ ॥ ੧੦ ॥

ਲਖ = ਲਖਾਉਣ ਵਾਲੇ, ਜਨਾਉਨ ਵਾਲੇ । ਅੰਗਾਂ = ਸਰੀਰ ।

ਅਰਥ-(੧) ਗੁਰਮੁਖਾਂ ਨੂੰ ਸੁਖ ਫਲ (ਭਗਤੀ) ਦਵਾਰਾ ਲੱਖਾਂ ਹੀ ਲਹਿਰਾਂ ਤੇ ਤਰੰਗਾਂ ਲਖਾਉਣ ਵਾਲੇ—(ਇਕ ਜਲਦੀ) ਲਖਤਾ ਹੁੰਦੀ ਹੈ (ਭਾਵ ਗੁਰਮੁਖ ਲਹਿਰਾਂ ਤਰੰਗਾਂ ਵਿਚ ਇਕੋ ਜਲ ਹੀ ਜਲ ਜਾਣਦੇ ਹਨ) । (੨) ਲੱਖਾਂ ਹੀ ਦਰਿਆਵਾਂ ਦੇ ਸਰੀਰ ਵਿਚ ਲੱਖਾਂ ਹੀ ਲਹਿਰਾਂ ਨੇ ਸਮਾਉਣਾ ਕਰਿਆ ਹੈ । [੩] (ਇਸ ਲਈ ਗੁਰਮੁਖ ਲਹਿਰਾਂ ਤੋਂ ਹਟਕੇ ਦਰਿਆਉ ਵਿਚ ਆਉਂਦੇ ਹਨ, ਫਿਰ ਜਾਣਦੇ ਹਨ ਕਿ) ਲੱਖਾਂ ਹੀ ਦਰਿਆਉ ਤੇ ਲੱਖਾਂ ਹੀ ਗੰਗਾ ਵਰਗੇ ਤੀਰਥ ਇਕ ਸਮੁੰਦਰ (ਵਿਚ ਸਮਾਉਂਦੇ ਹਨ) । [੪] (ਇਸ ਦਸ਼ਾ ਵਿਚ ਦਰਿਆਵਾਂ ਤੋ ਦ੍ਰਿਸ਼ਟੀ ਹਟਕੇ ਇਕ ਸਮੁੰਦਰ ਵਿਚ ਆਈ ਤਾਂ ਫਿਰ ਭਗਤੀ ਨੇ ਦਸਿਆ ਕਿ) ਲੱਖਾਂ ਹੀ ਰੰਗ ਬਿਰੰਗੀ ਸਮੁੰਦਰ ਇਸ ਮਹਾਂ ਸਾਗਰ ਵਿਚ ਸਮਾਉਂਦੇ ਹਨ । (੫) (ਇਸ ਦਸ਼ਾਵਿਚ ਹੁੰਦਿਆਂ ਸਮੁੰਦਰ ਤੋਂ ਦ੍ਰਿਸ਼ਟੀ ਹਟਕੇ ਇਕ ਗੜਾੜ ਵਿਚ ਆਉਂਦੀਹੈ ਪਤਾ ਲਗਦਾ ਹੈ ਕਿ) ਲਖਾਂ ਹੀ ਗੜਾੜ ਇਕ ਗਿਆਨ ਵਿਚ (ਹਨ ਤੇ) ਲੱਖਾਂ (ਹੀ ਗਿਆਨ ਪ੍ਰੇਮੀ ਦੇ) ਹੰਝੂ ਦੀ ਕਿਣਕਾ ਵਿਚ ਹਨ (ਕਿਉਂਕਿ ਪ੍ਰੇਮ ਦਸ਼ਾ ਵਿਚ ਹੀ ਉਪ੍ਰੋਕਤ ਗਯਾਨ ਦੀ ਪ੍ਰਾਪਤੀ ਹੁੰਦੀ ਜਾਂਦੀ ਸੀ ਪਰ ਅਗੇ ਤੋਂ ਅਗੇ ਬੇਅੰਤ ਹੀ ਨਜ਼ਰ ਆਯਾ ਤਾਂ ਪਰੇਮੀ ਦੇ ਅੱਖ ਵਿਚੋਂ ਬੇਵਸਿਆ ਸ਼ੁਕਰ ੨ ਤੇ ਬੇਅੰਤ ੨ ਕਰਦਿਆਂ ਹੰਝੂ ਦਾ

ਕਿਣਕਾ ਡਿਗ ਪਿਆ ਇਸ ਲਈ ਉਸ ਕਿਣਕੇ ਵਿਚ ਲੱਖਾਂ ਹੀ ਗਿਆਨ ਹਨ)।
[੬] (ਜਿਸਨੇ) ਪ੍ਰੇਮ ਦਾ ਪਿਆਲਾ ਪੀਤਾ ਹੈ ਉਸਦੀ ਦ੍ਰਿਸ਼ਟੀ ਵਿਚ ਨਾ ਹੀ ਕੋਈ ਬੁਰਾ ਤੇ ਨਾ ਹੀ ਚੰਗਾ ਹੈ (ਭਾਵ—ਬਣ ਤਿਣ ਪਰ ਬਤ ਹੈ ਪਾਰਬ੍ਰਹਮ) ॥ ੧੦ ॥

ਭਾਵ ਅਰੁੰਧਤੀ ਨਿਆਯ ਅਨੁਸਾਰ ਪ੍ਰੇਮ ਦਾ ਵਰਨਣ ਕਰਕੇ ਦਸਿਆ ਹੈ ਕਿ ਜਿਵੇਂ ਪਾਣੀ ਦੇ ਗਿਆਨ ਤੋਂ ਚੜ੍ਹਦੇ ੨ ਮਹਾਂ ਸਾਗਰ ਤਕ ਨਜ਼ਰ ਚੜ੍ਹਦੀ ਹੈ ਇਵੇਂ ਦ੍ਰਿਸ਼ਟ ਮਾਨ ਨਾਲ ਪ੍ਰੇਮ ਸ਼ੁਰੂ ਹੋਕੇ ਦ੍ਰਿਸ਼ਟੇ ਤਕ ਲੈ ਜਾਂਦਾ ਹੈ।

## ਕਾਦਰ ਦੀ ਬੇਅੰਤਤਾ

੧ ਇਕ ਕਵਾਉ ਪਸਾਉ ਕਰਿ ਓਅੰਕਾਰ ਸੁਣਾਯਾ।
੨ ਓਅੰਕਾਰ ਅਕਾਰ ਲਖ ਬ੍ਰਹਮੰਡ ਬਣਾਯਾ।
੩ ਪੰਜ ਤੱਤ ਉਤਪੱਤਿ ਲੱਖ ਤੈ ਲੋਅ ਸੁਹਾਯਾ।
੪ ਜਲ ਥਲ ਗਿਰ ਤਰਵਰ ਸੁਫਲ ਦਰੀਆਉ ਚਲਾਯਾ।
੫ ਲਖ ਦਰੀਆਉ ਸਮਾਉ ਕਰ ਤਿਲ ਤੁਲ ਨ ਤੁਲਾਯਾ।
੬ ਕੁਦਰਤ ਇਕ ਅਤੋਲਵੀਂ ਲੇੱਖਾ ਨ ਲਿਖਾਯਾ।
੭ ਕੁਦਰਤਿ ਕੀਮ ਨ ਜਾਣੀਐ ਕੱਾਦਰ ਕਿਨ ਪਾਯਾ ॥ ੧੧ ॥

ਅਰਥ—(੧) (ਜਦ)ਇਕ ਵਾਹਿਗੁਰੂਨੇਓਅੰਕਾਰਰੂਪ ਕਵਾਉ(ਵਾਕ)ਸੁਣਾਯਾ (ਤਾਂ ਉਸੇ ਤੋਂ ਹੀ ਸਾਰਾ) ਪਸਾਰਾ ਕਰਿਆ ਗਿਆ। (੨) (ਉਸ) ਓਅੰਕਾਰ ਤੋਂ ਹੀ ਲਖਾਂ ਹੀ ਬ੍ਰਹਮੰਡਾਂ ਦਾ ਅਕਾਰਬਨਾਯਾ ਗਿਆ। (੩)ਪੰਜਾਂ ਤੱਤਾਂਤੋਂ ਲਖਾਂਹੀਉਤਪਤੀ ਕਰਕੇ ਤਿੰਨਾਂ ਲੋਕਾਂ ਨੂੰ ਬਨਾ ਦਿਤਾ। (੪) ਜਲ, ਥਲ, ਪਹਾੜ, ਬ੍ਰਿਛ ਤੇ ਫਲਅਤੇ ਦਰਿਆਵਾਂ ਨੂੰ ਚਲਾ ਦਿਤਾ। (੫) ਲਖਾਂ ਹੀ ਕੁਦਰਤਾਂ (ਇਕ ਬ੍ਰਹਮੰਡਵਿਚ) ਸਮਾਉ ਕਰਦੀਆਂ (ਹਨ ਜਿਨ੍ਹਾਂ ਦਾ) ਵਿਚਾਰ ਤਿਲ ਜਿਨਾਂ ਭੀ ਨਹੀਂ ਵਿਚਾਰਿਆ ਜਾਂਦਾ। (੬) (ਜਦ) ਇਕ ਕੁਦਰਤ ਹੀ ਅਤੋਲਵੀਂ (ਵਿਚਾਰ ਤੋਂ ਰਹਿਤ) ਹੈ ਤੇ ਹਿਸਾਬ ਉਸ ਦਾ ਨਹੀਂ ਕੀਤਾ ਜਾਂਦਾ। (੭) (ਤਾਂ) ਜਿਸਦੀ ਕੁਦਰਤ ਦੀ ਮਰਯਾਦਾ ਨਹੀਂ ਜਾਣੀ ਜਾਂਦੀ (ਤਾਂ ਉਸ) ਕਾਦਰ ਨੂੰ ਕਿਨ ਪਾਉਣਾ ਹੈ॥੧੧।

ਭਾਵ—"ਤੇਰੇ ਦਾਨੇ ਕੀਮਤ ਨ ਪਵੈ ਤਿਸ ਦਾਤੇ ਕਵਣ ਸੁਮਾਰ" ਅਰਥਾਤ ਹੇ ਜੀਵ ! ਜਦ ਤੇਰੇ ਪਾਸੋਂ (ਉਸਦੇ) ਖਜ਼ਾਨੇ ਦਾ ਅੰਤ ਨਹੀਂ ਆਉਂਦਾ ਤਾਂ ਉਸ ਖਜਾਨੇ ਵਾਲੇ ਦੀ ਕਿਕੁਰ ਗਿਣਤੀ ਕਰੇਂਗਾ ? ਭਾਵ ਬੇਅੰਤ ਹੈ।

## ਪ੍ਰੇਮ ਪਿਆਲੇ ਦੀ ਬੂੰਦ

੧ ਗੁਰਮੁਖ ਸੁਖ ਫਲ ਪ੍ਰੇਮ ਰਸ ਅਵਿਗਤ ਗਤ ਭਾਈ।

੨ ਪਾਰਾਵਾਰ ਅਪਾਰ ਹੈ ਕੋ ਆਇ ਨ ਜਾਈ।
੩ ਆਦਿ ਅੰਤ ਪਰਜੰਤ ਨਾਹਿ ਪਰਮਾਦ ਵਡਾਈ।
੪ ਹਾਥ ਨ ਪਾਇ ਅਥਾਹ ਥੀਂ ਅਸਗਾਹ ਸਮਾਈ।
੫ ਪਿਰਮ ਪਿਆਲੇ ਬੂੰਦ ਇਕ ਕਿਨ ਕੀਮਤ ਪਾਈ।
੬ ਅਗਮਹੁ ਅਗਮ ਅਗਾਧ ਬੋਧ ਗੁਰਅਲਖ ਲਖਾਈ।।੧੨।।

ਅਰਥ-(੧) ਹੇ ਭਾਈ ਗੁਰਮੁਖਾਂ ਨੂੰ ਸੁਖਫਲ ਦੇ ਦੇਣ ਵਾਲੇ ਪ੍ਰੇਮ ਰਸਦੀ ਗਤੀ ਅਵਗਤ (ਜਾਨਣ ਤੋਂ ਪਰੇ) ਹੈ। (੨) (ਉਸਦਾ) ਪਾਰ ਉਰਾਰ ਭੀ ਅਪਾਰ ਬਹੁਤਾ) ਹੈ। (ਉਥੇ ਭੀ) ਕੋਈ ਆ ਜਾ ਨਹਾਂ ਸਕਦਾ (੩) (ਉਸਦਾ) ਆਦਿ (ਤੋਂ ਲੈ ਕੇ) ਅੰਤ (ਤਕ ਦਾ ਕੋਈ)ਪ੍ਰਜੰਤ (ਹਿਸਾਬ)(ਨਹੀਂ ਅਤੇ)ਆਦਿਤੋਂ ਪਰੇ ਦੀਵਡਿਆਈ ਨਹੀਂ (ਕੀਤੀ ਜਾਂਦੀ) (੪) (ਉਸਦੀ) ਥਾਹ ਨਹੀਂ ਪਾਈ ਜਾਂਦੀ (ਕਿਉਂਕਿ)ਅਥਾਹ ਥੀਂ ਭੀ ਅਸਗਾਹ ਨੇ ਉਸ ਵਿਚ ਸਮਾਈ ਕੀਤੀ ਹੋਈ ਹੈ (ਭਾਵ ਡੂੰਘ ਨਾਲੋਂ ਭੀ ਡੂੰਗਤਾਈ ਸਮਾਈ ਹੋਈ ਹੈ)। (੫) (ਐਸੇ) ਪ੍ਰੇਮਦੇ ਪਿਆਲੇਦੀ ਇਕਬੂੰਦ ਦੀਕੀਮਤ ਭੀ ਕਿਸਨੇ ਪਾਈਹੈ। (੬) (ਤਾਂ ਤੇ ਪ੍ਰੇਮਰਸਦੀ ਗਤੀ) ਪਰੇ ਤੋਂ ਭੀ ਪਰੇਹੈ ਤੇ ਤਿਸਦਾ ਬੋਧ (ਜਾਨਣਾ) ਭੀ ਅਗਾਧ ਹੈ (ਪਰ) ਗੁਰੂ (ਇਸ ਪ੍ਰੇਮ ਦੀ ਅਲਖ (ਗਤੀ ਦੀ) ਲਖਾਈ (ਕਰਾ ਦੇਂਦੇ ਹਨ ।੨੧।।

ਭਾਵ—ਪਰੇਮ ਅਥਾਹ ਤੇ ਅਸਗਾਹਹੈ ਪਰੇਮ ਦਾ ਅੰਤਕੋਈ ਨਹੀਂ ਪਾਸਕਦਾ ਪਰੇਮ ਦਾ ਹਿਸਾਬ ਨਹੀਹੋਸਕਦਾ,ਪਰ ਉਸਪਰੇਮਦਾਦਾਤਾ ਸਤਿਗੁਰੂ ਨਾਨਕ ਦੇਵ ਹੈ।

## ਪ੍ਰੇਮ ਰਸ ਦੀ ਨਿਮਖ

੧ ਗੁਰਮੁਖ ਸੁਖ ਫਲ ਪ੍ਰੇਮ ਰਸ ਤਿਲ ਅਲਖ ਅਲੇਖੈ।
੨ ਲਖ ਚਉਰਾਸੀਹ ਜੂਨਿ ਵਿਚ ਜੀਅ ਜੰਤ ਵਿਸੇਖੈ।
੩ ਸਭਨਾਂ ਦੀ ਰੋਮਾਵਲੀ ਬਹੁਬਿਧ ਬਹੁ ਰੇਖੈ।
੪ ਰੋਮ ਰੋਮ ਲੱਖ ਲੱਖ ਸਿਰ ਮੁਹ ਲਖ ਸਰੇਖੈ।
੫ ਲਖ ਲਖ ਮੁਹਿ ਮੁਹਿ ਜੀਭ ਕਰ ਸੁਣ ਬੋਲੈ ਦੇਖੈ।
੬ ਸੰਖ ਅਸੰਖ ਇਕੀਹ ਵੀਹ ਸਮਸਰ ਨ ਨਿਮੇਖੈ ॥ ੧੩॥

ਸਰੇਖੈ = ਰਚਨਾ। ਸਮਸਰ – ਬਰਾਬਰ। ਵਸੇਖੈ = ਬਹੁਤ

ਅਰਥ-(੧) ਗੁਰਮੁਖਾਂ ਨੂੰ ਸੁਖ ਫਲ ਦੇਣ ਵਾਲਾ ਤਿਲ ਜਿੰਨਾਂਭੀ ਪ੍ਰੇਮਰਸ ਅਲੇਖ ਤੋਂ ਅਲੇਖ ਹੈ। (੨) (ਇਸਦਾ ਵਿਸਥਾਰ ਕਰਦੇ ਹਨ) ਚੁਰਾਸੀ ਲੱਖ ਜੂਨਾਂ ਵਿਚ'-ਬਹੁਤੇਹੀ ਜੀਵ ਜੰਤ ਹਨ।(੩) (ਅਤੇ ਉਨ੍ਹਾਂ ਸਭਨਾਂ ਦੀ) ਬਹੁਤ ਤਰਾ ਕਰਕੇ

ਬਹੁਤ 'ਰੇਖੈ' ਤਰ੍ਹਾਂ ਦੀ ਰੋਮਾਵਲੀਹੈ (ਭਾਵ ਕਾਲੇ ਚਿਟੇ ਕੱਕੇ ਆਦਿਕ ਰੰਗਾਂ ਦੇ ਬਹੁਤੇ ਹੀ ਰੋਮ ਹਨ)। (੪) (ਜੇਕਰ ਉਨ੍ਹਾਂ ਦੇ) ਰੋਮ ਰੋਮਨਾਲ ਲੱਖ ਲੱਖ ਸਿਰ (ਹੋ ਜਾਵਨ ਤੇ ਸਿਰ ੨ ਨਾਲ) ਲੱਖ ਲੱਖ ਹੀ ਮੂੰਹ ਦੀ ਰਚਨਾ ਹੋ ਜਾਵੇ। (੫) (ਅਤੇ) ਮੂੰਹ ੨ ਵਿਚ ਲੱਖ ਲੱਖ ਜੀਭਕਰੀ (ਜਾਵੇ ਤੇ ਉਨ੍ਹਾਂ ਨਾਲ) ਦੇਖੇ ਸੁਣੇ ਤੇਬੋਲੇ। (੬) (ਫਿਰ ਭੀ) ਸੰਖ (ਗਿਣਤੀ ਤੋਂ ਟਪਕੇ) ਅਸੰਖਤੇ ਅਸੰਖ ਤੋਂ ਭੀ ਇਕਦੋ ਬਿੰਦੀਆਂ (ਵੀਹ ਇੱਕੀ) ਕਰਕੇ ਭੀ (ਪ੍ਰੇਮ ਰਸ ਦੇ) ਇਕ ਨਿਮਖ ਦੇ ਬਰਾਬਰ ਭੀ ਨਹੀਂ ਪੁਜ ਸਕਦਾ॥੧੩ ॥

ਭਾਵ—ਇਸ ਪਉੜੀ ਵਿਚ ਭਾਈ ਜੀ ਨੇ ਪ੍ਰੇਮ ਦੇ ਇਕ ਨਿਮਖ ਦਾ ਮਹਾਤਮ ਦਸਿਆ ਹੈ ਨਿਮਖ ਭਰ ਭੀ ਪ੍ਰੇਮ ਦੀ ਰੰਗਨ ਚੜ੍ਹ ਜਾਵੇ ਤਾਂ ਕੰਮ ਰਾਸ ਹੋ ਜਾਂਦੇਹਨ, ਉਸ ਨੂੰ ਖੁਲਾਸਾ ਕਰਨ ਲਈ ਭਾਈ ਜੀ ਨੇ ਕੁਝ ਗਿਣਤੀ ਦਾ ਪਰਕਾਰ ਭੀ ਵਰ-ਤਿਆ ਹੈ ਕਿ 'ਸੰਖ ਅਸੰਖ ਇਕੀਹ ਵੀਹ' ਇਸ ਦੇ ਕਹਿਣ ਦਾ ਇਹ ਭਾਵ ਹੈ ਕਿ ੧,੨ ਦੀ ਗਿਣਤੀ ਤੋਂ ਲੈਕੇ ਸੌ ੧੦੦ ਤਕ ਠੀਕ ਇਕਸਾਰ ਲਗੀ ਜਾਂਦੀ ਹੈ ਪਰ ਅਗੇ ਕੇਵਲ ਇਕ ਹੀ ਬਿੰਦੀ ਦਾ ਸ਼ੁਮਾਰ ਹੈ ਜਿਕੁਰ ਸੌ ਦੇ ਅਗੇ ਇਕ ਬਿੰਦੀ ਹੋਰ ਲਾਈਏ ਤਾਂ ਹਜ਼ਾਰ ੧੦੦੦ ਅਤੇ ਹਜ਼ਾਰ ਅਗੇ ਬਿੰਦੀ ਲਾਈਏ ਤਾਂ ਦਸ ਹਜ਼ਾਰ ੧੦੦੦੦ ਅਤੇ ਇਸੇ ਤਰਾਂ ਹੀ ਬਿੰਦੀ ੨ ਵਧਕੇ ਲਖ ਆਦਿਕ ਤੇ ਅੰਤ ਜਾਕੇ ਸੰਖ ਦਹਾ ਸੰਖ ਤਕ ਖਤਮ ਹੈ ਇਸ ਤੋਂ ਅਗੇ ਗਿਣਤੀ ਫਿਰ ਨਵੇਂ ਸਿਰੇ ਸ਼ੁਰੂ, ਪਰਭਾਈ ਜੀ ਇਸ ਤੋਂ ਪਿਛੇ ਨਹੀਂ ਮੁੜਦੇ ਅਗੇ ਹੀ ਚਲਦੇ ਹਨ ਅਰਥਾਤ ੧੯ਅੰਕਾਂ ਤੋਂਅਗੇ ਇਕਅੰਕਹੋਰ ਲਾਕੇਦਾਹਸੰਖ ਤੋਂਅਸੰਖ ਕਰਲਵੋ ਤੇ ਫਿਰ ਅੰਕਾਂ ਅਗੇ ਇਕਅੰਕ ਹੋਰ ਲਾਕੇ ਅਸੰਖ ਤੋਂ ਭੀ ਅਸੰਖ ਕਰ ਲਵੋ ਤਦ ਭੀ ਪ੍ਰੇਮ ਰਸ ਦੀ ਬੂੰਦ ਨਿਮਖ ਦੇ ਬਰਾਬਰ ਕਦੇ ਨਹੀਂ ਹੋ ਸਕਦੇ, ਇਸੇ ਕਾਰਣ ਨੂੰ ਲੈਕੇ ਤਾਂ ਲਿਖਿਆ ਹੈ। "ਜਪ ਤਪ ਸੰਜਮ ਹਰਖ ਸੁਖ ਮਾਨ ਮਹਤ ਅਰ ਗਰਬ, ਮੂਸਨ 'ਨਿਮਖਕ ਪ੍ਰੇਮ' ਪਰ ਵਾਰ ਦੇਉ ਸਰਬ।"

## ਪ੍ਰੇਮ ਰਸ ਦਾ ਮਿਲਨਾ

੧ ਗੁਰਮੁਖ ਸੁਖਫਲ ਪ੍ਰੇਮ ਰਸ ਹੋਇ ਗੁਰਸਿਖ ਮੇੱਲਾ।
੨ ਸਬਦ ਸੁਰਤਿ ਪਰਚਾਇਕੈ ਨਿੱਤ ਨੇਹੁ ਨਵੇੱਲਾ।
੩ ਵੀਹ ਇਕੀਹ ਚੜਾਉ ਚੜ੍ਹ ਸਿੱਖ ਗੁਰ ਗੁਰ ਚੇੱਲਾ।
੪ ਅਪਿਉ ਪੀਐ ਅਜਰ ਜਰੈ ਗੁਰ ਸੇਵ ਸੁਹੇੱਲਾ।
੫ ਜੀਵੰਦਿਆਂ ਮਰ ਚੱਲਣਾ ਹਾਰ ਜਿਣੈ ਵਹੇੱਲਾ।
੬ ਸਿਲ ਅਲੂਣੀ ਚੱਟਣੀ ਲਖ ਅੰਮ੍ਰਿਤ ਪੇੱਲਾ ॥੧੪॥

ਪ੍ਰਾਇ = ਪ੍ਰੇਮ। ਕੈ = ਕਰਕੇ। ਇਕੀਹ = ਇਕੱਠਾ ਵਹੇਲਾ = ਵਗਦਾ ਦਰਿਆ।

ਅਰਥ-(੧) ਗੁਰੂ ਨਾਲ ਸਿਖ ਦਾ ਮੇਲਾ ਹੋਣ ਤੋਂ ਮਗਰੋਂ ਗੁਰਾਂ ਦਵਾਰਾ ਭਗਤੀ ਕਰਦਿਆਂ ੨ ਪ੍ਰੇਮ ਰਸ ਮਿਲਦਾ ਹੈ। (੨) (ਪਰ) ਸਬਦ ਵਿਚ ਸੁਰਤ ਦਾ ਪ੍ਰੇਮ ਕਰਨ ਕਰਕੇ (ਮਿਲਦਾ ਹੈ ਅਤੇ ਉਹ) ਪ੍ਰੇਮ ਭੀ ਨਿਤ ਨਵਾਂ ਹੋਵੇ (ਭਾਵ ਆਦ ਤੋਂ ਅੰਤ ਤਕ ਇਕ ਰਸ ਰਹੇ)। (੩) (ਅਤੇ) ਗੁਰੂ ਦਾ ਚੇਲਾ (ਸਿਖ) ਗੁਰੂਦੀਸਿਖਯਾ ਅਨੁਸਾਰ ਸੰਸਾਰਕ ਦਸ਼ਾ ਵਿਚੋਂ 'ਇਕੀਹ' ਏਕਤਾ ਦੇ ਚੜ੍ਹਾਉ ਨੂੰ ਚੜੇ। [੪] (ਅਤੇ ਨਾਮ) ਅੰਮ੍ਰਿਤ ਨੂੰ ਪੀਕੇ ਅਜਰ (ਨਾ ਜਰੇ ਜਾਣ ਵਾਲੇ) ਨੂੰ ਜਰੇ (ਭਾਵ ਹੰਗਤਾ ਨਾ ਲਿਆਵੇ ਤੇ ਗੁਰਾਂ ਦੀ ਸੇਵਾ ਵਿਚ ਸੁਖ ਮੰਨੇ)। [੫] ਜੀਵਤ ਭਾਵ ਤੋਂ ਮਰਕੇ ਚਲਣਾ ਕਰੇ ਤੇ ਵਗਦਾ ਦਰਿਆਉ-ਸੰਸਾਰ ਵਲੋਂ ਹਾਰਕੇ ਆਤਮ ਅਨੰਦ ਨੂੰ ਜਿਤੇ। (੬) (ਜਿਸਨੇ ਇਹ) ਅਲੂਣੀ ਸਿਲਾ (ਨਿਸ਼ਕਾਮ ਭਗਤੀ ਚਟਣੀ ਕੀਤੀ ਹੈ ਸੋ) ਲਖਾਂ ਹੀ ਅਮ੍ਰਿਤਾਂ ਨੂੰ ਪੇਲਦਾ (ਪਰੇ ਸਟਦਾ) ਹੈ॥ ੧੪ ॥

ਭਾਵ-ਸ਼ਬਦ ਨਾਲ ਨਿਤ ਨਵਾਂ ਪ੍ਰੇਮ ਕਰਕੇ, ਭਾਣੇ ਪਰ ਤੁਰੇ, ਅਤੇ 'ਕਰਕੇ ਨੀਚ ਸਦਾਵਣਾ' ਕਰੇ ਤਦ ਘਾਲ ਥਾਂ ਪੈਂਦੀ ਹੈ।

## ਬਿਰਦ ਪਾਲਨਾ

੧ ਪਾਣੀ ਕਾਠ ਨ ਡੋਬਈ ਪਾਲੇ ਦੀ ਲਜੈ।
੨ ਸਿਰ ਕਲਵੱਤ ਧਰਾਇਕੈ ਸਿਰ ਚੜਿਆ ਭੱਜੈ।
੩ ਲੋਹੇ ਜੜੀਐ ਬੋਹਿਥਾ ਭਾਰ ਭਰੇ ਨ ਤੱਜੈ।
੪ ਪੇਟ ਅੰਦਰ ਅੱਗ ਰੱਖ ਤਿਸ ਪੜਦਾ ਕੱਜੈ।
੫ ਅਗਰੇ ਡੋਬੈ ਜਾਨਕੈ ਨਿਰਮੋਲਕ ਧੱਜੈ।
੬ ਗੁਰਮੁਖ ਮਾਰਗ ਚੱਲਣਾ ਛਡ ਖੱਬੈ ਸੱਜੈ। ੧੫ ॥

ਧੱਜੈ = ਨਿਸ਼ਾਨੀ। ਬੋਹਿਥਾ = ਬੇੜਾ, ਜਹਾਜ।

ਅਰਥ-(੧) ਪਾਣੀ ਕਾਠ ਨੂੰ ਨਹੀਂ ਡੋਬਦਾ ਕਿਉਂਕਿ ਪਾਲੇ ਹੋਏ ਦੀ ਲੱਜਾ ਹੈ (ਭਾਵ ਪਾਣੀ ਨੇ ਹੀ ਕਾਠ ਨੂੰ ਪਾਲਿਆ ਸੀ ਤੇ ਪਾਣੀ ਜਾਣਦਾ ਹੈ ਕਿ ਆਪਣੇ ਪਾਲੇ ਹੋਏ ਨੂੰ ਕਿਉਂ ਡੋਬਾਂ ?)। (੨) (ਪਾਣੀ ਕਾਠ ਨੂੰ) ਸਿਰ ਉਤੇ ਆਰੇ ਵਾਂਗੂ ਧਰਵਾਕੇ (ਭੀ ਨਹੀਂ ਡੋਬਦਾ ਤੇ ਉਹ ਕਾਠ ਪਾਣੀ ਦੇ) ਸਿਰ ਤੇ ਚੜਕੇ ਭੱਜਾਫਿਰਦਾ ਹੈ। (੩) (ਜਦ) ਲੋਹੇ ਦੇ ਨਾਲ ਜਹਾਜ ਮੜ੍ਹ ਦਈਏ (ਤੇ) ਭਾਰ (ਨਾਲ ਭੀ) ਭਰ ਦੇਈਏ ਤਦ ਭੀ ਉਹ ਆਪਣੀ ਪਾਲੇ ਦੀ ਲਾਜ ਨੂੰ) ਨਹੀਂ ਤਜਦਾ (ਭਾਵ ਉਦੋਂ ਭੀ ਨਹੀਂ ਡੋਬਦਾ)। (੪) (ਤਿਸ ਕਾਠ ਨੇ ਆਪਣੇ, ਪੇਟ ਵਿਚ ਭਾਵੇਂ ਅੱਗ ਭੀ ਰਖੀ (ਹੋਈ ਹੈ ਜੋ ਪਾਣੀ ਦੀ ਸੁਭਾਵਕ ਹੀ ਵੈਰਨ ਹੈ ਪਰ ਪਾਣੀ ਫਿਰ ਭੀ) ਤਿਸਦਾ ਪੜਦਾ ਹੀ ਕਜਦਾ ਹੈ। [੫] ਅਗਰ ਜਾਤੀ ਵਾਲਾ ਕਾਠ (ਚੰਦਨ ਹੁੰਦਾ ਹੈ) ਨੂੰ

ਪਾਣੀ ਜਾਣਕੇ ਡੋਬਦਾ ਹੈ (ਕਿਉਂਕਿ ਪਾਣੀ ਵਿਚ ਡੁਬ ਜਾਨ ਦੀ) ਨਿਸ਼ਾਨੀ ਕਰਕੇ ਉਹ ਨਿਰਮੋਲਕ (ਬਹੁਤੇ ਮੁਲ ਵਾਲਾ ਅਸਲੀ) ਭਾਸਦਾ ਹੈ । (ਭਾਵ ਇਹ ਹੈ ਕਿ ਅਗਰ ਲਕੜ ਡੁਬ ਜਾਂਦੀ ਹੈ ਉਸ ਦੀ ਬਾਬਤ ਕਹਿੰਦੇ ਹਨ. ਉਹ ਜਾਣਕੇ ਡੋਬਦਾ ਹੈ ਵੈਰ ਨਾਲ ਨਹੀਂ ਡੋਬਦਾ ਕਿਉਂਕਿ ਜੇਹੜਾ ਅਗਰ ਡੁਬ ਜਾਵੇ ਉਹ ਅਸਲੀ ਹੁੰਦਾ ਹੈ ਤੇ ਜੋ ਨਾ ਡੁਬੇ ਉਹ ਨਕਲੀ ਇਸ ਲਈ (ਉਸਨੂੰ ਅਸਲੀ ਦਸਨ ਲਈ ਡੋਬਦਾ ਹੈ) । ੬] (ਇਕੁਰ ਹੀ) ਸਜੇ ਖਬੇ (ਸਗਨ ਅਪਸਗਨਾਂ) ਨੂੰ ਛਡਕੇ ਗੁਰਮੁਖਾਂ ਦੇ ਰਸਤੇ ਤੋ ਤੁਰੋ ॥ ੧੫॥

ਦੂਜਾ ਅਰਥ—(੧) ਇਸਦਾ ਦੂਜਾ ਅਰਥ ਭੀ ਕਰਦੇ ਹਨ ਕਿ--ਪਾਣੀ ਰੂਪ ਗੁਰਮੁਖ ਜਗਯਾਸੂ ਰੂਪ ਕਾਠ ਨੂੰ ਸੰਸਾਰ ਵਿਚ ਡੁਬਨ ਨਹੀਂ ਦੇਂਦੇ ਤੇ ਉਪਦੇਸ਼ ਦਿਤੇ ਦੀ ਲਾਜ ਪਾਲਦੇ ਹਨ । [੨] (ਜੇਕਰ ਉਹ ਜਗਯਾਸੂ ਗੁਰਮੁਖਾਂ ਦੇ ਸਿਰ ਚੜ੍ਹਕੇ ਭੀ ਭਜੇ ਭਾਵ ਗੁਰਮੁਖਾਂ ਉਤੇ ਹੁਕਮ ਕਰੇ) ਤਦ ਸਿਰ ਤੇ ਕਲਵਤ੍ਰ (ਹੁਕਮ ਵਾ ਕਠੋਰ ਵਾਕਾਂ ਨੂੰ) ਧਾਰਦੇ ਹਨ । (੮) (ਅਤੇ ਜੇ ਜਗਯਾਸੂ ਕੁਸੰਗਤਦੇ ਵਸਹੋਕੇ) ਪਾਪਾਂ ਰੂਪ ਲੋਹੇ ਨਾਲ 'ਜੜੀਐ' ਭਰੀਏ 'ਬੋਹਿਥਾ' ਭਾਰਾ ਹੋਗਿਆ ਹੈ (ਪਰ ਗੁਰ ਮੁਖ ਉਸ ਪਾਪਾਂ ਦੇ) ਭਾਰ ਨਾਲ ਭਰੇ ਹੋਏ ਨੂੰ ਭੀ ਨਹੀਂ ਤਿਆਗਦੇ । (੪ (ਜਿਕੁਰ ਕੋਈ ਆਪਣੇ ਪੇਟ ਵਿਚ ਈਰਖਾ ਦੀ ਅਗ ਰਖਕੇ ਉਨਾਂ ਦੇ ਕੋਲ ਰਹੇ ਤੇ ਉਨਾਂ ਨੂੰ ਪਤਾ ਲਗ ਜਾਵੇ ਤਾਂ ਭੀ) ਤਿਸਦਾ ਪੜਦਾ ਹੀ ਕਜਦੇ ਹਨ । (੫) (ਅਗਰ ਜੇਕਰ) ਕਿਸੇ ਵਿਚ ਨਿਰਮੋਲਕ ਨਿਸ਼ਾਨੀਆਂ ਜਾਣਦੇ (ਦੇਖਦੇ) ਹਨ (ਤਾਂ ਉਸਦੀ ਪ੍ਰੀਖਿਆ ਲੈਣ ਲਈ ਉਸਨੂੰ ਸੰਸਾਰਕ ਦੁਖਾਂ ਸੁਖਾਂ ਵਿਚ) ਡੋਬਦੇ ਹਨ । (੬) (ਪਰ ਉਹ) ਗੁਰਮੁਖਾਂ ਦਾ ਸੰਗੀ ਸਜੇ ਖਬੇ (ਦੁਖ ਸੁਖ, ਹਰਖ ਸੋਗ) ਨੂੰ ਛਡਕੇ ਸਿਧੇ ਰਸਤੇ ਹੀ ਚਲਦਾ ਹੈ ॥ ੨ ॥ ੧੫ ।

## ਹੀਰਾ

੧ ਖਾਣ ਉੱਖਣ ਕਢ ਆਣਦੇ ਨਿਰਮੋਲਕ ਹੀਰਾ ।
੨ ਜਉਹਰੀਆਂ ਹਥ ਆਂਵਦਾ ਉਇ ਗਹਿਰ ਗੰਭੀਰਾ ।
੩ ਮਜਲਸ ਅੰਦਰ ਦੇਖਦੇ ਪਾਤਿਸ਼ਾਹ ਵਜ਼ੀਰਾ ।
੪ ਮੁਲ ਕਰਨ ਅਜਮਾਇਕੈ ਸ਼ਾਹਾਂ ਮਨ ਧੀਰਾ ।
੫ ਅਹਿਰਣ ਉੱਤੇ ਰੱਖਕੈ ਘਨ ਘਾ ਸਰੀਰਾ ।
੬ ਵਿਰਲਾ ਹੀ ਠਹਿਰਾਂਵਦਾ ਦਰਗਹ ਗੁਰ ਪੀਰਾ ॥ ੧੬ ॥

ਧੀਰਾ = ਚੰਗਾ ਲਗਾ । ਘਣ ਘਾਉ = ਹਥੌੜਾ ।

ਅਰਥ—(੧) ਖਾਣ ਨੂੰ ਪੁਟਕੇ ਨਿਰਮੋਲ ਹੀਰਾ ਕਢ ਲਿਆਉਂਦੇ ਹਨ ।(੨) (ਫਿਰ) ਉਹ ਗਹਿਰ ਗੰਭੀਰ (ਵਡੇ ਮੁਲ ਵਾਲਾ) ਹੀਰਾ ਜਵਾਹਰੀਆਂ ਦੇ ਹੱਥ ਔਂਦਾ

ਹੈ। (੩) (ਤਿਸਨੂੰ) ਪਾਤਿਸ਼ਾਹ ਤੇ ਵਜ਼ੀਰ ਦਰਬਾਰਿਆਂ ਵਿਚ ਵੇਖਦੇ ਹਨ। (੪) (ਜਦ ਉਹ ਪਾਤਿਸ਼ਾਹ ਦੇ ਮਨ ਨੂੰ ਚੰਗਾ ਲਗਾ ਤਾਂ ਮੁਲ ਕਰਕੇ ਅਜਮਾਉਂਦੇ (ਪਰਖ ਕਰਦੇ) ਹਨ। (੫) (ਲੁਹਾਰ ਦੀ) ਅਹਿਰਨ ਉਤੇ ਰਖਕੇ ਹੀਰੇ ਦੇ ਸਰੀਰ ਉਤੇ ਹਥੌੜਾ ਮਾਰਦੇ ਹਨ। (੬) (ਜੇਹੜਾ ਕੋਈ ਉਥ ਸਾਬਤ ਨਿਕਲੇ ਉਹ ਖਰਾ ਹੀਰਾ ਹੁੰਦਾ ਹੈ ਪਰ ਉਥੇ) ਕੋਈ ਵਿਰਲਾ ਹੀ ਸਾਬਤ ਠਹਿਰਦਾ ਹੈ, ਇਸਤਰਾਂ ਗੁਰਾਂ ਦੇ ਗੁਰੂ ਦੀ ਦਰਗਾਹ ਸਤਿਸੰਗ ਹੈ।

ਭਾਵ- ਜਿਕੁਰ ਹੀਰੇ ਦੀ ਪਰਖ ਹੁੰਦੀ ਹੈ ਇਸ ਤਰਾਂ ਗੁਰੂ ਦੀ ਦਰਗਾਹਵਿਚ ਸਿਖਦੀ ਪਰਖ ਹੁੰਦੀ ਹੈ ਅਤੇ ਉਸ ਪਰਖ ਅਗੇ ਕੋਈ ਵਿਰਲਾ ਹੀ ਠਹਿਰਦਾ ਹੈ ਜੈਸਾ ਕਿ ਭਾਈ ਮੰਝ, ਪ੍ਰਸਿਧ ਹੀ ਪ੍ਰਸੰਗ ਹੈ।

## "ਏਹ ਗੁਰਮੁਖ ਚਾਲਾ"

੧ ਤਰ ਡੁਬੈ ਡੁਬਾ ਤਰੈ ਪੀ ਪਿਰਮ ਪਿਆਲਾ।
੨ ਜਿਣ ਹਾਰੈ ਹਾਰੈ ਜਿਣੈ ਏਹ ਗੁਰਮੁਖ ਚਾਲਾ।
੩ ਮਾਰਗ ਖੰਡੇ ਧਾਰ ਹੈ ਭਵਜਲ ਭਰ ਨਾਲਾ।
੪ ਵਾਲਹੁੰ ਨਿਕਾ ਆਖੀਐ ਗੁਰ ਪੰਥ ਨਿਰਾਲਾ।
੫ ਹਉਮੈ ਬੱਜਰ ਭਾਰ ਹੈ ਦੁਰਮਤਿ ਦੁਰਾਲਾ।
੬ ਗੁਰਮਤਿ ਆਪ ਗਵਾਇਕੈ ਸਿਖ ਜਾਇ ਸੁਖਾਲਾ ॥੧੭॥

ਬਜਰ = ਵਡਾ, ਸਖਤ, ਕਰੜਾ। ਦੁਰਾਲਾ = ਬੁਰਿਆਈਆਂ ਦਾ ਘਰ।

ਅਰਥ—(੧) ਪ੍ਰੇਮ ਦਾ ਪਿਆਲਾ ਪੀਕੇ ਤਰਦੇ ਹੋਏ ਪਾਸੇ (ਸੰਸਾਰ ਵਲੋਂ) ਡੁਬਦੇ ਤੇ ਡਬੇ ਹੋਏ ਪਾਸੇ (ਪ੍ਰਮਾਰਥ ਵਲੇ) ਤਰਦੇ ਹਨ। (੨) ਗੁਰਮੁਖਾਂ ਦਾ ਇਹ ਚਾਲਾ ਹੈ ਕਿ ਜਿਤੇ ਹੋਏ ਪਾਸੇ (ਆਸੁਰੀ ਸੰਪਦਾ) ਨੂੰ ਹਾਰਦੇ ਤੇ ਹਾਰੇ ਹੋਏ ਪਾਸੇ ਦੈਵੀ (ਸੰਪਦਾ ਦੇ ਗੁਣ) ਜਿਤਦੇ ਹਨ। (੩) (ਭਾਵੇਂ) ਰਾਹ ਤਾਂ ਤਲਵਾਰ ਦੀ ਧਾਰ ਵਾਂਗੂੰ ਹੈ (ਪਰ) ਸੰਸਾਰ ਸਮੁੰਦਰ ਤੋਂ ਤਾਰਨ ਲਈ ਭਰਨਾਲਾ ਸਰਨਾ ਵਾਂਗੂੰ ਹੈ। (੪) ਵਾਲ ਤੋਂ ਭੀ ਬਰੀਕ ਗੁਰਾਂ ਦਾ ਪੰਥ ਵਖਰਾ ਆਖੀਦਾ ਹੈ। (੫) (ਕਿਉਂਕਿ ਹੋਰਨਾਂ ਪੰਥਾਂ ਵਿਚ) ਹਉਮੈ ਰੂਪ ਬਜਰ ਦਾ ਭਾਰ (ਪਿਆ) ਹੈ (ਤੇ ਉਸ ਕਰਕੇ) ਬੁਰਿਆਈਆਂ ਦਾ ਘਰ ਖੋਟੀ ਬੁਧ ਪੈਦਾ ਹੁੰਦੀ ਹੈ। (੬) (ਅਤੇ ਜੋ) ਗੁਰ ਸਿਖ੍ਯਾ ਨੂੰ ਧਾਰ ਕੇ ਹੰਕਾਰ ਗਵਾਉਂਦਾ (ਹੈ ਉਹ) ਸਿਖ ਬਨਕੇ ਸੌਖਾ (ਹੀ ਵਾਹਿਗੁਰੂ ਦੇ ਕੋਲ ਚਲਾ) ਜਾਂਦਾ ਹੈ ॥੧੭॥

ਭਾਵ—ਪ੍ਰੇਮ ਨੂੰ ਧਾਰਕੇ ਮੈਂ ਮੇਰੀ ਨਾ ਕਰੋ, ਹੁਕਮ ਰਜਾਈ ਵਿਚ ਚਲੋ, ਤਦ ਸਹਿਜੇ ਹੀ ਸੰਸਾਰ ਸਮੁੰਦਰ ਤੋਂ ਪਾਰ ਉਤਰ ਜਾਓਗੇ।

## ਬੋਹੜ–ਸਿਖ ਭੇਦ

੧ ਧਰਤਿ ਵੜੈ ਵੜ ਬੀਉ ਹੋਇ ਜੜ੍ਹ ਅੰਦਰ ਜੰਮੈ।
੨ ਹੋਇ ਬਰੂਟਾ ਚੁਹਚੁਹਾ ਮੂਲ ਡਾਲ ਧਰੰਮੈ।
੩ ਬਿਰਖ ਅਕਾਰ ਬਿਥਾਰ ਕਰ ਬਹੁ ਜਟਾ ਪਲੰਮੈ।
੪ ਜਟਾ ਲਟਾ ਮਿਲ ਧਰਤਿ ਵਿਚ ਹੋਇ ਮੂਲ ਅਗੰਮੈ।
੫ ਛਾਂਵ ਘਣੀ ਪੱਤ ਸੋਹਣੇ ਫਲ ਲੱਖ ਲਖੰਮੈ।
੬ ਫਲ ਫਲ ਅੰਦਰ ਬੀਜ ਬਹੁ ਗੁਰ ਸਿਖ ਮਰੰਮੈ ॥੧੮॥

ਵੜ = ਬੋਹੜ। ਚੁਹਚਹਾ = ਲਸਕਨਾ। ਜਟਾ = ਦਾੜ੍ਹੀ।

ਅਰਥ–(੧) ਬੋਹੜ ਬੀਜ ਹੋਕੇ ਧਰਤੀ ਵਿਚ ਵੜਦਾ ਤੇ ਅੰਦਰ ਜੜ੍ਹ ਲਾਕੇ ਜੰਮਦਾ (ਉਗਦਾ) ਹੈ। (੨) ਲਿਸ਼ਕਨ ਵਾਲਾ ਬੂਟਾ ਹੋਕੇ ਫਿਰ ਮੂਲ (ਜੜ੍ਹਾਂ) ਤੋਂ ਟਾਹਨੀਆਂ ਧਾਰਦਾ ਹੈ। (੩) ਬ੍ਰਿਛ ਦੇ ਅਕਾਰ ਵਿਚ ਬਹੁਤਾ ਵਿਸਥਾਰ ਕਰਦਾ ਤੇ ਜਟਾਂ ਹੇਠਾਂ ਨੂੰ ਪਲਮ ਪੈਂਦੀਆਂ ਹਨ। (੪) (ਫਿਰ ਉਹ) ਲਮਕੀਆਂ ਹੋਈਆਂ ਜਟਾਂ ਧਰਤੀ ਵਿਚ ਮਿਲਕੇ ਅਗੰਮ (ਨਾ ਹਿਲਨ ਵਾਲਾ) ਮੁੱਢ ਹੋ ਜਾਂਦੀਆਂ ਹਨ। (੫) ਸੋਹਣੇ ਪੱਤ੍ਰਾਂ ਨਾਲ ਬਹੁਤੀ ਛਾਇਆ ਹੁੰਦੀ ਤੇ ਲੱਖਾਂ ਤੋਂ ਲੱਖਾਂ ਹੀ ਫਲ ਲਗਦੇ ਹਨ। (੬) ਫਲ ਫਲ ਵਿਚ ਬਹੁਤੇ ਹੀ ਬੀਜ ਹੁੰਦੇ ਹਨ, (ਏਹੀ) ਭੇਦ ਗੁਰ ਸਿਖੀ ਦਾ ਹੈ ॥੧੮॥

ਭਾਵ–ਇਥੇ ਬੋਹੜ ਦੇ ਦ੍ਰਿਸ਼ਟਾਂਤ ਦਾ ਸਿਧਾਂਤ ਇਹ ਕਢਿਆ ਹੈ ਕਿ ਏਹੀ ਗੁਰਸਿਖੀ ਵਿਚ ਭੇਦ ਹੈ, ਉਸ ਭੇਦ ਨੂੰ ਇਉਂ ਸਪਸ਼ਟ ਕਰਦੇ ਹਨ:–

## ਗੁਰ ਸਿਖੀ ਦਾ ਭੇਦ

੧ ਇੱਕ ਸਿਖ ਦੁਇ ਸਾਧ ਸੰਗ ਪੰਜੀਂ ਪਰਮੇਸ਼ੁਰ।
੨ ਨਉਂ ਅੰਗ ਨੀਲ ਅਨੀਲ ਸੁੰਨ ਅਵਤਾਰ ਮਹੇਸ਼ੁਰ।
੩ ਵੀਹ ਇਕੀਹ ਅਸੰਖ ਸੰਖ ਮੁਕਤੇ ਮੁਕਤੇਸ਼ੁਰ।
੪ ਨਗਰ ਨਗਰ ਸੈ ਸਹੰਸ ਸਿੱਖ ਦੇਸ ਦੇਸ ਲਖੇਸ਼ੁਰ।
੫ ਇਕਦੂੰ ਬਿਰਖਹੁੰ ਲੱਖ ਫੁਲ ਫਲ ਬੀਅ ਲੁਮੇਸ਼ੁਰ।
੬ ਭੋਗ ਭੁਗਤ ਰਾਜੇਸੁਰਾਂ ਜੋਗ ਜੁਗਤਿ ਜੋਗੇਸ਼ੁਰ ॥੧੯॥

ਸੁੰਨ = ਬਿੰਦੀ। ਅਵਤਾਰ = ਦਸ। ਮਹੇਸੁਰ = ਯਾਰਾਂ। ਨੀਲ = ਗਿਣਤੀ। ਅਨੀਲ ਅਗਿਣਤ। ਲਮੇਸ਼ਰ = ਮਿਲਿਆ ਹੋਇਆ।

ਅਰਥ–(੧) ਇਕ (ਇਕੱਲਾ) ਸਿੱਖ, ਦੋ ਸਿਖ ਸਾਧ ਸੰਗ, ਤੇ ਪੰਜਾਂ ਸਿਖਾਂ

ਵਿਚ ਪਰਮੇਸ਼ਰ ਵਸਦਾ ਹੈ। (੨) (ਜਿਵੇਂ) ਨੌ ਅੰਗ ਬਿੰਦੀ ਦੇ ਸੁਮਾਰ ਨਾਲ ਦਸ ਯਾਰਾਂ ਹੁੰਦੇ ਹੋਏ ਗਿਣਤੀ ਤੋਂ ਅਗਿਣਤ ਹੋ ਜਾਂਦੇ ਹਨ, ਇਵੇਂ ਹੀ ਸਿਖ ਨੌ ਅੰਗਾਂ ਰੂਪ ਨੌ ਗੋਲਕਾਂ ਦਸ ਇੰਦ੍ਰੀਆਂ ਯਾਰਵੇਂ ਮਨ ਦੀ ਗਿਣਤੀਤੋਂ ਅਗਿਣਤ ਹੋਕੇ ਅਫੁਰ (ਨਿਰਗੁਣ) ਦਾ ਰੂਪ ਹਨ। (੩) (ਕਿਉਂਕਿ ਉਹ) ਮਕਤੀ ਲੈਕੇ ਮੁਕਤੀ ਦੇ ਈਸ਼ੁਰ ਬਣਨ ਦੀ ਮੰਖਿਆ ਵਲੋਂ ਹਟਕੇ ਇਕੋ ਅਸੰਖ (ਵਾਹਿਗੁਰੂ) ਵਿਚਹੀ ਨਿਸਚਾਰਖਦੇ ਹਨ। (੪) (ਇਸਤਰਾਂ ਦੇ) ਸਿਖ ਨੱਗਰ ੨ ਵਿਚ ਸੈਂਕੜੇ ਹਜ਼ਾਰਾਂ ਤੇ ਦੇਸਦੇਸਵਿਚ ਲੱਖਾਂ ਹੀ ਹਨ। (੫) (ਜਿਸਤਰਾਂ) ਇਕ ਬ੍ਰਿਖ ਤੋਂ ਲੱਖਾਂ ਹੀ ਫਲ ਹੋਏ ਤੇ ਫਲ ੨ ਵਿਚ ਬੀਜ ਮਿਲਿਆ ਹੋਇਆ ਹੈ (ਇਸੇ ਤਰਾਂ ਗੁਰੂ ਨਾਨਕ ਜੀ ਰੂਪਇਕ ਬ੍ਰਿਛ ਤੋਂ ਸਿਖ ਰੂਪ ਲੱਖਾਂ ਹੀ ਫਲ ਹੋਏ ਹਨ ਤੇ ਸਿਖ ਰੂਪ ਫਲ ੨ ਵਿਚ ਬੀਜ ਰੂਪ ਗੁਰ ਸ਼ਬਦ ਮਿਲਿਆ ਹੋਯਾ ਹੈ)। (੬) (ਇਸੇ ਲਈ ਤਾਂ)ਭੋਗਾਂ ਨੂੰ ਰਾਜੇਸ਼੍ਰਾਂਵਾਂਗੂ ਭੋਗਦੇ ਹੋਏ ਭੀ ਜੋਗ (ਵਾਹਿਗੁਰੂ ਨਾਲ ਜੁੜਨ ਵਾ ਚਿਤ ਬ੍ਰਿਤੀ ਰੋਕਨ) ਦੀ ਜੁਗਤੀ ਵਿਚ ਜੋਗੀਆਂ ਦੇ ਭੀ ਈਸ਼ਵਰ ਹਨ ॥੧੯॥

ਭਾਵ—ਇਥੇ ਸਾਨੂੰ ਵਿਚਾਰ ਕਰਨੀ ਚਾਹੀਦੀ ਹੈ ਕਿ ਭਾਈ ਜੀ ਕਹਿੰਦੇ ਹਨ ਕਿ ਐਸੇ ਸਿਖ ਨਗਰ ੨ ਵਿਚ ਸੈਂਕੜੇ ਤੇ ਹਜ਼ਾਰਾਂ ਅਤੇ ਦੇਸ ਦੇਸ ਵਿਚ ਲੱਖਾਂ ਅਤ ਇਸਦੇ ਮੁਕਾਬਲੇ ਤ ਅਸੀਂ ਕਹਿੰਦੇ ਹਾਂ ਹਿੰਦੁਸਤਾਨ ਤੋਂ ਸਿੱਖੀ ਟੱਪੀਤਾਂ ਗਈ ! ਸ਼ੋਕ ਹੈ ਸਾਡੀ ਸਮਝ ਤੇ ਕਿ ਅਸੀਂ ਦੂਜੇ ਦੇਸਾਂ ਵਿਚ ਜਾਕੇਸਿਖੀ ਦਾ ਪਰਚਾਰਨਹੀਂ ਕਰਦੇ ਜੇਕਰ ਕੋਈ ਭੁਰਾ ਭੁਲਾ ਭਟਕਿਆ ਬਾਹਰ ਗਿਆਭੀ ਹੈ ਤਾਂ ਉਹਮੈਨੂੰ ਕੀ ? ਵਿਚ ਪੈਕੇ ਆਪਨੇ ਅਨੰਦ ਲੈ ਰਿਹਾ ਹੈ ਤੇ ਪੰਥ ਅਤੇ ਗੁਰਬਾਣੀ ਦੀ ਸਾਰ ਹੀ ਨਹੀਂ ਕਿ ਕੀ ਕਰਨਾ ਚਾਹੀਦਾ ਹੈ ? ਵੀਰੋ ! ਉਠੋ ਤੇ ਹੋਸ਼ ਸਮਾਲਕੇ ਇਸ ਵਾਕ ਅਨੁਸਾਰ ਜਿਥੇ ਬੈਠੇ ਹੋ, ਉਥੇ ਹੀ ਸਿਖੀ ਦੇ ਬੂਟੇ ਨੂੰ ਪ੍ਰਫੁਲਤ ਕਰੋ।

## ਗੁਰੂ ਸਿਖ ਸਾਹ ਵਣਜਾਰਾ

੧ ਪੀਰ ਮੁਰੀਦਾਂ ਪਿਰਹੜੀ ਵਣਜਾਰੇ ਸ਼ਾਹੈ।
੨ ਸਉਦਾ ਇਕਤ ਹੱਟ ਹੈ ਸੈਂਸਾਰ ਵਿਸਾਹੈ।
੩ ਕੋਈ ਵੇਚੇ ਕਉਡੀਆਂ ਕੋ ਦੱਮ ਉਗਾਹੈ।
੪ ਕੋਈ ਰੁਪੱਯੇ ਵਿੱਕਣੈ ਸੁਨੱਈਯ ਕੋ ਡਾਹੈ।
੫ ਕੋਈ ਰਤਨ ਵਣੰਜਦਾ ਸਰ ਸਿਫ਼ਤ ਸਲਾਹੈ।
੬ ਵਨਜ ਸੁਪੱਤਾ ਸ਼ਾਹ ਨਾਲ ਵੇਸਾਹੁ ਨਿਬਾਹੈ ॥੨੦॥

ਡਾਹ = ਡੋਹੁੰਦਾ, ਕਠੀਆਂ ਕਰਦਾ ਹੈ। ਉਗਾ ਹੈ = ਕਠਾ ਕਰਦਾ ਹੈ।

ਅਰਥ–(੧) ਗੁਰੂ ਤੇ ਸਿਖ ਦੀ ਪ੍ਰੀਤ ਵਣਜਾਰੇ ਤੇ ਸ਼ਾਹੂਕਾਰ ਵਾਂਗੂ ਹੈ।

(੨) (ਨਾਮ ਦਾ) ਸੌਦਾ ਇਕੋ ਗੁਰੂ ਦੀ ਹੱਟੀ ਉਤੇ ਹੈ ਤ ਸਾਰਾ ਸੰਸਾਰ ਖਰੀਦਦਾ ਹੈ। (੩) ਹੋਰ ਸੰਸਾਰਕ ਹੱਟਾਂ ਉਤੇ ਤਾਂ ਕੋਈ ਕੌਡਾਂਆਂ ਵੇਚਦਾ ਤੇ ਦਮੜਿਆਂ ਨੂੰ ਉਗਾਹੇ (ਕੱਠਾ ਕਰਦਾ) ਹੈ। (੪) ਕੋਈ ਰੁਪਈਆਂ ਨੂੰ ਵੇਚ ਕੇ ਮੋਹਰਾਂ ਨੂੰ ਡਾਹੁੰਦਾ (ਦਬਦਾ, ਕਠੀਆਂ ਕਰਦਾ) ਹੈ। (੫) ਕਈ ਰਤਨ ਦੀ ਸਿਫਤ ਸਲਾਹਤਾ ਕਰਕੇ ਖਰੀਦਦਾ ਹੈ। (੬) ਪਰ ਜਗਤ ਵਿਚ ਕੋਈ ਸੁਪੱਤਾ ਤੇ ਭਲਾਮਾਨਸ ਸ਼ਾਹੂਕਾਰ ਹੀ ਵਣਜ ਨੂੰ ਵੇਸਾਹੁ ਭਰੋਸੇ ਨਾਲ ਨਿਬਾਉਂਦਾ ਹੈ ॥੨੦।

ਭਾਵ—ਸੰਸਾਰ ਉਤੇ ਸੁਪੱਤਾ ਤੇ ਕੁਪੱਤਾ ਭੇਦ ਕਰਕੇ ਦੋ ਤਰਾਂ ਦੇ ਸ਼ਾਹੂਕਾਰ ਹਨ ਜੋ ਕੁਪੱਤਾ ਸ਼ਾਹ ਹੈ ਉਹ ਛਲ ਦਗਾ ਫਰੇਬ ਕਰਦਾ ਤੇ ਕਿਸੇ ਉਤੇ ਭਰੋਸਾ ਨਹੀਂ ਰਖਦਾ ਅਤੇ ਸੁਪਤਾ ਇਨਾ ਗੁਣਾਂ ਤੋਂ ਉਲਟ ਹੁੰਦਾ ਹੈ ਪਰ ਐਸੇ ਸ਼ਾਹ ਬਾਹਲੇ ਨਹੀਂ ਹੁੰਦੇ।

## "ਸ਼ਾਹ- ਸਤਿਗੁਰ ਪੂਰਾ"

੧ ਸਉਦਾ ਇਕਤੁ ਹੱਟ ਹੈ ਸ਼ਾਹ ਸਤਿਗੁਰ ਪੂਰਾ।
੨ ਅਉਗੁਣ ਲੈ ਗੁਣ ਵਿਕਣੇ ਵਚਨੈ ਦਾ ਸੂਰਾ।
੩ ਸਫਲ ਕਰੈ ਸਿੰਮਲ ਬਿਰਖ ਸੋਵਰਨ ਮਨੂਰਾ।
੩ ਵਾਸ ਸੁਵਾਸ ਨਿਵਾਸ ਕਰ ਕਾਉਂ ਹੰਸ ਨ ਊਰਾ।
੫ ਘੁੱਘੂ ਸੁਝ ਸੁਝਾਇੰਦਾ ਸੰਤ ਮੋਤੀ ਚੂਰਾ।
੬ ਵੇਦ ਕਤੇਬਹੁੰ ਬਾਹਰਾ ਗੁਰ ਸ਼ਬਦ ਹਜ਼ੂਰਾ ॥੨੧॥

ਸੁਝ = ਸੂਰਜ। ਮੋਤੀ ਚੂਰ = ਸਿਰ ਦੀ ਮਨੀ ਵਾਂਗੂੰ।

ਅਰਥ—(੧) ਸਤਿਸੰਗ ਰੂਪ ਹੱਟੀ ਤੇ ਏਕਤਾ ਦਾ ਸੌਦਾ ਹੈ ਤ ਪੂਰਾ ਸਤਿਗੁਰੂ (ਉਸ ਹੱਟੀ ਦਾ) ਸ਼ਾਹ ਹੈ। (੨) ਬਚਨਾ ਦਾ ਸੂਰਮਾਂ (ਸਚਾ) ਸਤਿਗੁਰੂ ਔਗਣਾਂ ਨੂੰ ਲੈਕੇ ਗੁਣ ਵੇਚਦਾ (ਦੇਂਦਾ) ਹੈ। (੩) ਸਿੰਮਲ ਬਿਰਖ (ਵਾਂਗੂੰ ਨਿਰਗੁਣਾਂ ਨੂੰ ਸਫਲ (ਸੁਭ ਗੁਨਾਂ ਵਾਲਾ) ਕਰਦਾ ਤੇ ਮਨੂਰ (ਵਾਂਗੂੰ ਪਾਪਾਂ ਵਿਚ ਸੜੇ ਹੋਏ ਨੂੰ ਰੂਹੂ) ਸੋਨੇ (ਵਾਂਗੂੰ ਸੁਧ) ਕਰ ਦੇਂਦਾ ਹੈ। (੪) ਵਾਸ (ਵਾਂਗੂੰ ਹੰਕਾਰੀਆਂ ਵਿਚ ਨਿਮ੍ਰਤਾ ਰੂਪ) ਵਾਸ਼ਨਾਂ ਦਾ ਨਿਵਾਸ ਕਰਾਂਦਾ ਤੇ ਕਾਂ (ਵਾਂਗੂੰ ਵਿਸ਼ਿਆਂ ਰੂਪ ਵਿਸ਼ਟਾ ਨੂੰ ਫੋਲਨ ਵਾਲੇ ਮਨਮੁਖ) ਨੂੰ ਤਤ ਮਿਥਿਆ ਦੇ ਵਿਚਾਰ ਕਰਨ ਵਾਲੇ ਗੁਰਮੁਖ) ਹੰਸ ਨਾਲੋਂ ਊਰਾ ਨਹੀਂ ਰਹਿਨ ਦੇਂਦਾ (ਭਾਵ ਹੰਸ ਬਨਾ ਦੇਂਦੇ ਹਨ) (੫) ਘੁਘ (ਉਲੂ) ਵਰਗੇ (ਅਗਿਆਨੀ) ਨੂੰ (ਗਿਆਨ) ਸੂਰਜ ਦਿਖਾਕੇ (ਸਿਰ ਦੀ ਮਨੀ ਵਾਂਗੂੰ) ਸਾਰਿਆਂ ਦਾ ਸਰੋਮਣੀ ਸੰਤ ਬਨਾ ਦੇਂਦੇ ਹਨ। (੬) (ਜੋ ਵਾਹਿਗੁਰੂ) ਵੇਦਾਂ ਤੇ ਕਤੇਬਾਂ ਤੋਂ ਬਾਹਰ ਹੈ (ਉਹ) ਗੁਰਾਂ ਦੇ ਸ਼ਬਦ ਕਰਕੇ ਹਜ਼ੂਰ (ਪ੍ਰਗਟ) ਹੋ ਜਾਂਦਾ ਹੈ ॥੨੧॥

## ਸ੍ਰੀ ਗੁਰ ਉਪਮਾ

੧ ਲਖ ਉਪਮਾਂ ਉਪਮਾਂ ਕਰੈ ਉਪਮਾਂ ਨ ਵਖਾਣੇ।

੨ ਲਖ ਮਹਿਮਾਂ ਮਹਿਮਾਂ ਕਰੈ ਮਹਿਮਾਂ ਹੈਰਾਣੈ।
੩ ਲੱਖ ਮਹਾਤਮ ਮਹਾਤਮਾਂ ਨ ਮਹਾਤਮ ਜਾਣੈ।
੪ ਲਖ ਉਸਤਤ ਉਸਤਤ ਕਰੈ ਉਸਤਤ ਨ ਸਿਵਾਣੈ।
੫ ਆਦਿ ਪੁਰਖ ਆਦੇਸ ਹੈ ਮੈਂ ਮਾਣ ਨਿਮਾਣੈ ॥੨੨॥

ਅਰਥ-(੧) ਲਖਾਂਹੀ ਉਪਮਾਂਕਰਨ ਵਾਲੇ ਉਪਮਾਕਰਦੇਹਨ (ਪਰ)ਉਪਮਾਂ ਦਾ ਅੰਤ ਨਹੀਂ ਵਖਾਣਦੇ (ਭਾਵ ਇਹ ਨਹੀਂ ਕਹਿ ਸਕਦੇ ਕਿ ਸਾਰੀ ਉਪਮਾਂਅਸਾਂ ਕਰ ਲਈ ਹੈ) (੨) ਲਖਾਂ ਹੀ ਮਹਿਮਾਂ ਕਰਨ ਵਾਲੇ ਮਹਿਮਾਂ ਕਰਦੇ ਹੋਏ ਮਹਿਮਾਂ ਤੋਂ ਹੈਰਾਨ ਹੁੰਦੇ ਹਨ। (੩) ਲਖਾਂ ਹੀ ਮਹਾਤਮਾਂ (ਤਿਸ ਮਹਿਮਾਂਕਰਨ ਦੇ) ਮਹਾਤਮ (ਨੂੰ ਦਸਦੇ ਹੋਏ ਭੀ) ਮਹਾਤਮ ਦੇ ਅੰਤ ਨੂੰ ਨਹੀਂ ਜਾਣਦੇ। (੪) ਲਖਾਂ ਹੀ ਉਸਤਤਿ ਕਰਨ ਵਾਲੇ ਉਸਤਤਿ ਕਰਦੇ ਹਨ ਪਰ ਉਸਤਤਿਨਹੀਂ ਸਿਞਾਣਸਕਦੇ। (੫)ਐਸਾ ਜੋ) ਆਦਿ ਪੁਰਖ (ਦਾ ਰੂਪ ਗੁਰੂ ਨਾਨਕ ਜੀ ਹੈ ਤਿਸ ਨੂੰ ਮੇਰੀ) ਨਮਸ਼ਕਾਰ ਹੈ (ਕਿਉਂਕਿ) ਮੈਂ ਨਿਮਾਣੇ ਨੂੰ ਮਾਣ (ਦੇਣ ਵਾਲੇ ਓਹੀ ਹਨ) ॥੨੨॥

## ਪੂਰਬ ਪ੍ਰਕਰਣਾਂਤਰਿ ਗਤਿ

੧ ਲੱਖ ਮੱਤਿ ਲਖ ਬੁਧ ਸੁਧ ਲਖ ਲਖ ਚਤੁਰਾਈ।
੨ ਲਖ ਲਖ ਉਕਤ ਸਿਆਣਪਾਂ ਲਖ ਸੁਰਤ ਸਮਾਈ।
੩ ਲਖ ਗਿਆਨ ਧਿਆਨ ਲਖ ਲਖ ਸਿਮਰਣ ਚਾਈ।
੪ ਲਖ ਵਿੱਦਜਾ ਲਖ ਇਸ਼ਟ ਜਪ ਤੰਤ ਮੰਤ ਕਮਾਈ।
੫ ਲੱਖ ਭੁਗਤ ਲਖ ਭਗਤ ਲਖ ਲਖ ਮੁਕਤ ਮਿਲਾਈ।
੬ ਜਿਉਂ ਤਾਰੇ ਦਿਹ ਉਗਵੈ ਆਨ੍ਹੇਰ ਗਵਾਈ।
੭ ਗੁਰਮੁਖ ਸੁਖ ਫਲ ਅਗਮ ਹੋਇ ਪਿਰਮ ਸਖਾਈ ॥੨੩॥

ਅਰਥ-(੧) ਲੱਖਾਂ ਮਤਾਂ (ਮਨਾਂ) ਲੱਖਾਂ ਬੁਧੀਆਂ ਲੱਖਾਂ ਸੁਧਾਂ (ਚਿਤ) ਅਤੇ ਲੱਖਾਂ ਹੀ ਚਤਰਾਈਆਂ ਹੋਵਣ। (੨) ਲੱਖਾਂ ਹੀ ਉਕਤੀਆਂ ਲੱਖਾਂ ਹੀ ਜੁਗਤੀਆਂ ਲਖਾਂ ਹੀ ਸਿਆਣਪਾਂ ਲਖਾਂ ਹੀ ਗਿਆਤਾ ਦੀ ਸਮਾਈ (ਸਮਝ) ਹੋਵੇ। (੪) ਲਖਾਂ ਹੰਸਾਂ ਵਰਗਾ ਗਿਆਨ, ਲਖਾਂ ਕੂਮੀਆਂ ਵਰਗਾ ਧਿਆਨ, ਲਖਾਂ ਹੀ ਕੂੰਜਾਂ ਵਰਗਾ ਸਿਮਰਣ ਦਾ ਚਾਉ (ਅਨੰਦ) ਹੋਵੇ। (੪) ਲਖਾਂ ਤਰਾਂ ਦੀ ਵਿਦਯਾ,ਲਖਾਂ ਹੀਇਸ਼ਟ ਮੰਤ੍ਰਾਂ ਦੇ ਜਪ ਤੇ ਤੰਤ੍ਰਾਂ (ਧਾਗੇ ਬਣਾਕੇ ਦੇਣੇ) ਦੀ ਕਮਾਈ ਕੀਤੀ ਹੋਵੇ। (੫) ਲਖਾਂ ਹੀ ਭੁਗਤਾ (ਸੰਸਾਰਕ ਸੁਖਾਂ ਦਾ ਅਨੰਦ), ਲਖਾਂ ਹੀ ਭਗਤ (ਨੌਧਾ ਭਗਤੀ ਕਰਨ ਵਾਲੇ), ਅਤੇ ਲਖਾਂ ਹੀ ਨਾਲ ਮੁਕਤੀਆਂ ਮਿਲਾਈਆਂ ਜਾਣ । (੫) (ਜਿਸਤਰਾਂ)

ਦਿਨ ਉਗਦਿਆਂ (ਚੜ੍ਹਦਿਆਂ) ਹੀ ਸੂਰਜ ਤਾਰੇ ਤੇ ਹਨੇਰੇ ਨੂੰ ਗਵਾ ਦੇਂਦਾ ਹੈ। (੬) (ਇਕੁਰ ਹੀ ਜੋ) ਗੁਰਮੁਖਾਂ ਦਾ ਅਗੰਮ (ਜਿਥੇ ਪਹੁੰਚ ਨਹੀਂ) ਸਖਫਲ ਹੈ (ਜੋ ਪੂਰਬ ਕਹੇ ਹੋਏ ਕਰਮਾਂ ਰੂਪ ਤਾਰੇ ਅਤੇ ਅਗਿਆਨ ਹਨੇਰੇ ਨੂੰ) ਗਵਾਕੇ ਪਿਆਰੇ ਦੇ ਮਿਲਾਉਣ ਲਈ ਸਹਾਇਕ ਹੁੰਦਾ ਹੈ॥ ੨੩ ॥

## "ਨੇਤਿ ਨੇਤਿ ਵਖਾਣਾ"

੧ ਲੱਖ ਅਸਚਰਜ ਅਸਚਰਜ ਹੋਇ ਅਚਰਜ ਹੈਰਾਣਾ।
੨ ਵਿਸਮ ਹੋਇ ਵਿਸਮਾਦ ਲਖ ਲਖ ਚੋਜ ਵਿਡਾਣਾ।
੩ ਲਖ ਅਦਭੁਤ ਵਿਸਮਾਦਭੁਤੀ ਪਰਮਦਭੁਦ ਭਾਣਾ।
੪ ਅਵਗਤਿ ਗਤਿ ਅਗਾਧਬੋਧ ਅਪਰੰਪਰ ਬਾਣਾ।
੫ ਅਕੱਥ ਕਥਾ ਅਜਪਾ ਜਪਣ ਨੇਤਿ ਨੇਤਿ ਵਖਾਣਾ।
ਆਦਿ ਪੁਰਖ ਆਦੇਸ਼ ਹੈ ਕੁਦਰਤਿ ਕੁਰਬਾਣਾ॥ ੨੪ ॥

ਵਿਸਮ = ਹਰਾਨ। ਪਰਮਦਭੁਤ = ਬੜੇ ਅਸਚਰਜ। ਬਾਣਾ = ਸਵਰੂਪ
ਪਰ = ਪਰੇ। ਅਜਪਾ – ਜੀਭ ਹਿਲਨ ਤੋਂ ਬਿਨਾ।

ਅਰਥ–[੧] ਅਸਚਰਜ (ਵਾਹਿਗੁਰੂ ਦੇ ਅਸਚਰਜ ਰੂਪ ਨੂੰ ਦੇਖਕੇ ਲੱਖਾਂ ਹੀ ਅਸਚਰਜ ਹੈਰਾਨ ਹੁੰਦੇ ਹਨ। (੨) ਤਿਸਦਾ) ਚੋਜ ਵਿਡਾਣਾ(ਅਸਚਰਜ ਕੌਤਕਾਂ) ਨੂੰ ਲਖਕੇ ਦੇਖਕੇ ਲੱਖਾਂ ਹੀ ਵਿਸਮਾਦ ਵਿਸਮ ਹੈਰਾਨ ਹੁੰਦੇ ਹਨ। [੩] ਵਾਹਿਗੁਰੂ ਦੇ ਅਦਭੁਤ ਭਾਣਾ ਮੰਨਣ ਵਾਲੇ ਵਡੇ ਅਸਚਰਜ ਰੂਪ ਲਖੀ ਦੇ (ਜਾਣੀਦੇ) ਹਨ। (੪) ਅਵਗਤਿ (ਅਵਯਕਤ ਵਾਹਿਗੁਰੂ) ਦੀ ਪ੍ਰਾਪਤੀ ਦਾ ਬੋਧ (ਜਾਨਣਾ) ਅਗਾਧ ਹੈ (ਕਿਉਂਕਿ ਉਸਦਾ) ਸਵਰੂਪ ਅਪਰੰ (ਵਿਸ਼ਨ ਆਦਿਕ ਦੇਵਤਿਆਂ ਤੋਂ)ਪਰੇ ਹੈ। (੫) ਅਜਪਾ ਜਾਪ ਜਪਨ ਵਾਲਿਆਂ ਨੇ ਭੀ ਅਕਥ ਦੀ ਕਥਾ ਨੂੰ ਬੇਅੰਤ ਬੇਅੰਤਹੀ ਆਖਿਆ ਹੈ। (੬) (ਤਾਂਤੇ ਮੈਂ ਤਿਸ) ਆਦਿ ਪੁਰਖ ਕੁਦਰਤੀ (ਕੁਦਰਤਾਂ ਵਾਲੇ) ਨੂੰ ਨਮਸਕਾਰ (ਕਰਦਾ ਤੇ) ਕੁਰਬਾਨ ਹੁੰਦਾ ਹਾਂ॥ ੨੪ ॥

## ਗੁਰ ਪ੍ਰਨਾਲਕਾ

੧ ਪਾਰਬ੍ਰਹਮ ਪੂਰਨ ਬ੍ਰਹਮ ਗੁਰ ਨਾਨਕ ਦੇਉ।
੨ ਗੁਰ ਅੰਗਦ ਗੁਰ ਅੰਗ ਤੇ ਸਚ ਸ਼ਬਦ ਸਮੇਉ।
੩ ਅਮਰਾ ਪਦ ਗੁਰ ਅੰਗਦਹੁੰ ਅਤਿ ਅਲਖ ਅਭੇਉ।
੪ ਗੁਰਅਮਰਹੁੰ ਗੁਰਰਾਮਦਾਸਗਤਿ ਅਛਲਛਲੇਉ।
੫ ਰਾਮਦਾਸ ਅਰਜਨ ਗੁਰੂ ਅਬਿਚਲ ਅਰਖੇਉ।

੬ ਹਰਿਗੋਬਿੰਦ ਗੋਬਿੰਦ ਗੁਰ ਕਾਰਣ ਕਰਣੇਉ ॥੨੫॥੧੩॥

ਅਛਲ ਛਲੇਉ = ਧੀਰਜਵਾਨ। ਅਰਖੇਉ = ਸੁਰੂਪ। ਗੁਰ = ਵਡੇ।

ਅਰਥ–(੧) (ਓਸੇ) ਪਾਰਬ੍ਰਹਮ (ਨਿਰਗੁਨ ਪ੍ਰਮਾਤਮਾ) ਦਾ ਪੂਰਨ ਬ੍ਰਹਮ (ਸਰਗੁਨ) ਰੂਪ ਗੁਰੂ ਨਾਨਕਦੇਵ ਹੈ। [੨] ਸ਼ਬਦ ਵਿਚ ਸਮਾਈ ਕਰਕੇ ਗੁਰ ਨਾਨਕ ਦੇਵਜੀ ਦੇ ਅੰਗ ਤੋਂ ਗੁਰ ਅੰਗਦ ਦੇਵ ਜੀ ਹੋਏ ਹਨ। [੩] ਗੁਰ ਅੰਗਦ ਦੇਵ ਜੀ ਤੋਂ ਅਤੀ ਅਲਖ ਅਭੇਉ ਪਦਵੀ ਦੇਣ ਵਾਲੇ (ਗੁਰੂ) ਅਮਰ (ਦਾਸ ਜੀ ਹੋਏ ਹਨ)।(੪) ਗੁਰ ਅਮਰਦਾਸ ਜੀ ਤੋਂ (ਧੀਰਜਵਾਨ) ਗਤੀ ਵਾਲੇ ਰਾਮਦਾਸ ਨਾਮ ਗੁਰੂ ਹੋਏ ਹਨ [੫] (ਗੁਰੂ) ਰਾਮਦਾਸ ਜੀ ਤੋਂ ਸਵਰੂਪ ਵਿਚ ਮਸਤ ਗੁਰੂ ਅਰਜਨ ਦੇਵ ਜੀ ਅਬਚਲ (ਸਿਸਥਿਤ) ਹੋਏ ਹਨ। (੬) (ਗੁਰ ਅਰਜਨ ਦੇਵ ਜੀ ਤੋਂ) ਗੁਰੂ ਹਰਿਗੋਬਿੰਦ ਜੀ ਗੋਬਿੰਦ ਰੂਪ 'ਗੁਰ' ਵਡੇ ਕਾਰਨਾਂ ਦੇ ਕਰਨ ਵਾਲੇ ਹੋਏ ਹਨ॥ ੨੫ ॥ ੧੩ ॥

ਭਾਵ–ਇਨਾਂ ਚੌਹਾਂ ਪੌੜੀਆਂ ਵਿਚੋਂ ਭਾਈ ਸਾਹਿਬ ਜੀ ਨੇ ਅੰਤਲੀ ਪਉੜੀ ਦੀ ਅੰਤਮ ਤੁਕ ਤੇ ਸਾਰਾ ਹੀ ਜਾਕੇ ਖੁਲਾਸਾ ਕਰ ਦਿਤਾ ਹੈ ਕਿ ਐਸਾ ਵਾਹਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਹੋਇਆ ਅਤੇ ਓਹੀ ਸ੍ਰੀ ਗੁਰੂ ਨਾਨਕ ਦੇਵ ਜੀ ਹੁਣ ਛੇਵੇਂ ਰੂਪ ਵਿਚ ਵਡੇ ਕੰਮਾਂ (ਜੰਗਾਂ) ਦੇ ਕਰਨ ਲਈ ਮੀਰੀ ਪੀਰੀ ਧਾਰਕੇ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਦਾ ਰੂਪ ਧਾਰਕੇ ਬਿਰਾਜਮਾਨ ਹੈ।

੧ ਓ ਸਤਿਗੁਰ ਪ੍ਰਸਾਦਿ ॥

# ਗਿਆਨ ਰਤਨਾਵਲੀ ਚੌਧਵੀਂ ਵਾਰ

## ਨਿਮਾਣਿਆਂ ਦਾ ਮਾਣ

੧ ਸਤਿਗੁਰ ਸੱਚਾ ਨਾਉਂ ਗੁਰਮੁਖ ਜਾਣੀਐ।
੨ ਸਾਧ ਸੰਗਤਿ ਸਚ ਨਾਉਂ ਸ਼ਬਦ ਵਖਾਣੀਐ।
੩ ਦਰਗਹ ਸੱਚ ਨਿਆਉਂ ਜਲ ਦੁਧ ਛਾਣੀਐ।
੪ ਗੁਰ ਸਰਣੀ ਅਸਰਾਉ ਸੇਵ ਕਮਾਣੀਐ।
੫ ਸ਼ਬਦ ਸੁਰਤਿ ਸੁਣ ਗਾਉ ਅੰਦਰ ਆਣੀਐ।
੬ ਤਿਸ ਕੁਰਬਾਨੀ ਜਾਉਂ ਮਾਣ ਨਿਮਾਣੀਐ ॥ ੧ ॥

ਅਰਥ–(੧) ਗੁਰਮੁਖਾਂ ਨੇ ਸਤਿਗੁਰੂ ਦਾ ਸਚਾ ਨਾਮ ਜਾਣਿਆਂ ਹੈ। [੨] (ਸਤਿਗੁਰੂ) ਸਾਧ ਸੰਗਤਿ ਰੂਪ ਸਚੇ ਅਸਥਾਨ ਵਿਚ ਬ੍ਰਹਮ ਦਾ ਵਖਯਾਨ ਕਰਦੇ ਹਨ। [੩] (ਸੰਗਤਿ ਰੂਪ) ਦਰਗਾਹ ਵਿਚ ਜਲ (ਮਿਥਯਾ) ਦੁਧ (ਤਤ) ਛਾਣੀਐ

(ਵਵੇਚਨ ਕਰਨਾ) ਵਖੋ ਵਖ ਕਰਨ ਰੂਪ ਸੱਚਾ ਨਿਆਉਂ ਹੁੰਦਾ ਹੈ। [੪] (ਤਾਂਤੇ) ਗੁਰਾਂ ਦੀ ਸਰਨ ਦਾ ਆਸਰਾ ਲੈਕੇ ਸੇਵਾ ਕਮਾਉਣੀ ਚਾਹੀਦੀ ਹੈ। [੫] ਸ਼ਬਦ ਨੂੰ ਸੁਰਤਿ ਨਾਲ ਸੁਣਕੇ ਗਾਉਂਕੇ (ਜਿਸਨੇ ਤਿਸਦੇ ਭਾਵ ਨੂੰ) ਅੰਦਰ ਲਿਆਂਦਾ ਹੈ। (੬) ਮੈਂ ਤਿਸਤੋਂ ਕੁਰਬਾਨ ਜਾਂਦਾ ਹਾਂ ('ਕਉਂਕਿ ਓਹੀ ਮੈਂ') ਨਿਮਾਣੇ ਦਾ ਮਾਣ ਹੈ ॥ ੧॥

ਭਾਵ–ਸਤਿਸੰਗਵਿਚ ਜਾਕੇ ਮਾਨ ਗੁਵਾਕੇ ਹੀ ਨਾਮ ਦਾ ਪ੍ਰੇਮ ਮਿਲਦਾ ਹੈ ਇਸ ਲਈ ਸਤਿਸੰਗੀ ਨੂੰ ਸਦਾ ਹੀ ਸਚ ਝੂਠ ਦੀ ਵਿਚਾਰ ਕਰਨੀ ਚਾਹੀਦੀ ਹੈ।

## ਗੁਰ ਸਿਖ ਸੰਗਤਿ

੧ ਚਾਰ ਵਰਨ ਗੁਰ ਸਿਖ ਸੰਗਤਿ ਆਵਣਾ।
੨ ਗੁਰਮੁਖ ਮਾਰਗ ਵਿੱਖ ਅੰਤੁ ਨ ਪਾਵਣਾ।
੩ ਤੁਲ ਨ ਅੰਮ੍ਰਿਤ ਇਖ ਕੀਰਤਨ ਗਾਵਣਾ।
੪ ਚਾਰ ਪਦਾਰਥ ਭਿੱਖ ਭਿਖਾਰੀ ਪਾਵਣਾ।
੫ ਲੇਖ ਅਲੇਖ ਅਲਿੱਖ ਸ਼ਬਦ ਕਮਾਵਣਾ।
੬ ਸੁੱਝਨਿ ਭੂਤ ਭਵਿੱਖ ਨ ਆਪ ਜਣਾਵਣਾ ॥ ੨ ॥

ਵਿਖ = ਕਦਮ। ਇਖ = ਕਮਾਦ। ਸੁਝਨਿ – ਜਾਣਨਾ।

ਅਰਥ-(੧) ਗੁਰ ਸਿਖਾਂ ਦੀ ਸੰਗਤਿ ਵਿਚ ਚਾਰੇ ਵਰਨਾਂ ਨੇ ਆਉਣਾ ਕੀਤਾ ਹੈ। (੨) ਗੁਰਮੁਖਾਂ ਦੇ ਰਸਤੇ ਉਤੇ ਇਕ ਕਦਮ ਚਲਣ ਦੇ ਫਲ ਦਾ ਭੀ ਅੰਤ ਨਹੀਂ ਪਾਇਆ ਜਾਂਦਾ। [੩] (ਜੋ ਸੰਗਤਿ ਵਿਚ) ਕੀਰਤਨ ਗਾਵਿਆ ਜਾਂਦਾ ਹੈ ਉਸਦੇ ਅਨੰਦ ਦੇ ਬਰਾਬਰ ਅੰਮ੍ਰਿਤਤੇਕਮਾਦ ਦਾ ਅਨੰਦ ਭੀ ਨਹੀਂ ਪੁਜਦਾ। [੪] ਤਿਸਅਨੰਦ ਨੂੰ ਪਾਉਣ ਲਈਚਾਰੇ ਪਦਾਰਥਾਂ ਵਾਲੇਭਿਖਾਰੀ ਹੋਕੇ ਭਿਖਿਆ ਮੰਗਦੇ ਹਨ। [੫] (ਜਿਨਾਂਨੇ) ਸ਼ਬਦ ਨੂੰ ਕਮਾਇਆ ਹੈ(ਉਹ) ਅਲਖ ਨੂੰ ਪਾਕੇ ਲੇਖਿਆਂ ਤੋਂ ਅਲੇਖਹੋਏ ਹਨ। [੬] ਉਹ ਭੂਤ, ਵਰਤਮਾਣ ਤੇ ਭਵਿਖਤ ਕਾਲ ਦੇ ਕਾਰਨਾਂ ਨੂੰ ਜਾਣਦੇ ਹਨ ਪਰ ਆਪਣਾ ਆਪ ਨਹੀਂ ਜਣਾਉਂਦੇ (ਇਸ ਲਈ ਅਨੰਦ ਰਹਿੰਦੇ ਹਨ) ॥ ੨ ॥

ਭਾਵ–ਸਤਿਸੰਗ ਦਾ ਸਵਾਦ ਵਰਨਣ ਨਹੀਂ ਹੋ ਸਕਦਾ ਤੇ ਨਾ ਹੀ ਉਸ ਅਨੰਦਨੂੰ ਕਿਸੇਦੀ ਉਪਮਾਂਦਿਤੀ ਜਾਂਦੀ ਹੈ,ਹੰਕਾਰਛਡਿਆਂ ਹੀਉਹਅਨੰਦਮਿਲਦਾਹੈ।

## ਅਗਮ ਦਰਸ਼ਨ

੧ ਆਦਿ ਪੁਰਖ ਆਦੇਸ਼ ਅਲਖ ਲਖਾਇਆ।
੨ ਅਨਹਦ ਸ਼ਬਦ ਅਵੇਸ਼ ਅਘੜ ਘੜਾਇਆ।
੩ ਸਾਧ ਸੰਗਤਿ ਪਰਵੇਸ਼ ਅਪਿਉ ਪੀਆਇਆ।

੪ ਗੁਰ ਪੂਰੈ ਉਪਦੇਸ਼ ਸੱਚ ਦ੍ਰਿੜਾਇਆ।
੫ ਗੁਰਮੁਖਿ ਭੂਪਤਿ ਭੇਸ ਨ ਵਿਆਪੈ ਮਾਇਆ।
੬ ਬ੍ਰਹਮੇ ਬਿਸ਼ਨ ਮਹੇਸ਼ ਨ ਦਰਸ਼ਨ ਪਾਇਆ॥ ੩॥

ਅਵੇਸ਼ – ਪ੍ਰਵੇਸ਼

ਅਰਥ–(੧) ਗੁਰੂ ਨਾਨਕ ਜੀ ਨੂੰ ਮੇਰੀ ਨਮਸ਼ਕਾਰ ਹੈ, ਉਨਾਂ ਨੇ ਅਲਖ ਨੂੰ ਲਖਿਆ ਹੈ। [੨] (ਅਤੇ ਉਨਾਂ ਨੇ) ਇਕ ਰਸ ਸ਼ਬਦ ਵਿਚ ਪ੍ਰਵੇਸ਼ ਕਰਾਕੇ (ਜਗਜਾਸੂ ਦੇ) ਅਘੜ ਮਨ ਨੂੰ ਘੜਾਯਾ ਹੈ । [੩] ਸਾਧ ਸੰਗਤਿ ਵਿਚ ਪ੍ਰਵੇਸ਼ ਕਰਕੇ ਸਿਖ ਜਗਜਾਸੂਆਂ ਨੂੰ (ਉਸਨੇ) ਅੰਮ੍ਰਿਤ ਪਿਆਯਾ ਹੈ। (੪) (ਅਤੇ) ਪੂਰੇ ਗੁਰਾਂ ਨੇ ਉਪਦੇਸ਼ ਦੇਕੇ ਸਚ ਨਾਮ ਦ੍ਰਿੜ ਕਰਾਇਆ ਹੈ। (੫) (ਉਹ) ਗੁਰਮੁਖਰਾਜੇ ਦਾ ਰੂਪ (ਹਨ ਪਰ ਇਨਾਂ ਨੂੰ) ਮਾਇਆ ਨਹੀਂ ਵਿਆਪਦੀ (ਇਸ ਲਈ ਰਾਜੇ ਤੋਂ ਭੀਵਧਹਨ)। [੬](ਕਿਉਂਕਿਜਿਥੇਬ੍ਰਹਮਾਂਬਿਸ਼ਨ ਤੇ ਸ਼ਿਵ ਨਹੀਂ (ਜਾ ਸਕਦੇਉਸਦਾ) ਦਰਸ਼ਨ (ਗੁਰਮੁਖਾਂ ਨੇ) ਪਾਇਆ ਹੈ॥ ੩॥

ਭਾਵ–ਸਤਿਗੁਰੂ ਨਾਨਕ ਦੇਵ ਜੀ ਦੇ ਸਿਖ ਉਥੇ ਜਾਂਦੇ ਹਨ ਜਿਥੇ ਬ੍ਰਹਮਾਂ ਵਿਸ਼ਨ ਤੇ ਸ਼ਿਵਜੀ ਦੀਪਹੁੰਚ ਨਹੀਂਪਰਸਿਖ ਦਾਪਹਿਲਾਕੰਮ ਮਨਕਾਬੂ ਕਰਨਾ ਹੈ।

## ਬ੍ਰਹਮਾ–ਬਿਸ਼ਨ--ਸ਼ਿਵ

੧ ਬਿਸ਼ਨੈ ਦਸ ਅਵਤਾਰ ਨਾਵ ਗਣਾਇਆ।
੨ ਕਰ ਕਰ ਅਸੁਰ ਸੰਘਾਰ ਵਾਦ ਵਧਾਇਆ।
੩ ਬ੍ਰਹਮੈ ਵੇਦ ਵੀਚਾਰ ਆਖ ਸੁਣਾਇਆ।
੪ ਮਨ ਅੰਦਰ ਅਹੰਕਾਰ ਜਗਤ ਉਪਾਇਆ।
੫ ਮਹਾਂਦੇਉ ਲਾਇ ਤਾਰ ਤਾਮਸ ਤਾਇਆ।
੬ ਗੁਰਮੁਖ ਮੋਖ ਦੁਆਰ ਆਪ ਗਵਾਯਾ ॥੪॥

ਅਰਥ–(੧) ਬਿਸ਼ਨ ਨੇ ਦਸ ਅਵਤਾਰ ਧਾਰਕੇ (ਆਪਨਾ) ਨਾਮਹੀ ਗਿਣਾ-ਇਆ ਹੈ। (੨) ਹਥਾਂ ਨਾਲ ਦੈਤਾਂ ਨੂੰ ਮਾਰਕੇ (ਵਿਸ਼ਨ ਨੇ) ਝਗੜਾ ਹੀ ਵਧਾਇਆ ਹੈ। (੩) ਬ੍ਰਹਮਾਂ ਨੇ ਵੇਦਾਂਦਾ ਵੀਚਾਰ ਹੀ ਆਖਕੇ ਸੁਣਾਇਆ ਹੈ। (੪)(ਅਤੇਬ੍ਰਹਮਾਂ ਦੇ) ਮਨ ਅੰਦਰ (ਇਹ) ਹੰਕਾਰ (ਹੈ ਕਿ ਮੈਂ) ਜਗਤ ਨੂੰ ਪੈਦਾ ਕੀਤਾ ਹੈ। (੫) ਮਹਾਂ ਦੇਵ ਸਮਾਧੀ ਲਾਕੇ ਭੀ ਤਮੋਗੁਨ ਨਾਲ ਤੱਤਾ ਹੋ ਰਿਹਾ ਹੈ। (੬) (ਪਰ) ਗੁਰਮੁਖਾਂ (ਨੇ ਆਪਾ ਭਾਵ ਗਵਾਕੇ) ਮੁਕਤੀ ਦਾ ਦਰਵਾਜਾ (ਗਿਆਨ) ਪਾਇਆ ਹੈ ॥੪॥

ਭਾਵ–ਤਿੰਨ ਦੇਵਤੇ ਹੰਕਾਰ ਵਿਚ ਫਸੇ ਹੋਏ ਹਨ ਅਤੇ ਗੁਰ ਸਿਖ ਹੰਕਾਰਤੋਂ ਰਹਿਤ ਹਨ, ਇਸ ਕਰਕੇ ਤਿੰਨਾਂ ਦੇਵਤਿਆਂ ਤੋਂ ਉਚੇ ਤੇ ਸੁਚੇ ਗੁਰਸਿਖ ਹਨ।

## ਨਾਰਦ ਸਨਕਾਦਿਕ ਸੁਕਦੇਵ

੧ ਨਾਰਦ ਮੁਨੀ ਅਖਾਇ ਗੱਲ ਸੁਨਾਇਆ।
੨ ਲਾਇਤਬਾਰੀ ਖਾਇ ਚੁਗਲ ਸਦਾਇਆ।
੩ ਸਨਕਾਦਿਕ ਦਰ ਜਾਇ ਤਾਮਸ ਆਇਆ।
੪ ਦਸ ਅਵਤਾਰ ਕਰਾਇ ਜਨਮ ਗਲਾਇਆ।
੫ ਜਿਨ ਸੁਕ ਜਣਿਆ ਮਾਇ ਦੁਖ ਜਨਮ ਗਲਾਇਆ।
੬ ਗੁਰਮੁਖ ਸੁਖ ਫਲ ਖਾਇ ਅਜਰ ਜਰਾਇਆ ॥੫॥

ਲਾਇਤਬਾਰ = ਚੁਗਲ ਬਾਜ। ਗਲਾਇਆ – ਭੁਆਇਆ।

ਅਰਥ-(੧) ਨਾਰਦ (ਨੇ ਆਪਣੇ ਆਪ ਨੂੰ) ਮੁਨੀਅਖਾਕੇ ਭੀ ਇਕ ਦੀਆਂ ਦੂਜੇ ਨੂੰ, ਦੂਜੇ ਦੀਆਂ ਤੀਜੇ (ਆਦਿਕ ਨੂੰ) ਗਲਾਂ ਹੀ ਸੁਣਾਈਆਂ ਹਨ (ਭਾਵ ਇਹ ਕੰਮ ਮੁਨੀਆਂ ਦੇ ਨਹੀਂ ਹਨ ਜੋ ਓਨ ਕੀਤੇ ਹਨ)। (੨) ਚੁਗਲੀਆਂ ਖਾਉਣ ਕਰਕੇ ਹੀ ਉਹ ਚੁਗਲ ਬਾਜ਼ ਸਦਾਇਆ ਹੈ। (੩) (ਅਤੇ) ਸਨਕਾਦਕਾਂ ਨੇਭੀ (ਵਿਸ਼ਨ ਦੇ) ਦਰਵਾਜ਼ੇ ਤੇ ਜਾਕੇ (ਜਦ ਪਾਰਖਾਂ ਰੋਕਿਆ ਤਾਂ) ਤਮੋਗੁਣ ਵਿਚ ਆਇਆ (ਹੋਯਾਂ ਉਹਨਾਂ ਨੂੰ) ਰਾਕਸ਼ ਹੋਣ ਦਾ ਸਰਾਪ ਦਿਤਾ। (੪) (ਅਤੇ ਉਨ੍ਹਾਂ ਦੇ ਉਧਾਰ ਵਾਸਤੇ) ਦਸ ਅਵਤਾਰ ਕਰਾਕੇ (ਵਿਸ਼ਨੂੰ ਨੂੰ ਭੀ ਆਖਕੇ) ਜਨਮ ਵਿਚ ਭੁਆਇਆ। ਜਿਸ ਮਾਈ ਨੇ ਸੁਕਦੇਵ ਨੂੰ ਜਣਿਆ ਸੀ (ਜਦ ਉਸੇ ਨੇ ਬਾਰਾਂ ਸਾਲ) ਦੁਖਸਹਾਰਿਆ(ਤਾਂ ਉਸ ਕੋਲੋਂ ਹੋਰ ਕਿਸ ਸੁਖ ਪਾਉਣਾ ਹੈ)। (੬) ਗੁਰਮੁਖਾਂ ਨੇ ਸੁਖ ਫਲ ਨੂੰ ਖਾਕੇ ਅਜਰ ਨੂੰ ਜਰਿਆ ਹੈ।

ਨੋਟਃ–ਇਸ ਪਉੜੀ ਨੂੰ ਕਈ ਇਕ ਨਾਰਦ ਵਲ ਹੀ ਘਟਾਉਂਦੇ ਹਨ ਤੇ ਸੁਕਦੇਵ ਤੁਕ ਦੀ ਥਾਂ–ਤੇ ਕਰਦੇ ਹਨ ਕਿ–ਜਿਸ ਮਾਂ ਨੇ ਸੁਖ ਲਈ ਜਣਿਆਂ ਸੀ ਉਸਨੂੰ ਦੁਖ ਸਹਾਰਨਾਪਿਆ–ਇਹ ਅਰਥਬਿਲਕੁਲ ਅਸੰਗਤ ਹੈ ਕਿਉਂਕਿਨਾਰਦ ਦਾਸੀ ਦਾ ਪੁਤਰ ਸੀ ਤੇ ਉਹ ਇਸਦੇ ਜਵਾਨ ਹੋਣ ਤੋਂਪਹਿਲਾਂ ਹੀ ਚਲਾਣੇ ਕਰਗਈ ਸੀ ਤੇ ਇਸ ਨੂੰ ਪੰਜ ਬਰਸ ਦਾ ਛਡ ਗਈ ਸੀਉਸ ਦਸ਼ਾ ਵਿਚ ਇਸਨੇ ਮਾਈ ਨੂੰ ਕੀ ਸੁਖ ਦੇਣਾ ਸੀ ? ਇਸ ਦਾ ਪ੍ਰਸੰਗ ਤੁਲਸੀ ਰਮਾਇਣ ਵਿਚ ਚੰਗੀ ਤਰਾਂ ਖੁਲਾਸੇ ਨਾਲ ਕੀਤਾ ਹੋਇਆਹੈਵਿਚਾਰਨਾਹੋਵੇਤਾਂਦੇਖੋ ਮੇਰਾਬਨਾਇਆਪੁਸਤਕਜਾਤੀਕੀਹੈ ?

## ਧਰਤੀ

੧ ਧਰਤੀ ਨੀਵੀਂ ਹੋਇ ਚਰਣ ਚਿਤ ਲਾਇਆ।
੨ ਚਰਣ ਕਵਲ ਰਸ ਭੋਇ ਆਪ ਗਵਾਇਆ।

੩ ਚਰਣ ਰੇਣ ਤਿਹੁ ਲੋਇ ਇੱਛ ਇਛਾਇਆ।
੪ ਧੀਰਜ ਧਰਮ ਸਮੋਇ ਸੰਤੋਖ ਸਮਾਇਆ।
੫ ਜੀਵਣ ਜਗਤ ਪਰੋਇ ਰਿਜਕ ਪੁਜਾਇਆ।
੬ ਮੰਨੈ ਹੁਕਮ ਰਜ਼ਾਇ ਗੁਰਮੁਖ ਜਾਇਆ ॥੬॥

ਅਰਥ—(੧) ਧਰਤੀ ਨੇ ਨੀਵੀਂ ਹੋਕੇ ਚਰਨਾਂ ਵਿਚ ਚਿਤ ਲਾਇਆ ਹੈ।(੨) ਚਰਨ ਕਵਲਾਂ ਦੇ ਪ੍ਰੇਮ ਵਿਚ ਮਿਲੀ ਹੋਈ ਨੇ ਆਪਣਾ ਆਪ ਗੁਵਾ ਦਿਤਾ ਹੈ (੩) ਚਰਨਾਂ ਦੀ ਧੂੜੀ ਹੋਕੇ (ਧਰਤੀ ਨੇ) ਤਿੰਨਾਂ ਲੋਕਾਂ ਦੀ ਇਛਾਨੂੰ ਪੂਰਾ ਕੀਤਾ ਹੈ। (੪) ਧੀਰਜ ਦੇ ਧਰਮ (ਸੁਭਾਵ) ਵਿਚ ਸਮੋਈ (ਮਿਲੀ ਹੋਈ) ਹੋਣ ਕਰਕੇ ਸੰਤੋਖ ਭੀ ਇਸੇ ਵਿਚ ਆਨ ਸਮਾਇਆ ਹੈ। (੫) ਜਗਤ ਦੇ ਜੀਵਨ (ਪਾਣੀ) ਨੂੰ ਆਪਣੇ ਵਿਚ ਪਰੋਇਕੇ (ਜਉਰਕੇ) ਸਭਨਾਂ ਨੂੰ ਇਸਨੇ ਰਿਜ਼ਕ (ਅੰਨ) ਪੁਚਾਇਆ ਹੈ। (੬) (ਜੋ ਧਰਤੀ ਵਾਂਗੂੰ ਹੋਕੇ) ਰਜ਼ਾਦਾ ਦਾ ਹੁਕਮ ਮੰਨੇ (ਤਿਸ) ਗੁਰਮੁਖ ਦਾ ਜਨਮ ਸਫਲਾ ਹੈ।੬।

ਭਾਵ—ਧਰਤੀ ਦਾ ਦ੍ਰਿਸ਼ਟਾਂਤ ਦੇਕੇ ਉਪਦੇਸ਼ ਕੀਤਾ ਹੈ ਕਿ ਸਿਖ ਹਿਰਦਾ ਧਰਤੀ ਵਾਂਗੂੰ ਸਹਿਨ-ਸੀਲਤਾ, ਸੰਤੋਖ ਤੇ ਗਰੀਬੀ ਦਾ ਘਰ ਹੈ ਇਸ ਕਰਕੇ ਗੁਰ ਸਿਖਾਂ ਦਾ ਜਨਮ ਸਫਲਾ ਹੈ।

## ਪਾਣੀ

੧ ਪਾਣੀ ਧਰਤੀ ਵਿਚ ਧਰਤਿ ਵਿਚ ਪਾਣੀਐ।
੨ ਨੀਚਹੁ ਨੀਚ ਨ ਹਿੱਚ ਨਿਰਮਲ ਜਾਣੀਐ।
੩ ਸਹਿੰਦਾ ਬਾਹਲੀ ਖਿੱਚ ਨਿਵੈ ਨਿਵਾਣੀਐ।
੪ ਮਨ ਮੇੱਲੀ ਘੁਲ ਮਿਚ ਸਭ ਰੰਗ ਮਾਣੀਐ।
੫ ਵਿਚਰੇ ਨਾਹਿ ਵਿਰੋਚ ਦਰ ਪਰਵਾਣੀਐ।
੬ ਪਰਉਪਕਾਰ ਸਰੱਚ ਭਗਤਿ ਨੀਸਾਣੀਐ ॥ ੭ ॥

ਹਿੱਚ = ਘਿਰਣਾ। ਖਿੱਚ = ਤਕਲੀਫ। ਨਿਵੈ – ਵਗਦਾ।

ਅਰਥ—(੧) ਪਾਣੀ ਧਰਤੀ ਵਿਚ ਹੈ ਤੇ ਧਰਤੀ ਪਾਣੀ ਵਿਚ ਹੈ। (੨) (ਫਿਰ ਪਾਣੀ) ਨੀਚਾਂ ਤੋਂ ਨੀਚ ਕੋਲ ਜਾਣ ਵਲੋਂ ਭੀ ਘਿਰਣਾ ਨਹੀਂ ਕਰਦਾ (ਕਿ ਜਦ ਧਰਤੀ ਵਰਗਾ ਵਡਾ ਮੇਰਾ ਮਿਤ੍ਰ ਹੈ, ਤਾਂ ਮੈਂ ਨੀਚ ਕੋਲ ਕਿਉਂ ਜਾਵਾਂ ? ਪਰ ਇਹ ਖਿਆਲ ਨਹੀਂ ਕਰਦਾ ਤੇ ਜਾਂਦਾ ਹੈ, ਤੇ ਫਿਰ) ਨਿਰਮਲ ਹੀ ਜਾਣੀਦਾ ਹੈ (ਅਰ ਬਾਤ ਪਾਣੀ ਵਿਚ ਮਿਟੀ ਪੈ ਜਾਵੇ ਤਾਂ ਫਿਰ ਨਿਤਰਕੇ ਨਿਰਮਲ ਹੋ ਜਾਂਦਾ ਹੈ। (੩) ਬਹੁਤੀ ਤਕਲੀਫ ਸਹਿੰਦਾ ਤੇ ਨੀਵੇਂ ਪਾਸੇ ਹੀ ਵਗਦਾ ਹੈ। (੪) (ਫਿਰ) ਮਨ ਮੇਲੀ

ਹੋਕੇ ਸਭਨਾਂ ਨਾਲ ਘੁਲ ਮਿਲਕੇ (ਇਕ ਰੰਗ ਹੋਕੇ) ਉਨਾਂ ਦੇ ਅਨੰਦ ਨੂੰ ਮਾਣਦਾ ਹੈ। (੫) (ਇਕ ਵੇਰੀ) ਵਿਚ ਰਚਕੇ (ਸਿੰਜਰਕੇ) ਫਿਰ ਵਿਛੜਦਾ ਨਹੀਂ, (ਇਹਨਾਂ ਗੁਣਾਂ ਨੂੰ ਧਾਰਨ ਵਾਲਾ) ਦਰਗਾਹ ਵਿਚ ਪ੍ਰਵਾਨ ਹੁੰਦਾ ਹੈ । (੬) ਪਰਉਪਕਾਰ ਵਿਚ ਲਗਨਾ ਹੀ ਭਗਤਾਂ ਦੀ ਪੱਕੀ ਨਿਸ਼ਾਨੀ ਹੈ॥ ੭॥

ਭਾਵ–ਪਾਨੀ ਵਾਂਗੂ ਪਰਉਪਕਾਰੀ ਹੋਣਾਂ ਭਗਤਾਂ ਦੀ ਨਿਸ਼ਾਨੀ ਹੈ, ਪਾਣੀਧੁਪ ਠੰਡ ਨੂੰ ਸਹਾਰਕੇ ਪਰਉਪਕਾਰ ਵਲੋਂ ਮੂੰਹ ਨਹੀਂ ਮੋੜਦਾ ਇਵੇਂ ਗੁਰਸਿਖ ਅਨੇਕਾਂ ਦੁਖ ਭੋਗਦੇ ਹਨ, ਪਰ ਉਪਕਾਰ ਵਲੋਂ ਪਿਛੇ ਨਹੀਂ ਹਟਦੇ।

## ਬ੍ਰਿਛ

ਧਰਤੀ ਉੱਤੈ ਰੁਖ ਸਿਰ ਤਲਵਾਇਆ।
੨ ਆਪ ਸਹੰਦੇ ਦੁਖ ਜਗ ਵਰਸਾਇਆ।
੩ ਫਲਦੇ ਲਾਹਨ ਭੁਖ ਵੱਟ ਵਗਾਇਆ।
੪ ਛਾਵ ਘਣੀ ਬਹੁ ਸੁਖ ਮਨਪਰਚਾਇਆ।
੫ ਵੱਢਣ ਆਇ ਮਨੁਖ ਆਪ ਤਛਾਇਆ।
੬ ਵਿਰਲੇ ਹੀ ਸਨਮੁਖ ਭਾਣਾ ਭਾਇਆ । ੮ ॥

ਤਲਵਾਇਆ = ਹੇਠਾਂ ਕਰਕੇ।

ਅਰਥ–(੧) ਧਰਤੀ ਉਤੇ ਸਿਰ ਹੇਠਾਂ ਕਰਕੇ ਰੁਖ ਪੈਦਾ ਹੁੰਦਾ ਹੈ । (੨) ਆਪ ਦੁਖ ਸਹਾਰਕੇ ਭੀ ਜਗਤਨੂੰ ਵਰਸਾਉਂਦਾ ਹੈ। (੩) (ਜੈਸਾਕਿ) ਵੱਟਾਮਾਰਿਆਂ ਫਲ ਦੇਕੇ ਭੁਖ ਲਾਹੁੰਦਾ ਹੈ। (੪) ਬਹੁਤ ਸੰਘਨੀ ਛਾਉਂ ਨਾਲ ਸੁਖ ਦੇਕੇ ਮਨ ਨੂੰ ਪਰਚਾਉਂਦਾ ਹੈ। (੫) (ਜੇ ਕੋਈ) ਮਨੁਖ ਵੱਢਣ ਆਵੇ (ਤਦ ਭੀ) ਆਪਣਾ ਆਪ ਕਟਵਾ ਲੈਂਦਾ ਹੈ। (੬) (ਬਿਰਛ ਵਾਂਗੂੰ) ਸਨਮੁਖ ਕੋਈ ਵਿਰਲੇ ਹਨ ਜਿਨਾਂ ਨੂੰ ਭਾਣਾ ਭਾਇਆ ਹੈ॥ ੮॥

ਭਾਵ–ਗੁਰਸਿਖਾਂ ਵਿਚ ਦਰਖਤ ਵਰਗੇ ਗੁਣ ਹੋਣੇ ਚਾਹੀਏ, ।ਜਨਾਂ ਵਿਚ ਅਜਿਹੇ ਗੁਣ ਹਨ, ਉਹ ਗੁਰਮੁਖ ਬਹੁਤ ਥੋੜੇ ਹਨ ।

## ਬ੍ਰਿਛ ਗੁਣ

੧ ਰੁਖਹੁ ਘਰ ਛਾਵਾਇ ਥੰਮ੍ਹ ਥੰਮ੍ਹਾਇਆ।
੨ ਸਿਰ ਕਰਵੱਤ ਧਰਾਇ ਬੇੜ ਘੜਾਇਆ।
੩ ਲੋਹੇ ਨਾਲ ਜੜਾਇ ਪੂਰ ਤਰਾਇਆ।
੪ ਲਖ ਲਹਿਰ ਦਰੀਆਇ ਪਾਰ ਲੰਘਾਇਆ।

੫ ਗੁਰ ਸਿੱਖਾਂ ਭੈ ਭਾਇ ਸ਼ਬਦ ਕਮਾਇਆ।
੬ ਇੱਕਸ ਪਿਛੈ ਲਾਇ ਲੱਖ ਛਡਾਇਆ ॥ ੯ ॥

ਅਰਥ–(੧) ਰੁਖ ਦੀ ਲਕੜ ਤੋਂ ਹੀ ਘਰ ਛੱਤੀ ਦਾ ਹੈ (ਫਿਰ) ਥੰਮ ਭੀ ਰੁਖ ਦਾ ਖੜਾ ਕਰੀਦਾ ਹੈ। (੨) ਫਿਰ ਓਹੀ (ਰੁਖ ਆਪਣੇ) ਸਿਰ ਤੇ ਕਲਵਤ੍ਰ (ਆਰਾ) ਧਰਵਾਕੇ (ਆਪਣੇ ਸਰੀਰ ਦਾ) ਬੇੜਾ ਘੜਵਾਉਂਦਾ ਹੈ। (੩) (ਫਿਰ ਉਹ ਆਪਨੂੰ ਬੇੜੇ ਦੀ ਸ਼ਕਲ ਵਿਚ ਬਣਨ ਲਈ) ਲੋਹੇ ਨਾਲ (ਆਪਨੂੰ) ਜੜਵਾਉਂਦਾ ਹੈ (ਤੇ ਬੇੜਾ ਬਣ) ਕੇ ਪੂਰਾ ਦੇ ਪੂਰ ਤਾਰਦਾ ਹੈ। (੪) ਲਖਾਂ ਹੀ ਲਹਿਰਾਂ ਵਾਲੇ ਦਰਿਆ ਤੋਂ ਪਾਰ ਲੰਘਾ ਦੇਂਦਾ ਹੈ। (੫) (ਇਕੁਰ ਹੀ) ਗੁਰਸਿਖਾਂ ਨੇ ਭੈ ਪ੍ਰੇਮ ਨਾਲ ਸ਼ਬਦ ਨੂੰ ਕਮਾਇਆ ਹੈ। (੬) (ਉਨਾਂ ਨੇ) ਇਕ ਗੁਰੂ ਦੇ ਪਿਛੇ ਲਾਕੇ ਲਖਾਂ ਨੂੰ ਛੁਡਾਇਆ ਹੈ ।੯॥

ਭਾਵ--ਜਿਵੇਂ ਰੁਖ ਬੇੜਾ ਬਨਣ ਲਈ ਅਨੇਕਾਂ ਦੁਖ ਝਾਗਦਾ ਹੈ, ਇਵੇਂ ਹੀ ਗੁਰ ਸਿਖ ਹੋਕੇ ਭੈ ਤੇ ਭਾਣੇ ਵਿਚ ਚਲਣਾ ਜ਼ਰੂਰੀ ਹੈ ਜਦ ਭੈ ਤੇ ਭਾਣਾ ਮਿਠਾ ਲਗੇਗਾ ਤਦ ਅਨੇਕਾਂ ਨੂੰ ਤਾਰਨ ਦੀ ਸਮਰਥਾ ਪ੍ਰਾਪਤ ਹੋ ਜਾਏਗੀ।

## ਤਿਲ

੧ ਘਾਣੀ ਤਿਲ ਪੀੜਾਇ ਤੇਲ ਕਢਾਇਆ।
੨ ਦੀਵਾ ਤੇਲ ਜਲਾਇ ਅਨੇਰ ਗਵਾਇਆ।
੩ ਮਸੁ ਮਸਾਵਣੀ ਪਾਇ ਸ਼ਬਦ ਲਿਖਾਇਆ।
੪ ਸੁਣ ਸਿਖ ਲਿਖ ਲਿਖਾਇ ਅਲੇਖ ਸੁਣਾਇਆ।
੫ ਗੁਰਮੁਖ ਆਪ ਗਵਾਇ ਸ਼ਬਦ ਕਮਾਇਆ।
੬ ਗਿਆਨ ਅੰਜਨ ਲਿਵ ਲਾਇ ਸਹਿਜ ਸਮਾਇਆ ।੧੦।

ਮਸ = ਸ਼ਾਹੀ। ਮਸਵਾਣੀ = ਦਵਾਤ। ਲਿਵ = ਬ੍ਰਿਤੀ, ਬੁਧੀ।

ਅਰਥ–(੧) ਤਿਲ (ਨੇ ਆਪਨੇ ਆਪ ਨੂੰ ਕੋਹਲੂ ਦੀ) ਘਾਣੀ ਵਿਚ ਪੀੜਾ ਕੇ (ਆਪਣੇ ਵਿਚੋਂ) ਤੇਲ ਕਢਵਾਇਆ ਹੈ। (੨) ਫਿਰ ਤੇਲ ਨੇ ਦੀਵੇ (ਵਿਚ ਆਪਣਾ ਆਪ) ਸੜਵਾਕੇ ਹਨੇਰਾ ਦੂਰ ਕੀਤਾ ਹੈ। (੩) ਦੀਵੇ ਦੀ ਸ਼ਾਹੀ (ਬਣੀ ਤੇ ਸ਼ਾਹੀ ਨੇ ਆਪ ਨੂੰ ਦਵਾਤ ਵਿਚ ਪੁਆਕੇ ਸ਼ਬਦ ਲਿਖਵਾਇਆ ਹੈ। (੪) (ਹੋਰ) ਸੁਣੋ! ਸਿਖਾਂ ਨੇ ਲਿਖ ਲਿਖਾਕੇ ਅਲੇਖ ਵਾਹਿਗੁਰੂ ਦਾ ਜਸ ਸੁਣਾਇਆ ਹੈ। (੫) (ਤਿਲ ਵਾਂਗੂੰ) ਗੁਰਮੁਖਾਂ ਨੇ ਭੀ ਆਪਣਾ ਆਪ ਗਵਾਕੇ ਸ਼ਬਦ ਨੂੰ ਕਮਾਇਆ ਹੈ। (੬) (ਅਤੇ) ਗਿਆਨ ਰੂਪ ਸੁਰਮਾਂ ਬ੍ਰਿਤੀ–(ਬੁਧੀ) ਰੂਪ ਅਖਾਂ ਵਿਚ ਲਾਇਕੇ (ਪਾਇਕੇ) ਸਹਜ (ਬ੍ਰਹਮ) ਵਿਚ ਸਮਾਵਨਾ ਕੀਤਾ ਹੈ ॥੧੦॥

ਭਾਵ ਜਿਵੇਂ ਤਿਲ ਕੋਹਲੂ ਵਿਚ ਪੀੜੇ ਜਾਂਦੇ ਹਨ, ਇਵੇਂ ਗੁਰਸਿਖ ਸ਼ਬਦ

ਅਭਿਆਸ ਵਿਚ ਪੀੜੇ ਜਾਕੇ ਉਪਕਾਰੀ ਬਨਦੇ ਹਨ।

## ਗਊ

੧ ਦੁਧ ਦੇਇਖੜ ਖਾਇ ਨਾ ਆਪ ਗਣਾਇਆ।
੨ ਦੁਧਹੁ ਦਹੀਂ ਜਮਾਇ ਘਿਉ ਨਿਪਜਾਇਆ।
੩ ਗੋਹਾ ਮੂਤ ਲਿੰਬਾਇ ਪੂਜ ਕਰਾਇਆ।
੪ ਛੱਤੀਹ ਅੰਮ੍ਰਿਤ ਖਾਇ ਕੁਚੀਲ ਕਰਾਇਆ।
੫ ਸਾਧ ਸੰਗਤਚਲਜਾਇ ਸਤਿਗੁਰੁ ਧਿਆਇਆ।
੬ ਸਫਲ ਜਨਮ ਜਗਆਇ ਸੁਖਫਲ ਪਾਇਆ।੧੧॥

ਨਿਪਜਾਇਆ = ਕਢਿਆ। ਖੜ = ਘਾਹ। ਕੁਚੀਲ = ਗੰਦੇ।

ਅਰਥ—(੧) (ਗਊ) ਘਾਹ ਖਾਕੇ ਦੁਧ ਦੇਂਦੀ ਹੈ ਤੇ ਆਪਣਾ ਆਪ (ਫਿਰ ਭੀ) ਨਹੀਂ ਗਿਣਾਉਂਦੀ। (੨) ਦੁਧ ਤੋਂ ਦਹੀਂ ਜਮਾਈਦੀ (ਹੈ ਤੇ ਫਿਰ ਰਿੜਕਕੇ) ਘਿਉ ਕਢੀਦਾ ਹੈ। (੩) ਗੋਹੇ ਮੂਤਰ ਨਾਲ ਜਗਾਂ ਨੂੰ ਲਿੰਬ ਪੋਚ (ਹਿੰਦੂ ਲੋਕ)ਪੂਜਾ ਕਰਦੇ ਹਨ। (੪) (ਪਰਇਸਦੇਮੁਕਾਬਲੇਤੇ ਪੁਰਸ਼) ਛਤੀਪਰਕਾਰਦੇ ਅੰਮ੍ਰਿਤ(ਭੋਜਨ) ਖਾਕੇ ਗੰਦੇ ਕਰ ਦੇਂਦਾ ਹੈ (ਤੇ ਕੋਈ ਕੰਮ ਨਹੀਂ ਸੁਆਰਦਾ) (੫)(ਪਰ ਜਿਸਨੇ)ਸਾਧ ਸੰਗਤਿ ਵਿਚ ਜਾਕੇ ਸਤਿਗੁਰੂ ਨੂੰ ਧਿਆਇਆ ਹੈ। (੬) (ਉਸ ਦਾ)ਜਨਮਸਫਲ ਹੈ (ਕਿਉਂਕਿ ਉਸਨੇ) ਜਗਤ ਉਤੇ ਆਕੇ ਆਤਮ ਸੁਖ (ਦੇ ਦੇਣ ਵਾਲੇ ਗੁਰੂ ਨੂੰ) ਪਾਇਆ ਹੈ॥ ੧੧॥

ਭਾਵ—"ਪਸੂ ਮਾਨਸ ਚੰਮ ਲਪੇਟੇ" ਜੋ ਨਾਮ ਨਹੀਂ ਜਪਦੇ, ਸਤਿਸੰਗ ਨਹੀਂ ਕਰਦੇ, ਉਹ ਪਸੂਆਂ ਤੋਂ ਭੀ ਬੁਰੇ ਹਨ ਅਤੇ ਜੋ ਨਾਮ ਦੇ ਰਸੀਏ ਹਨ ਉਹਨਾਂ ਦਾ ਖਾਣਾ ਪੀਣਾ ਸਫਲਾ ਹੈ।

## ਕਪਾਹ

੧ ਦੁਖ ਸਹੈ ਕਪਾਹਿ ਭਾਣਾ ਭਾਇਆ।
੨ ਵੇਲਣ ਵੇਲ ਵਲਾਇ ਤੁੰਬ ਤੁੰਬਾਇਆ।
੩ ਪਿਵਣ ਪਿੰਵ ਫਿਰਾਇ ਸੂਤ ਕਤਾਇਆ।
੪ ਨਲੀ ਜੁਲਾਹੇ ਵਾਹਿ ਚੀਰ ਵੁਣਾਇਆ।
੫ ਖੁੰਬ ਚੜ੍ਹਾਇ ਨਿਬਾਹਿ ਨੀਰ ਧੁਵਾਇਆ।
੬ ਪੈਨ੍ਹਿ ਸ਼ਾਹ ਪਾਤਿਸ਼ਾਹ ਸਭਾ ਸੁਹਾਇਆ॥੧੨॥

ਵੇਲ = ਗੇੜਾ। ਫਿਰਾਇ = ਚਰਖਾ। ਵਾਹਿ = ਵਟਕੇ। ਨਿਬਾਹਿ = ਓੜਕ।

ਅਰਥ–(੧) ਕਪਾਹ ਨੂੰ ਦੁਖ ਸਹਿਨ (ਸਹਾਰਨ) ਦਾ ਭਾਣਾ ਭਾਇਆ (ਚੰਗਾ ਲਗਾ) ਹੈ। (੨) ਜੈਸਾ (ਕਿ ਪਹਿਲੇ ਕਪਾਹ ਨੂੰ) ਵੇਲਣੇ ਦੇ ਗੇੜ ਵਿਚ ਵੇਲੀਦਾ (ਤੇ ਮਗਰੋਂ ਝੰਬਣੀ ਨਾਲ ਉਸਦਾ) ਤੂੰਬਾ ੨ (ਰਤਾ ਰਤਾ ਕੀਤਾ ਜਾਂਦਾ ਹੈ)। (੩) (ਫਿਰ ਪੇਂਦਾ) ਪਿੰਞਣ ਨਾਲ ਪਿੰਞਦਾ ਅਤੇ ਚਰਖੇ ਨਾਲ ਸੂਤ ਕਤਿਆ ਜਾਂਦਾ ਹੈ। (ਤਿਸ) ਸੂਤ ਦੀਆਂ ਨਲੀਆਂ ਵਟਕੇ ਜੁਲਾਹੇ ਪਾਸੋਂ ਕਪੜਾ ਉਣਵਾਇਆ ਜਾਂਦਾ ਹੈ। (੫) ਓੜਕ ਨੂੰ ਖੁੰਬੇ ਚੜ੍ਹਾਕੇ ਪਾਣੀ ਨਾਲ ਧੁਵਾਇਆ ਜਾਂਦਾ ਹੈ। (ਫਿਰ ਤਿਸ ਕਪੜੇ ਨੂੰ) ਪਾਤਸ਼ਾਹ ਪਹਿਨਕੇ ਸਭਾ ਵਿਚ ਸੋਭਦਾ ਹੈ ॥੧੨॥

ਭਾਵ–ਜਿਕਰ ਕਪਾਹ ਕਿੰਨੇ ਦੁਖਾਂ ਨੂੰ ਸਹਾਰਕੇ ਪਾਤਸ਼ਾਹ ਦੇ ਅੰਗ ਲਗਦੀ ਹੈ, ਇਕੁਰ ਹੀ ਗੁਰਮੁਖ ਕਿੰਨੇ ਕਸ਼ਟ ਸਹਾਰ ਕੇ ਵਾਹਿਗੁਰੂ ਨੂੰ ਮਿਲਦੇ ਹਨ।

## ਮਜੀਠ ਅਤੇ ਕਮਾਦ

੧ ਜਾਣ ਮਜੀਠੈ ਰੰਗ ਆਪ ਪੀਹਾਇਆ।
੨ ਕਦੇ ਨ ਛੱਡੈ ਸੰਗ ਬਣਤ ਬਣਾਇਆ।
੩ ਕੱਟ ਕਮਾਦ ਨਿਸੰਗ ਆਪ ਪੀੜਾਇਆ।
੪ ਕਰੈ ਨ ਮਨਰਸ ਭੰਗ ਅਮਿਉ ਚੁਆਇਆ।
੫ ਗੁੜ ਸ਼ੱਕਰ ਖੰਡ ਸੁਢੰਗ ਭੋਗ ਭੁਗਾਇਆ।
੬ ਸਾਧ ਨ ਮੋੜਨ ਅੰਗ ਜਗਤ ਪਰਚਾਇਆ ॥੧੩॥

ਅਰਥ–(੧) (ਇਸ ਗਲ ਨੂੰ ਸਭ) ਜਾਣਦੇ ਹਨ ਕਿ ਮਜੀਠ ਦੇ ਰੰਗ ਨੇ ਆਪਣੇ ਆਪ ਨੂੰ ਚਕੀ ਵਿਚ ਪਿਹਾਇਆ ਹੈ। (੨) (ਫਿਰ ਜਿਸਦੇ ਨਾਲ ਉਸਦੀ) ਬਣਤ ਨੂੰ ਬਣਾਇਆ ਹੈ ਉਸਦਾ ਸੰਗ ਕਦੇ ਨਹੀਂ ਛਡਦੀ। (੩) (ਇਸੇ ਤਰਾਂ ਜਦ) ਕਮਾਦ ਨੂੰ ਕਟਿਆ ਤਾਂ ਓਨ ਭੀ ਨਿਸੰਗ ਹੋਕੇ ਆਪਣੇ ਆਪ ਨੂੰ ਪੀੜ੍ਹਾਇਆ ਹੈ (੪) (ਇਸ ਦੁਖ ਨੂੰ ਸਹਿੰਦਾ ਹੋਯਾ) ਮਨ ਵਿਚੋਂ ਰਸ (ਪ੍ਰੇਮ) ਨੂੰ ਨਾਸ ਨਹੀਂ ਕਰਦਾ (ਸਗੋਂ ਉਸਨੇ ਆਪਣੇ ਵਿਚੋਂ) ਰਹੁ ਚੁਆਇਆ ਹੈ। (੫) (ਫਿਰ ਉਸ ਰਹੁ ਨੇ) ਗੁੜ, ਸ਼ੱਕਰ, ਖੰਡ ਆਦਿਕ ਦੇ ਸ੍ਰੇਸ਼ਟ ਢੰਗਾਂ (ਤਰਕੀਬਾਂ) ਵਿਚ ਹੋਕੇ ਭੋਗ ਭੁਗਾਇਆ ਹੈ। (ਤਿਵੇਂ) ਸਾਧ ਭੀ ਦੁਖਾਂ ਵਲੋਂ ਅੰਗ ਨਹੀਂ ਮੋੜਦੇ ਅਤੇ ਜਗਤ ਨੂੰ ਪਰਚਾਉਂਦੇ ਹਨ (ਭਾਵ ਦੁਖ ਸਹਾਰਕੇ ਜਗਤ ਦਾ ਕੰਮ ਕਰਦੇ ਹਨ)॥ ੧੩ ॥

ਭਾਵ–ਇਥੇ ਕੇਵਲ ਭਾਈ ਸਾਹਿਬ ਜੀ ਨੇ ਮੋਟੇ ੨ ਦੁਖ ਤੇ ਉਪਕਾਰ ਦਸਕੇ ਸਿਧਾਂਤ ਕਢਿਆ ਹੈ, ਕਿਉਂਕਿ ਚੌਥੀ ਵਾਰ ਵਿਚ ਪੂਰਾ ੨ ਨਿਰਣਾ ਕਰ ਆਏ ਹਨ।

" ਲੋਹਾ

੧ ਲੋਹਾ ਅਹਿਰਣ ਪਾਇ ਤਾਵਣ ਤਾਇਆ।
੨ ਘਣ ਅਹਿਰਣ ਹਣਵਾਇ ਦੁੱਖ ਸਹਾਇਆ।
੩ ਆਰਸੀਆਂ ਘੜਵਾਇ ਮੁੱਲ ਕਰਾਇਆ।
੪ ਖਹੁਰੀ ਸਾਣ ਧਰਾਇ ਅੰਗ ਹਛਾਇਆ।
੫ ਪੈਰਾਂ ਹੇਠ ਰਖਾਇ ਸਿਕਲ ਕਰਾਇਆ।
੬ ਗੁਰਮੁਖ ਆਪ ਗਵਾਇ ਆਪ ਦਿਖਾਇਆ ॥ ੧੪ ॥

ਅਹਿਰਣ = ਭਠੀ, ਅਹਿਰਨ। ਤਾਵਨ = ਅਗ। ਘਣ = ਹਥੌੜੇ।
ਹਣਵਾਇਆ = ਮਾਰਕੇ। ਆਰਸੀਆ = ਤਲਵਾਰ।

ਅਰਥ—(੧) ਲੋਹਾ ਲੁਹਾਰ ਦੀ ਭੱਠੀ ਵਿਚ ਪਾਕੇ ਅੱਗ ਨਾਲ ਤਪਾਇਆ ਜਾਂਦਾ ਹੈ। (੨) ਫਿਰ ਅਹਿਰਣ (ਲੋਹੇ ਦੇ ਵੱਟੇ) ਉਤੇ ਟਿਕਕੇ ਹਥੌੜਿਆਂ ਦੀ ਮਾਰ ਦੇ ਦੁਖ ਨੂੰ ਸਹਾਰਦਾ ਹੈ। (੩) (ਤਦ) ਤਲਵਾਰ ਘੜਵਾਕੇ ਬਾਜ਼ਾਰੋਂ ਮੁਲ ਪੁਆਇਆ ਜਾਂਦਾ ਹੈ। (੪) (ਪਰ ਐਵੇਂ ਨਹੀਂ ਇਸਤੋਂ ਪਹਿਲਾਂ) ਤਿਖੀ ਸਾਣ (ਤਲਵਾਰਾਂ ਤੇਜ ਕਰਨ ਵਾਲੇ ਜੰਤਰ) ਉਤੇ ਧਰਕੇ ਉਸਦੇ ਅੰਗਾਂ ਨੂੰ ਛਿਲਿਆ ਜਾਂਦਾ ਹੈ। (੫) (ਫਿਰ) ਪੈਰਾਂ ਹੇਠਾਂ ਦਬਕੇ ਸਿਕਲ (ਸਾਫ) ਕੀਤਾ ਜਾਂਦਾ ਹੈ (ਤਦ ਤਲਵਾਰ ਬਣਦੀ ਹੈ)। (੬) ਇਕੁਰ ਹੀ ਗੁਰਮੁਖਾਂ ਨੇ ਹੰਕਾਰ ਨੂੰ ਗਵਾਇਆ (ਤਾਂ) ਆਪਣਾ ਸਵਰੂਪ ਦਿਸ ਆਇਆ ਹੈ।

ਭਾਵ—ਲੋਹਾ ਅਨੇਕਾਂ ਦੁਖ ਸਹਾਰਕੇ ਦੁਸ਼ਮਨ ਨੂੰ ਨਾਸ ਕਰਨ ਦੀ ਤਾਕਤ ਪੈਦਾ ਕਰਦਾ ਹੈ, ਇਵੇਂ ਗੁਰਸਿਖ ਅਨੇਕਾਂ ਕਸ਼ਟ ਸਹਾਰਕੇ ਕਾਮਾਦਿਕ ਵਿਕਾਰਾਂ ਨੂੰ ਜਿਤਨ ਵਾਲੇ ਹੋਕੇ ਸਰੂਪ ਵਿਚ ਸਮਾਈ ਕਰਦੇ ਹਨ।

ਰਬਾਬ

੧ ਚੰਗਾ ਰੁਖ ਵਢਾਇ ਰਬਾਬ ਘੜਾਇਆ।
੨ ਛੇੱਲੀ ਹੋਇ ਕੁਹਾਇ ਮਾਸ ਵੰਡਾਇਆ।
੩ ਅੰਦਹੁ ਤਾਰ ਬਣਾਇ ਥੇਮ ਮੜ੍ਹਾਇਆ।
੪ ਸਾਧ ਸੰਗਤਿ ਵਿਚ ਆਇ ਨਾਦ ਵਜਾਇਆ।
੫ ਰਾਗ ਰੰਗ ਉਪਜਾਇ ਸ਼ਬਦ ਸੁਣਾਇਆ।
੬ ਸਤਿਗੁਰ ਪੁਰਖ ਧਿਆਇ ਸਹਿਜ ਸਮਾਇਆ॥੧੫॥

ਅਰਥ-(੧) ਚੰਗੇ ਦਰਖਤ ਨੇ ਆਪਣੇ ਨੂੰ ਵਢਾਕੇ ਰਬਾਬ ਘੜਾਇਆ ਹੈ। (੨) (ਫਿਰ ਜੋ ਅਜੇ) ਪਠੋਰੀ (ਚੰਗੀ ਬਕਰੀ) ਹੋਵੇ (ਓਨ ਆਪਨੂੰ) ਕੁਹਾਕੇ ਮਾਸ ਵੰਡਾਇਆ ਹੈ। (੩) (ਅਤੇ) ਆਂਦਰਾਂ ਤੋਂ ਤਾਰ ਬਣਾਈ ਤੇ ਚੰਮ ਰਬਾਬ ਦੇ ਉਤੇ ਮੜ੍ਹਾਇਆ ਹੈ। (੪) (ਤਦ) ਸਾਧ ਸੰਗਤ ਵਿਚ ਆਕੇ (ਰਬਾਬੀਆਂ ਨੇ ਉਸ(ਰਬਾਬ ਦਾ) ਸ਼ਬਦ ਵਜਾਇਆ ਹੈ। [੫] (ਤਿਸ ਰਬਾਬ ਵਿਚੋਂ ਕਈ) ਰੰਗਾਂ ਦੇ ਰਾਗ ਪੈਦਾ ਕਰਕੇ (ਰਬਾਬੀਆਂ ਨੇ) ਸ਼ਬਦ ਸੁਣਾਇਆ ਹੈ। (੬) (ਰਬਾਬ ਵਾਂਗੂੰ ਦੁਖ ਸਹਾਰਕੇ ਜਿਸਨੇ) ਸਤਿਗੁਰੂ ਪੁਰਖਨੂੰਧਿਆਇਆ ਹੈਉਹ ਸਹਜਪਦ ਵਿਚਸਮਾਇਆ ਹੈ। ੧੫।

ਭਾਵ—ਰਬਾਬ ਬਨਣ ਵਾਸਤੇ ਬਿਰਛ ਤੇ ਬਕਰੀ ਦੀ ਕੁਰਬਾਨੀ ਦੀ ਲੋੜ ਹੈ, ਇਵੇਂ ਹੀ ਸਰੂਪ ਵਿਚ ਸਮਾਉਨ ਤੇ ਗੁਰਮੁਖ ਬਨਣ ਵਾਸਤੇ ਸਤਿਗੁਰੂ ਜੀ ਦੇ ਉਪਦੇਸ਼ ਦੀ ਕਮਾਈ ਦੀ ਜ਼ਰੂਰਤ ਹੈ।

## ਚੰਦਨ

੧ ਚੰਨਣ ਰੁਖ ਉਪਾਇ ਵਣਖੰਡ ਰਖਿਆ।
੨ ਪਵਣ ਗਵਣ ਕਰਜਾਇ ਅਲਖ ਨ ਲੱਖਿਆ।
੩ ਵਾਸੂ ਬਿਰਖ ਬੁਹਾਇ ਸੱਚ ਪਰੱਖਿਆ।
੪ ਸਭੇ ਵਰਨ ਗਵਾਇ ਭੱਖ ਅਭੱਖਿਆ।
੫ ਸਾਧ ਸੰਗ ਭੈ ਭਾਇ ਅਪਿਉ ਪੀ ਚੱਖਿਆ।
੬ ਗੁਰਮੁਖ ਸਹਿਜ ਸੁਭਾਇ ਪ੍ਰੇਮ ਪ੍ਰਤੱਖਿਆ ॥ ੧੬ ॥

ਗਵਨ = ਵਗਕੇ। ਵਾਸੂ = ਚੰਦਨ । ਬੁਹਾਇ = ਸੁਗੰਧੀ। ਸਹਿਜ = ਵਾਹਿਗੁਰੂ।

ਅਰਥ-(੧) ਵਾਹਿਗੁਰੂ ਨੇ ਚੰਦਨ ਦਾ ਬਿਰਛ ਪੈਦਾ ਕਰਕੇ ਜੰਗਲਦੇ ਕਿਸੇ ਖਾਸ ਹਿਸੇ ਵਿਚ ਰਖਿਆ ਹੈ। [੨] (ਓਥੋਂ) ਪੌਣ ਜਾਂਦੀ ਹੈ ਪਰ ਚੰਦਨ ਦੇ ਅਲਖ ਸੁਭਾਵ ਨੂੰ ਓਨ ਜਾਣਿਆਂ ਨਹੀਂ ਹੈ। (੩) ਪਰ ਚੰਦਨ ਨੇ ਸਚ ਪਰਖਿਆ ਹੈ ਇਸ ਲਈ ਉਹ ਬਿਰਛਾਂ ਨੂੰ ਸੁਗੰਧੀ ਵਾਲਾ ਕਰ ਦੇਂਦਾ ਹੈ। (੪) ਸਭੇ ਵਰਨਾਂ ਦੇ ਭਖ ਅਭੱਖ (ਚੰਗਾ ਮੰਦਾ ਪੁਨਾ) ਗਵਾਕੇ ਚੰਦਨ ਤੋਂ ਚੰਦਨ ਹੋਏ ਨੂੰ ਸਾਰੇ ਵਰਨ ਲੈਂਦੇ ਹਨ। [੫] (ਇਕੁਰ ਹੀ ਭਾਵੇਂ ਕੋਈ ਵਰਨ ਹੋਵੇ ਜਿਸਨੇ) ਭੈ ਤੇ ਭਾਉ ਧਾਰਕੇ ਸਾਧ ਸੰਗਤਿ ਵਿਚ ਜਾਕੇ ਅਮ੍ਰਿਤ ਪੀਨ ਦੇ ਸਵਾਦ ਨੂੰ ਚਖਿਆ ਹੈ। (੬) (ਸੋ) ਗੁਰਮੁਖ ਹੈ, ਕਿਉਂਕਿ ਬ੍ਰਹਮ ਤਾਂ ਪ੍ਰੇਮ ਸੁਭਾਵ ਕਰਕੇ ਪ੍ਰਤੱਖ ਹੁੰਦਾ ਹੈ ॥ ੧੬ ॥

ਭਾਵ—ਜਿਵੇਂ ਚੰਦਨ ਦੀ ਵਾਸ਼ਨਾ ਕਰਕੇ ਸਾਰੇ ਦਰਖਤ ਚੰਦਨ ਹੋ ਜਾਂਦੇ ਹਨ, ਇਵੇਂ ਹੀ ਸ੍ਰੀ ਗੁਰੂ ਜੀ ਦਾ ਉਪਦੇਸ਼ ਧਾਰਨ ਕਰਕੇ ਸਾਰੇ ਵਰਨਾਂ ਵਿਚੋ ਗੁਰ-ਸਿਖ ਹੋ ਸਕਦੇ ਹਨ।

ਸੇਵਾ

੧ ਗੁਰ ਸਿੱਖਾ ਗੁਰ ਸਿੱਖ ਸੇਵ ਕਮਾਵਨੀ।
੨ ਚਾਰ ਪਦਾਰਥ ਭਿੱਖ ਫ਼ਕੀਰਾਂ ਪਾਵਣੀ।
੩ ਲੇਖ ਅਲੇਖ ਅਲੱਖ ਬਾਣੀ ਗਾਵਣੀ।
੪ ਭਾਇ ਭਗਤਿ ਰਸ ਇਕ ਅਮਿਉ ਚੁਆਵਣੀ।
੫ ਤੁੱਲਨ ਭੂਹ ਭਵਿੱਖ ਨ ਕੀਮਤਿ ਪਾਵਣੀ।
੬ ਗੁਰਮੁਖ ਮਾਰਗ ਵਿੱਖ ਲਵੈ ਨ ਲਾਵਣੀ॥ ੧੭।

ਅਰਥ-(੧) ਗੁਰ ਸਿਖਯਾ ਨੂੰ ਧਾਰਕੇ ਗੁਰਸਿਖਾਂ ਨੇ ਸੇਵਾ ਕਮਾਉਣੀ ਕੀਤੀ ਹੈ। [੨] ਫਕੀਰਾਂ (ਗੁਰਾਂ) ਦੇ ਦਰ ਤੋਂ ਤਿੰਨਾਂ ਨੇ ਹੀ ਚਾਰ ਪਦਾਰਥਾਂ ਦੀ ਭ੍ਰਿਖਯਾ ਪਾਉਣੀ ਕੀਤੀ ਹੈ। (੩) ਅਤੇ ਓਹੀ ਲੇਖਿਆਂ ਤੋਂ ਅਲੇਖ ਅਲਖ ਦੀ ਬਾਣੀ ਗਾਉਣੀ ਕਰਦੇ ਹਨ। (੪) ਪ੍ਰੇਮਾ ਭਗਤੀ ਦਵਾਰਾ ਏਕਤਾ ਦੇ ਰਸ ਰੂਪ ਅੰਮ੍ਰਿਤ ਨੂੰ ਓਹੀ ਚੁਆਉਂਦੇ ਹਨ। (੫) (ਤਿਸ ਏਕਤਾ ਦੇ ਰਸ) ਬਰੋਬਰ ਤਿੰਨਾਂ ਕਾਲਾਂ ਵਿਚ ਕੋਈ ਨਹੀਂ ਤੇ ਨਾ ਹੀ ਉਸਦੀ ਕੀਮਤ ਪਾਈ ਜਾਂਦੀ ਹੈ। (੬) (ਐਸੇ) ਗੁਰਮੁਖ ਦੇ ਰਸਤੇ ਤੇ ਇਕ ਕਦਮ ਚਲਣ ਦੇ ਬਰਾਬਰ ਕੁਝ ਨਹੀਂ ਲ਼ਾਇਆ ਜਾਂਦਾ॥ ੧੭॥

ਸੇਵਾ ਫਲ

੧ ਇੰਦ੍ਰ ਪੁਰੀ ਲਖਰਾਜ ਨੀਰ ਭਰਾਵਣੀ।
੨ ਲੱਖ ਸੁਰਗ ਸਿਰ ਤਾਜ ਗੱਲਾ ਪੀਹਾਵਣੀ।
੩ ਰਿਧ ਸਿਧ ਨਿਧ ਲਖ ਸਾਜ ਚੁਲ ਝੁਕਾਵਣੀ।
੪ ਸਾਧ ਗਰੀਬ ਨਿਵਾਜ਼ ਗਰੀਬੀ ਆਵਣੀ।
੫ ਅਨਹਦ ਸ਼ਬਦ ਅਗਾਜ ਬਾਣੀ ਗਾਵਣੀ।

ਗੱਲਾ = ਅਨਾਜ। ਅਨਾਦ = ਇਕ ਰਸ। ਅਗਾਜ = ਪ੍ਰਗਟ।

ਅਰਥ-(੧) ਲੱਖਾਂ ਹੀ ਇੰਦ੍ਰ ਪੁਰੀਆਂ ਦੇ ਰਾਜ ਸੁਖ ਬਰੋਬਰ (ਸਾਧ ਸੰਗਤਿ ਦਾ) ਪਾਣੀ ਭਰਨਾ ਹੈ। (੨) ਲੱਖਾਂ ਹੀ ਸ੍ਵਰਗਾਂ ਦੇ ਸੁਖ ਨਾਲੋਂ ਸਰੋਮਣੀ ਸੁਖ (ਸਾਧ ਸੰਗਤਿ ਦਾ) ਅਨਾਜ ਪੀਹਣ ਵਿਚ ਹੈ। (੩) ਲੱਖਾਂ ਹੀ ਰਿਧੀਆਂ ਸਿਧੀਆਂ ਨਿਧੀਆਂ ਦੇ ਬਰਾਬਰ ਸਾਧ ਸੰਗਤਿ ਦੇ ਪ੍ਰਸ਼ਾਦਤਿਆਰ ਕਰਨ ਵਾਲੇ ਚੁਲਿਆਂ ਵਿਚ ਲਕੜਾਂ ਡਾਹੁਣ ਕਰਕੇ ਸੁਖ ਹੁੰਦਾ ਹੈ। (੪) ਕਿਉਂਕਿ ਗਰੀਬਾਂ ਦੇ ਵਡਿਆਉਣ ਵਾਲੇ ਸੰਤਾਂ ਦੇ ਸੰਗ ਕਰਕੇ ਗਰੀਬੀ ਆਉਂਦੀ ਹੈ (ਤੇ ਗਰੀਬੀ ਵਿਚ ਸਭ ਸੁਖ ਹਨ)

(ਪ) ਇਕ ਰਸ ਬਾਣੀ ਗਾਉਣ ਕਰਕੇ ਬ੍ਰਹਮ ਪ੍ਰਗਟ ਹੁੰਦਾ ਹੈ ॥ ੧੮ ॥

ਭਾਵ—"ਤਪਾਂ ਸਿਰ ਤਪ ਸਾਰ" ਗੁਰ ਸੇਵਾ ਹੈ, ਅਤੇ 'ਸੁਖ ਸੇਵਾ ਅੰਦਰ ਰਖਿਓਨ' ਦਾ ਭਾਵ ਸਪਸ਼ਟ ਕਰਕੇ ਸੂਚਨਾ ਕੀਤੀ ਹੈ, ਕਿ ਸਾਧ ਸੰਗਤ ਦੀ ਸੇਵਾ ਕਰਨੀ, ਜਗਯਾਸੂ ਦਾ ਪਹਿਲਾ ਕੰਮ ਹੈ।

## ਪੂਰਬਾਨੁਸਾਰੀ

੧ ਹੋਮ ਜਗ ਲਖ ਭੋਗ ਚਣੇ ਚਬਾਵਣੀ।
੨ ਤੀਰਥ ਪੁਰਬ ਸੰਜੋਗ ਪੈਰ ਧੁਆਵਣੀ।
੩ ਗਿਆਨ ਧਿਆਨ ਲਖ ਜੋਗ ਸ਼ਬਦ ਸੁਣਾਵਣੀ।
੪ ਰਹੈ ਨ ਸਹਸਾ ਸੋਗ ਝਾਤੀ ਪਾਵਣੀ।
੫ ਭਉਜਲ ਵਿਚ ਅਰੋਗ ਨ ਲਹਿਰ ਡਰਾਵਣੀ।
੬ ਲੰਘ ਸੰਜੋਗ ਵਿਜੋਗ ਗੁਰਮਤਿ ਆਵਣੀ ॥ ੧੯ ॥

ਅਰਥ--(੧) ਲਖਾਂ ਹੀ ਹੋਮ, ਜੱਗ, ਤੇ ਭੋਗਾਂ (ਜਿਨਾਂ ਫਲ ਸਿਖਾਂ ਨੂੰ) ਛੋਲੇ ਚਬਾਉਣ ਵਿਚ ਹੈ। (੨) ਲੱਖਾਂ ਹੀ ਪੁਰਬਾਂ ਦੇ ਸੰਜੋਗ ਵਿਚ ਤੀਰਥਾਂ(ਦੇ ਇਸ਼ਨਾਨ ਜਿਨਾਂ ਫਲ ਸਿਖ ਦੇ) ਪੈਰ ਧੁਆਉਣ ਵਿਚ ਹੈ। (੩) ਲੱਖਾਂ ਹੀ ਗਿਆਨ ਧਿਆਨ ਤੇ ਜੋਗ (ਦੇ ਮਹਾਤਮ ਜਿਨਾਂ ਮਹਾਤਮ ਸਿਖਾਂ ਨੂੰ) ਸ਼ਬਦ ਸੁਨਾਉਣ ਵਿਚ ਹੈ। (੪) (ਸਿਖਾਂ ਦੇ ਦੀਵਾਨ ਵਿਚ) ਝਾਤੀ ਪਾਉਣੀ ਕਰੀਏ ਤਾਂ ਕੋਈ ਭੀ ਸੰਸਾ ਤੇ ਸੋਗ ਨਹੀਂ ਰਹਿੰਦਾ। (੫) (ਸਿਖ) ਸੰਸਾਰ ਸਮੁੰਦਰ ਵਿਚ ਹਉਮੈ ਦੇ ਰੋਗ ਤੋਂ ਰਹਿਤ ਹੋਏ ਹਨ (ਤੇ ਉਨਾਂ ਨੂੰ ਪਦਾਰਥਾਂ ਦੀ) ਲਹਿਰ ਭੀ ਨਹੀਂ ਡਰਾ ਸਕਦੀ। (੬) (ਕਿਉਂਕਿ ਉਨਾਂ ਨੇ) ਸੰਜੋਗ ਵਿਜੋਗ (ਦੇ ਸੁਖ ਦੁਖ ਤੋਂ ਲੰਘ ਕੇ ਗੁਰਮਤਿ ਵਿਚ ਆਉਣਾ ਕੀਤਾ ਹੈ ॥੧੯॥

ਭਾਵ—ਗੁਰ ਸਿਖਾਂ ਦੀ ਸੇਵਾ ਕਰਦਿਆਂ ਹੋਇਆਂ ਜਦ ਗੁਰੂ ਦੇ ਸਿਖ ਅਕਥ ਸੇਵਾ ਨੂੰ ਦੇਖਦੇ ਹਨ ਤਾਂ ਪ੍ਰਸੰਨ ਹੋਕੇ ਤੁਠਦੇ ਹਨ ਅਤੇ ਸੇਵਕ ਨੂੰ ਉਚ ਅਵਸਥਾ ਦਾ ਦਾਨ ਕਰਦੇ ਹਨ ਜੋਹੜੀ ਹੋਮ, ਜਗ, ਤੀਰਥ ਇਸ਼ਨਾਨ ਆਦਿਕਾਂ ਤੋਂ ਕਦੇ ਭੀ ਨਹੀਂ ਮਿਲਨੀ ਸੀ, ਇਸ ਲਈ ਗੁਰ ਸਿਖਾਂ ਦੀ ਸੇਵਾ ਕਰਨਾ ਉਤਮ ਹੈ।

## ਪੂਰਬਾਨੁਸਾਰੀ

੧ ਧਰਤੀ ਬੀਉ ਬੀਜਾਇ ਸਹਸ ਫਲਾਇਆ।
੨ ਗੁਰ ਸਿਖ ਮੁਖ ਪਵਾਇ ਨ ਲੇਖ ਲਿਖਾਇਆ।
੩ ਧਰਤੀ ਦੇਇ ਫਲਾਇ ਜੋਈ ਫਲ ਪਾਇਆ।
੪ ਗੁਰ ਸਿਖ ਮੁਖ ਸਮਾਇ ਸਭ ਫਲ ਲਾਇਆ।

੫ ਬੀੱਜੇ ਬਾਝ ਨ ਖਾਇ ਨ ਧਰਤਿ ਜਮਾਇਆ।
੬ ਗੁਰਮੁਖ ਚਿਤ ਵਸਾਇ ਇਛ ਪੁਜਾਇਆ ॥ ੨੦ ॥ ੧੪ ॥

ਸਮਾਇ = ਪਾਇਆ। ਲਾਇਆ = ਦੇਂਦਾ ਹੈ। ਜਮਾਇਆ = ਉਗਦਾ।

ਅਰਥ—(੧) (ਜਿਕੁਰ) ਧਰਤੀ ਵਿਚ ਬੀਜ ਬੀਜੀਏ ਤਾਂ ਉਸਦਾ ਹਜ਼ਾਰਾਂ ਗੁਣਾਂ ਹੋਕੇ ਮਿਲਦਾ ਹੈ। (੨) (ਇਕੁਰ ਹੀ ਜੋ) ਗੁਰਸਿਖਾਂ ਦੇ ਮੂੰਹ ਵਿਚ ਦਾਣਾ ਪਾਵੀਏ (ਉਸਦੇ ਫਲ ਦਾ) ਹਿਸਾਬ ਲਿਖਿਆ ਨਹੀਂ ਜਾਂਦਾ। (੩) ਧਰਤੀਤਾਂ ਓਹੀ ਫਲ ਦੇਂਦੀ ਹੈ ਜੋ ਫਲ ਉਸਨੇ ਲਿਆ ਸੀ। (੪) (ਪਰ) ਗੁਰਸਿਖਾਂ ਦੇ ਮੂੰਹ ਵਿਚ ਜੋ ਪਾਇਆ ਹੈ ਉਹ ਸਭਨਾਂ ਫਲਾਂਨੂੰ ਦੇਂਦਾ ਹੈ। (੫) ਬੀਜੇ ਤੋਂ ਬਿਨਾਂ ਨਾਹੀਧਰਤੀ ਵਿਚੋਂ ਉੱਗਦਾ ਤੇ ਨਾ ਹੀ ਕੋਈ ਖਾਂਦਾ ਹੈ। [੬](ਪਰ) ਗੁਰਮੁਖ ਨੂੰ ਦੇਣਦਾਸੰਕਲਪ ਹੀ ਚਿਤ ਵਿਚ ਵਸ ਜਾਵੇ ਤਾਂ ਉਹ ਸਾਰੀਆਂ ਇਛਾਂ ਨੂੰਪੂਰਾਕਰ ਦੇਂਦਾ ਹੈ।੨੦।੧੪।

ਭਾਵ—ਧਰਤੀ ਵਿਚੋਂ ਇਕ ਦਾਨਾ ਹਜ਼ਾਰ ਦਾਨੇ ਹੋਕੇ ਮਿਲਦਾ ਹੈ, ਪਰ ਉਹ ਦਾਨਾ ਹਜ਼ਾਰ ਹੁੰਦਾ ਹੈ, ਜੋ ਬੀਜਿਆ ਗਿਆ ਅਤੇ ਪੰਛੀਆਂ ਜਾਂ ਕੀੜਿਆਂ ਦੀ ਖ਼ੁਰਾਕ ਤੋਂ ਬਚਿਆ, ਪਰ ਗੁਰ ਸਿਖਾਂ ਨੂੰ ਦੇਣ ਦਾ ਸੰਕਲਪ ਕਰਨਾ ਹੀ ਕ੍ਰੋੜ ਗੁਣਾਂ ਫਲਦੇਣ ਵਾਲਾ ਹੈ,ਇਸਲਈ ਧਰਤੀ ਨਾਲੋਂ ਭੀ ਗੁਰਸਿਖਾਂਦੀਸੇਵਾਸਫਲੀਹੈ।

੧ ਓ ਸਤਿਗੁਰਪ੍ਰਸਾਦਿ ॥

# ਗਿਆਨ ਰਤਨਾਵਲੀ ਪੰਦ੍ਰਵੀਂ ਵਾਰ

## ਸਤਿਗੁਰ

੧ ਸਤਿਗੁਰ ਸੱਚਾ ਪਾਤਿਸ਼ਾਹ ਕੂੜੇ ਬਾਦਸ਼ਾਹ ਦੁਨੀਆਵੇ।
੨ ਸਤਿਗੁਰ ਨਾੱਥਾ ਨਾਥ ਹੈ ਹੋਇ ਨਉ ਨਾਥ ਅਨਾਥ ਨਿਥਾਵੇ।
੩ ਸਤਿਗੁਰ ਸੱਚ ਦਾਤਾਰ ਹੈ ਹੋਰ ਦਾਤੇ ਫਿਰਦੇ ਪਾਛਾਵੇ।
੪ ਸਤਿਗੁਰੁ ਕਰਤਾ ਪੁਰਖ ਹੈ ਕਰ ਕਰਤੂਤ ਨ ਨਾਵਨ ਨਾਵੇ।
੫ ਸਤਿਗੁਰੁ ਸੱਚਾ ਸ਼ਾਹ ਹੈ ਹੋਰ ਸ਼ਾਹ ਵੇਸਾਹ ਉਚਾਵੇ।
੬ ਸਤਿਗੁਰੁ ਸੱਚਾ ਵੈਦ ਹੈ ਹੋਰ ਵੈਦ ਸਭ ਕੈਦ ਕੂੜਾਵੇ।
੭ ਵਿਨ ਸਤਿਗੁਰੁ ਸਭ ਨਿਗੋਸਾਵੇ ॥ ੧ ॥

ਉਚਾਵੇ = ਕਚੇ। ਨਿਗੋਸਾਵੇ = ਨਿਗੁਰਿਆਂ ਬਰਾਬਰ।

ਅਰਥ—(੧) ਸਤਿਗੁਰੂ ਸਚਾ ਪਾਤਸ਼ਾਹ ਹੈ, ਦੁਨੀਆਂ ਦੇਪਾਤਸ਼ਾਹ ਝੂਠੇ ਹਨ (੨) ਸਤਿਗੁਰੂ ਨਾਥਾਂ ਦਾ ਭੀ ਨਾਥ ਹੈ, ਦੂਜੇ ਨੌਂ ਨਾਥ ਤਾਂ ਨਿਥਾਵੇ ਹੋਣ ਕਰਕੇ

ਅਨਾਥ ਹਨ। (੩) ਸਤਿਗੁਰੂ ਸਚਾ ਦਾਤਾ ਹੈ, ਹੋਰ ਦਾਤੇ ਤਾਂ ਪਰਛਾਵੇਂ ਵਾਂਗੂੰ ਇਸ ਦੇ ਮਗਰ ਫਿਰਦੇ ਹਨ।(੪) ਸਤਿਗੁਰੂ ਹੀ ਕਰਤਾ ਪੁਰਖ ਹੈ, (ਜੋ) ਨਿਨਾਵਿਆਂ ਨੂੰ ਨਾਮ ਵਾਲੀਆਂ ਕਰਤੂਤਾਂ ਵਿਚ ਕਰਦਾ ਹੈ (ਭਾਵ ਜਿਨ੍ਹਾਂ ਕਰਮਾਂ ਵਿਚ ਨਾਮ ਰਹੇ ਉਨ੍ਹਾਂ ਵਿਚ ਤਿਆਰ ਕਰਦਾ ਹੈ। (੫) ਸਤਿਗੁਰ ਹੀ ਸਚਾ ਸ਼ਾਹ ਹੈ ਅਤੇ ਗੁਰੂ ਤੋਂ ਬਿਨਾਂ ਹੋਰਨਾਂ ਸ਼ਾਹਾਂ ਦੇ ਭਰੋਸੇ ਉਚਾਵੇਂ ਹਨ (ਭਾਵ ਹੋਰਨਾ ਦਾ ਭਰੋਸਾ ਕੱਚਾ ਹੈ ਜੋ ਕਈਆਂ ਤੇ ਕਰਦੇ ਤੇ ਕਈਆਂ ਤੇ ਭਰੋਸਾ ਨਹੀਂ ਕਰਦੇ, ਪਰ ਗੁਰੂ ਸਭਨਾਂ ਉਤੇ ਭਰੋਸਾ ਕਰਕੇ ਨਾਮ ਧਨ ਦੀ ਰਾਸ ਦੇਂਦੇ ਹਨ)। (੬) ਸਤਿਗੁਰੂ ਸਚਾ ਵੈਦ ਹੈ ਤੇ ਸਾਰੇ ਵੈਦ ਝੂਠ ਦੀ ਕੈਦ ਵਿਚ ਹਨ। (੭) (ਤਾਂਤੇ) ਸਤਿਗੁਰੂ ਤੋਂ ਬਿਨਾਂ ਸਾਰੇ ਹੀ ਨਿਗੁਰਿਆਂ ਦੇ ਬਰੋਬਰ ਹਨ (ਭਾਵ ਨਿਗੁਰੇ ਹਨ)॥੧॥

ਭਾਵ—ਸਤਿਗੁਰੂ ਜੀ ਦੇ ਉਪਦੇਸ਼ ਤੋਂ ਬਿਨਾਂ, ਕਿਸੇ ਦੀ ਗਤੀ ਨਹੀਂ ਸਾਰੇ ਨਿਗੁਰਿਆਂ ਦੇ ਸਮਾਨ ਹਨ।

## ਪੂਰਬ ਸੂਬੰਧੀ

੧ ਸਤਿਗੁਰੁ ਤੀਰਥ ਜਾਣੀਐ ਅਠ ਸਠਿ ਤੀਰਥ ਸਰਣੀ ਆਏ।
੨ ਸਤਿਗੁਰ ਦੇਉ ਅਭੇਉ ਹੈ ਹੋਰ ਦੇਵ ਗੁਰੁ ਸੇਵ ਤਰਾਏ।
੩ ਸਤਿਗੁਰੁ ਪਾਰਸ ਪਰਸਿਐ ਲਖ ਪਾਰਸ ਪਾਖਾਕ ਸੁਹਾਏ।
੪ ਸਤਿਗੁਰੁ ਪੂਰਾ ਪਾਰਜਾਤ ਪਾਰਜਾਤ ਲਖ ਸਫਲ ਧਿਆਏ।
੫ ਸੁਖ ਸਾਗਰ ਸਤਿਗੁਰਪੁਰਖ ਹੈਰਤਨਪਦਾਰਥ ਸਿਖਸੁਣਾਏ।
੬ ਚਿੰਤਾਮਣਿ ਸਤਿਗੁਰੁ ਚਰਣ ਚਿੰਤਾਮਣੀ ਅਚਿੰਤ ਕਰਾਏ।
੭ ਵਿਣ ਸਤਿਗੁਰੁ ਸਭ ਦੂਜੈ ਭਾਏ॥੨॥

ਅਰਥ—(੧) ਸਤਿਗੁਰੁ (ਸਚਾ) ਤੀਰਥ ਜਾਣੀਦਾ ਹੈ,(ਜੋ ਗੁਰੂ ਜੀ ਦੀ) ਸਰਣੀ ਆਏ (ਹਨ ਉਹਨਾਂ ਨੂੰ) ਅਠਾਹਠ ਤੀਰਥਾਂ ਦੇ ਇਸ਼ਨਾਨ ਦਾ ਫਲ ਹੁੰਦਾ ਹੈ,ਅਥਵਾ ਜਿਸਦੀ ਸਰਣ ਵਿਚ ਅਠਾਹਠ ਤੀਰਥ ਆਏ ਹਨ। (੨) ਸਤਿਗੁਰੂ ਅਭੇਉ ਦੇਵਤਾ ਹੈ, ਹੋਰਨਾਂ ਸਭਨਾਂ ਦੇਵਤਿਆਂ ਨੂੰ ਗੁਰ ਸੇਵਾ ਨੇ ਹੀ ਤਾਰਿਆ ਹੈ। (੩) ਸਤਿਗੁਰੂ ਪਾਰਸ ਨੂੰ ਪਰਸਨਾ ਕਰੀਏ ਜਿਸਦੀ ਚਰਨਾਂ ਦੀ ਧੂੜ ਵਿਚ ਲਖਾਂ ਹੀ ਪਾਰਸ ਸੋਭਦੇ ਹਨ। (੪) ਪੂਰਾ ਸਤਿਗੁਰੂ ਕਲਪ ਬਿਰਛ ਹੈ (ਜਿਨ੍ਹਾਂ ਨੂੰ) ਲਖਾਂ ਹੀ ਕਲਪ ਬਿਰਛ ਫਲ਼ਾਂ ਵਾਲੇ ਹੋਕੇ ਭੀ ਧਿਆਉਂਦੇ ਹਨ। (੫) ਸਤਿਗੁਰ ਪੁਰਖ ਸੁਖਾਂ ਦਾ ਸਮੁੰਦਰ ਹੈ ਅਤੇ ਸਿਖਯਾ ਸੁਣਾਉਣ ਰੂਪ ਏਹਨਾਂ ਵਿਚ ਰਤਨ ਪਦਾਰਥ ਹੈ। (੬) ਸਤਿਗੁਰਾਂ ਦੇ ਚਰਨ ਅਸਲ ਚਿੰਤਾਮਣੀ ਹਨ (ਜੋ) ਚਿੰਤਾਮਣੀ ਦੀ ਚਿੰਤਾ ਤੋਂ ਭੀ ਅਚਿੰਤ ਕਰਾਉਂਦੇ ਹਨ। (੭) ਸਤਿਗੁਰੂ ਦੀ ਸੇਵਾ ਤੋਂ ਬਿਨਾਂ ਹੋਰ ਸਭ ਦ੍ਵੈਤ ਭਾਵ ਵਿਚ ਫਸੇ ਹਨ।੨॥

ਭਾਵ—ਤੀਰਥ ਇਸ਼ਨਾਨ, ਪਾਰਸ, ਕਲਪ ਬਿਰਛ ਅਤੇ ਚਿੰਤਾਮਣੀ ਇਹਨਾਂ ਸਭਨਾਂ ਨਾਲੋਂ ਸਤਿਗੁਰੂ ਜੀ ਦੀ ਸੇਵਾ ਹੀ ਉਤਮ ਹੈ।

## ਮਨੁਖ ਦੇਹੀ ਉਤਮ

੧ ਲਖ ਚਉਰਾਸੀ ਜੂਨ ਵਿਚ ਉੱਤਮ ਜੂਨਿ ਸੁ ਮਾਣਸ ਦੇਹੀ।
੨ ਅੱਖੀਂ ਦੇੱਖੈ ਨਦਰ ਕਰ ਜਿਹਬਾ ਬੋੱਲੈ ਬਚਨ ਬਿਦੇਹੀ।
੩ ਕੰਨੀ ਸੁਣਦਾ ਸੁਰਤਿ ਕਰ ਵਾਸ ਲਏ ਨਕ ਸਾਸ ਸਨੇਹੀ।
੪ ਹਥੀਂ ਕਿਰਤ ਕਮਾਵਣੀ ਪੈਰੀਂ ਚੱਲਣ ਜੋਤਿ ਇਵੇਹੀ।
੫ ਗੁਰਮੁਖ ਜਨਮ ਸਕਾਰਥਾ ਮਨਮੁਖ ਮੂਰਖ ਮਤਿ ਕਿਨੇਹੀ।
੬ ਕਰਤਾ ਪੁਰਖ ਵਿਸਾਰਕੈ ਮਾਣਸ ਦੀ ਮਨ ਆਸ ਧਰੇਹੀ।
੭ ਪਸੂ ਪਰੇਤਹੁ ਬੁਰੀ ਬੁਰੇਹੀ ॥੩॥

ਅਰਥ—(੧) ਚੁਰਾਸੀ ਲੱਖ ਜੂਨਾਂ ਵਿਚੋਂ ਉਸ ਮਨੁਖ ਦੀ ਦੇਹੀ ਉਤਮ ਹੈ। (੨) ਅਖਾਂ ਨਾਲ ਨਦਰੀ (ਵਾਹਿਗੁਰੂ) ਨੂੰ ਦੇਖਦਾ ਤੇ ਜੇਹਬਾ ਨਾਲ ਬਿਦੇਹੀ (ਅਕਾਲ ਪੁਰਖ) ਦੇ ਬਚਨ ਬੋਲਦਾ ਹੈ। [੩] (ਅਤੇ) ਕੰਨਾਂ ਨਾਲ ਸੁਣਕੇ (ਉਸਦੀ) ਸੁਰਤ ਕਰਦਾ ਤੇ ਨਕ ਨਾਲ ਵਾਸ਼ਨਾ ਲੈਕੇ ਸਨੇਹੀ (ਪਿਆਰੇ) ਨੂੰ ਸੁਾਸ ੨ (ਯਾਦ ਕਰਦਾ) ਹੈ। [੪] ਇਵੇਂ ਹੀ ਹਥਾਂ ਨਾਲ (ਉਸ) ਜੋਤੀ (ਨੂੰ ਮਿਲਣ ਲਈ) ਕਾਰ ਕਰਦਾ ਤੇ ਪੈਰਾਂ ਨਾਲ ਉਸਦੇ ਰਸਤੇ ਚਲਨਾ ਕਰਦਾ ਹੈ। [੬] (ਪਰ ਜੋ) ਕਰਤਾ ਪੁਰਖ ਨੂੰ ਵਿਸਾਰਕੇ ਮਨ ਵਿਚ ਮਨੁਖ ਦੀ ਆਸ਼ਾ ਧਾਰਦਾ ਹੈ। (੭) (ਤਿਸ ਮਨੁਖ ਦੀ ਦੇਹੀ) ਪਸੂਆਂ ਤੇ ਪ੍ਰੇਤਾਂ ਨਾਲੋਂ ਭੀ ਬੁਰੀ ਤੋਂ ਬੁਰੀ ਹੈ ॥੩॥

ਭਾਵ—ਪਸੁ ਪ੍ਰੇਤ ਮੁਗਧ ਤੇ ਬੁਰੀ। ਤਿਸਹਿ ਨ ਚੇਤੇ ਜਿਨ ਏਹੁ ਸੁਰੀ॥ ਕਰਤਾਰ ਦੀ ਯਾਦ ਤੋਂ ਬਿਨਾਂ ਇਸ ਮਨੁਖ ਦੇਹ ਨਾਲੋਂ ਪਸੂ ਚੰਗੇ ਹਨ।

## ਮਨਮੁਖ

੧ ਸਤਿਗੁਰੁ ਸਾਹਿਬ ਛਡਕੈ ਮਨਮੁਖ ਹੋਇ ਬੰਦੇ ਦਾ ਬੰਦਾ।
੨ ਹੁਕਮੀ ਬੰਦਾ ਹੋਇਕੈ ਨਿਤ ਉਠ ਜਾਇ ਸਲਾਮ ਕਰੰਦਾ।
੩ ਅੱਠ ਪਹਿਰ ਹੱਥ ਜੋੜਿਕੈ ਹੋਇ ਹਜੂਰੀ ਖੜਾ ਰਹੰਦਾ।
੪ ਨੀਂਦ ਨ ਭੁਖ ਨ ਸੁੱਖ ਤਿਸ ਸੂਲੀ ਚੜਿਆ ਰਹੈ ਡਰੰਦਾ।
੫ ਪਾਣੀ ਪਾਲਾ ਧੁਪ ਛਾਉਂ ਸਿਰ ਉੱਤੇ ਝੱਲ ਦੁਖ ਸਹੰਦਾ।
੬ ਆਤਸ਼ਬਾਜ਼ੀ ਸਾਰ ਵੇਖ ਰਣ ਵਿਚ ਘਾਇਲ ਹੋਇ ਮਰੰਦਾ।

੭ ਗੁਰੁ ਪੂਰੇ ਵਿਣ ਜੂਨਿ ਭਵੰਦਾ॥ ੪॥

ਬੰਦਾ = ਨੌਕਰ। ਆਤਸ਼ਬਾਜ਼ੀ = ਅੱਗ। ਸਾਰ = ਤਲਵਾਰ।

ਅਰਥ—(੧) ਸਤਿਗੁਰੂ ਸਾਹਿਬ ਜੀ ਦਾ ਭਰੋਸਾ ਛਡਕੇ ਮਨਮੁਖ ਬੰਦੇ ਦਾ ਨੌਕਰ ਹੁੰਦਾ ਹੈ। (੨) ਹੁਕਮ ਦੇ ਮੰਨਣਵਾਲਾ ਹੋਕੇਸਵੇਰੇ ਉਠਦਾਹੀ ਉਸਨੂੰ ਸਲਾਮ ਕਰਦਾ ਹੈ। (੩) ਅੱਠੇ ਪਹਿਰ ਹੀ ਹਥ ਜੋੜਕੇ ਹਾਜ਼ਰ ਹੋਕੇ ਖੜੋਤਾ ਰਹਿੰਦਾ ਹੈ। (੪) ਨਾ ਨੀਂਦ ਦਾ ਸੁਖ, ਨਾ ਹੀ ਭੁਖ ਵਲੋਂ ਸੁਖ, ਸਗੋਂ ਕੰਮ ਕਰਨ ਦੀ ਸੂਲੀ ਉਤੇ ਚੜ੍ਹਿਆ ਹੋਇਆ ਭੀ ਡਰਦਾਰਹਿੰਦਾ ਹੈ, (੫) ਮੀਂਹਦਾ ਪਾਣੀ, ਸਿਆਲਦਾ ਪਾਲਾ ਗਰਮੀਆਂ ਦੀ ਧੁਪ ਤੇ ਛਾਉਂ ਸਿਰ ਉਤੇ ਝਲਕੇਦੁਖ ਹੀ ਸਹਾਰਦਾਹੈ। (੬) (ਫਿਰ) ਰਣ ਵਿਚ ਅਗ ਬਰਸਦੀ ਵੇਖਕੇ ਤਲਵਾਰ ਨਾਲ ਹੀ ਘਾਇਲ ਹੋਕੇ ਮਰ ਜਾਂਦਾ ਹੈ। (੭) ਪੂਰੇ ਗੁਰੂ ਨੂੰ ਮਿਲੇ ਤੋਂ ਬਿਨਾਂ ਜੂਨਾਂ ਵਿਚ ਭੌਂਦਾ ਹੈ॥੪॥

ਭਾਵ—ਜਿਵੇਂ ਨੌਕਰ ਹੋਕੇ ਬੰਦਾ ਦੁਖ ਭੋਗਦਾ ਹੈ, ਜੇ ਇਵੇਂ ਹੀ ਗੁਰ ਸਿਖ ਹੋਕੇ ਗੁਰ ਹੁਕਮਾਂ ਅਨੁਸਾਰ ਤੁਰੇ ਤਾਂ ਜਨਮ ਜਿੱਤਕੇਨਿਰੰਕਾਰ ਦੇਦੇਸ ਵਿਚ ਜਾਵਸੇ

## ਕੰਨ ਪਾਟੇ ਨਾਥ

੧ ਨਾਥਾਂ ਨਾਥ ਨ ਸੇਵਨੀ ਹੋਇ ਅਨਾਥ ਗੁਰੂ ਬਹੁ ਚੇਲੇ।
੨ ਕੰਨ ਪੜਾਇ ਬਿਭੂਤਿ ਲਾਇ ਖਿੰਥਾ ਖੱਪਰ ਡੰਡਾ ਹੇਲੇ।
੩ ਘਰ ਘਰ ਟੁਕਰ ਮੰਗਦੇ ਸਿੰਙੀ ਨਾਦ ਵਜਾਇਨ ਭੇਲੇ।
੪ ਭੁਗਤਿ ਪਿਆਲਾ ਵੰਡੀਐ ਸਿਧ ਸਾਧਕ ਸ਼ਿਵਰਾਤੀ ਮੇਲੇ।
੫ ਬਾਰਹ ਪੰਥ ਚਲਾਇੰਦੇ ਬਾਰਹ ਵਾਟੀ ਖਰੇ ਦੁਹੇਲੇ।
੬ ਵਿਣ ਗੁਰ ਸ਼ਬਦ ਨਾ ਸਿਝਨੀ ਬਾਜੀਗਰ ਕਰ ਬਾਜੀ ਖੇਲੇ।
੭ ਅੰਨੇ ਅੰਨ੍ਹਾ ਖੂਹੇ ਠੇੱਲੇ ॥੫॥

ਅਨਾਥ = ਨਖਸਮੇ। ਭੇਲੇ = ਕਠੇ। ਸਿੰਙੀ = ਹਰਨ ਦਾ ਸਿੰਗ

ਅਰਥ—(੧) ਨਾਥਾਂ ਦੇ ਨਾਥ (ਵਾਹਿਗੁਰੂ)ਨੂੰ ਯਾਦ ਨਹੀਂ ਕਰਦੇਅਤੇ ਨਖਸਮੇ ਹੋਕੇ ਭੀ ਬਹੁਤੇ ਚੇਲੇ ਬਨਾਕੇ ਗੁਰੂ ਬਨਦੇ ਹਨ। (੨) ਕੰਨ ਪੜਵਾਕੇ, ਸਰੀਰ ਤੇ ਸਵਾਹ—ਮਲਕੇ ਯਾ ਖਿੰਥਾ ਪਾਕੇ ਹਥ ਵਿਚ ਖੱਪਰ ਤੇ ਡੰਡਾ ਹਿਲਾਉਂਦੇ ਹਨ। (੩) ਘਰ ਘਰ ਟੁਕੜੇ ਮੰਗਦੇ ਤੇ ਕਠੇ ਹੋਕੇ ਸਿੰਙੀ ਦਾ ਨਾਦਵਜਾਉਂਦੇਹਨ। (੪) ਭੁਗਤ (ਇਕ ਤਰਾਂ ਦਾ ਚੂਰਮਾ) ਅਤੇਮਦ ਦਾਪਿਆਲਾ ਵੰਡਦੇਹਨ ਸਿਧ ਤੇਸਾਧਿਕ (ਸਿੱਧਾਂ ਤੇ ਸ਼ਰਧਾਲੂ) ਸ਼ਿਵਰਾਤਰੀ ਮੇਲੇ (ਤੇ ਅਚਲ ਵਟਾਲੇ ਜਾਂਦੇ ਹਨ)। (੫) ਬਾਰਾਂ ਭੇਖ ਚਲਾ ਦਿਤੇ ਹਨ ਪਰ ਬਾਰਾਂ ਰਸਤਿਆਂ ਵਿਚੋਂ ਬਹੁਤੇ ਹੀ ਦੁਖੀ ਹਨ। (੬) ਸ੍ਰੀਗੁਰੂ

ਨਾਨਕ ਦੇਵ ਜੀ ਦੇ ਉਪਦੇਸ਼ ਲਏ ਤੋਂ ਬਿਨਾਂ ਕਦੇ ਭੀ ਮੁਕਤ ਨਹੀਂ ਹੋਣਗੇ, (ਕੇਵਲ) ਬਾਜੀਗਰਾਂ ਵਾਂਗੂੰ ਬਾਜ਼ੀਆਂ ਦੀ ਖੇਡ ਕਰਦੇ ਹਨ। (੭) (ਜਿਸਤਰਾਂ) ਅੰਨ੍ਹੇ ਨੂੰ ਅੰਨ੍ਹਾਂ ਖੂਹ ਵਿਚ ਹੀ ਡੇਗੇਗਾ (ਇਸਤਰਾਂ) ਸੰਸਾਰੀ ਅਗਿਆਨੀਆਂ ਨੂੰ ਜੋਗੀ ਅਗਿਆਨੀ ਨਰਕ ਦੇ ਖੂਹ ਵਿਚ ਡੇਗਦਾ ਹੈ ॥੫॥

ਭਾਵ—ਜਗਤ ਤਾਂ ਅਗੇ ਹੀ ਅਗਿਆਨੀ ਹੈ, ਉਪਰੋਂ ਜਿਨ੍ਹਾਂ ਜੋਗੀਆਂ ਦੇ ਮਗਰ ਲੋਕੀ ਲਗੇ ਹੋਏ ਹਨ, ਉਹਨਾਂ ਨੂੰ ਭੀ ਗਿਆਨ ਦਾ ਪਤਾ ਨਹੀਂ ਉਹ ਆਪ ਤਾਂ ਰੁੜੇ ਜਾਂਦੇ ਹਨ ਅਤੇ ਨਾਲ ਹੀ ਆਪਣੇ ਸੇਵਕਾਂ ਨੂੰ ਰੋੜ੍ਹਕੇ ਲਈ ਜਾਂਦੇ ਹਨ।

## ਪੂਰੇ ਗੁਰੂ ਬਾਝੋਂ ਰੋਣਾ

੧ ਸਚ ਦਾਤਾਰ ਵਿਸਾਰਕੈ ਮੰਗਤਿਆਂ ਨੋਂ ਮੰਗਣ ਜਾਹੀਂ।
੨ ਢਾਢੀ ਵਾਰਾਂ ਗਾਂਵਦੇ ਵੈਰ ਵਿਰੋਧ ਜੋਧ ਸਾਲਾਹੀਂ।
੩ ਨਾਈ ਗਾਵਨ ਸੱਦੜੇ ਕਰ ਕਰਤੂਤ ਮੁਏ ਬਦਰਾਹੀਂ।
੪ ਪੜ੍ਹਦੇ ਭਟ ਕਬਿੱਤ ਕਰ ਕੂੜ ਕੁਸੱਤ ਮੁਖਹੁ ਆਲਾਹੀਂ।
੫ ਹੋਇ ਅਸਰੀਤ ਪਰੋਹਤਾਂ ਪ੍ਰੀਤ ਪਰੀਤੈ ਵਿਰਤ ਮੰਗਾਹੀਂ।
੬ ਛੁਰੀਆਂ ਮਾਰਨ ਪੰਖੀਏ ਹਟ ਹਟ ਮੰਗਦੇ ਭਿਖ ਭਵਾਹੀਂ।
੭ ਗੁਰ ਪੂਰੇ ਵਿਣ ਰੋਵਣ ਧਾਹੀਂ ॥੬॥

ਬਦਰਾਹੀ = ਭੈੜੇ ਰਸਤੇ। ਵਿਰਤਿ = ਲਾਗ॥ ਪੰਖੀਏ = ਜੋ ਸਿਰ ਤੇ ਪਰ ਰਖਦੇ ਹਨ।

ਅਰਥ—(੧) (ਜੋ ਸਚੇ ਦਾਤੇ ਨੂੰ ਵਿਸਾਰਕੇ ਮੰਗਤਿਆਂ ਦੇ ਘਰ ਮੰਗਣ ਜਾਂਦੇ ਹਨ। (੨) (ਜੈਸਾ ਕਿ) ਢਾਢੀ ਵੈਰ ਵਿਰੋਧਾਂ ਵਾਲੇ ਜੋਧਿਆਂ ਦੀ ਸਲਾਹਤਾ ਦੀਆਂ ਵਾਰਾਂ ਗਾਉਂਦੇ ਹਨ। (੩) (ਅਤੇ ਜੋ) ਭੈੜਿਆਂ ਰਸਤਿਆਂ ਦੀਆਂ ਕਰਤੂਤਾਂ ਕਰਕੇ ਮਰੇ ਹਨ ਉਹਨਾਂ ਦੇ ਸਦੜੇ ਨਾਈ ਗਾਉਂਦੇ ਹਨ। (੪) ਇਸਤਰਾਂ) ਭੱਟ ਭੀ (ਉਸਤਤਿ ਦੇ) ਕਬਿਤ ਪੜ੍ਹਦਿਆਂ ਹੋਯਾਂ ਮੁਖੋਂ ਕੂੜ ਤੇ ਕੁਸਤ ਨੂੰ ਬਨਾਕੇ (ਰਜਕੇ) ਬੋਲਦੇ ਹਨ। (੫) ਪ੍ਰੋਹਤਾਂ ਦੀ ਐਸੀ ਰੀਤ ਹੋਈ (ਹੈ ਕਿ) ਪ੍ਰੀਤ ਨੂੰ ਪਲੀਤੇ (ਭਾਵ ਪ੍ਰੀਤ ਨੂੰ ਸਾੜਕੇ) ਲਾਗ ਮੰਗਦੇ ਹਨ। (੬) ਅਤੇ "ਪੰਖੀਏ" ਦਿਵਾਨੇ ਛੁਰੀਆਂ ਮਾਰਨ (ਵਾਲੇ ਛੁਰੀ ਮਾਰ) ਹੱਟੀ ੨ ਮੰਗਦੇ ਫਿਰਦੇ ਹਨ। (੭) (ਪਰ ਇਸ ਤਰਾਂ ਦੇ ਸਾਰੇ ਹੀ ਅੰਤ ਨੂੰ) ਪੂਰੇ ਗੁਰਾਂ ਤੋਂ ਬਿਨਾਂ ਹੋਣ ਕਰਕੇ ਢਾਹਾਂ ਮਾਰਕੇ ਰੋਵਣਗੇ ॥ ੬ ॥

ਭਾਵ—ਪੂਰੇ ਗੁਰੂ ਤੋਂ ਬਿਨਾਂ ਗਤੀ ਨਹੀਂ ਹੋਵੇਗੀ, ਇਸਲਈ ਗੁਰੂ ਦੇ ਸਿਖ ਬਣੋ।

## ਗੁਰੂ ਬਿਨਾਂ ਝੂਠੇ ਸਾਕ

੧ ਕਰਤਾ ਪੁਰਖ ਨ ਚੇਤਿਓ ਕੀਤੇ ਨੋਂ ਕਰਤਾ ਕਰ ਜਾਣੈ।
੨ ਨਾਰਿ ਭਤਾਰ ਪਿਆਰ ਕਰ ਪੁਤ ਪੋਤੇ ਪਿਉ ਦਾਦ ਵਖਾਣੈ।

੩ ਧੀਆਂ ਭੈਣਾਂ ਮਾਣ ਕਰ ਤੁਸਨਿ ਰੁਸਨਿ ਸਾਕ ਬਬਾਣੈ।
੪ ਸੀਹਰੁ ਪੀਹਰੁ ਨਾਨਕੇ ਪਰਵਾਰੇ ਸਾਧਾਰ ਧਿਙਾਣੈ।
੫ ਚੱਜ ਅਚਾਰ ਵੀਚਾਰ ਵਿਚ ਪੰਚਾ ਅੰਦਰ ਪਤਿ ਪਰਵਾਣੈ।
੬ ਅੰਤਕਾਲ ਜਮਜਾਲ ਵਿਚ ਸਾਥੀ ਕੋਇ ਨਾ ਹੋਇ ਸਿਵਾਣੈ।
੭ ਗੁਰ ਪੂਰੇ ਵਿਣ ਜਾਇ ਜਮਾਣੈ। ੭॥

ਤੁਸਨ = ਰਾਜ਼ੀ, ਖੁਸ਼। ਰੁਸਨ = ਗੁਸੇ। ਬਬਾਣੈ = ਬਾਬਾ ਪੋਤ੍ਰਾ
ਸਾਧਾਰ = ਸਾਕ। ਧਿਙਾਣੈ = ਬਦੋ ਬਦੀ। ਜਮਾਣੈ = ਜਮਾਂ ਦੇ।

ਅਰਥ-(੧) (ਜੀਵ) ਕਰਤਾ ਪੁਰਖ ਨੂੰ ਯਾਦ ਨਹੀ ਕਰਦਾ (ਤੇ ਤਿਸਦੇ) ਕੀਤੇ ਹੋਏ ਜੀਵਾਂ ਨੂੰ ਕਰਤਾ ਕਰਕੇ ਜਾਣਦਾ ਹੈ। (੨)(ਜਿਕੁਰ) ਇਸਤ੍ਰੀ ਪਤੀ ਨਾਲ ਪਿਆਰ ਕਰਦੀ ਹੈ, (ਇਕੁਰ ਹੀ) ਪਿਉ ਪੁਤ੍ਰ ਦਾ, ਅਤੇ ਦਾਦੇ ਪੋਤ੍ਰੇ ਦਾ ਪਿਆਰ ਕਿਹਾ ਜਾਂਦਾ ਹੈ। [੩] (ਮਾਪਿਆਂ ਤੇ ਭਰਾਵਾਂ ਉਤੇ) ਧੀਆਂ ਭੈਣਾਂ ਮਾਣ ਕਰਦੀਆਂ ਤੇ ਰਾਜ਼ੀ ਹੁੰਦੀਆਂ ਗੁਸਾ ਕਰਦੀਆਂ ਹਨ (ਇਸੇਤਰਾਂ ਬਾਬੇ ਪੋਤ੍ਰੇ) ਦਾ ਸਾਕ ਰੁਸਨ ਤੁਸਨ ਵਿਚ ਹੁੰਦਾ ਹੈ। (੪) (ਇਸੇਤਰਾਂ) ਸੌਹਰੇ, ਪੇਕੇ, ਨਾਨਕੇ ਆਦਿਕਾਂ ਦੇ ਪਰਵਾਰਾਂ ਦੇ ਸਾਕ ਬਦੋ ਬਦੀ ਦੇ ਮੰਨੇ ਜਾਂਦੇ ਹਨ। (੫) (ਇਸ ਤਰਾਂ ਜੀਵ) ਚੰਗੇ ਕਰਮਾਂ ਦੇ ਕਰਨ ਵਿਚ ਲਗਦਾ ਹੈ। (੬) (ਇਸਦਾ ਕਾਰਨ ਕੇਵਲ) ਪੰਚਾਂ ਦੇ ਅੰਦਰ ਇਜ਼ਤ ਪ੍ਰਵਾਨ ਕਰਾਉਣੀ ਜਾਣੀਦੀ ਹੈ (ਭਾਵ ਪੰਚ ਇਹ ਆਖਣ ਭਈ ਫਲਾਣਾ ਧਰਮ ਦੇ ਕੰਮ ਬਹੁਤ ਕਰਦਾ ਹੈ)। [੭] (ਇਨਾਂ ਸਾਰਿਆਂ ਵਿਚੋਂ) ਅੰਤ ਦੇ ਸਮੇ ਜਮਾਂ ਦੇ ਜਾਲ ਵਿਚੋਂ ਸਾਥੀ ਹੋਕੇ ਕੋਈ ਨਹੀਂ ਸਿਞਾਣਦਾ (ਕਿ ਕੌਣ ਹੈ ਤੇ ਕੌਣ ਨਹੀਂ)। (੮) ਪੂਰੇ ਗੁਰੂ ਤੋਂ ਬਿਨਾਂ ਇਨ੍ਹਾਂ ਕੰਮਾਂ ਵਿਚ ਖਚਤ ਹੋਣ ਵਾਲੇ ਜਮਾਂ ਦੇ ਘਰ ਜਾਣਗੇ॥ ੭॥

ਭਾਵ-ਜਿਵੇਂ ਲੋਕੀ ਦੁਨੀਆਂ ਦੇ ਸਾਕਾਂ ਅੰਗਾਂ ਨਾਲ ਪਿਆਰ ਕਰਦੇ ਹਨ ਜੇ ਅਜਿਹਾ ਪਿਆਰ ਗੁਰ ਉਪਦੇਸ਼ ਨਾਲ ਕਰਨ ਤਾਂ ਜਮਾਂ ਦੇ ਜਾਲ ਤੋਂ ਮੁਕਤ ਹੋਕੇ ਨਿਰੰਕਾਰ ਦੇ ਚਰਨਾਂ ਵਿਚ ਵਾਸਾ ਪਾਣਗੇ।

## ਗੁਰੂ ਬਿਨਾਂ ਝੂਠੇ ਵਾਪਾਰੀ

੧ ਸਤਿਗੁਰ ਸ਼ਾਹ ਅਥਾਹ ਛਡ ਕੂੜੇ ਸ਼ਾਹ ਕੂੜੇ ਵਣਜਾਰੇ।
੨ ਸਉਦਾਗਰ ਸਉਦਾਗਰੀ ਘੋੜੇ ਵਣਜ ਕਰਨ ਅਤਿ ਭਾਰੇ।
੩ ਰਤਨਾਂ ਪਰਖ ਜਵਾਹਰੀ ਹੀਰੇ ਮਾਣਕ ਵਣਜ ਪਸਾਰੇ।
੪ ਹੋਇ ਸਰਾਫ ਬਜਾਜ਼ ਬਹੁ ਸਇਨਾ ਰੁਪਾ ਕਪੜ ਤਾਰੇ।

੫ ਕਿਰਸਾਣੀ ਕਿਰਸਾਨ ਕਰਿ ਬੀਜ ਲੁਣਨ ਬੋਹਲ ਵਿਸਥਾਰੇ।
੬ ਲਾਹਾ ਤੋਟਾ ਵਰੁ ਸਰਾਪ ਕਰ ਸੰਜੋਗ ਵਿਜੋਗ ਵਿਚਾਰੇ।
੭ ਗੁਰ ਪੂਰੇ ਵਿਣ ਦੁਖ ਸੈਂਸਾਰੇ ॥ ੮।

ਅਰਥ–(੧) ਸਤਿਗੁਰੂ ਬੇਅੰਤ ਸ਼ਾਹ ਨੂੰ ਛਡਕੇ, ਝੂਠੇ ਸ਼ਾਹਾਂ ਦੇ ਝੂਠੇ ਹੀ ਵਨਜਾਰੇ ਹਨ। (੨) ਜੈਸਾ ਕਿ ਸੌਦਾਗਰ ਲੋਕ ਘੋੜੇ ਆਦਿਕਾਂ ਦੇ ਅਤੀ ਭਾਰੇਵਣਜ ਦੀ ਸੌਦਾਗਰੀ ਕਰਦੇ ਹਨ। [੩] (ਅਤੇ) ਰਤਨਾਂ ਦੀ ਪਰਖ ਜਾਨਣ ਵਾਲੇ ਜਵਾਹਰੀ ਲੋਕ ਹੀਰੇ ਮਾਣਕ ਆਦਿਕਾਂ ਦੇ ਵਣਜ ਨੂੰ ਪਸਾਰਦੇ (ਕਰਦੇ) ਹਨ। (੪) ਬਹੁਤੇ ਸਰਾਫ ਤੇ ਬਜਾਜ ਹੋਕੇ ਸੋਨਾਂ ਚਾਂਦੀ ਤੇ ਕਪੜਿਆਂ ਵਿਚ ਪ੍ਰੀਤ ਲਾਉਂਦੇਹਨ (੫) ਜ਼ਿਮੀਦਾਰ ਖੇਤੀ ਕਰਕੇ ਬੀਜੇ ਨੂੰ ਵਢਕੇ ਬੋਹਲ ਦਾ ਵਿਸਥਾਰ ਕਰਦੇ ਹਨ। (੬) (ਜਿਕੁਰ) ਵਰ ਦੇ ਨਾਲ ਸਰਾਪ, ਸੰਜੋਗ ਦੇ ਨਾਲ ਵਿਜੋਗ (ਹੈ ਇਕੁਰ ਹੀ) ਲਾਭ ਦੇ ਨਾਲ ਘਾਟਾ ਵਿਚਾਰਿਆ ਜਾਂਦਾ ਹੈ। (੭) ਗੁਰੂ ਤੋਂ ਬਿਨਾਂ ਸੰਸਾਰ ਵਿਚ ਦੁਖ ਹੀ ਦੁਖ ਹੈ। ੮।

ਭਾਵ–ਜਿਵੇਂ ਬਪਾਰੀਆਂ ਨੂੰ ਨਫੇ ਵਿਚ ਸੁਖ ਤੇ ਘਾਟੇ ਵਿਚ ਦੁਖ ਹੈ,ਇਵੇਂ ਹੀ ਜਨਮ ਵਿਚ ਸੁਖ ਤੇ ਮਰਣ ਵਿਚ ਦੁਖ ਲੋਕੀਂ ਮੰਨਦੇ ਹਨ, ਪਰ ਜੋ ਗੁਰੂ ਜੀਦੇ ਸਿਖ ਹੋਏ ਹਨ, ਉਹ ਦੁਖ ਤੋਂ ਟੱਪਕੇ ਅਬਿਨਾਸੀ ਸੁਖ ਦਾ ਅਨੰਦ ਭੋਗਦੇ ਹਨ।

## ਗੁਰੂ ਬਿਨਾਂ ਝੂਠੇ ਵੈਦ

੧ ਸਤਿਗੁਰੁ ਵੈਦ ਨ ਸੇਵਿਓ ਰੋਗੀ ਵੈਦ ਨ ਰੋਗ ਮਿਟਾਵੈ।
੨ ਕਾਮ ਕਰੋਧ ਵਿਚ ਲੋਭ ਮੋਹ ਦੁਬਿਧਾ ਕਰ ਕਰ ਧ੍ਰੋਹ ਵਧਾਵੈ।
੩ ਆਧਿ ਬਿਆਧਿ ਉਪਾਧਿ ਵਿਚ ਮਰਮਰ ਜੰਮੇ ਦੁਖ ਵਿਹਾਵੈ।
੪ ਆਵੈ ਜਾਇ ਭਵਾਈਐ ਭਵਜਲ ਅੰਦਰ ਪਾਰ ਨ ਪਾਵੈ।
੫ ਆਸਾ ਮਨਸਾ ਮੋਹਣੀ ਤਾਮਸ ਤਿਸ਼ਨਾਂ ਸ਼ਾਂਤਿ ਨ ਆਵੈ।
੬ ਬਲਦੀ ਅੰਦਰ ਤੇਲ ਪਾਇ ਕਿਉਂ ਮਨਮੂਰਖ ਅੱਗ ਬੁਝਾਵੈ।
੭ ਗੁਰ ਪੂਰੇ ਵਿਣ ਕਉਨ ਛਡਾਵੈ ॥ ੯ ॥

ਆਧਿ = ਮਨ ਦੀ ਚਿੰਤਾ ਬਿਆਧ = ਸੰਸਾਰਕ ਦੁਖ। ਮੋਹਣ–ਮਾਯਾ।

ਅਰਥ–(੧) ਸਤਿਗੁਰੂ ਵੈਦ ਨੂੰ ਯਾਦ ਨਾ ਕੀਤਾ ਤੇ ਰੋਗੀ ਵੈਦ ਰੋਗ ਨੂੰ ਕਦੇ ਨਹੀਂ ਮਿਟਾਵੇਗਾ (੨) (ਸਗੋਂ ਕਾਮ ਕ੍ਰੋਧ, ਲੋਭ ਮੋਹ ਵਿਚ ਹੋਣ ਵਾਲਾ ਦੁਬਿਧਾ ਕਰ ਕਰਕੇ ਦਗਾ ਹੀ ਵਧਾਵੇਗਾ (੩) ਮਨ ਦੀ ਚਿੰਤਾ, ਤੇ ਸੰਸਾਰਕ ਦੁਖ ਅਤੇ ਉਪਾਧਿ ਵਿਚ ਹੋਣ ਵਾਲਾ ਮਰ ੨ ਕੇ ਜੰਮਦਾ ਅਤੇ ਸਾਰੀ ਉਮਰ ਉਹਦੀ ਦੁਖਾਂ ਵਿਚ

ਵਿਹਾਉਂਦੀ ਹੈ। (੩) ਸੰਸਾਰ ਵਿਚ ਆਉਣ ਜਾਣ ਵਿਚ ਇੰਨੀ ਵੇਰੀ ਭੁਆਇਆ ਜਾਵੇਗਾ ਜਿਸਦਾ ਪਾਰਾਵਾਰ ਨਹੀਂ ਪਾਇਆ ਜਾਂਦਾ। (੫) ਮਾਯਾ ਦੀ ਆਸਾ ਮਨਸਾ ਤੇ ਤਾਮਸੀ ਤ੍ਰਿਸ਼ਨਾਂ ਕਰਕੇ ਮਨ ਵਿਚ ਸ਼ਾਂਤੀ ਨਹੀ ਆਉਂਦੀ। (੬) (ਤ੍ਰਿਸ਼ਨਾਂ ਰੂਪ) ਬਲਦੀ ਅਗ ਉਤੇ ਮਾਯਾ ਰੂਪ ਤੇਲ ਪਾਕੇ ਮੂਰਖ ਮਨ ਵਿਚੋਂ ਤ੍ਰਿਸ਼ਨਾਂ ਅੱਗ ਨੂੰ ਕਿਸ ਤਰਾਂ ਬੁਝਾਵੇਗਾ। (੭) (ਇਸ ਮਾਯਾ ਦੇ ਪੰਜੇ ਵਿਚੋਂ) ਪੂਰੇ ਗੁਰੂ ਤੋਂ ਬਿਨਾਂ ਹੋਰ ਕੌਣ ਛੁਡਾਵੇ ? ॥ ੯ ॥

ਭਾਵ—"ਕਬੀਰ ਆਈ ਮੁਝ ਪਹਿ ਅਨਿਕ ਕਰੇ ਕਰ ਭੇਸ। ਹਮ ਰਾਖੇਗੁਰ ਅਪਨੇ ਉਨ ਕੀਨੋ ਆਦੇਸ।" ਮਾਯਾ ਤੋਂ ਛੁਡਾਉਣ ਵਾਲਾ ਗੁਰੂ ਹੈ।

## ਗੁਰੂ ਬਿਨਾਂ ਝੂਠੇ ਤੀਰਥ

੧ ਸਤਿਗੁਰ ਤੀਰਥ ਛਡਕੈ ਅਠਸਠਿ ਤੀਰਥ ਨਾਵਣ ਜਾਹੀਂ।
੨ ਬਗਲ ਸਮਾਧ ਲਗਾਇਕੈ ਜਿਉਂ ਜਲਜੰਤਾ ਘੁਟ ਘੁਟ ਖਾਹੀਂ।
੩ ਹਸਤੀ ਨੀਰ ਨੁਵਾਲੀਅਨਿ ਬਾਹਰ ਨਿਕਲ ਖੇਹ ਉਡਾਹੀਂ।
੪ ਨਦੀ ਨ ਡੁਬੈ ਤੂੰਬੜੀ ਤੀਰਥ ਵਿੱਸ ਨਿਵਾਰੇ ਨਾਹੀਂ।
੫ ਪੱਥਰ ਨੀਰ ਪਖਾਲੀਐ ਚਿਤ ਕਠੋਰ ਨ ਭਿਜੈ ਕਾਹੀਂ।
੬ ਮਨਮੁਖ ਭਰਮ ਨ ਉਤਰੈ ਭੰਭਲ ਭੂਸੇ ਖਾਇ ਭਵਾਹੀਂ।
੭ ਗੁਰ ਪੂਰੇ ਵਿਣ ਪਾਰ ਨ ਪਾਹੀਂ ॥ ੧੦ ॥

ਅਰਥ—(੧) ਸਤਿਗੁਰ ਰੂਪ ਤੀਰਥ ਨੂੰ ਛਡਕੇ ਅਠਾਹਠ ਤੀਰਥਾਂ ਤੇ ਨਾਵਣ ਜਾਂਦੇ ਹਨ। (੨) ਜਿਕੁਰ ਬਗਲਾ ਸਮਾਧੀ ਲਾਕੇ ਜਲਜੰਤਾ (ਮਛੀਆਂ ਆਦਿਕਾਂ) ਨੂੰ ਘੁਟ ਘੁਟਕੇ ਖਾਂਦਾ ਹੈ (ਇਕੁਰ ਹੀ ਉਨਾਂ ਦੇ ਪਖੰਡ ਹਨ)। (੩) (ਜੇਕਰ) ਹਾਥੀ ਨੂੰ ਪਾਣੀ ਵਿਚ ਨਵਾਈਏ ਤਾਂ ਉਹ ਬਾਹਰ ਨਿਕਲਕੇ ਖੇਹ ਉਡਾਕੇ ਸਿਰ ਵਿਚ ਪਾ ਲੈਂਦਾ ਹੈ (ਇਕੁਰ ਹੀ 'ਤੀਰਥ ਨਾਇ ਕਹੇ ਸਭ ਉਤਰੇ ਬਹੁਰ ਕਮਾਵੈ ਹੋਇ ਨਿਸੰਕ' ਵਾਲੀ ਗਲ ਕਰਦੇ ਹਨ)। (੪) (ਜਿਕੁਰ) ਨਦੀ ਵਿਚ ਤੂੰਬੀ ਡੁਬਦੀ ਭੀ ਨਹੀਂ ਅਤੇ ਤੀਰਥ ਉਸਦੀ ਵਿਹੁ ਭੀ ਨਹੀਂ ਉਤਾਰ ਸਕਦੇ, (ਇਕੁਰ ਹੀ ਪਾਪੀਆਂ ਦਾ ਪਾਪ ਕੇਵਲ ਤੀਰਥ ਸਨਾਨ ਕਰਨ ਕਰਕੇ ਨਹੀਂ ਉਤਰਦਾ)। (੫) (ਜੇਕਰ) ਪੱਥਰ ਨੂੰ ਪਾਣੀ ਵਿਚ ਧੋਈਏ ਤਾਂ ਚਿਤ ਦਾ ਕਠੋਰ ਪੱਥਰ ਕਦੇ ਭੀ ਨਹੀਂ ਭਿਜਦਾ। (੬) (ਇਸੇ ਤਰਾਂ ਹੀ) ਮਨਮੁਖ ਦਾ ਭਰਮ ਨਹੀਂ ਉਤਰਦਾ (ਤਦੇ ਹੀ) ਭੰਭਲ ਭੂਸੇ ਖਾਕੇ (ਅਵਾਰਾ ਗਰਦੀ ਵਿਚ) ਭੌਂਦਾ ਹੈ। [੭] ਪੂਰੇ ਗੁਰੂ (ਰੂਪ ਮਲਾਹ ਤੋਂ) ਬਿਨਾਂ (ਸੰਸਾਰ ਰੂਪ ਸਮੁੰਦਰ ਦਾ ਪਾਰ) (ਦਾ ਕਿਨਾਰਾ ਕੋਈ) ਨਹੀਂ ਪਾਵੇਗਾ ॥ ੧੦ ॥

ਭਾਵ—ਜੋ ਤੀਰਥ ਸਨਾਨ ਵਿਚ ਹੀ ਮੁਕਤੀ ਮੰਨਦੇ ਹਨ, ਉਨਾਂ ਨੂੰ ਦ੍ਰਿਸ਼ਟਾਂਤ

ਦੇਕੇ ਸਮਝਾਇਆ ਹੈ ਕਿ ਗੁਰੂ ਤੋਂ ਬਿਨਾਂ ਮੁਕਤੀ ਦਾ ਸਾਧਨ ਹੋਰ ਕੋਈ ਨਹੀਂ ਹੈ।

## ਗੁਰੂ ਪਾਰਸ ਬਿਨਾਂ ਭਰਮ ਨਹੀਂ ਜਾਂਦਾ

੧ ਸਤਿਗੁਰ ਪਾਰਸ ਪਰਹਰੈ ਪੱਥਰ ਪਾਰਸ ਢੂੰਢਣ ਜਾਇ।
੨ ਅਸ੍ਟਧਾਤ ਇਕ ਧਾਤ ਕਰ ਲੁਕਦਾ ਫਿਰੈ ਨਾ ਪਰਗਟੀ ਆਇ।
੩ ਲੈਵਣ ਵਾਸ ਉਦਾਸ ਹੋਇ ਮਾਇਆ ਧਾਰੀ ਭਰਮ ਭੁਲਾਇ।
੪ ਹਥੀਂ ਕਾਲਖ ਛੁਥਿਆਂ ਅੰਦਰ ਕਾਲਖ ਲੋਭ ਲੁਭਾਇ।
੫ ਰਾਜ ਦੰਡ ਤਿਸ ਪਕੜਿਆ ਜਮਪੁਰ ਭੀ ਜਮਦੰਡ ਸਹਾਇ।
੬ ਮਨਮੁਖ ਜਨਮ ਅਕਾਰਥਾ ਦੂਜੇ ਭਾਇ ਕੁਦਾਇ ਹਰਾਇ।
੭ ਗੁਰ ਪੂਰੇ ਵਿਣ ਭਰਮ ਨ ਜਾਇ ॥ ੧ ॥

ਅਰਥ–(੧) ਸਤਿਗੁਰੂ ਰੂਪ ਪਾਰਸ ਨੂੰ ਛਡਕੇ ਪੱਥਰ ਦਾ ਪਾਰਸ ਢੂੰਢਨ ਜਾਂਦੇ ਹਨ। (੨) (ਪਰ ਅਗੋ ਉਹ) ਅੱਠਾਂ ਧਾਤਾਂ ਨੂੰ ਸੋਨਾ ਧਾਤ ਕਰਨ ਵਾਲਾ (ਪਾਰਸ) ਲੁਕਦਾ ਫਿਰਦਾ ਹੈ ਤੇ ਪ੍ਰਗਟ ਨਹੀਂ ਹੁੰਦਾ, (ਅਥਵਾ ਚਾਰੇ ਵਰਨ ਤੇ ਚਾਰੇ ਮਜ਼ਹਬਾਂ ਨੂੰ ਖਾਲਸਾ ਬਨਾਉਣ ਵਾਲਾ ਗੁਰੂ ਨਾਨਕ ਰੂਪ ਪਾਰਸ ਲੁਕਦਾ ਫਿਰਦਾ ਹੈ ਆਪਣਾ ਆਪ ਪ੍ਰਗਟ ਨਹੀਂ ਕਰਦਾ)। (੩) ਮਾਯਾਧਾਰੀ (ਤਿਸ ਪੱਥਰ ਪਾਰਸ ਨੂੰ) ਭਰਮ ਵਿਚ ਭੁਲੇ ਹੋਏ ਲੈਣ ਵਾਸਤੇ ਗਏ ਹੋਏ ਉਦਾਸ ਹੋ ਜਾਂਦੇ ਹਨ (ਕਿ ਨਹੀਂ ਮਿਲਿਆ) (੪) (ਜਿਸ ਮਾਯਾ ਦੇ ਨਾਲ) ਛੋਹਿਆਂ ਹੱਥ ਨੂੰ* ਕਾਲਕ (ਲਗਜਾਂਦੀ ਹੈ ਉਸ ਮਾਯਾ ਦੇ) ਲੋਭ ਭੁਲਾਉਣ ਰੂਪ ਕਾਲਕ ਉਨਾਂ ਦੇ ਅੰਦਰ ਲਗੀ ਹੋਈ ਹੈ। (੫) (ਜਦ) ਤਿਸ ਲੋਭੀ ਨੂੰ ਫੜ ਲਿਆ ਤਾਂ ਰਾਜ ਦਾ ਡੰਡ ਦੂਜਾ ਜਮਪੁਰੀ ਜਮਾਂ ਦੇ ਡੰਡੇ ਸਹਾਰੇਗਾ। [੬] (ਤਿਸ) ਮਨਮੁਖ ਦਾ ਜਨਮ ਬਿਅਰਥ ਹੈ ਜੋ ਦ੍ਵੈਤ ਭਾਵ ਦੇ ਖੋਟੇ ਦਾਉ ਵਿਚ ਜਨਮ ਹਾਰਦਾ ਹੈ। (੭) ਪੂਰੇ ਗੁਰੂ ਤੋਂ ਬਿਨਾਂ ਭਰਮ ਕਦੇ ਭੀ ਨਹੀਂ ਜਾਂਦਾ ॥੧॥

ਭਾਵ–ਭਰਮ ਦੂਰ ਕਰਨ ਵਾਲਾ ਗੁਰੂ ਜੀ ਦਾ ਉਪਦੇਸ਼ ਹੈ, ਤਾਂਤੇ ਸਿਖ ਹੋਕੇ ਭਰਮ ਨੂੰ ਦੂਰ ਕਰਨ ਦਾ ਯਤਨ ਕਰੋ।

## ਗੁਰੂ ਕਲਪ ਬਿਰਛ

੧ ਪਾਰਜਾਤ ਗੁਰ ਛਡਕੈ ਮੰਗਣ ਕਲਪਤਰੋਂ ਫਲ ਕੱਚੇ।
੨ ਪਾਰਜਾਤ ਲਖ ਸੁਰਗ ਸਣ ਆਵਾਗਵਣ ਭਵਣ ਵਿਚ ਪੱਚੇ।
੩ ਮਰਦੇ ਕਰ ਕਰ ਕਾਮਨਾਂ ਦਿੱਤ ਭਗਤ ਵਿਚ ਰਿੱਚ ਵਿਰੱਚੇ।

*ਦਮੜੇ (ਰੁਪੈ) ਗਿਣਿਆਂ ਹਥ ਕਾਲੇ ਹੋ ਜਾਂਦੇ ਹਨ।

੪ ਤਾਰੇ ਹੋਇ ਅਗਾਸ਼ ਚੜ੍ਹ ਓੜਕ ,ਤੁਟ ਤੁਟ ਥਾਨ ਹਲੱਚੇ।
੫ ਮਾਂ ਪਿਉ ਹੋਏ ਕੇਤੜੇ ਕੇਤੜਿਆਂ ਦੇ ਹੋਏ ਬੱਚੇ।
੬ ਪਾਪ ਪੁੰਨ ਬੀਉ ਬੀਜ਼ਦੇ ਦੁਖ ਸੁਖ ਫਲ ਅੰਬਰ ਚਹਮੱਚੇ।
੭ ਗੁਰੁ ਪੂਰੇ ਵਿਣ ਹਰਿ ਨਾ ਪਰੱਚੇ ॥੧੨॥

ਭਵਨ = ਸੰਸਾਰ। ਰਚ ਵਿਰਚੇ = ਰਚ ਮਿਚਕੇ। ਥਾਨ ਹਲੱਚੇ = ਜਗਾ ਤੋਂ ਟੁਟ ਜਾਂਦੇ ਹਨ। ਚਹਮਚ = ਚਮਕਦੇ ਹਨ।

ਅਰਥ—(੧) ਗੁਰੂ ਰੂਪ ਕਲਪਬਿਰਛ ਨੂੰ ਛਡਕੇ(ਅਗਿਆਨੀ)ਲੋਕ (ਜੜ੍ਹ) ਕਲਪ ਬਿਰਛ ਕੋਲੋਂ ਫਲ ਮੰਗਦੇ ਹਨ। (੨) ਲਖਾਂ ਕਲਪ ਬਿਰਛਾਂ ਦੇ ਸਮੇਤ ਹੀ ਸਵਰਗ ਸੰਸਾਰ ਵਿਚ ਆਉਣ ਜਾਣ ਵਿਚ ਪਚਦਾ (ਸੜਦਾ) ਹੈ (੩) ਦਿਤੇ ਹੋਏ ਭੋਗਾਂ ਵਿਚ ਰਚ ਮਿਚਕੇ ਕਾਮਨਾ ਕਰ ਕਰਕੇ ਮਰਦੇ ਹਨ। (੪) (ਫਿਰ ਅੰਤ ਨੂੰ) ਤਾਰਿਆਂ ਵਾਂਗੂੰ ਹੋਕੇ ਅਗਾਸ ਵਿਚ ਚੜ੍ਹਦੇ (ਸਵਰਗ ਵਿਚ ਜਾਂਦੇ) ਹਨ, (ਪਰ ਜਦ ਪੁੰਨ ਖੀਨ ਹੋਏ ਤਾਂ) ਓੜਕ ਨੂੰ ਜਗਾ ਤੋਂ ਹਿਲਕੇ ਟੁਟ ਜਾਂਦੇਹਨ। (੫)(ਫਿਰ ਸੰਸਾਰ ਤੇ ਆਕੇ) ਕਿੰਨਿਆਂ ਦਾ ਮਾਂ ਪਿਤੁ ਬਣਦੇ ਹਨ ਤੇ ਕਿੰਨਿਆਂ ਦੇ ਪੁਤਰ ਬਣਦੇ ਹਨ। (੬) ਅਤੇ (ਫਿਰ) ਪਾਪ ਪੁੰਨ ਰੂਪ ਬੀਜ ਬੀਜਦੇ ਹਨ ਤੇ ਦੁਖਾਂ ਸੁਖਾਂ ਦੇ ਫਲਾਂ ਅੰਦਰ ਲਗਦੇ ਹਨ। (੭) (ਅਸਲ ਤਾਂ ਇਹ ਹੈ ਕਿ) ਪੂਰੇ ਗੁਰੂ ਤੋਂ ਬਿਨਾਂ ਹਰੀ ਕਦੇ ਭੀ ਨਹੀਂ ਪਰਚਦਾ ॥੧੨॥

ਭਾਵ—ਭਾਵੇਂ ਕੋਈ ਕਿੰਨੇਹੀ ਜਪ ਤਪਆਦਿਕ ਕਰੇ, ਉਹਨਾਂਦਾਫਲਸਵਰਗ ਭੋਗਕੇ ਫਿਰ ਭੀ ਜਨਮ ਮਰਨ ਮਿਲੇਗਾ ਹਰੀ ਜਪ ਤਪ ਕਰਨ ਨਾਲਹੀ ਖੁਸ਼ ਨਹੀਂ ਹੁੰਦਾ, ਹਰੀ ਨੂੰ ਖੁਸ਼ ਕਰਨ ਵਾਸਤੇ ਗੁਰੂ ਦੇ ਉਪਦੇਸ਼ ਦੀ ਲੋੜ ਹੈ।

## ਗੁਰੂ ਬਿਨਾਂ ਛੁਟਕਾਰਾ ਨਹੀਂ

੧ ਸੁਖ ਸਾਗਰ ਗੁਰ ਛਡਕੈ ਭਵਜਲ ਅੰਦਰ ਭੰਭਲ ਭੂਸੇ।
੨ ਲਹਰੀਂ ਨਾਲ ਪਛਾੜੀਅਨਿ ਹਉਮੈਂ ਅਗਨੀ ਅੰਦਰ ਲੂਸੇ।
੩ ਜਮ ਦਰ ਬੱਧੇ ਮਾਰੀਅਨਿ ਜਮਦੂਤਾਂ ਦੇ ਧਕੇ ਧੂਸੇ।
੪ ਗੋਇਲ ਵਾਸਾ ਚਾਰ ਦਿਨ ਨਾਉਂ ਧਰਾਇਨ ਈਸੇ ਮੂਸੇ।
੫ ਘਟ ਨਾ ਕੋਇ ਅਖਾਇੰਦਾ ਆਪੋ ਧਾਪੀ ਹੈਰਤ ਹੂਸੇ।
੬ ਸਾਇਰ ਦੇ ਮਰਜੀਵੜੇ ਕਰਨ ਮਜੂਰੀ ਖੇਚਲ ਖੂਸੇ।
੭ ਗੁਰ ਪੂਰੇ ਵਿਣ ਡਾਂਗ ਡਗੂਸੇ ॥੧੩॥

ਹੈਰਤ = ਅਕਲ। ਹੁਸੇ = ਥਕ ਜਾਂਦੇ ਹਨ। ਖੂਸੇ ਸਹਾਰਦੇ ਹਨ।

ਅਰਥ-(੧) ਸੁਖਾਂ ਦੇ ਸਮੁੰਦਰਾਂ ਨੂੰ ਛਡਕੇ ਸੰਸਾਰ ਅੰਦਰ ਭੰਭਲ ਭੂਸੇ ਖਾਂਦੇ ਹਨ। (੨) ਚਿੰਤਾ ਦੀਆਂ ਲਹਿਰਾਂਨਾਲ ਮਾਰੇ ਜਾਂਦੇਤੇ ਹਉਮੈ ਦੀ ਅੱਗਨਾਲ ਅੰਦਰੋਂ ਸੜ ਜਾਂਦੇ ਹਨ। (੩) ਜਮਪੁਰੀ ਵਿਚ ਬੱਧੇ ਹੋਏ ਮਾਰੇ ਜਾਣਗੇ ਤੇ ਜਮਦੂਤਾਂ ਦੇ ਧਕੇ ਧੋੜੇ ਖਾਣਗੇ। (੪) ਗੋਇਲੀ ਵਾਂਗੂੰ ਸੰਸਾਰ ਤੇ ਚਾਰ ਦਿਨ ਦਾ ਵਸਨਾ ਹੈ ਤੇ ਨਾਮ ਈਸੇ ਮੂਸੇ ਧਰਾ ਲੈਂਦੇ ਹਨ (੫) ਘਟ ਕੋਈ ਨਹੀਂ ਅਖਵਾਉਂਦਾ ਤੇ ਆਪੋ ਧਾਪੀ ਦੀ ਅਕਲ ਵਿਚ ਹੀ ਥਕ ਜਾਂਦੇ ਹਨ। (੬) ਸਮੁੰਦਰ ਦੇ ਮਰਜੀਵੜੇ ਵਾਂਗੂੰ ਮਜੂਰੀ ਵਿਚ ਖੇਚਲਾਂਸਹਾਰਦੇਹਨ। (੭) ਅਤੇਪੂਰੇਗੁਰੂ ਤੋਂਬਿਨਾਂਭੰਕੋਤੇਲੇ ਹੀਖਾਂਦੇਹਨ।੧੩।

ਭਾਵ-ਜਿਵੇਂ ਮਰਜੀਵੜਾ ਸਮੁੰਦਰ ਵਿਚ ਟੁਬੀ ਮਾਰਕੇ ਦੁਖ ਸਹਾਰਦਾਹੈਅਤੇ ਮੋਤੀਆਂ ਦਾ ਮਾਲਕ ਕੋਈ ਹੋਰ ਹੀ ਹੋ ਜਾਂਦਾ ਹੈ, ਇਵੇਂ ਹੀ ਜਪ ਤਪ ਕਰਨ ਵਾਲੇ ਸਭ ਕਰਮ ਧਰਮ ਜਮਾਂ ਕੋਲੋਂ ਲੁਟਾਕੇ ਨਰਕਾਂ ਵਿਚ ਜਾਕੇ ਧਕੇ ਹੀ ਖਾਂਦੇਹਨ।

## "ਬਲਦੀ ਉਤੇ ਤੇਲ ਦੁਬਿਧਾ ਘਤਿਆ"

੧ ਚਿੰਤਾਮਣਿ ਗੁਰ ਛਡਕੇ ਚਿੰਤਾਮਣਿ ਚਿੰਤਾ ਨਾ ਗਵਾਏ।
੨ ਚਿਤਵਣੀਆਂ ਲਖਰਾਤਦਿਹੁ ਤ੍ਰਾਸਨ ਤ੍ਰਿਸ਼ਨਾਅਗਨਿਬੁਝਾਏ।
੩ ਸੁਇਨਾ ਰੁਪਾ ਅੱਗਲਾ ਮਾਣਕ ਮੋਤੀ ਅੰਗ ਹੰਢਾਏ।
੪ ਪਾਟ ਪਟੰਬਰ ਪੈਨਕੇ ਚੋਆ ਚੰਦਨ ਮਹ ਮਹਕਾਏ।
੫ ਹਾਥੀ ਘੋੜੇ ਪਾਖਰੇ ਮਹਿਲ ਬਗੀਚੇ ਸੁਫਲ ਫਲਾਏ।
੬ ਸੁੰਦਰ ਨਾਰੀ ਸੇਜ ਸੁਖ ਮਾਯਾ ਮੋਹ ਧੋਹ ਲਪਟਾਏ।
੭ ਬਲਦੀ ਅੰਦਰ ਤੇਲ ਜਿਉਂ ਆਸਾ ਮਨਸਾ ਦੁਖ ਵਿਹਾਏ।
੮ ਗੁਰ ਪੂਰੇ ਵਿਣ ਜਮਪੁਰ ਜਾਏ ॥੧੪॥

ਅਰਥ-(੧) ਗੁਰੂ ਰੂਪ ਚਿੰਤਾਮਣੀ ਛਡਣੇ ਕਰਕੇ ਚਿੰਤਾ ਮਣੀ ਭੀ ਮਨ ਦੀ ਚਿੰਤਾ ਨਹੀਂ ਗਵਾਉਂਦੀ। (੨) (ਸਗੋਂ) ਲਖਾਂ ਹੀ ਸੋਚਾਂ ਹੁੰਦੀਆਂ ਤੇ ਰਾਤ ਦਿਨਚੋਰ ਦੇ ਡਰ ਤੇ ਤ੍ਰਿਸ਼ਨਾਂ ਦੀ ਅੱਗ ਨਹੀਂ ਬੁਝਦੀ। (੩) ਸੋਨਾ, ਚਾਂਦੀ, ਮਾਣਕ ਮੋਤੀ ਆਦਿਕ ਬਹੁਤਾ ਹੀ ਪਦਾਰਥ ਸਰੀਰ ਤੇ ਹੰਢਾਵੇ। (੪) ਸੂਤੀ ਕਪੜੇ ਤੇ ਪੱਟਦੇਕਪੜੇ ਪਹਿਨੇ ਅਤੇ ਚੰਦਨ ਚੁਆਕੇ ਅਤਰ ਦੀ ਵਾਸ਼ਨਾ ਸਰੀਰ ਤੇ ਮਹਿਕਾਵੇ। (੫) ਹਾਥੀ ਘੋੜੇ (ਇਹਨਾਂ ਦੀਆਂ) ਕਾਠੀਆਂ ਹੋਂਦੇ ਮਹੱਲ ਬਾਗ ਆਦਿਕ ਭੀ ਚੰਗੇ ਫਲਾਂ ਨਾਲ ਫਲੇ ਹੋਏ ਹੋਵਨ। (੬) ਸੇਜਾਂ ਤੇਸੁਖ ਦੇਣ ਵਾਲੀ ਸੁੰਦਰ ਇਸਤ੍ਰੀਹੋਵੇ(ਇਤਆਦਿਕ) ਮਾਯਾ ਦਾ ਮੋਹ (ਦਗਿਆਂ) ਵਿਚ ਹੀ ਲਪਟਾਉਂਦਾ ਹੈ। (੭) (ਜਿਸ ਤਰਾਂ ਬਲਦੀ ਅਗ ਉਤੇ ਤੇਲ ਪਾਇਆਂ ਨਹੀਂ ਬੁਝਦੀ ਇਸੇ ਤਰਾਂ ਇਹਨਾਂ ਦੀ) ਆਸਾ ਦੁਖਾਂਦੇ ਵਿਚ ਹੀ ਬੀਤਦੀ ਹੈ। (੮) (ਇਨਾਂ ਕਰਮਾਂ ਵਾਲੇ) ਪੂਰੇ ਗੁਰੂ ਤੋਂ ਬਿਨਾਂ ਹੀ ਜਮਾਂ

ਦੀ ਪੁਰੀ ਨੂੰ ਜਾਣਗੇ ॥ ੧੪ ॥

ਭਾਵ—"ਰਾਜ ਲੀਲਾ ਰਾਜਨ ਕੀ ਰਚਨਾ ਕਰਿਆ ਹੁਕਮੁ ਅਫਾਰਾ ॥ ਸੇਜ ਸੋਹਨੀ ਚੋਆ ਚੰਦਨ ਨਰਕ ਘੋਰ ਕਾ ਦੁਆਰਾ।"

## "ਚਿਤ੍ਰ ਬਚਿਤ੍ਰ ਮਹਾਂ ਅਵਝੇਰਾ"

੧ ਲਖ ਤੀਰਥ ਲਖ ਦੇਵਤੇ ਪਾਰਸ ਲੱਖ ਰਸਾਇਣ ਜਾਣੈ।
੨ ਲਖ ਚਿੰਤਾਮਣਿ ਪਾਰਜਾਤ ਕਾਮਧੇਨ ਲੱਖ ਅਮ੍ਰਿਤ ਆਣੈ।
੩ ਰਤਨਾਂ ਸਣ ਸਾਇਰ ਘਣੇ ਰਿਧ ਸਿਧ ਨਿਧ ਸੋਭਾ ਸੁਲਤਾਣੈ।
੪ ਲਖ ਪਦਾਰਥ ਲਖ ਫਲ ਲਖ ਨਿਧਾਨ ਅੰਦਰ ਫੁਰਮਾਣੈ।
੫ ਲਖ ਸ਼ਾਹ ਪਾਤਿਸ਼ਾਹ ਲਖ ਲਖ ਨਾਥ ਅਵਤਾਰ ਸੁਹਾਣੈ।
੬ ਦਾਨੈ ਕੀਮਤਿ ਨ ਪਵੈ ਦਾਤੈ ਕਉਣ ਸੁਮਾਰ ਵਖਾਣੈ।
੭ ਕੁਦਰਤ ਕਾਦਰ ਨੋਂ ਕੁਰਬਾਣੈ ॥ ੧੫ ॥

ਅਰਥ—(੧) ਲੱਖਾਂ ਹੀ ਤੀਰਥ, ਲਖਾਂ ਹੀ ਦੇਵਤੇ, ਲੱਖਾਂ ਹੀ ਪਾਰਸ, ਤੇ ਲੱਖਾਂ ਹੀ ਰਸਾਇਣਾਂ ਨੂੰ ਜਾਨਣ ਵਾਲੇ ਹਨ। (੨) ਲੱਖਾਂ ਹੀ ਚਿੰਤਾਮਣੀਆਂ, ਕਲਪ ਬਿਰਖ, ਕਾਮਧੇਨਾਂ ਤੇ ਲੱਖਾਂ ਹੀ ਅਮ੍ਰਿਤ ਆਏ ਹੋਏ ਹਨ। (੩) ਰਤਨਾਂ ਦੇ ਸਮੇਤ ਹੀ ਬਹੁਤੇ ਸਮੁੰਦਰ ਅਤੇ ਪਾਤਿਸ਼ਾਹਾਂ ਦੀ ਸੋਭਾ (ਬਨਾਉਣ ਵਾਲੀਆਂ ਲੱਖਾਂ ਹੀ) ਰਿਧੀਆਂ, ਸਿਧੀਆਂ ਤੇ ਨਿਧੀਆਂ ਹਨ। (੪) ਲੱਖਾਂ ਹੀ ਪਦਾਰਥ, ਲਖਾਂ ਹੀ ਖਜ਼ਾਨੇ (ਉਸਦੇ) ਹੁਕਮ ਅੰਦਰ ਹਨ। (੫) ਲੱਖਾਂ ਹੀ ਸ਼ਾਹ, ਲਖਾਂ ਹੀ ਪਾਤਸ਼ਾਹ, ਲੱਖਾਂ ਹੀ ਨਾਥ ਤੇ ਅਵਤਾਰ ਸੋਭਦੇ ਹਨ। (੬) (ਜਦ ਇਤਆਦਿਕ ਉਸਦੇ ਦਿਤੇ) ਦਾਨ ਦੀ ਗਿਣਤੀ ਨਹੀਂ ਪੈਂਦੀ (ਤਾਂ) ਦਾਤੇ ਦੇ ਸ਼ੁਮਾਰ ਨੂੰ ਕੌਣ ਆਖ ਸਕਦਾ ਹੈ। (੭) (ਐਸੀ) ਕੁਦਰਤ ਦੇ ਕਰਨ ਵਾਲੇ ਕਾਦਰ ਤੋਂ ਕੁਰਬਾਨ ਜਾਂਦਾ ਹਾਂ ॥੧੫॥

ਭਾਵ—"ਤਜ ਚਿਤ੍ਰੈ ਚਿਤ ਰਾਖ ਚਤੇਰਾ"

## ਗੁਰੂ ਚੇਲਾ--ਚੇਲਾ ਗੁਰੂ

੧ ਰਤਨਾਂ ਦੇਖੇ ਸਭ ਕੋ ਰਤਨ ਪਾਰਖੂ ਵਿਰਲਾ ਕੋਈ।
੨ ਰਾਗ ਨਾਦ ਸਭ ਕੋ ਸੁਣੈ ਸ਼ਬਦ ਸੁਰਤਿ ਸਮਝੈ ਵਿਰਲੋਈ।
੩ ਗੁਰਸਿਖ ਰਤਨ ਪਦਾਰਥਾਂ ਸਾਧਸੰਗਤਿ ਮਿਲਮਾਲ ਪਰੋਈ।
੪ ਹੀਰੈ ਹੀਰਾ ਬੇਧਿਆ ਸ਼ਬਦ ਸੁਰਤਿ ਮਿਲ ਪਰਚਾ ਹੋਈ।
੫ ਪਾਰ ਬ੍ਰਹਮ ਪੂਰਨ ਬ੍ਰਹਮ ਗੁਰੂ ਗੋਬਿੰਦ ਸਿਞਾਣੈ ਸੋਈ।

੬ ਗੁਰਮੁਖ ਸੁਖਫਲ ਸਹਜ ਘਰ ਪ੍ਰੇਮਪਿਆਲਾ ਜਾਣ ਜਣੋਈ।
੭ ਗੁਰ ਚੇਲਾ ਚੇਲਾ ਗੁਰ ਹੋਈ ॥੧੬॥

ਅਰਥ–(੧) ਰਤਨਾਂ ਨੂੰ ਸਭ ਕੋਈ ਵੇਖਦਾ ਹੈ ਪਰ ਰਤਨਾਂ ਦਾ ਪਾਰਖੂ ਕੋਈ ਵਿਰਲਾ ਹੁੰਦਾ ਹੈ। (੨) ਰਾਗ ਦੀ ਅਵਾਜ਼ ਸਭ ਕੋਈ ਸੁਣਦਾ ਹੈ ਪਰ ਸ਼ਬਦ ਦੀ ਸੂੋਤ (ਭਾਵ) ਨੂੰ ਕੋਈ ਵਿਰਲਾ ਹੀ ਸਮਝਦਾ ਹੈ। (੩) (ਇਸੇ ਤਰਾਂ) ਗੁਰੂ ਦੇ ਸਿਖਾਂ ਰੂਪ ਰਤਨ ਪਦਾਰਥਾਂ ਦੀ ਮਾਲਾ ਸਾਧ ਸੰਗਤ ਵਿਚ ਮਿਲਕੇ ਪ੍ਰੋਤੀ ਹੋਈ ਹੈ। (੪) (ਉਪਦੇਸ਼ ਰੂਪ) ਹੀਰੇ (ਨਾਲ ਮਨ ਰੂਪ) ਹੀਰਾ ਵਿੰਨ੍ਹਿਆਂ ਗਿਆ ਹੈ (ਉਸੇਦਾ ਮਨ) ਸ਼ਬਦ ਦੀ ਸੂੋਤ ਵਿਚ ਮਿਲਕੇ ਪਰਚਿਆ ਹੋਇਆ ਹੈ। (੫) ਪਾਰਬ੍ਰਹਮ (ਨਿਰਗੁਣ) ਦਾ ਪੂਰਨ ਬ੍ਰਹਮ (ਸਰਗੁਣ) ਰੂਪ ਗੁਰੂ ਹਰਿਗੋਬਿੰਦਸਾਹਿਬ ਜੀ ਨੂੰਓਹੀ ਸਿਵਾਣਦਾ ਹੈ। (੬) (ਅਤੇ ਓਹੀ) ਗੁਰਮੁਖ ਭਗਤੀ ਦਵਾਰਾ ਸਹਿਜ ਸਰੂਪ ਦੇ ਪ੍ਰੇਮ ਪਿਆਲੇ ਨੂੰ ਜਾਣਦਾ ਜਣਾਉਂਦਾ ਹੈ। (੭) (ਅਤੇ ਓਹੀ) ਗੁਰੂਅਤੇ ਚੇਲਾ ਤੇ ਚੇਲਾ ਤੇ ਗੁਰੂ (ਇਕ ਰੂਪ) ਹੋਏ ਹਨ ॥੧੬॥

ਭਾਵ–ਜਿਵੇਂ ਰਤਨਾਂ ਦੀ ਪਰਖ ਕੋਈ ਵਿਰਲਾ ਜਾਣਦਾ ਹੈ ਤੇ ਕਿਸੇ ਵਿਰਲੇ ਨੂੰ ਹੀ ਰਾਗਦੀ ਸਮਝ ਹੁੰਦੀਹੈ, ਤਿਵੇਂ ਹੀਕਿਸੇ ਵਿਰਲੇਨੂੰ ਸਮਝ ਹੈਕਿ ਫਲਾਨਾ ਸਿਖ ਅਤੇ ਫਲਾਨਾ ਗੁਰੂ ਹੈ,ਨਹੀਂ ਤਾਂ ਸਭਨਾ ਦੀਨਜ਼ਰ ਵਿਚਗੁਰੂ ਤੇਸਿਖਇਕ ਰੂਪ ਹਨ।

## ਅੰਗ ਸਫਲ ਕੀਕੂੰ ਹੋਵਨ ?

੧ ਮਾਣਸ ਜਨਮ ਅਮੋਲ ਹੈ ਹੋਇ ਅਮੋਲ ਸਾਧ ਸੰਗ ਪਾਏ।
੨ ਅਖੀਂ ਦੋਇਨਿਰਮੋਲਕਾਸਤਿਗੁਰਦਰਸਨਧਯਾਨ ਲਿਵਲਾਏ।
੩ ਮਸਤਕ ਸੀਸ ਅਮੋਲ ਹੈ ਚਰਣ ਸਰਣ ਗੁਰ ਧੂੜ ਸੁਹਾਏ।
੪ ਜਿਹਬਾ ਸਰਵਣਅਮੋਲਕਾਸ਼ਬਦ ਸੁਰਤਿਸੁਣ ਸਮਝਸੁਣਾਏ।
੫ ਹਸਤ ਚਰਣ ਅਮੋਲਕਾ ਗੁਰਮੁਖ ਮਾਰਗ ਸੇਵ ਕਮਾਏ।
੬ ਗੁਰਮੁਖ ਰਿਦਾ ਅਮੋਲ ਹੈ ਅੰਦਰ ਗੁਰ ਉਪਦੇਸ਼ ਵਸਾਏ।
੭ ਪਤਿ ਪਰਵਾਣੇ ਤੋਲ ਤੋਲਾਇ ॥੧੭॥

ਅਰਥ–(੧) (ਜਿਸਨੇ) ਅਮੋਲਕ ਸਾਧ ਸੰਗਤਨੂੰਪਾਇਆਹੈ ਉਸਦਾ ਮਨੁਖਾ ਜਨਮ ਅਮੋਲਕ ਹੈ। (੨) (ਜਿਨ੍ਹਾਂ ਨੇ) ਸਤਿਗੁਰੂਦੇ ਦਰਸ਼ਨ ਦੇਧਿਆਨ ਵਿਚਲਿਵ ਲਾਈ ਹੈ ਉਹ ਦੋਵੇਂ ਅੱਖਾਂ ਅਮੋਲਕ ਹਨ। (ਜੋ) ਗੁਰਾਂ ਦੀ ਸਰਨੀ ਪੈਕੇ ਚਰਨਾਂ ਦੀ ਧੂੜੀ ਵਿਚ ਸੋਭਦਾ ਹੈ ਉਹ ਮਥਾ ਤੇ ਸਿਰ ਅਮੋਲਕ ਹੈ। (੪) ਜੋ ਕੰਨ ਸ਼ਬਦ ਸੁਣਦੇ ਤੇ ਜੇਹਬਾ ਸਮਝਾਕੇ ਸੁਣਾਉਂਦੀ ਹੈ ਉਹ ਜੇਹਬਾ ਤੇ ਕੰਨ ਅਮੋਲਕ ਹਨ।

(੫) (ਜੋ ਗੁਰਮੁਖਾਂ ਦੇ ਰਸਤੇ ਚਲਦੇ ਤੇ ਸੇਵਾ ਕਰੈਦੇ ਹਨ ਉਹ ਹੱਥ ਤੇ ਪੈਰ ਅਮ ਲਕ ਹਨ। (੬) (ਜਿਸਦੇ) ਅੰਦਰ ਗੁਰਾਂ ਦਾ ਉਪਦੇਸ਼ ਵਸਿਆ ਹੈ ਤਿਸ ਗੁਰਮੁਖ ਦਾ ਹਿਰਦਾ ਅਮੋਲਕ ਹੈ। (੭) (ਜਦ ਇਸ) ਵਿਚਾਰ ਨਾਲ ਵਿਚਾਰਿਆ ਜਾਵੇ ਤਾਂ ਇਜ਼ਤ ਪ੍ਰਵਾਨ ਹੁੰਦੀ ਹੈ॥ ੭॥

ਭਾਵ—"ਪਾਵ ਸੁਹਾਵੇ ਜਾ ਤਉ ਧਿਰ ਜੁਲਦੇ ਸੀਸ ਸੁਹਾਵਾ ਚਰਣੀ॥ ਮੁਖ ਸੁਹਾਵਾ ਜਾ ਤਉ ਜਸ ਗਾਵੈ ਜੀਉ ਪਾਇਆ ਤਉ ਸਰਣੀ॥"

## ਕੀਤੇ ਹੋਏ ਵਲੋਂ ਭੁਲਨਾ।

੧ ਰਕਤ ਬਿੰਦਕਰ ਨਿੰਮਿਆਂ ਚਿਤ੍ਰ ਚਲਿਤ੍ਰ ਬਚਿਤ੍ਰ ਸੁਣਾਯਾ।
੨ ਗਰਭ ਕੁੰਡ ਵਿਚ ਰਖਿਆ ਜੀਉਪਾਇ ਤਨਸਾਜ ਸੁਹਾਯਾ।
੩ ਮੂੰਹ ਅਖੀਂ ਤੇ ਨੱਕ ਕੰਨ ਹਥ ਪੈਰ ਦੰਦ ਵਾਲ ਗਣਾਯਾ।
੪ ਦ੍ਰਿਸ਼ਟਿ ਸ਼ਬਦ ਗਤਸੁਰਤ ਲਿਵਰਾਗਰੰਗਰਸ ਪਰਸ ਲੁਭਾਯਾ।
੫ ਉਤਮ ਕੁਲ ਉਤਮ ਜਨਮ ਰੋਮ ਰੋਮ ਗੁਣ ਅੰਗ ਸਬਾਯਾ।
੬ ਬਾਲ ਬੁਧਿ ਮੁਹਿ ਦੁਧ ਦੇ ਮਲ ਮੂਤਰ ਸੂਤਰ ਵਿਚ ਆਯਾ।
੭ ਹੋਇ ਸਿਆਣਾ ਸਮਝਿਆ ਕਰਤਾ ਛਡ ਕੀਤੇ ਲਪਟਾਯਾ।
੮ ਗੁਰ ਪੂਰੇ ਵਿਣ ਮੋਹਿਆ ਮਾਯਾ॥੧੮॥

ਚਿਤ੍ਰ = ਨਕਸ਼, ਤਸਵੀਰ। ਗਤ = ਪ੍ਰਾਪਤ। ਸੁਰਤ = ਗਿਆਤ॥

ਅਰਥ—(੨) (ਮਾਂ ਦੀ) ਰਕਤ (ਤੇ ਪਿਤਾ ਦੀ) ਬਿੰਦ (ਤੋਂ ਗਰਭ ਵਿਚ) ਨਿੰਮਿਆ ਹੈ (ਇਹ ਵਾਹਿਗੁਰੂ) ਨੇ ਬਚਿਤਰ ਚਲਿਤ੍ਰ ਦਾ ਨਕਸ਼ਾ ਬਣਾਇਆ ਹੈ। (੨) (ਕਿ ਪਹਿਲੇ ਮਾਤਾ ਦੇ) ਗਰਭ ਕੁੰਡ ਵਿਚ ਰਖਿਆ ਕੀਤੀ ਤੇ ਫਿਰ ਤਨ ਬਨਾਓ ਬਣਾਕੇ ਵਿਚ ਜੀਵ ਨੂੰ ਪਾਯਾ। (੩) ਮੂੰਹ (ਖਾਨ ਨੂੰ) (ਅਖੀਂ ਦੇਖਨ ਨੂੰ ਤੇ ਨੱਕ ਸੁੰਘਣ ਨੂੰ) ਕੰਨ (ਸੁਨਣ ਨੂੰ) ਪੈਰ ਚਲਣ ਨੂੰ ਦੰਦ (ਚਿੱਥਨ ਨੂੰ) ਅਤੇ ਵਾਲ ਸੁੰਦ੍ਰਤਾ ਯਾ ਅਰੋਗਤਾ ਲਈ (ਸਭ ਕੁਝ) ਗਿਣ ਗਿਣਾਕੇ ਬਣਾਏ ਹਨ। (੪) (ਫਿਰ ਅਖਾਂ ਵਿਚ) ਦ੍ਰਿਸ਼ਟੀ, (ਕੰਨ ਵਿਚ) ਸ਼ਬਦ ਸ਼ਕਤੀ ਪ੍ਰਾਪਤ ਕਰਕੇ ਨਾਲ ਹੀ ਗਿਆਤ (ਚੰਗੇ ਮੰਦੇ ਦੀ ਪਛਾਣ) ਸ਼ਕਤੀ ਪੈਦਾ ਕਰਕੇ ਨਾਲ ਹੀ "ਲਿਵ" ਇਕ ਦੂਜੇ ਨਾਲ ਜੋੜਨ ਵਾਲੀ ਤਾਕਤ ਦੇਕੇ ਇਨਾਂ ਦੇ ਸਬੰਧ ਕਰਨ ਜੋਗ ਭੀ ਬਣਾ ਦਿਤੇ ਜੈਸਾ ਕਿ (ਕੰਨਾਂਨਾਲ ਜੁੜਨ ਵਾਲਾ)ਰਾਗ,(ਅੱਖਾਂ ਨਾਲਜੁੜਨ ਵਾਲਾ) ਰੰਗ,(ਜੀਭਨਾਲਜੁੜਨ ਵਾਲਾ)ਰਸ(ਤ੍ਵਚਾਨਾਲਜੁੜਨਵਾਲਾ)ਸਪਰਸ,ਬਣਾਕੇਇਨਾਂ ਵਿਚਇਕ ਦੂਜੇਦਾ)ਲੋਭ ਪਾਇਆ ਹੈ।(੫)ਉਤਮ ਕੁਲ(ਜੂਨ)ਵਿਚ ਮਨੁਖਾ ਜਨਮਉਤਮਦੇਕੇ ਉਸਨੇਸਾਰੇਅੰਗਾਂ ਵਿਚਰੋਮ ੨ ਜਿੰਨੇ (ਭਾਵ ਬੇਅੰਤ) ਗੁਣ ਭਰੇ ਹਨ।[੬](ਅਤੇ ਜਦ) ਬਾਲਕਬੁਧ ਸੀ

ਤਾਂ ਮੂੰਹ ਵਿਚ ਦੁਧ ਦੇ ਦਿਤਾ (ਅਤੇ ਜਦ ਗੁਦਾ ਤੇ ਲਿੰਗ) ਵਿਚ ਮਲ ਮੂਤਰ ਦਾ ਸੂਤਰ (ਸ੍ਰਵਨਾ, ਨਿਕਲਣਾ) ਆਯਾ (ਤਾਂ ਉਥੇ ਬੀ ਸੁਖਦਾਈ ਸਾਧਨ ਕੀਤਾ) ।(੭) (ਪਰ ਜਦ) ਸਿਆਣਾ ਹੋਕੇ ਸਮਝ ਵਾਲਾ ਹੋਇਆ ਤਾਂ ਕਰਨ ਵਾਲੇ ਨੂੰ ਛਡਕੇ ਕੀਤੇ ਹੋਏ ਪਦਾਰਥਾਂ ਵਿਚ ਹੀ ਲਪਟ ਗਿਆ ਹੈ। (੮) ਪੂਰੇ ਗੁਰੂ ਤੋਂ ਬਿਨਾਂ ਮਾਯਾ ਵਿਚ ਮੋਹਿਆ ਗਿਆ ਹੈ ॥ ੧੮ ॥

ਭਾਵ—"ਰੇ ਨਰ ਗਰਭ ਕੁੰਡਲ ਜਬ ਆਛਤ ਉਰਧ ਧਿਆਨ ਲਿਵਲਾਗਾ" "ਮਿਰਤਕ ਪਿੰਡ ਪਦ ਮਦਨਾ ਅਹਿਨਿਸਿ ਏਕੁ ਅਗਿਆਨ ਸੁ ਨਾਗਾ" "ਤੇ ਦਿਨ ਸੰਮਲ ਕਸ਼ਟ ਮਹਾ ਦਖ ਅਬ ਚਿਤ ਅਧਿਕ ਪਸਾਰਿਆ ॥ ਗਰਬ ਛੋਡ ਮ੍ਰਿਤਮੰਡਲ ਆਇਓ ਤਉ ਨਰ ਹਰਿ ਮਨਹੁ ਬਿਸਾਰਿਆ ॥"

## ਗੁਰੂ ਬਿਨਾ ਗਰਭ ਵਾਸਾ

੧ ਮਨਮੁਖ ਮਾਣਸ ਦੇਹ ਤੇ ਪਸੂ ਪਰੇਤ ਅਚੇਤ ਚੰਗੇਰੇ।
੨ ਹੋਇ ਸੁਚੇਤ ਅਚੇਤ ਹੋਇ ਮਾਣਸ ਮਾਣਸ ਦੇ ਵਲ ਹੇਰੇ।
੩ ਪਸੂ ਨ ਮੰਗੈ ਪਸੂ ਤੇ ਪੰਖੇਰੂ ਨ ਪੰਖੇਰੂ ਘੇਰੇ।
੪ ਚਉਰਾਸੀ ਲਖ ਜੋਨ ਵਿਚ ਉਤਮ ਮਾਣਸ ਜੂਨਿ ਭਲੇਰੇ।
੫ ਉਤਮ ਮਨ ਬਚਕਰਮ ਕਰ ਜਨਮਮਰਨਭਵਜਲ ਲਖ ਫੇਰੇ।
੬ ਰਾਜਾ ਪਰਜਾ ਹੋਇਕੈ ਸੁਖ ਵਿਚ ਦੁਖ ਹੋਇ ਭਲੇ ਭਲੇਰੇ।
੭ ਕੁਤਾ ਰਾਜ ਬਹਾਲੀਐ ਚੱਕੀ ਚੱਟਣ ਜਾਇ ਅਨ੍ਹੇਰੇ।
੮ ਗੁਰ ਪੂਰੇ ਵਿਣ ਗਰਭ ਵਸੇਰੇ ॥੧੯॥

ਅਰਥ—(੧) ਮਨਮੁਖ ਪੁਰਸ਼ਦੀ ਦੇਹ ਨਾਲੋਂ ਪਸੂ, ਪ੍ਰੇਤ ਤੇ ਅਚੇਤ (ਬੇਸਮਝ) ਚੰਗੇ ਹਨ। (੨) (ਕਿਉਂਕਿ ਇਹ) ਸੁਚੇਤ (ਸਮਝ ਵਾਲਾ) ਹੋਕੇ ਭੀ ਅਚੇਤ ਹੋਰਿਹਾ ਹੈ (ਜੈਸਾ ਕਿ) ਮਨੁਖ ਦੇ ਹੱਥਾਂ ਵਲ ਮਨੁਖ ਦੇਖਦਾ ਹੈ । [੩] (ਪਰ) ਪਸੂ ਕਦੇ ਪਸੂ ਕੋਲੋਂ ਨਹੀਂ ਮੰਗਦਾ ਤੇ ਪੰਛੀ ਪੰਛੀਆਂ ਨੂੰ ਨਹੀਂ ਘੇਰਦਾ (ਇਸ ਲਈ ਇਹ ਮਨੁਖ ਅਚੇਤ ਹੈ) [੪] ਚੁਰਾਸੀ ਲੱਖ ਜੂਨਾ ਵਿਚੋਂ ਮਨੁਖ ਜੂਨੀ ਭਲੀ ਉਤਮ ਸੀ। (੫) (ਪਰ ਇਹ) ਉਤਮ ਕਰਮਾਂ ਵਲੋਂ ਹਟਕੇ ਮਨ ਬਾਣੀ ਸਰੀਰ ਨਾਲ ਸੰਸਾਰ ਵਿਚ ਜਨਮ ਮਰਨ ਦੇ ਲੱਖਾਂ ਫੇਰ ਪਾਉਣ ਵਾਲੇ ਕਰਮ ਕਰਦਾ ਹੈ। [੬] (ਭਾਵੇਂ) ਰਾਜਾ ਜਾਂ ਪਰਜਾ ਅਥਵਾ ਭਲਿਆਂ ਤੋਂ ਭਲਾ ਹੋਵੇ (ਪਰ ਇਨਾਂ ਕੰਮਾਂ ਦੇ ਕਰਨ ਕਰਕੇ) ਸੁਖ ਵਿਚ ਭੀ ਦੁਖ ਹੋ ਜਾਂਦਾ ਹੈ (ਭਾਵ ਖੋਟੇ ਕਰਮ ਕਰਨ ਵਾਲਾ ਭਾਵੇਂ ਕੋਈ ਹੋਵੇ ਉਹ ਭੀ ਦੁਖ ਪਾਵੇਗਾ)। (ਜਿਕੁਰ ਕੁਤਾ ਰਾਜ ਤਖਤ ਤੇ ਬਿਠਾ ਦੇਈਏ ਤਾਂ ਹਨੇਰੇ (ਰਾਤ) ਵਿਚ ਚੱਕੀ ਚੱਟਣ ਹੀ ਜਾਂਦਾ ਹੈ, ਪੂਰੇ ਗੁਰੂ ਤੋਂ ਬਿਨਾਂ ਮੁੜਕੇ ਕੇ

ਗਰਭ ਵਿਚ ਵਾਸ ਕਰਦਾ ਹੈ॥ ੧੯ ।

ਭਾਵ—ਜੀਵ ਪਿਛੇ ਕਹੇ ਗੁਣਾਂ ਵਾਲਾ ਅਤੇ ਸਾਰੀਆਂ ਜੂਨਾਂ ਦਾ ਰਾਜਾ ਹੋਕੇ ਭੀ ਫਿਰ ਅਗਿਆਨ ਦੇ ਹਨੇਰੇ ਵਿਸ਼ਿਆਂ ਦੀ ਚੱਕੀ ਚੱਟਨ ਜਾਂਦਾ ਹੈ ਸੋ ਗੁਰੂ ਤੋਂ ਬਿਨਾਂ ਕਦੇ ਮੁਕਤੀ ਨਹੀਂ ਪਾਏਗਾ।

## ਗੁਰਮੁਖ ਬਾਝ ਰਸ ਨਹੀਂ

੧ ਵਣ ਵਣ ਵਾਸ ਵਣਾਸਪਤਿ ਚੰਦਨ ਬਾਝ ਨ ਚੰਦਨ ਹੋਈ।
੨ ਪਰਬਤ ਪਰਬਤ ਅਸ਼ਟ ਧਾਤ ਪਾਰਸ ਬਾਝ ਨ ਕੰਚਨ ਸੋਈ।
੩ ਚਾਰ ਵਰਨ ਛਿਅ ਦਰਸ਼ਨਾਸਾਧਸੰਗਤਿ ਵਿਣ ਸਾਧਨਕੋਈ।
੪ ਗੁਰ ਉਪਦੇਸ਼ ਅਵੇਸ ਕਰ ਗੁਰਮੁਖ ਸਾਧ ਸੰਗਤ ਜਾਣੋਈ।
੫ ਸ਼ਬਦ ਸੁਰਤ ਲਿਵਲੀਣ ਹੋ ਪ੍ਰੇਮ ਪਿਆਲਾਅਪਿਉਪੀਓਈ।
੬ ਮਨ ਉਨਮਨ ਤਨ ਦੁਬਲੇ ਦੇਹ ਬਿਦੇਹ ਸੁਨਹੁ ਸਥੋਈ।
੭ ਗੁਰਮੁਖ ਸੁਖ ਫਲ ਅਲਖ ਲਖੋਈ ॥੨੦॥

ਉਨਮਨ = ਤੁਰੀਆ। ਸਨੇਹੁ = ਪ੍ਰੇਮ, ਪਿਆਰ।

ਅਰਥ—(ਜਿਕੁਰ) ਜੰਗਲ ੨ ਵਿਚ ਬਨਾਸਪਤੀ ਹੈ ਪਰ ਬਾਵਨ ਚੰਦਨ ਤੋਂ ਬਿਨਾ ਕੋਈ ਚੰਦਨ ਨਹੀਂ ਹੋ ਸਕਦਾ। (੨) (ਜਿਕੁਰ) ਪਹਾੜ ੨ ਵਿਚ ਅਠੇਧਾਤਾਂ ਹਨ ਪਰ ਸੋਈ ਧਾਤਾਂ ਪਾਰਸ ਤੋਂ ਬਿਨਾਂ ਸੋਨਾ ਨਹੀਂ ਹੁੰਦੀਆਂ। [੩] (ਇਕੁਰਹੀ) ਚਾਰ ਵਰਨ ਤੇ ਛੇ ਦਰਸ਼ਨਾਂ ਵਿਚੋਂ ਸਾਧਸੰਗਤਿ ਬਿਨਾਂ ਸਾਧ ਕੋਈ ਨਹੀਂ ਹੋਸਕਦਾ (੪) ਗੁਰਾਂ ਦੇ ਉਪਦੇਸ਼ ਵਿਚ ਪ੍ਰਵੇਸ਼ ਕਰਕੇ ਗੁਰਮੁਖ ਸਾਧ ਸੰਗਤਿ ਨੂੰ ਹੀ ਜਾਣਦੇ ਹਨ। (੫) ਸਬਦ ਦੀ ਸੁਰਤਿ ਵਿਚ ਲਿਵਲੀਨ ਹੋਕੇ ਪ੍ਰੇਮ ਰੂਪ ਪਿਆਲੇ ਦਾ ਅਮ੍ਰਿਤ ਪੀਂਦੇ ਹਨ। (੬) (ਗੁਰਮੁਖਾਂ ਦਾ) ਮਨ ਤਾਂ ਤੁਰੀਆ ਵਿਚ ਵਸਦਾ ਤੇ ਤਨ ਦੁਬਲਾ ਰਹਿੰਦਾ ਹੈ ਕਿਉਂਕਿ ਉਹ ਦੇਹ ਅਧਿਆਸ ਵਲੋਂ ਬਿਦੇਹੀ ਹੋਕੇ ਪ੍ਰੇਮ ਦੇ ਸਾਥੀ ਹੋਏ ਹਨ। (੭) (ਐਸੇ)ਗੁਰਮੁਖਾਂ ਨੇਹੀਅਲਖ ਸੁਖਫਲਨੂੰਲਿਖਿਆਹੈ ॥੨੦।

ਭਾਵ—ਜਿਵੇਂ ਜੰਗਲਾਂ ਵਿਚ ਦਰਖਤ ਤੇ ਪਹਾੜਾਂ ਵਿਚ ਧਾਤਾਂ ਹੁੰਦੀਆਂ ਹੋਈਆਂ ਭੀ ਬਾਵਨ ਚੰਦਨ ਤੇ ਪਾਰਸ ਤੋਂ ਬਿਨਾਂ ਚੰਦਨ ਤੇ ਸੋਨਾ ਨਹੀਂ ਹੁੰਦੀਆਂ ਇਵੇਂ ਹੀ ਪਿੰਡ ੨ ਵਿਚ ਸਾਧਾਂ ਦੇ ਹੁੰਦਿਆਂ ਭੀ ਗੁਰੂ ਤੋਂ ਬਿਨਾਂ ਕੋਈ ਗੁਰਮੁਖ ਨਹੀਂ ਹੋ ਸਕਦਾ।

## ਗੁਰਮੁਖ ਮਾਯਾ ਵਿਚ ਉਦਾਸ ਹਨ

੧ ਗੁਰਮੁਖ ਸੁਖ ਫਲਸਾਧਸੰਗ ਮਾਯਾ ਅੰਦਰ ਕਰਨ ਉਦਾਸੀ

੨ ਜਿਉਂ ਜਲਅੰਦਰਕਵਲਹੈ ਸੂਰਜਧਿਆਨਅਗਾਸ ਨਿਵਾਸੀ।
੩ ਚੰਦਨ ਸੱਪੀਂ ਵੇੜ੍ਹਿਆਂ ਸੀਤਲ ਸਾਂਤਿ ਸੁਗੰਧ ਵਿਗਾਸੀ।
੪ ਸਾਧ ਸੰਗਤ ਸੰਸਾਰ ਵਿਚਸ਼ਬਦਸੁਰਤਲਿਵਸਹਜ ਬਿਲਾਸੀ।
੫ ਜੋਗ ਜੁਗਤਿਭੋਗਭੁਗਤਜਿਣਜੀਵਣਮੁਕਤਅਛਲਅਬਨਾਸੀ।
੬ ਪਾਰਬ੍ਰਹਮ ਪੂਰਨ ਬ੍ਰਹਮ ਗੁਰ ਪਰਮੇਸ਼ਰ ਆਸ ਨਿਰਾਸੀ।
੭ ਅਕਥ ਕਥਾ ਅਬਿਗਤਿ ਪਰਗਾਸੀ ॥੨੧॥੧੫॥

ਸੀਤਲ = ਠੰਡੀ। ਵਿਗਾਸੀ = ਪ੍ਰਗਟ ਕਰਦਾ ਹੈ। ਅਬਿਨਾਸੀ = ਨਾਸ ਰਹਿਤ।

ਅਰਥ–(੧) ਗੁਰਮੁਖਾਂ ਨੂੰ ਸਾਧ ਸੰਗ ਕਰਕੇ ਸੁਖਫਲ ਮਿਲਿਆ ਤੇ ਤਿਸੇ ਕਰਕੇ ਉਹ ਮਾਯਾ ਦੇ ਅੰਦਰ ਹੀ ਉਦਾਸੀ ਕਰਦੇ ਹਨ। (੨) ਜਿਸਤਰਾਂ ਜਲ ਦੇ ਵਿਚ ਕਵਲ ਰਹਿੰਦੇ ਤੇ ਅਕਾਸ਼ ਦੇ ਨਿਵਾਸੀ ਸੂਰਜ ਵਿਚ ਧਿਆਨ ਲਾਉਂਦੇ ਹੈਨ। (੩) (ਜਿਕੁਰ) ਸੱਪਾਂ ਦੇ ਨਾਲ ਵੇੜ੍ਹਿਆ ਹੋਯਾ ਭੀ ਚੰਦਨ ਠੰਡੀ ਤੇ ਸ਼ਾਂਤੀ ਦੇਣ ਵਾਲੀ ਹੀ ਸੁਗੰਧੀ ਪ੍ਰਗਟ ਕਰਦਾ ਹੈ। (੪) (ਇਕੁਰ ਹਾਂ) ਸਾਧ ਸੰਗਤਿ ਦੇ ਪ੍ਰੇਮੀ ਗੁਰਮੁਖ ਸੰਸਾਰ ਵਿਚ ਵਸਦੇ ਹੋਏ ਸ਼ਬਦ ਦੀ ਸੁਰਤ ਕਰਕੇ ਬ੍ਰਹਮ ਵਿਚ ਬਿਲਾਸ ਵਾਲੇ ਹੋਏ ਹਨ। (੫) ਜੁੜਨ ਦੀ ਜੁਗਤੀ ਨਾਲ ਭੋਗਾਂ ਦੀ ਭੁਗਤੀ ਨੂੰ ਜਿਤਕੇ ਜੀਵਨ ਮੁਕਤ ਹੋਕੇ ਅਛਲ ਤੇ ਨਾਸ ਤੋਂ ਰਹਿਤ ਹੋਏ ਹਨ। (੬)ਪਾਰਬ੍ਰਹਮ (ਨਿਰ ਗੁਣ) ਪ੍ਰਮੇਸਰ ਦੇ ਪੂਰਣ ਬ੍ਰਹਮ (ਸਰਗੁਣ) ਰੂਪ ਗੁਰੂ ਨੂੰ ਮਿਲਕੇ ਆਸ਼ਾ ਰੂਪ ਸੰਸਾਰ ਤੋਂ ਨਿਰਾਸਤਾ ਪਕੜੀ ਹੈ। (੭) (ਐਸੀ) ਅਕਥ ਕਥਾ ਦੇ ਪ੍ਰਗਾਸੀ (ਪ੍ਰਗਾਸ ਕਰਨ ਵਾਲੇ) ਗੁਰੂ ਨਾਨਕ ਦੇਵ ਜੀ ਦੀ ਗਤੀ ਨਹੀਂ ਜਾਣੀ ਜਾਂਦੀ॥ ੨੧ ॥੧੫॥

ਭਾਵ–ਇਸ ਸਾਰੀ ਵਾਰ ਵਿਚ ਹੀ ਗੁਰੂ ਦੀ ਲੋੜ ਤੇ ਗੁਰੂ ਤੋਂ ਭੁਲਣਕਰਕੇ ਦੁਖ, ਚੁਰਾਸੀ ਦੇ ਗੇੜ, ਹੰਕਾਰ ਦਾ ਫਾਹਾ ਪੈ ਜਾਂਦਾ ਹੈ, ਇਹੋ ਕੁਝ ਦਸਿਆ ਹੈ ਅਤੇ ਅੰਤ ਵਿਚ ਪ੍ਰਗਟ ਕੀਤਾ ਹੈ ਕਿ ਪਦਾਰਥਾਂ ਕਠਿਆਂ ਕੀਤਿਆਂ ਪਦਾਥਾਂ ਵਲੋਂ ਤ੍ਰਿਪਤੀ ਨਹੀਂ ਆਉਂਦੀ ਤੇ ਤ੍ਰਿਪਤੀ ਬਿਨਾਂ ਸੁਖ ਨਹੀਂ ਹੁੰਦਾ ਉਸ ਤ੍ਰਿਪਤੀ ਦਾ ਸਾਧਨ ਗੁਰ ਸ਼ਬਦ ਹੈ ਫਿਰ ਸਿਖ ਸ਼ਬਦ ਨੂੰ ਕਮਾਉਂਦਾ ਹੋਇਆ ਕਵਲ ਵਾਂਗੂ ਨਿਰਲੇਪ ਹੋਵੇ ਤਦ ਹੀ ਸਾਰੇ ਸੁਖ ਮਿਲਦੇ ਹਨ।

ੴ ਸਤਿਗੁਰ ਪ੍ਰਸਾਦਿ।

# ਗਿਆਨ ਰਤਨਾਵਲੀ ਸੋਲ੍ਹਵੀਂ ਵਾਰ

## ਨੀਵੀਂ ਧਰਤੀ–ਜੇਹਾ ਬੀਜ ਤੇਹਾ ਫਲ।

੧ ਸਭ ਦੂੰ ਨੀਵੀਂ ਧਰਤਿਹੋਇ ਦਰਗਹਅੰਦਰ ਮਿਲੀ ਵਡਾਈ।

੨ ਕੋਈ ਗੋਡੇ ਵਾਹਿ ਹਲ ਕੋ ਮਲ ਮੂਤ ਕਸੂਤ ਕਰਾਈ।
੩ ਲਿੰਬ ਰਸੋਈ ਕੋ ਕਰੈ ਚੋਆ ਚੰਦਨ ਪੂਜ ਚੜ੍ਹਾਈ।
੪ ਜੇਹਾ ਬੀਜੈ ਸੋ ਲੁਣੈ ਜੇਹਾ ਬੀਉ ਤੇਹੋ ਫਲ ਪਾਈ।
੫ ਗੁਰਮੁਖ ਸੁਖਫਲ ਸਹਜਘਰ ਆਪਗਵਾਇਨਆਪ ਗਣਾਈ।
੬ ਜਾਗ੍ਰਤ ਸੁਪਨ ਸਖੋਪਤੀ ਉਨਮਨ ਮਗਨ ਰਹੈ ਲਿਵਲਾਈ।
੭ ਸਾਧ ਸੰਗਤ ਗੁਰੁ ਸ਼ਬਦ ਕਮਾਈ ॥੧॥

ਉਨਮਨ = ਵਾਹਿਗੁਰੂ। ਕੁਚੀਲ = ਮੈਲੀ, ਗੰਦੀ।

ਅਰਥ–(੧) ਸਾਰਿਆਂ ਤੋਂ ਨੀਵੀਂ ਧਰਤੀ ਹੋਈ (ਹੈ ਤੇ ਇਸਦਾ ਫਲ ਇਸਨੂੰ ਦਰਗਾਹ ਅੰਦਰ ਵਡਿਆਈ ਮਿਲੀ ਹੈ (ਭਾਵ ਇਸਦੇ ਉਧਾਰ ਲਈ ਅਵਤਾਰ ਹੁੰਦੇ ਹਨ), ਅਥਵਾ ਜਿਸਨੇ ਧਰਤੀ ਵਾਂਗੂ ਸਾਰਿਆਂ ਤੋਂ ਨੀਊਨਤਾ ਧਾਰੀ ਹੋਈ ਹੈ ਤਿਸਨੂੰ ਦਰਗਾਹ ਵਿਚ ਵਡਿਆਈ ਮਿਲਦੀ ਹੈ। (੨) (ਧਰਤੀ ਦੀ ਨੀਊਨਤਾ ਦਾ ਨਿਰਣਾ ਕਰਦੇ ਹਨ ਧਰਤੀ ਨੂੰ) ਕੋਈ ਗੋਡਦਾ ਕੋਈ ਇਸ ਉਤੇ ਹਲ ਵਾਹੁੰਦਾ ਕੋਈ ਮਲ ਮੂਤ੍ਰ ਕਰਕੇ ਗੰਦੀ ਕਰਦਾ ਹੈ। (੩) ਕੋਈ ਲਿੰਬਕੇ ਰਸੋਈ ਕਰਦਾ ਕੋਈ ਚੰਦਨ ਚੁਆਕੇ ਅਤਰ ਆਦਿਕ ਪੂਜਾ ਚੜ੍ਹਾਉਂਦਾ ਹੈ (ਪਰ ਇਹ ਸਾਰਿਆਂ ਨੂੰ) ਇਕੋ ਜਿਹਾ ਜਾਣਦੀ ਹੈ। (ਫਿਰ) ਜੇਹਾ ਕੋਈ ਬੀਜਦਾ ਹੈ ਤੇਹਾ ਹੀ ਕੋਈ ਵਢਦਾ ਹੈ ਅਤੇ ਜੇਹਾ ਬੀਜਿਆ ਸੀ ਤੇਹਾ ਹੀ ਫਲ ਪਾਉਂਦਾ ਹੈ (ਭਾਵ ਇਹ ਹੈ ਕਿ ਪੂਜਾ ਕਰਨ ਵਾਲਿਆਂ ਨੂੰ ਛੋਲਿਆਂ ਤੋਂ ਕਣਕ ਨਹੀਂ ਦੇਂਦੀ ਤੇ ਗੰਦਿਆਂ ਕਰਨ ਵਾਲੇ ਦੀ ਕਣਕ ਦੇ ਛੋਲੇ ਨਹੀਂ ਕਰਦੀ ਸਭ ਨਾਲ ਇਕੋ ਹੀ ਦ੍ਰਿਸ਼ਟੀ ਰਖਦੀ ਹੈ)। (੫) (ਇਸੇ ਤਰਾਂ) ਗੁਰਮੁਖ ਸਹਜ ਘਰ ਦੇ ਸੁਖਫਲ ਨੂੰ ਮਾਨਨ ਲਈ ਆਪਾ ਭਾਵ ਗੁਆਕੇ ਆਪਨੂੰ ਫਿਰ ਭੀ ਨਹੀਂ ਗਿਣਾਉਂਦੇ। (੬) (ਅਤੇ) ਜਾਗ੍ਰਤ, ਸੁਪਨ ਤੇ ਸਖੋਪਤੀ ਵਿਚ ਵਾਹਿਗੁਰੂ ਨਾਲ ਪ੍ਰੀਤ ਲਾਕੇ ਮਗਨ ਰਹਿੰਦੇ ਹਨ। (੭) (ਅਤੇ) ਸਾਧ ਸੰਗਤਿ (ਵਿਚ ਜਾਕੇ) ਗੁਰਾਂ ਦੇ ਸ਼ਬਦ ਦੀ ਕਮਾਈ (ਕਰਕੇ ਇਹ ਪਦ ਉਨ੍ਹਾਂ ਪਾਇਆ ਹੈ) ॥ ੧ ॥

ਭਾਵ–ਧਰਤੀਵਾਂਗੂ ਨੀਵੇਂ ਤੇ ਸਮ ਵਰਤੀ ਹੋਇਆਂ ਹੀ ਦਰਗਾਹ ਵਿਚ ਮਾਣ ਪਾਈਦਾ ਹੈ।

## ਜਲ–ਪਰਉਪਕਾਰੀ

੧ ਧਰਤੀ ਅੰਦਰ ਜਲ ਵਸੈ ਜਲ ਬਹੁਰੰਗੀ ਰਸੀਂ ਮਿਲੰਦਾ।
੨ ਜਿਉਂ ਜਿਉਂ ਕੋਇ ਚਲਾਇੰਦਾ ਨੀਵਾਂ ਹੋਇ ਨਿਵਾਣ ਚਲੰਦਾ।
੩ ਧੁਪੈ ਤੱਤਾ ਹੋਇ ਕੈ ਛਾਵੇਂ ਠੰਢਾ ਹੋਇ ਰਹੰਦਾ।
੪ ਨ੍ਹਾਵਣ ਜੀਵਦਿਆਂ ਮੁਇਆਂ ਪੀਤੇ ਸ਼ਾਂਤਿ ਸੰਤੋਖ ਹੋਵੰਦਾ।

੫ ਨਿਰਮਲ ਕਰਦਾ ਮੈਲਿਆਂ ਨੀਵੇਂ ਸਰਵਰ ਜਾਇ ਟਿਕਦਾ।
੬ ਗੁਰਮੁਖ ਸੁਖਫਲ ਭਉ ਭਾਉ ਸਹਜ ਵੈਰਾਗਸਦਾਬਿਗਸੰਦਾ।
੭ ਪੂਰਨ ਪਰਉਪਕਾਰ ਕਰੰਦਾ ॥੨॥

ਅਰਥ—(੧) ਧਰਤੀ ਅੰਦਰ ਜਲ ਵਸਦਾ ਹੈ, ਅਤੇ ਜਲ ਬਹੁਤੇ ਰੰਗਾਂ ਤੇ ਰਸਾਂ ਵਿਚ ਮਿਲਦਾ ਹੈ। [੨] ਜਿਉਂ ੨ (ਜਲ ਨੂੰ) ਕੋਈ (ਚਲਾਵੇ ਤਿਉਂ ੨ ਹੀ) ਚਲਦਾ ਹੈ (ਪਰ ਆਪ ਤਾਂ) ਨੀਵਾਂ ਹੋਕੇ ਨਿਵਾਨ ਨੂੰ ਹੀ ਚਲਦਾ ਹੈ। (੩) ਧੁਪੇ ਪਿਆ ਤੱਤਾ ਹੁੰਦਾ ਤੇ ਛਾਵੇਂ ਠੰਡਾ ਹੋਕੇ ਰਹਿੰਦਾ ਹੈ। (੪) ਜੀਂਵਦਿਆਂ ਭੀ ਨਾਉਣਾ ਤੇ ਮਰਿਆਂ ਭੀ ਨਾਉਣਾ (ਇਸ ਨਾਲ ਹੁੰਦਾ ਹੈ ਅਤੇ) ਪੀਤਿਆਂ ਮਨ ਨੂੰ ਸ਼ਾਂਤੀ ਤੇ ਸੰਤੋਖ ਹੁੰਦਾ ਹੈ। (੫) ਮੈਲਿਆਂ ਨੂੰ ਨਿਰਮਲ ਕਰਦਾ ਤੇ ਨੀਵੇਂ ਸਰਵਰ (ਸਥਾਨ) ਵਿਚ ਜਾਕੇ ਟਿਕਦਾ ਹੈ। (ਤਿਵੇਂ) ਗੁਰਮੁਖ ਆਤਮ ਸੁਖ ਨੂੰ ਮਾਨਦਾ ਹੋਯਾ ਪ੍ਰੇਮ, ਭਉ, ਸ਼ਾਂਤੀ, ਵੈਰਾਗ ਆਦਿਕਾਂ ਵਿਚ ਸਦਾ ਹੀ ਪ੍ਰਸੰਨ ਰਹਿੰਦਾ ਹੈ। (੭) (ਅਤੇ ਜਲ ਵਾਂਗੂ ਪ੍ਰਗਟ ਹੋਕੇ ਪਰਉਪਕਾਰ ਕਰਦਾ ਹੈ॥ ੨॥

ਭਾਵ—ਜਿਵੇਂ ਪਾਣੀ ਨੀਵਾਣ ਨੂੰ ਤੁਰਦਾ ਅਤੇ ਮੈਲਿਆਂ ਨੂੰ ਨਿਰਮਲ ਕਰਕੇ ਸਦਾਨੀਵੇਂ ਸਥਾਨ ਵਿਚ ਹੀ ਖੜੋਂਦਾ ਹੈ, ਇਵੇਂ ਹੀ ਗੁਰਮੁਖ ਨਿਮ੍ਰਤਾ ਤੇ ਗਰੀਬੀ ਵਿਚ ਰਹਿਕੇ ਸਦਾ ਹੀ ਉਪਕਾਰ ਕਰਦੇ ਹਨ।

## ਕਮਲ ਅਲੇਪ

੧ ਜਲ ਵਿਚ ਕਵਲ ਅਲਿਪਤ ਹੈ ਸੰਗ ਦੋਖਨਿਰਦੋਖ ਰਹੰਦਾ।
੨ ਰਾਤੀ ਭਵਰ ਲੁਭਾਇੰਦਾ ਸੀਤਲ ਹੋਇ ਸੁਗੰਧ ਮਿਲੰਦਾ।
੩ ਭਲਕੇ ਸੂਰਜ ਧਿਆਨ ਧਰ ਪਰਫੁਲਤ ਹੋਇ ਮਿਲੈ ਹਸੰਦਾ।
੪ ਗੁਰਮੁਖ ਸੁਖਫਲ ਸਹਜ ਘਰ ਵਰਤਮਾਨ ਅੰਦਰ ਵਰਤੰਦਾ।
੫ ਲੋਕਾਚਾਰੀ ਲੋਕ ਵਿਚ ਵੇਦ ਵੀਚਾਰੀ ਕਰਮ ਕਰੰਦਾ।
੬ ਸਾਵਧਾਨਗੁਰਗਿਆਨਵਿਚਜੀਵਨਮੁਕਤਿ ਜੁਗਤਿ ਵਿਚਰੰਦਾ।
੭ ਸਾਧ ਸੰਗਤਿ ਗੁਰ ਸਬਦ ਵਸੰਦਾ ॥੩॥

ਵਰਤਮਾਨ = ਸੰਸਾਰ। ਵੇਦ — ਗਿਆਨ।

ਅਰਥ—(੧) ਜਲ ਵਿਚੋਂ ਕਮਲ ਅਲੇਪ ਹੈ ਅਤੇ ਸੰਗੀਆਂ ਦੇ ਦੋਖ ਤੋਂ ਭੀ ਨਿਰਦੋਖ (ਦੋਖਾਂ ਤੋਂ ਰਹਿਤ) ਹੈ (ਭਾਵ ਚਿਕੜ, ਡੱਡੂ ਬਗਲੇ ਆਦਿਕਾਂ ਦੇ ਦੋਖ ਨਹੀਂ ਲੈਂਦਾ)। (੨) ਰਾਤ (ਨੂੰ ਕਮਲ ਉਤੇ) ਭੌਰਾ ਲੁਭਾਂਵਦਾ ਹੈ ਅਤੇ ਤਿਸਦੀ ਸੁਗੰਧੀ ਨੂੰ ਮਿਲਕੇ ਸੀਤਲ ਹੁੰਦਾ ਹੈ। (੩) (ਕਮਲ) ਸਵੇਰੇ ਸੂਰਜ ਦਾ ਧਿਆਨ

ਧਰਕੇ (ਦੇਖਦਾ ਹੈ ਜਦ ਸੂਰਜ ਦਿਸਿਆ ਤਾਂ) ਪ੍ਰਫੁਲਤ ਹੋਇਆ (ਮਾਨੋ ਆਪਣੇ ਪਿਆਰੇ ਨੂੰ) ਹਸਕੇ ਮਿਲਦਾ ਹੈ। (੪) (ਇਵੇਂ ਹੀ ਆਤਮ ਸੁਖ ਵਾਲੇ ਗੁਰਮੁਖ (ਕਮਲ ਰੂਪ ਹਨ ਤੇ) ਸਹਜ ਘਰ (ਰੂਪ ਤਲਾਵ ਵਿਚ ਵਸਦੇ ਹੋਏ) ਸੰਸਾਰ ਵਿਚ ਵਰਤਦੇ ਹਨ । (੫) ਲੋਕਾਂ ਵਿਚ ਲੋਕਾਚਾਰੀ ਦੇ ਕਰਮਾਂ ਨੂੰ ਭੀ ਗਿਆਨ ਦਾ ਵਿਚਾਰੀ ਹੋਕੇ ਕਰਦਾ ਹੈ, (ਭਾਵ ਮਰਣੇ ਪਰਣੇ ਵਿਚ ਗੁਰੂ ਗਿਆਨ ਤੋਂ ਉਲਟ ਨਹੀਂ ਹੁੰਦਾ)। (੬) (ਅਤੇ) ਗੁਰਾਂ ਦੇ ਗਿਆਨ ਵਿਚ ਸਾਵਧਾਨ ਹੋਕੇ ਜੀਵਨਮੁਕਤੀ ਦੀ ਜੁਗਤੀ ਵਿਚ ਵਿਚਰਦਾ ਹੈ। (੭) (ਅਤੇ) ਸਾਧ ਸੰਗਤ ਵਿਚ ਵਸਦਾ ਹੋਇਆ ਗੁਰਾਂ ਦੇ ਸ਼ਬਦ (ਦੀ ਵਿਚਾਰ ਕਰਦਾ ਹੈ) ॥ ੩ ॥

ਭਾਵ—"ਗੁਰਮੁਖ ਮਾਇਆ ਵਿਚ ਉਦਾਸੀ ਜਿਉ ਕਮਲ ਰਹੈ ਵਿਚ ਪਾਣੀ ਹੈ।"

## ਬ੍ਰਿਛ

**੧ ਧਰਤੀ ਅੰਦਰ ਬਿਰਖ ਹੋਇ ਪਹਿਲੋਂ ਦੇ ਜੜ੍ਹ ਪੈਰ ਟਿਕਾਈ।**
**੨ ਉੱਪਰ ਝੂਲੇ ਝੱਟਲਾ ਠੰਢੀ ਛਾਉਂ ਸੁ ਥਾਉਂ ਸੁਹਾਈ।**
**੩ ਪਵਣ ਪਾਣੀ ਪਾਲਾ ਸਹੈ ਸਿਰਤਲਵਾਯਾ ਨਿਹਚਲ ਜਾਈ।**
**੪ ਫਲ ਦੇ ਵੱਟ ਵਗਾਇਆ ਸਿਰ ਕਰਵੱਤ ਲੈ ਲੋਹ ਤਰਾਈ।**
**੫ ਗੁਰਮੁਖ ਜਨਮ ਸਕਾਰਥਾ ਪਰਉਪਕਾਰੀ ਸਹਿਜ ਸੁਭਾਈ।**
**੬ ਮਿੱਤ੍ਰ ਨ ਸੱਤ੍ਰ ਨ ਮੋਹ ਧ੍ਰੋਹ ਸਮਦਰਸੀ ਗੁਰ ਸ਼ਬਦ ਸਮਾਈ।**
**੭ ਸਾਧ ਸੰਗਤਿ ਗੁਰਮਤਿ ਵਡਿਆਈ ॥ ੪ ॥**

ਅਰਥ—(੧) ਧਰਤੀ ਦੇ ਅੰਦਰ ਪਹਿਲੇ ਜੜ੍ਹਾਂ ਰੂਪ ਪੈਰ ਟਿਕਾਕੇ ਬਿਰਖ ਹੁੰਦਾ ਹੈ। (੨) (ਫਿਰ) ਉਪਰ ਝੱਟਲਾ ਹੋਕੇ ਝੂਲਦਾ ਤੇ ਠੰਡੀ ਛਾਉਂ ਕਰਕੇ ਜਗਾਂ ਨੂੰ ਸੋਹਣਾ ਕਰਦਾ ਹੈ। (੩) ਪਵਣ ਪਾਣੀ ਦਾ ਪਾਲਾ ਸਹਾਰਦਾ ਅਤੇ ਸਿਰ ਨੀਵਾਂ ਕਰਕੇ ਜਗਾਂ ਤੇ ਅਚਲ ਰਹਿੰਦਾ ਹੈ। (੪) ਵੱਟਾ ਮਾਰਕੇ ਫਲ ਦੇਂਦਾ ਅਤੇ ਸਿਰ ਤੇ ਕਲਵਤ੍ਰ ਸਹਾਰਕੇ ਫਿਰ ਭੀ ਲੋਹੇਨੂੰ ਨਦੀ ਤੋਂ ਤਾਰਲੈਂਦਾ ਹੈ, (ਭਾਵ ਵੈਰ ਨਹੀਂ ਕਰਦਾ ਕਿ ਲੋਹੇ ਨੇ ਤਾਂ ਮੈਨੂੰ ਵਢਿਆ ਸੀ ਮੈਂ ਇਸਨੂੰ ਪਾਰ ਨਾ ਕਰਾਂ ਸਗੋਂ ਵੈਰ ਤੋਂ ਰਹਿਤ ਹੋਕੇ ਉਸਨੂੰ ਭੀ ਤਾਰਦਾ ਹੈ)। (੫) (ਇਸੇ ਤਰਾਂ) ਗੁਰਮੁਖ ਦਾ ਜਨਮ ਸਫਲਾ ਹੈ ਜੋ ਸਹਿਜ ਸੁਭਾਵਕ ਹੀ ਪਰ ਉਪਕਾਰੀ ਹੈ। (੬) ਨਾ ਹੀ (ਕੋਈ) ਮਿਤਰ ਨਾ (ਹੀ ਕੋਈ) ਦੁਸ਼ਮਨ ਨਾ (ਹੀ ਕਿਸੇ ਨਾਲ) ਮੋਹ ਅਤੇ ਨਾ ਕਿਸੇ ਨਾਲ ਧ੍ਰੋਹ ਹੈ ਗੁਰਾਂ ਦੇ ਸ਼ਬਦ ਵਿਚ ਸਮਾਈ ਕਰਕੇ ਗੁਰਮੁਖ ਸਮਦਰਸੀ ਹੋਇਆ ਹੈ । [੭] ਸਾਧ ਸੰਗਤਿ ਵਿਚੋਂ ਗੁਰਮਤ ਦੀ ਵਡਿਆਈ ਮਿਲਦੀ ਹੈ ॥ ੪ ॥

ਭਾਵ—ਗੁਰਮੁਖ ਦਰਖਤ ਵਾਂਗੂੰ ਪਰਉਪਕਾਰੀ ਹੋਕੇ ਵੈਰ ਭਾਵ ਤੋਂ ਰਹਿਤ

ਹੋਕੇ ਗੁਰਮਤ ਪਾਂਦੇ ਹਨ।

## ਮਲਾਹ--ਗੁਰਮੁਖ

੧ ਸਾਗਰ ਅੰਦਰ ਬੋਹਿਥਾ ਵਿਚ ਮੁਹਾਣਾ ਪਰਉਪਕਾਰੀ।
੨ ਭਾਰ ਅਥਰਬਣ ਲੱਦੀਐ ਲੈ ਵਾਪਾਰ ਚੜ੍ਹਨ ਵਾਪਾਰੀ।
੩ ਸਾਇਰ ਲਹਰ ਨਵਜਾਪਈ ਅਤ ਅਸਗਾਹਅਥਾਹ ਅਪਾਰੀ।
੪ ਬਾਹਲੇ ਰੂਪ ਲੰਘਾਇੰਦਾ ਸਹੀ ਸਲਾਮਤਿ ਪਾਰ ਉਤਾਰੀ।
੫ ਦੂਣੇ ਚਉਣੇ ਦੰਮ ਹੋਨ ਲਾਹਾ ਲੈ ਲੈ ਕਾਜ ਸਵਾਰੀ।
੬ ਗੁਰਮੁਖ ਸੁਖਫਲ ਸਾਧ ਸੰਗਭਵਜਲ ਅੰਦਰਦੁਤਰ ਤਾਰੀ।
੭ ਜੀਵਨ ਮੁਕਤਿ ਜੁਗਤਿ ਨਿਰੰਕਾਰੀ ॥੫॥

ਅਥਰਬਣ = ਬਹੁਤਾ। ਲੰਘਾਇਦਾ = ਪਾਰ ਲਾਉਂਦਾ ਹੈ।

ਅਰਥ–(੧) ਸਮੁੰਦਰ ਵਿਚ ਜਹਾਜ ਹੈ (ਤੇ ਉਸ) ਵਿਚ ਪਰਉਪਕਾਰੀ ਮੁਹਾਣਾ (ਮਲਾਹ) ਹੁੰਦਾ ਹੈ। (੨) (ਜਹਾਜ ਵਿਚ) ਬਹੁਤਾ ਭਾਰ ਵਪਾਰੀਆਂ(ਨੂੰ ਜੋ) ਬਹੁਤ ਅਸਗਾਹ ਅਪਾਰ ਅਥਾਹ, (ਸਮੁੰਦਰਹੈ ਤਿਸਦੀ) ਲਹਿਰ ਨਹੀਂ ਵਿਆਪਦੀ (੪) (ਤਿਨਾਂ ਲਹਿਰਾਂ ਤੋਂ) ਬਹੁਤੇ ਪੂਰਾਂ ਨੂੰ ਬਚਾਉਂਦਾ (ਹੋਯਾ ਮਲਾਹ) ਸਹੀ ਸਲਾਮਤ ਪਾਰ ਉਤਾਰ ਦੇਂਦਾ ਹੈ। (੫) (ਉਨਾਂ ਵਪਾਰੀਆਂ ਦੇ ਫਿਰ) ਦੂਣੇ ਚੌਣੇ ਦਮੜੇ ਹੁੰਦੇ ਹਨ ਤੇ ਨਫਾ ਲੈ ਲੈਕੇ ਕੰਮ ਸਵਾਰਦੇ ਹਨ। (੬) ਗੁਰਮੁਖ ਰੂਪ ਮਲਾਹ)ਸਾਧ ਸੰਗਤਿ (ਰੂਪ ਜਹਾਜ) ਅੰਦਰ (ਬਿਠਾਕੇ) ਸੰਸਾਰ ਦੀ ਕਠਨਤਾਰਾ ਤੋਂ ਤਾਰਕੇ ਸੁਖ ਫਲ (ਆਤਮ ਸੁਖ) ਵਿਚ ਪੁਚਾ ਦੇਂਦੇ ਹਨ। (੭) (ਫਿਰ ਜਗਯਾਸੂ) ਨਿਰੰਕਾਰ ਦੇ ਮਿਲਨ ਦੀ ਜੁਗਤੀ ਨੂੰ ਜਾਨਦਾ ਹੋਯਾ ਜੀਵਨ ਮੁਕਤਿ ਹੋ ਜਾਂਦਾ ਹੈ ॥ ੫ ॥

ਭਾਵ–ਜਿਵੇਂ ਮਲਾਹ, ਜਹਾਜ ਵਿਚ ਬਿਠਾਕੇ ਸਮੁੰਦਰ ਤੋਂ ਪਾਰਲੰਘਾਂਦਾ ਹੈ, ਇਵੇਂ ਹੀ ਪਰਉਪਕਾਰੀ ਗੁਰਮੁਖ ਸਤਿਸੰਗ ਦੇ ਆਸਰੇ ਕਰਕੇ ਜਗਯਾਸੂ ਨੂੰ ਜੀਵਨ ਮੁਕਤ ਪਦ ਵਿਚ ਪੁਚਾ ਦੇਂਦੇ ਹਨ।

## ਬਾਵਨ ਚੰਦਨ-ਗੁਰਮੁਖ

੧ ਬਾਵਨ ਚੰਦਨ ਬਿਰਖ ਹੋਇ ਵਣਖੰਡ ਅੰਦਰ ਵਸੈ ਉਜਾੜੀ।
੨ ਪਾਸ ਨਿਵਾਸ ਵਣਾਸਪਤ ਨਿਹਚਲ ਲਾਇ ਉਰਧ ਤਪਤਾੜੀ।
੩ ਪਵਨ ਅਗਨ ਸਨਬੰਧ ਕਰ ਗੰਧ ਸੁਗੰਧ ਉਲਾਸ ਉਘਾੜੀ।
੪ ਅਫਲ ਸਫਲ ਸਾਮਦਰਸ ਹੋਇਕਰੇ ਵਣਸਪਤ ਚੰਦਨ ਵਾੜੀ।

੫ ਗੁਰਮੁਖ ਸੁਖਫਲ ਸਾਧ ਸੰਗ ਪਤਿਤ ਪੁਨੀਤ ਕਰੈ ਦਿਹਾੜੀ।
੬ ਅਉਗੁਣ ਕੀਤੇ ਗੁਣ ਕਰੈ ਕੱਚ ਪਕਾਈ ਊਪਰ ਵਾੜੀ।
੭ ਨੀਰ ਨ ਡੋਬੈ ਅੱਗ ਨ ਸਾੜੀ॥ ੬ ॥

ਉਰਧ ਤਪ = ਸਿਰ ਨੀਵਾਂ ਪੈਰ ਉਚੇ। ਤਾੜ = ਸਮਾਧ। ਉਘਾੜੀ = ਪ੍ਰਗਟ।

ਅਰਥ-(੧) ਬਵੰਜਾ ਉਂਗਲ ਦਾ ਚੰਦਨ ਬਿਰਛ ਉਜਾੜ ਵਿਚ ਹੋਕੇਉਜਾੜ ਅੰਦਰਹੀ ਵਸਦਾ ਹੈ। (੨)ਬਨਾਸਪਤੀ ਦੇ ਪਾਸਹੀ ਸਿਰ ਨੀਵਾਂਪੈਰ ਉਚੇ ਦੀਸਮਾਧੀ ਲਾਕੇ ਨਿਹਚਲ ਨਿਵਾਸ ਕਰਦਾ ਹੈ।(੩) ਪਵਨ ਦੇ ਚਲਣ ਦੇ ਸਨਬੰਧ ਕਰਕੇ ਖ਼ੁਸ਼ੀ ਨਾਲ ਵਾਸ਼ਨਾਂ ਦੀ ਸੁਗੰਧੀ ਪ੍ਰਗਟ ਕਰਦਾ ਹੈ। (੪) (ਅਤੇ) ਸਮਦਰਸੀ ਹੋਕੇ ਅਫਲ ਸਫਲ ਵਣਾਸਪਤੀ ਦੀ ਵਾੜੀ ਨੂੰ ਚੰਦਨ ਕਰਦਾ ਹੈ। (੫) (ਇਕੁਰ ਹੀ) ਗੁਰਮੁਖ ਸਾਧਾਂ ਦੀ ਸੰਗਤਿ ਰੋਜ ਦਿਹਾੜੀ ਹੀ ਪਾਪੀਆਂ ਨੂੰ ਪਵਿਤ੍ਰ ਕਰਕੇ ਸੁਖਫਲ ਦੇਂਦੀ ਹੈ। (੬) (ਜੇ ਕੋਈ ਉਨਾਂ ਨਾਲ) ਔਗੁਣ ਕਰੇ (ਤਾਂ ਉਹ ਉਸ ਨਾਲ) ਉਪਕਾਰ ਕਰਕੇ ਕਚੀ ਵਾੜੀ ਉਪਰ ਪਕਿਆਈ ਕਰਦੇ ਹਨ, (ਭਾਵ ਔਗਣਿਆਰੇ ਜੀਵ ਉਤੇ ਉਪਕਾਰ ਕਰਕੇ ਸ਼ੁਭ ਗੁਣ ਦੇਂਦੇ ਹਨ ਅਤੇ ਫਿਰ ਉਨਾਂ ਸ਼ੁਭ ਗੁਣਾਂ ਦੀ ਰਾਖੀ ਕਰਦੇ ਹਨ ਕਿ ਮਤਾਂ ਕਿਧਰੇ ਇਸਦਾ ਕਚਾ ਮਨ ਡੋਲ ਜਾਵੇ(ਤਾਂ ਫਿਰ ਅਉਗੁਣ ਹੀ ਆ ਬੈਠਣ)। (੭) (ਐਸੇ ਗੁਰਮੁਖਾਂ ਨੂੰ ਪਦਾਰਥਾਂ ਦੀ ਲਹਿਰ ਰੂਪ) ਜਲ ਭੀ ਨਹੀਂ ਡੋਬਦਾ ਤੇ ਨਾ ਹੀ ਤ੍ਰਿਸ਼ਨਾਂ ਅਗਨੀ ਸਾੜਦੀ ਹੈ ॥ ੬ ॥

## ਸੂਰਜ-ਗੁਰੂ ਪਿਆਰਾ ਪਰਉਪਕਾਰੀ

੧ ਰਾਤ ਅਨ੍ਹੇਰੀ ਅੰਧਕਾਰ ਲਖ ਕਰੋੜ ਚਮਕਨ ਤਾਰੇ।
੨ ਘਰ ਘਰ ਦੀਵੇ ਬਾਲੀਅਨ ਪਰ ਘਰ ਤਕਨ ਚੋਰ ਚਕਾਰੇ।
੩ ਹਟ ਪਟਣ ਘਰ ਬਾਰੀਏ ਦੇ ਦੇ ਤਾਕ ਸਵਨ ਨਰ ਨਾਰੇ।
੪ ਸੂਰਜ ਜੋਤਿ ਉਦੋਤ ਕਰ ਤਾਰੇ ਰਾਤ ਅਨੇਰ ਨਿਵਾਰੇ।
੫ ਬੰਧਨ ਮੁਕਤਿ ਕਰਾਇਦਾ ਨਾਮ ਦਾਨ ਇਸ਼ਨਾਨ ਵੀਚਾਰੇ।
੬ ਗੁਰਮੁਖ ਸੁਖਫਲ ਸਾਧ ਸੰਗ ਪਸੂ ਪਰੇਤ ਪਤਿਤ ਨਿਸਤਾਰੇ।
੭ ਪਰਉਪਕਾਰੀ ਗੁਰੂ ਪਿਆਰੇ॥੭॥

ਘਰਬਾਈਏ = ਘਰਾਂ ਵਾਲੇ। ਦੇ ਦੇ ਤਾਕ = ਬੂਹੇ ਮਾਰਕੇ। ਉਦੋਤ = ਪ੍ਰਗਟ।

ਅਰਥ-(੧) ਹਨੇਰੀ ਰਾਤ ਦੇ ਹਨੇਰੇ ਵਿਚ ਲਖਾਂ ਕ੍ਰੋੜਾਂ ਤਾਰੇ ਚਮਕਦੇਹਨ। (੨) (ਅਤੇ) ਘਰ ਘਰ ਵਿਚ ਦੀਵੇ ਬਾਲੀਦੇ ਹਨ ਪਰ (ਫਿਰ ਭੀ ਘਰਾਂ ਨੂੰ) ਚੋਰ ਚਕਾਰ (ਚੋਰੀ ਕਰਨ ਲਈ) ਤੱਕਦੇ ਹਨ। (੩) ਸ਼ਹਿਰ ਦੀਆਂ ਹਟਾਂ (ਵਾਲੇ ਲੋਕ

ਤੇ) ਘਰਾਂ ਵਾਲੇ ਲੋਕ ਬੂਹੇ ਮਾਰ ਮਾਰਕੇ ਇਸਤ੍ਰੀਆਂ ਪੁਰਸ਼ ਸੌਂਦੇ ਹਨ। (੪)(ਜਿਵੇਂ ਸੂਰਜ (ਆਪਣੀ) ਜੋਤ ਨੂੰ ਪ੍ਰਗਟ ਕਰਕੇ ਤਾਰੇ, ਰਾਤ, ਅਤੇ ਹਨੇਰੇ ਨੂੰ ਦੂਰ ਕਢਦਾ ਹੈ। (੫) ਅਤੇ ਲੋਕਾਂ ਨੂੰ ਘਰਾਂ ਦੇ ਬੰਧਨਾਂ ਤੋਂ ਮੁਕਤ ਕਰਾਉਂਦਾ ਹੈ (ਭਾਵ ਸਭ ਬੂਹੇ ਖੋਹਲ ਦੇਂਦੇ ਹਨ ਅਤੇ) ਨਾਮ ਦਾਨ ਤੇ ਇਸ਼ਨਾਨ ਦੇ ਵਿਚਾਰ ਨੂੰ ਕਰਦੇ ਹਨ। (੬) (ਇਕੁਰ ਹੀ, ਗੁਰਮੁਖ ਸਾਧਾਂ ਦੀ ਸੰਗਤ ਪਸੂ (ਮੂਰਖ) ਪ੍ਰੇਤ (ਵਾਹਿਗੁਰੂ ਤੋਂ ਭੁਲੇ ਹੋਏ) ਅਤੇ ਪਾਪੀਆਂ ਦਾ ਨਿਸਤਾਰਾ ਕਰਕੇ ਸੁਖਫਲ ਵਿਚ ਪੁਚਾਉਂਦੀ ਹੈ। (ਓਹੀ) ਪਰਉਪਕਾਰੀ ਗੁਰਮੁਖ ਗੁਰੂ ਨੂੰ ਪਿਆਰੇ ਹਨ ਵਾ ਗੁਰੂ ਦੇ ਪਿਆਰੇ ਗੁਰਮੁਖ ਪਰਉਪਕਾਰੀ ਹੁੰਦੇ ਹਨ ॥ ੭ ॥

ਭਾਵ–ਜਿਵੇਂ ਰਾਤ ਦੇ ਤਾਰੇ ਤੇ ਦੀਵੇ ਲੋਕਾਂ ਨੂੰ ਚੋਰਾਂ ਦੇ ਡਰ ਤੋਂ ਨਹੀਂ ਬਚਾਂਦੇ ਸਗੋਂ ਬੰਧਨਾਂ ਵਿਚ ਫਸਾ ਦੇਂਦੇ ਹਨ, ਇਵੇਂ ਹੀ ਗੁਰਉਪਦੇਸ਼ ਤੋਂ ਬਿਨਾਂ ਜਮਾਂ ਦੇ ਡਰ ਤੇ ਜੰਮਨ ਮਰਨ ਦੇ ਬੰਧਨ ਨਹੀਂ ਖੁਲਦੇ ਇਕ ਸੂਰਜ ਹੀ ਸਾਰੇ ਡਰ ਦੂਰ ਕਰਦਾ ਤੇ ਬੰਧਨ ਖੋਲਦਾ ਹੈ ਇਵੇਂ ਇਕ ਗੁਰਾਂ ਦਾ ਉਪਦੇਸ਼ ਹੀ ਡਰ ਹਟਾਕੇ ਜਨਮ ਮਰਨ ਦੇ ਜਾਲ ਤੋੜ ਦੇਂਦਾ ਹੈ।

## ਮਾਨ ਸਰੋਵਰ-ਸਤਿਸੰਗ

੧ ਮਾਨ ਸਰੋਵਰ ਆਖੀਐ ਊਪਰ ਹੰਸ ਸੁਵੰਸ ਵਸੰਦੇ।
੨ ਮੋਤੀ ਮਾਣਕ ਮਾਨਸਰ ਚੁਣ ਚੁਣ ਹੰਸ ਅਮੋਲ ਚੁਗੰਦੇ।
੩ ਖੀਰ ਨੀਰ ਨਿਵਾਰਦੇ ਲਹਿਰੀਂ ਅੰਦਰ ਫਿਰਨ ਤਰੰਦੇ।
੪ ਮਾਨ ਸਰੋਵਰ ਛਡਕੈ ਹੋਰਤੁ ਥਾਇ ਨ ਜਾਇ ਬਹੰਦੇ।
੫ ਗੁਰਮੁਖਸੁਖ ਫਲ ਸਾਧਸੰਗ ਪਰਮਹੰਸ ਗੁਰ ਸਿਖਸੁਹੰਦੇ।
੬ ਇਕਮਨ ਇਕਧਿਆਇੰਦੇ ਦੂਜੇ ਭਾਇ ਨਜਾਇ ਫਿਰੰਦੇ।
੭ ਸ਼ਬਦ ਸੁਰਤਿ ਲਿਵ ਅਲਖ ਲਖੰਦੇ ॥੮।

ਸੁਵੰਸ = ਸ੍ਰੇਸਟਵੰਸ। ਚੁਗੰਦੇ = ਖਾਂਦੇ ਹਨ,ਚੁਗਦੇਹਨ।

ਅਰਥ–(੧) ਆਖਿਆ ਜਾਂਦਾ ਹੈ ਕਿ ਮਾਨ ਸਰੋਵਰ ਉਤੇ ਹੰਸਾਂ ਦੀ ਸ੍ਰੇਸ਼ਟ ਵੰਸ ਵਸਦੀ ਹੈ। (੨) (ਅਤੇ) ਹੰਸ ਮਾਨਸਰ ਵਿਚੋਂ ਅਮੋਲਕ ਮਾਣਕ, ਮੋਤੀ, ਆਦਿਕਾਂ ਨੂੰ ਚੁਣ ਚੁਣਕੇ ਖਾਂਦੇ ਹਨ। (੩) (ਫਿਰ) ਖੀਰ ਤੇ ਪਾਣੀ ਨੂੰ ਵਖੋ ਵੱਖ ਕਰਦੇ ਅਤੇ ਤਿਸਦੀਆਂ ਲਹਿਰਾਂ ਵਿਚ ਤਰਦੇ ਫਿਰਦੇ ਹਨ। (੪) (ਅਤੇ) ਮਾਨ ਸਰੋਵਰ ਨੂੰ ਛਡਕੇ (ਹੰਸ) ਹੋਰ ਕਿਸੇ ਜਗਾਂ ਤੇ ਜਾਕੇ ਬਹਿੰਦੇ ਨਹੀਂ ਹਨ। (੫) ਸੁਖਫਲ ਦੇਣ ਵਾਲੀ ਗੁਰਮੁਖਾਂ ਸਾਧਾਂ ਦੀ ਸੰਗਤਿ (ਮਾਨ ਸਰੋਵਰ ਹੈ ਅਤੇ ਇਸ ਉਤੇ) ਗੁਰੂ ਦੇ ਸਿਖ ਪਰਮਹੰਸ ਸੋਭਦੇ ਹਨ। (੬) ਮਨ ਇਕਾਗਰ ਕਰਕੇ ਇਕਦੀ

ਅਰਾਧਨਾ (ਇੰਨਾ ਦਾ ਚੋਗਾ ਹੈ, ਅਤੇ) ਦੂਤ ਭਾਵ ਵਿਚ ਜਾਕੇਨਾਫਿਰਨਾ (ਇਨਾਂ ਦਾ ਹੋਰ ਦਾ ਕਿਸੇ ਥਾਨ ਤੇ ਨਹੀਂ ਜਾਣ ਦੇ ਤੁਲ ਹੈ)। [੬] ਸ਼ਬਦ ਦੀ ਸੁਰਤਿ ਵਿਚ ਪ੍ਰੀਤ ਲਾਕੇ ਅਲਖਨੂੰ ਲਖਦੇਹਨ(ਇਹ ਇਨਾਂ ਦਾ ਦੁਧਪਾਣੀ ਦਾ ਵੱਖ ਕਰਨਾ ਹੈ) ।੮॥

ਭਾਵ—ਪਹਿਲੀਆਂ ਚੋਹਾਂ ਤੁਕਾਂ ਵਿਚ ਹੰਸ ਦੇ ਦ੍ਰਿਸ਼ਟਾਂਤ ਤੇ ਮਗਰਲੀਆਂ ਤਿੰਨਾਂ ਤੁਕਾਂ ਵਿਚ ਗੁਰਮੁਖਾਂ ਦੇ ਸਰੂਪ ਦਾ ਕਥਨ ਕੀਤਾ ਹੈ।

## ਪਾਰਸ--ਗੁਰਮੁਖ

੧ ਪਾਰਸ ਪੱਥਰ ਆੱਖੀਐ ਲੁਕਿਆ ਰਹੈ ਨ ਆਪ ਜਣਾਇ।
੨ ਵਿਰਲਾ ਹੋਇ ਸਿਞਾਣਦਾ ਖੋੱਜੀ ਖੋਜ ਲਏ ਸੋ ਪਾਇ।
੩ ਪਾਰਸ ਪਰਸ ਅਪਰਸਹੋਇ ਅਸ਼ਟਧਾਤ ਇਕ ਧਾਤ ਕਰਾਇ।
੪ ਬਾਰਹ ਵੰਨੀ ਹੋਇਕੈ ਕੰਚਨ ਮੁੱਲ ਅਮੁੱਲ ਵਿਕਾਇ।
੫ ਗੁਰਮੁਖਸੁਖਫਲਸਾਧਸੰਗਸ਼ਬਦਸੁਰਤਲਿਵਅਘੜ ਘੜਾਇ।
੬ ਚਰਣ ਸ਼ਰਣ ਲਿਵ ਲੀਨ ਹੋਇ ਸੈਂਸਾਰੀ ਨਿਰੰਕਾਰੀ ਭਾਇ।
੭ ਘਰ ਬਾਰੀ ਹੋਇ ਨਿਜ ਘਰ ਜਾਇ ॥੯॥

ਅਪਰਸ = ਨੀਵੀਂ। ਅਮੁਲ = ਬਹੁਤਾ ਮੁਲ। ਅਘੜ = ਮਨ।

ਅਰਥ—(੧) ਪੱਥਰ ਦਾ ਪਾਰਸ ਕਹੀਦਾ ਹੈ (ਪਰ ਉਹ ਪਹਾੜਾਂ ਵਿਚ) ਲੁਕਿਆ ਰਹਿੰਦਾ ਹੈ ਤੇ ਆਪਣਾ ਆਪ ਪ੍ਰਗਟ ਨਹੀਂ ਕਰਦਾ। (੨) ਉਸਨੂੰ ਕੋਈ ਵਿਰਲਾ ਹੀ ਸਿਞਾਣਦਾ ਹੈ (ਯਾ ਜੋ) ਖੋਜੀ ਹੋਕੇ ਖੋਜ ਨੂੰ ਲਵੇ ਸੋ ਪਾਉਂਦਾ ਹੈ। (੩) ਅਠਾਂ ਧਾਤਾਂ ਵਿਚੋਂ (ਭਾਵੇਂ) ਨੀਵੀਂ ਧਾਤ (ਲੋਹਾ) ਭੀ ਹੋਵੇ, ਪਾਰਸ ਉਸਨੂੰ ਪਰਸਕੇ ਇਕ ਧਾਤ (ਸੋਨਾ) ਕਰ ਦੇਂਦਾ ਹੈ। (੪) (ਉਹ ਲੋਹਾ) ਬਾਰਾਂ ਵੰਨੀ ਦਾ ਸੋਨਾ ਹੋਕੇ ਬਹੁਤੇ ਮੁਲ ਤੋਂ ਵਿਕਦਾ ਹੈ। (੫) (ਇਕਰ ਹੀ) ਗੁਰਮੁਖ ਸਾਧਾਂ ਦੀ ਸੰਗਤਿ ਸੁਖਫਲ (ਦੇਣ ਲਈ ਪਾਰਸ ਹੈ, ਕਿਉਂਕਿ ਗੁਰਮੁਖ) ਸ਼ਬਦ ਦੀ ਗਿਆਤ ਵਿਚ ਬਿਰਤੀ ਲੁਆਕੇ ਮਨ ਨੂੰ ਘੜਾ ਦੇਂਦੇ ਹਨ। (੬) (ਜੋ ਤਿਨ੍ਹਾਂ ਦੇ) ਚਰਨਾਂ ਦੀ ਸ਼ਰਨ ਵਿਚ ਪ੍ਰੀਤ ਲਾਉਂਦੇ ਹਨ। (ਉਹ) ਸੈਂਸਾਰੀ (ਗ੍ਰਿਹਸਥੀ) ਹੋਕੇ ਹੀ ਨਿਰੰਕਾਰ ਨੂੰ ਭਾਏ ਹਨ। (੭) (ਕਿਉਂਕਿ ਉਹ) ਗ੍ਰਿਹਸਥੀ ਹੋਕੇ ਭੀ ਨਿਜਘਰ (ਸਵਰੂਪ) ਵਿਚ ਜਾਂਦੇ ਹਨ ॥ ੯ ॥

ਭਾਵ—ਜਿਵੇਂ ਪਾਰਸ ਲੋਹੇ ਨੂੰ ਸੋਨਾ ਕਰ ਦੇਂਦਾ ਹੈ, ਇਵੇਂ ਹੀ ਗੁਰਮੁਖ ਸੰਸਾਰੀ ਨੂੰ ਪੂਰਨ ਸੰਤ ਬਣਾ ਦੇਂਦੇ ਹਨ।

## ਪਦਾਰਥਾ ਤੋਂ ਪਰੇ ਗੁਰਮੁਖ

੧ ਚਿੰਤਾਮਣਿ ਚਿੰਤਾ ਹਰੇ ਕਾਮਧੇਨ ਕਾਮਨਾਂ ਪੁਜਾਏ।

੨ ਫੁਲਫਲ ਦੇਂਦਾਪਾਰਜਾਤਰਿਧ ਸਿਧਨਵਨਿਧ ਨਾਥਲੁਭਾਏ।
੩ ਦਸ ਅਵਤਾਰ ਅਕਾਰ ਕਰ ਪੁਰਖਾਰਥ ਕਰ ਨਾਂਵ ਗਵਾਏ।
੪ ਗੁਰਮੁਖ ਸੁਖ ਫਲ ਸਾਧ ਸੰਗ ਚਾਰ ਪਦਾਰਥ ਸੇਵਾ ਲਾਏ।
੫ ਸ਼ਬਦ ਸੁਰਤਿ ਲਿਵ ਪ੍ਰੇਮ ਰਸ ਅਕਥਕਹਾਣੀਕਥੀਨਜਾਏ।
੬ ਪਾਰਬ੍ਰਹਮਪੂਰਨਬ੍ਰਹਮ ਭਗਤ ਵਛਲ ਹੋਇ ਅਛਲ ਛਲਾਏ।
੭ ਲੇਖ ਅਲੇਖ ਨ ਕੀਮਤ ਪਾਏ ॥੧੦॥

ਪਰੇ = ਪਾਰ । ਪੁਰਖਾਰਥ – ਜੁਧ।

ਅਰਥ–(੧) ਚਿੰਤਾਮਣੀ ਚਿੰਤਾ ਦੂਰ ਕਰਦੀ ਹੈ, ਕਾਮਧੇਨ ਪਦਾਰਥਾਂ ਦੀ ਕਾਮਨਾਂ ਪੂਰੀ ਕਰਦੀ ਹੈ। (੨) ਕਲਪ ਬਿਰਛ ਭੀ ਫਲਫੁਲ ਹੀ ਦੇਂਦਾ ਹੈ ਅਤੇ ਨੌਂ ਨਾਥ ਰਿਧੀਆਂ, ਸਿਧੀਆਂ ਵਿਚ ਲੁਭਾਏ ਹੋਏ ਹਨ। (੩) ਦਸ ਅਵਤਾਰਾਂ ਨੇ ਭੀ ਸਰੀਰਧਾਰ ਕਰਕੇ ਜੁਧ ਕਰਕੇ ਹੀ ਨਾ ਗਲਾਯਾ ਹੈ (ਭਾਵ ਇਹ ਹੈ ਕਿ ਸਾਰਿਆਂ ਵਿਚੋਂ ਜਗਯਾਸੂ ਨੂੰ ਮੁਕਤੀ ਕੋਈ ਭੀ ਨਹੀਂ ਦੇ ਸਕਦਾ)। (੪) (ਪਰ) ਸੁਖਫਲ (ਆਤਮ ਸੁਖ) ਦੇਣ ਵਾਲੀ ਗੁਰਮੁਖ ਸਾਧ ਸੰਗਤਿ ਹੈ ਜਿਸ ਵਿਚ ਚਾਰੇ ਪਦਾਰਥ ਵਾਹਿਗੁਰੂ ਨੇ ਲਾਏ ਹੋਏ ਹਨ। (੫) (ਗੁਰਮੁਖਾਂ ਦੇ) ਸ਼ਬਦ ਦੀ ਗਯਾਤ ਵਿਚਬ੍ਰਿਤੀ ਦੇ ਪ੍ਰੇਮ ਰਸ ਦੀ ਕਹਾਨੀ ਅਕਥ ਹੈ ਕਹੀ ਨਹੀਂ ਜਾਂਦੀ। (੬) (ਜੋ) ਬ੍ਰਹਮ ਸਭ ਤੋਂ ਪਰੇ ਅਤੇ ਸਭ ਜਗਾਂ ਤੇ ਪੂਰਨ ਵਾਹਿਗੁਰੂ ਬਿਆਪਕ ਹੈ, (ਉਹ) ਅਛਲ ਹੋਕੇ ਭੀ ਭਗਤਾਂ ਦੇ ਪਿਆਰ ਵਿਚ ਆਪਣਾ ਆਪ ਛਲਾ ਲੈਂਦਾ ਹੈ। (੭) ਲੇਖਿਆਂ ਤੋਂ ਅਲੇਖ ਦੀ ਕੀਮਤ ਨਹੀਂ ਪਾਈ ਜਾਂਦੀ।

ਭਾਵ--ਚਿੰਤਾਮਣੀ ਕਾਮਧੇਨ, ਕਲਪ ਬਿਰਛ, ਨੌਂ ਨਾਥ ਅਤੇ ਅਵਤਾਰਏਹ ਸਾਰੇ ਸੰਸਾਰਕ ਪਦਾਰਥ ਦੇਕੇ ਬੰਧਨਾਂ ਵਿਚ ਫਸਾ ਦੇਂਦੇ ਹਨ ਪਰ ਮੁਕਤ ਨਹੀਂ ਕਰ ਸਕਦੇ ਮੁਕਤ ਕਰਨ ਵਾਲੀ ਗੁਰਮੁਖਾਂ ਦੀ ਸੰਗਤ ਹੈ।

## ਕੇਵਲ ਕਾਦਰ ਪ੍ਰੇਮ ਪਿਆਲਾ

੧ ਇਕ ਕਵਾਉ ਪਸਾਉ ਕਰ ਨਿਰੰਕਾਰ ਅਕਾਰ ਬਣਾਯਾ।
੨ ਤੋਲ ਅਤੋਲ ਨ ਤੋਲੀਐ ਤੁੱਲ ਨ ਤੁਲਾ ਧਾਰ ਤੋਲਾਯਾ।
੩ ਲੇਖ ਅਲੇਖ ਨ ਲਿੱਖੀਐ ਅੰਗ ਨ ਅੱਖਰ ਲਖ ਲਖਾਯਾ।
੪ ਮੁੱਲ ਅਮੁਲ ਨਾ ਮੋਲੀਐ ਲੱਖ ਪਦਾਰਥ ਲਵੈ ਨ ਲਾਯਾ।
੫ ਬੋਲ ਅਬੋਲ ਨ ਬੋੱਲੀਐਸੁਣ ਸੁਣਆੱਖਣ ਆਖ ਸੁਣਾਯਾ।
੬ ਅਗਮ ਅਥਾਹ ਅਗਾਧਿ ਬੋਧ ਅੰਤ ਨ ਪਾਰਾਵਾਰ ਨ ਪਾਯਾ।

੭ ਕੁਦਰਤ ਕੀਮ ਨ ਜਾਣੀਐ ਕੇਵਡੁ ਕਾਦਰ ਕਿਤ ਘਰ ਆਯਾ।
੮ ਗੁਰਮੁਖਸੁਖਫਲਸਾਧਸੰਗਸ਼ਬਦਸੁਰਤਿਲਿਵਅਲਖ ਲਖਾਯਾ।
੯ ਪਿਰਮ ਪਿਆਲਾ ਅਜਰ ਜਰਾਯਾ॥੧੧॥

ਅਕਾਰ = ਸੰਸਾਰ।ਤੁਲ = ਵੱਟਾ। ਤੁਲਾਧਾਰ = ਤਕੜੀ।ਤੋਲਾਯਾ = ਤੋਲਨਵਾਲਾ।

ਅਰਥ—(੧) ਇਕ ਕਵਾਉ (ਫੁਰਨੇ) ਤੋਂ ਪਸਾਰਾ ਕਰਕੇ ਨਿਰੰਕਾਰਨੇ ਸੰਸਾਰ ਬਨਾਇਆ ਹੈ। (੨) ਤੋਲ ਤੋਂ ਅਤੋਲ (ਹੈ ਤੇ) ਤੋਲਿਆ ਨਹੀਂ (ਜਾਂਦਾ ਕਿਉਂਕਿ) ਨਾ ਵਟਾ (ਹੈ ਨਾ) ਤਕੜ (ਅਤੇ ਨਾਹਾਂ) ਤੋਲਨ ਵਾਲਾ ਹੈ। (੩) ਲੇਖਿਆਂ ਤੋਂ ਅਲੇਖ (ਹੈਤੇ)ਨਾਹੀਂ ਲਿਖੀਦਾਹੈ (ਕਿਉਂਕਿ)ਹਿਸਾਬ ਦੇਅੱਖਰਾਂਦਾਲੇਖ ਨਹੀਂ ਲਿਖਾਇਆ ਜਾਂਦਾ। (੪) ਮੁਲ ਤੋਂ ਅਮੁਲ (ਹੈ ਤੇ) ਮੁਲ ਨਹੀਂ ਪਾਈਦਾ,(ਕਿਉਂਕਿਲੱਖਾਂ ਹਾਂ) ਪਦਾਰਥ ਉਸਦੇ ਬਰੋਬਰ ਨਹੀਂ ਲਾਏ ਜਾਂਦੇ। (੫)ਬੋਲ ਤੋਂ ਅਬੋਲ ਹੈ ਤੇਨਾਹੀ ਉਸਦਾ ਜਸ ਬੋਲਿਆ ਜਾਂਦਾ ਹੈ (ਕਿਉਂਕਿ) ਸੁਣੇ ਸੁਣਾਏ ਪ੍ਰਸੰਗਾਂ ਨੂੰ ਆਖਕੇ ਸੁਣਾਉਂਦੇ ਹਨ। (੬) ਅਗਮ (ਇੰਦ੍ਰੀ ਦੀ ਗੀਮਤਾ ਤੋਂ ਪਰੇ) ਹੈ, ਅਥਾਹ (ਬੇਅੰਤ) ਹੈ, ਅਗਾਧਿ ਬੋਧ ਉਸਦਾ ਜਾਨਣਾ ਭੀ ਅਗਾਧ)ਹੈ, ਪਾਰ ਉਰਾਰ ਦਾਅੰਤ ਨਹੀਂ ਤੇਨਾਹੀ ਕਿਸੇ ਅੰਤ ਪਾਯਾ ਹੈ। (੭) (ਜਦ) ਕੁਦਰਤ ਦੀ ਕੀਮਤ ਨਹਾਂ ਜਾਣੀ ਜਾਂਦੀ ਤਾਂ ਕਿਤਾ ਕੁ ਵਡਾ ਹੈ ਤੇ ਕਿਸ ਘਰ ਵਿਚਆਯਾ ਹੋਯਾਹੈ (ਕਦਜਾਣ ਸਕਦੇ ਹਾਂ?)।(੮) ਗੁਰਮੁਖਾਂ ਦੀ ਸਾਧ ਸੰਗਤ ਸੁਖਫਲ ਦੇਣ ਵਾਲੀ(ਹੈ ਕਿਉਂਕਿਜੋ ਉਨਾਂ ਕੋਲ ਗਿਆ ਹੈ ਉਨਾਂ ਨੇ ਉਸਨੂੰ) ਸ਼ਬਦ ਦੀ ਗਿਆਤ ਵਿਚ ਪ੍ਰੀਤ ਕਰਕੇਅਲਖ ਨੂੰ ਲਖਾ ਦਿਤਾ ਹੈ। (੯) (ਉਨਾਂ ਨੇ) ਅਜਰ ਪ੍ਰੇਮ ਦਾ ਪਿਆਲਾ ਪੀਕੇ ਜਰਿਆ ਹੈ॥੧੧॥

ਭਾਵ—ਕਾਦਰ ਦਾ ਅੰਤ ਨਹੀਂ ਆ ਸਕਦਾ, ਉਸਦੇ ਅੰਤ ਲੈਣ ਦਾ ਖਿਆਲ ਛਡਕੇਗੁਰਮੁਖਾਂਦੀਸੰਗਤਕਰਕੇਨਾਮਜਪਕੇਕਰਤਾਰਦੇਦਰਸ਼ਨਕਰਨਦੇਚਾਹਵਾਨਬਣੋ।

## ਸਾਧ ਸੰਗਤਿ--ਸਚ ਖੰਡ

੧ ਸਾਦਹੁ ਸ਼ਬਦਹੁਬਾਹਿਰਾ ਅਕਥ ਕਥਾ ਕਿਉਂ ਜਿਹਬਾ ਜਾਣੈ।
੨ ਉਸਤਿਤ ਨਿੰਦਾ ਬਾਹਿਰਾ ਕਥਨੀ ਬਦਨੀ ਵਿੱਚ ਨ ਆਣੈ।
੩ ਗੰਧ ਸਪਰਸ ਅਗੋਚਰਾ ਨਾਸ ਮਾਸ ਹੈਰਤ ਹੈਰਾਣੈ।
੪ ਵਰਨਹੁੰਚਿਹਨਹੁ ਬਾਹਰਾਦਿਸਟਅਦਿਸਟਨਧਜਾਨਧਿਙਾਣੈ।
੫ ਨਿਰਾਲੰਬ ਅਵਲੰਬ ਵਿਣਧਰਤਿ ਅਗਾਸ਼ਨਿਵਾਸ ਵਿਡਾਣੈ।
੬ ਸਾਧ ਸੰਗਤ ਸਚਖੰਡ ਹੈ ਨਿਰੰਕਾਰ ਗੁਰ ਸ਼ਬਦ ਸਿਞਾਣੈ।
੭ ਕੁਦਰਤਿ ਕਾਦਰ ਨੋਂ ਕੁਰਬਾਣੈ॥੧੨॥

ਅਗੋਚਰਾ = ਪਰੇ। ਨਾਸਕਾ = ਨਕ। ਮਾਸ = ਤ੍ਰਚਾ। ਬਾਹਰਾ = ਪਰੇ।
ਨਿਰਾਲੰਬ = ਆਸਰਾ। ਅਵਲੰਬ ਵਿਣ = ਆਸਰੇ ਤੋਂ ਬਿਨਾਂ।

ਅਰਥ-(੧) ਸਵਾਦ ਤੇ ਸ਼ਬਦ ਤੋਂ ਬਾਹਰ ਦੀ ਕਥਾ ਅਕਥ ਹੈ, ਜੇਹਬਾ ਕਿਕੁਰ ਜਾਣੇ) ਕਿਉਂਕਿ ਜੀਭ ਵਿਚ ਸਵਾਦ ਤੇ ਸ਼ਬਦ ਦੀ ਹੀ ਲਖਤਾ ਹੈ ਅਤੇ ਉਹ ਇਸਤੋਂ ਪਰੇ ਹੈ)। (੨) ਉਸਤਤ ਨਿੰਦਾ ਤੋਂ ਬਾਹਰਾ (ਪਰੇ) ਹੋਣ ਕਰਕੇ ਕਥਾ ਤੇ ਕਵੀਸ਼ਰੀਆਂ ਵਿਚ ਨਹੀਂ ਆਉਂਦਾ। (੩) ਗੰਧੀ ਤੇ ਸਪਰਸ ਤੋਂ ਪਰੇ ਹੋਣ ਕਰਕੇ ਨੱਕ ਤੇ ਤ੍ਰਚਾ ਦੀ ਅਕਲ ਭੀ ਹੈਰਾਨ ਹੁੰਦੀ ਹੈ, (ਭਾਵ ਗੰਧੀ ਤੋਂ ਅਗੋਚਰ ਹੋਣ ਕਰਕੇ ਨਾਸਕਾ ਦੀ ਅਕਲ ਤੇ ਸਪਰਸ ਤੋਂ ਅਗੋਚਰ ਹੋਣ ਕਰਕੇ ਤ੍ਰਚਾ ਦੀ ਅਕਲ ਹੈਰਾਨ ਹੁੰਦੀ ਹੈ)। (੪) ਵਰਨ ਚੇਹਨਾ (ਰੰਗਰੂਪ) ਤੋਂ ਪਰੇ ਹੋਣ ਕਰਕੇ ਨਜ਼ਰ ਤੋਂ ਭੀ ਪਰੇ ਹੈ, (ਇਸੇ ਲਈ ਧਿਆਨ ਦੇ ਧੜੇ ਵਿਚ ਹੀ) ਨਹੀਂ ਆ ਸਕਦਾ। (੫) ਅਸਚਰਜ ਰੂਪ ਵਾਹਿਗੁਰੂ ਧਰਤੀ ਦੇ ਆਸਰੇ ਵਲੋਂ ਭੀ ਆਸਰੇ ਤੋਂ ਬਿਨਾਂ ਤੇ ਅਕਾਸ਼ ਦੇ ਆਸਰੇ ਵਲੋਂ ਭੀ ਆਸਰੇ ਤੋਂ ਬਿਨਾਂ ਹੋਕੇ ਨਿਵਾਂਸ ਕਰਦਾ ਹੈ। (੬) ਸਾਧ ਸੰਗਤਿ ਰੂਪ ਸਚਿਖੰਡ, (ਵਿਚ ਵਸਦਾ ਹੈ ਪਰ ਉਥੇ ਭੀ ਨਿਰੰਕਾਰ ਗੁਰਾਂ ਦੇ ਸ਼ਬਦ ਕਰਕੇ ਸਿਵਾਣੀਦਾ ਹੈ। (੭) (ਤਿਸ) ਕੁਦਰਤ ਦੇ ਕਰਨ ਵਾਲੇ ਤੋਂ ਕੁਰਬਾਨ ਜਾਂਦੇ ਹਾਂ ॥੧੨॥

ਭਾਵ-ਵਾਹਿਗੁਰੂ ਦੇ ਦਰਸ਼ਨ ਤਕ ਕਿਸੇ ਇੰਦਰੇ ਦੀ ਪਹੁੰਚ ਨਹੀਂ ਉਸਨੂੰ ਤਾਂ:-"ਅਖੀ ਬਾਝਹੁ ਵੇਖਣਾ ਵਿਣ ਕੰਨਾ ਸੁਨਣਾ॥ ਜੀਭੈ ਬਾਝਹੁ ਬੋਲਣਾ ਵਿਣ ਹਥਾ ਕਰਣਾ॥ ਪੈਰਾ ਬਾਝਹੁ ਚਲਣਾ ਇਉ ਜੀਵਤ ਮਰਣਾ॥ ਨਾਨਕ ਹੁਕਮ ਪਛਾਨਕੈ ਤਾਂ ਖਸਮੈ ਮਿਲਣਾ॥

## ਗੁਰਮੁਖ ਦਾ ਰਸਤਾ

**੧ ਗੁਰਮੁਖ ਪੰਥ ਅਗੰਮ ਹੈ ਜਿਉ ਜਲ ਅੰਦਰ ਮੀਨ ਚਲੰਦਾ।**
**੨ ਗੁਰਮੁਖ ਖੋਜ ਅਲੱਖ ਹੈ ਜਿਉ ਪੰਖੀ ਅਕਾਸ਼ ਉਡੰਦਾ।**
**੩ ਸਾਧ ਸੰਗਤਿ ਰਹਿਰਾਸ ਹੈ ਹਰਿ ਚੰਦਉਰੀ ਨਗਰ ਵਸੰਦਾ।**
**੪ ਚਾਰ ਵਰਨ ਤੰਬੋਲ ਰਸ ਪਿਰਮ ਪਿਆਲੈ ਰੰਗ ਚੜ੍ਹੰਦਾ।**
**੫ ਸ਼ਬਦ ਸੁਰਤ ਲਿਵਲੀਨ ਹੋਇ ਚੰਦਨ ਵਾਸਨਿਵਾਸਕਰੰਦਾ।**
**੬ ਗਜਾਨਧਜਾਨ ਸਿਮਰਨਜੁਗਤਿ ਕੂੰਜ ਕੂਰਮ ਹੰਸ ਵੰਸ ਵਸੰਦਾ।**
**੭ ਗੁਰਮੁਖ ਸੁਖਫਲ ਅਲਖ ਲਖੰਦਾ॥ ੧੩ ॥**

ਰਹਿਰਾਸ = ਸਿਧਾਰਸਤਾ। ਚੰਦਉਰੀਨਗਰ = ਭਰਮਦਾਸ਼ਹਿਰ। ਕੂਰਮ = ਕਛੂਕੁੰਮਾਂ।

ਅਰਥ-(੧) ਗੁਰਮੁਖਾਂ ਦਾ ਰਸਤਾ ਅਗੰਮ (ਮਨ ਦੀ ਪਹੁੰਚ ਤੋਂ ਪਰੇ) ਹੈ, ਜਿਸਤਰਾਂ ਜਲ ਅੰਦਰ ਮਛ ਚਲਦਾ ਹੈ (ਪਰ ਉਸਦਾ ਰਾਹ ਨਹੀਂ ਪਛਾਨਸਕੀਦਾ)। (੨) ਗੁਰਮੁਖਾਂ ਦਾ ਰਸਤਾ ਅਲਖ (ਬੁਧੀ ਦੀ ਪਹੁੰਚ ਤੋਂ ਪਰੇ) ਹੈ, ਜਿਸਤਰਾਂ ਅਕਾਸ਼

ਵਿਚ ਪੰਛੀ ਉਡਦਾ ਹੈ, (ਪਰ ਉਸਦਾ ਰਾਹ ਨਹੀਂ ਲਭ ਸਕੀਦਾ ਕਿ ਕਿਸ ਰਸਤੇ ਗਿਆ ਹੈ)। (੩) (ਗੁਰਮੁਖਾਂ ਦੇ ਭਾਣੇ ਵਿਚ) ਸਾਧ ਸੰਗਤਿ ਸਿਧਾ ਰਸਤਾ ਹੈ (ਅਤੇ ਸੰਸਾਰ) ਹਰਿ ਭਰਮ ਦਾ ਸ਼ਹਿਰ ਵਸਦਾ ਹੈ। (੪) ਚਾਰੇ ਰੰਗਾਂ ਦੇ ਪਾਨ ਦੇ ਬੀੜੇ ਦੇ ਰਸ (ਵਾਂਗੂੰ ਗੁਰਮੁਖਾਂ ਨੂੰ) ਪ੍ਰੇਮ ਦੇ ਪਿਆਲੇ ਦਾ ਰੰਗ ਚੜ੍ਹਦਾ ਹੈ। [੫] ਸ਼ਬਦ ਦੀ ਗਿਆਤ ਵਿਚ ਲਿਵਲੀਣ ਹੋਕੇ ਚੰਦਨ ਦੀ ਵਾਸ਼ਨਾ ਵਾਂਗੂੰ ਨਿਵਾਸ ਕਰਦਾ ਹੈ, (ਭਾਵ ਚੰਦਨ ਵਿਚ ਵਾਸ਼ਨਾ ਹਸਤੀ ਕੋਈ ਨਹੀਂ ਰਖਦੀ ਮਹਿਕ ਦੇਂਦੀ ਹੈ, ਇਕੁਰ ਗੁਰਮੁਖ ਸੰਸਾਰ ਵਿਚ ਵਸਦੇ ਹੋਏ ਹਸਤੀ ਕਾਇਮ ਨਹੀਂ ਕਰਦੇ ਨਾਮ ਜਪਾਉਂਦੇ ਹਨ। (੬) ਗਿਆਨ ਵਿਚ ਹੰਸ ਦੀ ਜੁਗਤੀ, ਧਿਆਨ ਵਿਚ ਕਛੂ ਕੁੰਮੀ ਦੀ ਜੁਗਤੀ ਸਿਮਰਣ ਵਿਚ ਕੂੰਜ ਦੀ ਜੁਗਤੀ ਵਰਤਕੇ ਵੰਸ ਵਧਾਉਂਦੇ ਹਨ (ਭਾਵ ਇਹ ਜੁਗਤੀ ਦਸਕੇ ਹੋਰ ਗੁਰਮੁਖ ਬਨਾਉਂਦੇ ਹਨ)। (੭) ਗੁਰਮੁਖ ਹੀ ਅਲਖ ਦੇ ਸੁਖ ਫਲ ਨੂੰ ਲਖਦਾ ਹੈ॥ ੧੩ ॥

ਭਾਵ—ਜਿਵੇਂ ਫੁਲਾਂ ਵਿਚ ਵਾਸ਼ਨਾ ਰਹਿੰਦੀ ਹੋਈ ਆਪਣਾ ਰੂਪ ਵਖਰਾ ਨਹੀਂ ਵਿਖਾਂਦੀ, ਇਵੇਂ ਗੁਰਮੁਖ ਸੰਸਾਰ ਵਿਚ ਆਪਾ ਮੇਟਕੇ ਰਹਿੰਦੇ ਅਤੇ ਭਗਤੀ ਦੀ ਸੁਗੰਧੀ ਨਾਲ ਸਭਨਾਂ ਨੂੰ ਅਨੰਦ ਕਰਦੇ ਹਨ।

## ਵਾਹਿਗੁਰੂ—ਅਲੱਖ

੧ ਬ੍ਰਹਮਾਦਿਕ ਵੇਦਾਂ ਸਣੈ ਨੇਤਿ ਨੇਤਿ ਕਰ ਭੇਦ ਨ ਪਾਯਾ।
੨ ਮਹਾਂਦੇਵ ਅਵਧੂਤ ਹੋਇ ਨਮੋ ਨਮੋ ਕਰਿ ਧਯਾਨ ਨ ਆਯਾ।
੩ ਦਸ ਅਵਤਾਰ ਅਕਾਰ ਕਰ ਏਕੰਕਾਰ ਨ ਅਲਖ ਲਖਾਯਾ।
੪ ਰਿਧ ਸਿਧ ਲੈ ਨਾਥ ਨਉਂ ਆਦਿ ਪੁਰਖ ਆਦੇਸ਼ ਕਰਾਯਾ।
੫ ਸਹਸ ਨਾਂਵ ਲੈ ਸਹਸਮੁਖ ਸਿਮਰਨ ਸੰਖਨਨਾਉਂਧਿਆਯਾ।
੬ ਲੋਮਸ ਤਪਕਰ ਸਾਧਨਾ ਹਉਮੈਂ ਸਾਧਿ ਨ ਸਾਧੁ ਸਦਾਯਾ।
੭ ਚਿਰ ਜੀਵਣ ਬਹੁ ਹੰਢਣਾਗੁਰਮੁਖ ਸੁਖਫਲਅਲਨਚਖਾਯਾ।
੮ ਕੁਦਰਤਿ ਅੰਦਰ ਭਰਮ ਭੁਲਾਯਾ॥੧੪॥

ਨੇਤਿ = ਪਰੇ ਤੋਂ ਪਰੇ। ਸੰਖਨ = ਬੇਅੰਤ। ਸਾਧ — ਰੋਕਕੇ। ਹੰਢਣ = ਗੁਜਾਰੀ।

ਅਰਥ—(੧) ਬ੍ਰਹਮਾਂ ਆਦਿਕ ਦੇਵਤਿਆਂ ਨੇ ਵੇਦਾਂ ਦੇ ਸਮੇਤ(ਵਾਹਿਗੁਰੂ ਦਾ) ਭੇਦ ਨਹੀਂ ਪਾਯਾ ਅਤੇ ਪਰੇ ਤੋਂ ਪਰੇ ਹੀ ਆਖਿਆ ਹੈ। (੨) ਸ਼ਿਵਜੀ ਨੇ ਅਵਧੂਤ (ਤਿਆਗੀ) ਹੋਕੇ ਭੀ (ਸਮਾਧੀ ਲਾਈ ਪਰ ਜਦ) ਧਿਆਨ ਵਿਚ ਨ ਆਯਾ (ਤਾਂ ਉਸਨੇ ਭੀ) ਨਮਸਕਾਰ ਹੀ ਕਰਿਆ ਹੈ। (੩) ਦਸਾਂ ਅਵਤਾਰਾਂ ਨੇ ਭੀ ਸਰੀਰ ਧਾਰਕੇ ਅਲੱਖ ਏਕੰਕਾਰ ਨੂੰ ਨਹੀਂ ਲਖਿਆ। (੪) ਨੌ ਨਾਥਾਂ ਨੇ ਭੀ ਰਿਧੀਆਂ

ਸਿਧੀਆਂ ਲੈਕੇਆਦਿ ਪੁਰਖਨੂੰਮਥਾ ਹੀ ਟੇਕਿਆਹੈ।(੫) ਹਜ਼ਾਰਮੂੰਹ ਵਾਲਾਸ਼ੇਸ਼ਨਾਗ ਭੀਹਜ਼ਾਰਨਾਮਰੋਜ਼(ਨਵਾਂਹੀ)ਸਿਮਰਨ ਕਰਦਿਆਂਹੀ ਬੇਅੰਤਾਂਹੀ ਨਾਮਾਂਨੂੰਧਾਰਿਆਹੈ। (ਸੰਖ ਦਾ ਬਹੁ ਬਚਨ ਸੰਖਨ ਹੈ ਅਤੇ ਇਕ ਸੰਖ ਦਸ ਖਰਬ ਦਾ ਹੁੰਦਾ ਹੈ)। (੬) ਲੋਮਸ ਰਿਖੀ ਤਪ ਦੀ ਸਾਧਨਾ ਕਰਦਾ ਰਿਹਾ ਪਰ ਹਉਮੈ ਨੂੰ ਰੋਕਕੇ (ਉਸਨੇ ਭੀ) ਸਾਧ ਨਾ ਸਦਾਇਆ। (੭) (ਮਾਰ ਕੰਡੇ ਵਰਗੇ ਚਿਰੰਜੀਵੀਆਂ ਨੇ ਬਹੁਤ ਉਮਰਾ ਗੁਜ਼ਾਰੀ (ਪਰ) ਗੁਰਮੁਖਾਂ ਦੇ ਸੁਖ ਫਲ ਨੂੰ ਪਲਜਿੰਨਾਂ ਭੀ ਨਾ ਚਖਿਆ। (੮)(ਇਤ ਆਦਿਕ ਜਿੰਨੇ ਭੀ ਹੋਏਸਭ) ਭਰਮਵਿਚ ਹੋਕੇਕੁਦਰਤਿਅੰਦਰਹੀ ਭੁਲੇ ਰਹੇਹਨ।੧੪।

ਭਾਵ—ਜਦ ਬ੍ਰਹਮਾਂ ਵਿਸ਼ਨ ਸ਼ਿਵ ਤੇ ਸ਼ੇਸ਼ਨਾਗ ਆਦਿਕ ਹਾਰਕੇ ਉਸਦੇ ਦਰ ਤੇ ਡਿਗੇ ਹਨ ਤਾਂ ਇਸ ਬੰਦੇ ਦੀ ਕੀ ਤਾਕਤ ਹੈ ਜੋ ਉਸਦਾ ਅੰਤ ਪਾ ਸਕੇ ?

## ਮਾਇਆ ਵਿਚ ਹੀ ਨਿਰੰਜਨ ਦੀ ਪ੍ਰਾਪਤੀ

੧ ਗੁਰਮੁਖਸੁਖਫਲਸਾਧਸੰਗਭਗਤਵਛਲ ਹੋਇ ਵਸਗਤ ਆਯਾ
੨ ਕਾਰਣ ਕਰਤੇ ਵਸ ਹੈ ਸਾਧ ਸੰਗਤਿ ਵਿਚ ਕਰੇ ਕਰਾਯਾ।
੩ ਪਾਰ ਬ੍ਰਹਮ ਪੂਰਨ ਬ੍ਰਹਮ ਸਾਧ ਸੰਗਤਿ ਵਿਚ ਭਾਣਾ ਭਾਯਾ।
੪ ਰੋਮ ਰੋਮ ਵਿਚ ਰੱਖਿਓਨ ਕਰ ਬ੍ਰਹਮੰਡ ਕਰੋੜ ਸਮਾਯਾ।
੫ ਬੀਅਹੁੰ ਕਰ ਬਿਸਥਾਰਵੜ ਫਲ ਅੰਦਰਫਿਰ ਬੀਉ ਵਸਾਯਾ।
੬ ਅਪਿਉ ਪੀਵਣ ਅਜਰਜਰਣ ਆਪਗਵਾਇਨਆਪਜਣਾਯਾ।
੭ ਅੰਜਨ ਵਿਚ ਨਿਰੰਜਨ ਪਾਯਾ ॥੧੫॥

ਵਛਲ = ਪਿਆਰ। ਗਤਿ = ਪ੍ਰਾਪਤ। ਕਰ = ਬਨਾਕੇ।

ਅਰਥ(੧) ਗੁਰਮੁਖ ਸਾਧਾਂ ਦੀ ਸੰਗਤਿ ਸੁਖਫਲ (ਦੇਣ ਵਾਲੀਹੈ,ਕਿਉਂਕਿ ਵਾਹਿਗੁਰੂ) ਭਗਤਾਂ ਦੇ ਪਿਆਰ ਦੇ ਵਸ ਹੋਕੇ (ਸਾਧ ਸੰਗਤ ਵਿਚ)ਪਰਾਪਤ ਹੋਆਯਾ ਹੈ। (੨) ਕਾਰਣ (ਤਾਂ) ਕਰਤੇ ਦੇ ਵਸ ਹੈ। (ਪਰ) ਸਾਧ ਸੰਗਤਿ ਵਿਚ(ਸੰਗਤਿਦਾ) ਕਰਾਯਾ ਕਰਦਾ ਹੈ। (੩) ਪਾਰਬ੍ਰਹਮ (ਨਿਰਗੁਣ) ਨੂੰ ਸਾਧ ਸੰਗਤਿ ਵਿਚ (ਰਹਿਣ ਦਾ) ਭਾਣਾ ਭਾਯਾ (ਹੈ ਇਸ ਲਈ ਸਾਧ ਸੰਗਤਿ ਉਸਦਾ) ਸਰਗੁਣ ਰੂਪ ਹੈ। (੪) (੪) ਰੋਮ ਰੋਮ ਵਿਚ ਕ੍ਰੋੜਾਂ ਬ੍ਰਹਮੰਡ ਬਨਾਕੇ ਸਮਾਇ ਰਖੇ ਹਨ (ਦੇਖੋ ਪਹਿਲੀ ਵਾਰ ੪ ਪੌੜੀ)। (੫) ਬੀਜਤੋਂ ਬੋਹੜ ਦਾਵਿਸਥਾਰਕਰਕੇ ਫਿਰਫਲਅੰਦਰਬੀਜਵਸਾਇਆ ਹੈ। (੬) (ਜਿਹਨਾਂ ਨੇ ਤਿਸਦੇ ਨਾਮ ਰੂਪੀ) ਅਜਰ (ਨਾ ਜਰੇ ਜਾਨ ਵਾਲੇ) ਅੰਮ੍ਰਤ ਨੂੰ ਪੀਕੇ ਜਰਿਆ ਹੈ, (ਅਤੇ) ਆਪਾ ਭਾਵ ਗਵਾਕੇ (ਫਿਰ) ਆਪਨਾ ਆਪ ਨਹੀਂ ਜਣਾਯਾ ਹੈ। (੭) (ਤਿਨ੍ਹਾਂ ਨੇ)ਮਾਯਾ ਦੇ ਵਿਚਹੀਮਾਯਾ ਤੋਂ ਰਹਿਤ ਨੂੰਪਾਯਾਹੈ।੧੫।

ਭਾਵ—ਜਿਵੇਂ ਖਜ਼ਾਨਚੀ ਦੇ ਕੋਲ ਸਾਰੇ ਪਦਾਰਥ ਹਨ ਪਰ ਰਾਜੇ ਦੇ ਹੁਕਮ ਤੋਂ ਬਿਨਾਂ ਉਹ ਕਿਸੇ ਨੂੰ ਨਹੀਂ ਦੇ ਸਕਦਾ, ਇਵੇਂ ਹੀ ਨਿਰੰਕਾਰ ਸਭ ਕੁਝ ਕਰ

ਸਕਦਾ ਹੈ ਪਰ ਸਾਧ ਸੰਗਤ ਦਾ ਕਰਾਯਾ ਹੀ ਕਰਦਾ ਹੈ।

## ਪਰੇ ਤੋਂ ਪਰੇ

੧ ਮਹਿਮਾਂ ਮਹ ਮਹਿਕਾਰਵਿਚ ਮਹਿਮਾ ਲੱਖ ਨ ਮਹਿਮਾ ਜਾਣੈ।
੨ ਲੱਖ ਮਹਾਤਮ ਮਹਾਤਮਾਂ ਤਿਲ ਨ ਮਹਾਤਮ ਆਖ ਵਖਾਣੈ।
੩ ਉਸਤਿਤ ਵਿਚ ਲਖ ਉਸਤਤੀਂ ਪਲਉਸਤਤਿਅੰਦਰਸੈਰਾਣੈ।
੪ ਅਚਰਜ ਵਿਚ ਲਖ ਅਚਰਜਾਂਅਚਰਜਅਚਰਜਚੋਜਵਡਾਣੈ।
੫ ਵਿਸਮਾਦੀ ਵਿਸਮਾਦ ਲੱਖ ਵਿਸਮਾਦਹੁ ਵਿਸਮਾਦ ਵਹਾਣੈ।
੬ ਅਬਗਤਿ ਗਤਿਅਤਿ ਅਗਮਹੈਅਕਥਕਥਾਆਖਾਣ ਵਖਾਣੈ।
੭ ਲੱਖ ਪਰਵਾਣ ਪਰੈ ਪਰਵਾਣੈ ॥੧੬।

ਮਹਿਕਾਰ = ਮਹਿਕ। ਉਸਤਤੀ = ਉਸਤਤ ਕਰਨਵਾਲੇ। ਵਿਡਾਣੈ = ਅਸਚਰਜ।

ਅਰਥ–(੧) (ਜੋ) ਮਹਿਮਾ ਦੀ ਵਾਸ਼ਨਾ ਦੇ ਮਹਿਕਾਉਣ ਵਿਚ ਲਖਾਂ (ਹੀ ਲਗੇ ਹਨ ਤਿਨਾਂ) ਮਹਿਮਾ (ਕਰਨ ਵਾਲਿਆਂ) ਨੇ ਮਹਿਮਾਂ (ਦਾ ਅੰਤ) ਨਹੀਂ ਜਾਣਿਆਂ। (੨) ਲਖਾਂ ਹੀ ਮਹਾਤਮਾਂ (ਵਾਹਿਗੁਰੂ ਦੇ ਨਾਮ ਦੇ) ਮਹਾਤਮ ਨੂੰ ਆਖਦੇ ਹੋਇਆਂ ਨੇ ਤਿਲ ਜਿਨਾਂ ਭੀ ਮਹਾਤਮ ਨਹੀਂ ਵਖਾਨ ਸਕਿਆ। (੩)ਉਸਤਤਿ ਕਰਨ ਵਿਚ ਲਖਾਂ ਹੀ ਉਸਤਤਿ ਕਰਨ ਵਾਲੇ (ਲਗੇ ਹਨ ਪਰ ਉਹ ਸਾਰੇ ਵਾਹਿਗੁਰੂ ਦੀ) ਪਲ ਜਿੰਨੀ ਉਸਤਤਿ ਕਰਨ ਵਿਚ ਹੀ ਹੈਰਾਨ ਹੋ ਰਹੇ ਹਨ। (੪) ਅਸਚਰਜ ਰੂਪ (ਵਾਹਿਗੁਰੂ) ਦੇ ਅਸਚਰਜ ਤੋਂ ਅਸਚਰਜ ਕੌਤਕਾਂ (ਦੇ ਵੇਖਣ) ਵਿਚ ਲਖਾਂ ਹੀ ਅਸਚਰਜ (ਹੈਰਾਨ) ਹੋ ਰਹੇ ਹਨ। (੫) ਵਿਸਮਾਦੀ (ਵਾਹਿਗੁਰੂ) ਦੀ ਵਿਸਮਾਦ-ਤਾਈ ਨੂੰ ਲਖਕੇ (ਜਾਨਕੇ) ਵਿਸਮਾਦ (ਭੀ ਆਪਣੀ ਵਿਸਮਾਦਤਾਈ ਤੋਂ ਬੀਤ ਚੁਕੇ ਹਨ। (੬)ਅਵਿਯਕਤ (ਸਰੀਰ ਤੋਂ ਰਹਿਤ ਦੀ) ਪ੍ਰਾਪਤੀ ਅਤਿ ਅਗੰਮ ਹੈ ਅਤੇ ਕਥਾ ਦੇ ਪ੍ਰਸੰਗਾਂ ਦਾ ਵਖਾਣ ਕਰਨਾ ਭੀ ਅਕਥ ਹੈ।(੭) ਵਿਚਾਰਾਂ ਤੋਂ ਪਰੇ (ਉਸਦੀ ਵਿਚਾਰ ਹੈ ॥ ੧੬ ॥

ਭਾਵ–ਮਹਿਮਾਂ, ਮਹਾਤਮ, ਉਸਤਤ, ਅਚਰਜਤਾ, ਵਿਸਮਾਦ ਆਦਿਕ ਸਾਰੇ ਹੀ ਸਬਦ ਵਾਹਿਗੁਰੂ ਦੇ ਗੁਣ ਵਰਨਣ ਕਰਨ ਲਈ ਅਸਮਰਥ ਹਨ ਵਾਹਿਗੁਰੂ ਦਾ ਵਰਨਣ ਇਨਾਂ ਤੋਂ ਬਹੁਤ ਪਰੇ ਹੈ।

## ਪੂਰਬ ਅੰਤਰ ਗਤ

੧ ਅਗਮਹੁੰ ਅਗਮਅਗੰਮ ਹੈਅਗਮ ਅਗਮਅਤਅਗਮਸੁਣਾਏ।
੨ ਅਲਖਹੁੰ ਅਲਖਅਲੱਖ ਹੈਅਲਖਅਲਖਲਖਅਲਖ ਧਿਆਏ।

੩ ਅਪਰੰਪਰ ਅਪਰੰਪਰਹੁੰ ਅਪਰੰਪਰ ਅਪਰੰਪਰ ਭਾਏ।
੪ ਆਗੋਚਰ ਆਗੋਚਰਹੁੰ ਆਗੋਚਰੁ ਆਗੋਚਰ ਜਾਏ।
੫ ਪਾਰ ਬ੍ਰਹਮ ਪੂਰਨ ਬ੍ਰਹਮ ਸਾਧ ਸੰਗਤਿ ਆਗਾਧ ਅਲਾਏ।
੬ ਗੁਰਮੁਖ ਸੁਖਫਲ ਪ੍ਰੇਮ ਰਸਭਗਤਵਛਲਹੋ ਅਛਲ ਛਲਾਏ।
੭ ਵੀਹ ਇਕੀਹ ਚੜ੍ਹਾਉ ਚੜ੍ਹਾਏ॥੧੭॥

ਅਰਥ–(੧) (ਵਾਹਿਗੁਰੂ ਮਨ ਕਰਕੇ ਭੀ) ਅਗਮ ਤੋਂ ਅਗਮ, (ਬਾਣੀ ਕਰਕੇ ਭੀ) ਅਗਮ ਤੋਂ ਅਗਮ, (ਅਤੇ ਸਰੀਰ ਕਰਕੇ ਭੀ) ਅਗਮ ਤੋਂ ਭੀ ਅਤਿ ਅਗਮ ਸੁਣੀਦਾ ਹੈ।(੨) (ਵਾਹਿਗੁਰੂ)ਅਲਖਤੋਂਅਲਖ (ਪਿਛੇ ਸੀ)ਅਲਖਤੋਂਅਲਖ (ਹੁਣ) ਹੈ, (ਅਤੇ) ਅਲਖ ਤੋਂ ਅਲਖ (ਅਗੇ ਹੋਣ ਵਾਲਾ)ਲਖਕੇ ਧਿਆਵਨਾਕਰੋ। (੩)ਜੀਵਾਂਤੋਂਪਰੇਪਿਤਰਾਂਤੋਂ"ਪਰ' ਪਰੇਦੇਵਤਿਆਂਤੋਂ"ਪਰ'ਪਰੇਬ੍ਰਹਮਾਦਿਕਾਂਤੋਂ 'ਪਰੇ' ਵਾਹਿਗੁਰੂਭਾਉਂਦਾਹੈ(ਭਾਵਇਸਦਾ ਇਹਹੈ ਕਿਅਪਰੰ ਦਾਅਰਥਹੈਉਰੇਅਰਥਾਤ ਇਨਾਂ ਜੀਵਾਂ ਤੋਂ ਪਰੇ ਪਿਤ੍ਰ ਹਨ, ਤੇ ਪਿਤ੍ਰਾਂ ਤੋਂ ਪਰੇ ਦੇਵਤੇ ਹਨ, ਦੇਵਤਿਆਂ ਤੋਂ ਪਰੇ ਬ੍ਰਹਮਾਂ ਆਦਿਕ ਹਨ ਤਿਸਤੋਂ ਪਰੇ ਵਾਹਿਗੁਰੂ ਹੈ, ਵਾਹਿਗੁਰੂ ਦੀ ਅਪੇਖਜਾ ਤੇ ਬ੍ਰਹਮਾਂ ਆਦਿਕ ਉਰੇ ਹਨ, ਬ੍ਰਹਮਾਂ ਆਦਿਕਾਂ ਦੇ ਮੁਕਾਬਲੇ ਤੇ ਇੰਦ੍ਰਾਦਿਕ ਉਰੇ ਹਨ, ਇੰਦ੍ਰਾਦਿਕਾਂ ਦੇ ਮੁਕਾਬਲੇ ਤੇ ਪਿਤਰਾਦਿਕ ਉਰੇ ਹਨ, ਪਿਤ੍ਰਾਦਿਕਾਂ ਦੇ ਮੁਕਾਬਲੇ ਤੇ ਜੀਵ ਉਰੇ ਹਨ)। (੪) (ਇਸ ਕਾਰਨ) ਇੰਦ੍ਰਿਆਂ ਦੇ ਵਿਖਯ ਤੋਂ ਰਹਿਤ ਮਨ, ਅਤੇ ਫਿਰ "ਅਗੋਚਰਹੁੰ ਅਗੋਚਰ" ਮਲਨ ਮਨ ਦੇ ਵਿਖਯ ਤੋਂ ਰਹਿਤ ਸੁਧ ਮਨ, ਤਿਸਤੋਂ ਭੀ "ਅਗੋਚਰ ਜਾਏ" ਪਰੇ ਤੋਂ ਪਰੇ ਜਾਣੀਦਾ ਹੈ, (ਭਾਵ ਮਨ ਆਦਿਕਾਂ ਦਾ ਪ੍ਰਤਖ ਨਹੀਂ ਇਸ ਲਈ ਇਸਨੂੰ ਅਗੋਚਰ ਕਹੀਦਾ ਹੈ) ਅਤੇ ਫਿਰ ਮਨ ਦੇ ਦੋ ਭੇਦ ਹਨ, ਇਕ ਮਲਨ, ਤੇ ਦੂਜਾ ਸੁਧ, ਹੰਕਾਰਾਦਿਕਾਂ ਦੇ ਪੈਦਾ ਕਰਨ ਵਾਲਾ ਮਨ ਮਲਨ ਤੇ, ਪਰ ਉਪਕਾਰ ਧਰਮਦੇ ਪੈਦਾ ਕਰਨ ਵਾਲਾ ਸੁਧ ਮਨ ਹੈ, ਮਲਨ ਮਨ ਦੀ ਅਪੇਖਜਾ ਤੋਂ ਸੁਧ ਮਨ ਅਗੋਚਰ ਹੈ ਅਤੇ ਸੁਧ ਮਨ ਦੇ ਮੁਕਾਬਲੇ ਤੇ ਵਾਹਿਗੁਰੂ ਅਗੋਚਰ ਜਾਨੀਦਾ ਹੈ) । (੫) (ਜਿਸ) ਪਾਰਬ੍ਰਹਮ (ਨੂੰ ਇਸਤਰਾਂ) ਅਗਾਧ (ਬੇਅੰਤ ੨) ਲਖਾਇਆ (ਜਾਂਦਾ ਹੈ ਉਸਦਾ ਪੂਰਣ ਬ੍ਰਹਮ (ਸਰਗੁਣ) ਰੂਪ ਸਾਧ ਸੰਗਤਿ ਹੈ। (੬) ਗੁਰਮੁਖਾਂ ਦੇ ਭਗਤੀ ਦੇ ਪ੍ਰੇਮ ਰਸ (ਦੇ ਵਸ ਹੋਕੇ) ਭਗਤਾਂ ਦੇ ਪਿਆਰੇ ਅਛਲ (ਨੇ ਆਪਣਾ ਆਪ) ਛਲਾ ਲਿਆ ਹੈ। ੭] (ਗੁਰਮੁਖ)ਨਿਸਚਾ ਕਰਕੇ ਇਕਦੀਪ੍ਰਾਪਤੀਦੀਇਛਾਦੇਰਤਾਤੇ੍ਰ ਨੂੰ ਰੜਦੇਹਨ,(ਭਾਵਨਿਸਚਾਅਡੋਲ)ਹੈ।੧੭।

## ਆਪਨੇ ਆਪ ਦਾ ਜਨਾਉਣਾ।

੧ ਪਾਰ ਬ੍ਰਹਮ ਪੂਰਨ ਬ੍ਰਹਮ ਨਿਰੰਕਾਰ ਅਕਾਰ ਬਣਾਯਾ।
੨ ਅਬਗਤਗੱਤ ਅਗਾਧ ਬੋਧਗੁਰ ਮੂਰਤ ਹੁਇ ਅਲਖ ਲਖਾਯਾ।

੩ ਸਾਧਸੰਗਤਿ ਸਚਖੰਡਵਿਚਭਗਤਵਛਲਹੋਇਅਛਲਛਲਾਯਾ।
੪ ਚਾਰ ਵਰਨ ਇਕਵਰਨ ਹੁਇ ਆਦਿ ਪੁਰਖਆਦੇਸ਼ ਕਰਾਯਾ।
੫ ਧ੍ਯਾਨਮੂਲਦਰਸ਼ਨਗੁਰੂ ਛਿਅਦਰਸ਼ਨਦਰਸ਼ਨ ਵਿਚ ਆਯਾ।
੬ ਆਪੇ ਆਪ ਨ ਆਪ ਜਣਾਯਾ ॥੧੮॥

ਅਰਥ–(੧) "ਨਿਰੰਕਾਰ" ਅਕਾਰ ਤੋਂ ਰਹਿਤ "ਪਾਰਬ੍ਰਹਮ" ਨਿਰਗੁਣ ਵਾਹਿਗੁਰੂ ਨੇ "ਪੂਰਨ ਬ੍ਰਹਮ" ਸਰਗੁਣ ਅਕਾਰ ਬਣਾਇਆ ਹੈ। (੨) (ਅਤੇ)ਗੁਰ "ਮੂਰਤਿ" ਸਰੂਪ ਹੋਕੇ ਅਲਖ ਨੇ "ਅਬਗਤ ਗਤਿ" ਗਤੀ ਤੋਂ ਰਹਿਤ ਦੀ ਪ੍ਰਾਪਤੀ ਦੇ ਅਗਾਧ ਬੋਧ ਨੂੰ ਲਖਾ ਦਿਤਾ ਹੈ। (੩) ਸਾਧ ਸੰਗਤਿ ਰੂਪ ਸਚਖੰਡ ਵਿਚ ਭਗਤਾਂ ਦੇ ਪਿਆਰ ਦੇ ਵਸ ਹੋਕੇ ਅਛਲ (ਨੇ ਆਪਣਾ ਆਪ) ਛਲਾ ਦਿਤਾ ਹੈ। (੪) ਚਾਰ ਵਰਨਾਂ ਤੋਂ ਇਕ ਸਿਖ ਵਰਨ ਹੋਇਆ (ਹੈ, ਤੇ ਗੁਰੂ ਜੀ ਨੇ ਸਿਖਾਂ ਕੋਲੋਂ ਇਕੋ) "ਆਦਿ" ਅਕਾਲ ਪੁਰਖ ਨੂੰ ਆਦੇਸ ਕਰਾਯਾ ਹੈ। (੫) ਧਿਆਨ ਦਾ "ਮੂਲ" ਕਾਰਣ "ਦਰਸ਼ਨ ਗੁਰੂ"–ਸਿਖ ਪੰਥ–ਹੈ, (ਅਤੇ) ਛੇ 'ਦਰਸ਼ਨ' ਮਤ (ਭੀ ਇਸ) ਦਰਸ਼ਨ ਵਿਚ ਆ ਜਾਂਦੇ ਹਨ। (੬) (ਵਾਹਿਗੁਰੂ ਨੇ) ਆਪਣੇ ਆਪ ਨੂੰ ਆਪੇ ਹੀ ਜਣਾਯਾ ਹੈ ॥ ੧੭ ॥

ਭਾਵ–ਗੁਰਾਂ ਦਵਾਰੇ ਹੀ ਕਰਤਾਰ ਨੇ ਆਪਣਾ ਆਪ ਜਣਾਯਾ ਹੈ ਨਿਰੰਕਾਰ ਨੂੰ ਜਾਨਣ ਵਾਸਤੇ ਗੁਰੂ ਦੇ ਸਿਖ ਹੋਕੇ ਸਿਮਰਨ ਕਰੋ।

## ਗੁਰੂ ਦੀ ਸਰਣ

੧ ਚਰਨ ਕਵਲ ਸ਼ਰਨਾਗਤੀ ਸਾਧ ਸੰਗਤ ਮਿਲ ਗੁਰਸਿਖ ਆਏ।
੨ ਅੰਮ੍ਰਿਤ ਦ੍ਰਿਸ਼ਟ ਨਿਹਾਲ ਕਰ ਦਿੱਬ ਦ੍ਰਿਸ਼ਟ ਦੇ ਪੈਰੀਂ ਪਾਏ।
੩ ਚਰਣਰੇਨ ਮਸਤਕਿ ਤਿਲਕ ਭਰਮ ਕਰਮ ਦਾ ਲੇਖ ਮਿਟਾਏ।
੪ ਚਰਣੋਦਕ ਲੈ ਆਚਮਨ ਹਉਮੈ ਦੁਬਿਧਾ ਰੋਗ ਗਵਾਏ।
੫ ਪੈਰੀਂ ਪੈ ਪਾ ਖਾਕ ਹੋਇ ਜੀਵਨ ਮੁਕਤਿ ਸਹਿਜ ਘਰ ਆਏ।
੬ ਚਰਣ ਕਵਲ ਵਿਚ ਭਰਮ ਹੋਇ ਸੁਖ ਸੰਪਟ ਮਕਰੰਦ ਲੁਭਾਏ।
੭ ਪੂਜ ਮੂਲ ਸਤਿਗੁਰੁ ਚਰਣ ਦੁਤੀਆ ਨਾਸਤ ਲਵੈ ਨ ਲਾਏ।
੮ ਗੁਰਮੁਖ ਸੁਖਫਲ ਗੁਰ ਸਰਣਾਏ ॥ ੧੯ ।

ਆਚਮਨ = ਛਕਕੇ। ਸੰਪਟ = ਡਬਾ। ਨਾਸਤ = ਨਹੀਂ ਹੈ।

ਅਰਥ–(੧) ਗੁਰੂ ਦੇ ਸਿਖ ਸਾਧ ਸੰਗਤਿ ਨਾਲ ਮਿਲਕੇ ਗੁਰੂ ਦੇ ਚਰਨਾਂ ਦੀ ਸਰਨ ਵਿਚ ਆਏ ਹਨ (੨) (ਗੁਰੂ ਨੇ ਸਿਖਾਂ ਉਤੇ) ਕ੍ਰਿਪਾ ਦ੍ਰਿਸ਼ਟੀ ਕਰਕੇ

ਓਨਾਂ ਨੂੰ ਨਿਹਾਲ ਕਰ ਦਿਤਾ ਹੈ ਅਤੇ ਗਿਆਨ ਦ੍ਰਿਸ਼ਟੀ ਦੇਕੇ ਚਰਨੀ ਲਾਇਆ ਹੈ। (੩) (ਸਿਖਾਂ ਨੇ ਗੁਰੂ ਜੀ ਦੇ) ਚਰਨਾਂ ਦੀ ਧੂੜੀ ਦਾ ਮਥੇ ਤੇ ਤਿਲਕ ਕਰਕੇ ਭਰਮ ਦੇ ਕਰਮਾਂ ਦਾ ਲੇਖ ਮਿਟਾ ਲਿਆ ਹੈ। (੪) (ਗੁਰੂ ਦੇ) ਚਰਨਾਂ ਦਾ ਜਲ ਲੈਕੇ (ਸਿਖਾਂ ਨੇ) ਛਕਕੇ ਹਉਮੈ ਤੇ ਦੁਬਿਧਾ (ਦ੍ਵੈਤ) ਰੋਗ ਗਵਾ ਦਿਤਾ ਹੈ। (੫) ਚਰਨੀ ਪੈਕੇ ਚਰਨਾਂ ਦੀ ਧੂੜ ਹੋਕੇ ਜੀਵਨ ਮੁਕਤੀ ਦੇ ਸਹਿਜ (ਅਨੰਦ) ਘਰ ਵਿਚ ਆਏ ਹਨ। (੬) ਚਰਨ ਕਮਲਾਂ ਦੇ ਭੌਰੇ ਹੋਕੇ ਲੁਭਾਏ ਹਨ, ਅਤੇ ਸੁਖਾਂ ਦਾ ਡੱਬਾ ਜਾਣਕੇ ਚਰਨ ਕਮਲਾਂ ਦੇ ਸਪਰਸ ਵਿਚ ਰਹਿੰਦੇ ਹਨ। (੭) ਪੂਜਾ ਦਾ ਮੂਲ ਹੀ ਸਤਿਗੁਰੂ ਦੇ ਚਰਨ ਹਨ, ਤੇ ਦੂਜਾ ਭਾਵ ਭੀ ਨਹੀਂ ਹੈ, (ਇਸ ਕਰਕੇ ਹੋਰ ਕੋਈ ਇਨਾਂ ਦੇ) (ਬਰੋਬਰ ਨਹੀਂ ਲਾਉਂਦੇ। (੮) ਗੁਰਮੁਖਾਂ ਨੂੰ ਗੁਰ ਸਰਣਾਈ ਵਿਚ ਹੀ ਆਤਮ ਸੁਖ ਹੈ॥ ੧੯॥

ਭਾਵ—ਗੁਰ ਚਰਨਾਂ ਦੀ ਪੂਜਾ ਨਾਲ ਹੀ ਸਭ ਪੂਜਾ ਹੋ ਜਾਂਦੀਆਂ ਹਨ, ਗੁਰ ਉਪਦੇਸ਼ ਦੀ ਕਮਾਈ ਕੀਤਿਆਂ ਹੀ ਸਾਰੇ ਕਰਮ ਧਰਮ ਆਦਿਕ ਕਮਾਏ ਜਾਂਦੇ ਹਨ, ਕਿਉਂਕਿ ਗੁਰ ਸੇਵਾ ਤੋਂ ਹੀ ਆਤਮ ਸੁਖ ਪ੍ਰਾਪਤ ਹੁੰਦਾ ਹੈ।

## ਗੁਰੂ ਵਾਧਾ

**੧ ਸ਼ਾਸਤਰ ਸਿਮ੍ਰਿਤ ਵੇਦ ਲਖ ਮਹਾਂਭਾਰਥ ਰਾਮਾਯਣ ਮੇਲੇ।**
**੨ ਸਾਰ ਗੀਤਾ ਲੱਖ ਭਾਗਵਤ ਜੋਤਕ ਵੈਦ ਚਲੰਤੀ ਖੇੱਲੇ।**
**੩ ਚਉਦਹ ਵਿੱਦਯਾਸਾਅੰਗੀਤ ਬ੍ਰਹਮੇ ਬਿਸ਼ਨ ਮਹੇੱਸੁਰ ਭੇੱਲੇ।**
**੪ ਸਨਕਾਦਿਕ ਲਖ ਨਾਰਦਾ ਸੁਕ ਬਿਆਸ ਲਖ ਸ਼ੇਖ ਨਵੇੱਲੇ।**
**੫ ਗਯਾਨ ਧਯਾਨ ਸਿਮਰਨਘਣੇਦਰਸ਼ਨਭਰਨਗੁਰੂ ਬਹੁਚੇੱਲੇ।**
**੬ ਪੂਰਾ ਸਤਿਗੁਰੁ ਗੁਰਾਂ ਗੁਰੁ ਮੰਤ੍ਰ ਮੂਲ ਗੁਰ ਬਚਨ ਸੁਹੇੱਲੇ।**
**੭ ਅਕਥ ਕਥਾ ਗੁਰ ਸ਼ਬਦ ਹੈ ਨੇਤਿ ਨੇਤਿ ਨਮੋ ਨਮੋ ਕੇੱਲੇ।**
**੮ ਗੁਰਮੁਖ ਸੁਖਫਲ ਅੰਮ੍ਰਿਤ ਵੇਲੇ॥੨੦॥**

ਸਾਅੰਗੀਤ = ਗਾਇਤ੍ਰੀ, ਵਿਦਯਾ। ਗੁਰਬਚਨ = ਗੁਰਬਾਣੀ। ਕੇਲੇ = ਅਨੰਦ।

ਅਰਥ—[੧] ਸਾਸਤ੍ਰ, ਸਿੰਮ੍ਰਤੀਆਂ, ਲਖਾਂ ਵੇਦ, ਮਹਾਂਭਾਰਥ, ਰਾਮਾਯਣਾਂ (ਦੇ ਪਾਠੀ) ਕਠੇ ਕੀਤੇ ਜਾਨ। [੨] ਲੱਖਾਂ ਹੀ ਸਾਰ ਗੀਤਾ ਭਗਵਤ ਸਕੰਧ, ਜੋਤਸ਼ ਵੈਦਕ (ਹਿਕਮਤ), ਚਲਿਤ੍ਰ ਦੇ ਖੇਡਨ ਵਾਲੇ (ਨਟ)। (੩) ਚੌਦਾਂ ਵਿਦਯਾ, ਗਾਇਤ੍ਰੀ ਦੇ ਪਾਠਕ, ਬ੍ਰਹਮਾਂ ਤੇ ਸ਼ਿਵਭੀ ਨਾਲ ਮਿਲਾਏ ਜਾਨ। (੪) ਲੱਖਾਂ ਹੀ ਸਨਕਾਦਿਕ, ਨਾਰਦ, ਸੁਕਦੇਵ, ਵਿਆਸ, ਲਖਾਂ ਹੀ ਨਵੇਂ ਨਾਮ ਜਪਣ ਵਾਲੇ ਸ਼ੇਸ਼ਨਾਗਵਰਗੇ। [੫] ਗਿਆਨੀ, ਧਿਆਨੀ, ਸਿਮਰਨ ਕਰਨ ਵਾਲੇ, ਬਹੁਤੇ ਹੀ ਮਤ, ਬਹੁਤੇ ਹੀ

ਵਰਨ ਅਤੇ ਗੁਰੂ ਤੇ ਚੇਲੇ, (ਇਤਆਦਿਕ ਜਗਤ ਵਿਚ ਸਭ ਸਪੂਰਨ ਹਨ) । (੬) ਅਤੇ ਪੂਰਾ ਸਤਿਗੁਰੂ (ਗੁਰੂ ਨਾਨਕ ਜੀ) ਗੁਰੂਆਂ ਦਾ ਗੁਰੂ ਹੈ, (ਅਤੇ ਸਭ) ਮੰਤਰਾਂ ਦਾ ਮੂਲ ਗੁਰਬਾਣੀ ਹੀ ਸੁਖਦਾਇਕ ਹੈ । (੭) ਗੁਰਾਂ ਦੇ ਸ਼ਬਦ ਦੀ ਕਥਾ ਅਕਥ ਹੈ, ਬਿਅੰਤ ਵਾਰੀ ਨਮਸਕਾਰ, ਬਿਅੰਤ ਵਾਰੀ ਨਮਸਕਾਰ ਕਰਕੇ ਹੀ ਅਨੰਦ ਹੁੰਦਾ ਹੈ । (੮) ਗੁਰਮੁਖ ਨਾਲ ਅੰਮ੍ਰਿਤ ਵੇਲੇ ਮਿਲਕੇ ਆਤਮ ਸੁਖ ਲਵੇ ॥ ੨੦ ॥

ਭਾਵ—ਵੇਦ, ਸ਼ਾਸਤ੍ਰ, ਸਿਮ੍ਰਤੀਆਂ, ਪੁਰਾਣ, ਮਹਾਭਾਰਥ, ਗੀਤਾ, ਜੋਤਸ਼, ਵੈਦਕ ਆਦਕ ਚੌਦਾਂ ਵਿਦਯਾ ਨਾਲੋਂ ਗੁਰਬਾਣੀ ਮਹਾਨ ਉਚੀ ਤੇ ਸੁਚੀ ਹੈ, ਗੁਰਬਾਣੀ ਦਾ ਅਭਜਾਸ ਕੀਤਿਆਂ ਆਤਮਕ ਸੁਖ ਪ੍ਰਾਪਤ ਹੁੰਦਾ ਹੈ ।

## ਗੁਰੂ ਤੁਲ ਕੋਈ ਪਦਾਰਥ ਨਹੀਂ

**੧ ਚਾਰ ਪਦਾਰਥ ਆਖੀਅਨਿ ਲੱਖ ਪਦਾਰਥ ਹੁਕਮੀ ਬੰਦੇ ।**
**੨ ਰਿਧਿ ਸਿਧਿਨਿਧਿ ਲਖ ਸੇਵਕੀਂ ਕਾਮਧੇਨ ਲਖਵੱਗ ਚਰੰਦੇ ।**
**੩ ਲਖ ਪਾਰਸ ਪਥਰੇ ਲੀਆਂ ਪਾਰਜਾਤ ਲਖ ਬਾਗ ਫਲੰਦੇ ।**
**੪ ਚਿਤਵਣ ਲਖ ਚਿੰਤਾਮਣੀ ਲੱਖ ਰਸਾਇਣ ਕਰਦੇ ਛੰਦੇ ।**
**੫ ਲਖ ਰਤਨ ਰਤਨਾਗਰਾਂ ਸਭ ਨਿਧਾਨ ਸਭ ਫਲ ਸਿਮਰੰਦੇ ।**
**੬ ਲਖ ਭਗਤੀ ਲਖ ਭਗਤ ਹੋਇ ਕਰਾਮਾਤ ਪਰਚੈ ਪਰਚੰਦੇ ।**
**੭ ਸ਼ਬਦ ਸੁਰਤ ਲਿਵ ਸਾਧ ਸੰਗ ਪ੍ਰੇਮ ਪਿਆਲਾ ਅਜਰਜਰੰਦੇ ।**
**੮ ਗੁਰ ਕਿਰਪਾ ਸਤਸੰਗ ਮਿਲੰਦੇ ॥੨੧॥**

ਛੰਦੇ = ਖੇਡਾਂ । ਰਤਨਾਗਰਾਂ = ਸਮੁੰਦਰ ।

ਅਰਥ—(੧) ਚਾਰ ਪਦਾਰਥ ਕਹੇ ਜਾਂਦੇ ਹਨ ਪਰ ਗੁਰਾਂ ਦੀ ਦਰਗਾਹ ਵਿਚ ਲਖਾਂ ਪਦਾਰਥ ਹੁਕਮੀ ਬੰਦੇ ਹਨ । (੨) ਲਖਾਂ ਰਿਧੀਆਂ ਰਿਧੀਆਂ ਗੁਰੂ ਦੀ ਸੇਵਾ ਕਰਦੀਆਂ ਤੇ ਕਾਮਧੇਨਾਂ ਦੇ ਲੱਖਾਂ ਹੀ ਵਗ ਚਰਦੇ ਹਨ । (੩) ਲਖਾਂ ਹੀ ਪਾਰਸ ਦੀਆਂ ਗੀਟੀਆਂ ਹਨ, ਤੇ ਲਖਾਂ ਹੀ ਕਲਪ ਬਿਰਛ ਬਾਗਾਂ ਵਿਚ ਫਲਦੇ ਹਨ । (੪) (ਗੁਰੂ ਜੀ ਦੀ) ਚਿਤਵਣੀ ਵਿਚ ਲਖਾਂ ਹੀ ਚਿੰਤਾਮਣੀਆਂ ਹਨ, ਅਤੇ ਲੱਖਾਂ ਹੀ ਰਸਾਇਣਾਂ ਖੇਡਾਂ ਕਰਦੀਆਂ ਹਨ । (੫) ਲੱਖਾਂ ਹੀ ਰਤਨ ਤੇ ਸਮੁੰਦਰ, ਸਭ ਖਜ਼ਾਨੇ ਤੇ ਸਭ ਫਲ (ਗੁਰੂ ਜੀ ਨੂੰ) ਸਿਮਰਨ ਕਰਦੇ ਹਨ । (੬) ਲੱਖਾਂ ਭਗਤੀ ਕਰਨ ਵਾਲੇ ਭਗਤ ਹੋਕੇ ਕਰਾਮਾਤਾਂ ਦੇ ਪਰਚੇ (ਪ੍ਰੇਮ) ਵਿਚ ਪਰਚਦੇ ਹਨ । (੭) ਗੁਰੂ ਦੇ ਸਿਖ ਸ਼ਬਦ ਦੀ ਸੁਰਤਿ ਵਿਚ ਪ੍ਰੀਤ ਲਾਕੇ ਪ੍ਰੇਮ ਦੇ ਅਜਰ ਪਿਆਲੇ ਨੂੰ ਪੀਕੇ ਜਰਦੇ ਹਨ । (੮) ਗੁਰਾਂ ਦੀ ਕ੍ਰਿਪਾ ਨਾਲ ਸਤਿਸੰਗਤ ਮਿਲਦੀ ਹੈ ॥ ੨੧ । ੧੬ ॥

ਭਾਵ—ਚਾਰ ਪਦਾਰਥ, ਰਿਧਾਂ ਸਿਧਾਂ, ਕਾਮਧੇਨਾਂ ਅਤੇ ਕਲਪ ਬਿਰਛ

ਆਦਿਕਾਂ ਦੇ ਦੇਣ ਵਾਲੀ ਸਾਧ ਸੰਗਤ ਗੁਰੂ ਜੀ ਦੀ ਕ੍ਰਿਪਾ ਨਾਲ ਪ੍ਰਾਪਤ ਹੁੰਦੀ ਹੈ।

ੴ ਸਤਿਗੁਰਪ੍ਰਸਾਦਿ ॥

# ਗਿਆਨ ਰਤਨਾਵਲੀ ਸਤਾਰਵੀਂ ਵਾਰ

## ਰਤਨ–ਸੰਖ

੧ ਸਾਗਰ ਅਗਮ ਅਥਾਹੁ ਮਥ ਚਉਦਹ ਰਤਨ ਅਮੋਲ ਕਢਾਏ।
੨ ਸਸੀਅਰ ਸਾਰਿੰਗ ਧਨੁਖ ਮਧ ਕੌਤਕ ਲਖ ਧਨੰਤਰ ਪਾਏ।
੩ ਅਰੰਭਾ ਕਾਮਧੇਨੁ ਲੈ ਪਾਰਜਾਤ ਅਸੁ ਅਮਿਉ ਪੀਆਏ।
੪ ਐਰਾਪਤਿ ਗਜ ਸੰਖ ਬਿਖ ਦੇਵ ਦਾਨਵ ਮਿਲਵੰਡ ਦਿਵਾਏ।
੫ ਮਾਣਕ ਮੋਤੀ ਹੀਰਿਆਂ ਬਹੁ ਮੁਲੇ ਸਭ ਕੋ ਵਰਸਾਏ।
੬ ਸੰਖ ਸਮੁੰਦਹੁ ਸਖਣਾ ਧਾਹਾਂ ਦੇ ਦੇ ਰੋਇ ਸੁਣਾਏ।
੭ ਸਾਧਸੰਗਤਿਗੁਰਸ਼ਬਦਸੁਣ ਗੁਰੁ ਉਪਦੇਸ਼ ਨ ਰਿਦੈ ਵਸਾਏ।
੮ ਨਿਹਫਲ ਅਹਿਲਾ ਜਨਮ ਗਵਾਏ ॥੧॥

ਚਉਦਹ = ਕਹਿੰਦੇ ਹਨ। ਅਹਿਲਾ = ਖਾਲੀ, ਸਖਨਾ।

ਅਰਥ–(੧) ਕਹਿੰਦੇ ਹਨ ਕਿ ਅਗਮ ਅਥਾਹ ਸਮੁੰਦਰ ਨੂੰ (ਰਿੜਕਕੇ) ਰਤਨ ਕਢਾਏ ਹਨ। (੨) (ਜੈਸਾ ਕਿ) ਚੰਦ੍ਰਮਾਂ, ਸਾਰੰਗਧਨਖ, ਸ਼ਰਾਬ ਕੌਸਤਕਮਣੀ, ਲਛਮੀ, ਧਨੰਤਰ ਭੀ ਪਾਇਆ ਹੈ। (੩) ਰੰਭਾ, ਕਾਮਧੇਨ, ਕਲਪ ਬਿਰਛ, ਉਚੈਸ੍ਰਵਾਂ ਘੋੜਾ, ਤੇ ਅੰਮ੍ਰਤ ਲੈਕੇ ਪਿਆਇਆ ਹੈ। (੪) ਐਰਾਪਤਿ ਹਾਥੀ, ਸੰਖ, ਜ਼ਹਰ, (ਇਹ ਤਾਂ ਮੋਹਨੀ ਅਵਤਾਰ ਕਲੋਂ) ਦੇਵਤਿਆਂ ਤੇ ਦੈਂਤਾਂ ਨੂੰ ਵੰਡਕੇ ਦਿਵਾਏ ਹਨ। (੫) ਮਾਣਕ, ਮੋਤੀ, ਹੀਰੇ ਆਦਿਕ ਬਹੁਤ ਮੁਲ ਵਾਲੇ ਸਭ ਕੋਈ ਸਮੁੰਦਰ ਕੋਲੋਂ ਲੈਂਦਾ ਹੈ। (੬) (ਪਰ ਉਸੇ) ਸਮੁੰਦਰ ਵਿਚੋਂ ਸੰਖ ਖਾਲੀ ਨਿਕਲਿਆ ਤੇ ਧਾਹਾਂ ਦੇ ਦੇਕੇ ਰੋਕੇ ਸੁਣਾਉਂਦਾ ਹੈ (ਕਿ ਹੇ ਜੀਵੋ ਮੇਰੇ ਵਾਂਗੂੰ ਖਾਲੀ ਨਾ ਰਹਿ ਜਾਣਾ)। (੭) ਸਾਧ ਸੰਗਤਿ ਵਿਚੋਂ ਗੁਰਾਂ ਦਾ ਸ਼ਬਦ ਸੁਣਕੇ (ਉਸ) ਗੁਰਾਂ ਦੇ ਉਪਦੇਸ਼ ਨੂੰ (ਜੋ) ਹਿਰਦੇ ਵਿਚ ਨਹੀਂ ਵਸਾਉਂਦਾ। (੮) (ਉਹ) ਸੁੰਦਰ ਮਨੁਖਾ ਜਨਮ ਨੂੰ ਐਵੇਂ ਨਿਸਫਲ ਗਵਾ ਰਿਹਾ ਹੈ ॥੧॥

ਭਾਵ–ਬਹੁਤੇ ਮਹਾਤਮਾਂ "ਚਉਦਹ" ਦਾ ਅਰਥ ਚੌਦਾਂ ਕਰਦੇ ਹਨ ਅਤੇ ਉਨ੍ਹਾਂ ਦੀ ਗਿਣਤੀ ਪੂਰੀ ਕਰਨ ਲਈ ਤਿੰਨਾਂ ਤੁਕਾਂ ਵਾਲੇ ਨਾਮ ਕਲਪਤ ਕਰਦੇ ਹਨ, ਪਰ ਵਿਚਾਰ ਇਸ ਗਲ ਦੀ ਹੈ ਕਿ ਜੇ ਕਰ ਚੌਦਾਂ ਦੀ ਗਿਣਤੀ ਪੂਰੀ ਕਰਨੀ ਹੁੰਦੀ ਤਾਂ ਭਾਈ ਸਾਹਿਬ ਜੀ "ਮਾਣਕ ਮੋਤੀ ਹੀਰਿਆਂ" ਪਦ ਨਾ ਲਿਖਦੇ? ਕਿਉਂਕਿ ਜਦ

ਤਿੰਨ ਇਹ ਨਾਲ ਰਲਾ ਦੇਈਏ ਤਾਂ ਚੌਦਾਂ ਪੂਰੇ ਬਲੇ ਤੇ ਤਿੰਨ ਇਹ ਸਤਾਰਾਂ ਹੋਏ ਫਿਰ ਚੌਦਾਂ ਅਰਥ ਸਿਧ ਨਾ ਹੋਇਆ ?

(੨) ਭਲਾ ਜੇਕਰ ਦੇਵਤਿਆਂ ਦੀ ਵੰਡ ਦੇ ਹੀ ਰਤਨ ਗਿਣਨੇ ਹਨ ਤਾਂ 'ਸੰਖ ਸਮੁੰਦਹੁ ਸਖਣਾ' ਨਾ ਲਿਖਦੇ ਕਿਉਂਕਿ ਸਖਣਾ ਪਦ ਨੇ ਉਸਨੂੰ ਰਤਨ ਪਦਵੀ ਤੋਂ ਬਾਹਰ ਕਢ ਦਿਤਾ ਹੈ।

ਦੂਜਾ ਭਾਈ ਗੁਰਦਾਸ ਜੀ ਮਿਥਯਾਵਾਦੀ ਨਹੀਂ ਸਨ ਜੋ ਕਿਧਰੇ ਕੁਝ ਤੇ ਕਿਧਰੇ ਕੁਝ ਲਿਖ ਜਾਂਦੇ ? ਆਪਣੇ ਸਤਵੀਂ ਵਾਰ ਦੀ ਤੇਰਵੀਂ ਪਉੜੀ ਵਿਚ 'ਤੇਰਾਂ ਰਤਨ ਅਕਾਰਥੇ' ਲਿਖਿਆ ਹੈ ਤੇ ਇਥੇ ਕਦ ਚੌਦਾਂ ਲਿਖ ਸਕਦੇ ਸਨ ? ਤੇਰਾਂ ਲਿਖਣ ਦਾ ਭਾਵ ਏਹੀ ਹੈ ਕਿ ਜੋ ਦੇਵਤਿਆਂ ਤੇ ਦੈਂਤਾਂ ਨੇ ਵੰਡੇ ਹਨ, ਉਨਾਂ ਵਿਚੋਂ ਸੰਖ ਸਖਣਾ ਹੋਣ ਕਰਕੇ ਰਤਨ ਨਹੀਂ, ਤਾਂ ਤੇ ਵੀਰਾਂ ਨੂੰ ਇਸ ਗਲ ਦੀ ਵਿਚਾਰ ਅਨੁਸਾਰ 'ਚਉਦਹ' ਦਾ ਅਰਥ 'ਕਹਿੰਦੇ ਹਨ' ਕਰਨਾ ਚਾਹੀਦਾ ਹੈ ਅਤੇ ਇਹ ਪਦ ਸਿੰਧੀ ਬੋਲੀਦਾ ਹੈ।

ਨੋਟ–ਇਸ ਗਲ ਦੀ ਵਿਚਾਰ ਸ੍ਰੀ ਮਾਨ ਪੰਡਤ ਸਰੂਪ ਦਾਸ ਜੀ ਨੇ ਬਹੁਤ ਕੀਤੀ ਹੈ ਅਤੇ ਅੰਤ ਸਿਟਾ ਇਹੀ ਨਿਕਲਿਆ ਹੈ ਕਿ 'ਚਉਦਹ' ਦਾ ਅਰਥ ਕਹਿੰਦੇ ਹਨ ਠੀਕ ਹੈ ਕਿਉਂਕਿ ਕਿਧਰੇ ਰਤਨ ਕਿੰਨੇ ਲਿਖੇ ਹਨ ਕਿਧਰੇ ਕਿੰਨੇ ਪਰ ਚੌਦਾਂ ਕਿਧਰੇ ਭੀ ਨਹੀਂ ਲਿਖੇ।

## ਡੱਡੂ--ਮਨਮੁਖ

੧ ਨਿਰਮਲ ਨੀਰ ਸੁਹਾਵਣਾ ਸੁੱਭਰ ਸਰਵਰ ਕਵਲ ਫੁਲੰਦੇ।
੨ ਰੂਪ ਅਨੂਪ ਸਰੂਪ ਅਤਿ ਗੰਧ ਸੁਗੰਧ ਹੋਇ ਮਹਕੰਦੇ।
੩ ਭਵ੍ਰਾਂ ਵਾਸਾ ਮੰਝ ਵਣ ਖੋਜਹਿ ਏਕੋ ਖੋਜ ਲਹੰਦੇ।
੪ ਲੋਭ ਲੁਭਤ ਮਕਰੰਦ ਰਸ ਦੂਰ ਦਿਸੰਤਰ ਆਇ ਮਿਲੰਦੇ।
੫ ਸੂਰਜ ਗਗਨ ਉਦੋਤ ਹੋਇ ਸਰਵਰ ਕਵਲ ਧਿਆਨ ਧਰੰਦੇ।
੬ ਡੱਡੂ ਚਿੱਕੜ ਵਾਸ ਹੈ ਕਵਲ ਸਿਞਾਣ ਨ ਮਾਣ ਸਕੰਦੇ।
੭ ਸਾਧ ਸੰਗਤਿ ਗੁਰੁ ਸ਼ਬਦ ਸੁਣ ਗੁਰੁ ਉਪਦੇਸ਼ ਰਹਿਤ ਨ ਰਹੰਦੇ।
੮ ਮਸਤਕ ਭਾਗ ਜਿਨਾਂ ਦੇ ਮੰਦੇ ॥੨॥

ਅਨੂਪਮ = ਸੁੰਦਰ। ਮੰਝਵਣ = ਜੰਗਲਾਂ ਵਿਚ। ਖੋਜ = ਲਭ ਲੈਂਦੇ ਹਨ।

ਅਰਥ–(੧) ਸੋਹਣੇ ਤੇ ਨਿਰਮਲ ਜਲ ਨਾਲ ਲਬਾ ਲਬ ਭਰੇ ਹੋਏ ਤਲਾਬ ਵਿਚ ਕਮਲ ਖਿੜਦੇ ਹਨ। (੨) (ਕਮਲ ਦੇ) ਸਰੂਪ ਦਾ ਰੂਪ ਅਤੀ ਸੁੰਦਰ ਹੈ (ਅਤੇ) ਵਾਸ਼ਨਾਂ ਦੀ ਸੁਗੰਧੀ ਵਾਲੇ ਹੋਕੇ ਸੁਗੰਧਤ ਕਰਦੇ ਹਨ। (੩) ਜੰਗਲਾਂ ਵਿਚ ਭੌਰਿਆਂ

ਦਾ ਵਾਸਾ ਹੈ ਅਤੇ ਇਕੋ ਕਮਲ ਨੂੰ ਖੋਜਦਿਆਂ ਹੋਇਆਂ ਲਭ ਲੈਂਦੇ ਹਨ। (੪) (ਕਮਲ ਦੇ) ਮਕਰੰਦ ਰਸ ਦੇ ਲੋਭ ਵਿਚ ਲੁਭਤ ਹੋਕੇ ਦੂਰ ਦਿਸਾਂਤਰਾਂ ਵਿਚੋਂ ਆਕੇ ਮਿਲਦੇ ਹਨ। (੫) ਇਵੇਂ ਹੀ ਸੂਰਜਦੀ ਜੋਤਅਕਾਸ਼ ਵਿਚਉਦੇ ਹੁੰਦੀ ਹੈਅਤੇ ਕਮਲ ਤਲਾਵ ਵਿਚ ਖਤੋੜਾ ਉਸ ਦਾ ਧਿਆਨ ਧਰਦਾ ਹੈ। (੬) (ਪਰ) ਡਡੂ (ਦਾ ਕਮਲ ਦੇ ਕੋਲ ਹੀ) ਚਿਕੜ ਵਿਚ ਵਾਸਾ ਹੈ (ਪਰ) ਕਮਲ ਨੂੰ ਸਿਞਾਣਕੇ (ਉਸਦੇਅਨੰਦਨੂੰ) ਨਹੀਂ ਮਾਨ ਸਕਦਾ। (੭) (ਇਸੇ ਤਰਾਂ ਜੋ) ਸਾਧ ਸੰਗਤਿ ਵਿਚੋਂ ਗੁਰਾਂ ਦੇ ਸ਼ਬਦ ਨੂੰ ਸੁਣਕੇ (ਫਿਰ) ਗੁਰਾਂ ਦੇ ਉਪਦੇਸ਼ ਦੀ ਰਹਿਤ ਨਹੀਂ ਰਖਦੇ। (੮) (ਐਸੇ ਪੁਰਸ਼ ਉਹਨਾਂ ਡਡੂਆਂ ਵਾਂਗੂੰ ਹਨ) ਜਿਹਨਾਂ ਦੇ ਮਥੇ ਤੇਮੰਦੇ ਭਾਗ ਹਨ॥੨॥

"ਬਿਮਲ ਮਝਾਰਿ ਬਸਸਿ ਨਿਰਮਲ ਜਲ" ਵਾਲੇ ਸ਼ਬਦ ਦਾ ਹੀ ਨਰੂਪਨ ਹੈ ਅਤੇ ਸਿਟਾ ਇਹ ਹੈ ਕਿ ਸਤਿਸੰਗ ਰੂਪ ਸਰੋਵਰ ਵਿਚ ਰਹਿੰਦੇ ਹੋਏ ਭੀ ਜੋ ਗੁਰਾਂ ਦੀ ਰਹਿਤ ਵਲੋਂ ਹੀਣ ਹਨ ਉਹ ਮੰਦਭਾਗੀ ਡੱਡੂ ਵਾਂਗੂੰ ਹਨ॥

## ਬਗਲਾ--ਕਪਟ ਸਨੇਹੀ

੧ ਤੀਰਥ ਪੁਰਬ ਸੰਜੋਗ ਲੋਗ ਚਹੁੰ ਕੁੰਡਾਂ ਦੇ ਆਇ ਜੁੜੰਦੇ।
੨ ਚਾਰ ਵਰਨ ਛਿਅਦਰਸ਼ਨਾਂ ਨਾਮ ਦਾਨ ਇਸ਼ਨਾਨ ਕਰੰਦੇ।
੩ ਜਪ ਤਪ ਸੰਜਮ ਹੋਮ ਜੱਗ ਵਰਤ ਨੇਮ ਕਰ ਵੇਦ ਸੁਣੰਦੇ।
੪ ਗਿਆਨ ਧਿਆਨ ਸਿਮਰਨਜੁਗਤ ਦੇਵੀ ਦੇਵ ਸਥਾਨਪੂਜਦੇ।
੫ ਬੱਗਾਂ ਬੱਗੇ ਕਪੜੇ ਕਰ ਸਮਾਧਿ ਅਪਰਾਧ ਨਿਵੰਦੇ।
੬ ਸਾਧਸੰਗਤਿ ਗੁਰਸ਼ਬਦ ਸੁਣਗੁਰਮੁਖ ਪੰਥ ਨ ਚਾਲ ਚਲੰਦੇ।
੭ ਕਪਟ ਸਨੇਹੀ ਫਲ ਨ ਲਹੰਦੇ॥੩॥

ਅਰਥ—(੧) ਤੀਰਥਾਂ ਉਤੇ ਪੁਰਬਾਂ ਦੇ ਸੰਜੋਗ ਵਿਚ ਚਹੁੰ ਕੂੰਟਾਂ ਦੇ ਲੋਕ ਆ ਜੁੜਦੇ ਹਨ। (੨) ਚਾਰੇ ਵਰਨ, ਛੀ ਦਰਸ਼ਨ, ਆਦਿਕ ਇਸ਼ਨਾਨ ਕਰਕੇ ਨਾਮ ਜਪਦੇ ਤੇ ਦਾਨ ਕਰਦੇ ਹਨ। (੩) (ਕਈ) ਜਪ, ਤਪ, ਸੰਜਮ, ਹੋਮ, ਜੱਗ, ਵਰਤ ਨੇਮ ਕਰਦੇ ਤੇ (ਕਈ ਵੇਦਸੁਨਦੇ ਹਨ)। (ਕਈ)ਗਿਆਨ(ਕਰਦੇ),ਧਿਆਨਲਾਉਂਦੇ, (ਕਈ) ਸਿਮਰਨ ਦੀ ਜੁਗਤੀ ਕਰਦੇ, (ਅਤੇ ਕਈ)ਦੇਵੀ ਦੇਵਤਿਆਂ ਦੇਸਥਾਨਪੂਜਦੇ ਹਨ। (੫) ਬਗ ਕਪੜਿਆਂ (ਖੰਭਾਂ) ਵਾਲਾ ਬਗਲਾ ਅਪਰਾਧ ਕਰਨਲਈ ਸਮਾਧੀ ਲਾਕੇ ਨੀਉਂਦਾ ਹੈ। (੬) (ਇਸੇ ਤਰਾਂ ਜੋ) ਸਾਧ ਸੰਗਤਿ ਵਿਚੋਂ ਗੁਰਾਂ ਦੇਸ਼ਬਦ ਸੁਣ ਕੇ ਗੁਰਸਿਖ ਦੀ ਚਾਲ ਤੇ ਨਹੀਂ ਚਲਦਾ। (੭) (ਉਹ) ਕਪਟ ਸਨੇਹੀ (ਮਨਮੁਖ) ਕੁਝ ਫਲ ਨਹੀਂ ਲੈਂਦਾ॥੩॥

ਭਾਵ—ਜਿਹਨਾਂ ਪੁਰਸ਼ਾਂ ਨੇ ਸੰਗਤ ਤੇ ਸਿਖੀਕੇਵਲ ਪੇਟਪੂਜਾ ਲਈ ਬਨਾਈ ਹੋਈ ਹੈ। ਓਹ ਬਗਲੇ ਵਾਂਗੀ ਦਿਖਾਵੇ ਦੇ ਹੋਰ ਤੇ ਰਹਿਨੀ ਦੇ ਹੋਰ ਹਨ।

## ਅਧਿਕਾਰੀ--ਅਨ ਅਧਿਕਾਰੀ

੧ ਸਾਵਣ ਵਣ ਹਰੀਆਵਲੇ ਵੁੱਠੇ ਸੁਕੇ ਅੱਕ ਜਵਾਹਾ।
੨ ਤ੍ਰਿਪਤਿ ਬਬੀਹੇ ਸ੍ਵਾਂਤਿ ਬੂੰਦ ਸਿੱਪ ਅੰਦਰ ਮੋੱਤੀ ਓਮਾਹਾ।
੩ ਕਦਲੀਵਣਹੁੰ ਕਪੂਰ ਹੋਇ ਕੱਲਰ ਕਵਲ ਨ ਹੋਇ ਸਮਾਹਾ।
੪ ਬਿਸੀਅਰ ਹੋਇਮੁਹਕਾਲ ਕੂਟਧਾਤ ਸੁਪਾਤ੍ਰ ਕੁਪਾਤ੍ਰ ਦੁਰਾਹਾ।
੫ ਸਾਧ ਸੰਗਤਿ ਗੁਰੁ ਸ਼ਬਦ ਸੁਣ ਸ਼ਾਂਤ ਨ ਆਵੈ ਉਭੇ ਸਾਹਾ।
੬ ਗੁਰਮੁਖ ਸੁਖਫਲ ਪਿਰਮਰਸ ਮਨਮੁਖ ਬਦਰਾਹੀ ਬਦਰਾਹਾ।
੭ ਮਨ ਮੁਖ ਟੋਟਾ ਗੁਰਮੁਖ ਲਾਹਾ ॥੪॥

ਵੂਠੇ = ਮੀਂਹ। ਧਾਤ = ਵਸਤ। ਦੁਰਾਹਾ = ਦੋ ਰਾਹ। ਬਦਰਾਹੀ = ਵਿਕਾਰੀ।

ਅਰਥ-(੧) ਸਾਵਣ ਵਿਚ ਮੀਂਹ ਵਸਿਆਂ ਜੰਗਲ ਤਾਂ ਹਰੇ ਹੋ ਜਾਂਦੇ ਹਨ (ਪਰ) ਅੱਕੜੇ ਜਵਾਹਾਂ ਸੁਕ ਜਾਂਦੇ ਹਨ। (੨) (ਜੇਕਰ) ਸ੍ਵਾਤੀ ਨਛਤਰ ਦੀ ਬੂੰਦ ਪਪੀਹੇ ਨੂੰ ਮਿਲੇ ਤਾਂ ਉਹ ਤ੍ਰਿਪਤ ਹੁੰਦਾ ਹੈ ਅਤੇ ਉਸੇ ਬੂੰਦ ਨਾਲ ਸਿੱਪ ਦੇ ਅੰਦਰ ਮੋਤੀ ਪੈਦਾ ਹੁੰਦਾ ਹੈ। (੩) (ਅਤੇ ਉਸੇ ਬੂੰਦਨਾਲ) ਕੇਲੇ ਦੇਬੂਟੇ ਵਿਚੋਂ ਕਪੂਰ ਹੁੰਦਾ ਹੈ. (ਪਰ) ਕਲਰ ਵਿਚ ਕਵਲ ਦਾ ਉਤਸ਼ਾਹ ਨਹੀਂ ਹੁੰਦਾ, ਭਾਵ (ਇਹ ਕਿ ਜੇਕਰ ਉਹ ਬੂੰਦ ਕਲਰ ਵਿਚਪੈਜਾਵੇ ਤਾਂ ਉਥੇਕੁਝ ਨਹੀਂਹੁੰਦਾ)।(੪)(ਫਿਰ ਓਹੀ ਬੂੰਦ) ਸਪ ਦੇ ਮੂੰਹ ਵਿਚ ਜ਼ੈਹਰ ਹੁੰਦੀ ਹੈ (ਇਸੇ ਲਈ ਤਾਂ ਦਾਨ) ਵਸਤੂ ਦੇ ਅਧਿਕਾਰੀ ਤੇ ਅਨ ਅਧਿਕਾਰੀ ਦੇ ਭੇਦ ਕਰਕੇਦੋ ਰਾਹ ਹਨ। (੫) ਇਸੇਤਰਾਂ ਜੋਮਨਮੁਖ ਹੈ ਸੋ ਤਾਂ)ਸਾਧ ਸੰਗਤਿ ਵਿਚੋਂ ਗੁਰ ਸ਼ਬਦ ਨੂੰਸੁਣਕੇ ਸ਼ਾਂਤੀ ਵਿਚ ਨਹੀਂ ਆਉਂਦਾ ਤੇਉਭੇਸਾਹਲੈਂਦਾ (ਭਾਵ ਦੁਖੀਹੁੰਦਾ ਹੈ)। (੬) (ਅਤੇ) ਗੁਰਮੁਖ (ਸ਼ਬਦ ਸੁਣਕੇ)ਪ੍ਰੇਮ'ਰਸ ਦੇ ਸੁਖ ਫਲ (ਨੂੰ ਮਾਣਦਾ ਹੈ ਤੇ) ਮਨਮੁਖ ਵਿਕਾਰੀ ਵਿਕਾਰਾਂ ਵਿਚ ਜਾਂਦਾ ਹੈ। (੭) (ਜਗਤ ਵਿਚ) ਮਨਮੁਖ ਨੂੰ ਘਾਟਾ ਹੈ ਤੇ ਗੁਰਮੁਖ ਨੂੰ ਲਾਭ ਹੈ ॥ ੪ ॥

ਭਾਵ-'ਜਵੇਂ ਮੀਂਹ ਪੈਣ ਨਾਲ ਹੀ ਚਿਕੜ ਹੋ ਜਾਂਦਾ ਹੈ ਅਤੇ ਮੀਂਹ ਪੈਣ ਨਾਲ ਹੀ ਚਿਕੜ ਰੁੜ ਜਾਂਦਾ ਹੈ ਇਵੇਂ ਸਾਧ ਸੰਗਤ ਕਰਕੇ ਮਨਮੁਖ ਹੰਕਾਰੀ ਹੋਕੇ ਦੁਖ ਭੋਗਦੇ ਹਨ ਅਤੇ ਗੁਰਮੁਖ ਨਿਰ ਹੰਕਾਰ ਹੋਕੇ ਦੁਖਾਂ ਤੋਂ ਤਰ ਜਾਂਦੇ ਹਨ।

## ਹੰਕਾਰੀ

੧ ਵਣ ਵਣ ਵਿੱਚ ਵਣਾਸਪਤਿ ਇਕੋ ਧਰਤੀ ਇਕੋ ਪਾਣੀ।
੨ ਰੰਗ ਬਿਰੰਗੀ ਫੁਲ ਫਲ ਸਾਦ ਸੁਗੰਧ ਸਨਬੰਧ ਵਿਡਾਣੀ।
੩ ਉਚਾ ਸਿੰਮਲ ਝਾਟਲਾ ਨਿਹਫਲ ਚੀਲੁ ਚੜੈ ਅਸਮਾਣੀ।

੪ ਜਲਦਾ ਵਾਂਸ ਵਢਾਈਐ ਵੰਝਲੀਆਂ ਵੱਜਨ ਬੇਬਾਣੀ।
੫ ਚੰਦਨ ਵਾਸ ਵਨਾਸਪਤਿ ਵਾਂਸ ਰਹੈ ਨਿਰਗੰਧ ਰਵਾਣੀ।
੬ ਸਾਧ ਸੰਗਤਿਗੁਰ ਸ਼ਬਦ ਸੁਣ ਰਿਦੈਨ ਵਸੈ ਅਭਾਗਪਰਾਣੀ।
੭ ਹਉਮੈ ਅੰਦਰ ਭਰਮ ਭੁਲਾਣੀ॥ ੫॥

ਝਾਟਲਾ = ਫੈਲਾਵ। ਬੇਬਾਣੀ = ਉਜਾੜ। ਰਵਾਣੀ = ਰੈਂਹਦਾ ਹੈ।

ਅਰਥ-(੧) ਬਨ ਬਨ ਦੀ ਬਨਾਸਪਤੀ (ਬਿਰਛਾਂ) ਨੂੰ ਇਕ ਹੀ ਜ਼ਮੀਨ ਤੇ ਇਕੋ ਹੀ ਪਾਣੀ ਮਿਲਦਾ ਹੈ। (੨) (ਪਰਬਨ ਸਪਤ) ਰੰਗ, ਬਿਰੰਗੀ (ਕਈ ਰੰਗਾਂ ਵਾਲੀ) ਫੁਲਫਲ, ਸਵਾਦ, ਸੁਗੰਧੀਦਾ ਸਨਬੰਧ ਅਸਚਰਜ ਹੈ। (੩) ਸਿੰਮਲਦਾ ਫੈਲਾਵ ਭੀ ਵਡਾ ਹੁੰਦਾ ਤੇ ਚੀਲ ਭੀ ਐਵੇਂ ਹੀ ਅਸਮਾਨ ਨੂੰ ਉਚੀ ਚੜ ਜਾਂਦੀ ਹੈ। (੪) (ਤੀਜਾ ਹੰਕਾਰ ਵਿਚ ਸੜਿਆ (ਹੋਯਾ) ਵਾਂਸ ਉਜਾੜ ਵਿਚੋਂ ਵਢਾਈਏ (ਤਾਂ ਉਸਦੀਆਂ) ਵੰਝਲੀਆਂ ਬਣਕੇ ਵਜਦੀਆਂ ਹਨ। (੫) ਬਨਾਸਪਤੀ ਵਿਚ ਰਹਿੰਦਾ ਹੋਯਾ ਵਾਂਸ ਚੰਦਨ ਦੀ ਵਲੋਂ ਨਿਰਗੰਧ ਹੀ ਰਹਿੰਦਾ ਹੈ। (੬) (ਇਸੇ ਤਰਾਂ) ਸਾਧ ਸੰਗਤਿ (ਵਿਚ) ਵਸਦਾ (ਹੋਯਾ ਤੇ) ਗੁਰਾਂ ਦੇ ਸ਼ਬਦ ਨੂੰ ਸੁਣਕੇ ਹਿਰਦੇ ਵਿਚ ਨਹੀਂ ਵਸਾਇਆ ਤਾਂ ਉਹ (ਪ੍ਰਾਣੀ ਅਭਾਗ ਮੰਦੇ, ਭਾਗਾਂ ਵਾਲਾ) ਹੈ। (੭) ਕਿਉਂਕਿ ਉਸਦੀ ਬੁਧੀ ਹੰਕਾਰ ਅੰਦਰ ਹੋਣ ਕਰਕੇ ਭਰਮ ਵਿਚ ਭੁਲੀ ਹੋਈ ਹੈ॥ ੫॥

ਭਾਵ-,,ਜਿਵੇ ਚੰਦਨ ਕੇ ਨਿਕਟ ਬਸੈ ਬਾਂਸ ਸੁਗੰਧ ਨ ਹੋਇ" ਇਵੇਂ ਹੀ ਸਤਿ ਸੰਗਤਿ ਵਿਚ ਰਹਿੰਦੇ ਹੋਏ ਹੰਕਾਰੀ ਨੂੰ ਆਤਮਕ ਆਨੰਦ ਨਹੀਂ ਮਿਲਦਾ।

## ਉੱਲੂ- ਮਨਮੁਖ

੧ ਸੂਰਜ ਜੋਤਿ ਉਦੋਤ ਕਰ ਚਾਨਣ ਕਰੈ ਅਨ੍ਹੇਰ ਗਵਾਏ।
੨ ਕਿਰਤ ਵਿਰਤਜਗਵਰਤਮਾਨ ਸਭਨਾਂਬੰਧਨ ਮੁਕਤ ਕਰਾਏ।
੩ ਪਸੁ ਪੰਖੀ ਮਿਰਗਾਵਲੀ ਭਾਖਿਆ ਭਾਉ ਅਲਾਉ ਸੁਣਾਏ।
੪ ਬਾਗਾਂ ਬੁਰਗੂ ਸਿੰਙੀਆਂ ਨਾਦ ਬਾਦ ਅਲਾਉ ਸੁਣਾਏ।
੫ ਘੁਘੂ ਸੁਝ ਨ ਸੁੱਝਈ ਜਾਇ ਉਜਾੜੀ ਝੱਥ ਵਲਾਏ।
੬ ਸਾਧ ਸੰਗਤਗੁਰਸ਼ਬਦ ਸੁਨ ਭਾਉਭਗਤਮਨ ਭਉਨਵਸਾਏ।
੭ ਮਨਮੁਖ ਬਿਰਥਾ ਜਨਮ ਗਵਾਏ ॥੬॥

ਬੁਰਗੂ = ਕਾਜੀ। ਨੀਸਾਣ = ਧੌਂਸੇ। ਘੁਘੂ = ਉਲੂ। ਸੁਝ = ਸੂਰਜ।

ਅਰਥ-(੧) ਸੂਰਜ (ਆਪਣੀ) ਜੋਤ ਨੂੰ ਉਦੇ (ਪੈਦਾ) ਕਰਕੇ ਚਾਨਣ ਨਾਲ ਅਨੇਰ ਗਵਾ ਦੇਂਦਾ ਹੈ। (੨) (ਤਿਸ ਚਾਨਣ ਨੂੰ ਦੇਖਕੇ) ਜਗਤ (ਆਪੋ ਆਪਣੀ)

ਉਪਜੀਵਕਾ ਦੀ ਕਿਰਤ ਵਿਚ ਪ੍ਰਵਿਰਤ ਹੁੰਦਾ ਹੈ, (ਕਿਉਂਕਿ ਸੂਰਜ ਹੀ) ਸਾਰਿਆਂ ਨੂੰ ਬੰਧਨਾਂ ਤੋਂ ਛੁਟਕਾਰਾ ਕਰਾਉਂਦਾ ਹੈ। (੩) ਪਸ਼ੂ, ਪੰਖੀ, ਹਰਨ ਆਦਿਕ (ਸਾਰੇ ਹੀ ਆਪੋ ਆਪਣੀਆਂ ਬੋਲੀਆਂ ਨੂੰ ਪ੍ਰੇਮ ਨਾਲ ਬੋਲਕੇ ਸੁਣਾਉਂਦੇ ਹਨ। (੪) ਕਾਜ਼ੀ ਬਾਂਗਾਂ (ਦੇਂਦੇ ਤੇ ਜੋਗੀ) ਸਿੰਙੀਆਂ ਦੇ ਨਾਦ (ਪੂਰਦੇ ਹਨ ਅਤੇ) ਬਾਦਸ਼ਾਹ (ਦੇ ਦਰ ਵਾਜ਼ਿਆਂ ਅਗੇ) ਧੌਂਸੇ ਵਜਾਏ ਜਾਂਦੇ ਹਨ। (੫) (ਪਰ) ਉਲੂ ਨੂੰ ਸੂਰਜ ਦਾ ਚੜ੍ਹਨਾ ਨਹੀਂ ਸੁਝਦਾ (ਤੇ ਉਹ) ਉਜਾੜ ਵਿਚ ਜਾਕੇ ਵੇਲਾ ਵਪਾਉਂਦਾ ਹੈ। [੬] (ਇਸੇ ਤਰਾਂ ਜੋ) ਸਾਧ ਸੰਗਤਿ ਵਿਚੋਂ ਗੁਰਾਂ ਦੇ ਸ਼ਬਦ ਨੂੰ ਸੁਣਕੇ ਭਉ ਨਾਲ ਮਨ ਵਿਚ ਪ੍ਰੇਮਾ ਭਗਤੀ ਨੂੰ ਨਹੀਂ ਵਸਾਉਂਦਾ। (੭) (ਉਹ) ਮਨਮੁਖ ਆਪਣਾ ਜਨਮ ਬਿਰਥਾ ਹੀ ਗਵਾਉਂਦਾ ਹੈ॥ ੬॥

ਭਾਵ—ਜਿਵੇਂ ਸੂਰਜ ਸਭਨਾਂ ਬੰਧਨਾਂ ਤੋਂ ਮੁਕਤ ਕਰਕੇ ਵਿਹਾਰਾਂ ਵਿਚ ਪ੍ਰਵਿਰਤ ਕਰਦਾ ਹੈ ਇਵੇਂ ਹੀ ਸਤਿਗੁਰੂ ਸਭਨਾਂ ਨੂੰ ਮੁਕਤ ਕਰਾਕੇ ਆਤਮਕ ਅਨੰਦ ਬਖ਼ਸ਼ਦਾ ਹੈ ਪਰ ਜਿਵੇਂ ਸੂਰਜ ਨੂੰ ਵੇਖਕੇ ਉਲੂ ਅੰਨਾਂ ਹੋ ਜਾਂਦਾ ਹੈ, ਇਵੇਂ ਮਨਮੁਖ ਸਤਿਗੁਰੂ ਦਾ ਦਰਸ਼ਨ ਕਰਕੇ ਦੁਖੀ ਹੁੰਦੇ ਹਨ।

## ਚੰਦ੍ਰਮਾਂ,--ਚਕਵਾ—ਸਾਧਸੰਗ, ਕਪਟ ਸਨੇਹੀ

**੧ ਚੰਦ ਚਕੋਰ ਪਰੀਤ ਹੈ ਜਗਮਗ ਜੋਤਿ ਉਦੋਤ ਕਰੇਂਦਾ।**
**੨ ਕਿਰਖ ਬਿਰਖ ਹੁਇ ਸਫਲ ਫਲ ਸੀਤਲ ਸ਼ਾਂਤਿ ਅਮਿਉ ਵਰਸੰਦਾ।**
**੩ ਨਾਰਿ ਭਤਾਰ ਪਿਆਰ ਕਰ ਸਿਹਜਾ ਭੋਗ ਸੰਜੋਗ ਬਣੰਦਾ।**
**੪ ਸਭਨਾ ਰਾਤ ਮਿਲਾਵੜਾ ਚਕਵੀ ਚਕਵਾ ਮਿਲ ਵਿਛੜੰਦਾ।**
**੫ ਸਾਧ ਸੰਗਤਿ ਗੁਰੁ ਸ਼ਬਦ ਸੁਣ ਕਪਟ ਸਨੇਹ ਨਬਿਹ ਲਹੰਦਾ।**
**੬ ਮਜਲਸ ਆਵੈ ਲਸਣ ਖਾਇ ਗੰਦੀ ਵਾਸੁ ਮਚਾਏ ਗੰਦਾ।**
**੭ ਦੂਜਾ ਭਾਉ ਮੰਦੀ ਹੂੰ ਮੰਦਾ ॥੭।**

ਕਿਰਖ = ਖੇਤੀਆਂ। ਕਪਟ ਸਨੇਹ = ਝੂਠਾ ਪਿਆਰ।

ਅਰਥ—(੧) ਚੰਦ੍ਰਮਾਂ (ਆਪਣੀ) ਜੋਤ ਨੂੰ ਉਦੇ ਕਰਕੇ ਪ੍ਰਕਾਸ਼ ਕਰਦਾ ਹੈ ਤਾਂ ਚਕੋਰ ਉਸ ਵਲ ਪ੍ਰੀਤ ਨਾਲ ਦੇਖਦਾ ਹੈ। (੨) (ਅਤੇ ਚੰਦ੍ਰਮਾਂ ਕ੍ਰਿਣਾਂ ਦਵਾਰਾ) ਸ਼ਾਂਤੀ ਦੇਣ ਵਾਲਾ ਸੀਤਲ ਅੰਮ੍ਰਤ ਵਰਸਾਉਂਦਾ ਹੈ, (ਜਿਸ ਨੂੰ ਲੈਕੇ) ਖੇਤੀਆਂ ਭੀ ਫਲਦੀਆਂ ਤੇ ਬਿਰਖ ਭੀ ਫਲਾਂ ਵਾਲੇ ਹੁੰਦੇ ਹਨ। (੩) ਇਸਤ੍ਰੀ (ਦੇ ਹਿਰਦੇ ਵਿਚ) ਪਤੀ ਦਾ ਪਿਆਰ (ਪੈਦਾ) ਕਰਕੇ ਭੋਗ ਦੀ ਸ਼ੇਜਾ ਦੇ ਸੰਜੋਗ ਨੂੰ ਬਨਾਉਂਦਾ ਹੈ (੪) ਸਾਰਿਆਂ ਦਾ ਰਾਤ ਨੂੰ ਮਿਲਾਪ ਹੁੰਦਾ ਹੈ, (ਪਰ) ਚਕਵੀ ਤੇ ਚਕਵਾ ਮਿਲੇ ਹੋਏ ਵਿਛੜ ਜਾਂਦੇ ਹਨ। (੫) (ਇਕੁਰ ਹੀ) ਸਾਧ ਸੰਗਤਿ ਵਿਚੋਂ ਗੁਰਾਂ ਦੇ

ਸ਼ਬਦ ਨੂੰ ਸੁਣਕੇ ਝੂਠਾ ਪ੍ਰੇਮੀ (ਸ਼ਬਦ ਦਾ) ਲਾਹ ਨਹੀਂ ਲੈਂਦਾ (ਭਾਵ ਸ਼ਬਦ ਦਾ ਧਿਆਨ ਨਹੀਂ ਕਰਦਾ ਅਤੇ ਹੋਰਨਾਂ ਨੂੰ ਭੀ ਦੁਖ ਦੇਂਦਾ ਹੈ)। (੬) (ਜਿਕੁਰ ਕੋਈ) ਥੋਮ ਖਾਕੇ ਮਜਲਸ (ਸਭਾ) ਵਿਚ ਆਵੇ (ਤਾਂ ਉਹ) ਗੰਦਾ ਗੰਦੀ ਵਾਸ਼ਨਾਂ (ਬਦਬੋ) ਹੀ ਫੈਲਾਉਂਦਾ ਹੈ। (੭) (ਇਸੇਤਰਾਂ) ਦ੍ਵੈਤ ਭਾਵਨਾ ਵਾਲਾ ਕਪਟ ਸਨੇਹੀ ਮੰਦੇ ਤੋਂ ਭੀ ਮੰਦਾ ਹੈ ॥ ੭ ॥

ਭਾਵ—ਜਿਵੇਂ ਚੰਦਰਮਾਂ ਦਾ ਪ੍ਰਕਾਸ਼ ਸਾਰੇ ਜਗਤ ਲਈ ਸੁਖਦਾਈ ਹੈ ਪਰ ਚਕਵੀ ਚਕਵੇ ਲਈ ਦੁਖ ਦਾ ਕਾਰਣ ਹੈ, ਇਵੇਂ ਗੁਰਸ਼ਬਦ ਸਭਨਾਂ ਨੂੰ ਤਾਂ ਸੁਖ ਦੇਂਦਾ ਹੈ, ਪਰ ਮਨਮੁਖ ਲਈ ਦੁਖ ਦਾ ਕਾਰਣ ਹੁੰਦਾ ਹੈ।

## ਕਪਟ ਸਨੇਹੀ ਨੂੰ ਦਰਗਾਹ ਨਹੀਂ ਮਿਲਦੀ

**੧ ਖਟ ਰਸ ਮਿਠ ਰਸ ਮੇਲਕੈ ਛੱਤੀ ਭੋਜਨ ਹੋਨ ਰਸੋਈ।**
**੨ ਜੇਵਨ ਵਾਰ ਜਿਵਾਲੀਐ ਚਾਰ ਵਰਨਛਿਅ ਦਰਸ਼ਨ ਲੋਈ।**
**੩ ਤ੍ਰਿਪਤਿ ਭਗਤਿ ਕਰਿ ਹੋਇਜਿਸਜਿਹਬਾਸਾਉ ਸਿਵਾਣੈ ਸੋਈ।**
**੪ ਕੜਛੀ ਸਾਉ ਨ ਸੰਭਲੈ ਛਤੀਹ ਬਿੰਜਨ ਵਿਚ ਸੰਜੋਈ।**
**੫ ਰੱਤੀ ਰੱਤਕ ਨਾਰ ਲੈ ਰਤਨਾਂ ਅੰਦਰ ਹਾਰ ਪਰੋਈ।**
**੬ ਸਾਧ ਸੰਗਤ ਗੁਰੁਸ਼ਬਦ ਸੁਣ ਗੁਰੁਉਪਦੇਸ਼ ਅਵੇਸ ਨ ਹੋਈ।**
**੭ ਕਪਟ ਸਨੇਹ ਨ ਦਰਗਹ ਢੋਈ ॥੮॥**

ਜੇਵਣਵਾਰ = ਰਸੋਈਆ। ਭੁਗਤਿ — ਖਾਕੇ। ਬਿੰਜਨ = ਭੋਜਨ। ਸੰਜੋਈ = ਮਿਲਦੀਹੈ।

ਅਰਥ—(੧) ਖਟੇ ਰਸ ਤੇ ਮਿਠੇ ਰਸ ਮੇਲਕੇ ਛਤੀ ਪ੍ਰਕਾਰ ਦੇ ਭੋਜਨ 'ਰਸੋਈ' ਲੰਗਰ ਵਿਚ ਹੁੰਦੇ ਹਨ। (੨) ਰਸੋਈਆ ਚਾਰ ਵਰਨ ਤੇ ਛੇ ਦਰਸ਼ਨਾਂ ਦੇ ਲੋਕਾਂ ਨੂੰ ਛਕਾਉਂਦਾ ਹੈ। (੩) ਜਿਸਨੂੰ (ਭੋਜਨ) ਖਾਕੇ ਤ੍ਰਿਪਤੀ ਹੋਈ ਹੈ ਸੋਈ ਤਿਸਦੇ ਸਵਾਦ ਨੂੰ ਸਿਵਾਣਦਾ ਹੈ (ਭਾਵ ਜਿਸਨੇ ਖਾਧਾ ਹੈ ਓਹੀ ਰਜਦਾ ਤੇ ਸਵਾਦ ਜਾਣਦਾ ਹੈ)। (੪) (ਭਾਵੇਂ) ਕੜਛੀ ਛੱਤੀਆਂ ਭੋਜਨਾਂ ਵਿਚ ਮਿਲਦੀ ਹੈ (ਪਰ ਤਿਨਾਂ ਦੇ) ਸਵਾਦ ਨੂੰ ਨਹੀਂ ਸੰਭਾਲਦੀ (ਭਾਵ ਪਛਾਣਦੀ ਨਹੀਂ)। (੫) ਰੱਤੀ ਲਾਲ ਦੇ ਨਾਲ ਲਾਲੜੀਆਂ ਨਹੀਂ ਰਲਦੀਆਂ, (ਭਾਵੇਂ ਉਨਾਂ ਨੂੰ) ਰਤਨਾਂ ਦੇ ਹਾਰ ਵਿਚ ਭੀ ਪਰੋਇ ਦੇਈਏ (ਪਰ ਫਿਰ ਭੀ ਗੁਝੀਆਂ ਨਹੀਂ ਰਹਿੰਦੀਆਂ)। (੬) (ਇਸੇ ਤਰਾਂ) ਸਾਧ ਸੰਗਤਿ ਵਿਚੋਂ ਗੁਰਾਂ ਦੇ ਸ਼ਬਦ ਨੂੰ ਸੁਣਕੇ ਗੁਰਾਂ ਦੇ ਉਪਦੇਸ਼ ਦਾ (ਕਪਟ ਸਨੇਹੀ ਦੇ ਮਨ ਵਿਚ) ਪ੍ਰਵੇਸ਼ ਨਹੀਂ ਹੁੰਦਾ (ਕੜਛੀ ਵਾਂਗੂ)। (੮) (ਇਸੇ ਕਾਰਣ ਕਰਕੇ) ਝੂਠੇ ਪ੍ਰੇਮ ਵਾਲੇ ਨੂੰ ਵਾਹਿਗੁਰੂ ਦੀ ਦਰਗਾਹ ਵਿਚ ਢੋਈ ਨਹੀਂ ਮਿਲਦੀ ॥ ੮ ॥

ਭਾਵ—ਜਿਵੇਂ ਕੜਛੀ ਸਾਰੇ ਪਦਾਰਥਾਂ ਵਿਚ ਫਿਰਕੇ ਭੀ ਉਨਾਂ ਦੇ ਸਵਾਦ ਨੂੰ

ਨਹੀਂ ਪਛਾਣ ਸਕਦੀ, ਇਵੇਂ ਮਨਮੁਖ ਗੁਰ ਸਿਖਾਂ ਵਿਚ ਰਹਿਕੇ ਭੀ ਉਨਾਂ ਦਾ ਭੇਦ ਨਹੀਂ ਪਾ ਸਕਦੇ ਜਿਵੇਂ ਲਾਲਾਂ ਵਿਚੋਂ ਲਾਲੜੀ ਆਪਣੇ ਆਪ ਪਛਾਣੀ ਜਾਂਦੀ ਹੈ, ਇਵੇਂ ਹੀ ਗੁਰਮੁਖਾਂ ਵਿਚੋਂ ਮਨਮੁਖ ਆਪ ਹੀ ਨਜ਼ਰ ਆ ਜਾਂਦੇ ਹਨ।

## ਹਾਥੀ, ਤੁੰਮਾ--ਕਪਟ ਸਨੇਹੀ

੧ ਨਦੀਆਂ ਨਾਲੇ ਵਾਹੜੇ ਗੰਗ ਸੰਗ ਮਿਲ ਗਗ ਹੁਵੰਦੇ।
੨ ਅਠ ਸਠ ਤੀਰਥ ਸੇਂਵਦੇ ਦੇਵੀ ਦੇਵਾ ਸੇਵ ਕਰੰਦੇ।
੩ ਲੋਕ ਵੇਦ ਗੁਣ ਗਿਆਨ ਵਿਚ ਪਤਿਤ ਉਧਾਰਣ ਨਾਉ ਸੁਣੰਦੇ।
੪ ਹਸਤੀ ਨੀਰ ਨਵਾਲੀਅਨਿ ਬਾਹਿਰ ਨਿਕਲ ਛਾਰ ਛਣੰਦੇ।
੫ ਸਾਧ ਸੰਗਤਿ ਗੁਰ ਸ਼ਬਦ ਸੁਣ ਗੁਰੁ ਉਪਦੇਸ਼ ਨ ਚਿੱਤ ਧਰੰਦੇ।
੬ ਤੁੰਮੇ ਅੰਮ੍ਰਿਤ ਫਲ ਨ ਫਲੰਦੇ।
੭ ਕਪਟ ਸਨੇਹ ਨ ਸੇਹ ਪੂਜੰਦੇ ॥ ੯ ॥

ਅਰਥ-(੧) ਨਦੀਆਂ (ਦਰਿਆਉ), ਨਾਲੇ, ਵਹਿਨ, ਗੰਗਾ ਨਾਲ ਮਿਲਕੇ ਗੰਗਾ ਦਾ ਰੂਪ ਹੀ ਹੋ ਜਾਂਦੇ ਹਨ (ਪਰ ਝੂਠੇ ਪ੍ਰੇਮੀ, ਪ੍ਰੇਮੀਆਂ ਨਾਲ ਮਿਲਕੇ ਪ੍ਰੇਮੀ ਨਹੀਂ, ਹੁੰਦੇ ਕਿਉਂਕਿ ਉਹ)। (੨) ਅਠਾਹਠ ਤੀਰਥਾਂ ਨੂੰ ਭੀ ਸੇਂਵਦੇ ਤੇ ਦੇਵੀ ਦੇਵਤਿਆਂ ਦੀ ਸੇਵਾ ਭੀ ਕਰਦੇ ਹਨ। (੩) ਲੌਕਕ ਪ੍ਰਸੰਗਾਂ ਦੇ ਗੁਣਾਂ ਵਿਚੋਂ ਤੇ ਵੇਦਾਂ ਦੇ ਗਿਆਨ ਵਿਚੋਂ ਪਾਪੀਆਂ ਦੇ ਉਧਾਰ ਕਰਨ ਵਾਲੇ ਦਾ ਨਾਮ ਭੀ ਸੁਣਦੇ ਹਨ (ਇਹ ਸਭ ਕੁਝ ਕਰਨਾ ਉਨਾਂ ਦਾ ਇਸ ਤਰਾਂ ਹੈ)। (੪) (ਜਿਕੁਰ) ਹਾਥੀ ਨੂੰ ਪਾਣੀ ਵਿਚ ਨਹਾਇ ਦੇਈਏ ਤਾਂ ਬਾਹਰ ਨਿਕਲਕੇ ਉਹ ਖੇਹ ਹੀ ਛਾਣਦਾ ਹੈ (ਭਾਵਮਿਟੀ ਉਡਾਕੇ ਸਿਰ ਵਿਚ ਪਾ ਲੈਂਦਾ ਹੈ)। (੫) (ਇਸੇ ਤਰਾਂ ਕਪਟ ਸਨੇਹੀ) ਸਾਧ ਸੰਗਤਿ ਵਿਚੋਂ ਗੁਰਾਂ ਦਾ ਸ਼ਬਦ ਸੁਣਕੇ ਗੁਰਾਂ ਦੇ ਉਪਦੇਸ਼ ਨੂੰ ਹਿਰਦੇ ਵਿਚ ਨਹੀਂ ਲਿਆਉਂਦੇ। (੬) (ਜੇਕਰ) ਤੁੰਮੇ ਵਿਚ ਅੰਮ੍ਰਿਤ (ਮਿਠਾ) ਪਾਕੇ ਬੀਜ ਦੇਈਏ ਤਾਂ ਉਹ ਮਿਠੇ ਫਲਾਂ ਨਾਲ ਨਹੀਂ ਫਲਦਾ। (੭) (ਇਸੇ ਤਰਾਂ) ਕਪਟ ਸਨੇਹੀ ਸੇਧ ਪਤੇ ਨਹੀਂ ਪੁਜਦੇ।੯।

ਭਾਵ-ਗੁਰਮੁਖੀ ਨਿਸ਼ਾਨੇ ਤੇ ਕਪਟ ਸਨੇਹੀ ਨਹੀਂ ਜਾ ਸਕਦੇ।

## ਖੋਟੀ ਮਤ ਵਾਲੇ ਨੂੰ ਧ੍ਰਿਕਾਰ

੧ ਰਾਜੇ ਦੇ ਸਉ ਰਾਣੀਆ ਸੇਜੈ ਆਵੈ ਵਾਰੋ ਵਾਰੀ।
੨ ਸੱਭੇ ਹੀ ਪਟਰਾਣੀਆਂ ਰਾਜੇ ਇਕਦੂੰ ਇਕ ਪਿਆਰੀ।
੩ ਸਭਨਾਂ ਰਾਜਾ ਰਾਵਣਾ ਸੁੰਦਰ ਮੰਦਰ ਸੇਜ ਸਵਾਰੀ।

੪ ਸੰਤਤ ਸਭਨਾਂ ਰਾਣੀਆਂ ਇਕ ਅਧਕਾ ਸੰਢ ਵਿਚਾਰੀ।
੫ ਦੋਸ ਨ ਰਾਜੇ ਰਾਣੀਐ ਪੂਰਬ ਲਿਖਤਨਮਿਟੇ ਲਿਖਾਰੀ।
੬ ਸਾਧ ਸੰਗਤ ਗੁਰਸ਼ਬਦ ਸੁਣਗੁਰਉਪਦੇਸ਼ਨਮਨ ਉਰਧਾਰੀ।
੭ ਕਰਮ ਹੀਣ ਦੁਰਮਤਿ ਹਿਤਕਾਰੀ॥੧੦॥

ਰਾਵਨਾ = ਭੋਗ ਕਰਨਾ। ਉਰ = ਮਨ, ਹਿਰਦਾ।

ਅਰਥ–(੧) ਰਾਜੇ ਦੀਆਂ ਸੌ ਰਾਣੀਆਂ ਵਾਰੋ ਵਾਰੀ ਨਾਲ ਸੇਜਾ ਤੇ ਆਉਂਦੀਆਂ ਹਨ। (੨) ਸਾਰੀਆਂ (ਆਪਣੇ ਆਪਵਿਚ) ਪਟਰਾਣੀਆਂ (ਵਡੀਆਂਰਾਣੀਆਂ) ਹਨ, ਅਤੇ ਰਾਜੇ ਨੂੰ ਭੀ ਇਕ ਤੋਂ ਇਕ ਪਿਆਰੀ ਹੈ। (੩) ਸਭਨਾਂ ਨੇ ਰਾਜੇ ਨਾਲ ਭੋਗ ਕਰਨਾ ਹੈ, ਤੇ ਸੁੰਦਰ ਮੰਦਰਾਂ ਅੰਦਰ ਸੇਜਾਂ ਸਵਾਰੀਆਂ ਹੋਈਆਂ ਹਨ। (੪) ਸਾਰੀਆਂ ਰਾਣੀਆਂ ਦੇ ਘਰ ਸੰਤਾਨ ਹੁੰਦੀ ਹੈ ਯਾ ਕੋਈ ਇਕ ਅਧੀ ਵਿਚਾਰੀ ਸੰਢ (ਬਾਂਝ) ਹੁੰਦੀ ਹੈ, (ਪਰ ਰਾਜ ਦੀ ਗੱਦੀ ਇਕੋ ਨੂੰ ਮਿਲਦੀ ਹੈ, ਇਸ ਵਿਚ)। (੫) ਰਾਜੇ ਤੇ ਰਾਣੀਆਂ ਦਾ ਦੋਸ਼ ਕੋਈ ਨਹੀਂ (ਕਿ ਗਦੀ ਮੇਰੇ ਪੁਤ੍ਰ ਨੂੰ ਕਿਉਂ ਨਾ ਮਿਲੀ ਯਾ ਮੈਂ ਇਸਨੂੰ ਕਿਉਂ ਨਾ ਦੇਵਾਂ ? ਕਿਉਂਕਿ) ਪਿਛਲੇ ਲਿਖਾਰੀ ਦਾ ਲਿਖਿਆ ਨਹੀਂ ਮਿਟਦਾ (ਭਾਵ ਜਿਸਦੇ ਭਾਗਾਂ ਵਿਚ ਰਾਜ ਹੁੰਦਾ ਹੈ ਉਸਨੂੰ ਮਿਲਦਾ ਹੈ) (੬) (ਇਕੁਰ ਹੀ) ਸਾਧ ਸੰਗਤਿ ਵਿਚੋਂ ਗੁਰਾਂ ਦੇ ਉਪਦੇਸ਼ ਨੂੰ ਸੁਣਕੇ ਗੁਰਾਂ ਦੇ ਉਪਦੇਸ਼ ਨੂੰ ਮਨ ਵਿਚ ਧਾਰਿਆ ਨਹੀਂ ਹੈ।, ੭] (ਉਹ ਪਿਛਲੇ ਲਿਖਾਰੀ ਵਲੋਂ) ਕਰਮਾਂ ਦਾ ਹੀਣਾ (ਹੈ ਅਤੇ ਉਸ) ਖੋਟੀ ਮਤ ਵਾਲੇ ਨੂੰ ਧ੍ਰਿਕਾਰ ਹੈ ॥ ੧੦ ॥

ਭਾਵ–ਜਿਵੇਂ ਰਾਜਾ ਸਭਨਾਂ ਰਾਣੀਆਂ ਨਾਲ ਪਿਆਰ ਕਰਦਾ ਅਤੇ ਸਭਨਾਂ ਦੀ ਸੰਤਾਨ ਨੂੰ ਚਾਹੁੰਦਾ ਹੈ, ਪਰ ਰਾਜ ਕਿਸੇ ਭਾਗਾਂ ਵਾਲੇ ਨੂੰ ਹੀ ਮਿਲ਼ਦਾ ਹੈ, ਇਵੇਂ ਸਤਿਗੁਰੂ ਸਾਰੇ ਜਗਯਾਸੂਆਂ ਨੂੰ ਉਪਦੇਸ਼ ਦੇਂਦੇ ਹਨ ਅਤੇ ਸਭਨਾਂ ਨੂੰ ਗਿਆਨ ਦਾ ਸਾਧਨ ਦਸਦੇ ਹਨ ਪਰ ਗਿਆਨ ਭਾਗਾਂ ਵਾਲਿਆਂ ਨੂੰ ਹੀ ਪ੍ਰਾਪਤ ਹੁੰਦਾ ਹੈ।

## ਪੱਥਰ--ਕਪਟ ਸਨੇਹੀ

੧ ਅਸ਼ਟ ਧਾਤ ਇਕ ਧਾਤ ਹੋਇ ਸਭਕੋ ਕੰਚਣ ਆਖ ਵਖਾਣੈ।
੨ ਰੂਪ ਅਨੂਪ ਸਰੂਪ ਹੋਇ ਮੁੱਲ ਅਮੁਲ ਪੰਚ ਪਰਵਾਣੈ।
੩ ਪੱਥਰ ਪਾਰਸ ਪਰਸੀਐ ਪਾਰਸ ਹੋਇ ਨ ਕੁਲ ਅਭਮਾਣੈ।
੪ ਪਾਣੀ ਅੰਦਰ ਸੱਟੀਐ ਤੜ ਭੜ ਡੁਬੈ ਭਾਰ ਲੁਭਾਣੈ।
੫ ਚਿਤ ਕਠੋਰ ਨ ਭਿੱਜਈ ਰਹੈ ਨਿਕੋਰ ਘੜੇ ਭੰਨ ਜਾਣੈ।
੬ ਅੱਗੀ ਅੰਦਰ ਫੁਟ ਜਾਇ ਅਹਿਰਣ ਘਣ ਅੰਦਰ ਹੈਰਾਣੈ।

੭ ਸਾਧ ਸੰਗਤਿ ਗੁਰ ਸ਼ਬਦਸੁਣਗੁਰੋ ਉਪਦੇਸ਼ਨ ਅੰਦਰਆਣੈ।
੮ ਕਪਟ ਸਨੇਹ ਨ ਹੋਇ ਧਿਙਾਣੈ ॥੧੧।

ਤੜਭੜ = ਛੇਤੀ ਨਿਕੋਰ = ਸੁਕਾ। ਵਿਚੋਲੇ = ਵਿਚਾਵਿਰੋਲਨ = ਕਠਾਕਰਨ।

ਅਰਥ–(੧) ਸਭ ਕੋਈ ਆਖਕੇ ਸੁਣਾਉਂਦਾ ਹੈ ਕਿ ਅਠ ਧਾਤਾਂ (ਪਾਰਸ ਨਾਲ ਛੁਹਕੇ) ਇਕ ਸੋਨਾ ਧਾਤ ਹੋ ਜਾਂਦੀਆਂ ਹਨ । (੨) ਅਨੂਪਮ ਰੂਪ ਵਾਲਾ ਸਰੂਪ ਹੋ ਜਾਂਦਾ ਹੈ, ਤੇ ਪੰਚਾਂ (ਸਰਾਫ਼ਾਂ) ਦੇ ਪ੍ਰਵਾਣ ਕੀਤਿਆਂ ਮੁਲ ਤੋਂ ਅਮੁਲ (ਬਹੁਤੇ ਮੁਲ) ਵਾਲਾਹੋਜਾਂਦਾ ਹੈ। (੩) (ਜੇਕਰ) ਪਥਰਨੂੰਪਾਰਸ ਨਾਲਛੁਹਾਈਏ ਤਾਂ ਪਾਰਸ ਨਹੀਂ ਹੁੰਦਾ (ਕਿਉਂਕਿ ਪੱਥਰ ਵਿਚ) ਕੁਲ ਦਾ ਅਭਮਾਨ ਹੈ (ਕਿ ਇਹ ਪਾਰਸ ਭੀ ਪੱਥਰ ਤੇ ਮੈਂ ਭੀ ਪੱਥਰ ਹਾਂ)। (੪) (ਜੇਕਰ ਪੱਥਰ ਨੂੰ) ਪਾਣੀ ਵਿਚ ਸੁਟੀਏ ਤਾਂ ਭਾਰ ਦੇ ਵਿਚ ਭੁਲਾ ਹੋਇਆ ਹੋਣ ਕਰਕੇ ਛੇਤੀ ਡੁਬ ਜਾਂਦਾ ਹੈ (ਭਾਵ ਉਹ ਜਾਣਦਾ ਹੈ ਕਿ ਮੈਂ ਭਾਰਾ ਹਾਂ)। (੫) (ਪਤ) ਚਿਤ ਦਾ ਕਠੋਰ(ਪੀਡਾ, ਭਿੱਜਦਾ ਨਹੀਂ ਤੇ ਸੁਕਾ ਹੀ ਰਹਿੰਦਾ ਹੈ, (ਅਤੇ ਕੇਵਲ) ਘੜੇ ਭੰਨਣੇ ਹੀ ਚੰਗੇ ਜਾਣਦਾ ਹੈ। (੬) ਅਗ ਵਿਚ ਪਾਈਏ ਤਾਂ ਫੁੱਟ ਜਾਂਦਾ ਹੈ, ਅਤੇ ਅਹਿਰਣ ਤੇ ਹਥੌੜੇ (ਹੇਠਾਂ) ਹੈਰਾਨ ਹੁੰਦਾ(ਭਾਵ ਟੋਟੇ ੨ ਹੋ ਜਾਂਦਾ ਹੈ) ।[੭] (ਇਵੇਂ ਹੀ ਜੋ) ਸਾਧ ਸੰਗਤਿ ਵਿਚੋਂ ਗੁਰਾਂ ਦੇ ਸ਼ਬਦ ਨੂੰ ਸੁਣਕੇ ਗੁਰਾਂ ਦੇ ਉਪਦੇਸ਼ ਨੂੰ ਹਿਰਦੇ ਵਿਚ ਨਹੀਂ ਲਿਆਉਂਦੇ (ਉਹ ਪੱਥਰ ਵਾਂਗੂ ਹਨ)। [੮] (ਕਿਉਂਕਿ) ਝੂਠਾ ਪ੍ਰੇਮ ਧਿਕੋ ਜੋਰੀ ਨਾਲ (ਸਚਾ ਪ੍ਰੇਮੀ) ਨਹੀਂ ਹੁੰਦਾ ॥੧੧॥

ਭਾਵ–ਪਥਰ ਤੇ ਪਾਰਸ ਦਾ ਦ੍ਰਿਸ਼ਟਾਂਤ ਦੇਕੇ ਸਿਧ ਕੀਤਾ ਹੈ ਕਿ ਪ੍ਰੇਮ ਦਾ ਸੌਦਾ ਬਦੋ ਬਦੀ ਨਾਲ ਨਹੀਂ ਹੋ ਸਕਦਾ।

## ਹੰਸ, ਕਾਂ ਗੁਰਮੁਖ ਮਨਮੁਖ

੧ ਮਾਣਕ ਮੋਤੀ ਮਾਨਸਰ ਨਿਰਮਲ ਨੀਰ ਸੁ ਥਾਉਂ ਸੁਹੰਦਾ।
੨ ਹੰਸ ਵੰਸ ਨਿਹਚਲ ਮਤੀ ਸੰਗਤਿ ਪੰਗਤਿ ਸਾਥ ਬਣੰਦਾ।
੩ ਮਾਣਕ ਮੋਤੀ ਚੋਗ ਚੁਗ ਮਾਣ ਮਹੱਤ ਅਨੰਦ ਵਧੰਦਾ।
੪ ਕਾਉਂ ਨਿਥਾਉਂ ਨਿਨਾਉਂ ਹੈ ਹੰਸਾਂ ਵਿਚ ਉਦਾਸ ਹੋਵੰਦਾ।
੫ ਭੱਖ ਅਭਖ ਅਭਖ ਭਖਵਣ ਵਣ ਅੰਦਰ ਭਰਮ ਭਵੰਦਾ।
੬ ਸਾਧ ਸੰਗਤ ਗੁਰੁਸ਼ਬਦ ਸੁਣ ਤਨਅੰਦਰ ਮਨਥਿਰਨਰਹੰਦਾ।
੭ ਬਜਰ ਕਪਾਟ ਨ ਖੁਲੈ ਜੰਦਾ ॥੧੨॥

ਅਰਥ–(੧) ਮਾਨ ਸਰੋਵਰ ਰੂਪ ਸਾਧ ਸੰਗਤਿ ਦੀ ਸ੍ਰੇਸ਼ਟ ਜਗਾਂ ਵਿਚ ਨਾਮ

ਰੂਪ ਨਿਰਮਲ ਜਲ, ਤੇ ਸੁਭ ਗੁਣ ਮੋਤੀ ਅਤੇ ਗਿਆਨ ਰੂਪ ਮਾਣਕ ਸੋਭਦਾ ਹੈ। (੨) ਹੰਸਾਂ ਦੀ ਕੁਲ ਵਾਂਗੂੰ ਨਿਹਚਲਮਤ ਵਾਲੇ ਗੁਰਮੁਖਸੰਗਤ ਦੇ ਮਿਲਾਪਦਾ ਸਾਥ ਬਨਾਉਂਦੇ ਹਨ। (੩) ਮਾਣਕ ਤੇ ਮੋਤੀਆਂ ਦੀ ਚੋਗ ਚੁਗਕੇ ਮਾਣ, ਵਡਿਆਈ ਤੇ ਅਨੰਦ ਨੂੰ ਵਧਾਉਂਦੇ ਹਨ। (ਪਰ ਮਨਮੁਖ) ਕਾਂ ਵਾਂਗੂੰ ਨਿਥਾਵਾਂ ਤੇ ਨਿਵਾਵਾਂ (ਗੁਰੂ ਤੋਂ ਹੀਨ) ਹੰਸਾਂ ਵਿਚ ਬੈਠਾ ਹੋਯਾ ਉਦਾਸ ਹੁੰਦਾ ਹੈ। (੫) ਖਾਨ ਵਾਲੇ ਪਦਾਰਥ ਨੂੰ ਨਹੀਂ ਖਾਂਦਾ ਅਤੇ ਨਾ ਖਾਨ ਵਾਲੇ ਨੂੰ ਖਾਕੇ ਬਣ ਬਣ ਵਿਚ ਭਰਮ ਕਰਕੇ ਭੌਂਦਾ ਹੈ (ਭਾਵ ਇਕ ਕੁਸੰਗਤ ਛਡੀ ਦੂਜੀ ਵਿਚ ਗਿਆਅਤੇ ਨਾਮ ਨੂੰਛਡਕੇ ਨਿੰਦਾਦੇ ਆਹਰ ਵਿਚ ਰਹਿੰਦਾ ਹੈ) (੬) ਸਾਧ ਸੰਗਤਿ ਅੰਦਰ ਸਰੀਰ ਕਰਕੇ ਬੈਠਾ ਹੋਯਾ ਸ਼ਬਦ ਸੁਣਦਾ ਹੈ ਪਰ ਮਨ ਟਿਕਾਣੇ ਨਹੀਂ ਰਹਿੰਦਾ। (੭) (ਇਸੇ ਕਾਰਨ ਕਰਕੇ) ਆਸਾਂ ਅੰਦੇਸ਼ਾ ਰੂਪ ਬਜਰ ਦੇ ਤਖਤਿਆਂ ਦਾ ਅਗਿਆਨ ਰੂਪ ਜੰਦਰਾ ਨਹੀਂ ਖੁਲ੍ਹਦਾ(ਭਾਵ ਅਗਿਆਨ ਦਾ ਨਾਸ ਨਹੀਂ ਹੁੰਦਾ) ॥੧੨॥

ਭਾਵ—ਸਾਧ ਸੰਗਤ ਵਿਚੋਂ ਰਸ ਤਦ ਮਿਲਦਾ ਹੈ ਜੇ, ਮਨ ਗੁਰ ਸ਼ਬਦ ਦੇ ਵਿਚ ਲਗਾਕੇ ਉਸਦੀ ਵਿਚਾਰ ਕਰਦਾ ਰਹੇ।

## ਰੋਗੀ—ਮਨਮੁਖ

੧ ਰੋਗੀ ਮਾਣਸ ਹੋਇਕੈ ਫਿਰਦਾ ਬਾਹਲੇ ਵੈਦ ਪੁਛੰਦਾ।
੨ ਕੱਚੇ ਵੈਦ ਨ ਜਾਣਨੀ ਵੇਦਨ ਦਾਰੂ ਰੋਗੀ ਸੰਦਾ।
੩ ਹੋਰੋ ਦਾਰੂ ਰੋਗ ਹੋਰ ਹੋਇ ਪਚਾਇੜ ਦੁਖ ਸਹੰਦਾ।
੪ ਆਵੈ ਵੈਦ ਸੁਵੈਦ ਘਰਿ ਦਾਰੂ ਦੱਸੈ ਰੋਗ ਲਹੰਦਾ।
੫ ਸੰਜਮ ਰਹੈ ਨ ਖਾਇ ਪੱਥ ਖੱਟਾ ਮਿਠਾ ਸਾਉ ਚਖੰਦਾ।
੬ ਦੋਸ ਨ ਦਾਰੂ ਵੈਦਨੋਂ ਵਿਣ ਸੰਜਮ ਨਿਤ ਰੋਗ ਵਧੰਦਾ।
੭ ਕਪਟ ਸਨੇਹੀ ਹੋਇਕੈ ਸਾਧ ਸੰਗਤਿ ਵਿਚ ਆਇ ਬਹੰਦਾ।
੮ ਦੁਰਮਤਿ ਦੂਜੇ ਭਾਇ ਪਚੰਦਾ ॥੧੩॥

ਵੇਦਨ = ਪੀੜ, ਦੁਖ। ਸੰਦਾ = ਦਾ। ਪਚਾਇੜ = ਲਾਚਾਰ।

ਅਰਥ—(੧) ਮਨੁਖ ਰੋਗੀ ਹੋਕੇ ਬਹੁਤੇ ਵੈਦਾਂ (ਨੂੰ ਦਵਾਈ) ਪੁਛਦਾ ਫਿਰਦਾ ਹੈ। (੨) (ਪਰ) ਰੋਗੀ ਦੀ ਪੀੜ (ਬੀਮਾਰੀ) ਦਾ ਦਾਰੂਕੱਚਾ (ਅਨਪੜ) ਵੈਦ ਨਹੀਂ ਜਾਣਦਾ। (੩) (ਅਤੇ) ਹੋਰ ਹੀ ਦਵਾਈ (ਦੇ ਦੇਂਦਾ ਹੈ ਤਾਂ ਰੋਗੀ) ਲਚਾਰ (ਅਗੇ ਨਾਲੋਂ ਭੀ ਦੁਖੀ) ਹੋਕੇ ਦੁਖ ਸਹਾਰਦਾ ਹੈ। (੪) (ਜੇਕਰ ਰੋਗੀ) ਵੈਦਾਂ ਵਿਚੋਂ ਭੀ ਚੰਗੇ ਵੈਦ ਦੇ ਘਰ ਆਵੇ (ਤਾਂ ਉਸਦੇ) ਦਸੇ ਦਾਰੂ ਨਾਲ ਰੋਗ ਲਹਿ ਜਾਂਦਾ ਹੈ। (੫) (ਪਰ ਜੇਕਰ) ਪ੍ਰਵੇਜ਼ਗਾਰੀਵਿਚ ਭੀ ਨਾ ਰਹੇ ਤੇ ਪੱਥ (ਦਵਾਈ ਦੇ ਅਨੁਸਾਰੀ ਖਾਨਾ)

ਭੀ ਨਾ ਖਾਵੇ ਅਤੇ ਖੱਟਾ ਮਿਠਾ ਸਵਾਦ ਚਖਦਾ ਫਿਰੇ। (੬) ਤਦ ਦਾਰੂ ਤੇ ਵੈਦ ਨੂੰ ਕੋਈ ਦੋਸ਼ ਨਹੀਂ ਕਿਉਂਕਿ ਪ੍ਰਹੇਜ਼ ਤੋਂ ਬਿਨਾਂ ਰੋਗ ਸਦਾ ਹੀ ਵਧਦਾ ਹੈ। (੭) (ਇਕੁਰ) ਹੀ ਝੂਠਾ ਪ੍ਰੇਮੀ ਹੋਕੇ ਸਾਧ ਸੰਗਤਿ ਵਿਚ ਜਾ ਤਾਂ ਬੈਠਦਾ ਹੈ। (੮) ਪਰ ਖੋਟੀ ਮਤਿ ਕਰਕੇ ਦ੍ਵੈਤ ਭਾਵ ਵਿਚ ਹੀ ਸੜਦਾ ਹੈ॥ ੧੩ ॥

ਭਾਵ–ਜਿਵੇਂ ਬੀਮਾਰੀ ਲਈ ਲਾਇਕ ਵੈਦ, ਚੰਗੀ ਦਵਾਈ ਤੇ ਪ੍ਰਹੇਜ਼ ਦੀ ਲੋੜ ਹੈ, ਇਵੇਂ ਹੀ ਜਗਯਾਸੂ ਲਈ ਪੂਰਾ ਗੁਰੂ ਸੁਭ ਉਪਦੇਸ ਅਤੇ ਵਿਕਾਰਾਂ ਤੋਂ ਬਚੇ ਰਹਿਣਾ ਹੈ।

## ਬੱਧਾ ਚੱਟੀ

੧ ਚੋਆ ਚੰਦਨ ਮਦੁ ਲੈ ਮੈਲ ਕਪੂਰ ਕਥੂਰੀ ਸੰਦਾ।
੨ ਸਭ ਸੁਗੰਧ ਰਲਾਇਕੈ ਗੁਰੁ ਗਾਂਧੀ ਅਰਗਜਾ ਕਰੰਦਾ।
੩ ਮਜਲਸ ਆਵੈ ਸਾਹਿਬਾਂ ਗੁਣ ਅੰਦਰ ਹੋਇ ਗੁਣ ਮਹਕੰਦਾ।
੪ ਗਦਹਾ ਦੇਹੀ ਖਊਲੀਐ ਸਾਰ ਨ ਜਾਣੈ ਨਰਕ ਭਵੰਦਾ।
੫ ਸਾਧ ਸੰਗਤਿ ਗੁਰ ਸ਼ਬਦ ਸੁਣਭਾਉਭਗਤਿਹਿਰਦੈਨ ਧਰੰਦਾ।
੬ ਅੰਨਾ ਅੱਖੀਂ ਹੋਵਈ ਬੋਲਾ ਕੰਨਾਂ ਸੁਣ ਨ ਸੁਣੰਦਾ।
੭ ਬੱਧਾ ਚੱਟੀ ਜਾਇ ਭਰੰਦਾ ॥੧੪॥

ਗੁਰ ਗਾਂਧੀ – ਵਡਾ ਗਾਂਧੀ। ਖੌਲੀਐ = ਮਲਦੇਈਏ। ਨਰਕਾਂ = ਅਰੂੜੀਆਂ।

ਅਰਥ–[੧] ਚੰਦਨ ਚੁਆਕੇ (ਅਤਰ) ਮੁਸ਼ਕ ਬਿਲਾਈ ਲੈਕੇ ਨਾਲ ਕਪੂਰ ਤੇ ਕਸਤੂਰੀ ਦਾ ਭੀ ਮੇਲ ਕਰਦਾ ਹੈ। [੨] ਵਡਾ ਗਾਂਧੀ ਸਭ ਤਰਾਂ ਦੀ ਸੁਗੰਧੀ ਰਲਾਕੇ ਅਰਗਜਾ ਬਨਾਉਂਦਾ ਹੈ। (੩) (ਜਦ ਉਹ ਅਰਗਜਾ) ਗੁਣ ਦੀ ਪਛਾਨ ਕਰਨ ਵਾਲਿਆਂ ਸਾਹਿਬਾਂ ਦੀ ਮਜਲਸ (ਸਭਾ) ਅੰਦਰ ਆਵੇ (ਤਾਂ ਉਸਦੇ) ਸੁਗੰਧੀ ਦੀ ਖੁਸ਼ਬੋਈ ਪ੍ਰਗਟ ਹੁੰਦੀ ਹੈ। [੪] (ਪਰ ਜੇਕਰ ਓਹੀ ਅਰਗਜਾ) ਖੋਤੇ ਦੀ ਦੇਹ ਉਤੇ ਮਲ ਦੇਈਏ (ਤਾਂ ਖੋਤਾ ਉਸਦੇ ਗੁਣ ਦੀ) ਸਾਰ ਨਹੀਂ ਜਾਣਦਾ ਤੇ ਅਰੂੜੀਆਂ ਉਤੇ ਹੀ ਭੌਂਦਾ ਹੈ। (੫) ਇਕੁਰ ਹੀ ਜੋ ਸਾਧ ਸੰਗਤਿ ਵਿਚੋਂ ਗੁਰਾਂ ਦਾ ਸ਼ਬਦ ਸੁਣਕੇ ਹਿਰਦੇ ਵਿਚ ਪ੍ਰੇਮਾ ਭਗਤੀ ਨਹੀਂ ਧਾਰਦਾ। (੬) (ਉਹ) ਅੱਖਾਂ ਦੇ ਹੁੰਦਿਆਂ ਅੰਨ੍ਹਾਂ (ਅਤੇ) ਕੰਨੀ ਗਲਾਂ ਸੁਣਦਿਆਂ ਹੋਇਆਂ ਬੋਲਾ ਹੀ ਹੈ। (੭)(ਅਤੇ ਸਤਿਸੰਗਤ ਵਿਚ ਤਾਂ) ਜਾਕੇ ਬੱਧਾ ਚੱਟੀ ਭਰਦਾ ਹੈ ॥੧੪॥

ਭਾਵ–"ਗੁਣ ਕਾ ਗਾਹਕ ਜੇ ਮਿਲੈ ਤਉ ਗੁਣ ਲਾਖ ਬਿਕਾਇ" ਸੰਗਤ ਦਾ ਕਦਰ ਗੁਰਮੁਖ ਹੀ ਜਾਨ ਸਕਦੇ ਹਨ, ਮਨਮੁਖਾਂ ਨੂੰ ਸਾਧ ਸੰਗਤ ਦੇ ਪਰਤਾਪ ਦੀ ਰਤਾ ਭੀ ਕਦਰ ਨਹੀਂ ਹੈ।

## ਕਪਟੀ--ਉੱਜੜੇ ਖੋਲੇ

੧ ਧੋਤੇ ਹੋਵਨ ਉਜਲੇ ਪਾਟ ਪਟੰਬਰ ਖਰੇ ਅਮੋਲੇ ।
੨ ਰੰਗ ਬਰੰਗੀ ਰੰਗੀਅਨਿ ਸੱਭ ਰੰਗ ਸੁਰੰਗ ਅਡੋਲੇ ।
੩ ਸਾਹਿਬਲੈਲੈ ਪਹਿਨਦੇ ਰੂਪ ਰੰਗ ਰਸ ਵੰਸ ਨਿਕੋਲੇ ।
੪ ਸੋਭਾਵੰਤ ਸੁਹਾਵਣੇ ਚੱਜ ਅਚਾਰ ਸੀਂਗਾਰ ਵਿਚੋਲੇ ।
੫ ਕਾਲਾ ਕੰਬਲ ਉੱਜਲਾ ਹੋਇ ਨ ਧੋਤੇ ਰੰਗ ਨਿਰੋਲੇ ।
੬ ਸਾਧਸੰਗਤਿਗੁਰਸ਼ਬਦਸੁਣਝਾਕੈਅੰਦਰਨੀਰਵਿਰੋਲੇ ।
੭ ਕਪਟ ਸਨੇਹੀ ਉੱਜੜ ਖੋਲੇ ।੧੫॥

ਰਸ = ਪ੍ਰੇਮ । ਨਿਕੋਲੇ = ਨਿਕਲਦੇ ਹਨ । ਚੱਜ = ਵਿਆਹ ।

ਅਰਥ–(੧) ਪਟ ਤੇ ਪਟ ਦੇ ਕਪੜੇ ਧੋਤਿਆਂ ਚਿੱਟੇ ਬਹੁਤ ਸੁੰਦਰ ਹੋ ਜਾਂਦੇ ਹਨ ; (੨) (ਫਿਰ ਉਹ) ਰੰਗ ਬਰੰਗੀ ਰੰਗੇ ਜਾਂਦੇ ਹਨ ਤੇ ਉਹ ਸਭਨਾਂ ਰੰਗਾਂ ਵਿਚ ਅਡੋਲ (ਇਕ ਰਸ) ਸ੍ਰੇਸ਼ਟ ਰੰਗ ਵਾਲੇ ਹੁੰਦੇ ਹਨ। (੩) ਅਮੀਰ ਲੋਕ (ਰੇਸ਼ਮ) ਲੈ ਲੈਕੇ ਪ੍ਰੇਮ ਨਾਲ ਪਾਂਦੇ (ਅਤੇ ਫਿਰ) ਰੂਪ ਰੰਗ ਵਿਚ ਉਤਮ ਵੰਸਦੇ ਨਿਕਲਦੇ ਹਨ (ਭਾਸਦੇ) ਹਨ । (੪) (ਉਹ ਰੇਸ਼ਮ ਦੇ ਕਪੜੇ) ਵਿਵਾਹ ਆਦਿਕਾਂ ਦੇਸੀਂਗਾਰਾਂ ਵਿਚ ਸੋਭਾ ਵਾਲੇ ਹੋਕੇ ਸੁੰਦਰ ਲਗਦੇ ਹਨ । (੫) (ਪਰ) ਕਾਲਾ ਕੰਬਲ ਧੋਤਿਆਂ ਚਿੱਟਾ ਨਹੀਂ ਹੁੰਦਾ ਤੇ ਨਾ ਹੀ ਰੰਗ ਵਿਚ ਸ਼ੁਧ ਹੁੰਦਾ ਹੈ (ਭਾਵ ਰੰਗਿਆ ਭੀ ਨਹੀਂ ਜਾਂਦਾ)। (੬) ਇਸੇ ਤਰਾਂ ਜੋ) ਸਾਧ ਸੰਗਤਿ ਅੰਦਰ ਜਾਕੇ ਗੁਰਾਂ ਦੇ ਸ਼ਬਦ ਨੂੰ ਸੁਣਦਾ ਹੋਇਆ ਪਦਾਰਥਾਂ ਰੂਪ ਜਲ ਕਠਾ ਕਰਨ ਵਿਚ ਝਾਕਦਾ ਹੈ। (੭) (ਉਹ) ਝੂਠਾ ਪ੍ਰੇਮੀ ਉਜੜੇ ਖੋਲੇ ਵਾਂਗੂ ਹੈ ॥੧੫॥

ਭਾਵ–ਸਤਿ ਸੰਗਤ ਵਿਚ ਪਦਾਰਥਾਂ ਨੂੰ ਕਠਾ ਕਰਨ ਲਈ ਲਾਲਸਾ ਰਖਨ ਵਾਲਾ ਉਜੜੇ ਖੋਲੇ ਵਾਂਗੂ ਸਭਨਾਂ ਲਈ ਦੁਖਦਾਈ ਹੈ ।

## ਤਿਲ ਬੂਆੜ–ਮਨਮੁਖ

੧ ਖੇੱਤੇ ਅੰਦਰ ਜੰਮਕੈ ਸਭਦੂੰ ਉਚਾ ਹੋਇ ਵਿਖਾਲੇ ।
੨ ਬੂਟ ਵੱਡਾ ਕਰ ਫੈਲਦਾ ਹੋਇ ਚਹੁਚਹਾ ਆਪ ਸਮਾੱਲੇ ।
੩ ਖੇਤ ਸਫਲ ਹੋਇ ਲਾਵਣੀ ਛੁਟਨ ਤਿਲ ਬੂਆੜ ਨਿਰਾੱਲੇ ।
੪ ਨਿਹਫਲ ਸਾਰੇਖੇਤ ਵਿਚ ਜਿਉਂ ਸਰਵਾੜ ਕਮਾਦਵਿਚਾੱਲੇ ।
੫ ਸਾਧ ਸੰਗਤਿ ਗੁਰ ਸ਼ਬਦ ਸੁਣਕਪਟ ਸਨੇਹ ਕਰਨਬੇਤਾਲੇ।

੬ ਨਿਹਫਲ ਜਨਮ ਅਕਾਰਥਾ ਹਲਤ ਪਲਤ ਹੋਵਨ ਮੁਹਕਾਲੇ ।
੭ ਜਮ ਪੁਰ ਜਮ ਜੰਦਾਰ ਹਵਾਲੇ ॥੧੬॥

ਲਾਵਨੀ ਕਰਨ = ਕਢਨ ਵਾਲਾ । ਬੇਤਾਲੇ = ਬੇਸੁਰਤੀਆਂ ।

ਅਰਥ–(੧) ਖੇਤ ਵਿਚ ਪੈਦਾ ਹੋਕੇ ਸਾਰਿਆਂ (ਬੂਟਿਆਂ) ਨਾਲੋਂ (ਆਪਨਾ ਆਪ) ਉਚਾ ਹੋਕੇ ਵਿਖਾਲਦਾ ਹੈ। (੨) ਮੁੰਢ ਵਡਾ ਕਰਕੇ ਫੈਲਦਾ ਤੇ ਲਹਿ ਲਹਾਉਣਾ ਹੋਕੇ ਆਪਨਾ ਆਪ ਸਮਾਲਦਾ ਹੈ। (੩) (ਜਦ)ਖੇਤ ਫਲਾਂ ਵਾਲਾ ਹੋਇਆ (ਤਾਂ) ਕੱਟਨ ਵਾਲਾ (ਉਸ) ਬੂਆੜਤਿਲ ਨੂੰਵੱਖਰਾ ਹੀ ਛਡ ਦਿੰਦਾਹੈ।(੪,(ਕਿਉਂਕਿ ਉਹ) ਸਾਰੇ ਖੇਤ ਵਿਚੋਂ ਫਲ ਤੋਂ ਬਿਨਾਂ (ਹੁੰਦਾ ਹੈ), ਜਿਸ ਤਰਾਂ ਕਮਾਦ ਦੇ ਵਿਚਸਰਕੜਾ (ਹੁੰਦਾ ਹੈ) (੫) (ਇਸੇਤਰਾਂ) ਸਾਧ ਸੰਗਤਿ ਵਿਚੋਂ ਗੁਰਾਂ ਦਾ ਸ਼ਬਦ ਸੁਣਕੇ ਝੂਠੇ ਪ੍ਰੇਮੀ ਬੇਸੁਰਤੀਆਂ ਕਰਦੇ ਹਨ (ਭਾਵ ਉਪਦੇਸ਼ ਸੁਣਕੇ ਭੀ ਮੰਦੇ ਕੰਮਾਂ ਵਿਚ ਖਚਤ ਹੁੰਦੇ ਹਨ)। (੬) (ਉਹਨਾਂ ਦਾ) ਜਨਮ ਗਿਆਨ ਫਲ ਤੋਂ ਬਿਨਾਂ ਹੋਣ ਕਰਕੇ ਕਿਸੇ ਅਰਥ (ਕੰਮ) ਨਹੀਂ ਤੇ ਲੋਕ ਪਰਲੋਕ ਵਿਚ ਮੂੰਹ ਕਾਲਾ ਹੁੰਦਾ ਹੈ। (ਉਹ ਕਪਟੀ) ਜਮ ਪੁਰੀ ਵਿਚ ਜਿੰਦ ਦੇ ਵੈਰੀਆਂ ਦੇ ਹਵਾਲੇ ਕੀਤਾ ਜਾਂਦਾ ਹੈ ॥੧੬॥

ਭਾਵ–ਬੂਆੜ ਤਿਲ ਵਾਂਗੂ ਪਖੰਡੀ ਦਿਸਨ ਨੂੰ ਤਾਂ ਸੋਹਣਾ ਹੁੰਦਾ ਹੈ, ਪਰ ਗੁਣਾਂ ਤੋਂ ਹੀਣਾ ਹੋਨ ਕਰਕੇ ਜਮਾਂ ਦੀ ਮਾਰ ਖਾਂਦਾ ਹੈ।

## ਕੈਂਹ, ਸਿਖ–ਮਨਮੁਖ

੧ ਉਜਲ ਕੈਹਾਂ ਚਿਲਕਣਾ ਥਾਲੀ ਜੇਵਣ ਜੂਠੀ ਹੋਵੈ ।
੨ ਜੂਠਿ ਸੁਆਹੁ ਮਾਂਜੀਐ ਗੰਗਾ ਜਲ ਅੰਦਰ ਲੈ ਧੋਵੈ ।
੩ ਬਾਹਿਰ ਸੁੱਚਾ ਧੋਤਿਆਂ ਅੰਦਰ ਕਾਲਕ ਅੰਤ ਵਿਗੋਵੈ ।
੪ ਮਨ ਜੂਠੇ ਤਨ ਜੂਠ ਹੈ ਥੁਕ ਪਵੈ ਮੂੰਹ ਵੱਜੇ ਰੋਵੈ ।
੫ ਸਾਧ ਸੰਗਤਿ ਗੁਰਸ਼ਬਦਸੁਣ ਕਪਟਸਨੇਹੀ ਗੱਲਾਂ ਗੋਵੈ ।
੬ ਗੱਲੀਂ ਤ੍ਰਿਪਤ ਨ ਹੋਵਈ ਖੰਡ ਖੰਡ ਕਰ ਸਾਉ ਨ ਭੋਵੈ ।
੭ ਮੱਖਣ ਖਾਇ ਨ ਨੀਰ ਵਿਲੋਵੈ ॥੧੭॥

ਗੰਗਾ ਜਲ = ਸੁਚਾ ਪਾਣੀ। ਗੋਵੈ = ਕਰਦੇ ਹਨ।

ਅਰਥ–(੧) ਕੈਂਹ ਧਾਤੂ ਚਿਟਾ ਤੇ ਚਿਲਕਦਾ (ਚਮਕਦਾ) ਹੈ, (ਪਰ ਉਸ ਵਿਚ ਰੋਟੀ) ਜੇਵਣ (ਛਕਨ) ਨਾਲ ਥਾਲੀ ਜੂਠੀ ਹੋ ਜਾਂਦੀ ਹੈ। (੨) (ਉਸ) ਜੂਠ (ਦੇ ਉਤਾਰਨ ਲਈ) ਸੁਆਹ ਨਾਲ ਮਾਂਜੀਦਾ ਹੈ (ਅਤੇ) ਸੁੱਚੇ ਤੇ ਨਿਰਮਲ ਪਾਣੀ ਨਾਲ ਧੋਵੀਦਾ ਹੈ। (੩) (ਕੈਂਹਾਂ) ਬਾਹਰੋਂ ਤਾਂਧੋਤਿਆਂਸੁਚਾ ਹੋ ਜਾਂਦਾਹੈ ਪਰਅੰਦਰੋਂ ਕਾਲਖ ਨਾਲ ਖਰਾਬ ਹੋਇਆ ਹੁੰਦਾ ਹੈ। (੪)(ਇਸ ਤੋਂ ਅਗਲੀ ਤੁਕ ਵਿਚ ਸਿੱਖ ਦਾ ਨਿਰਣਾ

ਹੈ ਕਿ ਸੰਖ) ਮਨ ਦਾ ਭੀ ਜੂਠਾ (ਭਾਵ ਕਪਟੀ ਹੈ ਕਿਉਂਕਿ ਜੋ "ਸੰਖ ਸਮੁੰਦਹੁ ਸਖਨਾ") ਅਤੇ ਤਨ ਦਾ ਭੀ ਜੂਠਾ ਹੈ ਕਿਉਂਕਿ ਜਦ ਉਸਦੇ ਮੂੰਹ ਵਿਚ ਥੁਕਾਂ ਪੈਂਦੀਆਂ ਹਨ ਤਾਂ ਵਜਦਾ ਤੇ ਰੋਂਦਾ ਹੈ। (੫) (ਇਸੇ ਤਰਾਂ) ਸਾਧ ਸੰਗਤਿ ਵਿਚੋਂ ਗੁਰਾਂ ਦੇ ਸ਼ਬਦ ਸੁਣਕੇ ਝੂਠੇ ਪ੍ਰੇਮੀ ਗਲਾਂ ਹੀ ਕਰਦੇ ਹਨ। (੬) (ਅਤੇ) ਗਲਾਂ ਨਾਲ ਤ੍ਰਿਪਤੀ ਨਹੀਂ ਹੁੰਦੀ (ਜਿਕੁਰ ਕੋਈ) ਖੰਡ ਖੰਡ ਕਰਦਾ (ਰਹੇ ਤਾਂ ਮੂੰਹ ਵਿਚੋਂ ਖੰਡ ਦਾ) ਸਵਾਦ ਨਹੀਂ ਮਿਲਦਾ। (੭) (ਅਤੇ ਜੋ) ਪ੍ਰਾਣੀ ਰਿੜਕਦਾ ਹੈ ਉਹ ਮੱਖਣ ਨਹੀਂ ਖਾਵੇਗਾ ॥੧੭॥

ਭਾਵ—ਗਲਾਂ ਵਾਲੇ ਤਾਂ ਬਹੁਤੇ ਹਨ, ਕਮਾਈ ਵਾਲਾ ਕੋਈ ਵਿਰਲਾ ਹੈ, ਜੋ ਨਿਰੀਆ ਗਲਾਂ ਕਰਦੇ ਹਨ, ਉਹ ਅੰਤ ਨੂੰ ਰੋਂਦੇ ਹੀ ਜਾਂਦੇ ਹਨ।

## ਅਰੰਡ ਕਨੇਰ--ਕਪਟ ਸਨੇਹੀ

੧ ਰੁੱਖਾਂ ਵਿਚ ਕੁਰੁੱਖ ਹਨ ਦੋਵੈਂ ਅਰੰਡ ਕਨੇਰ ਦੁਆਲੇ।
੨ ਅਰੰਡ ਫਲੈ ਅਰਡੋਲੀਆਂ ਫਲ ਅੰਦਰ ਬੀਅ ਚਿੱਤ ਮਿਤਾਲੇ।
੩ ਨਿਬਹੈ ਨਾਹੀਂ ਨਿਜੜਾ ਹਰ ਵਰਆਈ ਹੋਇ ਉਚੱਾਲੇ।
੪ ਕਲੀਆਂ ਪਵਨ ਕਨੇਰ ਨੋਂ ਦੁਰਮਤ ਵਿਚ ਦੁਰਗੰਧ ਦਿਖਾਲੇ।
੫ ਬਾਹਰ ਲਾਲ ਗੁਲਾਲ ਹੋਇ ਅੰਦਰ ਚਿੱਟਾ ਦੁਬਿਧਾ ਨਾਲੇ।
੬ ਸਾਧ ਸੰਗਤਿ ਗੁਰ ਸ਼ਬਦ ਸੁਣ ਗਿਣਤੀ ਵਿਚ ਭਵੈ ਭਰਨਾਲੇ।
੭ ਕਪਟ ਸਨੇਹ ਖੇਹ ਮੁਹ ਕਾਲੇ ॥੧੮॥

ਅਰਡੋਲੀਆਂ = ਡੋਡੀਆਂ। ਨਿਜੜਾ = ਜੜ੍ਹ ਤੋਂ ਬਿਨਾਂ। ਭਰਨਾਲੇ = ਸੰਸਾਰ।

ਭਾਵ—(੧) ਰੁਖਾਂ ਵਿਚੋਂ ਭੈੜੇ ਰੁਖ ਅਰਿੰਡ ਤੇ ਕਨੇਰ ਦੋਵੇਂ ਚੁਫੇਰੇ (ਨਜ਼ਰ ਆਉਂਦੇ) ਹਨ। (੨) (ਕਿਉਂਕਿ) ਅਰਿੰਡ ਡੋਡੀਆਂ ਨਾਲ ਫਲਦਾ ਹੈ ਅਤੇ ਉਸ ਫਲ ਅੰਦਰ ਚਿਤ੍ਰ ਮਿਤ੍ਰਾਲੇ ਬੀਜ ਹੁੰਦੇ ਹਨ। (੩) ਟਿਕਦਾ ਨਹੀਂ (ਕਿਉਂਕਿ) ਜੜ੍ਹ ਤੋਂ ਬਿਨਾਂ ਹੁੰਦਾ ਹੈ (ਇਸ ਕਰਕੇ) ਹਰ ਵਰੇ ਮਗਰੋਂ ਉੱਚਾ ਹੁੰਦਾ (ਭਾਵ ਉਗਦਾ) ਹੈ। (੪) (ਦੂਜਾ) ਕਨੇਰ ਵਿਚ ਕਲੀਆਂ ਪੈਂਦੀਆਂ ਹਨ (ਜੋ) ਖੋਟੀ ਮਤ ਵਿਚ ਹੋਣ ਕਰਕੇ ਬਦਬੂ ਦਿਖਾਉਂਦੀਆਂ ਹਨ। ਬਾਹਰੋਂ ਤਾਂ ਲਾਲ ਗੁਲਾਲ ਹੁੰਦੀਆਂ ਹਨ ਪਰ ਅੰਦਰੋਂ ਤਾਂ ਦੁਬਿਧਾ ਨਾਲ (ਭਰੀਆਂ ਹੋਈਆਂ ਹੋਣ ਕਰਕੇ) ਚਿਟੀਆਂ ਹਨ। ਸਾਧ ਸੰਗਤਿ ਵਿਚੋਂ ਗੁਰਾਂ ਦੇ ਸ਼ਬਦ ਨੂੰ ਸੁਣਦਾ ਹੋਇਆ ਗਿਣਤੀਆਂ ਕਰਨ ਵਾਲਾ ਸੰਸਾਰ ਵਿਚ ਭੌਂਦਾ ਹੈ। (੭) ਝੂਠੇ ਪ੍ਰੇਮ ਕਰਨ ਵਾਲੇ ਦੇ ਮੂੰਹ ਵਿਚ ਖੇਹ ਪੈਂਦੀ ਹੈ (ਅਤੇ ਅੰਤ ਨੂੰ) ਕਾਲਾ ਕੀਤਾ ਜਾਂਦਾ ਹੈ।

ਭਾਵ—ਕਨੇਰ ਤੇ ਅਰਿੰਡ ਦਿਸਨ ਨੂੰ ਤਾਂ ਸੋਹਣੇ ਤੇ ਸਰ ਸਬਜ਼ ਮਲੂਮ ਹੁੰਦੇ ਹਨ) ਪਰ ਗੁਣਾਂ ਤੋਂ ਸਖਣੇ ਹੋਣ ਕਰਕੇ ਲੋਕਾਂ ਵਿਚ ਮਾਨ ਨਹੀਂ ਪਾਉਂਦੇ ਇਵੇਂ ਹੀ

ਮਨਮੁਖ ਪ੍ਰੇਮ ਤੋਂ ਸਖਣੇ ਹਨ, ਇਸ ਲਈ ਅੰਤ ਨੂੰ ਉਹਨਾਂ ਦਾ ਮੂੰਹ ਦਰਗਾਹ ਵਿਚ ਕਾਲਾ ਹੋਵੇਗਾ।

## ਅੱਕ ਟਿੱਡਾ--ਕਪਟ ਸਨੇਹੀ

੧ ਵਣ ਵਿਚ ਫਲੈ ਵਣਾਸਪਤਿ ਬਹੁ ਰਸਗੰਧ ਸੁਗੰਧ ਸੁਹੰਦੇ।
੨ ਅੰਬ ਸਦਾ ਫਲ ਸੋਹਿਨੇ ਆੜੂ ਸੇਵ ਅਨਾਰ ਫਲੰਦੇ।
੩ ਦਾਖ ਬਿਜਉਰੀ ਜਾਮਣੂ ਖਿਰਣੀ ਤੂਤ ਖਜੂਰ ਅਨੰਦੇ।
੪ ਪੀਲੂੰ ਪੇਂਝੂ ਬੇਰ ਬਹੁ ਕੇਲੇ ਤੇ ਅਖਰੋਟ ਬਣੰਦੇ।
੫ ਮੂਲ ਨ ਭਾਵਨ ਅੱਕ ਟਿੱਡ ਅੰਮ੍ਰਿਤ ਫਲ ਤਜਅੱਕ ਵਸੰਦੇ।
੬ ਜੇ ਥਣ ਜੋਕ ਲਵਾਈਐ ਦੁਧ ਨ ਪੀਐ ਲੋਹੂ ਗੰਦੇ।
੭ ਸਾਧ ਸੰਗਤਿ ਗੁਰੁ ਸ਼ਬਦ ਸੁਣ ਗਿਣਤੀਅੰਦਰਝਾਕ ਝਖੰਦੇ।
੮ ਕਪਟ ਸਨੇਹ ਨ ਬੇਹ ਚੜ੍ਹੰਦੇ ॥੧੯॥

ਅਰਥ-(੧) ਬਣ ਵਿਚ ਬਨਾਸਪਤੀ ਫਲਦੀ ਤੇ ਬਹੁਤੇ ਰਸਾਂ ਅਤੇ ਸੁਗੰਧੀ ਵਾਲੀ ਸੋਭਦੀ ਹੈ। (੨) (ਜੈਸਾ ਕਿ) ਅੰਬ ਫਲ ਸਦਾ ਹੀ ਸੋਹਿਣਾ (ਹੁੰਦਾ, ਹੈ ਇਸੇ ਤਰਾਂ) ਆੜੂ, ਸੇਊ, ਅਨਾਰ ਭੀ ਫਲਦੇ ਹਨ। (੩) ਬਿਜੌਰ ਦੇਸ ਦੀ ਦਾਖ, ਜੰਮੂ, ਖਿਰਣੀ, ਤੂਤ, ਅਤੇ ਖਜੂਰ ਭੀ ਅਨੰਦ ਵਾਲੀ ਹੁੰਦੀ ਹੈ। (੪) ਪੀਲੂ ਪੇਂਝੂ, ਬਹੁਤ ਤਰਾਂ ਦੇ ਬੇਰ, ਕੇਲੇ ਅਤੇ ਅਖਰੋਟ ਭੀ ਬਨਦੇ (ਲਗਦੇ) ਹਨ। (੫) (ਪਰ) ਅੱਕ ਦੇ ਟਿੱਡੇ ਨੂੰ ਇਹ ਕਦੇ ਭੀ ਚੰਗੇ ਨਹੀਂ ਲਗਦੇ (ਤੇ ਉਹ) ਅੰਮ੍ਰਿਤ ਵਾਂਗੂੰ ਮਿਠੇ ਫਲਾਂ ਨੂੰ ਛਡਕੇ ਅੱਕ ਉਤੇ ਹੀ ਜਾਕੇ ਵਸਦਾ ਹੈ। [੬] (ਜਿਸਤਰਾਂ) ਜੇਕਰ ਥਣ ਦੇ ਨਾਲ ਜੋਕ ਲਵਾ ਦੇਈਏ ਤਾਂ ਉਹ ਦੁਧ ਨੂੰ ਛਡਕੇ ਗੰਦੇਲਹੂ ਨੂੰ ਪੀਂਦੀਹੈ। (੭) (ਇਕੁਰ) ਹੀ ਜੋ ਸਾਧ ਸੰਗਤਿ ਵਿਚ ਬੈਠਕੇ ਗੁਰਾਂ ਦੇ ਸ਼ਬਦ ਨੂੰ ਸੁਣਦੇ ਹੋਏ ਗਿਣਤੀਆਂ ਦੇ ਅੰਦਰ ਹੀ ਝਖਾਂਮਾਰਦੇਹਨ। (੮)(ਉਹ)ਝੂਠੇਪ੍ਰੇਮਕਰਕੇਟਿਕਾਨੇ ਤੇਨਹੀਚੜ੍ਹਦੇ॥੧੯॥

ਭਾਵ-ਜਿਵੇਂ ਅੱਕ ਟਿਡੇ ਨੂੰ ਅੰਮ੍ਰਤ ਫਲਾਂ ਦੀ ਕਦਰ ਨਹੀਂ, ਇਵੇਂਮਨਮੁਖਾਂ ਨੂੰ ਸਤਿਸੰਗ ਦੀ ਪਛਾਨ ਨਹੀਂ,ਉਹ ਵਿਕਾਰਾਂ ਵਿਚ ਲਗਕੇ ਹੀਜੀਵਨ ਬਿਤਾਂਦਾ ਹੈ।

## ਅਵਗੁਣੀਆਂ ਦੀ ਪੰਕਤੀ

੧ ਡੱਡੂ ਬਗੁਲੇ ਸੰਖ ਲਖ ਅੱਕ ਜਵਾਹੇਂ ਬਿਸੀਅਰ ਕਾੱਲੇ।
੨ ਸਿੰਬਲ ਘੁੱਘੂ ਚਕਵੀਆਂ ਕੜਛ ਹਸਤ ਲਖ ਸੰਝੀ ਨਾੱਲੇ।
੩ ਪੱਥਰ ਕਾਂਵ ਰੋਗੀ ਘਣੇ ਗਦਹਾ ਕਾਲੇ ਕੰਬਲ ਭਾੱਲੇ।

੪ ਕੈਹੈ ਤਿਲ ਬੂਆੜ ਲਖ ਅੱਕ ਟਿੱਡਾ ਇਰੰਡ ਤੁੰਮੇ ਚਿਤਰਾੱਲੇ।
੫ ਕਲੀ ਕਨੇਰ ਵਖਾਣੀਐ ਸਭ ਅਵਗੁਣ ਮੈਂ ਤਨ ਭੀਹੱਾਲੇ।
੬ ਸਾਧ ਸੰਗਤਿ ਗੁਰ ਸ਼ਬਦ ਸੁਣ ਗੁਰਉਪਦੇਸ਼ਨਰਿਦੇ ਸਮ੍ਹਾਲੇ।
੭ ਧ੍ਰਿਗ ਜੀਵਣ ਬੇਮੁਖ ਬੇਤਾਲੇ ॥੨੦॥

ਅਰਥ-[੧] ਡੱਡੂ, ਬਗਲੇ, ਸੰਖ, ਅੱਕ, ਜਵਾਂਹ ਅਤੇ ਕਾਲੇ ਸੱਪ ਜਾਣੀਦੇ ਹਨ। (੨) ਸਿੰਬਲ ਬ੍ਰਿਛ, ਉਲੂ, ਚਕਵੀਆਂ, ਕੜਛੀ, ਹਾਥੀ ਅਤੇ ਨਾਲ ਹੀ ਸੰਢ ਇਸਤ੍ਰੀ ਲਖੀ ਦੀ ਹੈ। (੩) ਪੱਥਰ, ਕਾਂ ਰੋਗੀ ਬਹੁਤੇ ਖੋਤੇ, ਕਾਲੇ ਕੰਬਲ ਭੀ ਵੇਖੀ ਦੇ ਹਨ। (੪) ਕੈਂਹ, ਬੂਆੜ ਤਿਲ, ਅੱਕ ਟਿੱਡੇ, ਅਰਿੰਡ, ਤੁੰਮੇ ਭੀ ਚਿਤ ਮਤਾਲੇ ਲਖੀਦੇ ਹਨ। (੫) ਕਨੇਰ ਦੀ ਕਲੀ ਭੀ ਆਖੀ ਦੀ ਹੈ। (ਇਨੀਂ) ਸਭਨਾਂ (ਜਿੰਨੇ) ਮੇਰੇ ਸਰੀਰ ਵਿਚ ਔਗੁਣ ਡਰਾਉਣ ਵਾਲੇ ਹਨ। (੬) (ਕਿਉਂਕਿ) ਸਾਧ ਸੰਗਤ ਵਿਚੋਂ ਗੁਰਾਂ ਦੇ ਸ਼ਬਦ ਨੂੰ ਸੁਣਕੇ ਹਿਰਦੇ ਵਿਚ ਨਹੀਂ ਸਮਾਲਿਆ। (੭)(ਗੁਰੂਤੋਂ) ਬੇਮੁਖ ਭੂਤਨਿਆਂ ਦੇ ਜੀਵਨ ਨੂੰ ਧ੍ਰਿਕਾਰ ਹੈ ॥ ੨੦ ॥

## ਨਿਮ੍ਰਤਾ ਦਾ ਉਪਦੇਸ਼

੧ ਲਖ ਨਿੰਦਕ ਲਖ ਬੇਮੁਖਾਂ ਦੂਤ ਦੁਸ਼ਟ ਲਖ ਲੂਣ ਹਰਾੱਮੀ।
੨ ਸ੍ਵਾਮ ਧ੍ਰੋਹੀ ਅਕਿਰਤਘਣ ਚੋਰ ਜਾਰ ਲਖ ਲਖ ਪਹਿਨਾੱਮੀ।
੩ ਬਾਮ੍ਹਣ ਗਾਈਂ ਵੰਸ ਘਾਤ ਲਾਇਤਬਾਰ ਹਜ਼ਾਰ ਅਸਾੱਮੀ।
੪ ਕੂੜਿਆਰ ਗੁਰੁ ਗੋਪ ਲੱਖ ਗੁਨਹਗਾਰਲਖਲਖ ਬਦਨਾੱਮੀ।
੫ ਅਪਰਾੱਧੀ ਬਹੁ ਪਤਿਤ ਲੱਖਅਵਗੁਣਿਆਰਖੁਆਰ ਖੁਨਾੱਮੀ।
੬ ਲੱਖ ਲਿਬਾੱਸੀ ਦਗਾਬਾਜ਼ ਲਖ ਸ਼ੈਤਾਨ ਸਲਾਮ ਸਲਾੱਮੀ।
੭ ਤੂ ਵੇਖਹਿ ਹਉਂ ਮੁਕਰਾ ਹਉਂ ਕਪਟੀ ਤੂੰ ਅੰਤਰਜਾੱਮੀ।
੮ ਪਤਿਤ ਉਧਾਰਣ ਬਿਰਦ ਸੁਆੱਮੀ। ੨੧ ॥ ੧੭ ॥

ਅਸਾਮੀ = ਮੁਜਰਮ। ਖੁਨਾਮੀ = ਕਸੂਰਵਾਨ।

ਅਰਥ-(੧)ਲੱਖਾਂ ਨਿੰਦਕ, ਲਖਾਂ ਹੀ ਬੇਮੁਖ, ਲੱਖਾਂ ਹੀ ਦੂਤ, ਦੁਸ਼ਟ ਤੇ ਲੂਣ ਹਰਾਮੀ। (੨) ਸ੍ਵਾਮ ਧ੍ਰੋਹੀ (ਮਾਲਕ ਨਾਲ ਦਗਾ ਕਰਨ ਵਾਲੇ) ਅਕ੍ਰਿਤਘਣ (ਕੀਤੀ ਨੂੰ ਨਾ ਜਾਨਣ ਵਾਲੇ) ਲੱਖਾਂ ਹੀ ਚੋਰ ਯਾਰ ਤੇ ਪਹਿਮਾਨਗੀਆਂ ਕਰਨ ਵਾਲੇ। (੩) ਬ੍ਰਾਹਮਣ (ਸੰਤ) ਗਾਈਆਂ ਤੇ ਵੰਸ ਨਾਸ ਕਰਨ ਵਾਲੇ ਚੁਗਲ ਬਾਜ਼ ਤੇ ਹਜਾਰਾਂ ਹੀ ਮੁਜਰਮ (ਐਬੀ ਆਦਮੀ)। (੪) ਝੂਠੇ ਲੱਖਾਂ ਹੀ ਗੁਰੂ ਦੀ ਨਿੰਦਾ

ਕਰਨ ਵਾਲੇ, ਔਗਣਾਂ ਦੇ ਘਰ ਭੀ ਲਖਾਂ ਤੇ ਲੱਖਾਂ ਹੀ ਬਦਨਾਮੀਆਂ ਕਰਨਵਾਲੇ। (੫) ਅਪਰਾਧੀ (ਪਾਪੀਆਂ ਦੇ ਪਾਪੀ,) ਬਹੁਤੇ ਪਾਪੀ ਲੱਖਾਂ ਕਸੂਰ ਕਰਕੇ ਖਰਾਬੀ ਕਰਨ ਵਾਲੇ। (੬) ਅਵਗੁਣਿਆਰੇ ਲੱਖਾਂ ਹੀ ਲਬਾਸੀ ਝੂਠੇ ਭੇਖੀ ਤੇ ਦਗੇਬਾਜ ਅਤੇ ਲੱਖਾਂ ਸ਼ੈਤਾਨ ਨਾਲ ਸਲਾਮਾਲੈਕੀ ਕਰਨ ਵਾਲੇ (ਭਾਵ ਸ਼ੈਤਾਨੀ ਕੰਮਾਂ ਦੇ ਕਰਨ ਵਾਲੇ)। (੭) (ਹੇ ਵਾਹਿਗੁਰੂ ਇਨਾਂ ਸਾਰਿਆਂ ਜਿੰਨੇ ਮੇਰੇ ਵਿਚਔਗੁਣ ਹਨ) ਤੂੰ ਵੇਖਦਾ ਹੈਂ ਤੇ ਮੈਂ ਮੁੱਕਰ ਦਾ ਹਾਂ ਮੈਂ ਕਪਟੀ ਹਾਂ ਅਤੇ ਤੂੰ ਅੰਤਰਜਾਮੀ ਹੈਂ। (੮) (ਪਰ) ਹੇ ਸੁਆਮੀ ਪਾਪੀਆਂ ਦੇ ਉਧਾਰਣ ਵਾਲਾ ਤੇਰਾ ਬਿਰਧ ਹੈ॥ ੨੧ ॥ ੧੭ ।

ਭਾਵ—ਇਸ ਵਾਰ ਵਿਚ ਭਾਈ ਸਾਹਿਬ ਜੀ ਨੇ ਕਪਟ ਸਨੇਹੀ ਦਾ ਹੀ ਵਰਨਣ ਕੀਤਾ ਹੈ। ਅਤੇ ਮਗਰਲੀਆਂ ਦੋਹਾਂ ਪੌੜੀਆਂ ਵਿਚ ਅਵਗੁਣਿਆਰੇ ਕੱਠੇ ਕਰਕੇ ਅਪਨੇ ਉਤੇ ਔਗਣ ਲਏ ਹਨ, ਪਰ ਵਾਸਤਵਵਿਚ ਭਾਈ ਸਾਹਿਬ ਜੀ ਵਿਚ ਇਨ੍ਹਾਂ ਵਿਚੋਂ ਇਕ ਭੀ ਔਗਣ ਨਹੀਂ ਸੀ, ਇਹ ਕੇਵਲ ਉਤਮ ਵਕਤਾ ਦਾ ਢੰਗ ਹੁੰਦਾ ਹੈ ਕਿ ਆਪਨੇ ਉਤੇ ਘਟਾਕੇ ਉਪਦੇਸ਼ ਕਰਨਾ, ਗੁਰਬਾਣੀ ਵਿਚ ਇਹ ਵਡੀ ਭਾਰੀ ਖੂਬੀ ਹੈ। ਜੈਸਾ ਕਿ "ਨਾਨਕ ਨੀਚ ਕਹੈ" ਅਤੇ "ਨੀਚ ਕਰੰਮਾ" ਇਸ ਤੋਂ ਵਧਕੇ "ਕਰਣੀ ਕੁਤਾ" ਆਦਿਕ ਵਾਕ ਹਨ।

੧ ੴ ਸਤਿਗੁਰ ਪ੍ਰਸਾਦਿ॥

# ਗਿਆਨ ਰਤਨਾਵਲੀ ਅਠਾਰਵੀਂ ਵਾਰ

## ਕਾਦਰ ਬੇਅੰਤ ਹੈ

੧ ਕਾਦਰ ਕਵਾਉ ਪਸਾਉ ਕਰ ਓਅੰਕਾਰ ਅਨੇਕ ਅਕਾਰਾ।
੨ ਪਉਣ ਪਾਣੀ ਬੈਸੰਤਰੋ ਧਰਤਿ ਅਗਾਸ਼ ਨਿਵਾਸ ਵਿਥਾਰਾ।
੩ ਜਲ ਥਲ ਤਰਵਰ ਪਰਬਤਾਂ ਜੀਅ ਜੰਤ ਆਗਣਤ ਅਪਾਰਾ।
੪ ਇਕ ਵਰਭੰਡ ਅਖੰਡ ਹੈ ਲਖ ਵਰਵੰਡ ਪਲਕ ਪਰਵਾਰਾ।
੫ ਕੁਦਰਤਿ ਕੀਮ ਨ ਜਾਣੀਐ ਕੇਵਡ ਕਾਦਰ ਸਿਰਜਨਹਾਰਾ।
੬ ਅੰਤ ਬਿਅੰਤ ਨ ਪਾਰਾਵਾਰਾ ॥੧॥

ਕਵਾਉ = ਫੁਰਨਾ। ਵਰਭੰਡ = ਈਸ਼੍ਵਰ। ਪਾਰਾਵਾਰ = ਪੈਦਾ ਕਰਦਾ ਹੈ।

ਅਰਥ—(੧) ਓਅੰਕਾਰ (ਨਿਰਗੁਣ) ਨੇ ਇਸ ਫੁਰਨੇ ਤੋਂ ਅਨੇਕਾਂ ਅਕਾਰਾਂ ਨੂੰ ਕਰਿਆ ਹੈ। (੨) ਪੌਣ, ਪਾਣੀ, ਅਗਨੀ, ਧਰਤੀ, ਅਕਾਸ਼ (ਇਨ੍ਹਾਂ ਪੰਜਾਂ ਤੱਤਾਂ ਨੂੰ) ਰਹਿਣ ਲਈ ਵਿਸਥਾਰਿਆ ਹੈ। (੩) (ਇਨਾਂ ਵਿਚ) ਜਲ ਥਲ (ਮਾਰੂਥਲ) ਬ੍ਰਿਛ ਪਹਾੜ ਅਗਿਣਤ ਹੀ ਜੀਵ ਅਤੇ ਅਪਾਰ ਹੀ ਜੰਤੂ (ਸੂਖਮ ਜੀਵ) ਬਨਾਏਹਨ।

(੪) (ਜੋ) ਇਕ ਨਾਸ ਤੋਂ ਰਹਿਤ ਈਸ਼੍ਵਰ ਹੈ (ਉਹ) ਪਲਕ ਵਿਚ ਲਖਾਂਹੀ ਬ੍ਰਹਮੰਡਾਂ ਨੂੰ ਪੈਦਾ ਕਰ ਸਕਦਾ ਹੈ। (੫) (ਜਦ) ਕੁਦਰਤਿ (ਮਾਯਾ) ਦੀ ਗਤੀਨਹੀਂ ਜਾਣੀ ਦੀ (ਤਾਂ ਇਸ ਦੇ) ਬਨਾਉਣ ਵਾਲਾ ਕਾਦਰ ਕਿਡਾਕੁ ਵਡਾ ਹੋਵੇਗਾ ? [੬] (ਉਸ) ਬਿਅੰਤ ਦੇ ਪਾਰ ਉਰਾਰ (ਆਦਿ ਅੰਤ) ਦਾ ਅੰਤ ਨਹੀਂ ਆਉਂਦਾ ॥ ੧ ॥

ਭਾਵ—ਵਾਹਿਗੁਰੂਬੇਅੰਤ ਹੈ,ਉਸਦਾ ਅੰਤਨਾਂ ਕਿਸੇ ਨੂੰਆਯਾ ਅਤੇ ਨਾ ਹੀ ਆਵੇਗਾ।

## ਪੂਰਬਾਨੁਸਾਰੀ

੧ ਕੇਵਡ ਵੱਡਾ ਆਖੀਐ ਵੱਡੇ ਦੀ ਵੱਡੀ ਵਡਿਆਈ।
੨ ਵੱਡੀਹੂ ਵਡਾ ਵਖਾਣੀਐ ਸੁਣ ਸੁਣ ਆੱਖਣ ਆਖ ਸੁਣਾਈ।
੩ ਰੋਮ ਰੋਮ ਵਿਚ ਰਖਿਓਨ ਕਰ ਵਰਭੰਡ ਕਰੋੜ ਸਮਾਈ।
੪ ਇਕ ਕਵਾਉਪਸਾਉ ਜਿਸਤੋਲਿਅਤੋਲ ਨ ਨਤੁੱਲ ਤੁਲਾਈ।
੫ ਵੇਦ ਕਤੇਬਹੁ ਬਾਹਰਾ ਅਕਥ ਕਹਾਣੀ ਕਥੀ ਨ ਜਾਈ।
੬ ਅਬਿਗਤਿ ਗਤਿ ਕਿਵ ਅਲਖ ਲਖਾਈ ॥੨॥

ਅਰਥ—(੧) (ਉਸਨੂੰ) ਕਿਡਾਕੁ ਵੱਡਾ ਆਖੀਏ ? (ਅਤੇ ਉਸ) ਵਡੇ ਦੀ ਵਡਿਆਈ (ਮਹਿਮਾਂ) ਭੀ ਵਡੀ ਹੈ।(੨) ਵੱਡੇ ਤੋਂ ਭੀ ਵਡਾ ਆਖੀਦਾ ਹੈ, (ਸਭ ਕੋਈ) ਸੁਣੇ ਸੁਣਾਏ ਪ੍ਰਸੰਗਾਂ ਨੂੰ ਆਖਕੇ ਸੁਣਾਉਂਦਾ ਹੈ। (੩) (ਉਸਨੇ ਆਪਨੇ) ਰੋਮ ਰੋਮ ਵਿਚ ਕ੍ਰੋੜਾਂ ਬ੍ਰਹਮੰਡਾਂ ਦੀ ਗਿਣਤੀ ਕਰਕੇ ਰਖੀ ਹੋਈ ਹੈ। (੪) ਜਿਸਨੇ ਇਕ ਫੁਰਨੇ ਤੋਂ ਸਾਰਾ ਪਸਾਰਾ ਕੀਤਾ ਹੈ। (ਤਿਸ) ਅਤੋਲ ਦੇ ਤੋਲਨ ਲਈ ਨਾ ਤੁਲਾਈ ਤਕੜ ਤੇ ਨਾ ਤੁੱਲ ਵਟਾ ਹੈ। [੫]ਵੇਦਾਂ ਕਤੇਬਾਂ ਤੋਂ ਬਾਹਰਹੈ। (ਇਸ ਲਈ) ਅਕਥ ਦੀ ਕਥਾ ਨਹੀਂ ਕਥੀ (ਕੀਤੀ) ਜਾਂਦੀ। (੬) [ਜਦ ਉਸ ਦੀ ਕਥਾ ਨਹੀਂ ਕੀਤੀ [ਜਾਂਦੀ ਤਾਂ ਉਸ] ਅਵਗਤਿ [ਗਤੀ ਤੋਂ ਰਹਿਤ ਅਲਖ ਦੀ] ਗਤੀ ਕਿਸਤਰਾਂ ਲਖੀ ਜਾਵੇ ॥ ੨ ॥

ਭਾਵ—"ਵੇਦ ਕਤੇਬੀ ਭੇਦ ਨ ਜਾਤਾ" ਤੁਕ ਦਾ ਨਿਰੂਪਨ ਕੀਤਾ ਹੈ।

## ਕੁਦਰਤਿ

੧ ਜੀਉ ਪਾਇ ਤਨੁ ਸਾਜਿਆ ਮੂੰਹ ਅੱਖੀਂ ਨਕ ਕੰਨ ਸਵਾਰੇ
੨ ਹਥ ਪੈਰ ਦੇ ਦਾਤ ਕਰ ਸਬਦ ਸੁਰਤਿ ਸੁਭ ਦਿਸਟ ਦੁਆਰੇ
੩ ਕਿਰਤਿ ਵਿਰਤ ਪਰ ਕਿਰਤ ਬਹੁਸਾਸਗਿਰਾਸਨਿਵਾਸ ਸੰਜਾਰੇ
੪ ਰਾਗ ਰੰਗ ਰਸੁ ਪਰਸਦੇ ਗੰਧ ਸੁਗੰਧ ਸੰਧ ਪਰਕਾਰੇ।
੫ ਛਾਦਨ ਭੋਜਨ ਬੁਧਿ ਬਲ ਟੇਕ ਬਿਬੇਕ ਵਿਚਾਰ ਵੀਚਾਰੇ।

੬ ਦਾਤੈ ਕੀਮਤਿ ਨ ਪਵੈ ਬੇਸੁਮਾਰ ਦਾਤਾਰ ਪਿਆਰੇ।
੭ ਲੇਖ ਅਲੇਖ ਅਸੰਖ ਅਪਾਰੇ ॥੩॥

ਪਰਕ੍ਰਿਤਕ = ਸੁਭਾਵ। ਬਬੇਕ ਗਿਆਨ = ਦਾਤੈ = ਖਜ਼ਾਨੈ।

ਅਰਥ–(੧) ਸਰੀਰ ਬਨਾਕੇ ਵਿਚ ਜੀਉ ਪਾਇਆ ਅਤੇ ਮੂੰਹ, ਅਖਾਂ, ਨਕ ਕੰਨ ਬਨਾ ਦਿਤੇ। (੨) ਹਥਾਂ ਤੇ ਪੈਰਾਂ ਦੀ ਦਾਤ ਕਰਕੇ (ਮੂੰਹਵਿਚ) ਸਬਦ (ਸ਼ਕਤੀ, ਕੰਨਾਂ ਵਿਚ) ਸ੍ਰੋਤ (ਸ਼ਕਤੀ ਅਖਾਂ) ਦਰਵਾਜ਼ੇ (ਗੋਲ੨) ਵਿਚ ਦ੍ਰਿਸ਼ਟ (ਸ਼ਕਤੀ ਦਾ ਵਾਸ਼ਾ ਕੀਤਾ)। (੩) ਸੁਭਾਵ ਅਨੁਸਾਰ ਬਹੁਤ ਤਰਾਂ ਦੀ ਉਪਜੀਵਕਾ ਦੀ ਕ੍ਰਿਯਾ (ਬਨਾਈ ਅਤੇ) ਸਵਾਸ ਤੇ ਗਿਰਾਸ ਦੇ ਨਿਵਾਸ ਨੂੰ ਕਠਾ ਕੀਤਾ (ਭਾਵ ਦੇਹ ਵਿਚ ਸਵਾਸਾਂ ਦਾ ਅੰਦਰ ਬਾਹਰ ਜਾਣ ਦਾ ਨਿਵਾਸ ਕੀਤਾ)। (੪) (ਅਤੇਕੰਨਾਂ ਵਿਚ)ਰਾਗ (ਦੀ ਪਛਾਨ, ਅੱਖਾਂ ਵਿਚ) ਰੰਗ ਦੀ ਲਖਤਾ (ਜੇਹਬਾ ਵਿਚ) ਰਸ ਦੀ ਪਛਾਨ, ਤ੍ਵੱਚਾ ਵਿਚ) ਸਪਰਸ (ਦੀ ਪ੍ਰੀਖਿਆ ਅਤੇ) ਘ੍ਰਾਣ ਇੰਦ੍ਰੇ (ਨੱਕ) ਵਿਚ ਸੁਗੰਧੀ (ਦੁਰਗੰਧੀ ਦੀ ਮਿਲੌਣੀ ਦਾ ਪ੍ਰਕਾਰ ਬਣਾਇਆ ਹੈ। (੫) ਕਪੜੇ, ਭੋਜਨ ਬੁਧੀ ਅਤੇ ਬਲਦੇਕੇ (ਫਿਰ ਬੁਧੀ ਵਿਚ) ਗਿਆਨ ਦੀ ਓਟ ਅਤੇ ਵਿਚਾਰਨੂੰ ਵਿਚਾਰਨ ਦੀ ਤਾਕਤ ਦਿਤੀ ਹੈ। (੬) (ਜਦ) ਪਿਆਰੇ ਦਾਤਾਰ ਦੇ ਖਜ਼ਾਨੇ ਦੀ ਮਰਯਾਦਾ ਨਹੀਂ ਪੈਂਦੀ ਬੇਸ਼ੁਮਾਰ ਹੈ। (੭) (ਤਦ ਇਹ ਕਹਿਣਾ ਪੈਂਦਾ ਹੈ ਕਿ ਉਹ) ਲੇਖਿਆਂ ਤੋਂ ਅਲੇਖ (ਗਿਣਤੀ ਤੋਂ) (ਅਗਿਣਤ ਅਤੇ ਪਾਰ ਤੋਂ) ਅਪਾਰ ਹੈ ॥੩॥

ਭਾਵ–"ਤੇਰੇ ਦਾਨੇ ਕੀਮਤਿਨਾ ਪਵੈ ਤਿਸੁਦਾਤੇਕਵਣਸੁਮਾਰ"ਦਾਹੀਭਾਵਹੈ।

## ਕੁਦਰਤਿ ਲੇਖੇ ਵਿਚ ਹੈ

੧ ਪੰਜ ਤੱਤ ਪਰਵਾਣ ਕਰ ਖਾਣੀ ਚਾਰ ਜਗਤ ਉਪਾਯਾ।
੨ ਲਖ ਚਉਰਾਸੀਜੂਨਿ ਵਿੱਚਆਵਾਗਵਣਚਲਿਤ ਵਰਤਾਯਾ।
੩ ਇੱਕਸ ਇੱਕਸ ਜੂਨਿ ਵਿੱਚ ਜੀਅਜੰਤ ਅਗਣਤ ਵਧਾਯਾ।
੪ ਲੇਖੈ ਅੰਦਰ ਸਭ ਕੋ ਸਭਨਾਂ ਮਸਤਕ ਲੇਖ ਲਿਖਾਯਾ।
੫ ਲੇਖੈ ਸਾਸ ਗਿਰਾਸ ਦੇ ਲੇਖ ਲਿਖਾਰੀ ਅੰਤ ਨ ਪਾਯਾ।
੬ ਆਪ ਅਲੇਖ ਨ ਅਲਖ ਲਖਾਯਾ।੪॥

ਅਰਥ–(੧) ਪੰਜਾਂ ਤੱਤ੍ਵਾਂ ਦਾ ਅੰਦਾਜ਼ਾ (ਹਿਸਾਬ) ਕਰਕੇਚਾਰਖਾਣੀਆਂ ਵਿਚ ਜਗਤ ਪੈਦਾ ਕੀਤਾ ਹੈ। (੨) ਚੁਰਾਸੀ ਲਖ ਜੂਨਾਂ ਵਿਚ ਆਉਣ ਜਾਣ ਦਾ ਚਰਿਤ੍ਰ ਵਰਤਾ ਦਿਤਾ ਹੈ। (੩) ਇਕ ਇਕ ਜੂਨ ਵਿਚ ਬਿਅੰਤ ਹੀ ਜੀਵਾਂ ਤੇ ਜੰਤੂਆਂ ਨੂੰ ਵਧਾਇਆ ਹੈ। (੪) ਸਭਕੋਈ ਲੇਖੇ ਵਿਚਹੈ ਤੇ ਸਾਰਿਆਂਦੇ ਮਥ੍ਰੇ ਤੇਲੇਖ ਲਿਖਿਆ ਹੋਯਾ ਹੈ। (੫) ਲੇਖੇ ਵਿਚ ਸਵਾਸ ਤੇ ਗਿਰਾਸ ਦਿਤੇ ਹਨ (ਪਰ) ਲੇਖਾਂ ਦੇ ਲਿਖਣ

ਵਾਲੇ ਲਿਖਾਰੀ ਦਾ ਅੰਤ (ਕਿਸੇ ਭੀ) ਨਹੀਂ ਪਾਯਾ ਹੈ। (੬)(ਉਹ ਲਿਖਾਰੀ)ਆਪ ਲੇਖਿਆਂ ਤੋਂ ਬਾਹਰ ਹੈ ਉਸ ਅਲਖ ਨੂੰ ਕਿਸੇ ਨੇ ਭੀ ਨਹੀਂ ਲਖਿਆ ॥੪॥

ਭਾਵ—"ਜਿਨ ਏਹੁ ਲਿਖੇ ਤਿਸੁ ਸਿਰ ਨਾਹਿ" ਜਿਸਨੇ ਲੇਖਾ ਬਨਾਯਾ ਅਤੇ ਜੀਵਾਂ ਦੇ ਸਿਰ ਉਪਰ ਲੇਖ ਦਾ ਬੰਧਾਨ ਕੀਤਾ ਹੈ, ਓਹੀ ਲੇਖੇ ਤੋਂ ਬਾਹਰ ਹੈ।

"ਸਗਲਿਆ ਭਉ ਲਿਖਿਆ ਸਿਰੁ ਲੇਖ"॥

੧ ਭੈ ਵਿਚ ਧਰਤਿ ਅਗਾਸ ਹੈ ਨਿਰਾਧਾਰ ਭੈ ਭਾਰ ਧਰਾਯਾ।
੨ ਪਉਣ ਪਾਣੀ ਬੈਸੰਤਰੋ ਭੈ ਵਿਚ ਰਖੈ ਮੇਲ ਮਿਲਾਯਾ।
੩ ਪਾਣੀ ਅੰਦਰ ਧਰਤਿ ਧਰ ਵਿਣ ਥੰਮਾਂ ਆਗਾਸ ਰਹਾਯਾ
੪ ਕਾੱਠੈ ਅੰਦਰ ਅਗਨਿ ਧਰ ਕਰ ਪਰਫੁੱਲਤ ਸੁਫਲ ਫਲਾਯਾ।
੫ ਨਵੀਂ ਦੁਆਰੀਂ ਪਵਣ ਧਰ ਭੈ ਵਿੱਚ ਸੂਰਜ ਚੰਦ ਚਲਾਯਾ।
੬ ਨਿਰਭਉ ਆਪ ਨਿਰੰਜਨ ਰਾਯਾ ॥੫॥

ਅਰਥ—(੧) ਨਿਰਾਧਾਰ ਵਾਹਿਗੁਰੂ (ਨੇ ਆਪਨੇ) ਭੈ (ਦੇ) ਆਸਰੇਵਿਚ ਹੀ ਧਰਤੀ ਤੇ ਅਕਾਸ ਨੂੰ ਧਰਿਆ (ਹੋਇਆ) ਹੈ। (੨) ਪੌਣ ਪਾਣੀ ਅੱਗ ਨੂੰ ਭੀ ਭੈਦੇ ਮੇਲ ਵਿਚ ਮਿਲਾਕੇ ਰਖਿਆ ਹੈ। (੩) ਪਾਣੀ ਅੰਦਰ ਧਰਤੀ ਰਖੀ ਅਤੇ ਥੰਮਾਂ ਤੋਂ ਬਿਨਾਂ ਅਕਾਸ ਨੂੰ ਰਖਿਆ ਹੈ। (੪) ਲਕੜਾਂ ਅੰਦਰ ਅੱਗ ਰਖਕੇ ਫਿਰ ਪ੍ਰਫੁਲਤ ਕੀਤਾ (ਤੇ ਬਿਰਛਾਂ ਰੂਪ ਲਕੜੀ ਨੂੰ) ਫਲਾਂ ਨਾਲ ਫਲਾਇਆ ਹੈ। (੫) ਪੁਰਸ਼ ਦੇ ਨਵਾਂ ਦਰਵਾਜਿਆਂ ਅੰਦਰ ਪੌਣ ਧਰੀ ਹੈਅਤੇ ਚੰਦਰਮਾਂ ਸੂਰਜਨੂੰਸਦਾ ਲਈਤੋਰਿਆ ਹੈ। (੬) (ਉਹ) ਰਾਯਾ ਪ੍ਰਕਾਸ਼ਕ ਆਪ ਮਾਯਾ ਤੋਂ ਰਹਿਤ ਨਿਰਭਉ ਹੈ॥੫॥

ਭਾਵ—"ਸਗਲਿਆ ਭਉ ਲਿਖਿਆ ਸਿਰ ਲੇਖ॥ ਨਾਨਕ ਨਿਰਭਉ ਨਿਰੰਕਾਰ ਸਚੁ ਏਕੁ ॥"

ਕਾਦਰ ਦਾ ਅੰਤ ਨਹੀਂ ਤੇ ਵਿਆਪਕ ਹੈ।

੧ ਲੱਖ ਅਸਮਾਣ ਉਚਾਣ ਚੜ੍ਹ ਉੱਚਾ ਹੋਇ ਨ ਅੰਬੜ ਸਕੇ।
੨ ਉੱਚੀ ਹੂੰ ਉਚਾ ਘਣਾ ਥਾਉਂ ਗਿਰਾਉਂ ਨ ਨਾਉਂ ਅਥੱਕੇ।
੩ ਲਖ ਪਤਾਲ ਨੀਵਾਣ ਜਾਇ ਨੀਵਾਂ ਹੋਇ ਨ ਨੀਵੇਂ ਤੱਕੇ।
੪ ਪੂਰਬ ਪੱਛਮ ਉਤਰਾਧਿ ਦੱਖਣ ਫੇਰ ਚਉਫੇਰ ਨ ਢੱਕੇ।
੫ ਓੜਕ ਮੂਲ ਨ ਲੱਭਈ ਓਪਤ ਪਰਲਉ ਅਖਿ ਫਰੱਕੇ।
੬ ਫੁੱਲਾਂ ਅੰਦਰ ਵਾਸ ਮਹੱਕੈ ॥੬॥

ਅਰਥ-(੧) ਲੱਖਾਂ ਅਸਮਾਨਾਂ ਦੀ ਉਚਾਈ ਤੇ ਚੜ੍ਹਕੇ (ਕੋਈ) ਉੱਚਾ ਹੋ ਜਾਵੇ ਤਦ ਭੀ ਉਸ ਨੂੰ ਨਹੀਂ ਅਪੜ ਸਕੇਗਾ। (੨) (ਕਿਉਂਕਿ ਉਹ) ਬਹੁਤੇ ਉਚਿਆਂ ਤੋਂ ਉਚਾ ਸਥਾਨ ਹੈ (ਤੇ ਉਸਦਾ) ਗਿਰਾਉਂ (ਪਿੰਡ) ਤੇ ਖਾਸ ਕਰਕੇ ਕੋਈ ਨਾਮ ਨਹੀਂ (ਫਿਰ ਸਭਨਾਂ ਵਿਚ ਵਰਤਦਾ ਹੋਯਾ) ਅਥਕ ਹੈ। (੩) ਲਖਾਂ ਪਤਾਲਾਂ ਦੀ ਨਿਵਾਣ ਵਿਚ ਜਾਕੇ ਨੀਵਾਂ ਹੋਣ ਨਾਲ ਭੀ ਨੀਵੇਂ ਹੀ ਤੱਕੀਦਾ ਹੈ। (੪, ਉਤਰ ਦੱਖਨ ਪੂਰਬ ਪੱਛਮ ਵਾਲੇ ਚੁਫੇਰ ਦੇ ਫੇਰੇ ਵਿਚ ਭੀ ਨਹੀਂ ਢਕਿਆ ਹੋਯਾ। (੫) ਅੰਤ ਉਸਦਾ ਕਦੇ ਭੀ ਨਹੀਂ ਲਭਦਾ ਅਤੇ ਉਸਦੇ ਅੱਖ ਦੇ ਫੋਰ ਵਿਚ ਉਤਪਤੀ ਤੇ ਪਾਲਨਾ ਹੁੰਦੀ ਹੈ। (੬) ਜਿਕੁਰ ਫੁਲਾਂ ਅੰਦਰ ਵਾਸ਼ਨਾ ਮਹਿਕਦੀ ਹੈ ਇਕੁਰ ਹੀ ਸਾਰਿਆਂ ਵਿਚ ਵਿਆਪਕ ਹੈ॥੬॥

ਭਾਵ-"ਪੁਹਪ ਮਧੁ ਜਿਉ ਬਾਸ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ॥ ਤੈਸੇ ਹੀ ਹਰਿ ਬਸੈ ਨਿਰੰਤਰ ਘਟ ਹੀ ਖੋਜਉ ਭਾਈ"॥

## "ਥਿਤ ਵਾਰ ਨ ਜੋਗੀ ਜਾਣੈ"

੧ ਓਅੰਕਾਰ ਅਕਾਰ ਕਰ ਥਿੱਤ ਨ ਵਾਰ ਨ ਮਾਹੁ ਜਣਾਯਾ।
੨ ਨਿਰੰਕਾਰ ਅਕਾਰ ਵਿਣ ਏਕੰਕਾਰ ਨ ਅਲਖ ਲਖਾਯਾ।
੩ ਆੱਪੇ ਆਪ ਉਪਾਇਕੇ ਆੱਪੇ ਆਪਣਾ ਨਾਉ ਧਰਾਯਾ।
੪ ਆਦਿ ਪੁਰਖ ਆਦੇਸ ਹੈ ਹੈਭੀ ਹੋਸੀ ਹੋਂਦਾ ਆਯਾ।
੫ ਆਦਿ ਨ ਅੰਤ ਬਿਅੰਤ ਹੈ ਆਪੇ ਆਪ ਨ ਆਪ ਗਣਾਯਾ।
੬ ਆੱਪੇ ਆਪ ਉਪਾਇ ਸਮਾਯਾ॥੭॥

ਆਦੇਸ ਹੈ - ਦੇਸਾਂ ਵਿਚ ਆਇਆ ਹੋਇਆ ਹੈ।

ਅਰਥ-(੧) (ਜਦ) ਓਅੰਕਾਰ ਨੇ ਅਕਾਰ (ਜਗਤ) ਕਰਿਆ (ਸੀਰਿਸ ਵੇਲੇ ਦੀ) ਥਿਤ ਵਾਰ ਤੇ ਮਹੀਨਾ (ਕਿਸੇ ਨੂੰ ਭੀ ਉਸਨੇ ਨਹੀਂ) (ਜਣਾਇਆ)। (੨) (ਜੋ) ਨਿਰੰਕਾਰ ਸਰੀਰ ਤੋਂ ਬਿਨਾਂ ਏਕੰਕਾਰ ਹੈ (ਉਸ) ਅਲਖ (ਨੇ ਆਪਨਾ ਭੇਦ ਕਿਸੇ ਨੂੰ ਭੀ) ਨਹੀਂ ਲਖਾਯਾ। (੩) ਆਪਣੇ ਆਪ ਤੋਂ ਜਗਤ ਨੂੰ ਪੈਦਾ ਕਰਕੇ ਆਪੇ ਹੀ ਆਪਨਾ ਨਾਮ ਧਰਾਯਾ ਹੈ (ਭਾਵ ਜਿੰਨੇ ਨਾਮ ਹਨ ਸਭ ਉਸੇ ਦੇ ਹਨ)। (੪) ਆਦਿ ਪੁਰਖ (ਵਾਹਿਗੁਰੂ) ਦੇਸਾਂ ਵਿਚ ਆਯਾ ਹੋਯਾ ਹੈ (ਹੁਣ) ਭੀ ਹੈ, ਅਗੇ ਨੂੰ ਭੀ ਹੋਵੇਗਾ (ਕਿਉਂਕਿ) ਪਿਛੋਂ ਭੀ ਹੁੰਦਾ ਆਇਆ ਹੈ। (੫) ਉਸਦਾ ਆਦ ਅੰਤ ਨਹੀਂ (ਕਿਉਂਕਿ) ਬਿਅੰਤ ਹੈ (ਉਸਨੇ) ਆਪਣੇ ਆਪ ਤੋਂ ਆਪਣਾ ਆਪ ਗਣਾਯਾ ਹੈ। (੬) ਆਪੇ ਪੈਦਾ ਕਰਕੇ ਆਪ ਹੀ ਵਿਚ ਸਮਾਇਆ ਹੋਯਾ ਹੈ॥੭॥

ਭਾਵ-ਥਿਤ ਵਾਰ ਨ ਜੋਗੀ ਜਾਣੈ ਰੁਤ ਮਾਹੁ ਨ ਕੋਈ॥ ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ॥

## ਕਾਦਰ ਅਗੰਮ ਹੈ

੧ ਰੋਮ ਰੋਮ ਵਿਚ ਰਖਿਓਨ ਕਰ ਵਰਭੰਡ ਕਰੋੜ ਸਮਾਈ।
੨ ਕੇਵਡ ਵੱਡਾ ਆੱਖੀਐ ਕਿਤ ਘਤ ਵੱਸੈ ਕੇਵਡ ਜਾਈ।
੩ ਇਕ ਕਵਾਉ ਅਮਾਉਹੈ ਲਖ ਦਰੀਆਉ ਨ ਕੀਮਤਿ ਪਾਈ।
੪ ਪਰਵਦਗਾਰ ਅਪਾਰ ਹੈ ਪਾਰਾਵਾਰ ਨ ਅਲਖ ਲਖਾਈ।
੫ ਏਵਡ ਵੱਡਾ ਹੋਇਕੈ ਕਿੱਥੈ ਰਹਿਆ ਆਪ ਲੁਕਾਈ।
੬ ਸੁਰ ਨਰ ਨਾਥ ਰਹੇ ਲਿਵਲਾਈ ॥੮॥

ਅਰਥ–(੧) ਰੋਮ ਰੋਮ ਵਿਚ ਕ੍ਰੋੜਾਂ ਬ੍ਰਹਮੰਡਾਂ ਦੀ ਗਿਣਤੀ ਕਰਕੇ ਰਖੀ ਹੈ। (੨) (ਉਸਨੂੰ) ਕਿਡਾ ਕੁ ਵਡਾ ਆਖੀਏ, ਕਿਸ ਵਿਚ ਵਸਦਾ ਹੈ ਅਤੇ ਕਿਡੀ ਕੁ ਉਹ ਜਗਾ ਹੈ ? (੩) (ਜਦ) ਇਕ ਵਾਕ ਹੀ ਅਮਿਣਤ(ਮਾਪ ਤੋਂ ਬਾਹਰ) ਹੈ,(ਕਿਉਂਕਿ ਉਸ ਵਾਕ ਤੋਂ ਹੀ) ਲਖਾਂ ਦਰਿਆਵਾਂ(ਹੋਏ ਜਿਨ੍ਹਾਂਦੀ)ਮਰਯਾਦਾ ਨਹੀਂ ਜਾਣੀ ਜਾਂਦੀ (੪) (ਉਹ ਪਾਲਨਾ ਕਰਨ ਵਾਲਾ ਅਪਾਰ ਤੇ ਅਲੱਖ ਹੈ ਉਸਦਾ ਪਾਰਉਰਾਰ ਨਹੀਂ ਲਖਿਆ ਜਾਂਦਾ। (੫) ਐਡਾ ਵਡਾਹੋਕੇ ਉਸ ਕਿੱਥੇਆਪਨਾ ਆਪਲੁਕਾ ਰਹਿਆ ਹੈ। (੬) (ਅੰਤ ਲੈਣ ਲਈ) ਦੇਵਤੇ, ਮਨੁਖ, ਜੋਗੀ ਜਨ ਲਿਵ ਲਾ ਰਹੇ ਹਨ (ਪਰ ਅੰਤ ਨਹੀਂ ਆਯਾ) ॥੮॥

ਭਾਵ–"ਕੀਤਾ ਪਸਾਉ ਏਕੋਕਵਾਉਤਿਸਤੇ ਹੋਏਲਖਦਰੀਆਉ" ਦਾ ਹੀ ਭਾਵ ਹੈ

## ਪੂਰਬਾਂਤਰ ਗਤਿ

੧ ਲਖ ਦਰਿਯਾਉ ਕਵਾਉ ਵਿੱਚ ਅਤਿਅਸਗਾਹਅਥਾਹ ਵਹੰਦੇ।
੨ ਆਦਿ ਨ ਅੰਤ ਬਿਅੰਤ ਹੈ ਅਗਮ ਅਗੋੱਚਰ ਫੇਰ ਫਿਰੰਦੇ।
੩ ਅਲਖ ਅਪਾਰ ਵਖਾਣੀਐ ਪਾਰਾਵਾਰ ਨ ਪਾਰ ਲਹੰਦੇ।
੪ ਲਹਿਰ ਤਰੰਗ ਨਿਸੰਗ ਲਖ ਸੱਗਰ ਸੰਗਮ ਰੰਗ ਰਵੰਦੇ।
੫ ਰਤਨ ਪਦਾਰਥ ਲਖ ਲਖ ਮੁੱਲ ਅਮੁੱਲ ਨ ਤੁੱਲ ਤੁਲੰਦੇ।
੬ ਸਦਕੇ ਸਿਰਜਣ ਹਾਰ ਸਿਰੰਦੇ ॥੯॥

ਰਵੰਨੇ = ਚਲਦੇ। ਸਿਰੰਦੇ = ਪੈਦਾ ਕਰਨ ਵਾਲਾ।

ਅਰਥ–[੧] ਉਸਦੇ ਵਾਕ ਵਿਚ ਲਖਾਂ ਹੀ ਦਰਿਆਉ ਅਥਾਹ ਤੇ ਅਤਿ ਅਸਗਾਹ ਵਗਦੇ ਹਨ। [੨] (ਉਹਨਾਂ ਦਰਿਆਵਾਂ ਦਾ ਭੀ) ਆਦ ਅੰਤ ਨਹੀਂ ਜਾਣੀਦਾ ਬਿਅੰਤ ਹਨ,ਅਤੇ ਅਗਮਅਗੋਚਰ [ਵਾਹਿਗੁਰੂ] ਦੇ ਵਿਚ "ਫੇਰ ਫਿਰੰਦੇ"

ਘੁੰਮਣ ਘੇਰੀਆਂ ਖਾਂਦੇ ਹਨ। (੩) (ਉਸਦੇ) ਪਾਰ ਉਰਾਰ ਦਾ ਅੰਤ ਨਹੀਂ ਲੈ ਸਕਦੇ ਇਸ ਲਈ ਅਲਖ ਅਪਾਰ ਕਹੀਦਾ ਹੈ। (੪) ਲਖਾਂ ਲਹਿਰਾਂ ਤੇ ਤਰੰਗਾਂ ਵਾਲੇ ਦਰਿਆਉ ਸਮੁੰਦਰ ਵਿਚ ਮਿਲਕੇ ਉਸਦੇ ਰੰਗ ਵਿਚ ਚਲਦੇ ਹਨ। (੫) (ਉਸ ਸਮੁੰਦਰ ਵਿਚ ਲਖਾਂ ਹੀ ਰਤਨ ਆਦਿਕ ਪਦਾਰਥ ਹਨ (ਜਿਨਾਂ ਦਾ) ਮੁਲ ਲਖਾਂ ਤੋਂ ਭੀ ਅਮੁਲ ਹੈ ਤੇ ਵਿਚਾਰ ਨਾਲ ਭੀ ਨਹੀਂ ਵਿਚਾਰਿਆ ਜਾਂਦਾ। (੬) (ਤਿਸਦੇ) ਪੈਦਾ ਕਰਨ ਵਾਲੇ ਵਾਹਿਗੁਰੂ ਤੋਂ ਸਦਕੇ ਜਾਂਦੇ ਹਾਂ। ੯ ॥

ਭਾਵ—ਧੰਨ ਸਰੰਦਾਸਚਾ ਪਾਤਿਸ਼ਾਹ ਜਿਨਿ ਜਗ ਧੰਧੜੇ ਲਾਇਆ" ਹੈ।

## ਕਾਦਰ ਸਭ ਵਿਚ ਪੂਰਨ ਹੈ

੧ ਪਰਵਦਗਾਰ ਸਲਾਹੀਐ ਸਿਰਠਿ ਉਪਾਈ ਰੰਗ ਬਿਰੰਗੀ।
੨ ਰਾਜ਼ਕ ਰਿਜ਼ਕ ਸੰਬਾਹਿਦਾ ਸਭਨਾਂ ਦਾਤ ਕਰੇ ਅਣਮੰਗੀ।
੩ ਕਿਸੈ ਜਿਵੇਹਾ ਨਾਹਿ ਕੋ ਦੁਬਿਧਾ ਅੰਦਰ ਮੰਦੀ ਚੰਗੀ।
੪ ਪਾਰਬ੍ਰਹਮ ਨਿਰਲੇਪ ਹੈ ਪੂਰਨ ਬ੍ਰਹਮ ਸਦਾ ਸਹਲੰਗੀ।
੫ ਵਰਨਾਂ ਚਿਹਨਾਂ ਬਾਹਰਾ ਸਭਨਾਂ ਅੰਦਰ ਹੈ ਸਰਬੰਗੀ।
੬ ਪਉਣ ਪਾਣੀ ਬੈਸੰਤਰ ਸੰਗੀ ॥੧੦॥

ਅਰਥ—(੧) ਪਾਲਨਾ ਕਰਨਵਾਲੇ ਦੀ ਸਲਾਹਤਾ ਕਰੀਏ ਜਿਸਨੇ ਰੰਗ ਬਰੰਗੀ ਦੁਨੀਆਂ ਪੈਦਾ ਕੀਤੀ ਹੈ। (੨) (ਓਹੀ) ਰਾਜਕ ਸਾਰਿਆਂ ਨੂੰ ਰਿਜ਼ਕ ਪਹੁੰਚਾਉਂਦਾ ਹੈ ਅਤੇ ਸਾਰਿਆਂ ਨੂੰ ਅਣਮੰਗੀ ਹੀ ਦਾਤ ਕਰਦਾ ਹੈ। (੩) ਕੋਈ ਭੀ ਕਿਸੇ ਜੇਹਾ ਨਹੀਂ (ਭਾਵ ਇਕ ਦੂਜੇ ਦੀ ਸ਼ਕਲ ਨਹੀਂ ਮਿਲ਼ਦੀ), ਦ੍ਵੈਤ ਦੇ ਅੰਦਰ ਹੋਕੇ ਮੰਦੀ ਚੰਗੀ ਵਾਸ਼ਨਾਂ ਕਰਦੇ ਹਨ। (੪) ਪਾਰਬ੍ਰਹਮ ਤਾਂ ਸਾਰਿਆਂ ਤੋਂ ਵਖਰਾ ਹੈ ਪਰ ਸਰਗੁਣ ਰੂਪ ਹੋਕੇ ਸਾਰਿਆਂ ਨਾਲ ਮਿਲਿਆ ਹੋਇਆ ਹੈ। (੫) ਵਰਨਾਂ ਤੇ ਚਿਨਾਂ ਤੋਂ ਬਾਹਰਾ ਹੈ ਅਤੇ ਸਾਰਿਆਂ ਅੰਦਰ ਸਾਰੇ ਅੰਗਾਂ ਵਿਚ ਵਿਆਪਕ ਹੈ। (੬) ਪੌਣ, ਪਾਣੀ ਅਤੇ ਅੱਗ ਆਦਿਕ ਤੱਤ੍ਵਾਂ ਦਾ ਭੀ ਸਾਥੀ ਹੈ ॥ ੧੦ ॥

ਭਾਵ—"ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ ॥ ਦੁਯੀ ਕੁਦਰਤਿ ਸਾਜੀਐ ਕਰਿਆਸਣ ਡਿਠੋ ਚਾਉ" ॥ ਵਾਲੀਆਂ ਤੁਕਾਂ ਦਾ ਹੀ ਸਿਧਾਂਤ ਹੈ।

## ਮਾਯਾ ਤੋਂ ਉਤਪਤੀ

੧ ਓਅੰਕਾਰ ਅਕਾਰ ਕਰ ਮੱਖੀ ਇੱਕ ਉਪਾਈ ਮਾਯਾ।
੨ ਤਿੰਨ ਲੋਅ ਚੌਦਾਂਭਵਨ ਜਲ ਥਲ ਮਹੀਅਲ ਛਲ ਕਰ ਛਾਯਾ।
੩ ਬ੍ਰਹਮਾ ਬਿਸ਼ਨ ਮਹੇਸ਼ ਤ੍ਰੈ ਦਸ ਅਵਤਾਰ ਬਜ਼ਾਰ ਨਚਾਯਾ।

੪ ਜਤੀ ਸਤੀ ਸੰਤੋਖੀਆ ਸਿੱਧ ਨਾਥ ਬਹੁ ਪੰਥ ਭਵਾਯਾ।
੫ ਕਾਮ ਕਰੋਧ ਵਿਰੋਧ ਵਿੱਚ ਲੋਭ ਮੋਹ ਕਰ ਧ੍ਰੋਹ ਲੜਾਯਾ।
੬ ਹਉਮੈਂ ਅੰਦਰ ਸੱਭਕੋ ਸੇਰਹੁ ਘਟ ਨਾ ਕਿਨੈ ਅਖਾਯਾ।
੭ ਕਾਰਣ ਕਰਤੇ ਆਪ ਲੁਕਾਯਾ ॥੧੧॥

ਅਕਾਰ = ਫੁਰਨਾ। ਮਹੀ = ਪ੍ਰਿਥਵੀ। ਅਲ = ਅਕਾਸ। ਛਾਯਾ = ਅਸਥਿਤਕੀਤਾ।

ਅਰਥ-(੧) ਓਅੰਕਾਰ ਨੇ ਫੁਰਨਾ ਕਰਕੇ ਮੱਖੀ ਰੂਪ (ਛਲ ਕਰਨ ਵਾਲੀ ਚੰਚਲ) ਇਕ ਮਾਯਾ ਪੈਦਾ ਕੀਤੀ। (੨) (ਉਸਤੋਂ) ਤਿੰਨ ਲੋਕ ਤੇ ਚੌਦਾਂ ਭਵਨ ਬਣਾਏ ਅਤੇ ਜਲ ਥਲ ਪ੍ਰਿਥਵੀ ਅਕਾਸ ਨੂੰ ਛਲ ਕਰਕੇ ਇਸਥਿਤ ਕੀਤਾ ਹੈ। (੩) ਬ੍ਰਹਮਾ, ਵਿਸ਼ਨ, ਸ਼ਿਵ ਤਿੰਨਾਂ ਨੂੰ ਦਸ ਅਵਤਾਰ ਕਰਕੇ (ਮਾਯਾ ਨੇ) ਸੰਸਾਰ ਰੂਪ ਬਜਾਰ ਵਿਚ ਨਚਾਇਆ ਹੈ। (੪) ਜਤੀ, ਸਤੀ, ਸੰਤੋਖੀ, ਸਿਧ ਨਾਥ ਆਦਿਕ ਬਹੁਤੇ ਪੰਥਾਂ ਨੂੰ ਮਾਇਆ ਨੇ ਭੁਲਾਇਆ ਹੋਇਆ ਹੈ। (੫) ਕਾਮ ਕ੍ਰੋਧ ਵਿਚ ਹੋਕੇ ਵਿਰੋਧ ਕਰਦੇ ਅਤੇ ਲੋਭ ਮੋਹ ਕਰਕੇ ਧ੍ਰੋਹ ਨਾਲ (ਮਾਇਆ ਨੇ ਸਭਨਾਂ ਨੂੰ) ਲੜਾਇਆ ਹੈ। (੬) ਸਭ ਕੋਈ ਹਉਮੈ ਵਿਚ ਹੈ ਕਿਉਂਕਿ ਕਿਸੇ ਨੇ ਭੀ ਆਪਣੇ ਆਪ ਨੂੰ ਸੇਰ ਤੋਂ ਘਟ ਨਹੀਂ ਅਖਵਾਇਆ (ਭਾਵ ਸਾਰੇ ਹੀ ਸੋਲਾਂ ਛਟਾਕਾਂ ਬਣਦੇ ਹਨ। (੭)(ਅਤੇ ਇਹ ਨਹੀਂ ਜਾਣਦੇ ਕਿ)ਕਰਤੇ ਨੇ ਕਾਰਣ ਆਪਹੀਲੁਕਾਇਆ ਹੋਯਾਹੈ।੧੧।

ਭਾਵ-'ਸੂਪਨੀ ਤੇ ਊਪਰ ਨਹੀ ਬਲੀਆ॥ਜਿਨ ਬ੍ਰਹਮਾ ਬਿਸਨਮਹਾਦੇਉਛਲੀਆ॥'

## ਹੁਕਮ ਅਤੇ ਹੁਕਮੀ ਸੁਤੰਤ੍ਰ ਹੈ।

੧ ਪਾਤਿਸ਼ਾਹਾਂ ਪਾਤਿਸ਼ਾਹੁਹੈ ਅਬਿਚਲ ਰਾਜਵੱਡੋ ਵਡਿਆਈ।
੨ ਕੇਵਡ ਤਖਤ ਵਖਾਣੀਐ ਕੇਵਡ ਮਹਲ ਕੇਵਡ ਦਰਗਾਹੀ।
੩ ਕੇਵਡ ਸਿਫਤ ਸਲਾਹੀਐ ਕੇਵਡ ਮਾਲ ਮੁਲਕ ਅਵਗਾਹੀ।
੪ ਕੇਵਡ ਮਾਣ ਮਹੱਤ ਹੈ ਕੇਵਡ ਲਸਕਰ ਸੇਵਿ ਸਪਾਹੀ।
੫ ਹੁਕਮੈ ਅੰਦਰ ਸੱਭ ਕੋ ਕੇਵਡ ਹੁਕਮ ਨ ਬੇਪਰਵਾਹੀ।
੬ ਹੋਰਸ ਪੁਛ ਨ ਮਤਾ ਨਿਬਾਹੀ ॥੧੨।

ਅਰਥ-(੧) ਪਾਤਸ਼ਾਹਾਂ ਦੇ ਪਾਤਸ਼ਾਹ (ਵਾਹਿਗੁਰੂ) ਦਾ ਰਾਜ ਅਬਿਚਲ (ਅਟੱਲ ਹੈ) (ਤੇ ਉਸਦੀ)ਵਡਿਆਈ ਵੱਡੀ ਹੈ। (੨)ਕਿਡਾਕੁ ਵਡਾ ਤਖਤ ਆਖੀਏ ਤੇ ਕਿਡਾਕੁ ਵੱਡਾ ਰਾਜ ਮਹਲ ਤੇ ਕਿਡੇ ਕੁ ਵਡੇ ਦਰਬਾਰੀਹਨ। (੩) ਕਿਡੀਕੁ ਉਸ ਦੀ ਉਸਤਤਿ ਕਰੀਏ, ਕਿੱਡਾ ਕੁ ਮੁਲਕ ਤੇ ਮਾਲ ਦੀ ਵਿਚਾਰ ਕਰੀਏ। (੪) ਕਿੱਡਾਕੁ ਮਾਣ ਪ੍ਰਤਾਪ ਹੈ ਅਤੇ ਕਿੰਨਾਂ ਕੁ ਲਸ਼ਕਰ ਸੇਵਾ ਕਰਨ ਵਾਲੇ ਸਿਪਾਹੀ ਹਨ। (੫)

ਸਭ ਕੋਈ ਉਸਦੇ ਹੁਕਮ ਅੰਦਰ ਹੈ, ਕਿੱਡਾ ਕੁ ਹੁਕਮ (ਹੈ ਜਿਸ ਵਿਚ) ਬੇਪਰਵਾਹੀ (ਅਲਗਰਜੀ) ਨਹੀਂ ਹੁੰਦੀ। (੬) (ਇਡੇ ਰਾਜ ਦਾ) ਮਤਾ ਹੋਰ ਕਿਸੇ ਕੋਲੋਂ ਪੁਛਕੇ ਨਹੀਂ ਕਰਦਾ ॥੧੨॥

ਭਾਵ—ਬੀਉ ਪੂਛ ਨ ਮਸਲਤ ਕਰੈ। ਜੋਕਿਛੁ ਕਰੈ ਸੋ ਆਪੇ ਕਰੈ।

## "ਦਾਤਿ ਪਿਆਰੀ ਵਿਸਰਿਆ ਦਾਤਾਰਾ"

੧ ਲਖ ਲਖ ਬ੍ਰਹਮੇ ਵੇਦ ਪੜ੍ਹ ਇੱਕਸ ਅੱਖਰ ਭੇਦ ਨ ਜਾਤਾ।
੨ ਜੋਗ ਧਿਆਨ ਮਹੇਸ ਲੱਖ ਰੂਪ ਨ ਰੇਖ ਨ ਭੇਖ ਪਛਾਤਾ।
੩ ਲਖ ਅਵਤਾਰਅਕਾਰ ਕਰ ਤਿਲਵੀਚਾਰਨ ਬਿਸਨ ਪਛਾਤਾ।
੪ ਲਖ ਲਖ ਨਉਤਨ ਨਾਉਂ ਲੈ ਲਖ ਲੱਖਸੇਖਵਿਸ਼ੇਖਨਤਾਤਾ।
੫ ਚਿਰ ਜੀਵਨ ਬਹੁ ਹੰਡਣੇ ਦਰਸ਼ਨ ਪੰਥ ਨਸਬਦ ਸਿਞਾਤਾ।
੬ ਦਾਤ ਲੁਭਾਇ ਵਿਸਾਰਨ ਦਾਤਾ॥ ੧੩ ॥

ਵਿਸੇਖ = ਖਾਸ। ਤਾਤਾ = ਪਛਾਤਾ। ਸ਼ਬਦ — ਬ੍ਰਹਮਾਂ, ਵਾਹਿਗੁਰੂ।

ਅਰਥ—(੧) ਲਖਾਂ ਬ੍ਰਹਮੇ ਲੱਖਾਂ ਵੇਰੀ ਵੇਦ ਪੜ੍ਹਦੇ ਰਹੇ, ਪਰ ਇਕ ਅਖਰ (ਨਾਸ ਤੋਂ ਰਹਿਤ) ਵਾਹਿਗੁਰੂ ਦਾ ਭੇਦ ਉਨਾਂ ਭੀ ਨਾਜਾਣਿਆਂ। (੨) ਲਖਾਂਸ਼ਿਵਜੀ ਜੋਗ ਦੇ ਧਿਆਨ ਵਿਚ ਰਹੇ ਪਰ ਵਾਹਿਗੁਰੂ ਦਾ ਰੂਪ ਰੰਗ ਰੇਖ ਭੇਖ ਉਨ੍ਹਾਂ ਭੀ ਨਾ ਪਛਾਣਿਆਂ। (੩) ਵਿਸ਼ਨੂੰ ਨੇ ਲਖਾਂ ਵੇਰੀ ਅਵਤਾਰ ਲੈਕੇ ਸਰੀਰ ਧਾਰੇ ਪਰ ਉਸ ਨੇ ਭੀ ਤਿਲ ਜਿੰਨਾਂ ਵਿਚਾਰ ਨ ਪਛਾਣਿਆਂ। (੪) ਲਖਾਂ ਤੋਂ ਲਖਾਂ ਸ਼ੇਸ਼ਨਾਗਾਂ ਨੇ ਲਖਾਂ ਤੋਂ ਲਖਾਂ ਹੀ ਨਵੇਂ ਨਾਮ ਰੋਜ ਲਏ ਪਰ ਖਾਸ ਕਰਕੇ ਉਨਾਂ ਨੇ ਭੀ ਨਾ ਪਛਾਣਿਆਂ। (੫) ਚਿਰ ਜੀਵੀਆਂ ਨੇ ਭੀ ਬਹੁਤੀ ਉਮਰਾ ਭੋਗੀਅਤੇ (ਛੇ) ਦਰਸ਼ਨਾਂ (ਤੇ ਬਾਰਾਂ) ਪੰਥਾਂ ਨੇ ਭੀ ਬ੍ਰਹਮ ਨੂੰ ਨਾਂ ਸਿਞਾਣਿਆਂ। (੬) (ਕਿਉਂਕਿ) ਦਾਤ ਵਿਚ ਲੁਭਾਏ ਹੋਏ ਹਨ ਅਤੇ ਦਾਤਾਰ ਨੂੰ ਵਿਸਾਰ ਦਿਤਾ ਹੋਇਐ।

ਭਾਵ—'ਦਾਤਾਂ ਵਿਚ ਲਗੇ ਜੀਵ ਨਿਰੰਕਾਰ ਦਾਤਾਰ ਤੋਂ ਭੁਲੇ ਹੋਏ ਉਸਦੇ ਨਾਮ ਨੂੰ ਨਹੀਂ ਜਪਦੇ।

## ਗਾਡੀ ਰਾਹੁ

੧ ਨਿਰੰਕਾਰ ਆਕਾਰ ਕਰ ਗੁਰਮੂਰਤਿ ਹੋਇ ਧਿਆਨ ਧਰਾਯਾ॥
੨ ਚਾਰ ਵਰਨ ਗੁਰ ਸਿਖ ਕਰ ਸਾਧ ਸੰਗਤ ਸਚਖੰਡ ਵਸਾਯਾ।
੩ ਵੇਦ ਕਤੇਬਹੁੰ ਬਾਹਰਾ ਅਕਥ ਕਥਾ ਗੁਰ ਸ਼ਬਦ ਸੁਣਾਯਾ।
੪ ਵੀਹਾਂ ਅੰਦਰ ਵਰਤ ਮਾਨ ਗੁਰਮੁਖ ਹੋਇ ਇਕੀਹ ਲਖਾਯਾ

੫ ਮਾਯਾ ਵਿਚ ਉਦਾਸ ਕਰ ਨਾਮ ਦਾਨ ਇਸ਼ਨਾਨ ਦਿੜ੍ਹਾਯਾ।
੬ ਬਾਰਹ ਪੰਥ ਇਕੱਤ੍ਰ ਕਰ ਗੁਰਮੁਖ ਗੱਾਡੀ ਰਾਹ ਚਲਾਯਾ।
੭ ਪਤਿ ਪਉੜੀ ਚੜ੍ਹ ਨਿਜ ਘਰ ਆਯਾ ।੧੪॥

ਅਰਥ (੧) ਨਿਰੰਕਾਰ ਨੇ ਸਰੀਰ ਕਰਕੇ ਗੁਰੂ (ਨਾਨਕ ਦੇਵ ਜੀ ਦਾ) ਸਰੂਪ ਹੋਕੇ (ਸੰਗਤਿ ਕੋਲੋਂ ਆਪਣੇ ਵਾਹਿਗੁਰੂ ਰੂਪ ਦਾ) ਧਿਆਨ ਧਰਾਇਆ। (੨) ਗੁਰੂ ਨਾਨਕ ਦੇਵ ਜੀ ਨੇ ਚਾਰੇ ਵਰਨਾਂ ਨੂੰ ਸਿਖ ਬਣਾਕੇ ਸਾਧ ਸੰਗਤਿ ਰੂਪ ਸਚੇ ਅਸਥਾਨ ਵਿਚ ਵਸਾਇਆ ਹੈ। (੩) (ਜੋ) ਵੇਦਾਂ ਕਤੇਬਾਂ ਤੋਂ ਬਾਹਰ ਅਤੇ ਕਥਾ ਤੋਂ ਅਕਥ ਹੈ ਗੁਰੂ ਜੀ ਨੇ (ਉਸਦੇ ਨਾਮ ਦਾ) ਉਪਦੇਸ਼ ਸੁਣਾਇਆ ਹੈ। (੪) ਸੰਸਾਰ ਵਿਚ ਵਰਤਮਾਨ ਹੁੰਦਿਆਂ ਗੁਰੂ ਜੀ ਨੇ ਸਿਖਾਂ ਨੂੰ ਈਸ਼ਵਰ ਲਖਾ ਦਿਤਾ ਹੈ। (੫) (ਉਹ ਕੀਕੂੰ ? ਉਹ ਇਸਤਰਾਂ ਕਿ) ਮਾਯਾ ਵਿਚੋਂ ਉਦਾਸ ਕਰਕੇ ਨਾਮ ਦਾਨ ਤੇ ਇਸ਼ਨਾਨ ਦ੍ਰਿੜ ਕਰਾਇਆ ਹੈ। (੬) ਬਾਰਾਂ ਪੰਥ (ਚਾਰ ਵਰਨ, ਚਾਰ ਆਸ਼ਰਮ, ਚਾਰ ਮਜ਼ਹਬਾਂ) ਨੂੰ ਕਠਿਆਂ ਕਰਕੇ ਗੁਰੂ ਜੀ ਨੇ ਸਿਖੀ ਵਾਲਾ ਗਾਡੀ ਰਾਹ ਚਲਾ ਇਆ ਹੈ। (੭) ਪਤੀ ਪ੍ਰਾਪਤੀ ਦੀਆਂ (ਇਨਾਂ) ਪੌੜੀਆਂ ਤੇ ਚੜ੍ਹਨ ਵਾਲਾ ਆਪਣੇ ਸਵਰੂਪ ਵਿਚ ਆਉਂਦਾ ਹੈ॥ ੧੪॥

ਭਾਵ—'ਚੜ ਇਕੀਹ ਪਤਿ ਪਉੜੀਆ ਦਰਗਹ ਪਾਏ ਮਾਨ ਨਿਮਾਣਾ' ਇਸ ਦਾ ਪੂਰਾ ਵਿਸਥਾਰ ਵੇਖਣ ਵਾਸਤੇ ਮੇਰੇ ਬਣਾਏ ਨਿਤਨੇਮ ਸਟੀਕ ਵਿਚੋਂ 'ਇਕਦੂ ਜੀਭਉ ਲਖ ਹੋਹਿ' ਵਾਲੀ ਪਉੜੀ ਦਾ ਸਿਧਾਂਤ ਪੜ੍ਹੋ।

## ਗੁਰਮੁਖ ਰਾਹ ਤੇ ਰਾਹੀ

੧ ਗੁਰਮੁਖ ਮਾਰਗ ਪੈਰ ਧਰ ਦੁਬਿਧਾ ਵਾਟ ਕੁਵਾਟ ਨ ਧਾਯਾ।
੨ ਸਤਿਗੁਰ ਦਰਸ਼ਨ ਦੇਖਕੇ ਮਰਦਾ ਜਾਂਦਾ ਨਦਰ ਨ ਆਯਾ।
੩ ਕੰਨੀ ਸਤਿਗੁਰ ਸ਼ਬਦ ਸੁਣਅਨਹਦਰੁਣਝੁਣਕਾਰ ਸੁਣਾਯਾ।
੪ ਸਤਿਗੁਰ ਸਰਣੀ ਆਇਕੈ ਨਿਹਚਲ ਸਾਧੂ ਸੰਗ ਮਿਲਾਯਾ।
੫ ਚਰਨ ਕਵਲ ਮਕਰੰਦਰਸ ਸੁਖਸੰਪਟ ਵਿਚ ਸਹਿਜ ਸਮਾਯਾ।
੬ ਪਿਰਮ ਪਿਆਲਾ ਅਪਿਓ ਪਿਆਯਾ॥ ੧੫॥

ਅਰਥ-(੧) ਗੁਰਮੁਖਾਂ ਦੇ ਰਸਤੇ ਤੇ ਪੈਰ ਧਰਕੇ ਦ੍ਵੈਤ ਦੇ ਰਸਤੇ ਨੂੰ ਖੋਟਾ ਰਾਹ ਜਾਣਕੇ (ਉਧਰ) ਨਹੀਂ ਧਾਉਂਦੇ। (੨) ਸਤਿਗੁਰੂ ਦੇ ਦਰਸ਼ਨ ਦੇਖਦੇ ਹਨ ਤੇ ਮਰਦਾ ਜੰਮਦਾ (ਉਨਾਂ ਨੂੰ) ਨਜ਼ਰ ਨਹੀਂ ਆਉਂਦਾ (ਭਾਵ ਮਰਨ ਦਾ ਸੋਗ ਨਹੀਂ ਜਨਮ ਦਾ ਹਰਖ ਨਹੀਂ)। [੩] ਕੰਨਾਂ ਨਾਲ ਸਤਿਗੁਰੂ ਦਾ ਸ਼ਬਦ ਸੁਣਨ ਕਰਕੇ

ਅਨਹਦ ਵਾਜੇ ਇਕ ਰਸ ਹੀ ਸੁਣਾਇਦੀ ਦੇਂਦੇ ਹਨ। [੪] ਸਤਿਗੁਰੂ ਦੀ ਸਰਣੀ ਆਕੇ ਮਨ ਨੂੰ ਨਿਹਚਲ ਕਰਕੇ ਸਾਧ ਸੰਗਤ ਵਿਚ ਆਕੇ ਮਿਲੇ ਹਨ। (੫) ਚਰਨ ਕਮਲਾਂ ਦੇ ਮਕਰੰਦ ਰਸ ਨੂੰ ਸੁਖਾਂਦਾ ਡੱਬਾ ਜਾਣਕੇ ਸਹਿਜੇ (ਹੀ ਉਸ) ਵਿਚ ਸਮਾ ਜਾਂਦੇ ਹਨ। (੬) ਪ੍ਰੇਮ ਦੇ ਪਿਆਲੇ ਰੂਪ ਅੰਮ੍ਰਤ ਨੂੰ ਉਨਾਂ ਨੇ ਪੀਤਾ ਹੈ॥ ੧੫॥

ਭਾਵ—ਗੁਰਸਿਖ ਹੋਕੇ ਦਵੈਤ ਦੂਰ ਕੀਤਿਆਂ ਜੰਮਨ -ਮਰਣ ਦਾ ਡਰ ਜਾਂਦਾ ਹੈ ਅਤੇ ਵਾਹਿਗੁਰੂ ਵਿਚ ਆਤਮਾਂ ਲੀਨ ਹੋ ਜਾਂਦਾ ਹੈ।

## ਜੀਵਨ ਮੁਕਤ

੧ ਸਾਧ ਸੰਗਤਿ ਕਰਸਾਧਨਾ ਪਿਰਮ ਪਿਆੱਲ਼ਾ ਅੱਜਰ ਜਰਣਾ।
੨ ਪੈਰੀਂ ਪੈਪਾਖਾਕੁ ਹੋਇਆਪ ਗਵਾਇਆ ਜੀਵੰਤਿ ਮਰਣਾ।
੩ ਜੀਵਣ ਮੁਕਤਿ ਵਖਾਣੀਐ ਮਰਮਰਜੀਵਣ ਡੁਬਡੁਬਤਰਣਾ।
੪ ਸ਼ਬਦਸੁਰਤ ਲਿਵਲੀਣਹੋਇਅਪਿਓਪੀਅਣਤੈਔਚਰਚਰਣਾ।
੫ ਅਨਹਦ ਨਾਦ ਅਵੇਸਕਰ ਅੰਮ੍ਰਤ ਬਾਣੀ ਨਿਝਰ ਝਰਣਾ।
੬ ਕਰਨ ਕਾਰਨਸਮ੍ਰਥ ਹੋਇ ਕਾਰਨਕਰਨ ਨ ਕਾਰਣ ਕਰਣਾ।
੭ ਪਤਿਤ ਉਧਾਰਣ ਅਸਰਣ ਸਰਣਾ ॥੧੬॥

ਮਰ = ਜਮ। ਔਚਰ = ਹੰਕਾਰ। ਅਨਹਦ ਨਾਦ = ਨਾਸ ਤੋਂ ਰਹਿਤ।

ਅਰਥ—(੧) ਸਾਧ ਸੰਗਤਿ ਵਿਚ ਸਾਧਨਾ ਕਰਕੇ ਨਾ ਜਰੇ ਜਾਣ ਵਾਲੇ ਪ੍ਰੇਮ ਦਾ ਪਿਆਲਾ ਪੀਕੇ ਜਰਨਾ ਕੀਤਾ ਹੈ। (੨) ਪੈਰੀ ਪੈਕੇ ਪੈਰਾਂ ਦੀ ਖਾਕ ਹੋਕੇ ਆਪਾ ਭਾਵ ਗਵਾਕੇ ਜੀਵਤਵ ਭਾਵ ਤੋਂ (ਉਨਾਂ ਨੇ) ਮਰਣਾ ਕੀਤਾ ਹੈ। (੩) ਜੀਵਨਮੁਕਤਿ ਉਹ ਆਖੀਦੇ ਹਨ (ਜੋ ਜਮਾਂ ਵਲੋਂ) ਮਰਕੇ ਜੀਵੇ ਅਤੇ (ਸੰਸਾਰ ਵਲੋਂ) ਡੁਬਕੇ, ਡੁਬੇ ਹੋਏ ਪਾਸਿਓਂ ਤਰਨਾ ਕੀਤਾ ਹੈ। [੪] ਸ਼ਬਦ ਸੁਰਤ ਵਿਚ ਲਿਵਲੀਣ ਹੋਕੇ ਅੰਮ੍ਰਤ ਨੂੰ ਪੀਕੇ ਫਿਰ ਹੰਕਾਰ ਦਾ ਚਲਣਾ ਕੀਤਾ ਹੈ। (੫) ਨਾਸ ਤੋਂ ਰਹਿਤ ਸਬਦ (ਬ੍ਰਹਮ) ਵਿਚ ਪ੍ਰਵੇਸ਼ ਕਰਕੇ ਅੰਮ੍ਰਿਤ ਰੂਪ ਬਾਣੀ ਨੂੰ ਇਕ ਰਸ ਝਰਦੇ ਹਨ। [੬] ਕਰਨ ਕਾਰਨ ਸਮਰਥ ਹੋਕੇ ਭੀ ਕਾਰਨ ਦੇ ਕਰਨ ਵਾਲੇ ਕਾਰਣ(ਕਾਰਜ) ਨੂੰਨਹੀਂ ਕਰਦੇ। [੭] (ਉਹ ਗੁਰਮੁਖ) ਪਾਪੀਆਂ ਦੇ ਉਧਾਰਣ ਵਾਲੇ, ਅਤੇ ਨਿਆਸਰਿਆਂ ਦੇ ਅਸਰਾ ਹਨ। ੧੬।

ਭਾਵ--"ਮਾਣੁ ਹੁੰਦੇ ਹੋਏ ਨਿਮਾਣਾ। ਤਾਣੁ ਹੋਦੇ ਹੋਇ ਨਿਤਾਣਾ। ਅਨਹੋਦਾ ਆਪ ਵੰਡਾਇ। ਕੋਈ ਐਸਾ ਭਗਤਿ ਸਦਾਇ।'

## ਗੁਰਮੁਖ ਦੀ ਯਾਤਰਾ

੧ ਗੁਰਮੁਖ ਭੈ ਵਿਚ ਜੰਮਣਾਂ ਭੈ ਵਿਚ ਰਹਿਆ ਭੈਵਿਚ ਚਲਣਾ।

੨ ਸਾਧ ਸੰਗਤਿਭੈਭਾਇ ਵਿਚ ਭਗਤਵਛਲਕਰਅਚਲਛਲਣਾ।
੩ ਜਲ ਵਿਚ ਕੌਲ ਅਲਿੰਪਤਹੋਇਆਸਨਿਰਾਸਵਲੇਵੈ ਵਲਣਾ।
੪ ਅਹਿਰਣਘਣਹੀਰੇਜੁਗਤਗੁਰਮਤਨਿਹਚਲਅਟਲਨਟਲਨਾ।
੫ ਪਰਉਪਕਾਰਵੀਚਾਰਵਿਚ ਜੀਅ ਦਯਾ ਮੋਮ ਵਾਂਗੀ ਢਲਨਾ।
੬ ਚਾਰ ਵਰਨ ਤੰਬੋਲ ਰਸ ਆਪ ਗਵਾਇ ਰਲਾਯਾ ਰਲਣਾ।
੭ ਵਟੀ ਤੇਲ ਦੀਵਾ ਹੋਇ ਬਲਣਾ॥੧੭॥

ਵਲੇਵੇ = ਧੰਧੇ । ਵਲਨਾ = ਸਮੇਟਨਾ।

ਅਰਥ-[੧] ਗੁਰਮੁਖ ਭੈ ਵਿਚ ਜੰਮਦੇ, ਭੈ ਵਚ ਰਹਿੰਦੇ ਤੇ ਭੈ ਵਿਚਚਲਣਾ ਕਰਦੇ ਹਨ। [੨] ਸਾਧ ਸੰਗਤਿ ਵਿਚ ਭੈ ਧਾਰਕੇ ਪ੍ਰੇਮਾ ਭਗਤੀ ਕਰਦੇ ਹੋਏ ਭਗਤ ਵਛਲ ਨੂੰ ਛਲਣਾ ਕਰਦੇ ਹਨ। [੩] (ਜਿਕੁਰ) ਜਲ ਵਿਚ ਕਮਲ ਨਿਰਲੇਪ ਹੁੰਦਾ ਹੈ (ਇਸਤਰਾਂ) ਆਸਾ ਰੂਪ ਸੰਸਾਰ ਤੋਂ ਨਿਰਾਸ ਹੋਕੇ ਧੰਧਿਆਂ ਨੂੰ ਸਮੇਟਨਾ ਕਰਦੇ ਹਨ। [੪] (ਭਾਵੇਂ ਕਿੰਨੇ ਹੀ ਦੁਖ ਪੈਣ ਪਰ) ਅਹਿਰਣ ਤੇ ਵਦਾਣ ਵਿਚ ਹੀਰੇ ਦੀ ਅਚੱਲ ਜੁਗਤੀ ਵਾਂਗੂੰ ਗੁਰਮਤ ਤੋਂ ਅਟੱਲ ਹੋਕੇ ਟਲਣਾ ਨਹੀਂ ਕਰਦੇ। [੫] ਜੀਵ ਦਯਾ ਦੇ ਪਰਉਪਕਾਰ ਦੇ ਵਿਚਾਰ ਵਿਚ ਮੋਮ ਵਾਂਗੂੰ ਢਲਣਾਂ ਕਰਦੇ ਹਨ। [੬] ਪਾਨ ਦੇ ਬੀੜੇ ਵਾਂਗੂੰ ਚਾਰ ਵਰਣਾਂ ਦੇ ਆਪਾ ਭਾਵ ਨੂੰ ਗਵਾਕੇ ਪ੍ਰੇਮ ਨਾਲ ਰਲਾਯਾਂ ਗੁਰਸਿਖਾਂ ਵਿਚਰਲਣਾ ਹੁੰਦਾ ਹੈ।[੭] ਵੱਟੀ,ਤੇਲਦਾ ਦੀਵਾਹੋਕੇ ਬਲਣਾਕਰਦੇਹਨ।

ਭਾਵ-ਜਿਵੇਂ ਦੀਵਾ ਤੇ ਵੱਟੀ ਆਪ ਦੁਖ ਉਠਾਕੇ ਲੋਕਾਂ ਨੂੰ ਸੁਖ ਦੇਂਦੇ ਹਨ ਇਵੇਂ ਹੀ ਗੁਰਮੁਖ ਆਪ ਦੁਖ ਭੋਗਕੇ ਜਗਤ ਨੂੰ ਸੁਖੀ ਕਰਦੇ ਹਨ।

## ਸੁਖਫਲ ਦਾ ਅਸਚਰਜ ਕੌਤਕ

੧ ਸਤ ਸੰਤੋਖ ਦਇਆ ਧਰਮ ਅਰਥ ਕਰੋੜਨ ਓੜਕ ਜਾਣੈ।
੨ ਚਾਰ ਪਦਾਰਥ ਆਖੀਅਨਿ ਹੋਇ ਲਖੂਣਨ ਪਲ ਪਰਵਾਣੈ।
੩ ਰਿੱਧੀ ਸਿੱਧੀ ਲੱਖ ਲੱਖ ਨਿੱਕ ਨਿੱਧਾਨਲਖਤਿਲਨ ਤੁਲਾਣੈ।
੪ ਦਰਸ਼ਨ ਦ੍ਰਿਸ੍ਟ ਸੰਜੋਗ ਲੱਖ ਸ਼ਬਦਸੁਰਤ ਲਿਵਲਖ ਹੈਰਾਣੈ।
੫ ਗਯਾਨਧਯਾਨਸਿਮਰਣ ਅਸੰਖਭਗਤਜਗਤਲਖਨੇਤਵਖਾਣੈ।
੬ ਪਿਰਮ ਪਿਆਲਾਸਹਜ ਘਰਗੁਰਮੁਖਸੁਖਫਲਚੋਜ ਵਿਡਾਣੈ।
੭ ਮਤਬੁਧਿ ਸੁਧਿ ਲਖ ਮੇਲ ਮਿਲਾਣੈ॥ ੧੮॥

ਅਰਥ = ਵਿਚਾਰ। ਨਿਧਾਨ _ ਖਜ਼ਾਨੇ। ਲਿਵ = ਸਮਾਧੀਆਂ।

ਅਰਥ-(੧) ਸਤ, ਸੰਤੋਖ, ਦਇਆ, ਧਰਮ ਵਿਚਾਰ ਕ੍ਰੋੜਾਂ ਹੀ (ਹੋਵਨ ਤੇ ਅੰਤ ਨਾ ਜਾਣਿਆ ਜਾਵੇ) (੨) ਚਾਰ ਪਦਾਰਥ (ਜੋ ਧਰਮ ਅਰਥ ਕਾਮ ਮੋਖ) ਆਖੀਦੇ ਹਨ (ਉਹ ਭੀ) ਲਖਾਂ ਹੀ ਹੋਵਣ (ਸਤਿ ਸੰਗਤਿ ਦੇ) ਪਲ ਮਾਤ੍ਰ ਦੇ ਬਰੋਬਰ ਨਹੀਂ ਹਨ। (੩) ਲੱਖਾਂ ਹੀ ਰਿਧੀਆਂ ਲਖਾਂ ਹੀ ਸਿਧੀਆਂ ਲੱਖਾਂ ਹੀ ਨਿਧੀਆਂ ਦੇ ਖਜ਼ਾਨੇ ਤਿਲ ਜਿੰਨੇ ਭੀ ਨਹੀਂ ਵਿਚਾਰੇ ਜਾਂਦੇ। (੪) (ਕਿਉਂਕਿ) ਦਰਸ਼ਨ ਤੇ ਦ੍ਰਿਸ਼ਟੀ ਦੇ ਸੰਜੋਗ ਨੂੰ ਲਖਕੇ ਤੇ ਸ਼ਬਦ ਦੀ ਸੂਰਤ ਨੂੰ ਵੇਖਕੇ ਲੱਖਾਂ ਹੀ ਸਮਾਧੀਆਂ ਹੈਰਾਨ ਹੁੰਦੀਆਂ ਹਨ। (੫) ਗਿਆਨ, ਧਿਆਨ ਸਿਮਰਨ ਅਤੇ ਅਸੰਖਾਂ ਹੀ ਭਗਤੀ ਦੀਆਂ ਜੁਗਤਾਂ ਵੇਖਕੇ ਬੇਅੰਤ ੨ ਆਖਦੇ ਹਨ। (੬) ਪ੍ਰੇਮ ਦਾ ਪਿਆਲਾ ਪੀਕੇ (ਜੋ) ਗੁਰਮੁਖਾਂ ਨੂੰ ਸਹਜ ਘਰ ਵਿਚੋਂ ਸੁਖਫਲ (ਮਿਲਿਆ ਹੈ ਉਸਦਾ) ਕੌਤਕ ਅਸਚਰਜ ਹੈ। (੭) ਮਤ (ਵਿਹਾਰਕ ਅਕਲ) ਬੁਧਿ (ਚਤਰਾਈ ਸ੍ਰੇਸਟਾਚਾਰ ਵਾਲੀ) ਸੁਧਿ (ਗਿਆਨ ਆਦਿਕਾਂ ਵਾਲੀ) ਲੱਖਾਂ ਹੀ ਵਾਹਿਗੁਰੂ (ਦੇ) ਮੇਲ ਵਿਚ ਮਿਲਦੀਆਂ ਹਨ। ੧੮।

ਭਾਵ-ਜਦ ਵਾਹਿਗੁਰੂ ਨਾਲ ਮੇਲ ਹੋਵੇ ਤਾਂ ਇਹ ਸਭ ਚੀਜਾਂ ਆਪੇ ਹੀ ਆ ਜਾਂਦੀਆਂ ਹਨ।

"ਸਚਹੁ ਓਰੈ ਸਭਿ ਕੋ ਉਪਰ ਸਚ ਅਚਾਰ"

੧ ਜਪ ਤਪ ਸੰਜਮ ਲੱਖ ਲੱਖ ਹੋਮ ਜੱਗ ਨਈ ਵੇਦ ਕਰੋੜੀ।
੨ ਵਰਤ ਨੇਮ ਸੰਜਮ ਘਣੇ ਕਰਮ ਧਰਮ ਲਖ ਤੰਦ ਮਰੋੜੀ।
੩ ਤੀਰਥ ਪੁਰਬ ਸੰਜੋਗ ਲਖ ਪੁੰਨ ਦਾਨ ਉਪਕਾਰ ਨ ਓੜੀ।
੪ ਦੇਵੀ ਦੇਵ ਸਰੇਵਣੇ ਵਰ ਸਰਾਪ ਲੱਖ ਜੋੜ ਵਿਛੋੜੀ।
੫ ਦਰਸ਼ਨ ਵਰਨ ਅਵਰਨ ਲਖ ਪੂਜਾ ਅਰਚਾ ਬੰਧਨ ਤੋੜੀ।
੬ ਲੋਕ ਵੇਦ ਗੁਣ ਗਿਆਨ ਲੱਖ ਜੋਗ ਭੋਗ ਲਖ ਝਾੜ ਪਛੋੜੀ।
੭ ਸੱਚਹੁੰ ਓਰੈ ਸੱਭ ਕਿਹੁ ਲੱਖ ਸਿਆਣਪ ਸੋਭਾ ਥੋੜੀ।
੮ ਉੱਪਰ ਸੱਚ ਅਚਾਰ ਚਮੋੜੀ॥ ੧੯॥

ਤੰਦ ਮਰੋੜੀ = ਜਾਦੂ ਟੂਨੇ। ਝਾੜ ਪਿਛੋੜੀ = ਮੰਡਨ ਖੰਡਨ।

ਅਰਥ-(੧) ਲੱਖਾਂ ਹੀ ਜਪ, ਤਪ, ਤੇ ਸੰਜਮ, ਲੱਖਾਂ ਹੀ ਹੋਮ, ਜਗ ਅਤੇ ਕ੍ਰੋੜਾਂ ਹੀ ਨਈਵੇਦ ਹੋਵਣ। (੨) ਵਰਤ, ਨੇਮ ਆਦਿਕਾਂ ਦੇ ਬਹੁਤ ਸੰਜਮ, ਕਰਮ, ਧਰਮ ਤੇ ਲੱਖਾਂ ਹੀ ਜਾਦੂ ਟੂਣੇ ਹੋਵਣ। (੩) ਲੱਖਾਂ ਪਰਬਾਂ ਦੇ ਸੰਜੋਗ ਵਿਚ ਤੀਰਥਾਂ ਦੇ ਇਸ਼ਨਾਨ ਤੇ ਪੁੰਨ ਦਾਨ ਉਪਕਾਰ ਦਾ ਭੀ ਅੰਤ ਨਾ ਆਵੇ। (੪) ਦੇਵੀ ਦੇਵਤਿਆਂ ਦਾ ਸੇਵਣਾ ਤੇ ਲੱਖਾਂ ਨੂੰ ਵਰ ਦੇਕੇ ਜੋੜਨਾ ਤੇ ਸਰਾਪ ਦੇ ਕੇ ਵਿਛੋੜਨਾ ਹੋਵੇ। (੫)

(ਛੇ) ਦਰਸ਼ਨ (ਚਾਰ) ਵਰਨ ਤੇ ਅਵਰਨ ਅਤੇ ਲਖਾਂ ਹੀ (ਉਹ ਹੋਵਣ ਜਿਨਾਂ ਨੇ) ਪੂਜਾ ਅਰਚਾ ਦੇ ਬੰਧਨ ਤੋੜ ਦਿਤੇ ਹੋਵਣ। (੬) ਲੋਕਾਂ ਦੇ ਗੁਣ ਵੇਦਾਂ ਦਾ ਗਿਆਨ ਅਤੇ ਲੱਖਾਂ ਹੀ ਜੋਗ ਭੋਗ ਅਤੇ ਲੱਖਾਂ ਹੀ ਮੰਡਨ ਖੰਡਨ ਕਰਨ ਵਾਲੇ ਹੋਵਣ। (੭) (ਇੰਨੇ ਹੁੰਦਿਆਂ ਭੀ) ਸਭ ਕੁਝ ਸਚ ਤੋਂ ਉਰੇ ਹੈ, ਅਤੇ ਸਭ ਤਰਾਂ ਦੀਆਂ ਲੱਖਾਂ ਸਿਆਣਪਾਂ ਥੋੜੀਆਂ ਹਨ। (੮) (ਜਿਸਨੇ ਸਚ ਦੇ ਕਰਤਬਾਂ ਨਾਲ ਪ੍ਰੀਤ ਚਮੋੜੀ ਹੈ। (ਉਹ ਸਭਨਾਂ ਦੇ) ਉਪਰ ਹੈ। ੧੯।

ਭਾਵ—'ਹਰਿ ਕੀਰਤ ਸਾਧ ਸੰਗਾਤ ਹੈ ਸਿਰ ਕਰਮਨ ਕੇ ਕਰਮਾ' ਦਾ ਹੀ ਭਾਵ ਸੂਚਨ ਕੀਤਾ ਹੈ।

## ਸਚਾ ਰਾਜ

੧ ਸਤਿਗੁਰ ਸੱਚਾ ਪਾਤਿਸ਼ਾਹਸਾਧਸੰਗਤਿ ਸਚੁ ਤਖਤ ਸੁਹੇਲਾ।
੨ ਸੱਚ ਸਬਦ ਟਕਸਾਲ ਸਚ ਅਸ਼ਟਧਾਤ ਇਕ ਪਾਰਸ ਮੇਲਾ।
੩ ਸੱਚਾ ਅਬਿਚਲ ਰਾਜ ਹੈ ਸੱਚ ਮਹਲ ਨਵਹਾਣ ਨਵੇਲਾ।
੪ ਸੱਚਾ ਹੁਕਮ ਵਰਤਦਾ ਸੱਚਾ ਅਮਰ ਸਚੇ ਰਸ ਕੇਲਾ।
੫ ਸੱਚੀ ਸਿਫਤ ਸਲਾਹ ਸੱਚ ਸੱਚ ਸਲਾਹਣ ਅਮ੍ਰਤ ਵੇਲਾ।
੬ ਸੱਚਾ ਗੁਰਮੁਖ ਪੰਥ ਹੈ ਸੱਚ ਉਪਦੇਸ਼ ਨ ਗਰਬ ਗਹੇਲਾ।
੭ ਆਸਾ ਵਿੱਚ ਨਿਰਾਸ ਗਤਿ ਸੱਚਾ ਖੇਲ ਮੇਲ ਸੱਚੁ ਖੇਲਾ।
੮ ਗੁਰਮੁਖ ਸਿੱਖ ਗੁਰੂ ਗੁਰ ਚੇਲਾ ॥੨੦॥

ਅਰਥ—(੧) ਸਤਿਗੁਰੂ ਸੱਚਾ ਪਾਤਿਸ਼ਾਹ ਹੈ, ਅਤੇ ਸਾਧ ਸੰਗਤਿ ਰੂਪ ਸਚਾ ਤਖਤ ਸੁਖਦਾਈ ਹੈ। (੨) ਸਚ ਸ਼ਬਦ ਦੀ ਸਚੀ ਟਕਸਾਲ ਹੈ, ਅੱਠਾਂ ਧਾਤਾਂ (ਚਾਰ ਵਰਨ ਤੇ ਚਾਰ ਮਜਹਬ) ਨੂੰ ਇਕ ਪਾਰਸ ਰੂਪ ਹੋਕੇ ਮਿਲਦਾ ਤੇ ਸਿਖ ਰੂਪ ਸੋਨਾ ਕਰ ਦੇਂਦਾ ਹੈ। (੩) ਸਚਾ ਤੇ ਅਟੱਲ ਰਾਜ ਹੈ ਸਚਾ ਸਵਰੂਪ ਤੇ ਨਵੇਂ ਰੰਗ ਵਾਲਾ ਸੁੰਦਰ ਹੈ। (੪) ਸਚਾ ਹੁਕਮ ਸਭ ਉਤੇ ਵਰਤਦਾ ਹੈ (ਉਹ) ਸਚਾ ਅਮਰ (ਹੁਕਮ) ਸਚੇ ਕੇਲਾ ਅਨੰਦ ਦੇਣ ਵਾਲਾ ਹੈ। (੫) ਸਚੇ ਦੀ ਸਚੀ ਸਿਫਤਿ ਸਲਾਹੀ ਜਾਂਦੀ ਹੈ ਅਤੇ ਅੰਮ੍ਰਤ ਵੇਲੇ ਤੋਂ ਹੀ ਸਚ ਨੂੰ ਸਲਾਹੁੰਦੇ ਹਨ। (੬) ਗੁਰਮੁਖਾਂ ਦਾ ਪੰਥ ਸਭ ਸਚਾ ਹੈ ਤੇ ਸਚਾ ਹੀ ਉਪਦੇਸ਼ ਹੈ (ਜਿਸਨੂੰ ਸੁਣਕੇ) ਹੰਕਾਰ ਨਹੀਂ ਪਕੜਦਾ। (੭) ਆਸਾ ਵਿਚ ਹੀ ਨਿਰਾਸਤਾਈ ਨੂੰ ਪ੍ਰਾਪਤ ਹਨ ਸਚੇ ਦੇ ਮੇਲ ਕਰਾਉਣ ਵਾਲਾ ਸਚਾ ਹੀਖੇਲ ਖੇਲਦੇਹਨ। (੮)(ਐਸਾ)ਗੁਰਮੁਖਸਿਖ ਗੁਰੂਤੇ ਗੁਰੂ ਚਲਾ(ਹੋਜਾਂਦਾਹੈ)।੨੦।

ਭਾਵ—'ਨਾਨਕ ਗੁਰ ਤੇ ਗੁਰ ਹੋਆ ਵੇਖਹੁ ਤਿਸਕੀਰਜਾਇ'। ਗੁਰੂ ਨਾਨਕ ਦਾ ਹੁਕਮ ਅਜੇਹਾ ਹੈ, ਜਿਸਨੂੰ ਮੰਨਕੇ ਸਿਖ ਭੀ ਗੁਰ ਹੋ ਜਾਂਦਾ ਹੈ।

## ਗੁਰਮੁਖ ਦੀ ਕ੍ਰਿਯਾ

੧ ਗੁਰਮੁਖ ਹਉਮੈਂ ਪਰਹਰੈ ਮਨ ਭਾਵੈ ਖਸਮੈ ਦਾ ਭਾਣਾ।
੨ ਪੈਰੀਂ ਪੈ ਪਾ ਖ਼ਾਕ ਹੋਇ ਦਰਗਹਿ ਪਾਵੈ ਮਾਣ ਨਿਮਾਣਾ।
੩ ਵਰਤਮਾਨ ਵਿਚ ਵਰਤਦਾ ਹੋਵਨਹਾਰ ਸੋਈ ਪਰਵਾਣਾ।
੪ ਕਾਰਣ ਕਰਤਾ ਜੋ ਕਰੈ ਸਿਰ ਧਰ ਮੰਨ ਕਰੈ ਸ਼ੁਕਰਾਣਾ।
੫ ਰਾਜ਼ੀ ਹੋਇ ਰਜ਼ਾਇ ਵਿਚ ਦੁਨੀਆਂ ਅੰਦਰ ਜਿਉ ਮਿਹਮਾਣਾ।
੬ ਵਿਸਮੋਂਦੀ ਵਿਸਮਾਦ ਵਿਚ ਕੁਦਰਤ ਕਾਦਰਨੋਂ ਕੁਰਬਾਣਾ।
੭ ਲੇਪ ਅਲੇਪ ਸਦਾ ਨਿਰਬਾਣਾ ॥ ੨੧ ॥

ਅਰਥ—(੧) ਗੁਰਮੁਖ ਹਉਮੈ ਨੂੰ ਤਿਆਗਕੇ ਮਨ ਵਿਚ ਖਸਮ ਦਾ ਭਾਣਾ ਭਾਉਂਦਾ ਹੈ। (੨) (ਗੁਰਾਂ ਦੀ) ਚਰਨੀ ਪੈਕੇ ਚਰਨ ਧੂੜ ਵਾਂਗੂ ਨਿਮਾਣਾ ਹੋ ਜਾਂਦਾ ਹੈ (ਤੇ ਇਸ ਕਰਕੇ) ਦਰਗਾਹ ਵਿਚ ਮਾਣ ਪਾਉਂਦਾ ਹੈ। (੩) 'ਵਰਤਮਾਨ' ਸਮੇਂ ਵਿਚ (ਜੋ) 'ਹੋਵਣਹਾਰ' ਭਾਣਾ ਵਰਤਦਾ ਹੈ ਸੋਈ ਪ੍ਵਾਣ ਕਰਦਾ ਹੈ। (੪) ਕਰਤਾ ਪੁਰਖ ਜੋ ਕਾਰਣ ਕਰਦਾ ਹੈ ਉਹ ਸਿਰ ਤੇ ਧਰਕੇ ਸ਼ੁਕਰੀਆ ਕਰਦਾ ਹੈ। (੫) ਵਾਹਿਗੁਰੂ ਦੀ ਰਜ਼ਾਇ ਵਿਚ ਰਾਜੀ ਹੁੰਦਾ ਹੈ ਤੇ ਜਿਸਤਰਾਂ ਪ੍ਰਾਹੁਣਾ (ਹੁੰਦਾ ਹੈ ਇਵੇਂ ਹੀ) ਦੁਨੀਆਂ ਅੰਦਰ (ਚਾਰ ਦਿਨ ਦਾ ਜੀਵਨ ਸਮਝਦਾ ਹੈ)। (੬) ਅਸਚਰਜ ਰੂਪ ਦੀ ਅਸਚਰਜ ਕੁਦਰਤ ਵਿਚ ਕਾਦਰ ਨੂੰ (ਦੇਖਕੇ) ਕੁਰਬਾਨ ਹੋ ਜਾਂਦਾ ਹੈ। (੭) (ਅਤੇ ਕੁਦਰਤਦੇ) ਲੇਪ ਤੋਂ ਅਲੇਪ ਹੋਕੇ ਸਦਾ ਹੀ ਨਿਰਬੰਧ ਰਹਿੰਦਾ ਹੈ। ੨੧।

ਭਾਵ—ਹਉਮੈ ਤਿਆਗਕੇ, ਨਾਮ ਦਾ ਸਿਮਰਨ ਕੀਤਾ ਜਾਏ, ਅਤੇ ਹਰ ਹਾਲਤ ਵਿਚ ਆਪਣੇ ਆਪਨੂੰ ਨਿਰਮਾਣ ਸਮਝੇ ਤਾਂ ਦਰਗਾਹ ਵਿਚ ਮਾਨ ਮਿਲਦਾ ਹੈ।

## ਹੁਕਮੀ ਬੰਦਾ

੧ ਹੁਕਮੀ ਬੰਦਾ ਹੋਇਕੈ ਸਾਹਿਬ ਦੇ ਹੁਕਮੈ ਵਿਚ ਰਹਿਣਾ।
੨ ਹੁਕਮੇ ਅੰਦਰ ਸਭ ਕੋ ਸਭਨਾਂ ਆਵਟਣ ਹੈ ਸਹਿਣਾ।
੩ ਦਿਲ ਦਰਯਾਉ ਸਮਾਉ ਕਰ ਗਰਬ ਗਵਾਇ ਗ਼ਰੀਬੀ ਵਹਿਣਾ।
੪ ਵੀਹ ਇਕੀਹ ਉਲੰਘਕੈ ਸਾਧ ਸੰਗਤ ਸਿੰਘਾਸਨ ਬਹਿਣਾ।
੫ ਸ਼ਬਦ ਸੁਰਤਲਿਵਲੀਣ ਹੋਇਅਨ ਭੈ ਅਘੜਘੜਾਏਗਹਿਣਾ।
੬ ਸਿਦਕ ਸਬੂਰੀ ਸਾਬਤਾ ਸ਼ਾਕਰ ਸ਼ੁਕਰ ਨ ਦੇਣਾ ਲਹਿਣਾ।
੭ ਨੀਰ ਨ ਡੁਬਣਾ ਅਗ ਨ ਦਹਿਣਾ ॥ ੨੨ ॥

ਅਰਥ-(੧) ਹੁਕਮ ਮੰਨਣ ਵਾਲਾ ਖ਼ਾਸ ਹੋਕੇ, ਮਾਲਕ ਦੇ ਹੁਕਮ ਵਿਚ ਰਹਿਣਾ ਕਰੇ। (੨) ਸਭ ਕੋਈ ਹੁਕਮ ਦੇ ਅੰਦਰ ਹੈ ਤੇ ਸਭਨਾਂ(ਨੇਭਾਣੇ ਦਾ)ਉਬਾਲ (ਸੇਕ) ਸਹਾਰਨਾ ਹੈ। (੩) ਦਿਲ ਵਿਚੋਂ ਦਰਿਆਂ (ਸੰਕਲਪਾਂ ਵਿਕਲਪਾਂ) ਨੂੰ ਸਨਾਉ(ਸਮੇਟ)ਕਰਕੇਹੰਕਾਰ ਨੂੰ ਗਵਾਕੇ ਗਰੀਬੀ ਵਿਚ ਵਹਿਣਾ(ਚਲਨ)ਕਰੇ। (੪) ਵੀਹ (ਲੋਕ) ਤੇ ਇਕੀਹ (ਪ੍ਰਲੋਕ) ਦੀ ਇਛਾ ਨੂੰ ਉਲੰਘਕੇ ਸਾਧ ਸੰਗਤਿ ਰੂਪ ਸਿੰਘਾਸਣਿ ਤੇ ਬੈਠਣਾ ਕਰੇ। (੫) ਸ਼ਬਦ ਦੀ ਸਰੋਤ ਵਿਚ ਪ੍ਰੀਤ ਨਾਲ ਲੀਣ (ਮਗਨ) ਹੋਕੇ ਅਘੜ (ਮਨ ਦੇ ਕਾਬੂ ਕਰਨ ਰੂਪ) ਗਹਿਣਾ ਘੜਾਵੇ। (੬) ਸਿਦਕ (ਭਰੋਸਾ) ਸਬੂਰੀ (ਸੰਤੋਖ) ਵਿਚ ਸਾਬਤ ਹੋਵੇ ਅਤੇ ਸ਼ਾਕਰ (ਸ਼ੁਕਰ ਕਰਨ ਵਾਲਾ) ਹੋਕੇ ਸ਼ੁਕਰ ਤੋਂ ਬਿਨਾਂ ਹੋਰ ਦੇਣਾ ਲੈਣਾ ਨ ਕਰੇ। (੭) (ਤਦ ਪਦਾਰਥਾਂ ਰੂਪ) ਜਲ ਵਿਚ ਨਹੀਂ ਡੁਬਦਾ (ਤੇ ਈਰਖਾ ਦੀ) ਅਗ ਵਿਚ ਨਹੀਂ ਸੜਦਾ ॥ ੨੨ ॥

ਭਾਵ-"ਸਿਦਕ ਸਬੂਰੀ ਸਾਦਿਕਾ। ਸਬਰ ਤੋਸਾ ਮਿਲਾਇਕਾ। ਥਾਉ ਨਹੀ ਖਾਇਕਾ। ਦੀਦਾਰ ਪੂਰੇ ਪਾਇਸਾ।'

## "ਪੀਰ ਮੁਰੀਦਾ ਪਿਰਹੜੀ"

**੧ ਮਿਹਰ ਮੁਹਬਤ ਆਸ਼ਕੀ ਇਸ਼ਕ ਮੁਸ਼ਕ ਕਿਉ ਲੁਕੈ ਲੁਕਾਯਾ।**
**੨ ਚੰਦਨ ਵਾਸ ਵਣਾਸਪਤਿ ਹੋਇ ਸੁਗੰਧ ਨ ਆਪ ਗਣਾਯਾ।**
**੩ ਨਦੀਆਂ ਨਾਲੇ ਗੰਗ ਮਿਲ ਹੋਇ ਪਵਿਤ ਨ ਆਖ ਸੁਣਾਯਾ।**
**੪ ਹੀਰੇ ਹੀਰਾ ਬੇਧਿਆ ਅਣੀ ਕਣੀ ਹੋਇ ਰਿਦੈ ਸਮਾਯਾ।**
**੫ ਸਾਧ ਸੰਗਤ ਮਿਲ ਸਾਧ ਹੋਇ ਪਾਰਸ ਮਿਲ ਪਾਰਸ ਹੁਇਆਯਾ।**
**੬ ਨਿਹਚਲਨਿਹਚਲਗੁਰਮਤੀਭਗਤਵਛਲਹੁਇਅਛਲਛਲਾਯਾ।**
**੭ ਗੁਰਮੁਖ ਸੁਖਫਲ ਅਲਖ ਲਖਾਯਾ ॥ ੨੩ ॥**

ਅਰਥ-(੧) ਗੁਰੂ ਦੀ ਮੇਹਰ (ਤੇ ਸਿਖ ਦੀ) ਮੁਹੱਬਤ(ਲੁਕੀ ਨਹੀਂ ਰਹਿੰਦੀ ਜਿਕਰ) ਇਸ਼ਕ ਦੀ ਆਸ਼ਕੀ ਤੇ ਸੁਗੰਧੀ ਕਿਸੇ ਤਰਾਂ ਭੀ ਲੁਕਾਇਆਂ ਲੁਕੀ ਨਹੀਂ ਰਹਿੰਦੀ। (੨) (ਜੈਸਾ ਕਿ) ਚੰਦਨ ਦੀ ਵਾਸ਼ਨਾ ਕਰਕੇ ਬਨਾਸਪਤੀ ਸੁਗੰਧੀ ਵਾਲੀ ਹੋ ਜਾਂਦੀ ਹੈ ਪਰ ਆਪਣਾ ਆਪ ਗਿਣਾਉਂਦੀ ਨਹੀਂ ਹੈ (ਭਾਵ ਬਨਾਸਪਤੀਇਹਨਹੀਂ ਕਹਿੰਦੀ ਕਿ ਮੈਂ ਭੀ ਚੰਦਨ ਹੋ ਗਈ ਹਾਂ) (੩) ਨਦੀਆਂ ਤੇ ਨਾਲੇ ਗੰਗਾਨਾਲ ਮਿਲ ਕੇ ਪਵਿਤਰ ਹੋ ਜਾਂਦੇ ਹਨ (ਪਰ) ਆਖਕੇ ਨਹੀਂ ਸੁਣਾਉਂਦੇ (ਕਿ ਅਸੀਂ ਭੀ ਹੁਣ ਗੰਗਾ ਹੋ ਗਏ ਹਾਂ) (੪) ਹੀਰੇ ਨਾਲ ਹੀਰਾ ਤਾਂ ਵਿੰਨ੍ਹਿਆਂ (ਜਾਂਦਾ ਹੈ ਪਰ ਵਰਮੇਦੀ) ਅਣੀ ਅਗੇ ਹੀਰੇ ਦੀ ਕਣੀ (ਲਗੇ ਤਦ ਵਰਮੇ ਦੀ ਹੀਰੇ ਦੇ) ਰਿਦੇ ਅੰਦਰ ਸਮਾਈ ਹੁੰਦੀ ਹੈ। (੫) ਸਾਧ ਸੰਗਤਿ ਵਿਚ ਮਿਲਕੇ ਸਾਧ ਹੋ (ਜਾਈਦਾਹੈ ਮਾਨੋ) ਪਾਰਸਨੂੰ

ਮਿਲਕੇ ਪਾਰਸ ਹੀ ਹੋ ਆਯਾ ਹੈ। (੬) ਗੁਰੂ ਦੀ ਨਿਹਚਲ ਸਿਖਯਾ (ਲੈਕੇ ਸਿਖ ਦਾ ਮਨ) ਨਿਹਚਲ (ਹੋ ਜਾਂਦਾ ਹੈ) ਫਿਰ ਭਗਤ ਭਛਲ ਵਾਹਿਗੁਰੂ ਅਛਲ ਹੋਕੇ (ਭੀ ਸਿਖ ਕੋਲ ਆਪਣਾ ਆਪ) ਛਲਾ ਦੇਂਦਾ ਹੈ। (੭) (ਗੁਰਮੁਖਾਂ ਨੂੰ ਜੋ) ਅਲਖ (ਨੇ ਆਪਣਾ ਆਪ) ਲਖਾ ਦਿਤਾ (ਹੈ ਇਹ) ਸੁਖ ਫਲ ਮਿਲਦਾ ਹੈ ॥੨੩॥੧੮॥

ਭਾਵ—ਜਿਵੇਂ ਹੀਰਾ ਹੀਰੇ ਨੂੰ ਵਿੰਨ੍ਹਦਾ ਜ਼ਰੂਰੀ ਹੈ, ਪਰ ਬਿਨਾਂ ਵਰਮੇ ਦੇ ਵਿੰਨ੍ਹ ਨਹੀਂ ਸਕਦਾ, ਅਤੇ ਹੀਰੇ ਬਿਨਾਂ ਵਰਮਾ ਭੀ ਹੀਰੇ ਨੂੰ ਨਹੀਂ ਵਿੰਨ੍ਹ ਸਕਦਾ, ਇਵੇਂ ਹੀ ਗੁਰੂ ਰੂਪ ਹੀਰਾ ਜਗਜਾਸੂ ਹੀਰੇ ਨੂੰ ਵਿੰਨ੍ਹ ਸਕਦਾ ਹੈ, ਪਰ ਨਾਮ ਦੀ ਕਣੀ ਨਾਲ ਅਤੇ ਜੋ ਨਾਮ ਤੋਂ ਹੀਨਾ ਲਪੌੜ ਸੰਖ ਹੈ, ਉਸ ਲਈ ਫੁਰਮਾਯਾ ਹੈ:—"ਕਾਚੇ ਗੁਰ ਤੇ ਮੁਕਤ ਨ ਹੂਆ"।

ੴ ਸਤਿਗੁਰਪ੍ਰਸਾਦਿ ॥

# ਗਿਆਨ ਰਤਨਾਵਲੀ ਉਨ੍ਹਵੀਂ ਵਾਰ

## ਮੰਗਲਾ ਚਰਣ

੧ ਗੁਰਮੁਖ ਏਕੰਕਾਰ ਆਪ ਉਪਾਇਆ।
੨ ਓਅੰਕਾਰ ਆਕਾਰ ਪਰਗਟੀ ਆਇਆ।
੩ ਪੰਜ ਤਤ ਵਿਸਥਾਰ ਚਲਿਤ ਰਚਾਇਆ।
੪ ਖਾਣੀ ਬਾਣੀ ਚਾਰ ਜਗਤ ਉਪਾਇਆ।
੫ ਕੁਦਰਤ ਅਗਮ ਅਪਾਰ ਅੰਤੁ ਨ ਪਾਇਆ।
੬ ਸਚ ਨਾਉਂ ਕਰਤਾਰ ਸਚੁ ਸਮਾਇਆ।੧।

ਅਰਥ—(੧) ਏਕੰਕਾਰ ਨੇ ਮੁਖਿ ਗੁਰੂ (ਨਾਨਕ ਦੇਵ ਜੀ) ਨੂੰ ਆਪ ਹੀ ਉਪਾਇਆ ਹੈ। (੨) (ਮਾਨੋਂ) ਓਅੰਕਾਰ (ਨੇ ਆਪਣਾ ਹੀ) ਸਰੀਰ ਪ੍ਰਗਟਾਇਆ ਹੈ। (੩) (ਉਸੇ ਨੇ ਹੀ) ਪੰਜਾਂ ਤਤ੍ਵਾਂ ਦੇ ਵਿਸਥਾਰ ਤੋਂ (ਸੰਸਾਰ ਦਾ) ਚਰਿਤ੍ਰ ਰਚਾਇਆ ਹੈ। (੪) ਚਾਰ ਖਾਣੀਆਂ ਤੇ ਚਾਰ ਬਾਣੀਆਂ ਵਿਚ (ਸਾਰਾ) ਜਗਤ ਪੈਦਾ ਕੀਤਾ ਹੈ। (੫) ਉਸ ਦੀ) ਕੁਦਰਤ (ਭੀ) ਅਗਮ ਅਪਾਰ ਹੈ ਅੰਤ ਨਹੀਂ ਪਾਇਆ ਜਾਂਦਾ। (੬) ਸਚੇ ਨਾਮ ਵਾਲਾ ਕਰਤਾਰ (ਹੀ ਜਗਤ ਵਿਚ) 'ਸਚ' ਸਤਾ ਰੂਪ ਹੋਕੇ ਸਮਾਇਆ ਹੋਯਾ ਹੈ।੧।

ਭਾਵ—"ਗੁਰੂ ਨਾਨਕ ਦੇਵ ਗੋਬਿੰਦ ਰੂਪ" ਤੁਕ ਦਾ ਹੀ ਵਿਸਥਾਰ ਕਰਕੇ ਦਸਿਆ ਹੈ ਕਿ ਉਹੀ ਗੋਬਿੰਦ ਸੱਤਾ ਰੂਪ ਹੋਕੇ:—"ਸਭਨੀ ਘਟੀ ਸਹਿ ਵਸੈ"।

## ਚੁਰਾਸੀ ਲਖ ਜੂਨ ਦਾ ਫੇਰਾ

੧ ਲਖ ਚੌਰਾਸੀਹ ਜੂਨ ਫੇਰ ਫਿਰਾਇਆ।

੨ ਮਾਨਸ ਜਨਮ ਦੁਲੰਭ ਕਰਮੀਂ ਪਾਇਆ।
੩ ਉਤਮ ਗੁਰਮੁਖ ਪੰਥ ਆਪ ਗਵਾਇਆ।
੪ ਸਾਧ ਸੰਗਤਿ ਰਹਿਰਾਸ ਪੈਰੀਂ ਪਾਇਆ।
੫ ਨਾਮੁਦਾਨ ਇਸ਼ਨਾਨ ਸੱਚ ਦ੍ਰਿੜ੍ਹਾਇਆ।
੬ ਸ਼ਬਦ ਸੁਰਤਿ ਲਿਵਲੀਣ ਭਾਣਾ ਭਾਇਆ ॥੨॥

ਅਰਥ–(੧) (ਜੀਵ ਨੂੰ)ਚੁਰਾਸੀ ਲੱਖ ਜੂਨਾਂਦੇ ਗੇੜ ਵਿਚ (ਉਸਨੇ) ਫਿਰਾਇਆ ਹੈ। (੨) ਦੁਰਲੰਭ ਮਨੁਖਾ ਜਨਮ ਕਰਮਾਂ ਨਾਲ ਪਾਇਆ ਜਾਂਦਾ ਹੈ। (੩) (ਇਸ) ਉਤਮ ਪੰਥ (ਮਨੁਖਾ ਜਨਮ) ਨੂੰ ਪਾਕੇਗੁਰਮੁਖਾਂ ਨੇ ਆਪਾ ਭਾਵ ਗਵਾ ਦਿਤਾ ਹੈ। (੪) (ਅਤੇ) ਸਾਧ ਸੰਗਤਿ ਦੀ ਰਹੁ ਰੀਤੀ ਅਨੁਸਾਰ(ਉਹਨਾਂ ਨੇ ਆਪਣਾਆਪ ਸੰਗਤ ਦੀ) ਪੈਰੀਂ ਪਾਇਆ ਹੈ। (੫) (ਸੰਗਤਿ ਨੇ ਉਹਨਾਂ ਨੂੰ) ਨਾਮ ਜਪਨਾ ਦਾਨ ਦੇਣਾ, ਇਸ਼ਨਾਣਕਰਨਾ, ਸਚ ਬੋਲਨਾ (ਇਤ ਆਦਿਕਕਰਮਾਂ ਨੂੰ) ਦ੍ਰਿੜ੍ਹ ਕਰਾਇਆ ਹੈ। (੬) ਸ਼ਬਦ ਸੁਰਤਿ ਵਿਚਬਿਰਤੀਲੀਣਕਰਨਵਾਲਿਆਂ ਨੂੰ ਭਾਣਾਭਾਇਆ ਹੈ।੨।

ਭਾਵ–ਮਨੁਖ ਜਨਮ ਚੁਰਾਸੀ ਲਖ ਜੂਨ ਵਿਚੋਂ ਉਤਮ ਹੈ, ਪਰ ਇਸ ਗਲ਼ ਨੂੰ ਗੁਰਮੁਖਾਂ ਨੇ ਸਮਝਿਆ ਹੈ।

## ਪ੍ਰਾਹੁਣਾ–ਗੁਰਮੁਖ

੧ ਗੁਰਮੁਖ ਸੁਘੜ ਸੁਜਾਣਗੁਰ ਸਮਝਾਇਆ।
੨ ਮਿਹਮਾਣੀ ਮਿਹਮਾਣ ਮਜਲਸ ਆਇਆ।
੩ ਖਵਾਲੇ ਸੋ ਖਾਣ ਪੀਐ ਪੀ ਆਇਆ।
੪ ਕਰੈ ਨ ਗਰਬ ਗੁਮਾਨ ਨਹਸੈ ਹਸਾਇਆ।
੫ ਪਾਹੁਨੜਾ ਪਰਵਾਨ ਕਾਜ ਸੁਹਾਇਆ।
੬ ਮਜਲਸ ਕਰ ਹੈਰਾਨ ਉਠ ਸਿਧਾਇਆ ॥੩॥

ਗੁਰ = ਮਨ। ਮਿਹਮਾਨ = ਪ੍ਰਾਹੁਣਾ। ਮਹਮਾਣੀ = ਦਾਵਤ।

ਅਰਥ–(੧) ਗੁਰਮੁਖ ਸੁਘੜ ਸੁਜਾਣ ਹਨ ਉਨਾਂ ਮਨ ਨੂੰ ਸਮਝਾਇਆ ਹੈ। (੨) ਪ੍ਰਾਹੁਣਾਚਾਰੀ ਕੱਟਨ ਲਈ ਮਜਲਸ ਵਿਚ ਪ੍ਰਾਹੁਣਾ ਹੋਕੇ ਆਇਆ ਹੈ। (੩) (ਜੋ ਘਰ ਦਾ ਮਾਲਕ ਵਾਹਿਗੁਰੂ) ਖਵਾਉਂਦਾ ਹੈਉਹ ਖਾਂਦੇ (ਤੇਜੋ)ਪਿਆਉਂਦਾਹੈਉਹ ਪੀਂਦੇ ਹਨ। (੪) (ਆਪਣਾ) ਗਰਬ ਤੇ ਗੁਮਾਨਨਹੀਂ ਕਰਦੇ (ਉਸਦਾ) ਹਸਾਇਆਂ ਹਸਦੇ ਹਨ। (੫) (ਜੇਹੜਾ) ਸੋਹਣਾ ਕੰਮ ਕਰਦੇ ਹਨ ਉਹ ਪ੍ਰਾਹੁਣਾ ਪ੍ਰਵਾਣ ਹੁੰਦਾਹੈ।

(੬) (ਸੰਸਾਰ) ਮਜਲਸ ਨੂੰ ਹੈਰਾਨ ਕਰਕੇ ਉਠਕੇ ਚਲਿਆ ਜਾਂਦਾ ਹੈ । ੩ ॥

ਭਾਵ—ਗੁਰਮੁਖ ਆਪਨੂੰ ਪ੍ਰਾਹੁਣਾ ਮੰਨਕੇ ਚਾਰ ਦਿਨ ਦੀ ਗੁਜਰਾਨਕਰਦੇਹਨ।

## ਗੁਇਲ ਵਾਸਾ

੧ ਗੋਇਲੜਾ ਦਿਨ ਚਾਰ ਗੁਰਮੁਖ ਜਾਣੀਐ।
੨ ਮੰਝੀਲੈ ਮਿਹਵਾਰ ਚੋਜ ਵਿਡਾਣੀਐ।
੩ ਵਰਸੈ ਨਿਝਰ ਧਾਰ ਅੰਮ੍ਰਿਤ ਵਾਣੀਐ।
੪ ਵੰਝਲੀਆ ਝੀਂਗਾਰ ਮਜਲਸ ਮਾਣੀਐ।
੫ ਗਾਵਨ ਮਾਝ ਮਲਾਰ ਸੁਘੜ ਸੁਜਾਣੀਐ।
੬ ਹਉਂਮੈ ਗਰਬ ਨਿਵਾਰ ਮਨਵਸ ਆਣੀਐ।
੭ ਗੁਰਮੁਖ ਸਬਦ ਨਿਵਾਰ ਸੱਚ ਸਿਵਾਣੀਐ ॥੪॥

ਅਰਥ—(੧) ਗੁਰਮੁਖਾਂ ਨੇ ਸੰਸਾਰ ਨੂੰ ਗੋਇਲਿਆਂ ਵਾਂਗੂੰ ਚਾਰ ਦਿਨ ਦਾ ਵਾਸਾ ਜਾਣਿਆ ਹੈ। (੨) (ਗੋਇਲੇ ਦਾ ਅਰਥ ਕਰਦੇ ਹਨ ਕਿ) ਮਹੀਆਂ ਵਾਲੇ ਮਹੀਆਂ (ਤੇ ਗਊਆਂ) ਲੈਕੇ (ਜਾਂਦੇ ਤੇ ਉਥੇ) ਅਸਚਰਜ ਕੌਤਕ ਕਰਦੇ ਹਨ। (੩) (ਜਦ) ਇਕਰਸ ਅੰਮ੍ਰਿਤ ਪਾਣੀ ਮੀਂਹ ਵਸੇ। (੪) (ਤਾਂ) (ਗੋਇਲੇ) ਵੰਞਲੀਆਂ ਦਾ ਝਿੰਕਾਰ ਪਾਕੇ ਮਜਲਸ ਨੂੰ ਮਾਣਦੇ ਹਨ। (੫) (ਅਤੇ ਉਸ ਵੇਲੇ) ਸੁਘੜ ਸੁਜਾਨ (ਮਾਹੀ ਲੋਕ) ਮਾਝ ਤੇ ਮਲਾਰ ਗਾਉਂਦੇ ਹਨ। (੬) ਹੰਕਾਰ ਨੂੰ ਦੂਰ ਕਰਦੇ ਤੇ ਮਨ ਨੂੰ ਵਸ ਵਿਚ ਲਿਆਉਂਦੇ ਹਨ। (੭) ਗੁਰਮੁਖ ਸ਼ਬਦ ਦੀ ਵਿਚਾਰ ਕਰਕੇ ਸਚ ਸਰੂਪ (ਵਾਹਿਗੁਰੂ) ਨੂੰ ਸਿਵਾਣਦੇ ਹਨ ॥ ੪ ॥

ਭਾਵ—"ਗੋਇਲ ਆਇਆ ਗੋਇਲੀ ਕਿਆ ਤਿਸੁ ਡੰਫ ਪਸਾਰੁ। ਮੁਹਲਤਿ ਪੁੰਨੀ ਚਲਣਾ ਤੂੰ ਸੰਮਲ ਘਰ ਬਾਰ ॥" ਇਹੋ ਸਿਧਾਂਤ ਹੈ।

## ਸਰਾਂ ਦਾ ਵਾਸਾ

੧ ਵਾਟ ਵਟਾਊ ਰਾਤ ਸਰਾਈਂ ਵਸਿਆ।
੨ ਉਠ ਚਲਿਆ ਪਰਭਾਤ ਮਾਰਗ ਦਸਿਆ।
੩ ਨਾਹਿ ਪਰਾਈ ਤਾਤ ਨ ਚਿੱਤ ਰਹਸਿਆ।
੪ ਮੁਏ ਨ ਪੂਛੈ ਜਾਤ ਵਿਵਾਹਿ ਨ ਹਸਿਆ।
੫ ਦਾਤਾ ਕਰੈ ਜੁ ਦਾਤ ਨ ਭੁੱਖਾ ਤਸਿਆ।
੬ ਗੁਰਮੁਖਸਿਮਰਨ ਵਾਤ ਕਵਲ ਵਿਗਸਿਆ।੫।

ਵਟਾਊ = ਰਾਹੀ, ਮੁਸਾਫਰ। ਰਹਸਿਆ = ਖੁਸ਼ ਹੋਇਆ। ਵਾਤ = ਮੂੰਹ, ਮੁਖ।

ਅਰਥ-(੧) ਰਸਤੇ ਉਤੇ ਚਲਦੇ ਮੁਸਾਫਰ ਨੂੰ ਰਾਤ ਪਈ ਤਾਂ ਸਰਾਂ ਵਿਚ ਜਾ ਵਸਿਆ। (੨) (ਜਦ) ਤੜਕਾ ਹੁੰਦਿਆਂ ਰਸਤਾ ਦਿਸ ਪਿਆ ਤਾਂ ਉਠਕੇ ਤੁਰਦਾ ਹੋਇਆ। (੩) (ਉਸ ਰਾਹੀ ਨੂੰ) ਨਾ ਪਰਾਈ ਈਰਖਾ ਤੇ ਨਾਹੀ (ਕਿਸੇ ਦੀ ਖੁਸ਼ੀ ਵੇਖਕੇ) ਚਿਤ ਨੂੰ ਅਨੰਦ ਹੋਇਆ। (੪) (ਜੇਕਰ ਕੋਈ) ਮਰ ਜਾਵੇ ਤਾਂ ਉਸਦੀਜਾਤ ਨਹੀਂ ਪੁਛੀ ਤੇ ਨਾਹੀਂ (ਕਿਸੇ ਦਾ) ਵਿਵਾਹ ਦੇਖਕੇ ਹਸਿਆ ਹੈ। (੫) (ਇਸੇ ਤਰਾਂ ਗੁਰਮੁਖਾਂ ਨੇ ਸੰਸਾਰ ਨੂੰ ਸਰਾਂ ਦਾ ਵਾਸਾ ਜਾਣਿਆ ਹੈ ਅਤੇ) ਜੋ ਦਾਤੇ ਨੇ ਦਾਤਕੀਤੀ ਹੈ (ਉਸੇ ਉਤੇ ਸ਼ੁਕਰ ਕਰਕੇ ਇਹ) ਨਹੀਂ (ਆਖਿਆ ਕਿ ਮੈਂ ਭੁਖਾ ਜਾਂ ਤਿਆਹਿਆ ਹਾਂ। (੬) ਗੁਰਮੁਖਾਂ ਦਾ ਮੁਖ ਕਮਲ ਸਿਮਰਣ ਕਰਨ ਕਰਕੇ ਖਿੜਿਆ ਰਹਿੰਦਾ (ਹੈ ਭਾਵ ਮੁਖ ਮਲੀਨ ਨਹੀਂ ਹੁੰਦਾ)। ੫।

ਭਾਵ-"ਜੋ ਆਇਆ ਸੋ ਚਲਸੀ ਸਭ ਕੋ ਆਈ ਵਾਰੀਐ" ਜਾਣਕੇ ਗੁਰਮੁਖ ਹਰਖ ਸੋਗ ਤੋਂ ਰਹਿਤ ਹੋਏ ਹਨ।

## ਦੀਵਾਲੀ, ਤਾਰੇ, ਫੁਲ, ਤੀਰਥ ਆਦਿਕ ਚਲਣ ਦੀ ਜੁਗਤਿ

**੧ ਦੀਵਾਲੀ ਦੀ ਰਾਤ ਦੀਵੇ ਬਾਲੀਅਨਿ।**
**੨ ਤਾਰੇ ਜਾਤ ਸਨਾਤ ਅੰਦਰ ਭਾਲੀਅਨਿ।**
**੩ ਫੁਲਾਂ ਦੀ ਬਾਗਾਤ ਚੁਣ ਚੁਣ ਚਾਲੀਅਨਿ।**
**੪ ਤੀਰਥਿ ਜਾਤੀ ਜਾਤ ਨੈਣ ਨਿਹਾਲੀਅਨਿ।**
**੫ ਹਰਿ ਚੰਦਉਰੀ ਝਾਤ ਵਸਾਇ ਉਚਾਲੀਅਨਿ।**
**੬ ਗੁਰਮੁਖ ਸੁਖਫਲ ਦਾਤ ਸ਼ਬਦ ਸਮਾਲੀਅਨਿ ॥੬॥**

ਹਰਿਚੰਦਉਰੀ = ਸੁਪਨਾ। ਝਾਤ = ਦਿਖਾਵੇ ਮਾਤ੍ਰ। ਉਚਾਲੀਅਨਿ = ਉਜੜਜਾਂਦਾਹੈ।

ਅਰਥ-(੧) ਦੀਵਾਲੀ ਦੀ ਰਾਤ ਨੂੰ ਦੀਵੇ ਬਾਲੇ ਜਾਂਦੇ ਹਨ। (ਜੋ ਪਲ ਮਗਰੋਂ ਨਹੀਂ ਦਿਸਦੇ)। [੨] ਛੋਟੇ ਵਡੇ ਤਾਰੇ ਰਾਤ ਨੂੰ ਅਕਾਸ਼ ਵਿਚ ਵੇਖੀਦੇ ਹਨ (ਪਰ ਦਿਨੇ ਗੁੰਮ ਹੋ ਜਾਂਦੇ ਹਨ)। [੩] ਫੁਲਾਂ ਦੀਆਂ ਬਗੀਚੀਆਂ (ਵਿਚੋਂ ਜਿਕੁਰ) ਫੁਲ ਚੁਣ ਚੁਣਕੇ ਤੋੜ ਲਈਦੇ ਹਨ। [੪] ਤੀਰਥਾਂ ਉਤੇ ਜਾਤ੍ਰੀ ਜਾਂਦੇ ਹਨ (ਪਰ ਤੀਰਥ ਉਤੇ ਕੁਝ ਚਿਰ ਮਗਰੋਂ ਇਕ ਭੀ ਨਹੀਂ ਦਿਸਦਾ)। [੫] ਹਰਿ ਚੰਦਉਰੀ ਦਾ ਨਗਰ ਦਿਖਾਵੇ ਮਾਤਰ ਵਸਕੇ ਉਜੜ ਜਾਂਦਾ ਹੈ। [੬] ਗੁਰਮੁਖਾਂ (ਨੇ ਇਸਤਰਾਂ ਜਗਤ ਨੂੰ ਜਾਣਕੇ) ਸ਼ਬਦ ਦੀ ਸਮਾਲ (ਕੀਤੀਹੈ, ਇਸੇ ਕਰਕੇ ਉਨਾਂ ਨੂੰ) ਸੁਖਫਲ (ਆਤਮ ਸੁਖ) ਦੀ ਦਾਤ ਮਿਲੀ ਹੈ ॥ ੬ ॥

ਭਾਵ-"ਫੁਲਾ ਦੀ ਵਾੜ ਖਿੜਿਆ ਹਭ ਸੰਸਾਰ ਜਿਉ" ਜਾਨਕੇ ਗੁਰਮੁਖ ਜਗਤ ਨਾਲ ਮੋਹ ਨਹੀਂ ਪਾਂਦੇ।

## ਪੇਕਾ—ਚਲੇ ਜਾਣ ਦੀ ਜੁਗਤਿ

੧ ਗੁਰਮੁਖ ਮਨ ਪਰਗਾਸ ਗੁਰ ਉਪਦੇਸਿਆ।
੨ ਪੇਈਅੜੈ ਘਰ ਵਾਸੁ ਮਿਟੇ ਅੰਦੇਸਿਆ।
੩ ਆਸਾ ਵਿਚ ਨਿਰਾਸ ਗਿਆਨ ਅਵੇਸਿਆ।
੪ ਸਾਧ ਸੰਗਤਿ ਰਹਿਰਾਸ ਸ਼ਬਦ ਸੰਦੇਸਿਆ।
੫ ਗੁਰਮੁਖ ਦਾਸਨ ਦਾਸ ਮਤਿ ਪ੍ਰਵੇਸਿਆ।
੬ ਸਿਮਰਣ ਸਾਸ ਗਿਰਾਸ ਦੇਸ ਵਿਦੇਸਿਆ ॥੭॥

ਅਰਥ—(੧) (ਜਿਨਾਂ) ਗੁਰਮੁਖਾਂ ਨੂੰ ਗੁਰਾਂ ਨੇ ਉਪਦੇਸ਼ ਦਿਤਾ ਹੈ (ਉਨਾਂ ਦੇ) ਮਨ ਵਿਚ ਪ੍ਰਗਾਸ ਹੋਇਆ ਹੈ। (੨) (ਕਿ ਸੰਸਾਰ ਦਾ) ਪੇਕੇ ਘਰ ਵਾਂਗੂ ਵਾਸਾ (ਹੈ ਇਸੇ ਕਰਕੇ ਉਨਾਂ ਦੇ) ਅੰਦੇਸੇ ਮਿਟ ਗਏ ਹਨ। [੩] ਗਿਆਨ ਵਿਚ ਪ੍ਰਵੇਸ਼ ਕਰਕੇ ਆਸਾ ਰੂਪ ਸੰਸਾਰ ਵਿਚ ਨਿਰਾਸ ਹੋਕੇ ਰਹਿੰਦੇ ਹਨ। [੪] ਸਾਧ ਸੰਗਤਿ ਦੀ ਮਰਯਾਦਾ ਅਨੁਸਾਰ ਸਬਦ ਦੇ ਸਨੇਹੇ ਦੇਂਦੇ ਹਨ (ਭਾਵ ਨਾਮ ਜਪਾਉਂਦੇ ਹਨ) [੫] ਗੁਰਮੁਖਾਂ ਦੀ ਮਤਿ (ਬੁਧੀ)ਵਿਚ ਦਾਸਾਂ ਦਾ ਦਾਸ ਭਾਵ ਪ੍ਰਵੇਸ਼ ਹੋਇਆਹੈ(ਭਾਵ ਗਰੀਬੀ ਧਾਰੀ ਹੈ)। [੬] ਸਵਾਸ ਗਿਰਾਸ ਸਿਮਰਣ ਕਰਦੇ ਤੇ ਦੇਸ ਵਿਚ ਵਸਦੇ ਹੋਏ ਭੀ ਪ੍ਰਦੇਸ ਹੀ ਜਾਣਦੇ ਹਨ ॥ ੭ ॥

ਭਾਵ--"ਸਿਰ ਪਰ ਉਠੀ ਚਲਣਾ ਤੂੰ ਸੰਮਲ ਘਰ ਬਾਰ" ਜਾਣਕੇ ਗੁਰਮੁਖ ਹਰ ਘੜੀ ਸਿਮਰਨ ਵਿਚ ਗੁਜਾਰਦੇ ਹਨ।

## ਬੇੜੀ ਦਾ ਪੂਰ, ਸੁਪਨਾ ਬ੍ਰਿਛ ਦੀ ਥਾਂ

੧ ਨਦੀ ਨਾਵ ਸੰਜੋਗ ਮੇਲ ਮਿਲਾਇਆ।
੨ ਸੁਹਣੇ ਅੰਦਰ ਭੋਗ ਰਾਜ ਕਮਾਇਆ।
੩ ਕਦੇ ਹਰਖ ਕਦੇ ਸੋਗ ਤਰਵਰ ਛਾਇਆ।
੪ ਕੱਟੇ ਹਉਮੈ ਰੋਗ ਨ ਆਪ ਗਣਾਇਆ।
੫ ਘਰ ਹੀ ਅੰਦਰ ਜੋਗ ਗੁਰਮੁਖ ਪਾਇਆ।
੬ ਹੋਵਣ ਹਾਰ ਸੁ ਹੋਗ ਗੁਰ ਸਮਝਾਇਆ॥੮॥

ਸੁਹਣੇ = ਸੁਪਨਾ। ਹਰਖ = ਖੁਸ਼ੀ। ਸੋਗ = ਦੁਖ।

ਅਰਥ—(੧) (ਜਿਕੁਰ) ਨਦੀ ਉਤੇ ਬੇੜੀ ਦੇ ਪੂਰ ਦਾ ਸੰਜੋਗ(ਹੁੰਦਾ ਹੈ ਇਸੇ ਤਰਾਂ ਸਰਬੰਧੀਆਂ ਦਾ) ਮੇਲ ਮਿਲਿਆ ਹੋਇਆ ਹੈ। (੨) (ਜਿਕੁਰ) ਸੁਪਨੇ ਅੰਦਰ

ਰਾਜ ਕਮਾਇਆ (ਹੋਇਆ ਸੱਚਾ ਨਹੀਂ ਤਿਵੇਂ ਹੀ ਸੰਸਾਰ ਰੂਪ) ਭੇਰ ਹਨ। (੩) (ਜਿਕੁਰ) ਬਿਰਛ ਦੀ ਛਾਇਆ (ਇਕ ਜਗ੍ਹਾ ਨਹੀਂ ਠਹਿਰਦੀ ਇਵੇਂ ਹੀ ਕਦੇ ਹਰਖ ਤੇ ਕਦੇ ਸੋਗ ਹੁੰਦਾ ਹੈ। (੪) (ਇਸ ਜੁਗਤੀ ਨੂੰ ਜਾਨਣ ਵਾਲਿਆਂ ਦਾ) ਹਉਮੈ ਦਾ ਰੋਗ ਕਟਿਆ (ਗਿਆ ਹੈ ਤੇ ਉਹਨਾਂ ਨੇ) ਆਪਣਾ ਆਪ ਨਹੀਂ ਗਿਣਾਇਆ। (੫) (ਐਸੇ) ਗੁਰਮੁਖਾਂ ਨੇ ਗ੍ਰਹਸਤ ਅੰਦਰ ਹੀ ਜੋਗ ਨੂੰ ਪਾਇਆ ਹੈ। (੬) (ਕਿਉਂਕਿ ਉਹਨਾਂ ਨੂੰ) ਗੁਰਾਂ ਨੇ ਇਹ ਸਮਝਾਇਆ ਹੈ ਕਿ ਜੋ ਹੋਵਣਹਾਰ (ਭਾਵੀ) ਹੈ ਉਹ ਤਾਂ ਅਵੱਸ ਹੀ ਹੋਵੇਗੀ (ਇਸ ਗਲ ਦੇ ਉਤੇ ਨਿਸਚਾ ਕਰਕੇ ਨਾਮ ਵਿਚ ਜੁੜੇ ਹਨ ॥ ੮ ॥

ਭਾਵ—"ਚਿੰਤਾ ਤਾਕੀ ਕੀਜੀਐ ਜੋ ਅਨਹੋਣੀ ਹੋਇ" ਹੋਣੀ ਤਾਂ ਹੋਏ ਬਿਨਾਂ ਹਟਨਾ ਨਹੀਂ, ਅਤੇ ਅਨਹੋਣੀ ਨੇ ਕਦੇ ਹੋਣਾ ਹੀ ਨਹੀਂ ਇਹ ਜਾਨਕੇ ਗੁਰਮੁਖ ਚਿੰਤਾ ਤੋਂ ਅਚਿੰਤ ਹੋਕੇ ਸਿਮਰਨ ਵਿਚ ਜੁੜੇ ਰਹਿੰਦੇ ਹਨ।

## ਗੁਰਮੁਖ ਪੰਥ

੧ ਗੁਰਮੁਖ ਸਾਧੂ ਸੰਗਿ ਚੱਲਣ ਜਾਣਿਆ।
੨ ਚੇਤ ਬਸੰਤ ਸੁਰੰਗ ਸਭ ਰੰਗ ਮਾਣਿਆ।
੩ ਸਾਵਣ ਲਹਰ ਤਰੰਗ ਨੀਰ ਨਵਾਣਿਆ।
੪ ਸੱਜਣ ਮੇਲ ਸੁਢੰਗ ਚੋਜ ਵਿਡਾਣਿਆ।
੫ ਗੁਰਮੁਖ ਪੰਥ ਨਿਪੰਗ ਦਰ ਪਰਵਾਣਿਆ।
੬ ਗੁਰਮਤਿ ਮੇਲ ਅਭੰਗ ਸਤਿ ਸੁਹਾਣਿਆ ॥ ੯ ॥

ਸਾਵਣ = ਉਸ ਸੰਸਾਰ। ਨਿਪੰਗ = ਸੁਧ। ਸੁਹਾਣ — ਅਨੰਦ।

ਅਰਥ—(੧) ਸਾਧਸੰਗਤਿ ਕਰਕੇ ਗੁਰਮੁਖਾਂ ਨੇ ਚਲਣ (ਕਾਲ) ਨੂੰ ਜਾਣਿਆਂ ਹੈ। (੨) (ਅਤੇ) ਮਨੁਖਾ ਜਨਮ ਰੂਪ ਬਸੰਤ ਰੁਤ ਵਿਚ ਉਹ ਵਾਹਿਗੁਰੂ ਨੂੰ ਪ੍ਰੇਮ ਨਾਲ ਚੇਤਨਾ (ਯਾਦ) ਕਰਕੇ ਸਭ ਪ੍ਰਕਾਰ ਦਾ ਅਨੰਦ ਮਾਣਿਆ ਹੈ। (੩) ਉਸ ਸੰਸਾਰ ਬਣ ਦੇ ਲਹਿਰਾਂ (ਆਸਾ ਤ੍ਰਿਸ਼ਨਾ) ਤੇ ਤਰੰਗਾਂ (ਫੁਰਨਿਆਂ) ਵਲੋਂ ਹਟਕੇ ਪਾਣੀ ਵਾਂਗੂ ਜੀਵਣ ਨੂੰ ਚਲਣਾ ਕੀਤਾ ਹੈ। (੪) (ਐਸੇ ਸਜਣਾਂ ਦੇ ਮੇਲ ਦਾ ਢੰਗ ਸ੍ਰੇਸ਼ਟ ਹੈ, (ਤੇ ਉਹਨਾਂ ਦੇ) ਕੌਤਕ ਅਸਚਰਜ ਹਨ। (੫) ਗੁਰਮੁਖਾਂ ਦਾ ਪੰਥ ਪਾਪਾਂ ਰੂਪ ਚਿਕੜ ਤੋਂ ਰਹਿਤ ਹੈ ਤੇ ਦਰਗਹ ਵਿਚ ਪ੍ਰਵਾਣ ਹੋਇਆ ਹੈ। (੬) ਗੁਰਾਂ ਦਾ ਸਿਖਯਾ ਕਰਕੇ ਹੀ ਇਕ ਰਸ ਸਚਾ ਅਨੰਦ ਆਇਆ ਹੈ ॥੯॥

ਭਾਵ—"ਜਿਨੀ ਚਲਣ ਜਾਣਿਆ ਸੇ ਕਿਉਂ ਕਰਹਿ ਵਿਥਾਰ।" ਗੁਰਮੁਖ ਹਰ ਘੜੀ ਮੌਤ ਨੂੰ ਚੇਤੇ ਰਖਕੇ ਕਰਤਾਰ ਦੇ ਗੁਣ ਗਾਉਂਦੇ ਹਨ।

## ਗੁਰਮੁਖ ਦਾ ਜਨਮ ਸਫਲਾ

੧ ਗੁਰਮੁਖ ਸਫਲ ਜਨੰਮ ਜਗ ਵਿਚ ਆਇਆ।
੨ ਗੁਰਮਤਿ ਪੂਰ ਕਰੰਮ ਆਪ ਗਵਾਇਆ।
੩ ਭਾਉ ਭਗਤਿ ਕਰ ਕੰਮ ਸੁਖ ਫਲ ਪਾਇਆ।
੪ ਗੁਰ ਉਪਦੇਸ਼ ਅਗੰਮ ਰਿਦੈ ਵਸਾਇਆ।
੫ ਧੀਰਜ ਧੁਜਾ ਧਰੰਮ ਸਹਿਜ ਸੁਭਾਇਆ।
੬ ਸਹੈ ਨ ਦੁਖ ਸਹੰਮ ਭਾਣਾ ਭਾਇਆ॥ ੧੦॥

ਅਰਥ—(੧) ਗੁਰਮੁਖਾਂ ਦਾ ਜਨਮ ਸਫਲਾ (ਹੈ ਕਿਉਂਕਿ ਉਹਨਾਂ ਨੇ) ਜਗਤ ਵਿਚ ਆਕੇ। (੨) ਗੁਰਮਤਿ ਅਨੁਸਾਰ ਪੂਰੇ ਕਰਮ (ਕੀਤੇ ਤੇ) ਆਪਾ ਭਾਵ ਗਵਾ ਦਿਤਾ ਹੈ। (੩) ਅਤੇ ਪ੍ਰੇਮਾ ਭਗਤੀ ਦਾ ਕਰਮ ਕਰਕੇ ਸੁਖਫਲ (ਆਤਮ ਸੁਖ) ਪਾਇਆ ਹੈ। (੪) ਗੁਰਾਂ ਦੇ ਉਪਦੇਸ਼ (ਨੂੰ ਸੁਣਕੇ) ਅਗੰਮ (ਵਾਹਿਗੁਰੂ) ਨੂੰ ਹਿਰਦੇ ਵਿਚ ਵਸਾਇਆ ਹੈ। (੫) ਧੀਰਜ ਤੇ ਧਰਮ ਦੀ ਧੁਜਾ (ਨਿਸ਼ਾਨ) ਸੁਭਾਵਕ ਹੀ ਉਹਨਾਂ ਨੂੰ ਭਾਇਆ ਹੈ। (੬) ਦੁਖ ਤੇ ਡਰ ਨੂੰ ਨਹੀਂ ਸਹਾਰਦੇ (ਭਾਵ ਦੁਖ ਦਾ ਡਰ ਨਹੀਂ ਮੰਨਦੇ ਕਿਉਂਕਿ ਉਹਨਾਂ ਨੂੰ ਵਾਹਿਗੁਰੂ ਦਾ) ਭਾਣਾ ਭਾਇਆ (ਚੰਗਾ ਲਗਾ ਹੈ)॥੧੦।

ਭਾਵ—"ਭਾਣਾ ਬੁਝ ਸਮਾਹਾ ਹੈ" ਨਿਰੰਕਾਰ ਦੇ ਭਾਣੇ ਪੁਰ ਸ਼ਾਕਰ ਰਹਿਣ ਵਾਲੇ ਨੂੰ ਸਦਾ ਹੀ ਅਨੰਦ ਹੁੰਦਾ ਹੈ।

## ਗੁਰਮੁਖ ਸੁਭਾਵ

੧ ਗੁਰਮੁਖ ਦੁਹਲਭ ਦੇਹ ਅਉਸਰ ਜਾਣਦੇ।
੨ ਸਾਧ ਸੰਗਤਿ ਅਸਨੇਹ ਸਭ ਰੰਗ ਮਾਣਦੇ।
੩ ਸ਼ਬਦ ਸੁਰਤਿ ਲਿਵ ਲੇਹ ਆਖ ਵਖਾਣਦੇ।
੪ ਦੇਹੀ ਵਿਚ ਬਿਦੇਹ ਸੱਚ ਸਿਵਾਣਦੇ।
੫ ਦੁਬਿਧਾ ਓਹ ਨ ਏਹ ਇਕ ਪਛਾਣਦੇ।
੬ ਚਾਰ ਦਿਹਾੜੇ ਥੇਹ ਮਨ ਵਿਚ ਆਣਦੇ॥ ੧੧।

ਅਉਸਰ = ਸਮਾ, ਵੇਲਾ। ਲੇਹ = ਸਵਾਦ। ਥੇਹ = ਵੇਰੀ।

ਅਰਥ—(੧) ਗੁਰਮੁਖ ਮਨੁਖ ਦੇਹ ਦਾ ਸਮਾਂ ਦੁਰਲੰਭ ਜਾਣਦੇ ਹਨ। (੨) (ਇਸੇ ਕਰਕੇ) ਸਾਧ ਸੰਗਤਿ ਨਾਲ ਪ੍ਰੇਮ ਕਰਕੇ ਸਭ ਪਰਕਾਰ ਦਾ ਅਨੰਦ ਭੋਗਦੇ ਹਨ। (੩) ਸ਼ਬਦ ਸੁਰਤ ਦੀ ਪ੍ਰੀਤ ਦੇ ਸਵਾਦ ਨੂੰ ਆਖਕੇ ਸੁਣਾਉਂਦੇ ਹਨ। (੪) (ਇਸ)

ਦੇਹੀ ਵਿਚ ਸਚੇ ਬਿਦੇਹੀ (ਵਾਹਿਗੁਰੂ) ਨੂੰ ਪਛਾਣਦੇ ਹਨ। (੫) ਲੋਕ ਪ੍ਰਲੋਕ ਦੀ ਦੁਬਿਧਾ ਨਹੀਂ ਕਰਦੇ ਤੇ ਇਕੋ ਨੂੰ ਪਛਾਣਦੇ ਹਨ। (੬) ਚਾਰ ਦਿਨਾਂ ਨੂੰ (ਸੰਸਾਰ) ਛਹਿਕੇ ਢੇਰੀ (ਹੋ ਜਾਵੇਗਾ) ਮਨ ਵਿਚ ਇਹ ਲਿਆਉਂਦੇ ਹਨ ॥੧੧॥

ਭਾਵ—"ਏਹ ਜਗ ਧੂਏ ਕਾ ਪਾਹਾਰ। ਤੈ ਸਾਚਾ ਮਾਨਿਆ ਕਹਿ ਬੀਚਾਰ।" ਮੰਨਕੇ ਗੁਰਮੁਖ ਜਗਤ ਨਾਲ ਨੇਹ ਨਹੀਂ ਲਾਉਂਦੇ ਅਤੇ ਸਿਮਰਨ ਵਿਚ ਸਮਾਂ ਕਟਦੇ ਹਨ।

## ਗੁਰਮੁਖ ਜਗਤ ਨੂੰ ਤਾਰਦਾ ਹੈ

੧ ਗੁਰਮੁਖ ਪਰਉਪਕਾਰੀ ਵਿਰਲਾ ਆਇਆ।
੨ ਗੁਰਮੁਖ ਸੁਖਫਲ ਪਾਇ ਆਪ ਗਵਾਇਆ।
੩ ਗੁਰਮੁਖ ਸਾਖੀ ਸ਼ਬਦ ਸਿਖ ਸੁਣਾਇਆ।
੪ ਗੁਰਮੁਖ ਸ਼ਬਦ ਵੀਚਾਰ ਸੱਚ ਕਮਾਇਆ।
੫ ਸੱਚ ਰਿਦੈ ਮੁਹਿ ਸੱਚ ਸੱਚ ਸੁਹਾਇਆ।
੬ ਗੁਰਮੁਖ ਜਨਮ ਸਵਾਰ ਜਗਤ ਤਰਾਇਆ॥ ੧੨ ॥

ਅਰਥ—(੧) ਪਰ ਉਪਕਾਰੀ ਗੁਰਮੁਖ (ਜਗਤ ਵਿਚ ਕੋਈ) ਵਿਰਲਾ ਹੀ ਆਇਆ ਹੈ। (੨) (ਜਿਸ) ਗੁਰਮੁਖ ਨੇ ਆਪਾ ਭਾਵ ਗਵਾਕੇ ਸੁਖਫਲ (ਆਤਮਸੁਖ) ਪਾਇਆ ਹੈ। (੩) ਗੁਰਮੁਖ ਸ਼ਬਦ ਤੇ ਸਾਖੀਆਂ ਨੂੰ ਸੁਣਾਇਆ (ਕਰਦਾ) ਹੈ। (੪) ਗੁਰਮੁਖ ਨੇ ਸ਼ਬਦ ਨੂੰ ਵਿਚਾਰਕੇ ਸਚਾ ਕਰਮ ਕਮਾਇਆ ਹੈ। (੫) (ਜਿਸਦੇ) ਹਿਰਦੇ ਵਿਚ ਸਚਾ (ਵਿਚਾਰ ਤੇ) ਮੂੰਹ (ਵਿਚ) ਸਚਾ (ਨਾਮ ਅਤੇ ਸਰੀਰ ਕਰਕੇ ਭੀ) ਸਚਾ ਕਰਮ ਚੰਗਾ ਲਗਾ ਹੈ। (੬) (ਉਹ) ਗੁਰਮੁਖ (ਆਪਨਾ) ਜਨਮ ਸਵਾਰਕੇ ਜਗਤ ਨੂੰ ਤਾਰਦਾ ਹੈ॥ ੧੨ ॥

ਭਾਵ--"ਸੁਣ ਹਰਿ ਕਥਾ ਉਤਾਰੀ ਮੈਲ" ਗੁਰਸਿਖਾਂ ਨੇ ਹਰਿ ਨਾਮ ਦੀ ਕਥਾ ਕਹਿ ਸੁਣਕੇ ਦਿਲੋਂ ਦੂਈ ਦੀ ਮੈਲ ਦੂਰ ਕਰ ਦਿਤੀ ਹੈ।

## ਗੁਰਮੁਖੀ ਕਾਰ

੧ ਗੁਰਮੁਖ ਆਪਿ ਗਵਾਇ ਆਪ ਪਛਾਨਿਆ।
੨ ਗੁਰਮੁਖ ਸਤ ਸੰਤੋਖ ਸਹਿਜਿ ਸਮਾਨਿਆ।
੩ ਗੁਰਮੁਖ ਧੀਰਜ ਧਰਮ ਦਇਆ ਸੁਖ ਮਾਨਿਆ।
੪ ਗੁਰਮੁਖ ਅਰਥ ਵੀਚਾਰ ਸ਼ਬਦ ਵਖਾਨਿਆ।
੫ ਗੁਰਮੁਖ ਹੋਂਦੇ ਤਾਣ ਰਹੇ ਨਿਤਾਣਿਆ।

੬ ਗੁਰਮੁਖ ਦਰਗਹ ਮਾਣ ਹੋਇ ਨਿਮਾਣਿਆ ॥ ੧੩ ॥

ਅਰਥ—(੧) ਗੁਰਮੁਖ ਨੇ ਆਪਾ ਭਾਵ ਗਵਾਕੇ ਆਪਣਾ ਰੂਪ ਪਛਾਣਿਆ ਹੈ। (੨) (ਅਤੇ) ਗੁਰਮੁਖ ਸਤ, ਸੰਤੋਖ, ਵਿਚ ਸਹਿਜੇ ਸਮਾਇਆ ਹੈ। ਗੁਰਮੁਖ ਨੇ ਧੀਰਜ ਧਾਰਕੇ ਧਰਮ ਤੇ ਦਇਆ ਦੇ ਸੁਖ ਨੂੰ ਮਾਣਿਆ ਹੈ । (੪) ਗੁਰਮੁਖ ਸ਼ਬਦ ਦੇ ਅਰਥ ਦੀ ਵਿਚਾਰ (ਕਰਕੇ ਸੰਗਤਿ ਵਿਚ) ਵਖਿਆਨ ਕਰਦੇ ਹਨ। (੫) ਗੁਰਮੁਖ ਜੋਰ ਦੇ ਹੁੰਦਿਆਂ ਭੀ ਕਮਜੋਰ ਹੋਕੇ ਰਹਿੰਦੇ ਹਨ। (੬) ਗੁਰਮੁਖ ਨਿਮਾਣਿਆਂ (ਰਹਿਣ ਕਰਕੇ) ਦਰਗਾਹ (ਵਿਚ) ਮਾਣ (ਪਾਉਣ ਵਾਲੇ)ਹੋਏਹਨ ॥ ੧੩ ॥

ਭਾਵ—ਗੁਰਸਿਖ ਤਾਂ ਤਾਨ ਹੁੰਦੇ ਨਿਤਾਣੇ ਤੇ ਮਾਣ ਹੁੰਦੇ ਨਿਮਾਣੇ ਹੋਕੇ ਦਰਗਾਹ ਵਿਚ ਇਜਤ ਪਾਉਂਦੇ ਹਨ।

"ਘਲੇ ਆਵਹਿ ਨਾਨਕਾ ਸਦੇ ਉਠੀ ਜਾਹਿ"

੧ ਗੁਰਮੁਖ ਜਨਮ ਸਵਾਰ ਦਰਗਾਹ ਚੱਲਿਆ।
੨ ਸੱਚੀ ਦਰਗਹ ਜਾਇ ਸਚਾ ਪਿੜ ਮੱਲਿਆ।
੩ ਗੁਰਮੁਖ ਭੋਜਨ ਭਾਉ ਚਾਉ ਅਲੱਲਿਆ।
੪ ਗੁਰਮੁਖ ਨਿਹਚਲ ਚਿੱਤ ਨ ਹਲੈ ਹੱਲਿਆ।
੫ ਗੁਰਮੁਖ ਸੱਚ ਅਲਾਉ ਭਲੀਹੂ ਭੱਲਿਆ।
੬ ਗੁਰਮੁਖ ਸੱਦੇ ਜਾਨ ਆਵਨ ਘੱਲਿਆ ॥ ੧੪ ॥

ਸਚਾ ਪਿੜ = ਸ੍ਵਰੂਪ । ਅਲੱਲਿਆ = ਚੰਚਲਤਾ ਤੋਂ ਰਹਿਤ, ਅਡੋਲ।

ਅਰਥ—(੧) ਗੁਰਮੁਖ ਜਨਮ ਨੂੰ ਸਵਾਰਕੇ ਦਰਗਾਹ ਵਿਚ ਚਲਿਆ ਜਾਂਦਾ ਹੈ। (੨) (ਅਤੇ ਉਹ) ਸਚੀ ਦਰਗਾਹ ਵਿਚ ਜਾਕੇ ਸਵਰੂਪ ਵਿਚ ਮਿਲਿਆ ਹੈ। (੩) ਗੁਰਮੁਖ ਪ੍ਰੇਮ ਦਾ ਭੋਜਨ (ਕਰਦਾ ਹੈ ਅਤੇ ਉਸਦਾ) ਚਾਉ (ਅਨੰਦ) ਚੰਚਲਤਾ ਤੋਂ ਰਹਿਤ ਰਹਿੰਦਾ ਹੈ। (੪) ਗੁਰਮੁਖ ਦਾ ਚਿੱਤ ਅਡੋਲ ਹੈ ਤੇ ਕਿਸੇ ਦਾ ਹਿਲਾਇਆ ਭੀ ਨਹਾਂ ਹਿਲਦਾ। (੫) ਗੁਰਮੁਖ ਸਚ ਬੋਲਦਾ ਹੈ (ਜੋ) ਭਲਿਆਂ ਤੋਂ ਭੀ ਭਲਾ (ਭਾਵ ਸਭ ਕਿਸੇ ਲਈ ਸੁਖਦਾਈ) ਹੈ। (੬) ਗੁਰਮੁਖ (ਇਹ ਜਾਣਦੇ ਹਨ ਕਿ ਵਾਹਿਗੁਰੂ ਦੇ) ਸਦੇ (ਹੋਏ ਜੀਵ)ਜਾਂਦੇ (ਤੇ ਉਨਦੇ) ਭੇਜੇ ਹੋਏ ਆਉਂਦੇ ਹਨ।੧।

ਭਾਵ—ਗੁਰਮੁਖਾਂ ਦੇ ਨਿਸਚੇ ਦਾ ਕਥਨ ਕੀਤਾ ਹੈ।

## ਗੁਰਮੁਖਾਂ ਦੇ ਗੁਣ

੧ ਗੁਰਮੁਖ ਸਾਧ ਅਸਾਧ ਸਾਧ ਵਖਾਣੀਐ।
੨ ਗੁਰਮੁਖ ਬੁਧਿ ਬਿਬੇਕ ਬਿਬੇਕੀ ਜਾਣੀਐ।

੩ ਗੁਰਮੁਖ ਭਾਉ ਭਗੱਤਿ ਭਗਤ ਪਛਾਣੀਐ।
੪ ਗੁਰਮੁਖ ਬ੍ਰਹਮ ਗਿਆਨ ਗਿਆਨੀ ਬਾਣੀਐ।
੫ ਗੁਰਮੁਖ ਪੂਰਣ ਮੱਤਿ ਸ਼ਬਦ ਨੀਸ਼ਾਣੀਐ।
੬ ਗੁਰਮੁਖ ਪਉੜੀ ਪਤਿ ਪਿਰਮ ਸਮਾਣੀਐ ॥ ੧੫ ॥

ਅਸਾਧ = ਨਾ ਕਾਬੂਆਉਣਵਾਲੇ। ਸਾਧ = ਸਾਧੇ ਜਾਣੇ। ਬਾਣੀਆ = ਸੁਭਾਵ।

ਅਰਥ-(੧) ਗੁਰਮੁਖ ਨਾ ਕਾਬੂ ਆਉਣ ਵਾਲੇ ਕਾਮਾਦਿਕਾਂ ਨੂੰ ਕਾਬੂ ਕਰਨ ਕਰਕੇ ਸਾਧ ਆਖਿਆ ਜਾਂਦਾ ਹੈ। (੨) ਗੁਰਮੁਖ ਦੀ ਬਿਬੇਕ (ਵਿਚਾਰ) ਵਾਲ਼ੀ ਬੁਧੀ ਹੋਣ ਕਰਕੇ ਬਿਬੇਕੀ ਜਾਣੀਦਾ ਹੈ। (੩) ਗੁਰਮੁਖ ਪ੍ਰੇਮਾ ਭਗਤੀ ਕਰਨ ਕਰਕੇ ਭਗਤ ਪਛਾਣੀਦਾ ਹੈ। (੪) ਗੁਰਮੁਖ ਨੂੰ ਬ੍ਰਹਮ ਗਿਆਨੀਆਂ ਦਾ ਸਵਭਾਵ ਹੋਣ ਕਰਕੇ ਗਿਆਨੀ (ਕਹਿਆ ਜਾਂਦਾ) ਹੈ। (੫) ਗੁਰਮੁਖ ਦੀ ਮਤਿ (ਸਿਖਯਾ) ਪੂਰਣ ਹੋਣ ਕਰਕੇ ਸ਼ਬਦ ਹੀ ਨਿਸ਼ਾਨੀ ਹੈ। (੬) ਗੁਰਮੁਖਿ ਪਤੀ (ਪ੍ਰਾਪਤੀ ਦੀ) ਪਉੜੀ ਪ੍ਰੇਮ ਰਸ ਨੂੰ ਮਾਣਦੇ ਹਨ ॥ ੧੫ ॥

ਭਾਵ-"ਸਾਧ ਅਸਾਧ ਪਰਖੀਐ ਕਰਤੂਤ ਸੁਭਾਖੈ" ਕਹਣੀ ਤੇ ਰਹਿਣੀ ਤੋਂ ਹੀ ਗੁਰਮੁਖ ਤੇ ਮਨਮੁਖ ਦੀ ਪਛਾਣ ਹੁੰਦੀ ਹੈ।

## ਗੁਰਮੁਖ ਲਾਭ ਦੇਂਦਾ ਹੈ

੧ ਸੱਚ ਨਾਉ ਕਰਤਾਰ ਗੁਰਮੁਖ ਪਾਈਐ।
੨ ਗੁਰਮੁਖ ਓਅੰਕਾਰ ਸ਼ਬਦ ਧਿਆਈਐ।
੩ ਗੁਰਮੁਖ ਸ਼ਬਦ ਵੀਚਾਰ ਸ਼ਬਦ ਲਿਵਲਾਈਐ।
੪ ਗੁਰਮੁਖ ਸੱਚ ਅਚਾਰ ਸੱਚ ਕਮਾਈਐ।
੫ ਗੁਰਮੁਖ ਮੋਖ ਦੁਆਰ ਸਹਿਜ ਸਮਾਈਐ।
੬ ਗੁਰਮੁਖ ਨਾਮ ਅਧਾਰ ਨ ਪਛੋਤਾਈਐ ॥ ੧੬ ॥

ਅਰਥ-(੧) ਕਰਤਾਰ ਦਾ ਸਚਾ ਨਾਉਂ ਗੁਰਮੁਖਾਂ ਤੋਂ ਪਾਈਦਾ ਹੈ। (੨) ਗੁਰਮੁਖਾਂ (ਦਵਾਰਾ ਮੂਲ ਮੰਤਰ) ਓਅੰਕਾਰ ਸ਼ਬਦ ਧਿਆਈਦਾ ਹੈ। (੩) ਗੁਰਮੁਖਾਂ ਦੇ ਉਪਦੇਸ਼ ਦੀ ਵਿਚਾਰ ਕਰਕੇ ਬ੍ਰਹਮ ਵਿਚ ਲਿਵਲਾਈਦੀ ਹੈ। (੪) ਗੁਰਮੁਖਾਂ ਕੋਲੋਂ ਸਚਾ ਕਰਮ (ਸਿਖਕੇ) ਸਚ ਦੀ ਕਮਾਈ (ਹੁੰਦੀ) ਹੈ। (੫) ਗੁਰਮੁਖ ਮੁਕਤੀ ਦਾ ਦਰਵਾਜਾ (ਹੈ ਉਨਾਂ ਦਵਾਰਾ ਹੀ)ਸਹਜ ਪਦ ਵਿਚਸਮਾਈਦਾ ਹੈ। (੬) ਗੁਰਮੁਖਾਂ ਕੋਲੋਂ ਨਾਮ ਦਾ ਆਸਰਾ (ਲਈਏ ਤਾਂਕਿ ਅੰਤ ਨੂੰ) ਪਛੋਤਾਵਾ ਨਾ ਕਰਨਾ ਪਵੇ। ੧੬ ॥

ਭਾਵ-ਪਛਤਾਵਾ ਦੂਰ ਕਰਨ ਦਾ ਸਾਧਨ ਕਰਤਾਰ ਦਾ ਸਿਮਰਨ ਹੈ ਅਤੇ

ਉਹ ਸਿਮਰਨ ਗੁਰਮੁਖਾਂ ਪਾਸੋਂ ਮਿਲਦਾ ਹੈ।•

## ਪੂਰਬ ਪ੍ਰਸੰਗ ਅਨੁਸਾਰੀ

੧ ਗੁਰਮੁਖ ਪਾਰਸੁ ਪਰਸ ਪਾਰਸ ਹੋਈਐ।
੨ ਗੁਰਮੁਖ ਹੋਇ ਅਪਰਸ ਦਰਸ ਅਲੋਈਐ।
੩ ਗੁਰਮੁਖ ਬ੍ਰਹਮ ਧਿਆਨ ਦੁਬਿਧਾ ਖੋਈਐ।
੪ ਗੁਰਮੁਖ ਪਰ ਧਨ ਰੂਪ ਨਿੰਦ ਨ ਗੋਈਐ।
੫ ਗੁਰਮੁਖ ਅਮ੍ਰਿਤ ਨਾਉ ਸ਼ਬਦ ਵਿਲੋਈਐ।
੬ ਗੁਰਮੁਖ ਹਸਦਾ ਜਾਇ ਅੰਤ ਨ ਰੋਈਐ॥ ੧੭॥

ਗੋਈਐ = ਕਰੀਏ। ਵਿਲੋਈਐ = ਰਿੜਕਦੇ ਹਨ, ਵਿਚਾਰਦੇ ਹਨ।

ਅਰਥ–(੧) ਗੁਰਮੁਖ ਪਾਰਸ ਨੂੰ ਪਰਸਕੇ ਪਾਰਸ ਹੋਈਦਾ ਹੈ। (੨) ਗੁਰ ਮੁਖਾਂ ਦੇ ਦਰਸ਼ਨ ਨੂੰ ਦੇਖਕੇ (ਵਿਸ਼ਿਆਂ ਵਲੋਂ) ਅਪਰਸ (ਹੋ ਜਾਈਦਾ ਹੈ)। [੩] ਗੁਰਮੁਖਾਂ ਦਵਾਰਾ ਦੁਬਿਧਾ ਨਾਸ ਕਰਕੇ ਬ੍ਰਹਮ ਵਿਚ ਧਿਆਨ ਲਗਦਾ ਹੈ। (੪) ਗੁਰਮੁਖ ਪਰਾਇਆ ਧਨ (ਤੇ ਪਰਾਈ ਇਸਤ੍ਰੀ ਦਾ) ਰੂਪ (ਨਹੀਂ ਦੇਖਦੇ ਤੇ) ਨਾ ਹੀ ਨਿੰਦਾ ਕਰਦੇ ਹਨ। [੫] ਗੁਰਮੁਖ ਅੰਮ੍ਰਿਤ ਰੂਪ ਨਾਮ ਸ਼ਬਦ ਨੂੰ ਵਿਚਾਰਦੇ ਹਨ। [੬] ਗੁਰਮੁਖ ਹਸਦੇ ਜਾਂਦੇ ਹਨ, ਅੰਤ ਨੂੰ ਰੋਂਦੇ ਨਹੀਂ ਹਨ। ੧੭।

ਭਾਵ–"ਨਰਕ ਸੁਰਗ ਤੇ ਮੈ ਰਹਿਓ ਸਤਿਗੁਰ ਕੇ ਪਰਸਾਦਿ" ਇਹੋ ਨਿਸਚਾ ਗੁਰਮੁਖਾਂ ਦਾ ਹੈ, ਇਸ ਲਈ ਉਹ ਸਦਾ ਅਨੰਦ ਹਨ।

## ਗੁਰਮੁਖ ਦਾ ਸਰੂਪ

੧ ਗੁਰਮੁਖ ਪੰਡਿਤ ਹੋਇ ਜਗ ਪਰਬੋਧੀਐ।
੨ ਗੁਰਮੁਖ ਆਪ ਗਵਾਇ ਅੰਦਰ ਸੋਧੀਐ।
੩ ਗੁਰਮੁਖ ਸਤ ਸੰਤੋਖ ਨ ਕਾਮ ਕਰੋਧੀਐ।
੪ ਗੁਰਮੁਖ ਹੈ ਨਿਰਵੈਰ ਨ ਵੈਰ ਵਿਰੋਧੀਐ।
੫ ਚਹੁੰ ਵਰਨਾਂ ਉਪਦੇਸ਼ ਸਹਿਜ ਸਮੋਧੀਐ।
੬ ਧੰਨ ਜਣੇਂਦੀ ਮਾਉ ਜੋਧਾ ਜੋਧੀਐ॥ ੧੮॥

ਸਮੋਧੀਐ = ਸਮਾਈ ਕਰਾਉਨੀ।

ਅਰਥ [੧] ਗੁਰਮੁਖ ਪੰਡਤ* ਹੋਕੇ ਜਗਤ ਨੂੰ ਉਪਦੇਸ਼ ਦੇਂਦੇ ਹਨ। [੨]

*ਸੋ ਪੰਡਿਤ ਗੁਰ ਸਬਦ ਕਮਾਇ। ਤ੍ਰੈ ਗੁਣ ਕੀ ਓਸ ਉਤਰੀ ਮਾਇ। (ਗਾ: ਮ:੫)

ਗੁਰਮੁਖਾਂ ਨੇ ਆਪਾ ਭਾਵ ਗਵਾ ਕੇ ਅੰਤਹ ਕਰਣ ਸ਼ੁਧ ਕੀਤਾ ਹੈ। [੩] ਗੁਰਮੁਖ ਸਤਿ ਸੰਤੋਖ (ਵਿਚ) ਰਹਿੰਦੇ (ਤੇ) ਕਾਮ ਕ੍ਰੋਧ (ਵਿਚ ਜਾਂਦੇ ਨਹੀਂ ਹਨ)। [੪] ਗੁਰਮੁਖ ਨਿਰਵੈਰ ਹੈ (ਕਿਸੇ ਨਾਲ ਭੀ) ਵੈਰਵਿਰੋਧ ਰਖਦੇਨਹੀਂ ਹਨ। [੫](ਗੁਰਮੁਖ) ਚਹੁੰ ਵਰਣਾਂ ਨੂੰ ਉਪਦੇਸ਼ (ਦੇਕੇ) ਸਹਿਜ ਪਦ ਵਿਚ ਸਮਾਈ ਕਰਾਉਂਦੇ ਹਨ। [੬] (ਤਿਸ) ਜੋਧਿਆਂ ਤੋਂ ਜੋਧੇ (ਗੁਰਮੁਖ ਦੇ) ਜੰਮਣ ਵਾਲੀ ਮਾਤਾ ਭੀ ਧੰਨ ਹੈ॥ ੧੮॥

ਭਾਵ—"ਧੰਨ ਜਨਣੀ ਜਿਨ ਜਾਇਆ ਧੰਨ ਪਿਤਾ ਪਰਧਾਨ" ਭਾਵ ਨੂੰ ਸਫੁਟ ਕੀਤਾ ਹੈ।

## ਪੂਰਬ ਪ੍ਰਕਰਣਾਂਤਰ ਗਤਿ

੧ ਗੁਰਮੁਖ ਸਤਿਗੁਰ ਵਾਰ ਸ਼ਬਦ ਸਲਾਹੀਐ।
੨ ਗੁਰਮੁਖ ਸਿਫਤ ਸਲਾਹ ਸਚੀ ਪਾਤਿਸ਼ਾਹੀਐ।
੩ ਗੁਰਮੁਖ ਸੱਚ ਸਨਾਹ ਦਾਤ ਇਲਾਹੀਐ।
੪ ਗੁਰਮੁਖ ਗਡੀ ਰਾਹ ਸੱਚ ਨਿਬਾਹੀਐ।
੫ ਗੁਰਮੁਖਮੱਤਿ ਅਗਾਹ ਨ ਗਹਣ ਗਣਾਈਐ।
੬ ਗੁਰਮੁਖ ਬੇਪਰਵਾਹ ਨ ਬੇਪਰਵਾਹੀਐ॥੧੯॥

ਸਤਿ = ਨਿਸਚੇ ਕਰਕੇ। ਗੁਰਵਾਹ = ਵਾਹਿਗੁਰੂ। ਸਨਾਹ = ਸੰਜੋਇ।

ਅਰਥ—(੧) ਗੁਰਮੁਖ ਨਿਸਚੇ ਕਰਕੇ ਵਾਹਿਗੁਰੂ ਸ਼ਬਦਿ ਨੂੰ ਸਲਾਹੁੰਦਾ ਹੈ। (੨) ਗੁਰਮੁਖ ਕੋਲ ਸਿਫਤ ਸਲਾਹੁਣ ਦੀ ਸਚੀ ਪਾਤਸ਼ਾਹੀ ਹੈ। (੩) ਗੁਰਮੁਖ ਕੋਲ ਸਚ ਨਾਮ ਦੀ ਸੰਜੋਇ ਹੈ ਜੋ ਪ੍ਰਮੇਸ਼ਵਰ ਵਲੋਂ ਦਾਤ ਹੋਈ ਹੈ। (੪) ਗੁਰਮੁਖਾਂ ਦਾ ਸਿਧਾ ਰਾਹ ਸਚ ਤੇ ਪੁਚਾ ਦੇਂਦਾ ਹੈ। (੫) ਗੁਰਮੁਖਾਂ ਦੀ ਬੁਧੀ ਅਗਾਹ (ਡੂੰਘੀ) ਹੈ, ਪਕੜਨ ਲਗਿਆਂ ਪਕੜੀ ਨਹੀਂ ਜਾਂਦੀ। (੬) ਗੁਰਮੁਖ ਬੇਪਰਵਾਹ (ਹੋਕੇ ਭੀ ਨਾਮ ਜਪਨ ਵਲੋਂ) ਬੇਪਰਵਾਹੀ ਨਹੀਂ (ਕਰਦੇ) ਹਨ।੧੯।

ਭਾਵ—"ਸਿਫਤੀ ਰਤਾ ਸਦ ਬੈਰਾਗੀ ਜੂਐ ਜਨਮ ਨ ਹਾਰੈ" ਗੁਰਮੁਖ ਸਿਫਤ ਵਿਚ ਲਗੇ ਹੋਏ, ਸੰਸਾਰ ਤੋਂ ਵੈਰਾਗੀ ਹੋਕੇ ਜਨਮ ਸਫਲਾ ਕਰਨ ਲਈ ਸਿਮਰਨ ਵਿਚ ਲਗੇ ਰਹਿੰਦੇ ਹਨ।

## ਅੰਤਰ ਗਤਿ

੧ ਗੁਰਮੁਖ ਪੂਰਾ ਤੋਲ ਨ ਤੋਲਣ ਤੋਲੀਐ।
੨ ਗੁਰਮੁਖ ਪੂਰਾ ਬੋਲ ਨ ਬੋਲਣ ਬੋਲੀਐ।
੩ ਗੁਰਮੁਖ ਮੱਤਿ ਅਡੋਲ ਨ ਡੋਲਣ ਡੋਲੀਐ।

੪ ਗੁਰਮੁਖ ਪਿਰਮ ਅਮੋਲ ਨ ਮੋਲਣ ਮੋਲੀਐ।
੫ ਗੁਰਮੁਖ ਪੰਥ ਨਿਰੋਲ ਨ ਰੋਲਣ ਰੋਲੀਐ।
੬ ਗੁਰਮੁਖ ਸ਼ਬਦ ਅਲੋਲ ਪੀ ਅੰਮ੍ਰਿਤ ਝੋਲੀਐ ॥੨੦॥

ਅਰਥ-(੧) ਗੁਰਮੁਖ ਦਾ ਤੋਲ (ਵਿਚਾਰ ਪੂਰਾ ਹੈ, ਤਕੜੀ (ਬੁਧੀ) ਤੇ ਨਹੀਂ ਤੋਲਿਆ ਜਾਂਦਾ। (੨) ਗੁਰਮੁਖਾਂ ਦਾ ਬੋਲ ਪੂਰਾ ਹੈ, ਬੋਲਨਾ (ਬਕਵਾਸਾਂ) ਨਾਲ ਨਹੀਂ ਬੋਲਿਆ ਜਾਂਦਾ। (੩) ਗੁਰਮੁਖਾਂ ਦੀ ਬੁਧੀ ਅਡੋਲ ਹੈ (ਕਿਸੇ ਦੇ) ਡੁਲਾਇਆਂ ਨਹੀਂ ਡੋਲਦੀ। (੪) ਗੁਰਮੁਖਾਂ ਦਾ ਪ੍ਰੇਮ ਅਮੋਲਕ ਹੈ ਕਿਸੇ ਮੁਲ ਨਾਲ ਮੁਲ ਨਹੀਂ ਪਾ ਸਕੀਦਾ। (੫) ਗੁਰਮੁਖਾਂ ਦਾ ਪੰਥ ਨਿਰੋਲ ਹੈ (ਖਾਲਸ, ਸੁਧ) ਹੈ, ਕਿਸੇ (ਵਿਚ) ਰਲਾਇਆ ਨਹੀਂ ਰਲਦਾ। (੬) ਗੁਰਮੁਖਾਂ ਦਾ ਉਪਦੇਸ਼ ਅਚੰਚਲ ਹੈ (ਤਿਸ) ਅੰਮ੍ਰਿਤ (ਨੂੰ ਵਿਸ਼ੇ) ਬੂਰ ਹਟਾਕੇ ਪੀਣਾ ਕਰੀਦੇ ॥੨੦॥

ਭਾਵ—"ਪੂਰੇ ਕਾ ਕੀਆ ਸਭ ਕਿਛੁ ਪੂਰਾ ਘਟ ਵਧ ਕਿਛੁ ਨਾਹੀ" ਗੁਰਮੁਖ ਪੂਰੇ ਦੇ ਉਪਦੇਸ਼ ਵਿਚ ਲਗਕੇ ਪੂਰੇ ਹੋਏ ਹਨ, ਉਹਨਾਂ ਉਪਰ 'ਘਟ' ਪਦ ਨਹੀਂ ਵਰਤਦਾ।

## ਪੂਰਬ ਪ੍ਰਸੰਗਾਨੁਸਾਰੀ

੧ ਗੁਰਮੁਖ ਸੁਖ ਫਲ ਪਾਇ ਸਭ ਫਲ ਪਾਇਆ।
੨ ਰੰਗ ਸੁਰੰਗ ਚੜ੍ਹਾਇ ਸਭ ਰੰਗ ਲਾਇਆ।
੩ ਗੰਧ ਸੁਗੰਧ ਸਮਾਇ ਬੋਹਿ ਬੋਹਾਇਆ।
੪ ਅੰਮ੍ਰਿਤ ਰਸ ਤ੍ਰਿਪਤਾਇ ਸਭ ਰਸ ਆਇਆ।
੫ ਸ਼ਬਦ ਸੁਰਤਿ ਲਿਵ ਲਾਇ ਅਨਹਦ ਵਾਇਆ।
੬ ਨਿਜਘਰ ਨਿਹਚਲ ਜਾਇ ਨਦਹ ਦਿਸ ਧਿਆਇਆ।੨੧।੧੯।

ਅਰਥ—(੧) ਗੁਰਮੁਖਾਂ ਨੇ ਆਤਮ ਸੁਖ ਨੂੰ ਪਾਕੇ ਸਾਰੇ ਫਲਾਂ ਨੂੰ ਪਾ ਲਿਆ ਹੈ। (੨) (ਗੁਰਮੁਖਾਂ ਨੇ) ਪ੍ਰੇਮ ਦਾ ਸ੍ਰੇਸ਼ਟ ਰੰਗ ਚੜ੍ਹਾਕੇ ਸਾਰੇ ਰੰਗਾਂ ਨੂੰ ਲਾ ਲਿਆ ਹੈ। (੩) ਭਗਤੀ ਰੂਪ ਗੰਧ ਦੀ ਸੁਗੰਧੀ ਵਿਚ ਸਮਾਣੀ ਕਰਕੇ (ਗੁਰਮੁਖ ਇਸ) ਵਾਸ਼ਨਾ ਨਾਲ ਹੋਰਨਾਂ ਨੂੰ ਵਾਸ਼ਨਾ ਵਾਲਾ ਕਰਦੇ ਹਨ। (੪) (ਗੁਰਮੁਖ) ਨਾਮਰੂਪੀ ਅੰਮ੍ਰਿਤ ਰਸ ਵਿਚ ਤ੍ਰਿਪਤ (ਹੋਣ ਕਰਕੇ ਉਹਨਾਂ ਨੂੰ) ਸਾਰੇ ਰਸ ਆਏ ਹਨ। (੫) ਸ਼ਬਦ ਸੁਰਤ ਲਿਵ ਲਾਕੇ ਅਨਹਦ ਸ਼ਬਦ (ਗੁਰਮੁਖਾਂ ਨੂੰ ਪਰਗਟ ਹੋ ਆਇਆ ਹੈ। [੬] ਆਪਣੇ ਘਰ ਵਿਚ (ਸ੍ਵਰੂਪ) ਵਿਚ ਜਾਕੇ ਅਚਲ ਹੋਏ ਹਨ ਤੇ ਦਸੋ ਦਿਸ਼ਾਂ ਵਿਚ ਧਾਉਂਦੇ ਨਹੀਂ ਹਨ ॥੨੧॥ ੧੯॥

ਭਾਵ--"ਸਰਬ ਸੁਖਾਂ ਕੋ ਏਕ ਹਰਿ ਸੁਆਮੀ ਸੋ ਗੁਰ ਨਾਮ ਦਇਓ" ਗੁਰ-ਮੁਖ ਨਾਮ ਦੇ ਰਸੀਏ ਹੋਏ ਹਨ, ਇਸਲਈ ਉਹਨਾਂ ਨੂੰ ਸਾਰੇ ਹੀ ਸੁਖ ਹਾਸਲ ਹਨ।

ੴ ਸਤਿਗੁਰ ਪ੍ਰਸਾਦਿ ॥

# ਗਿਆਨ ਰਤਨਾਵਲੀ ਵੀਹਵੀਂ ਵਾਰ

੧ ਸਤਿਗੁਰ ਨਾਨਕ ਦੇਉ ਆਪ ਉਪਾਇਆ।
੨ ਗੁਰ ਅੰਗਦ ਗੁਰ ਸਿਖ ਬਬਾਣੈ ਆਇਆ।
੩ ਗੁਰ ਸਿਖ ਹੈ ਗੁਰ ਅਮਰ ਸਤਿਗੁਰ ਭਾਇਆ।
੪ ਰਾਮ ਦਾਸ ਗੁਰ ਸਿਖ ਗੁਰ ਸਦਵਾਇਆ।
੫ ਗੁਰ ਅਰਜਨ ਗੁਰ ਸਿਖ ਪਰਗਟੀ ਆਇਆ।
੬ ਗੁਰ ਸਿਖ ਹਰਿਗੋਬਿੰਦ ਨ ਲੁਕੈ ਲੁਕਾਇਆ।

ਅਰਥ—[੧] ਸਤਿਗੁਰੂ ਨਾਨਕ ਦੇਵ (ਜੀਨੂੰ ਜਗਤਦੇ ਉਧਾਰ ਕਰਨਲਈ ਵਾਹਿਗੁਰੂ ਨੇ) ਆਪ ਉਪਾਇਆ ਹੈ। [੨] (ਫਿਰ) ਗੁਰਸਿਖ (ਸ੍ਰੀ ਲਹਿਣਾ ਜੀ) "ਬਾਬਾਣੈ" ਬਾਬੇ (ਗੁਰ ਨਾਨਕ ਦੇਵ) ਦੇ ਸਰੂਪ ਵਿਚ ਆਇਆ (ਤੇ ਨਾਮ) ਗੁਰੂ ਅੰਗਦ (ਕਹਾਇਆ) ਹੈ। [੩] (ਫਿਰ) ਗੁਰੂ (ਅੰਗਦ ਦੇਵ ਜੀ ਦਾ) ਸਿਖ ਸ੍ਰੀ ਅਮਰਦਾਸ ਜੀ ਜਦ) ਸਤਿਗੁਰੂ ਨੂੰ ਭਾਇਆ (ਤਾਂ ਉਹ) ਗੁਰੂ ਅਮਰ (ਦਾਸ ਜੀ ਪ੍ਰਗਟ ਹੋਇਆ) ਹੈ। [੪) (ਸ੍ਰੀ) ਰਾਮਦਾਸ (ਜੀ) ਗੁਰੂ (ਅਮਰ ਦੇਵ ਜੀ ਦੇ) ਸਿਖ (ਹੋਏ ਤਾ ਉਨਾਂ ਨੇ ਆਪਣੇ ਆਪਨੂੰ) ਗੁਰੂ (ਰਾਮਦਾਸ ਜੀ) ਸਦਵਾਇਆ ਹੈ। (੫) (ਫਿਰ ਪੁਤ੍ਰ ਦੇ ਅਭਿਮਾਨ ਨੂੰ ਛਡਕੇ ਸ੍ਰੀ ਅਰਜਨ ਜੀ) ਗੁਰੂ ਦੇ ਸਿਖ (ਹੋਕੇ) ਗੁਰ ਅਰਜਨ (ਦੇਵ ਜੀ) ਪ੍ਰਗਟ ਹੋਆਇਆ ਹੈ। (੬)ਗੁਰੂ ਦਾ ਸਿਖ (ਸ੍ਰੀ) ਹਰਿਗੋਬਿੰਦ (ਜੀਹੋਇਆਜੋਪੁਤ੍ਰੱਖਗੁਰੂਹੋਕੇ ਦਰਸ਼ਨ ਦੇਂਦਾ ਤੇ) ਲੁਕਾਇਆ ਨਹੀਂ ਲੁਕਦਾ ਹੈ॥੧॥

ਭਾਵ—"ਆਦਿ ਅੰਤ ਏਕੋ ਅਵਤਾਰਾ" ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈਕੇ ਖਸਟਮ ਗੁਰੂ ਜੀ ਤਕ ਸਾਰੇ ਹੀ ਇਕ ਰੂਪ ਹਨ।

## ਗੁਰਾਂ ਦੀ ਜੋਤ ਇਕ ਹੈ

੧ ਗੁਰਮੁਖ ਪਾਰਸ ਹੋਇ ਪੂਜ ਕਰਾਇਆ।
੨ ਅਸ਼ਟ ਧਾਂਤ ਇਕ ਧਾਂਤ ਜੋਤ ਜਗਾਇਆ।
੩ ਬਾਵਨ ਚੰਦਨ ਹੋਇ ਬਿਰਖ ਬੋਹਾਇਆ।
੪ ਗੁਰਸਿੱਖ ਸਿਖਗੁਰਹੋਇ ਅਚਰਜ ਦਿਖਾਇਆ।
੫ ਜੋਤੀ ਜੋਤਿ ਜਗਾਇ ਦੀਪ ਦੀਪਾਇਆ।

੬ ਨੀਰੇ ਅੰਦਰ ਨੀਰ ਮਿਲੇ ਮਿਲਾਇਆ ॥੨॥

ਪੂਜਕ = ਪੂਜਾਕਰਨ ਜੋਗ। ਰਾਇਆ = ਪ੍ਰਕਾਸਿਆ। ਬੋਹਾਇਆ = ਸੁਗੰਧੀਵਾਲਾ।

ਅਰਥ-(੧) ਗੁਰਮੁਖ ਪਾਰਸ ਰੂਪ ਹੋਕੇ (ਪੂਜਿਆ ਜੋ ਉਸਨੂੰ ਮਿਲਦੇ ਹਨ ਉਨਾਂ ਨੂੰ ਭੀ) ਪੂਜਾ ਕਰਨ ਜੋਗ ਕਰਕੇ ਪ੍ਰਕਾਸ਼ਿਆ ਹੈ। (੨) ਜਿਕੁਰ ਪਾਰਸ, ਅੱਠਾਂ ਧਾਤਾਂ ਨੂੰ ਇਕ ਸੋਨਾਂ ਧਾਂਤ (ਕਰਦਾ ਹੈ ਇਕੁਰ ਹੀ ਗੁਰਮੁਖ) ਚਾਰ ਵਰਨ ਤੇ ਚਾਰ ਮਜ਼ਹਬਾਂ ਰੂਪ ਅਨਾਂ ਧਾਤਾਂ ਵਿਚ ਜੋਗ ਜਗਾਕੇ ਇਕ ਖਾਲਸਾ ਪੰਥ ਰੂਪ ਇਕਧਾਤ ਕਰਦੇ ਹਨ। (੩) (ਜਿਕੁਰ ਇਕ) ਬਾਵਨ ਚੰਦਨ (ਜੰਗਲ ਵਿਚ) ਹੋਕੇ ਬਿਰਛਾਂ ਨੂੰ ਸੁਗੰਧੀ ਵਾਲਾ, ਕਰਦਾ ਹੈ। (੪) (ਇਕੁਰ ਹੀ) ਗੁਰਮੁਖ ਨੇ ਸਿਖ ਤੋਂ ਗੁਰੂ ਹੋਕੇ ਅਸਚਰਜ ਕੌਤਕ ਦਿਖਾਇਆ ਹੈ। (੫) (ਜਿਕੁਰ) ਜੋਤੀ (ਦੀਵੇ) ਨਾਲੋਂ ਜੋਤਿ ਦੀਵਾ ਜਗਾਈਦਾ ਹੈ (ਇਕੁਰ ਹੀ) ਗੁਰੂ ਰੂਪ ਦੀਵੇ ਨਾਲੋਂ ਸਿਖ ਰੂਪ ਦੀਵਾ (ਗੁਰੂ ਪਦਵੀ ਤੇ) "ਦੀਪਾਇਆ" ਪ੍ਰਕਾਸ਼ਿਆ ਹੈ। [੬] (ਕਿਉਂਕਿ ਜਿਕੁਰਾਂ) ਜਲ ਅੰਦਰ ਜਲ ਮਿਲ (ਜਾਂਦਾ ਹੈ ਇਕੁਰ ਹੀ ਸਿਖ ਨੇ ਗੁਰੂ ਨਾਲ ਆਪਾ ਭਾਵ) ਮਿਲਾਇਆ ਹੈ।੨।

ਭਾਵ-ਜਿਵੇਂ ਅਠਾ ਧਾਤਾਂ ਤੋਂ ਹੋਯਾ ਸੋਨਾ ਇਕ ਹੈ, ਸਾਰੇ ਬਿਰਛਾਂ ਤੋਂ ਹੋਯਾ ਚੰਦਨ ਇਕ ਹੈ ਸਾਰੇ ਦੀਵਿਆਂ ਵਿਚ ਲਾਟ ਇਕ ਹੈ, ਇਵੇਂ ਹੀ ਸਾਰੇ ਗੁਰਾਂ ਵਿਚ ਇਕੋ ਜੋਤ ਹੈ।

## ਗੁਰਮੁਖ ਜੀਵਨ ਮੁਕਤ ਹੈ

੧ ਗੁਰਮੁਖ ਸੁਖ ਫਲ ਜਨਮ ਸਤਿਗੁਰ ਪਾਇਆ।
੨ ਗੁਰਮੁਖ ਪੂਰ ਕਰੰਮ ਸਰਣੀ ਆਇਆ।
੩ ਸਤਿਗੁਰ ਪੈਰੀਂ ਪਾਇ ਨਾਉਂ ਦ੍ਰਿੜ੍ਹਾਇਆ।
੪ ਗ੍ਰਿਹੀ ਵਿੱਚ ਉਦਾਸ ਨ ਬਿਆਪੇ ਮਾਇਆ।
੫ ਗੁਰ ਉਪਦੇਸ਼ ਕਮਾਇ ਅਲੱਖ ਲਖਵਾਇਆ।
੬ ਗੁਰਮੁਖ ਜੀਵਨ ਮੁਕਤਿ ਆਪੁ ਗਵਾਇਆ ॥੩॥

ਅਰਥ [੧] (ਜਿਸਨੇ) ਸਤਿਗੁਰੂ ਨੂੰ ਪਾਇਆ (ਹੈ ਤਿਸ) ਗੁਰਮੁਖ ਦਾ ਜਨਮ ਸਫਲਾ ਹੈ। [੨] (ਅਤੇ ਜੋ) ਗੁਰਮੁਖ ਗੁਰਾਂ ਦੀ ਸਰਣੀ ਆਇਆ (ਹੈ ਉਸਦੇ) ਪੂਰਣ ਭਾਗ ਹਨ। [੩] (ਕਿਉਂਕਿ ਜਦ ਉਹ ਸਤਿਗੁਰਾਂ ਦੀ ਚਰਣੀ ਪਿਆ (ਤਾਂ ਗੁਰਾਂ ਨੇ ਉਸਨੂੰ) ਨਾਮ (ਦਾ ਉਪਦੇਸ਼) ਦ੍ਰਿੜਾਇਆ ਹੈ। [੪] (ਨਾਮ ਨੂੰ ਜਪਦਿਆਂ ਹੋਯਾਂ) ਘਰ ਵਿਚ ਹੀ ਉਦਾਸ (ਧਾਰੀ ਹੈ ਤੇ) ਮਾਇਆ ਨਹੀਂ ਵਿਆਪਦੀ ਹੈ। [੫] ਗੁਰਾਂ ਦੇ ਉਪਦੇਸ਼ ਦੀ ਕਮਾਈ ਕਰਦਿਆਂ ਹੋਯਾਂ ਅਲਖ ਨੂੰ ਲਖਾਇਆ ਹੈ। [੬] ਗੁਰਮੁਖ ਜੀਵਨ ਮੁਕਤਿ ਹੈ (ਕਿਉਂਕਿ ਉਸਨੇ) ਆਪਾ ਭਾਵ ਗਵਾ ਦਿਤਾ ਹੈ ॥ ੩ ॥

ਭਾਵ–ਗੁਰ ਉਪਦੇਸ਼ ਦੀ ਕਮਾਈ ਕਰੀਏ ਤਾਂ ਰਬ ਦੀ ਪਛਾਨ ਹੁੰਦੀ ਹੈ, ਅਤੇ ਰਬ ਨੂੰ ਪਛਾਣਿਆਂ ਜੀਵਨ ਮੁਕਤੀ ਮਿਲਦੀ ਹੈ।

## ਗੁਰਮੁਖ ਦੀ ਕਰਣੀ

੧ ਗੁਰਮੁਖ ਆਪ ਗਵਾਇ ਨ ਆਪ ਗਣਾਇਆ।
੨ ਦੂਜਾ ਭਉ ਮਿਟਾਇ ਇੱਕ ਧਿਆਇਆ।
੩ ਗੁਰ ਪਰਮੇਸ਼ਰ ਜਾਣ ਸ਼ਬਦ ਕਮਾਇਆ।
੪ ਸਾਧ ਸੰਗਤਿ ਚਲ ਜਾਇ ਸੀਸ ਨਵਾਇਆ।
੫ ਗੁਰਮੁਖ ਕਾਰ ਕਮਾਇ ਸੁਖ ਫਲ ਪਾਇਆ।
੬ ਪਿਰਮ ਪਿਆਲਾ ਪਾਇ ਅਜਰ ਜਰਾਇਆ ।੪॥

ਅਰਥ–[੧] ਗੁਰਮੁਖ ਨੇ ਆਪਾ ਭਾਵ ਗਵਾਕੇ ਆਪਣਾ ਆਪ ਨਹੀਂ ਗਿਣਾਯਾ। [੨] ਦ੍ਵੈਤ ਭਾਵ ਨੂੰ ਮਿਟਾਕੇ ਇਕ ਨੂੰ ਧਿਆਇਆ ਹੈ। [੩] ਗੁਰੂ ਨੂੰ ਪ੍ਰਮੇਸ਼ਰ (ਰੂਪੀ) ਜਾਣਕੇ ਹੁਕਮ ਨੂੰ ਕਮਾਇਆ ਹੈ। [੪] ਸਾਧ ਸੰਗਤਿ ਵਿਚ ਚਲਕੇ ਗਿਆ ਤੇ ਸਿਰ ਨਿਵਾਇਆ ਹੈ (ਭਾਵ ਨਿਮਰਤਾ ਧਾਰੀ ਹੈ)। [੫] ਗੁਰਖੁਖਾਂ ਨੇ ਸੇਵਾ ਕਰਦਿਆਂ ਸੁਖਫਲ (ਆਤਮ ਸੁਖ) ਪਾਇਆ ਹੈ। [੬] ਪ੍ਰੇਮ ਦਾ ਪਿਆਲਾ ਪੀਕੇ ਅਜਰ ਨੂੰ ਜਰਿਆ ਹੈ॥ ੪॥

ਭਾਵ–"ਗੁਰ ਪ੍ਰਮੇਸਰ ਏਕੋ ਜਾਣ" ਜਿਨਾਂ ਨੇ ਇਕ ਜਾਣਿਆ ਹੈ ਉਨਾਂ ਨੂੰ ਪ੍ਰੇਮ ਦਾ ਪਿਆਲਾ ਪਚਿਆ ਹੈ।

## ਗੁਰਮੁਖ ਨਿਤ ਕ੍ਰਿਯਾ

੧ ਅੰਮ੍ਰਿਤ ਵੇਲੇ ਉੱਠ ਜਾਗ ਜਗਾਇਆ।
੨ ਗੁਰਮੁਖ ਤੀਰਥ ਨ੍ਹਾਇ ਨ ਭਰਮ ਭੁਲਾਇਆ।
੩ ਗੁਰਮੁਖ ਮੰਤ ਸਮਾਲ ਜਾਪ ਜਪਾਇਆ।
੪ ਗੁਰਮਤਿਨਿਹਚਲ ਹੋਇ ਇਕ ਮਨ ਧਿਆਇਆ।
੫ ਮਥੇ ਟਿੱਕਾ ਲਾਲ ਨੀਸ਼ਾਣ ਸੁਹਾਇਆ।
੬ ਪੈਰੀਂ ਪੈ ਗੁਰ ਸਿੱਖ ਪੈਰੀਂ ਪਾਇਆ ॥੫॥

ਜਪਾਇਆ = ਪੜ੍ਹਦੇ ਹਨ, ਪਾਠ ਕਰਦੇ ਹਨ।

ਅਰਥ– ੧ ਅੰਮ੍ਰਿਤ ਵੇਲੇ ਜਾਗਕੇ ਉਠਦੇ (ਤੇ ਹੋਰਨਾਂ ਨੂੰ) ਜਗਾਉਂਦੇ ਹਨ। (੨) ਗੁਰਮੁਖ ਤੀਰਥ ਦੇ ਭਰਮ ਨੂੰ ਭੁਲਾਕੇ ਇਸ਼ਨਾਨ ਕਰਦੇ ਹਨ। (੩)ਗੁਰਮੁਖ

(ਪਹਿਲੇ) ਮੰਤਰ (ਵਾਹਿਗੁਰੂ ੨) ਸਮਾਲਦੇ (ਜਪਦੇ) ਤੇ ਮਗਰੋਂ ਜਾਪ (ਜਪੁਜੀ) ਪੜ੍ਹਦੇ ਹਨ। (੪) ਗੁਰ ਸਿਖਯਾ ਉਪਰ ਅਚੱਲ ਹੋਕੇ ਇਕਾਗਰ ਮਨ ਕਰਕੇ ਧਿਆਨ ਲਾਉਂਦੇ ਹਨ। (੫) (ਉਨ੍ਹਾਂ ਗੁਰਮੁਖਾਂ ਦੇ ਮਥੇ) ਉਪਰ ਨਾਮ ਦੇ ਰੰਗ ਦਾ ਲਾਲ ਨਿਸ਼ਾਨ ਸੋਭਦਾ ਹੈ (ਭਾਵ ਚੇਹਰੇ ਤੇ ਭਜਨਾਂ ਨੰਦ ਦੀ ਲਾਲੀ ਦਮਕਦੀ ਹੈ)। (੬) (ਆਪਸ ਵਿਚ) ਗੁਰ ਸਿਖਾਂ ਨੂੰ ਪੈਰੀਂ ਪਏ (ਆਖਕੇ) ਪੈਰਾਂ ਤੇ ਪੈਂਦੇ ਹਨ॥ ੫॥

ਭਾਵ—"ਪੈਰੀ ਪੈ ਜਗ ਪੈਰੀ ਪਾਇਆ" ਗੁਰ ਸਿਖ ਸੰਗਤ ਦੀ ਸਰਨੀ ਪੈਂਦੇ ਅਤੇ ਸੰਸਾਰੀ ਗੁਰਸਿਖਾਂ ਦੀ ਧੂੜ ਲੋਚਦੇ ਹਨ।

## ਗੁਰਮੁਖ ਦੀ ਕਮਾਈ

੧ ਪੈਰੀਂ ਪੈ ਗੁਰੂ ਸਿਖ ਪੈਰ ਧੁਆਇਆ।
੨ ਅੰਮ੍ਰਿਤ ਬਾਣੀ ਚੱਖ ਮਨ ਵਸ ਆਇਆ।
੩ ਪਾਣੀ ਪੱਖਾ ਪੀਹ ਭੱਠ ਝੁਕਾਇਆ।
੪ ਗੁਰਬਾਣੀ ਸੁਣ ਸਿੱਖ ਲਿਖ ਲਿਖਾਇਆ।
੫ ਨਾਮ ਦਾਨ ਇਸ਼ਨਾਨ ਕਰਮ ਕਮਾਇਆ।
੬ ਨਿਵ ਚੱਲਣ ਮਿਠਾ ਬੋਲ ਘਾਲ ਖਵਾਇਆ॥੬॥

ਅਰਥ—(੧) ਗੁਰਸਿਖਾਂ ਦੀ ਪੈਰੀ ਪੈਕੇ ਪੈਰ ਧੋਂਦੇ ਹਨ। (੨) (ਫਿਰ ਉਸ) 'ਵਾਣੀ' ਪਾਣੀ ਨੂੰ ਅੰਮ੍ਰਿਤ ਜਾਣਕੇ ਚਖਦੇ ਹਨ (ਵਿਕਾਰਾਂ ਹੰਕਾਰੀ) ਮਨ ਵਸ ਆ ਜਾਂਦਾ ਹੈ (ਭਾਵ ਚਰਣ ਧੋਣ ਕਰਕੇ ਮਨ ਹੰਕਾਰੀ ਪਟੜੀ ਤੋਂ ਹੇਠਾਂ ਉਤਰਕੇ ਗਰੀਬੀ ਦਸ਼ਾ ਵਿਚ ਹੋ ਜਾਂਦਾ ਹੈ)। (੩) ਪਾਣੀ (ਭਰਨਾ) ਪੱਖਾ (ਝਲਣਾ, ਚੱਕੀ) ਪੀਹਣੀ (ਅਤੇ ਲੰਗਰ ਦੀਆਂ) ਭੱਠੀਆਂ ਵਿਚ ਲਕੜਾਂ ਡਾਹੁਣ ਆਦਿਕ ਸੇਵਾ ਕਰਦੇ ਹਨ। (੪) ਗੁਰਬਾਣੀ ਸਿਖਾਂ ਕੋਲੋਂ ਸੁਣਕੇ ਲਿਖਦੇ (ਤੇ ਹੋਰਨਾਂ ਨੂੰ) ਲਿਖਾਉਂਦੇ ਹਨ। (੫) ਨਾਮ (ਜਪਨਾ) ਦਾਨ (ਦੇਣਾ) ਇਸ਼ਨਾਨ (ਕਰਨਾ, ਇਨਾਂ) ਕਰਮਾਂ ਨੂੰ ਕਮਾਉਂਦੇ ਹਨ। (੬) ਗਰੀਬੀ ਵਿਚ ਚਲਦੇ, ਮਿਠਾ ਬੋਲਦੇ (ਤੇ ਦਸਾਂ ਨਹੁੰਆਂ ਦੀ) ਕਮਾਈ ਕਰਕੇ ਖਾਂਦੇ ਖੁਆਂਦੇ ਹਨ॥ ੬॥

ਭਾਵ—ਮਿਠਾ ਬੋਲਣ ਨਿਉ ਚਲਣ ਹਥਹੁ ਭੀ ਕਿਛ ਦੇਇ॥ ਰਬ ਤਿਨਾ ਦੀ ਬੁੱਕਲੀ ਜੰਗਲ ਕਿਆ ਢੂਢੇਹਿ॥" ਇਸ ਵਾਕ ਨੂੰ ਗੁਰ ਸਿਖਾਂ ਨੇ ਪ੍ਰਵਾਨ ਕੀਤਾ ਹੈ।

## ਗੁਰ ਸਿਖਾਂ ਦੀ ਕ੍ਰਿਤਜ

੧ ਗੁਰ ਸਿੱਖਾ ਗੁਰ ਸਿੱਖ ਮੇਲ ਮਿਲਾਇਆ।
੨ ਭਾਇ ਭਗਤ ਗੁਰਪੁਰਬ ਕਰੈ ਕਰਾਇਆ।

੩ ਗੁਰ ਸਿਖ ਦੇਵੀ ਦੇਵ ਜਠੇਰੇ ਭਾਇਆ।
੪ ਗੁਰ ਸਿਖ ਮਾ ਪਿਉ ਵੀਰ ਕੁਟੰਬ ਸਬਾਇਆ।
੫ ਗੁਰ ਸਿਖ ਖੇਤੀ ਵਣਜ ਲਾਹਾ ਪਾਇਆ।
੬ ਹੰਸ ਵੰਸ ਗੁਰ ਸਿਖ ਗੁਰ ਸਿਖ ਜਾਇਆ ॥੭॥

ਅਰਥ—[੧] ਗੁਰਸਿਖਾਂ ਦਾ ਮੇਲ ਗੁਰਸਿਖਾਂ ਨਾਲ ਹੀ ਮਿਲਦਾ ਹੈ (ਭਾਵ ਹੰਸ ਹੰਸਾਂ ਵਿਚ ਹੀ ਸੋਭਦੇ ਹਨ, ਵਾਲੀ ਗਲ ਅਨੁਸਾਰ ਸਿਖ ਸਿਖਾਂ ਵਿਚ ਅਨੰਦ ਰਹਿੰਦੇ ਹਨ)। [੨] (ਕਿਉਂਕਿ ਸਿਖ) ਪ੍ਰੇਮਾ ਭਗਤੀ ਨਾਲ ਗੁਰਪੁਰਬ ਕਰਦੇ ਕਰਾਉਂਦੇ ਹਨ। [੩] ਗੁਰੂ ਦੇ ਸਿਖ ਹੀ ਦੇਵੀ ਦੇਵਤੇ ਤੇ ਜਠੇਰੇ (ਵਡੇ) ਭਾਉਂਦੇ ਹਨ (ਭਾਵ ਸਿਖਾਂ ਨੂੰ ਸਿਖਾਂ ਤੋਂ) ਬਿਨਾਂ ਹੋਰ ਕੋਈ ਦੇਵੀ ਦੇਵਤਾ ਨਜਰ ਹੀ ਨਹੀਂ ਆਉਂਦਾ)। [੪] (ਉਨਾਂ ਲਈ) ਗੁਰੂ ਦੇ ਸਿਖ ਹੀ ਮਾਂ ਪਿਉ ਭਰਾ(ਆਦਿਕ) ਸਾਰਾ ਕੁਟੰਬ ਹਨ। [੫] ਗੁਰੂ ਦੇ ਸਿਖ ਹੀ ਖੇਤੀ, ਵਪਾਰ, ਤੇ ਨਫਾ ਪਾਉਣਾ ਹੈ (ਭਾਵ ਇਨਾਂ ਦੀ ਜਗਾਂ ਤੇ ਭੀ ਸਿਖਾਂ ਦਾ ਹੀ ਪਿਆਰ ਹੈ)। (੬) ਗੁਰਸਿਖਾਂ ਦੇ ਪੈਦਾ ਹੋਈ ਵੰਸ ਹੰਸ ਵਾਂਗੂੰ ਉਤਮ ਗੁਰੂ ਦੇ ਸਿਖ ਹਨ ॥੭।

ਭਾਵ—ਹਰ ਕਾਰਜ ਦੀ ਪੂਰਨਤਾ ਲਈ ਗੁਰ ਸਿਖ, ਸਿਖਾਂ ਦੀ ਹੀ ਸੇਵਾ ਤੇ ਅਰਾਧਨਾ ਕਰਦੇ ਹਨ, ਸਿਖਾਂ ਦੇ ਸਿਖ ਹੀ ਸਾਰੇ ਵਿਹਾਰਕਾਰ ਤੇ ਮਾਂ ਤੇ ਬਾਪਵਾਂਗੂੰ ਕਾਰਜ ਰਾਸ ਕਰਨ ਵਾਲੇ ਹਨ।

## 'ਸਗਨ ਅਪਸਗਨ ਤਿਸਕਉ ਲਗੈ ਜਿਸ ਚੀਤ ਨਾ ਆਵੈ'

੧ ਸੱਜਾ ਖੱਬਾ ਸਉਣ ਨ ਮਨ ਵਸਾਇਆ।
੨ ਨਾਰ ਪੁਰਖ ਨੋਂ ਵੇਖ ਨ ਪੈਰ ਹਟਾਇਆ।
੩ ਭਾਖ ਸੁਭਾਖ ਵੀਚਾਰ ਨ ਛਿਕ ਮਨਾਇਆ।
੪ ਦੇਵੀ ਦੇਵ ਨ ਸੇਵ ਨ ਪੂਜ ਕਰਾਇਆ।
੫ ਭੰਭਲ ਭੂਸਿ ਖਾਇਨ ਮਨ ਭਰਮਾਇਆ।
੬ ਗੁਰ ਸਿਖ ਸਚਾ ਖੇਤ ਬੀਜ ਫਲਾਇਆ ॥ ੮ ॥

ਅਰਥ—(੧) (ਗੁਰਸਿਖਾਂ ਨੇ) ਸਜਾ (ਚੰਗਾ) ਖੱਬਾ (ਮੰਦਾ) ਸ਼ਗਣਮਨ ਵਿਚ ਵਸਾਇਆ ਹੀ ਨਹੀਂ। (੨) ਇਸਤ੍ਰੀ ਪੁਰਖ ਨੂੰ ਵੇਖਕੇ ਪੈਰ ਪਿਛਾ ਨਹੀਂ ਹਟਾਉਂਦੇ (੩) (ਜਾਨਵਰਾਂ ਦੀ) ਬੋਲੀ ਕਬੋਲੀ ਦਾ ਵਿਚਾਰ ਨਹੀਂ ਕਰਦੇ ਤੇ ਛਿਕਾਂ ਨੂੰ ਭੀ ਨਹੀਂ ਮਨਾਉਂਦੇ। (੪) ਦੇਵੀ ਦੇਵਤਿਆਂ ਨੂੰ ਨਹੀਂ ਸੇਂਵਦੇ ਤੇ ਨਾ ਹੀ ਪੂਜਾ ਕਰਦੇ ਹਨ। (੫) (ਵਾਹਿਗੁਰੂ ਤੋਂ ਬਿਨਾ ਹੋਰ ਵਲੋ) ਮਨ ਭਰਮਾਕੇ ਭੰਭਲਭੂਸੇ ਨਹੀਂ ਖਾਂਦੇ

(੬) (ਗੁਰ) ਸਿਖਾਂ ਨੇ ਸਚਾ ਬੀਜ (ਬੀਜਕੇ) ਖੇਤ ਨੂੰ ਫਲਾਇਆ ਹੈ ॥ ੮ ॥
ਭਾਵ–ਸਤਿਨਾਮੁ ਦਾ ਮੰਤ੍ਰ ਲੈਕੇ ਮਨ ਨੂੰ ਸਭ ਪਾਸਿਓਂ ਰੋਕਨ ਦਾ ਫਲ ਲਿਆ ਹੈ।

## ਸਿਖਾਂ ਦਾ ਨਿਸਚਾ

੧ ਕਿਰਤ ਵਿਰਤ ਮਨ ਧਰਮ ਸੱਚ ਦ੍ਰਿੜਾਇਆ।
੨ ਸੱਚ ਨਾਉਂ ਕਰਤਾਰ ਆਪ ਉਪਾਇਆ।
੩ ਸਤਿਗੁਰ ਪੁਰਖ ਦਇਆਲ ਦਇਆ ਕਰ ਆਇਆ।
੪ ਨਿਰੰਕਾਰ ਆਕਾਰ ਸ਼ਬਦ ਸੁਣਾਇਆ।
੫ ਸਾਧ ਸੰਗਤ ਸਚਖੰਡ ਥੇਹੁ ਵਸਾਇਆ।
੬ ਸੱਚਾ ਤਖਤ ਬਣਾਇ ਸਲਾਮ ਕਰਾਇਆ ॥ ੯ ॥

ਅਰਥ–(੧) (ਗੁਰ ਸਿਖ) ਵਿਰਤਿ (ਉਪਜੀਵਕਾ) ਦੀ ਕਿਰਤ ਧਰਮ (ਦੀ ਕਰਦੇ ਹਨ ਤੇ) ਮਨ ਵਿਚ ਸਚ ਨਾਮ ਦ੍ਰਿੜ ਕੀਤਾ ਹੈ। (੨) (ਅਤੇ ਜਾਣਦੇ ਹਨ ਕਿ) ਕਰਤਾਰ ਨੇ ਸਚ ਨਾਮੁ ਆਪ ਹੀ ਉਪਾਇਆ ਹੈ। (੩) (ਅਤੇ) ਆਪ ਹੀ ਦਇਆ ਕਰਕੇ ਸਤਿਗੁਰੁ ਰੂਪ ਹੋਕੇ ਆਇਆ ਹੈ। (੪)(ਅਤੇ ਨਿਰਗੁਣ ਨੇ ਆਕਾਰ ਧਾਰਕੇ ਸ਼ਬਦ ਸੁਣਾਇਆ ਹੈ। (੫) ਸਾਧ ਸੰਗਤਿ ਰੂਪ ਸਚਖੰਡ ਥੇਹ (ਨਗਰ) ਵਸਾਇਆ ਹੈ।(੬)ਸਚਾ ਤਖਤ ਬਣਾਕੇ(ਸਭਨਾਂ ਪਾਸੋਂ) ਸਲਾਮ ਕਰਾਇਆ ਹੈ।।੯।।
ਭਾਵ–ਕਰਤਾਰ ਦਾ ਅਸਲੀ ਆਪਣਾ ਨਾਮ "ਸਤਿਨਾਮੁ"ਹੈ, ਤਾਂਤੇ:–"ਜਪ ਮਨ ਸਤਿਨਾਮੁ ਸਦਾ ਸਤਿਨਾਮੁ"।

## ਸਿਖ ਦੀ ਕ੍ਰਿਯਾ

੧ ਗੁਰ ਸਿੱਖਾਂ ਗੁਰ ਸਿੱਖ ਸੇਵਾ ਲਾਇਆ।
੨ ਸਾਧ ਸੰਗਤਿ ਕਰ ਸੇਵ ਸੁਖ ਫਲ ਪਾਇਆ।
੩ ਤੱਪੜ ਝਾੜ ਵਿਛਾਇ ਧੂੜੀ ਨ੍ਹਾਇਆ।
੪ ਕੋਰੇ ਮੱਟ ਅਣਾਇ ਨੀਰ ਭਰਾਇਆ।
੫ ਆਣ ਮਹਾਂ ਪਰਸ਼ਾਦ ਵੰਡ ਖੁਆਇਆ ॥੧੦॥

ਅਰਥ–(੧) ਗੁਰੂ ਦੇ ਸਿਖਾਂ (ਨੇ ਆਪਣੇ ਮਨ ਨੂੰ) ਗੁਰ ਸਿਖਾਂ ਦੀ ਸੇਵਾ ਵਿਚ ਲਾਇਆ ਹੈ। (੨) (ਅਤੇ) ਸਾਧ ਸੰਗਤਿ ਦੀ ਸੇਵਾ ਕਰਕੇ ਆਤਮ ਸੁਖ ਪਾਇਆ ਹੈ। (੩) (ਗੁਰਦਵਾਰੇ ਦੇ) ਤਪੜ (ਤੇ ਸਫਾ ਆਦਿਕ) ਝਾੜਕੇ ਵਿਛਾਉਂਦੇ

ਤੇ ਧੂੜੀ ਵਿਚ ਨਾਉਂਦੇ ਹਨ। (੪) ਕੋਰੇ-ਮਟ ਵਿਚ ਜਲ ਭਰਕੇ ਲਿਆਉਂਦੇ ਹਨ। (੫) (ਫਿਰ ਸੰਗਤਿ ਵਿਚ) ਕੜਾਹ ਪ੍ਰਸ਼ਾਦਿ ਵੰਡਕੇ ਛਕਾਉਂਦੇ ਹਨ ॥ ੧੦ ॥

ਭਾਵ - ਅਜਕਲ੍ਹ ਸਾਡੇ ਵਿਚ ਮਾਸ (ਝਟਕੇ) ਦਾ ਨਾਮ ਮਹਾਂ ਪ੍ਰਸ਼ਾਦਿ ਕਿਹਾ ਜਾਂਦਾ ਹੈ ਪਰ ਭਾਈ ਜੀ ਨੇ ਮਹਾਂ ਪ੍ਰਸ਼ਾਦਿ ਕੜਾਹ ਪ੍ਰਸ਼ਾਦਿ ਦਾ ਨਾਮ ਆਖਿਆ ਹੈ ਅਤੇ ਇਸੇ ਵਾਕ ਦੀ ਸਿਧੀ ਲਈ ਭਾਈ ਜੀ ੩੦੯ਵੇਂ ਕਬਿਤ ਵਿਚ ਲਿਖਿਆ ਹੈ ਕਿ:-"ਏਕਮਿਸਟਾਨਪਾਨਲ੍ਯਾਵਤਮਹਾਂ'ਪ੍ਰਸਾਦਿ'ਏਕ ਗੁਰਮੁਖਕੈਸਿਖਨਬੁਲਾਵਹੀ'।

## "ਪਰਉਪਕਾਰ ਕਰੇਇ

੧ ਹੋਇ ਬਿਰਖ ਸੰਸਾਰ ਸਿਰ ਤਲਵਾਇਆ।
੨ ਨਿਹਚਲ ਹੋਇ ਨਿਵਾਸ ਸੀਸ ਨਿਵਾਇਆ।
੩ ਹੋਇ ਸੁਫਲ ਫਲ ਸੁਫਲ ਵੱਟ ਸਹਾਇਆ।
੪ ਸਿਰ ਕਰਵਤ ਧਰਾਇ ਜਹਾਜ਼ ਬਨਾਇਆ।
੫ ਪਾਣੀ ਦੇ ਸਿਰਵਾਟ ਰਾਹੁ ਚਲਾਇਆ।
੬ ਸਿਰ ਕਰਵੱਤ ਧਰਾਇਸੀਸ ਚੜ੍ਹਾਇਆ ॥੧੧।

ਅਰਥ--(੧) ਸੰਸਾਰ ਵਿਚਬਿਰਛਸਿਰ ਤਲਵਾਇਆ (ਸਿਰ ਨੀਵੇਂ ਕਰਕੇ ਪੈਦਾ) ਹੁੰਦਾ ਹੈ। (੨) ਸਿਰ ਨਿਵਾਕੇ ਅਡੋਲ ਖੜੋਂਦਾ ਹੈ। (੩) (ਜਦਫਲਾਂ ਨਾਲ) ਸੁਫਲ ਹੁੰਦਾ ਹੈ (ਤਾਂ) ਵਟੇ ਸਹਾਰਕੇ ਫਲ ਦੇਂਦਾ ਹੈ। (੪) (ਫਿਰ ਬਿਰਛ ਦੇ)ਸਿਰ ਉਤੇ ਆਰਾ ਧਰਕੇ (ਭਾਵ ਚੀਰਕੇ) ਜਹਾਜ ਬਣਾਇਆ ਜਾਂਦਾ ਹੈ। (੫) (ਅਤੇਪਾਣੀ ਦੇ ਉਪਰਲੇ ਰਾਹ ਚਲਾਇਆ ਜਾਂਦਾ ਹੈ। (੬) (ਪਰ ਬਿਰਛਜਦ) ਸਿਰਉਤੇ ਆਰਾ ਧਰਾਉਂਦਾ (ਹੈ (ਤਾਂ ਬਿਰਛ ਆਪਣਾ) ਸਿਰ (ਆਰੇ ਦੀ ਭੇਟ) ਚੜ੍ਹਾਉਂਦਾ ਹੈ ॥੧੧॥

ਭਾਵ—ਇਸ ਪਉੜੀ ਵਿਚ ਭਾਈ ਸਾਹਿਬ ਜੀ ਨੇ ਰੂਪਕ ਅਲੰਕਾਰਦਵਾਰਾ ਸਿਖਾਂ ਦੇ ਪਰਉਪਕਾਰ ਦਾ ਵਰਨਣ ਕੀਤਾ ਹੈ ਕਿ ਭਾਵੇਂ ਕਿੰਨਾਂ ਹੀ ਸਿਖ ਨੂੰ ਦੁਖ ਮਿਲੇ ਪਰ ਸਿਖ "ਅਉਗਣਿ ਸਭ ਮਿਟਾਇਕੈ ਪਰਉਪਕਾਰ ਕਰੇਇ"

## ਅਵਗੁਣ ਕੀਤੇ ਗੁਣ ਕਰੇ

੧ ਲੋਹੇ ਤੱਛ ਤਛਾਇ ਲੋਹਿ ਜੜਾਇਆ।
੨ ਲੋਹਾ ਸੀਸ ਚੜ੍ਹਾਇ ਨੀਰ ਤਰਾਇਆ।
੩ ਆਪਨੜਾ ਪੁਤ ਪਾਲਨ ਨੀਰ ਡੁਬਾਇਆ।
੪ ਅਗਰੈ ਡੋਬੈ ਜਾਣ ਡੋਬ ਤਰਾਇਆ।

੫ ਗੁਣ ਕੀਤੇ ਗੁਣ ਹੋਇ ਜਗ ਪਤੀਆਇਆ।
੬ ਅਵਗੁਣ ਸਹਿ ਗੁਣ ਕਰੈ ਘੋਲ ਘੁਮਾਇਆ ॥੧੨॥

ਅਰਥ–(੧) (ਬਿਰਛ ਨੂੰ) ਲੋਹੇ (ਦੇ ਹਥਿਆਰਾਂ ਨਾਲ) ਤੱਛ ਤਛਾਕੇ ਲੋਹੇ ਦੇ ਕਿੱਲਾਂ ਨਾਲ ਜੜਾਇਆ ਜਾਂਦਾ ਹੈ। (੨) (ਫਿਰ ਓਹੀ ਬੇੜਾ) ਲੋਹੇ ਨੂੰ ਸਿਰ ਤੇ ਚੜ੍ਹਾਕੇ ਜਲ ਤੋਂ ਤਾਰਦਾ ਹੈ। (੩) (ਅਤੇ) (ਜਲ ਕਾਠ ਦੇ ਬੇੜੇ ਨੂੰ) ਆਪਣਾ ਪੁਤ੍ਰ ਪਾਲਿਆ (ਜਾਣਕੇ) ਨਹੀਂ ਡੋਬਦਾ। (੪) ਅਗਰ (ਚੰਦਨ ਨੂੰ) ਜਾਣਕੇ ਡੋਬਦਾ (ਹੈ ਕਿਉਂਕਿ ਉਸਦਾ) ਡੋਬਣਾ ਹੀ ਤਾਰਨਾ ਹੈ (ਭਾਵ ਇਹ ਕਿ ਅਗਰ ਪਾਣੀ ਵਿਚ ਡੁਬ ਜਾਵੇ ਤਾਂ ਉਸਦੀ ਕੀਮਤ ਜ਼ਿਆਦਾ ਹੁੰਦੀ ਹੈ)। (੫) ਗੁਣ ਕਰਨ ਵਾਲੇ ਨਾਲ ਤਾਂ ਗੁਣ ਹੁੰਦਾ ਹੈ (ਤੇ ਸਾਰਾ ਜਗਤ ਭੀ ਪਤਿਆਉਂਦਾ ਹੈ। (੬) (ਪਰ ਜੋ) ਅਉਗੁਣਾਂ ਨੂੰ ਸਹਾਰਕੇ ਗੁਣ ਕਰਦਾ ਹੈ (ਮੈਂ ਤਿਸ ਉਤੋਂ) ਬਲਿਹਾਰ ਜਾਂਦਾ ਹਾਂ ॥ ੧੨ ॥

ਭਾਵ–"ਬੁਰੇ ਨਾਲ ਸਭ ਕਰਨ ਬੁਰਾਈ ਮਾਫ ਕਰਨ ਕਈ ਸਿਆਣੇ ॥ ਬੁਰੇ ਨਾਲ ਫਿਰ ਨੇਕੀ ਕਰਨੀ ਇਹ ਗੁਰੂ ਨਾਨਕ ਜਾਣੇ।"

## ਗੁਰ ਹੁਕਮ ਮੰਨਣ ਦਾ ਫਲ

੧ ਮੰਨੈ ਸਤਿਗੁਰ ਹੁਕਮ ਹੁਕਮ ਮਨਾਇਆ।
੨ ਭਾਣਾ ਮੰਨੈ ਹੁਕਮ ਗੁਰ ਫੁਰਮਾਇਆ।
੩ ਪਿਰਮ ਪਿਆਲਾ ਪੀ ਅਲਖ ਲਖਾਇਆ।
੪ ਗੁਰਮੁਖ ਅਲਖ ਲਖਾਇ ਨ ਅਲਖ ਲਖਾਇਆ।
੫ ਗੁਰਮੁਖ ਆਪ ਗਵਾਇ ਨ ਆਪ ਗਣਾਇਆ।
੬ ਗੁਰਮੁਖ ਸੁਖਫਲ ਪਾਇ ਬੀਜ ਫਲਾਇਆ ॥੧੩॥

ਅਰਥ–(੧) (ਜੋ) ਸਤਿਗੁਰੂ ਦਾ ਹੁਕਮ ਮੰਨੇ (ਉਸਨੇ ਆਪਣਾ) ਹੁਕਮ ਮਨਵਾਇਆ ਹੈ, (ਭਾਵ ਜਗਤ ਉਸਦਾ ਹੁਕਮ ਮੰਨਦਾ ਹੈ) (੨) ਗੁਰੂ ਨੇ ਇਹ ਹੁਕਮ ਫੁਰਮਾਇਆ ਹੈ ਕਿ ਵਾਹਿਗੁਰੂ ਦਾ ਭਾਣਾ ਮੰਨੋ। (੩) (ਜਿਸਨੇ ਭਾਣਾ ਮੰਨਕੇ) ਪ੍ਰੇਮ ਦਾ ਪਿਆਲਾ ਪੀਤਾ ਹੈ ਉਸਨੇ ਅਲਖ ਨੂੰ ਜਾਣਿਆਂ ਹੈ। (੪) ਜਿਸ ਗੁਰਮੁਖ ਨੇ ਅਲਖ ਨ ਜਾਣਿਆ ਹੈ। ਅਲਖ ਨੂੰ ਲਖਿਆ (ਹੈ ਉਹ ਆਪਣਾ ਆਪ) ਨਹੀਂ ਲਿਖਾਉਂਦਾ (੫) ਗੁਰਮੁਖ ਆਪਾ ਭਾਵ ਗਵਾਕੇ ਆਪਣਾ ਆਪ ਗਿਣਾਉਂਦਾ ਨਹੀਂ ਹੈ। (੬) ਗੁਰਮੁਖ (ਨੇ ਨਾਮ ਦਾ ਬੀਜ) ਫਲਾਕੇ ਆਤਮ ਸੁਖ ਪਾਇਆ ਹੈ। ੧੩।

ਭਾਵ–"ਨਾਮ ਬੀਜ ਸੰਤੋਖ ਸੁਹਾਗਾ ਰਖ ਗਰੀਬੀ ਵੇਸ। ਭਾਉ ਕਰਮ ਕਰ ਜੰਮਸੀ ਸੇ ਘਰ ਭਾਗਠ ਵੇਖ"।

## ਸਿਖ ਦਾ ਪ੍ਰੇਮ

੧ ਸਤਿਗੁਰ ਦਰਸ਼ਨ ਦੇਖ ਧਿਆਨ ਧਰਾਇਆ।
੨ ਸਤਿਗੁਰ ਸ਼ਬਦ ਵੀਚਾਰ ਗਿਆਨ ਕਮਾਇਆ।
੩ ਚਰਣ ਕਵਲ ਗੁਰ ਮੰਤ੍ਰ ਚਿਤ ਵਸਾਇਆ।
੪ ਸਤਿਗੁਰ ਸੇਵ ਕਮਾਇ ਸੇਵ ਕਰਾਇਆ।
੫ ਗੁਰ ਚੇੱਲਾ ਪਰਚਾਇ ਜਗ ਪਰਚਾਇਆ।
੬ ਗੁਰਮੁਖ ਪੰਥ ਚਲਾਇ ਨਿਜ ਘਰ ਛਾਇਆ ॥੧੪॥

ਅਰਥ--(੧) (ਸਿਖ ਸਤਿਗੁਰਾਂ ਦਾ ਦਰਸ਼ਨ ਦੇਖਕੇ ਧਿਆਨ ਧਰਦਾ ਹੈ। (੨) ਸਤਿਗੁਰਾਂ ਦੇ ਸ਼ਬਦ ਦੇ ਵਿਚਾਰ ਦਾ ਗਿਆਨ (ਅਭਿਆਸ) ਕਮਾਉਂਦਾ ਹੈ। (੩) ਗੁਰਾਂ ਦੇ ਚਰਨ ਕਵਲਾਂ ਦਾ ਪ੍ਰੇਮ ਤੇ ਗੁਰ ਮੰਤਰ (ਵਾਹਿਗੁਰੂ ਨਾਮ) ਨੂੰ ਮਨ ਵਿਚ ਵਸਾਉਂਦਾ ਹੈ। (੪) ਸਤਿਗੁਰੂ ਦੀ ਸੇਵਾ ਕਮਾਇਕੇ (ਆਪਣੀ) ਸੇਵਾ ਕਰਾਉਂਦਾ ਹੈ, (ਭਾਵ ਜਗਤ ਉਸਦੀ ਸੇਵਾ ਕਰਦਾ ਹੈ ਕਿਉਂਕਿ) (੫) ਚੇਲਾ ਗੁਰੂ ਨਾਲ ਪ੍ਰੇਮ ਕਰਦਾ (ਤੇ) (ਜਗਤ ਉਸ ਨਾਲ) ਪ੍ਰੇਮ ਕਰਦਾ ਹੈ। (੬) ਗੁਰਮੁਖਾਂ ਦੇ ਰਸਤੇ ਉਤੇ ਮਨ ਨੂੰ) ਚਲਾਉਣ ਵਾਲਾ ਨਿਜ ਘਰ (ਸਵਰੂਪ)ਵਿਚ ਇਸਥਿਤਹੁੰਦਾ ਹੈ।੧੪।

ਭਾਵ—"ਮੰਨੇ ਨਾਮ ਸੋਈ ਜਿਣਿ ਜਾਇ" ਨਾਮ ਨੂੰ ਮੰਨਕੇ ਗੁਰਮੁਖ ਨੇ ਜਗਤ ਨੂੰ ਜਿਤ ਲਿਆ ਹੈ, ਇਸ ਲਈ ਜਗਤ ਗੁਰਮੁਖ ਦੀ ਸੇਵਾ ਕਰਦਾ ਹੈ।

## ਜੋਗ ਦੀ ਜੁਗਤੀ

੧ ਜੋਗ ਜੁਗਤ ਗੁਰ ਸਿੱਖ ਗੁਰ ਸਮਝਾਇਆ।
੨ ਆਸਾ ਵਿਚ ਨਿਰਾਸ ਨਿਰਾਸ ਵਲਾਇਆ।
੩ ਥੋਥਾ ਪਾਣੀ ਅੰਨ ਖਾਇ ਪੀਆਇਆ।
੪ ਥੋੜਾ ਬੋਲਣ ਬੋਲ ਨ ਝੱਖ ਝਖਾਇਆ।
੫ ਥੋੜੀਂ ਰਾਤੀਂ ਨੀਂਦ ਨ ਮੋਹਿ ਫਹਾਇਆ।
੬ ਸੁਹਣੇ ਅੰਦਰ ਜਾਇ ਨ ਲੋਭ ਲੁਭਾਇਆ ॥੧੫।

ਅਰਥ—(੧) ਗੁਰ ਸਿਖਾਂ ਲਈ ਜੋਗ ਦੀ ਜੁਗਤੀ ਨੂੰ ਗੁਰੂ (ਜੀਨੇ ਇਸਤਰਾਂ) ਸਮਝਾਇਆ ਹੈ। (੨) (ਕਿ) ਆਸਾ ਵਿਚੋਂ ਨਿਰਾਸ (ਹੋਵੇ ਇਸ ਲਈ ਸਿਖ)ਨਰਾਸ ਹੋਕੇ ਸਮਾਂ ਗੁਜ਼ਾਰਦੇ ਹਨ। (੩) ਥੋੜਾ ਹੀ ਅੰਨ ਛਕਕੇ ਪਾਣੀ ਪੀ ਲੈਂਦੇ ਹਨ(ਭਾਵ ਲੋਭ ਨਹੀਂ ਜੈਸਾ ਕਿ 'ਫਰੀਦਾ ਰੁਖੀ ਸੁਖੀ ਖਾਇਕੇ ਠੰਡਾ ਪਾਣੀ ਪੀਉ')। (੪)

ਥੋੜੇ ਹੀ ਬਚਨਾਂ ਨੂੰ ਬੋਲਦੇ (ਹਨ ਐਵੇਂ ਵਾਧੂ ਬਕਵਾਸ ਨਹੀਂ ਕਰਦੇ। (੫) ਰਾਤ ਨੂੰ ਨੀਂਦ ਭੀ ਥੋੜੀ ਕਰਦੇ ਤੇ ਮੋਹ (ਵਿਚ ਭੀ ਉਨਾਂ ਨੇ ਆਪਣਾ ਆਪ) ਨਹੀਂ ਫਸਾ ਇਆ ਹੈ। (੬) ਸੁਪਨੇ ਅੰਦਰ ਭੀ ਜਾਕੇ ਲੋਭ ਵਿਚ ਨਹੀਂ ਲੁਭਾਉਂਦੇ (ਭਾਵ ਲੋਭ ਦਾ ਤਾਂ ਨਾ ਥੇਹ ਭੀ ਨਹੀਂ ਹੈ॥ ੧੫॥

ਭਾਵ—"ਥੋੜਾ ਸਵਣਾ ਖਾਵਣ ਥੜਾ ਥੋੜਾ ਬੋਲਣ ਗੁਰਮਤਿ ਭਾਵੇ"।

## ਜੋਗ ਦੀ ਜੁਗਤ ਦਾ ਸਾਧਨ

੧ ਮੁੰਦ੍ਰਾ ਗੁਰ ਉਪਦੇਸ਼ ਮੰਤ ਸੁਣਾਇਆ।
੨ ਖਿੰਥਾ ਖਿਮਾ ਸਿਵਾਇ ਝੋਲੀ ਪਤਿ ਮਾਇਆ।
੩ ਪੈਰੀਂ ਪੈ ਪਾ ਖਾਕ ਬਿਭੂਤ ਬਣਾਇਆ।
੪ ਪਿਰਮ ਪਿਆਲਾ ਪੱਤ ਭੋਜਨ ਭਾਇਆ।
੫ ਡੰਡਾ ਗਿਆਨ ਵੀਚਾਰ ਦੂਤ ਸਿਧਾਇਆ।
੬ ਸਹਜਗੁਫਾ ਸਤਿਸੰਗ ਸਮਾਧ ਸਮਾਇਆ॥੧੬॥

ਅਰਥ—(੧) (ਜੋ) ਗੁਰੂ ਜੀ ਨੇ ਉਪਦੇਸ਼ ਦਾ ਮੰਤਰ ਸੁਣਾਇਆ ਹੈ (ਸੋ ਕੰਨ ਵਿਚ) ਮੁੰਦ੍ਰਾਂ ਹਨ। (੨) ਖਿਮਾਂ ਦੀ ਖਿੰਥਾ (ਖਫਨੀ) ਸਵਾਈ (ਹੈ ਤਾਂ) ਮਾਇਆ ਦੇ ਪਤੀ (ਦਾ ਨਾਮ) ਝੋਲੀ ਪਿਆ ਹੈ। (੩) (ਜੋ) ਚਰਨੀ ਪੈਕੇ (ਆਪਣੇ ਆਪਨੂੰ) ਚਰਨਧੂੜ ਬਣਾਇਆ (ਹੈਸੋ) ਬਿਭੂਤ ਹੈ। (੪) ਪ੍ਰੇਮ ਦਾ ਪਿਆਲਾ 'ਪਤਪਾਤ੍ਰ' (ਹੈਤੇ) 'ਭਾਇਆ ਭਜਨ ਦਾ ਭੋਜਨ ਹੈ। [੫] ਗਿਆਨ ਦੀ ਵਿਚਾਰ ਦਾ ਡੰਡਾ ਹੈ (ਤੇ) ਦੂਤਾਂ ਨੂੰ ਵਸ ਕਰਨਾ (ਚੇਲਾ ਹੈ)। [੬] ਸ਼ਾਂਤੀ ਦੀ ਗੁਫਾ ਤੇ ਸਤਿਸੰਗ ਦੀ ਸਮਾਧੀ ਵਿਚ ਸਮਾਏ ਹਨ॥੧੬॥

ਭਾਵ—ਗੁਰਮੁਖ ਪੂਰਨ ਜੋਗੀ ਹਨ ਜਿਨਾਂ ਨੇ ਗੁਰਉਪਦੇਸ਼ ਅਨੁਸਾਰ ਆਪਣੇ ਮਨ ਨੂੰ ਕਰ ਲਿਆ ਹੈ।

## ਪੂਰਬ ਪ੍ਰਸੰਗਾਂਤਰ ਗਤਿ

੧ ਸਿੰਙੀ ਸੁਰਤਿ ਵਿਸ਼ੇਖ ਸਬਦ ਵਜਾਇਆ।
੨ ਗੁਰਮੁਖ ਆਈ ਪੰਥ ਨਿਜ ਘਰ ਪਾਇਆ।
੩ ਆਦਿ ਪੁਰਖ ਆਦੇਸ਼ ਅਲਖ ਲਖਾਇਆ।
੪ ਗੁਰ ਚੇਲੇ ਰਹਿਰਾਸ ਮਨ ਪਰਚਾਇਆ।
੫ ਵੀਹ ਇਕੀਹ ਚੜਾਇ ਸ਼ਬਦ ਮਿਲਾਇਆ॥੧੭॥

ਅਰਥ—(੧) (ਪੂਰਬ ਤਰਹੇ ਜੋਗੀਆ ਨੇ ਸ਼ਬਦ ਸੁਰਤਿ ਦੇ ਵਿਸੇਖ ਰਪ (ਜਾਨਣ ਰੂਪ) ਸਿੰਙੀ ਨੂੰ ਵਜਾਇਆ ਹੈ। (੨) ਗੁਰਮੁਖਾਂ (ਦਾ ਮਿਲਾਪ) ਆਈ ਪੰਥ ਹੈ (ਤੇ

ਇਕੁਰਾਂ ਹੀ) ਸਵਰੂਪ (ਨੂੰ ਉਨ੍ਹਾਂ ਨੇ) ਪਾਇਆ ਹੈ। (੩) ਆਦ ਪੁਰਖ ਨੂੰ ਨਮਸਕਾਰ ਕਰਨ ਰੂਪ ਅਲਖ ਲਖਾਉਂਦੇ (ਬੋਲਦੇ) ਹਨ। (੪) ਚੇਲਿਆਂ (ਸਿਖਾਂ) ਨੇ ਗੁਰਾਂ ਦੇ ਪ੍ਰੇਮ ਵਿਚ ਮਨ ਨੂੰ ਪਰਚਾਇਆ ਹੈ। (੫) (ਗੁਰੂ ਨੇ) ਸੰਸਾਰ (ਵਿਚ ਰਖਕੇ ਹੀ) ਇਕ ਈਸ੍ਵਰ ਦੇ ਚੜ੍ਹਾਉ (ਨੂੰ ਚੜ੍ਹਾਕੇ) ਬ੍ਰਹਮ ਵਿਚ (ਸਿਖਾਂ ਨੂੰ) ਮਿਲਾਇਆ ਹੈ॥ ੧੭॥

ਭਾਵ—"ਸਬਦ ਸੁਰਤਿ ਮੇਰੀ ਸਿੰਙੀ ਵਾਜੇ ਲੋਕ ਸੁਣੇ" ਦਾ ਹੀ ਭਾਵ ਹੈ।

## ਚੌਪੜ ਦੀ ਖੇਡ

੧ ਗੁਰ ਸਿਖ ਸੁਣ ਗੁਰ ਸਿਖ ਸਿਖ ਸਦਾਇਆ।
੨ ਗੁਰ ਸਿਖੀ ਗੁਰ ਸਿਖ ਸਿਖ ਸੁਣਾਇਆ।
੩ ਗੁਰ ਸਿਖ ਸੁਣ ਕਰ ਭਾਉ ਮੰਨ ਵਸਾਇਆ।
੪ ਗੁਰ ਸਿਖਾਂ ਗੁਰ ਸਿਖ ਭਾਣਾ ਭਾਇਆ।
੫ ਗੁਰ ਸਿਖ ਗੁਰ ਸਿਖ ਸੰਗ ਮੇਲ ਮਿਲਾਇਆ।
੬ ਚਉਪੜ ਸੋਲਹ ਸਾਰ ਜੁਗ ਜਿਣ ਆਇਆ ॥੧੮॥

ਅਰਥ—(੧) ਗੁਰੂ ਦੀ ਸਿਖ੍ਯਾ ਸੁਣਕੇ ਗੁਰੂ ਦੇ ਸਿਖ ਨੇ ਸਿਖ ਸਦਾਇਆ ਹੈ। (੨) ਗੁਰ ਸਿਖੀ (ਨੂੰ ਧਾਰਕੇ) ਗੁਰੂ ਦੇ ਸਿਖ (ਨੇ ਹੋਰਨਾਂ ਨੂੰ) ਉਪਦੇਸ਼ ਸੁਣਾ ਇਆ ਹੈ। [੩] ਗੁਰ ਸਿਖ੍ਯਾ ਨੂੰ ਸੁਣ ਕਰਕੇ (ਜਿਸਨੇ) ਮਨ ਵਿਚ ਭਾਉ (ਪ੍ਰੇਮ ਨੂੰ ਵਸਾਇਆ ਹੈ ਤਿਸ) ਗੁਰੂ ਦੇ ਸਿਖ ਨੂੰ ਗੁਰ ਸਿਖਾਂ ਦਾ ਭਾਣਾ (ਹੁਕਮ) ਚੰਗਾ ਲਗਾ ਹੈ। (੫) ਗੁਰ ਸਿਖਾਂ ਦੇ ਮੇਲ ਨਾਲ (ਜਿਸ) ਗੁਰੂ ਦੇ ਸਿਖ ਨੇ (ਆਪਣਾ ਮਨ) ਮਿਲਾਇਆ ਹੈ। (੬) ਉਹ ਚੌਪੜ (ਦੀਆਂ) ਸੋਲਾ ਨਰਦਾਂ ਵਿਚੋਂ ਜੋੜੇ (ਵਾਂਗੂ ਸੰਸਾਰ) ਜਿਤ ਆਇਆ ਹੈ॥ ੧੮॥

ਭਾਵ—ਜੇਕਰ ਸੋਲਾਂ ਨਰਦਾਂ ਵਿਚੋਂ ਜੋੜਾ ਕੋਈ ਨ ਹੋਵੇ ਤਾਂ ਸਭ ਮਰ ਜਾਂਦੀਆਂ ਹਨ ਅਤੇ ਜੇਕਰ ਜੋੜਾ ਹੋ ਜਾਵੇ ਤਾਂ ਉਨ੍ਹਾਂ ਨੂੰ ਕੋਈ ਨਹੀਂ ਮਾਰਦਾ ਇਕੁਰ ਹੀ ਗੁਰਮੁਖ ਦੇ ਕਠੇ ਹੋ ਜਾਵਣ ਤਾਂ ਉਨ੍ਹਾਂ ਉਤੇ ਸੰਸਾਰ ਦਾ ਬਲ ਨਹੀਂ ਪੈ ਸਕਦਾ।

## ਸਤਰੰਜ ਦੀ ਖੇਡ

੧ ਸ਼ਤਰੰਜ ਬਾਜੀ ਖੇਲ ਬਸਾਤ ਬਣਾਇਆ।
੨ ਹਾਥੀ ਘੋੜੇ ਰਥ ਪਿਆਦੇ ਆਇਆ।
੩ ਹੁਇ ਪਤਿਸ਼ਾਹ ਵਜ਼ੀਰ ਦੁਇ ਦਲ ਛਾਇਆ।
੪ ਹੋਇ ਗੜਾਵਡ ਜੋਧ ਜੁਧ ਮਚਾਇਆ।
੫ ਗੁਰਮੁਖ ਚਾਲ ਚਲਾਇ ਹਾਲ ਪੁਜਾਇਆ।

੬ ਪਾਇਕ ਹੋਇ ਵਜ਼ੀਰ ਗੁਰੇ ਪਹੁਚਾਇਆ ॥੧੯॥

ਬਸਾਤ = ਸਤਰੰਜ ਖੇਡਨ ਵਾਲਾ ਕਪੜਾ। ਦਰਬੰਦ = ਜੁਧ, ਲੜਾਈ।

ਅਰਥ(੧) ਸਤਰੰਜ ਬਾਜੀ (ਦੀ) ਖੇਡ (ਕਰਨ ਵਾਲਿਆਂ ਨੇ ਇਸਤਰਾਂ) ਖੇਡਨ ਵਾਲਾ ਕਪੜਾ ਬਣਾਇਆ ਹੈ। (੨) ਹਾਥੀ (ਫੀਲ), ਘੋੜੇ, ਰਥ (ਰੁਖ) ਅਤੇ ਪਿਆਦੇ ਹਨ। (੩) ਪਾਤਿਸ਼ਾਹ ਤੇ ਵਜ਼ੀਰਾਂ ਦੇ ਦੋਦਲ (ਹਿਸੇ) ਬਣਾਉਂਦੇ ਹਨ। (੪) ਆਪੋ ਵਿਚੀ ਏਹਿ ਬਖਹਿ ਕਰਕੇ ਜੋਧਿਆਂ ਵਾਂਗੂ ਜੁਧ ਮਚਾਉਂਦੇ ਹਨ। (੫) ਗੁਰ ਮੁਖਾਂ ਨੇ (ਇਸਤਰਾਂ ਦੀ) ਚਾਲ ਚਲਾਕੇ ਹਾਲ (ਵਰਤਮਾਨ ਸਮੇਂ ਨੂੰ ਤੋੜ ਪੁਜਾਇਆ ਹੈ। (੬) (ਜਿਸ ਤਰਾਂ) ਪਾਲਕ (ਪਿਆਦਾ ਵਜ਼ੀਰ (ਦੇ ਘਰ ਵਿਚ ਜਾਕੇ ਵਜ਼ੀਰ) ਹੋ ਜਾਂਦਾਹੈ,(ਇਸੇਤਰਾਂ) ਗੁਰੂ(ਨੇ ਸਿਖਦੇਘਰ ਤੋਂ ਗੁਰੂ ਦੇ ਘਰ ਵਿਚ) ਪੁਚਾਇਆਹੈ।੧੯।

ਭਾਵ—ਸਤਰੰਜ ਦੀ ਖੇਡ ਵਿਚ ਪਿਆਦਾ ਚਲਦਾਰ ਜੇ ਵਜ਼ੀਰ ਦੇਘਰਪਹੁੰਚ ਜਾਵੇ ਤਾਂਵਜ਼ੀਰ ਹੋਜਾਂਦਾਹੈ,ਇਸੇਤਰਾਂ ਸਿਖਸਿਖੀਦੀਕ੍ਰਿਤ ਵਿਚਚਲਦਾਰਗੁਰੂ ਹੋਜਾਂਦਾ ਹੈ।

## "ਸਗਲਿਆ ਭਉ ਲਿਖਿਆ ਸਿਰਲੇਖ"

੧ ਭੈ ਵਿਚ ਨਿੰਮਣ ਨਿੰਮ ਭੈ ਵਿਚ ਜਾਇਆ।
੨ ਭੈ ਵਿਚ ਗੁਰਮੁਖ ਪੰਥ ਸਰਣੀ ਆਇਆ।
੩ ਭੈ ਵਿਚ ਸੰਗਤਿ ਸਾਧ ਸ਼ਬਦ ਕਮਾਇਆ।
੪ ਭੈ ਵਿਚ ਜੀਵਨ ਮੁਕਤਿ ਭਾਣਾ ਭਾਇਆ।
੫ ਭੈ ਵਿਚ ਜਨਮ ਸਵਾਰ ਸਹਿਜ ਸਮਾਇਆ।
੬ ਭੈ ਵਿਚ ਨਿਜ ਘਰ ਜਾਇ ਪੂਰਾ ਪਾਇਆ ॥੨੦॥

ਅਰਥ—(੧) (ਵਾਹਿਗੁਰੂ ਦੇ) ਭੈ (ਕੁਦਰਤੀ ਨਿਯਮ) ਵਿਚ(ਹੀ ਜੀਵ ਨਿੰਮਣ ਗਰਭਾਸਥਾਨ ਵਿਚ ਨਿੰਮਿਆ ਤੇ ਭੈ ਵਿਚ ਹੀ ਪੈਦਾ ਹੁੰਦਾ ਹੈ। (੨) (ਜੀਵ ਜਦ) ਭੈ ਵਿਚ (ਹੋਯਾ ਤਾਂ) ਗੁਰਮੁਖ ਰਸਤੇ ਦੀ ਸਰਣੀ ਆਇਆ(ਭਾਵ ਜਮਾਂ ਦਾ ਭੈਮਲੂਮ ਹੋਯਾ ਤਾਂ ਉਸਤੋਂ ਬਚਨ ਲਈ ਗੁਰਮੁਖਾਂ ਦੇ ਰਸਤੇ ਉਤੇ ਆਇਆ)। (੩) ਫਿਰ ਹਿਰਦੇ ਵਿਚ (ਭੈ ਧਾਰਕੇ) ਸਾਧ ਸੰਗਤ (ਵਿਚ ਜਾਕੇ) ਸ਼ਬਦ ਨੂੰ ਕਮਾਇਆ ਹੈ। (੪) ਭੈ ਵਿਚ ਰਹਿਣ ਦਾ ਭਾਣਾ ਭਾਇਆ ਤਾਂ ਜੀਵਨ ਮੁਕਤਿ (ਹੋਇਆ)। [੫] ਭੈ ਵਿਚ (ਹੋਣ ਕਰਕੇ) ਜਨਮ ਨੂੰ ਸਵਾਰਕੇ ਸ਼ਾਂਤੀ ਵਿਚ ਸਮਾਇਆ ਹੈ। [੬] ਭੈ ਦੇ ਵਿਚ(ਰਹਿਣ ਵਾਲੇ ਨੇ) ਸ੍ਵੈਸਵਰੂਪਵਿਚਜਾਕੇਪੂਰਣ ਅਕਾਲਪੁਰਖਨੂੰਪਾਇਆਹੈ।੨੦।

ਭਾਵ—'ਜਿਨਾ ਭਉ ਤਿਨ ਨਾਹਿ ਭਉ ਮੁਚ ਭਉ ਨਿਭਵਿਆ' ਦਾ ਹੀ ਨਿਰਣਾ ਹੈ।

## ਵਾਰ ਸਮਾਪਤੀ ਤੇ ਮੰਗਲਾ ਚਰਣ ਰੂਪ ਸਫਲਾ ਜਨਮ

੧ ਗੁਰ ਪਰਮੇਸ਼ਰ ਜਾਣ ਸ਼ਰਣੀ ਆਇਆ।

੨ ਗੁਰਚਰਣੀ ਚਿਤ ਲਾਇ ਨ ਚਲੈ ਚਲਾਇਆ।
੩ ਗੁਰਮਤ ਨਿਹਚਲ ਹੋਇ ਨਿਜਪਦ ਪਾਇਆ।
੪ ਗੁਰਮੁਖ ਕਾਰ ਕਮਾਇ ਭਾਣਾ ਭਾਇਆ।
੫ ਗੁਰਮੁਖ ਆਪ ਗਵਾਇ ਸਚ ਸਮਾਇਆ।
੬ ਸਫਲ ਜਨਮ ਜਗਆਇ ਜਗਤ ਤਰਾਇਆ ॥੨੧॥੨੦॥

ਅਰਥ–(੧) (ਜੇਹੜਾ) ਗੁਰੂ ਨੂੰ ਪ੍ਰਮੇਸਵਰ(ਰੂਪ) ਜਾਣਕੇ (ਗੁਰਾਂ ਦੀ) ਸਰਣੀ ਆਇਆ ਹੈ। (੨) (ਅਤੇ) ਗੁਰਾਂ ਦੇ ਚਰਣੀ ਚਿੱਤ ਲਾਕੇ (ਕਿਸੇ ਦਾ ਚਲਾਇਆ) ਨਹੀਂ ਚਲਦਾ। [੩] (ਉਸਨੇ) ਗੁਰਮਤ ਵਿਚ ਅਚੱਲ ਹੋਕੇ ਨਿਜ ਪਦ ਨੂੰ ਪਾਇਆ ਹੈ। (੪) (ਕਿਉਂਕਿ ਉਸਨੇ) ਗੁਰਮੁਖਾਂ ਦੀ ਕਾਰ ਕਮਾਈ (ਹੈ ਤੇ ਉਸਨੂੰ) ਭਾਣਾ ਭਾਇਆ ਹੈ। [੫] (ਤਿਸ) ਗੁਰਮੁਖ ਨੇ ਆਪਾ ਭਾਵ ਗਵਾਕੇ ਸਚ ਵਿਚ ਸਮਾਉਣਾ ਕੀਤਾ ਹੈ। (੬) (ਐਸੇ ਗੁਰਮਖ ਪਿਆਰੇ ਦਾ) ਜਨਮ ਸਫਲਾ (ਹੈ ਤੇ ਉਸਨੇ) ਜਗਤ ਵਿਚ ਆਕੇ ਜਗਤ ਨੂੰ (ਸੰਸਾਰ ਸਮੁੰਦਰ ਤੋਂ) ਤਰਾਇਆ ਹੈ ॥ ੨੧ ॥੨੦॥

ਭਾਵ--"ਆਪ ਤਰੇ ਨ ਤਾਰੇ ਨ ਸਰਿਨਾ" ਗੁਰ ਸਿਖ ਗੁਰੂ ਦੇ ਹੁਕਮਾਂ ਪੁਰ ਤਰਕੇ ਆਪ ਤਰਦੇ ਤੇ ਹੋਰਨਾਂ ਨੂੰ ਤਾਰਦੇ ਹਨ।

ੴ ਸਤਿਗੁਰਪ੍ਰਸਾਦਿ ॥

# ਗਿਆਨ ਰਤਨਾਵਲੀ ਇੱਕੀਵੀਂ ਵਾਰ

## ਸਤਿਗੁਰੂ ਤੇ ਵਾਹਿਗੁਰੂ ਦੀ ਮਹਿਮਾ

੧ ਪਾਤਸ਼ਾਹਾਂ ਪਾਤਸ਼ਾਹ ਸੱਤ ਸੁਹਾਣੀਐ।
੨ ਵੱਡਾ ਵੇਪਰਵਾਹ ਅੰਤ ਨ ਜਾਣੀਐ।
੩ ਲਉਬੱਲੀ ਦਰਗਾਹ ਆਖ ਵਖਾਣੀਐ।
੪ ਕੁਦਰਤਿ ਅਗਮ ਅਥਾਹ ਚੋਜ ਵਿਡਾਣੀਐ।
੫ ਸੱਚੀ ਸਿਫਤ ਸਲਾਹ ਅਕਥ ਕਹਾਣੀਐ।
੬ ਸਤਿਗੁਰ ਸਚੇ ਵਾਹ ਸਦ ਕੁਰਬਾਣੀਐ ॥੧॥

ਲਉਬਾਲੀ = ਬੇਪ੍ਰਵਾਹ। ਅਥਾਹ = ਜਿਸ਼ਦਾ ਥਾਹ ਨਾ ਆਵ, ਬੇਅੰਤ।

ਅਰਥ--(੧) ਪਾਤਿਸ਼ਾਹਾਂ ਦਾ ਪਾਤਿਸ਼ਾਹ ਸਤ ਸਰੂਪ ਤੇ ਅਨੰਦ ਸਰੂਪ ਹੈ। (੨) ਫਿਰ) ਵਡਾ ਬੇਪ੍ਰਵਾਹ ਹੈ, ਜਿਸਦਾ ਅੰਤ ਨਹੀਂ ਜਾਣੀਦਾ। (੩) (ਉਸਦੀ) ਦਰ-

ਗਾਹ (ਭੀ) ਬੇਪ੍ਰਵਾਹ ਹੀ ਆਖਕੇ ਸੁਣਾਈ ਜਾਂਦੀ ਹੈ। (੪) (ਉਸਦੀ) ਕੁਦਰਤਦੇਭੀ ਅਗਮ ਅਥਾਹ ਤੇ ਅਸਚਰਜ ਕੌਤਕ ਹਨ। (੫) ਸਿਫਤ ਭੀ ਸੱਚੀ ਤੇ ਸਲਾਹਤਾ ਦੀ ਕਹਾਣੀਭੀ ਅਕਥਹੈ। (੬)ਸਚੇਸਤਿਗੁਰੂਤੇ ਵਾਹਿਗੁਰੂਤੋਂਸਦਾਹੀਕੁਰਬਾਨ ਜਾਂਦਾਹਾਂ।੧।

ਭਾਵ—ਇਹ ਪਉੜੀ ਮੰਗਲਾ ਚਰਨ ਰੂਪ ਉਚਾਰੀ ਹੈ ਅਤੇ ਇਸ ਵਿਚ ਅਕਾਲ ਪੁਰਖ ਤੇ ਸਤਿਗੁਰੂ ਦੀ ਉਸਤਤੀ ਕੀਤੀ ਹੈ, ਅੰਤ ਦੀ ਤੁਕ ਵਿਚ 'ਗੁਰ' ਪਦ ਦੇਹੁਲੀ ਦੀਪਕ ਰਖਕੇ ਆਦਿ ਅੰਤ 'ਸਤਿ' ਤੇ 'ਵਾਹਿ' ਦੇ ਪਦ ਰਖੇ ਹਨ।

## ਆਦਿ ਪੁਰਖ ਦਾ ਅੰਤ ਨਹੀਂ ਜਾਣਦੇ

੧ ਬ੍ਰਹਮੇ ਬਿਸ਼ਨ ਮਹੇਸ ਲਖ ਧਿਆਇੰਦੇ।
੨ ਨਾਰਦ ਸਾਰਦ ਸੇਸ ਕੀਰਤਿ ਗਾਇੰਦੇ।
੩ ਗਣ ਗੰਧਰਬ ਗਣੇਸ ਨਾਦ ਵਜਾਇੰਦੇ।
੪ ਛਿਅ ਦਰਸ਼ਨ ਕਰ ਵੇਸ ਸਾਂਗ ਬਣਾਇੰਦੇ।
੫ ਗੁਰ ਚੇੱਲੇ ਉਪਦੇਸ਼ ਕਰਮ ਕਮਾਇੰਦੇ।
੬ ਆਦਿ ਪੁਰਖ ਆਦੇਸ਼ ਪਾਰਨ ਪਾਇੰਦੇ ॥੨॥

ਅਰਥ—(੧) ਲੱਖਾਂ ਹੀ ਬ੍ਰਹਮਾਂ ਬਿਸ਼ਨ ਤੇ ਮਹੇਸ਼ ਧਿਆਉਂਦੇ ਹਨ। (੨) ਨਾਰਦ, ਸੁਰਸਤੀ ਤੇ ਸ਼ੇਸ਼ਨਾਗ ਭੀ ਜਸ ਹੀ ਗਾਉਂਦੇ ਹਨ। (੩) (ਨੰਦੀ), ਭ੍ਰਿੰਗੀ, ਆਦਿਕ ਗਣ ਗੰਧਰਬ ਤੇ ਗਣੇਸ਼ ਜੀ ਭੀ ਵਾਜੇ ਵਜਾਉਂਦੇ ਹਨ। (੪) ਛੇ ਦਰਸ਼ਨ ਭੀ ਵੇਸ ਕਰਕੇ ਸਵਾਂਗ ਹੀ ਬਣਾਉਂਦੇ ਹਨ। (੫) ਗੁਰੂ ਚੇਲਿਆਂ (ਨੂੰ) ਉਪਦੇਸ਼ (ਕਰਦੇ ਤੇ ਚੇਲੇ ਗੁਰਾਂ ਦੀ ਸੇਵਾ ਦੇ) ਕਰਮ ਕਮਾਉਂਦੇ ਹਨ। (੬) ਆਦ ਪੁਰਖ ਨੂੰ ਨਮਸਕਾਰ (ਹੈ ਜਿਸਦਾ) ਅੰਤ ਨਹੀਂ ਪਾਇ ਸਕਦੇ ॥ ੨ ॥

ਭਾਵ—(੧) ਦੇਵਤਾ ਪਦਵੀ ਭਾਵੇਂ ਵੱਡੀ ਮੰਨੀ ਗਈ ਹੈ ਪਰ ਕਰਤਾਰ ਦੇ ਦਰ ਤੇ ਦੇਵਤੇ ਭੀ ਢਾਢੀ ਹੋਕੇ ਖੜੇ ਹਨ, ਅਤੇ ਉਸ ਦਾ ਅੰਤ ਨਹੀਂ ਪਾ ਸਕਦੇ।

## ਦਰਗਾਹ ਵਿਚ ਕੋਈ ਹੀ ਵਡਿਆਈ ਵਾਲਾਹੈ

੧ ਪੀਰ ਪੈਕੰਬਰ ਹੋਇ ਕਰਦੇ ਬੰਦਗੀ।
੨ ਸੇਖ ਮਸਾਇਕ ਹੋਇ ਕਰ ਮੁਹਛੰਦਗੀ।
੩ ਗ਼ਉਸ ਕੁਤਬ ਕਈ ਲੱਗ ਦਰ ਬਖਸ਼ੰਦਗੀ।
੪ ਦਰ ਦਰਵੇਸ਼ ਖਲੋਇ ਮਸਤ ਮਸੰਦਗੀ।
੫ ਵਲੀ ਉੱਲਹ ਸੁਣ ਸੋਇ ਕਰਨ ਪਸੰਦਗੀ।

੬ ਦਰਗਹ ਵਿਰਲਾ ਕੋਇ ਬਖਤ ਬਲੰਦਗੀ ॥੩॥

ਵਲੀ ਉਲਹ = ਸੋਭਾ ਉਸਤਤ। ਬਖਤ ਬਲੰਦਗੀ = ਵਡੇ ਭਾਗਾਂ ਵਾਲੇ।

ਅਰਥ—(੧) ਪੀਰ ਤੇ ਪਕੰਬਰ ਹੋਕੇ ਬੰਦਗੀ ਕਰਦੇ ਹਨ। (੨) ਸ਼ੇਖ ਤੇ ਮਸ਼ਾਇਕ ਹੋਕੇ ਮੁਥਾਜੀ ਕਰਦੇ ਹਨ। (੩) ਗੌਸ, ਕੁਤਬ, ਆਦਿਕ ਕਿੰਨੇ ਲੋਕ ਹੋਕੇ ਦਰਗਾਹ ਤੋਂ ਬਖਸ਼ਸ਼ ਮੰਗਦੇ ਹਨ। (੪) (ਕਈ) ਦਰਵੇਸ਼ ਮਸਤ ਤੋਂ ਭੀ ਮਸਤ ਹੋਕੇ ਦਰ ਤੇ ਖਲੋਤੇ। (੫) ਸੋਭਾ ਦੇ ਸੁਨਣ ਨੂੰ ਹੀ ਪਸੰਦ ਕਰਦੇ ਹਨ। (੬) ਦਰਗਾਹ ਵਿਚ ਕੋਈ ਵਿਰਲਾ ਹੀ ਵਡੇ ਭਾਗਾਂ ਵਾਲਾ ਹੈ ॥ ੩ ॥

ਭਾਵ—ਮੁਸਲਮਾਨੀ ਮਤਾਨੁਸਾਰ ਬੰਦਗੀ ਕਰਕੇ ਜੋ ਵਡੇ ਹੋਏ ਹਨ, ਉਹ ਅਤੇ ਹੋਰ ਮਜ਼ਬਾਂ ਵਾਲੇ ਸਚ ਦੇ ਪਿਆਰਿਆਂ ਦਾ ਸਿਧਾਂਤ ਪ੍ਰਗਟ ਕੀਤਾ ਹੈ।

## ਕਾਦਰ ਦਾ ਅੰਤ ਕੀਤੇ ਹੋਇ ਨਹੀਂ ਜਾਣ ਸਕਦੇ

੧ ਸੁਨ ਆਖਾਣ ਵਖਾਣ ਆਖ ਵਖਾਣਿਆ।
੨ ਹਿੰਦੂ ਮੁਸਲਮਾਣ ਨ ਸੱਚ ਸਿਵਾਣਿਆ।
੩ ਦਰਗਹ ਪਤਿ ਪਰਵਾਣ ਮਾਣ ਨਿਮਾਣਿਆ।
੪ ਵੇਦ ਕਤੇਬ ਕੁਰਾਣ ਨ ਆਖਰ ਜਾਣਿਆ।
੫ ਦੀਨ ਦੁਨੀ ਹੈਰਾਣ ਚੋਜ ਵਿਡਾਣਿਆ।
੬ ਕਾਦਰ ਨੋਂ ਕੁਰਬਾਣ ਕੁਦਰਤਿ ਮਾਣਿਆ ॥੪॥

ਆਖਰ = ਓੜਕ। ਮਾਣਿਆ = ਵਡਿਆਇਆ ਹੈ।

ਅਰਥ—[੧] ਪੁਸਤਕਾਂ ਦੇ ਵਖਿਆਨਾਂ ਨੂੰ ਆਖ ਸੁਣਾਉਂਦੇ ਤੇ ਸੁਣਦੇ ਹਨ। (੨) ਹਿੰਦੂ ਤੇ ਮੁਸਲਮਾਨਾਂ ਨੇ ਸਚ ਨੂੰ ਨਹੀਂ ਪਛਾਣਿਆ, [੩] (ਜੋ) ਮਾਣ (ਵਾਲਾ ਹੋਕੇ) ਨਿਮਾਣਿਆਂ ਵਾਂਗੂ ਰਿਹਾ ਹੈ (ਉਸਦੀ) ਪਤ ਦਰਗਾਹ ਵਿਚ ਪ੍ਰਵਾਨ ਹੈ। (੪) ਵੇਦਾਂ ਤੇ ਕੁਰਾਨ ਆਦਿਕ ਕਤੇਬਾਂ ਨੇ ਭੀ ਓੜਕ ਨਹੀਂ ਜਾਣਿਆ। (੫) ਲੋਕਪ੍ਰਲੋਕ ਦੇ ਅਸਚਰਜ ਕੌਤਕ ਹੈਰਾਨ ਕਰਦੇ ਹਨ। [੬] ਕਾਦਰ ਤੋਂ ਕੁਰਬਾਨ (ਜਾਂਦੇ ਹਾਂ ਜਿਸਨੇ) ਕੁਦਰਤ ਨੂੰ ਵਡਿਆਇਆ ਹੈ। ੪।

ਭਾਵ—ਦਰਗਾਹ ਵਿਚ ਮਾਣਪਾਣ ਦਾ ਤ੍ਰੀਕਾ ਪ੍ਰਗਟ ਕੀਤਾ ਹੈ ਕਿ ਨਿਮਾਣੇ ਹੋਕੇ ਜਗਤ ਵਿਚ ਰਹਿੰਦੇ ਹੋਏ ਕਾਦਰ ਤੋਂ ਕੁਰਬਾਨ ਹੋ ਜਾਓ।

## ਰਸਾਂ ਦੇ ਪਿਆਰੇ ਸ੍ਰੂਪ ਤੋਂ ਪਰੇ ਹਨ

੧ ਲਖ ਲਖ ਰੂਪ ਸਰੂਪ ਅਨੂਪ ਸਿਧਾਵਹੀਂ।
੨ ਰੰਗ ਬਿਰੰਗ ਸੁਰੰਗ ਤਰੰਗ ਬਣਾਵਹੀਂ।

੩ ਰਾਗ ਨਾਦ ਵਿਸਮਾਦ ਗੁਣੰ ਨਿਧ ਗਾਵਹੀਂ ।
੪ ਰਸ ਕਸ ਲੱਖ ਸੁਆਦ ਚੱਖ ਚਖਾਵਹੀਂ ।
੫ ਗੰਧ ਸੁਗੰਧ ਕਰੋੜ ਮਹ ਮਹਕਾਵਹੀਂ ।
੬ ਗੈਰ ਮਹਲ ਸੁਲਤਾਨ ਮਹਲ ਨ ਪਾਵਹੀਂ ॥੫॥

ਤਰੰਗ = ਕੌਤਕ । ਗੰਧ = ਵਾਸ਼ਨਾ । ਮਹਿ = ਮਹਿਕ ।

ਅਰਥ—(੧) ਲੱਖਾਂ ਤੋਂ ਭੀ ਲਖਾਂ ਸੁੰਦਰ ਸਰੂਪ ਦੇ ਰੂਪ ਵਾਲੇ ਹੋਕੇ ਚਲੇ ਜਾਂਦੇ ਹਨ । (੨) ਰੰਗ ਬਿਰੰਗੀ ਤੇ ਸੁੰਦਰ ੨ ਰੰਗਾਂ ਦੇ ਕੌਤਕ ਬਨਾਉਂਦੇ ਹਨ । (੩) ਰਾਗ, ਨਾਦ (ਅਨੇਕਾਂ ਹੀ) ਅਸਚਰਜ ਰੂਪ ਗੁਣਾਂ ਦੇ ਸਮੁੰਦਰ ਨੂੰ ਗਾਉਂਦੇ ਹਨ । (੪) ਲੱਖਾਂ ਹੀ ਰਸਾਂ ਕਸਾਂ ਦੇ ਸਵਾਦ ਨੂੰ ਚਖਦੇ ਚਖਾਉਂਦੇ ਹਨ। (੫) ਕਰੋੜਾਂ ਹੀ ਵਾਸ਼ਨਾਂ ਦੇ ਰਸੀਏ ਸੁੰਦਰ ਵਾਸ਼ਨਾਂ ਦੀ ਮਹਿਕ ਮਹਿਕਾਉਂਦੇ ਹਨ (ਭਾਵ ਸਭ ਪਾਸੇ ਖੁਸ਼ਬੋਈ ਹੀ ਖਲੇਰਦੇ ਹਨ) । (੬) (ਪਰ ਜੋ) ਪਾਤਿਸ਼ਾਹ ਦੇ ਸਵਰੂਪ ਤੋਂ (ਗੈਰ) ਬਿਨਾਂ (ਹਨ ਉਹ ਇਨਾਂ ਕਰਮਾਂ ਦੇ ਕਰਨ ਵਾਲੇ) ਸਵਰੂਪ ਨੂੰ ਨਹੀਂ ਪਾਉਂਦੇ ॥ ੫ ॥

ਭਾਵ—ਜੋ ਪੁਰਸ਼ ਕਰਤਾਰ ਦੇ ਹੁਕਮਾਂ ਤੋਂ ਬਾਹਰ ਤੁਰਦੇ ਹਨ, ਉਹ ਉਸਦੇ ਸਰੂਪ ਵਿਚ ਨਹੀਂ ਸਮਾ ਸਕਦੇ ।

## ਸੰਸਾਰ ਵਿਚ ਦੁਖ—ਏਕਤਾ ਵਿਚ ਸੁਖ

੧ ਸ਼ਿਵ ਸ਼ਕਤੀ ਦਾ ਮੇਲ ਦੁਬਧਾ ਹੋਵਈ ।
੨ ਤ੍ਰੈਗੁਣ ਮਾਇਆ ਖੇਲ ਭਰ ਭਰ ਧੋਵਈ ।
੩ ਚਾਰ ਪਦਾਰਥ ਭੇਲ ਹਾਰ ਪਰੋਵਈ ।
੪ ਪੰਜ ਤਤ ਪਰਵੇਲ ਅੰਤ ਵਿਗੋਵਹੀ ।
੫ ਛਿਆਰੁਤ ਬਾਰਹ ਮਾਹ ਹਸ ਹਸ ਰੋਵਈ ।
੬ ਰਿੱਧ ਸਿੱਧ ਨਵ ਨਿੱਧ ਨੀਦ ਨ ਸੋਵਈ ॥੬॥

ਮੇਲ = ਮਿਲਾਪ । ਪਰ ਵੇਲੇ = ਕਨਾਰੇ । ਹਸ ਹਸਕੇ = ਜਨਮ ਧਾਰਕੇ ।

ਅਰਥ—(੧) ਸ਼ਿਵ ਸ਼ਕਤੀ ਦੇ ਮੇਲ ਰੂਪ ਸੰਸਾਰ ਵਿਚ ਦਵੈਤ ਵਾਸ਼ਨਾ ਹੁੰਦੀ ਹੈ । (੨) (ਤੇ ਦ੍ਵੈਤ ਕਰਕੇ) ਤਿੰਨਾਂ ਗੁਣ ਰੂਪ ਮਾਇਆ ਦੇ ਖੇਲ ਨੂੰ ਭਰ ਭਰਕੇ ਧੋਈਦਾ ਹੈ । (੩) (ਅਰਥਾਤ) ਚਾਰ ਪਦਾਰਥਾਂ ਦੇ ਮਿਲਾਪ ਦਾ ਹਾਰ ਪਰੋਈਦਾ ਹੈ । (ਇਸਦਾ ਫਲ ਇਹ ਹੁੰਦਾ ਹੈ ਕਿ) ਪੰਜਾਂ ਤਤ੍ਵਾਂ ਦੇ ਕਿਨਾਰਿਆਂ (ਵਾਲੇ ਸੰਸਾਰ ਵਿਚ) ਪੈਕੇ ਅੰਤ ਵਿਗਾੜ ਲਈਦਾ ਹੈ । (੫) (ਅਰਥਾਤ) ਛੇਆਂ ਰੁਤਾਂ ਤੇ ਬਾਰਾਂ ਮਹੀਨਿਆਂ ਵਿਚ ਜਨਮ ਧਾਰਕੇ ਰੋਈਦਾ ਹੈ । (੬) ਉਸ ਵੇਲੇ ਭਾਵੇਂ) ਰਿਧੀਆਂ ਸਿਧੀਆਂ ਨੌਨਿਧੀਆਂ

(ਮਿਲਜਾਨ ਤਦਭੀ ਸ਼ਾਂਤੀਰੂਪ)ਨੀਂਦਵਿਚਨਹੀਂਸਵੀਂਦਾਭਾਵਸ਼ਾਂਤਨਹੀਂਆਉਂਦੀ।੬।

ਭਾਵ-ਦ੍ਵੈਤ ਵਿਚ ਲਗਾ ਪੁਰਸ਼ ਜੰਮਨ ਮਰਨ ਦੀ ਫਾਹੀ ਤੋਂ ਨਹੀਂ ਨਿਕਲ ਸਕਦਾ, ਭਾਵੇਂ ਸਿਧੀਆਂ ਵਾਲਾ ਭੀ ਹੋ ਜਾਵੇ ।

## ਪ੍ਰੇਮਾ ਭਗਤੀ ਤੋਂ ਬਿਨਾਂ ਸਚ ਵਿਚ ਸਮਾਈ ਨਹੀਂ ਹੈ

੧ ਸਹਸ ਸਿਆਨਪ ਲੱਖ ਕੰਮ ਨ ਆਵਹੀਂ ।
੨ ਗਜਾਨ ਧਜਾਨ ਉਨਮਾਨ ਅੰਤ ਨ ਪਾਵਹੀਂ ।
੩ ਲੱਖ ਸਸੀ ਲਖ ਭਾਨੁ ਅਹਿਨਿਧ ਧਾਵਹੀਂ ।
੪ ਲਖ ਪਰਕਿਰਤਿ ਪਰਾਨ ਕਰਮ ਕਮਾਵਹੀਂ ।
੫ ਲਖ ਲਖ ਗਰਬ ਗੁਮਾਨ ਲੱਖ ਲਜਾਵਹੀਂ ।
੬ ਲਖ ਲਖ ਦੀਨ ਈਮਾਨ ਤਾੜੀ ਲਾਵਹੀਂ ।
੭ ਭਉ ਭਗਤਿ ਭਗਵਾਨ ਸੱਚ ਸਮਾਵਹੀਂ ॥੭॥

ਉਨਮਾਨ = ਵਿਚਾਰ ਵਾਲੇ। ਗੁਮਾਨ = ਮਗਰੂਰੀ।

ਅਰਥ—[੧] ਹਜ਼ਾਰਾਂ ਤੇ ਲਖਾਂ ਸਿਆਣਪਾਂ ਭੀ ਕੰਮ ਨਹੀਂ ਆਉਂਦੀਆਂ [੨] ਗਿਆਨ ਧਿਆਨ ਦੀ ਵਿਚਾਰ ਵਾਲੇ ਭੀ ਅੰਤ ਨਹੀਂ ਪਾਉਂਦੇ। (੩) ਲਖਾਂ ਚੰਦ੍ਰਮਾ ਲਖਾਂ ਸੂਰਜ ਦਿਨ ਰਾਤ ਦੌੜਦੇ ਹਨ (ਪਰ ਅੰਤ ਨਹੀਂ ਜਾਣਦੇ)। (੪) ਲਖਾਂ ਪ੍ਰਕ੍ਰਿਤੀ ਦੇ ਪ੍ਰਾਇਣ (ਆਸਰੇ) ਹੋਕੇ ਕਰਮ ਕਮਾਉਂਦੇ ਹਨ। [੫] ਲਖਾਂ ਹੀ ਹੰਕਾਰ (ਵਿਚ ਹਨ ਤੇ ਲਖਾਂ ਹੀ ਮਗਰੂਰੀ (ਵਿਚ ਹਨ ਤੇ) ਲਖਾਂ ਲੱਜਾ ਕਰਦੇਹਨ। (੬) ਲਖਾਂ ਹੀਦੀਨ ਈਮਾਨ(ਵਾਲੇ ਹੋਏ ਹਨ ਤੇ ਲਖਾਂ ਹੀਸਮਾਧੀਆਂਲਾਉਂਦੇ ਹਨ। (੭) (ਪਰ) ਪ੍ਰੇਮਾ ਭਗਤੀ ਦੇ ਭਾਗ ਵਾਲੇ ਹੀ ਸਚ ਸਰੂਪਵਿਚ ਸਮਾਉਂਦੇ ਹਨ ॥੭॥

ਭਾਵ—ਹਜ਼ਾਰਾਂ ਸਿਆਣਪਾਂ ਚਤੁਰਾਈਆਂ ਦੇ ਕੀਤਿਆਂ ਕਰਤਾਰ ਨਹੀਂ ਮਿਲਦਾ, ਕੇਵਲ ਪ੍ਰੇਮਾ ਭਗਤੀ ਕਰਕੇ ਹੀ ਉਸਦੇ ਦਰ ਤੇ ਪੁਜੀਦਾ ਹੈ।

## ਪ੍ਰੇਮਾਂ ਭਗਤੀ ਤੋਂ ਬਿਨਾਂ ਪਰਚੇ

੧ ਲੱਖ ਪੀਰ ਪਾਤਿਸ਼ਾਹਿ ਪਰਚੇ ਲਾਵਹੀਂ ।
੨ ਜੋਗ ਭੋਗ ਲਖ ਰਾਹ ਸੰਗ ਚਲਾਵਹੀਂ ।
੩ ਦੀਨ ਦੁਨੀ ਅਸਗਾਹ ਹਾਥ ਨ ਪਾਵਹੀਂ ।
੪ ਕਟਕ ਮੁਰੀਦ ਪਨਾਹ ਸੇਵ ਕਮਾਵਹੀਂ ।
੫ ਅੰਤ ਨ ਸਿਫਤ ਸਲਾਹ ਆਖ ਸੁਣਾਵਹੀਂ ।

੬ ਲਉ ਬਾਲੀ ਦਰਗਾਹ ਖੜੇ ਧਿਆਵਹੀਂ ॥ ੮ ॥

ਪਰਚੇ = ਕਰਾਮਾਤ । ਕਟਕ = ਸੰਗ, ਅਕਠ ।

ਅਰਥ–(੧) ਲਖਾਂ ਪੀਰਾਂ ਦੇ ਪਾਤਿਸ਼ਾਹ ਕਰਾਮਾਤਾਂ ਵਿਚ ਮਨ ਲਾਉਂਦੇ ਹਨ। (੨) ਲਖਾਂ ਹੀ ਸੰਗ (ਅਕੱਠ) ਜੋਗ ਤੇ ਭੋਗ ਦੇ ਰਸਤੇ (ਉਤੇ ਮਨਨੂੰ) ਚਲਾਉਂਦੇ ਹਨ। (੩) (ਉਹ) ਦੀਨ ਦੁਨੀ ਦੇ ਅਸਗਾਹ ਸਮੁੰਦਰ ਦਾ ਹਾਥ ਨਹੀਂ ਪਾ ਸਕਦੇ। (੪) ਮੁਰੀਦਾਂ ਦੇ ਸੰਗ (ਪੀਰਾਂ ਦੀ) ਪਨਾਹ ਲੈਕੇ ਸੇਵਾ ਹੀ ਕਮਾਉਂਦੇ ਹਨ। [੫] (ਕਈ ਇਹ) ਆਖਕੇ ਸੁਣਾਉਂਦੇ (ਹਨ ਕਿ) ਸਿਫਤੀ ਦੀ ਸਲਾਹਤਾ ਦਾ ਅੰਤ ਨਹੀਂ ਹੈ। [੬] ਲੱਖਾਂ ਹੀ ਬੇਪਰਵਾਹ ਦੀ ਦਰਗਾਹ ਨੂੰ ਖੜੇ ਧਿਆਉਂਦੇ ਹਨ ॥ ੮ ॥

ਭਾਵ–ਵਾਹਿਗੁਰੂ ਨੂੰ ਮਿਲਣ ਦੀ ਇਛਾ ਵਾਲੇ ਪੁਰਸ਼ ਭਗਤੀ ਤੋਂ ਬਿਨਾ ਹੋਰ ਕੀ ਕੀ ਕਰ ਰਹੇ ਹਨ, ਇਸ ਗਲ ਦਾ ਵਰਨਣ ਕੀਤਾ ਹੈ।

## ਪੂਰਬ ਪ੍ਰਕਰਣਾਂਤਰ ਗਤਿ

੧ ਲਖ ਸਾਹਿਬ ਸਿਕਦਾਰ ਆਵਣ ਜਾਵਣੇ।
੨ ਲਖ ਵਡੇ ਦਰਬਾਰ ਬਣਤ ਬਣਾਵਣੇ।
੩ ਦਰਬ ਭਰੇ ਭੰਡਾਰ ਗਣਤ ਗਣਾਵਣੇ।
੪ ਪਰਵਾਰੇ ਸਾਧਾਰ ਬਿਰਦ ਸਦਾਵਣੇ।
੫ ਲੋਭ ਮੋਹ ਅਹੰਕਾਰ ਧੋਹ ਕਮਾਵਣੇ।
੬ ਕਰਦੇ ਚਾਰ ਵੀਚਾਰ ਦਹਦਿਸ ਧਾਵਣੇ।
੭ ਲਖ ਲਖ ਬਜਰਕਦ੍ਵਾਰ ਮਨ ਪਰਚਾਵਣੇ ॥੯॥

ਅਰਥ–[੧] ਲੱਖਾਂ ਹੀ ਸਭਾ ਦੇ ਸ਼ਿੰਗਾਰ ਸਰਦਾਰ ਆਉਂਦੇ ਜਾਂਦੇ ਹਨ। [੨] ਲੱਖਾਂ ਹੀ ਵਡੇ ਦਰਬਾਰ ਲਾਉਣ ਦੀ ਬਣੌਤ ਬਣਾਉਂਦੇ ਹਨ। (੩) (ਲਖਾਂ ਹੀ) ਮਾਯਾ ਦੇ ਭੰਡਾਰੇ ਭਰਕੇ ਗਿਣਤੀ ਗਿਣਾਂਵਦੇਹਨ। [੪] (ਲੱਖਾਂ ਹੀ) ਪ੍ਰਵਾਰ ਨੂੰ ਸੁਧਾਰਨ ਦੇ ਬਿਰਦ ਵਾਲੇ ਸਦਾਉਂਦੇ ਹਨ। [੫] (ਲਖਾਂ ਹੀ ਲੋਭ, ਮੋਹ, ਅਹੰਕਾਰ ਕਰਕੇ ਦਾਗਾ ਕਮਾਉਂਦੇ ਹਨ। [੬] (ਕਈ) ਸੁੰਦਰ ਵਿਚਾਰ ਕਰਦੇ ਹੋਏ ਦਸਾਂ ਦਿਸ਼ਾਂ ਵਿਚ ਦੌੜਦੇ ਹਨ। [੭] ਲੱਖਾਂ ਹੀ ਬਜ਼ੁਰਗੀ ਵਾਲੇ ਲਖਾਂ (ਲੋਕਾਂ ਦੇ) ਮਨ ਨੂੰ ਪਰਚਾਉਂਦੇ ਹਨ ॥ ੯ ॥

ਭਾਵ–ਦੁਨੀਆਂ ਦਾਰਾਂ ਦੇ ਕਰਤਬ ਕਰਨ ਵਾਲਿਆਂ ਦਾ ਨਿਰਣਾ ਹੈ, ਜੋ ਕਰਤਾਰ ਦੇ ਦਰ ਤੇ ਨਹੀਂ ਜਾ ਸਕਦੇ।

## ਪੂਰਬ ਪ੍ਰਕਰਣਾਨੁਸਾਰੀ।

੧ ਲਖ ਦਾਤੇ ਦਾਤਾਰ ਮੰਗ ਮੰਗ ਦੇਵਹੀਂ।

੨ ਅਉਤਰ ਲਖ ਅਵਤਾਰ ਕਾਰ ਕਰੇਵਹੀਂ।
੩ ਅੰਤ ਨ ਪਾਰਾਵਾਰ ਖੇਵਟ ਖੇਵਹੀਂ।
੪ ਵੀਚਾਰੀਂ ਵੀਚਾਰ ਭੇਤ ਨ ਦੇਵਹੀਂ।
੫ ਕਰਤੂਤੀਂ ਆਚਾਰ ਕਰ ਜਸੁ ਲੇਵਹੀਂ।
੬ ਲਖ ਲਖ ਜੇਵਨਵਾਰ ਜੇਵਣ ਜੇਵਹੀਂ।
੭ ਲਖ ਦਰਗਹ ਦਰਬਾਰ ਸੇਵਕ ਸੇਵਹੀਂ। ੧੦ ॥

ਖੇਵਟ = ਮਲਾਹ। ਏਵਹੀ = ਬੇੜੀ ਤੋਰਦੇਹਨ। ਆਚਾਰ = ਸ਼ੁਭ ਕਰਮ।
ਜੇਵਨਵਾਰ = ਰਸੋਈਏ ਜੇਵਨ ਜੇਵਹੀ = ਰਸੋਈ ਛਕਦੇ ਹਨ।

ਅਰਥ-(੧) ਲਖਾਂਹੀ ਦੇਣ ਵਾਲੇ ਦਾਤੇ ਮੰਗਤਿਆਂ ਨੂੰ ਮੰਗੀ ਚੀਜ਼ ਦੇਂਦੇ ਹਨ। (੨) ਲੱਖਾਂ ਹੀ ਅਵਤਾਰ (ਜਨਮ) ਧਾਰਕੇ ਕੰਮ ਕਰਦੇ ਹਨ। (੩) (ਲਖਾਂ ਹੀ) ਮਲਾਹ, ਮਲਾਹਗੀਰੀ ਕਰਦੇ ਹਨ ਪਰ ਉਰਾਰ ਪਾਰ ਦਾ (ਉਨਾਂ ਨੂੰ ਭੀ) ਅੰਤ ਨਹੀਂ (ਆਉਂਦਾ)। (੪) (ਲੱਖਾਂ ਹੀ) ਵਿਚਾਰਾਂ ਕਰਨ ਵਾਲੇ ਵਿਚਾਰ ਕਰਨ ਦਾ ਭੇਤ ਨਹੀਂ ਦੇਂਦੇ। (੫) ਕਰਤੂਤਾਂ ਕਰਨ ਵਾਲੇ ਸ਼ੁਭ ਕਰਮ ਕਰਕੇ ਜਸ ਲੈਂਦੇਹਨ। (੬) ਲਖਾਂ ਹੀ ਰਸੋਈਏ ਰਸੋਈ(ਤਿਆਰ ਕਰਦੇ ਤੇ) ਲਖਾਂ ਹੀ ਰਸੋਈ ਛਕਦੇਹਨ। (੭) ਲਖਾਂ(ਹੀ ਰਾਜਿਆਂ ਦੇ)ਦਰਬਾਰ ਦੇ ਸਥਾਨ ਅੰਦਰ (ਜਾਕੇ)ਸੇਵਾਕ੍ਰਦੇਹਨ।੧੦।

## ਪ੍ਰੇਮਾ ਭਗਤੀ ਤੋਂ ਬਿਨਾਂ ਪਰਚੇ

੧ ਸੂਰ ਵੀਰ ਵਰੀਆਮ ਜੋਰ ਜਣਾਵਹੀਂ।
੨ ਸੁਣ ਸੁਣ ਸੁਰਤੇ ਲਖ ਆਖ ਸੁਣਾਵਹੀਂ।
੩ ਖੋਜੀ ਖੋਜਨਿ ਖੋਜ ਦਹਿਦਿਸ ਧਾਵਹੀਂ।
੪ ਚਿਰ ਜੀਵੈ ਲਖ ਹੋਇ ਨ ਓੜਕ ਪਾਵਹੀਂ।
੫ ਖਰੇ ਸਿਆਨੇ ਹੋਇ ਨ ਮਨ ਸਮਝਾਵਹੀਂ।
੬ ਲਉਬਾਲੀ ਦਰਗਾਹ ਚੋਟਾਂ ਖਾਵਹੀਂ ॥੧੧॥

ਅਰਥ-(੧) ਸੂਰਮੇ, ਬਲੀ, ਤੇ ਮਹਾਬਲੀ (ਆਪੋ ਆਪਣਾ)ਜ਼ੋਰਜਣਾਉਂਦੇ ਹਨ।(੨)ਲਖਾਂ ਹੀ ਸ੍ਰੋਤੇ ਸੁਣਦੇ (ਤੇ ਕਈ) ਸੁਣਕੇ ਆਖ ਸੁਣਾਉਂਦੇ ਹਨ (੩)ਖੋਜੀ ਖੋਜਨ ਲਈ ਦਸੋਂ ਦਿਸ਼ਾਂ ਵਲ ਦੌੜਦੇ ਹਨ। (੪) ਲਖਾਂ ਚਿਰ ਜੀਵੇ ਹੋਏ ਹਨ ਪਰ (ਵਾਹਿਗੁਰੂ ਦਾ) ਅੰਤ ਨਹੀਂ ਪਾਇ ਸਕੇ। (੫) ਬਹੁਤ ਹੀ ਸਿਆਣੇ ਹੋਏ ਪਰ)ਮਨ ਨੂੰ ਨਹੀਂ ਸਮਝਾ ਸਕੇ। (੬) (ਇਹ ਸਾਰੇ ਹੀ) ਬੇਪ੍ਰਵਾਹ ਦੀ ਦਰਗਾਹ ਵਿਚੋਂ ਚੋਟਾਂ ਖਾਂਦੇ ਹਨ। ੨੧।

## "ਖੁਦੀ ਮਿਟੀ ਤਨ ਸੁਖ ਭਏ"

੧ ਹਿਕਮਤ ਲਖ ਹਕੀਮ ਚਲਿਤ ਬਣਾਵਹੀਂ।
੨ ਆੱਕਲ ਹੋਇ ਫਹੀਮ ਮਤੇ ਮਤਾਵਹੀਂ।
੩ ਗਾਫਲ ਹੋਇ ਗਨੀਮ ਵਾਦ ਵਧਾਵਹੀਂ।
੪ ਲੜ ਲੜ ਕਰਨ ਮੁਹੀਮ ਆਪ ਜਣਾਵਹੀਂ।
੫ ਹੋਇ ਜਦੀਦ ਕਦੀਮ ਨ ਖੁਦੀ ਮਿਟਾਵਹੀਂ।
੬ ਸਾਬਰ ਹੋਇ ਹਲੀਮ ਆਪ ਗਵਾਵਹੀਂ ॥੧੨॥

ਆਕਲ = ਅਕਲ ਵਾਲੇ। ਫਹੀਮ = ਸਮਝ ਵਾਲ। ਗਨੀਮ = ਦੁਸ਼ਮਨ।
ਜਦੀਦ = ਸ਼ੁਰੂ, ਆਰੰਭ, ਜਵਾਨੀ। ਕਦੀਮ = ਬੁਢੇਪਾ ਚਿਰਾਕਾ।

ਅਰਥ-(੧) ਲਖਾਂ ਹੀ ਹਕੀਮ ਚਕਿਤਸਾ ਦੇ ਚਰਿਤਰ ਬਣਾਉਂਦੇ ਹਨ। (੨) (ਲਖਾਂ ਹੀ) ਅਕਲ ਵਾਲੇ ਤੇ ਸਮਝ ਵਾਲੇ ਹੋਕ ਮਤੇ ਪਕਾਉਂਦੇ ਹਨ। (੩) (ਲਖਾਂ ਹੀ) ਗਾਫਲ ਹੋਕੇ ਦੁਸ਼ਮਨੀ ਦੇ ਝਗੜੇ ਵਧਾਉਂਦੇ ਹਨ। (੪) (ਲਖਾਂ ਹੀ) ਲੜ ਲੜਕੇ ਮੁਹਿਮਾਂ ਕਰਦੇ ਤੇ ਆਪਣਾ ਆਪ ਗਿਣਾਉਂਦੇ ਹਨ। (੫) ਚੜ੍ਹਦੀ ਜੁਆਨੀ ਤੋਂ ਲੈਕੇ ਬੁਢੇ ਹੋਣ ਤਕ ਭੀ ਖੁਦੀ ਨਹੀਂ ਮਿਟਾਉਂਦੇ। (੬) (ਜੋ) ਸੰਤੋਖੀ ਹੋਕੇ ਹਲੀਮੀ ਵਾਲੇ ਹੋਏ ਹਨ ਉਹ ਆਪਾ ਭਾਵ ਗਵਾਉਂਦੇ ਹਨ॥੧੨॥

## ਪੂਰਬ ਅਨੁਸਾਰੀ

੧ ਲਖ ਲਖ ਪੀਰ ਮੁਰੀਦ ਮੇਲ ਮਿਲਾਵਹੀਂ।
੨ ਸ਼ੁਹਦੇ ਲੱਖ ਸ਼ਹੀਦ ਜ਼ਾਰਤ ਲਾਵਹੀਂ।
੩ ਲਖ ਰੋਜ਼ੇ ਲਖ ਈਦ ਨਿਵਾਜ ਕਰਾਵਹੀਂ।
੪ ਕਰ ਕਰ ਗੁਫ਼ਤ ਸ਼ੁਨੀਦ ਮਨ ਪਰਚਾਵਹੀਂ।
੫ ਹੁਜਰੇ ਕੁਲਫ ਕਲੀਦ ਜੋਹਦ ਕਮਾਵਹੀਂ।
੬ ਦਰ ਦਰਵੇਸ਼ ਰਸੀਦ ਨ ਆਪ ਜਣਾਵਹੀਂ।

ਜ਼ਾਰਤ = ਮੇਲਾ। ਗੁਫਤ ਸ਼ਨੀਦ = ਕਥਾ ਕਰਨ ਤੇ ਸੁਣਨ ਵਾਲੇ। ਕੁਲਫ = ਜੰਦਰਾ। ਕਲੀਦ = ਕੁੰਜੀ। ਜੋਹਦੇ = ਪ੍ਰਹੇਜਗਾਰ। ਰਸੀਦ = ਪੁਜੇ ਹੋਏ।

ਅਰਥ (੧) ਲਖਾਂ ਪੀਰ, ਲਖਾਂ ਮੁਰੀਦਾਂ, ਨਾਲ ਮੇਲ ਮਿਲਾਉਂਦੇ ਹਨ। (੨) ਲਖਾਂ ਹੀ ਸ਼ੋਹਦੇ ਸ਼ਹੀਦ ਜਗ੍ਹਾਂ ਤੇ ਮੇਲੇ ਲਾਉਂਦੇ ਹਨ। (੩) ਲਖਾਂ ਹੀ ਰੋਜ਼ੇ ਰਖਦੇ ਲਖਾਂ ਹੀ ਈਦ (ਵਾਲੇ ਦਿਨ) ਨਿਵਾਜ ਗੁਜ਼ਾਰਨੀ ਕਰਦੇ ਹਨ। (੪) (ਲਖਾਂ

ਹੀ) ਉਤਰ ਪ੍ਰਸ਼ਨ ਕਰਨ ਕਰਕੇਮਨ ਪਰਚਾਉਂਦੇਹਨ ।(੫) (ਲਖਾਂ ਹੀ) ਹੁਜਰਿਆਂ ਨੂੰ ਜੰਦਰੇ (ਕੁੰਜੀਆਂ ਮਾਰਕੇ) ਪ੍ਰਹੇਜ਼ਗਾਰੀ (ਕਮਾਉਂਦੇ) ਹਨ, (ਭਾਵ ਛਿਲੇ ਕਟਦੇ ਹਨ) । (੬) (ਪਰ ਜੋ) ਦਰਵੇਸ਼ ਦਰ ਤੇ ਪਹੁੰਚੇ(ਹੋਏ ਹਨ ਉਹ)ਆਪਣਾ ਆਪਨਹੀਂ ਜਣਾਉਂਦੇ ॥ ੧੩ ॥

ਨੰਗਾ ਦੋਜਕ ਚਾਲਿਆ ਤਾਂ ਦਿਸੈ ਖਰਾ ਡਰਾਵਣਾ ।
੧ ਉੱਚੇ ਮਹਲ ਉਸਾਰ ਵਿਛਾਇ ਵਿਛਾਵਣੇ ।
੨ ਵਡੇ ਦੁਨੀਆਦਾਰ ਨਾਉਂ ਗਣਾਵਣੇ ।
੩ ਕਰ ਗੜ੍ਹ ਕੋਟ ਹਜ਼ਾਰ ਰਾਜ ਕਮਾਵਣੇ ।
੪ ਲਖ ਲਖ ਮਨਸਬਦਾਰ ਵਜਹੁ ਵਧਾਵਣੇ ।
੫ ਪੂਰ ਭਰੇ ਅਹੰਕਾਰ ਆਵਣ ਜਾਵਣੇ ।
੬ ਤਿਤ ਸਚੇ ਦਰਬਾਰ ਖਰੇ ਡਰਾਵਣੇ ॥ ੧੪ ॥

ਅਰਥ—(੧) ਉਚੇ ਮਹੱਲ ਉਸਾਰਕੇ ਵਿਚ ਵਿਛੌਣੇ ਵਿਛਾਉਂਦੇ ਹਨ । (੨) ਵਡੇ ਦੁਨੀਆਂਦਾਰ ਹੋਕੇ (ਅਪਣਾ ਨਾਮ) ਗਿਨਾਉਂਦੇ ਹਨ । (੩) ਹਜ਼ਾਰਾਂ ਹੀ ਕਿਲੇ ਕੋਟ ਉਸਾਰ ਕਰਕੇਰਾਜਕਮਾਉਂਦੇ ਹਨ ।(੪)ਲਖਾਂਹੀ"ਮਨਸਬਦਾਰ"ਅਹਿਲਕਾਰ (ਰਖਕੇ) ਲਖਾਂ (ਰੁਪਯਾਂ ਤਕ) "ਵਜਹੁ" ਤਨਖਾਹਵਧਾਉਂਦੇ ਹਨ। (੫)(ਇਮੇਤਰਾਂ ਦੇ) ਹੰਕਾਰੀਆਂ ਦੇ ਪੂਰ ਭਰੇ ਹੋਏ ਆਉਂਦੇ ਹਨ । (੬) (ਅਤੇ) ਤਿਸ ਸਚੇ ਦਰਬਾਰ ਵਿਚ ਬਹੁਤ ਹੀ ਡਰ ਵਾਲੇ ਹੁੰਦੇ ਹਨ ।

'ਪਾਖੰਡ ਭਗਤਿ ਨ ਹੋਵਈ ਪਾਰ ਬ੍ਰਹਮ ਨ ਪਾਇਆ ਜਾਇ ।'
੧ ਤੀਰਥ ਲਖ ਕਰੋੜ ਪੁਰਬੀਂ ਨ੍ਹਾਵਣਾ ।
੨ ਦੇਵੀ ਦੇਵ ਸਥਾਨ ਸੇਵ ਕਰਾਵਣਾ ।
੩ ਜਪ ਤਪ ਸੰਜਮ ਲਖ ਸਾਧ ਸਿਧਾਵਣਾ ।
੪ ਹੋਮ ਜੱਗ ਨਈਵੇਦ ਭੋਗ ਲਗਾਵਣਾ ।
੫ ਵਰਤਨੇਮ ਲਖ ਦਾਨ ਕਰਮ ਕਮਾਵਣਾ ।
੬ ਲਉਬਾੱਲੀ ਦਰਗਾਹ ਪਾਖੰਡ ਨ ਜਾਵਣਾ॥੧੫॥

ਨਈਵੇਦ = ਭੇਟਾ, ਪ੍ਰਸਾਦ ਚੜ੍ਹੌਣ ਵਾਲੀਆਂ ਚੀਜ਼ਾਂ ।

ਅਰਥ—(੧) ਲਖਾਂ ਪੁਰਬਾਂ ਵਿਚ ਕ੍ਰੋੜਾਂ ਵਾਰੀ ਤੀਰਥਾਂ ਤੇ ਨ੍ਹਾਵਣਾ (ਕਰੇ) ॥ (੨) ਦੇਵੀ ਦੇਵਤਿਆਂ ਦੇ ਸਥਾਨਾ ਦੀ ਸੇਵਾ ਕਮਾਵੇ । (੩) ਲੱਖਾਂ ਹੀ ਜਪਤਪ ਸੰਜਮ

ਦੀ ਸਾਧਨਾ ਨੂੰ ਸਾਧੇ (ਕਰੇ)। (੪) ਹੋਮ ਜਗ (ਕਰੇ ਤੇ ਠਾਕਰਾਂ ਨੂੰ) ਚੜ੍ਹਾਉਣ ਯੋਗ ਪਦਾਰਥਾਂ ਦਾ ਭੋਗ ਲੁਆਵੇ। (੫) ਲੱਖਾਂ ਵਰਤ, ਨੇਮ, ਤੇ ਦਾਨ ਆਦਿਕਾਂ ਦੇ ਕਰਮ ਕਮਾਵੇ।(੬)ਬੇਪ੍ਰਵਾਹ ਦੀ ਦਰਗਾਹ(ਵਿਚ ਇਨਾਂ ਵਿਚੋਂ ਕਿਸੇ) ਪਖੰਡ ਨੇ ਨਹੀਂ ਜਾਣਾ॥੧੫।

## ਬੰਦਾ ਉੱਚਾ ਹੈ

੧ ਪੋਪਲੀਆਂ ਭਰਨਾਲ ਲਖ ਤਰੰਦੀਆਂ।
੨ ਓੜਕ ਓੜਕ ਭਾਲ ਸੁਧ ਨ ਲਹੰਦੀਆਂ।
੩ ਅਨਲਮਨਲ ਕਰ ਖਯਾਲ ਉਮਗ ਉਡੰਦੀਆਂ।
੪ ਉੱਛਲ ਕਰਨ ਉਛਾਲ ਨ ਉੱਭ ਚੜ੍ਹੰਦੀਆਂ।
੫ ਲਖ ਅਗਾਸ ਪਤਾਲ ਕਰ ਮੁਹਛੰਦੀਆਂ।
੬ ਦਰਗਹ ਇਕ ਰਵਾਲ ਬੰਦੇ ਬੰਦੀਆ॥੧੬।

ਭਰਨਾਲ = ਸਮੁੰਦਰ। ਪੋਪਲੀਆਂ = ਬੇੜੀਆਂ। ਉੱਭ = ਅਕਾਸ।

ਅਰਥਾਤ—(੧)ਸਮੁੰਦਰ ਵਿਚ ਲੱਖਾਂ ਹੀ ਬੇੜੀਆਂ ਤਰਦੀਆਂ ਹਨ।[੨] (ਪਰ) ਓੜਕ (ਲੈਣ ਲਈ) ਓੜਕ (ਤਕ) ਭਾਲ (ਕਰਕੇ ਭੀ) ਸੁਧ ਨਹੀਂ ਲੈਂਦੀਆਂ। [੩] (ਅਕਾਸ਼ ਦੇ ਅੰਤ ਲੈਣ ਦਾ) ਖਿਆਲ ਕਰਕੇ ਅਨਲ ਮਨਲ'ਪੰਛੀਆਂ ਦੀਆਂ ਡਾਰਾਂ ਭੀ) ਉਤਸ਼ਾਹ ਨਾਲ ਉਡਦੀਆਂ ਹਨ। (੪) (ਭਾਵੇਂ ਉਹ) ਛਾਲੀਆਂ ਨਾਲ ਉਛਲਨਾ ਕਰਦੀਆਂ (ਹਨ ਪਰ) ਆਕਾਸ਼ ਦੇ ਅੰਤ ਤਕ) ਚੜ੍ਹਦੀਆਂ ਨਹੀਂ ਹਨ। [੫]ਅਕਾਸ ਪਤਾਲ ਦੇ ਵਾਸੀ ਲੱਖਾਂ ਹੀ ਵਾਹਿਗੁਰੂ ਦੀਆਂ ਮੁਥਾਜੀਆਂ ਕਰਦੇ ਹਨ। [੬] ਦਰਗਾਹ ਦੇ ਦਾਸ ਦਾਸੀਆਂ (ਅਗੇ ਇਹ ਸਭ ਤਾਕਤਾਂ) ਇਕ ਕਿਣਕੇ ਜਿੰਨੀਆਂ ਹਨ।੧੬।

## "ਕੀਤਾ ਪਸਾਉ ਏਕੋ ਕਵਾਉ"

੧ ਤ੍ਰੈ ਗੁਣ ਮਾਇਆ ਖੇਲ ਕਰ ਦੇਖਾਲਿਆ।
੨ ਖਾਣੀ ਬਾਣੀ ਚਾਰ ਚਲਿੱਤ ਉਠਾਲਿਆ।
੩ ਪੰਜ ਤੱਤ ਉਤਪੱਤਿ ਬੰਧ ਬਹਾਲਿਆ।
੪ ਛਿਅ ਰੁਤ ਬਾਰਹਮਾਹ ਸਿਰਜ ਸਮ੍ਹਾਲਿਆ।
੫ ਅਹਿਨਿਸ ਸੂਰਜ ਚੰਦ ਦੀਵੇ ਬਾਲਿਆ।
੬ ਇੱਕ ਕਵਾਉ ਪਸਾਉ ਨਦਰ ਨਿਹਾਲਿਆ।੧੭।

ਅਰਥ—(੧) ਮਾਇਆ ਦੇ ਤਿੰਨਾਂ ਗੁਣਾਂ ਦਾ ਹੀ ਖੇਲ ਕਰਕੇ ਦਿਖਾਇਆ ਹੈ। (੨) ਚਾਰ ਖਾਣੀਆਂ ਤੇ ਚਾਰ ਬਾਣੀਆਂ ਦਾ ਚਰਿਤ੍ਰ ਪੈਦਾ ਕੀਤਾ ਹੈ। (੩) ਪੰਜ ਤਤਾਂ

ਤੋਂ ਉਤਪਤੀ ਦਾ ਬੰਧਾਨ ਬਣਾਇਆ ਹੈ। (੪) ਛੇ ਰੁਤਾਂ ਤੇ ਬਾਰਾਂ ਮਹੀਨੇ ਕਰਕੇ ਸ੍ਰਿਸ਼ਟੀ ਨੂੰ ਸਮਾਲਿਆ ਹੈ। (੫) ਦਿਨ ਰਾਤ ਵਿਚ ਸੂਰਜ ਤੇ ਚੰਦ ਰੂਪ ਦੀਵਿਆਂ ਨੂੰ ਬਾਲਿਆ ਹੈ। (੬) ਇਕ ਫੁਰਨੇ ਤੋਂ ਪਸਾਰਾ(ਕਰਕੇ) ਨਜਰ (ਭਰਕੇ)ਦੇਖਦਾ ਹੈ।

"ਆਪ ਅਲੇਪ ਕੁਦਰਤਿ ਕਰ ਦੇਖੈ"

੧ ਕੁਦਰਤਿ ਇੱਕ ਕਵਾਉ ਥਾਪ ਉਥਾਪਦਾ।
੨ ਤਿਦੂੰ ਲਖ ਦਰੀਆਉ ਨ ਓੜਕ ਜਾਪਦਾ।
੩ ਲਖ ਬ੍ਰਹਮੰਡ ਸਮਾਉ ਨ ਲਹਰ ਵਿਆਪਦਾ।
੪ ਕਰ ਕਰ ਦੇਖੈ ਚਾਉ ਲਖ ਪਰਤਾਪਦਾ।
੫ ਕਉਣ ਕਰੈ ਅਰਥਾਉ ਵਰ ਨ ਸਰਾਪਦਾ।
੬ ਲਹੈ ਨ ਪੱਛੋਤਾਉ ਪੁੰਨ ਨ ਪਾਪਦਾ ॥੧੮॥

ਅਰਥਾਉ = ਸਿਧਾਂਤ। ਪਛੋਤਾਉ = ਪਛਤਾਵਾ।

ਅਰਥ-(੧) ਇਕ ਫੁਰਨੇ ਤੋਂ ਹੀ ਕੁਦਰਤ ਦੀ ਥਾਪਨਾ (ਕਰਕੇ) ਨਾਸ਼ ਕਰਦਾ ਹੈ। (੨) ਤਿਸਤੋਂ ਲੱਖਾਂ ਦਰਿਆਉ (ਹੋ ਜਾਂਦੇ ਹਨ ਤੇ) ਅੰਤ ਨਹੀਂ ਜਾਪਦਾ ਹੈ। (੩) ਲਖਾਂ ਬ੍ਰਹਮੰਡਾਂ ਵਿਚ ਸਮਾਈ(ਕਰਦਿਆਂ ਹੋਇਆਂਭੀ) ਲਹਿਰ ਵਿਚਨਹੀਂ ਵਿਆਪਦਾ। (੪) ਲਖਾਂ ਦੇ (ਪਰਤਾਪ ਦਾ) ਪ੍ਰਕਾਸ਼ਨੇ ਵਾਲੇ ਉਤਸ਼ਾਹ (ਨਾਲਇਨਾਂ ਨੂੰ) ਕਰ ਕਰਕੇ ਦੇਖਦਾ ਹੈ। (੫) (ਉਸਦੇ) ਵਰਾਂ ਸਰਾਪਾਂ ਦਾ ਸਿਧਾਂਤ ਕੌਣ ਕਰੇ। (ਭਾਵ ਕੋਈ ਨਹੀਂਕਰਸਕਦਾ) (੬.(ਉਹ)ਪੁੰਨ ਪਾਪਦਾ ਪਛਤਾਉ ਨਹੀਂ ਲੈਂਦਾ।੧੮।

ਕੁਦਰਤਿ ਅਗਮ ਅਥਾਹ ਹੈ-ਤੇ-ਕਾਦਰ ਬੇਪਰਵਾਹ ਹੈ।

੧ ਕੁਦਰਤ ਅਗਮ ਅਥਾਹ ਅੰਤ ਨ ਪਾਈਐ।
੨ ਕਾਦਰ ਬੇਪਰਵਾਹ ਕਿਨ ਪਰਚਾਈਐ।
੩ ਕੇਵਡ ਹੈ ਦਰਗਾਹ ਆਖ ਸੁਣਾਈਐ।
੪ ਕੋਇ ਨ ਦੱਸੈ ਰਾਹ ਕਿਤ ਬਿਧ ਜਾਈਐ।
੫ ਕੇਵਡ ਸਿਫਤ ਸਲਾਹ ਕਿਉਂ ਕਰ ਧਿਆਈਐ।
੬ ਅਬਗਤਿਗਤਿਅਸਗਾਹ ਨ ਅਲਖ ਲਖਾਈਐ॥੧੯॥

ਅਰਥ (੧) ਅਗਮ ਅਥਾਹ ਕੁਦਰਤ ਦਾ ਅੰਤ ਨਹੀਂ ਪਾਈਦਾ। (੨) ਬੇਪਰਵਾਹ ਕਾਦਰ ਨੂੰ ਕਿਸ ਪਰਚਾਇਆ ਹੈ। (੩) ਦਰਗਾਹ ਕਿਤਨੀਕੁ ਵਡੀ ਹੈ? (ਕੋਹ) ਆਖਕੇ ਸੁਣਾਈਏ। (੪) (ਜਦ) ਕੋਈ ਰਾਹ ਹੀ ਨਹੀਂ (ਤਾਂ ਉਸ ਕੋਲ)

ਕਿਸ ਤਰਾਂ ਜਾਈਦਾ ਹੈ। (੫) ਸਿਫਤੀ॰ ਦੀ ਸਲਾਹਤਾ ਕਿਤੀ ਕੁ ਵਡੀ ਹੈ ਤੇ ਕਿਸ ਤਰਾਂ ਧਿਆਈਏ। [੬] ਅਬਗਤਿ ਵਾਹਿਗੁਰੂ ਦੀ ਗਤੀ ਅਸਗਾਹ ਹੈ ਤੇ ਅਲਖ ਲਖਿਆ ਨਹੀਂ ਜਾਂਦਾ। ੧੯।

ਕੇਵਲ ਪੂਰੇ ਗੁਰਾਂ ਦੀ ਕ੍ਰਿਪਾ ਦੀ ਇਛਾ ਰਖੇ।

੧ ਆਦਿ ਪੁਰਖ ਪਰਮਾਦ ਅਚਰਜ ਆਖੀਐ।
੨ ਆਦਿ ਅਨੀਲ ਅਨਾਦਿ ਸ਼ਬਦ ਨ ਸਾਖੀਐ।
੩ ਵਰਤੈ ਆਦਿ ਜੁਗਾਦਿ ਨ ਗੱਲੀਂ ਗਾਖੀਐ।
੪ ਭਗਤ ਵਛਲ ਅਛਲਾਦਿ ਸਹਜ ਸਭਾਖੀਐ।
੫ ਉਨਮਨ ਅਨਹਦਨਾਦਿ ਲਿਵ ਅਭਿਲਾਖੀਐ।
੬ ਵਿਸਮਾਦੇ ਵਿਸਮਾਦ ਪੂਰਨ ਪਾਖੀਐ।
੭ ਪੂਰੈ ਗੁਰ ਪ੍ਰਸਾਦਿ ਕੇਵਲ ਕਾਂਖੀਐ।।੨੦।।੨੧।।

ਪਰੈ-ਆਦਿ = ਆਦਿ ਤੋਂ ਭੀ ਪਰੇ।

ਅਰਥ-(੧) ਆਦਿ ਪੁਰਖ ਆਦਿ ਤੋਂ ਭੀ ਪਰੇ (ਹੋਣ ਕਰਕੇ ਉਸਨੂੰ) ਅਸ ਚਰਜ ਆਖੀਦਾ ਹੈ। (੨) ਆਦਿ ਤੋਂ ਅਨਾਦਿ (ਤੇ ਨੀਲ ਤੋਂ) ਅਨੀਲ (ਹੈ, ਹੋਰ ਕੋਈ ਪ੍ਰਮਾਣ ਤਾਂ ਕਿਧਰੇ ਰਿਹਾ) ਸਬਦ (ਪ੍ਰਮਾਣ ਭੀ ਨੇਤਿ ਨੇਤਿ ਹੀ ਆਖਕੇ) ਸਾਖੀ ਨਹੀਂ ਭਰਦਾ। (੩) (ਜੋ) ਆਦਿ ਜੁਗਾਦਿ ਵਿਚ ਵਰਤਦਾ ਹੈ (ਉਸਨੂੰ) ਗਲਾਂ ਨਾਲ ਨਹੀਂ ਵਿਚਾਰੀਦਾ। (੪) (ਜੋ) ਭਗਤਾਂ ਦਾ ਪਿਆਰਾ ਅਛਲ ਆਦਿਕ (ਗੁਣਾਂ ਵਾਲਾ ਹੈ) ਸਹਿਜੇ ਹੀ ਉਸਨੂੰ ਉਚਾਰੀਏ। (੫) (ਤਾਂ) ਹਦ ਤੋਂ ਰਹਿਤ (ਉਨਮਨ) ਤੁਰੀਆ ਨਾਦ ਦੇ ਪ੍ਰੀਤ ਅਭਿਲਾਖਾ (ਪੈਦਾ ਹੁੰਦੀ) ਹੈ। (੬) (ਇਸ ਅਵਸਥਾ ਵਿਚ ਪਹੁੰਚਦਿਆਂ ਹੀ) ਅਸਚਰਜ ਤੋਂ ਅਸਚਰਜ ਸਰੂਪ ਦਾ ਪੂਰਨ ਪੱਖ ਹੁੰਦਾ ਹੈ। (੭) (ਤਾਂਤੇ ਇਸ ਪਦ ਦੇ ਪਹੁੰਚਨ ਲਈ) ਕੇਵਲ ਪੂਰੇ ਗੁਰਾਂ ਦੀ ਕ੍ਰਿਪਾ ਦੀ ਇਛਾ ਕਰੀਏ।

ਭਾਵ-ਇਸ ਸਾਰੀ ਵਾਰ ਵਿਚ ਇਹੋ ਗਲ ਮੁੜਕੇ ਦੁਹਰਾਈ ਹੈ ਕਿ ਕਰਤਾਰ ਨੂੰ ਮਿਲਣ ਵਾਸਤੇ ਜਿੰਨੇ ਭੀ ਰਸਤੇ ਲੋਕਾਂ ਨੇ ਮੰਨੇ ਹੋਏ ਹਨ, ਉਹ ਸਾਰੇ ਭੁਲੇਖੇ ਹਨ, ਉਸਨੂੰ ਮਿਲਣ ਦਾ ਇਕੋ ਰਸਤਾ ਉਸਦੀ (ਯਾਦ) ਹੈ, ਜਿਸ ਕਿਸੇ ਨੇ ਉਸਨੂੰ ਪਾਯਾ ਹੈ, ਯਾਦ ਕਰਕੇ ਪਾਯਾ ਹੈ, ਉਹ ਯਾਦ ਪੂਰੇ ਗੁਰਾਂ ਪਾਸੋਂ ਮਿਲਦੀ ਹੈ, ਇਸ ਲਈ ਪੂਰੇ ਗੁਰਾਂ ਦੀ ਕ੍ਰਿਪਾ ਦੀ ਇਛਾ ਰਖੀਏ, ਤਾਂ ਸਾਰੇ ਕਾਰਜ ਰਾਸ ਹੋਜਾਣਗੇ।

੧ ਓ ਸਤਿਗੁਰ ਪ੍ਰਸਾਦਿ ॥

# ਗਿਆਨ ਰਤਨਾਵਲੀ ਬਾਈਵੀਂ ਵਾਰ

## ਈਸ਼੍ਵਰੀ ਰਚਨਾ ਮੰਗਲਾ ਚਰਣ

੧ ਨਿਰਾਧਾਰ ਨਿਰੰਕਾਰ ਨ ਅਲਖ ਲਖਾਇਆ।
੨ ਹੋਆ ਏਕੰਕਾਰ ਆਪ ਉਪਾਇਆ।
੩ ਓਅੰਕਾਰ ਅਕਾਰ ਚਲਿੱਤ ਰਚਾਇਆ।
੪ ਸੱਚ ਨਾਉ ਕਰਤਾਰ ਬਿਰਦ ਸਦਾਇਆ।
੫ ਸੱਚਾ ਪਰਵਰਦਿਗਾਰ ਤ੍ਰੈ ਗੁਣ ਮਾਇਆ।
੬ ਸਿਰਠੀ ਸਿਰਜਣਹਾਰ ਲੇਖ ਲਿਖਾਇਆ।
੭ ਸਭਸੈ ਦੇ ਆਧਾਰ ਨ ਤੋਲ ਤੁਲਾਇਆ।
੮ ਲਿਖਿਆ ਥਿੱਤ ਨ ਵਾਰ ਨ ਮਾਹ ਜਨਾਇਆ।
੯ ਵੇਦ ਕਤੇਬ ਵੀਚਾਰ ਨ ਆਖ ਸੁਣਾਇਆ ੧।

ਅਰਥ—[੧] ਆਸਰੇ ਤੋਂ ਬਿਨਾਂ, ਅਕਾਰ ਤੋਂ ਬਿਨਾਂ, ਅਲਖ (ਨੇ ਆਪਣਾ ਆਪ ਕਿਸੇ ਨੂੰ (ਨਹੀਂ ਲਖਾਇਆ। [੨] (ਉਹ ਹੋਯਾ ਫਿਰ) ਇਕ ਦਾ ਅਕਾਰ ਹੋਇਆ (ਪਰ ਕਿਸੇ ਦਾ ਕੀਤਾ ਨਹੀਂ ਸਗੋਂ) ਆਪਣੇ ਤੋਂ ਹੀ ਪੈਦਾ (ਕੀਤਾ ਹੈ)। (੩) (ਇਕ ਅਕਾਰ ਤੋਂ) ਓਅੰਕਾਰ ਦੇ ਅਕਾਰ ਦਾ ਚਲਿਤ੍ਰ ਰਚਾਇਆ ਹੈ। [੪] (ਫਿਰ ਉਸੇ ਨੇ) ਸਤਿਨਾਮੁ, ਕਰਤਾ ਪੁਰਖ, ਬਿਰਦ ਸਦਵਾਇਆ ਹੈ। (੫) ਉਹ) ਸਦਾ (ਹੀ) ਤ੍ਰਿਗੁਣੀ ਮਾਇਆ (ਦਵਾਰੇ) ਪਾਲਣਾ ਕਰਨ ਵਾਲਾ ਹੈ। [੬](ਜਿਸਨੇ ਮੁੜ) ਦੁਨੀਆਂ ਦੇ ਪੈਦਾ ਕਰਨ ਵਾਲਾ (ਜੀਵਾਂ ਦੇ ਮਥੇ ਤੇ ਕਰਮਾਂ ਦਾ) ਲੇਖ ਲਿਖਾ ਇਆ ਹੈ। (੭) (ਓਹੀ) ਸਾਰਿਆਂ ਨੂੰ ਆਸਰਾ ਦੇਂਦਾ (ਹੈ, ਉਸਦਾ) ਵਿਚਾਰ ਨਹੀਂ ਵਿਚਾਰਿਆ ਜਾਂਦਾ। [੮](ਸ੍ਰਿਸ਼ਟੀ ਦੇ ਰਚਨ ਦਾ) ਥਿਤ ਵਾਰ (ਕਿਧਰੇ) ਨਹੀਂ ਲਿਖਿਆ (ਅਤੇ) ਨਾ (ਹੀ ਕਿਸੇ ਨੇ) ਮਹੀਨਾ ਜਤਾਇਆ ਹੈ। (੯) ਵੇਦਾਂ ਕਤੇਬਾਂ ਨੇ ਭੀ ਉਸਦੀ ਵਿਚਾਰ ਨੂੰ ਆਖਕੇ ਨਹੀਂ ਸੁਣਾਇਆ। ੧।

## ਈਸ਼੍ਵਰੀ ਬਲ

੧ ਨਿਰਾਲੰਬ ਨਿਰਬਾਣ ਬਾਣ ਚਲਾਇਆ।
੨ ਉਡੈ ਹੰਸ ਉਚਾਣ ਕਿਨ ਪਹੁੰਚਾਇਆ।

੩ ਖੰਭੀਂ ਚੋਜ ਵਿਡਾਣ ਆਣ ਮਿਲਾਇਆ।
੪ ਧ੍ਰੂਹ ਚੜ੍ਹਿਆ ਅਸਮਾਨ ਨਟਲੈ ਟਲਾਇਆ।
੫ ੴ ਮਿਲੈ ਨਿਮਾਣੇ ਮਾਣ ਆਪ ਗਵਾਇਆ।
੬ ਦਰਗਹ ਪਤਿ ਪਰਵਾਣ ਗੁਰਮੁਖ ਧਿਆਇਆ॥੨॥

ਅਰਥ—(੧) ਆਸਰੇ ਤੋਂ ਬਿਨਾਂ, ਥਾਣ ਤੋਂ ਬਿਨਾ, (ਕਿਸੇ) ਆਦਰ ਵਿਚ ਨਹੀਂ ਚਲਦਾ। (੨) (ਪ੍ਰਸ਼ਨ)—ਹੰਸ ਉਤਾਂਹ ਨੂੰ ਉਡਦਾ ਹੈ (ਉਸਨੂੰ ਮਾਨ ਸਰੋਵਰ ਤੇ) ਕਿਸਨੇ ਪਹੁੰਚਾਇਆ ਹੈ। (੩)(ਉਤਰ)—(ਇਹ ਉਸਦੇ)ਖੰਭਾਂ ਦੀ ਅਸਚਰਜਤਾ (ਹੈ ਜਿਨਾਂ ਨੇ ਮਾਨ ਸਰੋਵਰ ਨੂੰ) ਆਨ ਮਿਲਾਇਆ ਹੈ।[੪](ਪ੍ਰਸ਼ਨ)—ਧ੍ਰੂਹ ਅਸ ਮਾਨ (ਤੇ ਕੀਕੂੰ) ਚੜਿਆ ਹੈ ਤੇ ਟਾਲਿਆ ਨਹੀਂ ਟਲਦਾ।[੫](ਉਤਰ) ੴ(ਜਿਸਨੇ) ਆਪਾ ਭਾਵ ਗਵਾਇਆ ਹੈ ਤਿਸ ਨਿਮਾਣੇਨੂੰ ਮਾਣ ਮਿਲਦਾ ਹੈ ਭਾਵ ਧਰੂਹਨਿਮਾਣਾ ਹੋਇਆ ਤਾਂ ਉਸਨੇ ਇਹ ਪਦਵੀ ਪਾਈ ਹੈ।[੬] ਜਿਸਨੇ ਵਾਹਿਗੁਰੂਨੂੰ ਗੁਰੂਦਵਾਰਾ ਧਿਆਇਆ ਹੈ ਉਸਦੀ ਪਤ ਦਰਗਾਹ ਵਿਚ ਪਰਵਾਣ ਹੈ। ੨।

ਭਾਵ—ਜਿਵੇਂ ਹੰਸ ਨੂੰ ਉਸਦੇ ਖੰਭ ਮਾਨ ਸਰੋਵਰ ਤੇ ਲੈ ਜਾਂਦੇ ਹਨ, ਅਤੇ ਨਿਮਾਣੇ ਹੋਇਆਂ ਧਰੂਹ ਨੂੰ ਮਾਣ ਮਿਲਦਾ ਹੈ, ਤਿਵੇਂ ਹੀ ਬੰਦੇ ਨੂੰ ਸਿਮਰਣ ਦੇ ਖੰਭ ਕਰਤਾਰ ਕੋਲ ਲੈ ਜਾਂਦੇ ਹਨ ਪਰ ਇਹ ਖੰਭ ਨਿਮਾਣੇ ਸੇਵਕ ਨੂੰ ਮਿਲਦੇ ਹਨ।

## ਪਿਛੇ ਵਾਂਗੂ

੧ ਓੜਕ ਓੜਕ ਭਾਲ ਨ ਓੜਕ ਪਾਇਆ।
੨ ਓੜਕ ਭਾਲਣ ਗਏ ਸਿ ਫੇਰ ਨ ਆਇਆ।
੩ ਓੜਕ ਲਖ ਕਰੋੜ ਭਰਮ ਭੁਲਾਇਆ।
੪ ਆਦਿ ਵੱਡਾ ਵਿਸਮਾਦ ਨ ਅੰਤ ਸੁਣਾਇਆ।
੫ ਹਾਥ ਨ ਪਾਰਾਵਾਰ ਲਹਰੀਂ ਛਾਇਆ।
੬ ਇਕ ਕਵਾਉ ਪਸਾਉ ਨ ਅਲਖ ਲਖਾਇਆ।
੭ ਕਾਦਰ ਨੋਂ ਕੁਰਬਾਣ ਕੁਦਰਤ ਮਾਇਆ।
੮ ਆੱਪੇ ਜਾਣੇ ਆਪ ਗੁਰ ਸਮਝਾਇਆ॥੩॥

ਓੜਕ = ਜਤਨ, ਅੰਤ। ਕੁਦਰਤ = ਸ਼ਕਤੀ

ਅਰਥ—(੧) (ਕਈ) ਜਤਨਾਂ ਨਾਲ ਅੰਤ ਨੂੰ ਭਾਲਨ (ਗਏ ਹਨ ਪਰ ਉਨਾਂ ਨੇ) ਅੰਤ ਨੂੰ ਨਹੀਂ ਪਾਇਆ। (੨) (ਜੋ ਕੋਈ) ਅੰਤਨੂੰ ਭਾਲਨ ਗਿਆ ਹੈਉਹਮੁੜਕੇ

ਨਹੀਂ ਆਯਾ। (੩) ਓੜਕ ਲੈਣ ਦੇ ਭਰਮ ਵਿਚ ਲੱਖਾਂ ਕ੍ਰੋੜਾਂ (ਨੇ ਆਪਨਾ ਮਨ) ਭੁਲਾਇਆ (ਹੋਇਆ ਹੈ)। (੪) ਆਦਿ ਸਰੂਪ ਵਡਾ ਹੀ ਅਸਚਰਜ (ਹੈ ਉਸਦਾ)ਅੰਤ ਨਹੀਂ ਸੁਣਾਇਆ ਜਾਂਦਾ ਹੈ। (੫) (ਉਸਦੇ) ਪਾਰ ਉਰਾਰ ਦੀ ਹਾਥ ਨਹੀਂ (ਤੇ ਅਨੰਦ ਰੂਪ) ਲਹਿਰਾਂ ਨਾਲ ਛਾਇਆ ਹੋਯਾ ਹੈ। (੬) ਇਕ ਫੁਰਨੇ ਤੋਂ ਪਸਾਰਾ (ਕਰਕੇ) ਅਲਖ (ਨੇ ਆਪਣਾ ਆਪ) ਨਹੀਂ ਲਛਾਇਆ।(੭) ਕਾਦਰ ਤੋਂ ਕੁਰਬਾਣ ਹਾਂ, ਜਿਸਦੀ ਮਾਇਆ ਹੀ ਸ਼ਕਤੀ ਹੈ। (੮) ਗੁਰਾਂ (ਨੇ ਇਹ) ਸਮਝਾਇਆ (ਹੈ ਕਿ ਉਹ) ਆਪ (ਹੀ) ਆਪਣੇ (ਅੰਤ ਨੂੰ) ਜਾਣਦਾ ਹੈ। ੩।

ਭਾਵ– 'ਅੰਤ ਕੋ ਭਾਹੁਣ ਜੋ ਗਏ ਸੇ ਆਏ ਅੰਤ ਗਵਾਇ" ਇਸੇ ਤੁਕ ਦਾ ਹੀ ਭਾਵ ਭਰਿਆ ਹੈ।

## ਜਗ ਰਚਨਾ

੧ ਸੱਚਾ ਸਿਰਜਣ ਹਾਰ ਸਚ ਸਮਾਇਆ।
੨ ਸੱਚਹੁੰ ਪਉਣ ਉਪਾਇ ਘਟ ਘਟ ਛਾਇਆ।
੩ ਪਵਣਹੁੰ ਪਾਣੀ ਸਾਜ ਸੀਸ ਨਿਵਾਇਆ।
੪ ਤੁਲਹਾ ਧਰਤ ਬਣਾਇ ਨੀਰ ਤਰਾਇਆ।
੫ ਨੀਰਹੁੰ ਉਪਜੀ ਅੱਗ ਵਣ ਖੰਡ ਛਾਇਆ।
੬ ਅੱਗੋਂ ਹੋਂਦੀ ਬਿਰਖ ਸੁਫਲ ਫਲਾਇਆ।
੭ ਪਉਣ ਪਾਣੀ ਬੈਸੰਤਰ ਮੇਲ ਮਿਲਾਇਆ।
੮ ਆਦਿ ਪੁਰਖ ਆਦੇਸ਼ ਖੇਲ ਰਚਾਇਆ ॥੪॥

ਸੱਚ = ਤਾਕਤ, ਸਤਾ, ਆਸਰਾ, ਵਾਹਿਗੁਰੂ

ਅਰਥ–[੧] ਸਚਾ ਪੈਦਾ ਕਰਨ ਵਾਲਾ ਸਤਾ (ਰੂਪ ਹੋਕੇ ਸਾਰਿਆਂ ਵਿਚ) ਸਮਾਇਆ (ਹੋਯਾ) ਹੈ। (੨) ਸਚ ਸਰੂਪ ਤੋਂ ਪਵਨ ਪੈਦਾ ਹੋਕੇ ਘਟਾਂ ੨ ਵਿਚ ਇਸਥਿਤ ਹੋਇਆ ਹੈ। (੩) ਪਵਣ ਤੋਂ ਪਾਣੀ ਸਾਜਿਆ (ਤੇ ਉਸਦਾ) ਸਿਰ ਨਿਵਾ ਇਆ ਹੈ, (ਭਾਵ ਨਿਉ ਚਲਦਾ ਨਿਵਾਣ ਚਲਾਇਆ)। [੪] "ਤੁਲਹਾ" ਆਸਰਾ ਰੂਪ ਧਰਤੀ ਬਣਾਕੇ (ਉਸ ਉਤੇ) ਜਲ ਨੂੰ ਤੁਰਾਇਆ ਹੈ। (੫) ਜਲ ਤੋਂ ਬੜਵਾ ਅਗ ਪੈਦਾ ਹੋਈ ਜੋ ਜਲ ਦੇ ਹਿਸੇ (ਸਮੁੰਦਰ) ਵਿਚ ਇਸਥਿਤ ਹੁੰਦੀਹੈ। (੬) (ਅਤੇ ਉਸੇ) ਅੱਗ ਦੇ ਹੁੰਦਿਆਂ ਹੋਇਆਂ ਬਿਰਛ ਸਰੇਸ਼ਟ ਫਲਾਂ ਨਾਲ ਫਲਦਾ ਹੈ। (੭) ਪਾਉਣ ਪਾਣੀ ਅਗ (ਆਦਿਕਾਂ ਦੇ ਮੇਲ ਮਿਲਾਇਆ (ਹੀ ਸੰਸਾਰ ਦੀ ਰਚਨਾ ਹੋਈ ਹੈ। (੮) ਜਿਸਨੇ ਇਹ ਸੰਸਾਰ ਦਾ ਖੇਲ ਰਚਾਇਆ ਹੈ ਤਿਸ ਆਦਿ ਪੁਰਖ ਨੂੰ ਨਮਸ਼ਕਾਰ ਹੈ। ੪।

ਭਾਵ—"ਸਾਚੇ ਤੇ ਪਵਨਾ ਭਇਆ ਪਵਣੈ ਤੇ ਜਲ ਹੋਇ। ਜਲ ਤੇ ਤ੍ਰਿਭਵਣ ਸਾਜਿਆ ਘਟਿ ਘਟਿ ਜੋਤਿ ਸਮੋਇ।" ਇਨਾਂ ਤੁਕਾਂ ਦਾ ਹੀ ਅਰਥ ਕੀਤਾ ਹੈ।

### ਰਚਨਾ

੧ ਕੇਵਡ ਆਖਾਂ ਸਚ ਸਚੇ ਭਾਇਆ।
੨ ਕੇਵਡ ਹੋਆ ਪਉਣ ਫਿਰੈ ਚਉਵਾਇਆ।
੩ ਚੰਦਨ ਵਾਸ ਨਿਵਾਸ ਬਿਰਖ ਬੋਹਾਇਆ।
੪ ਖਹਿ ਖਹਿ ਵੰਸ ਗਵਾਇ ਵਾਂਸ ਜਲਾਇਆ।
੫ ਸ਼ਿਵ ਸ਼ਕਤੀ ਸਹਲੰਗ ਅੰਗ ਜਣਾਇਆ।
੬ ਕੋਇਲ ਕਾਉਂ ਨਿਆਉ ਬਚਨ ਸੁਣਾਇਆ।
੭ ਖਾਣੀ ਬਾਣੀ ਚਾਰ ਸ਼ਾਹ ਗਣਾਇਆ।
੮ ਪੰਜ ਸ਼ਬਦ ਪਰਵਾਣ ਨੀਸਾਣ ਵਜਾਇਆ ॥੫॥

ਬੋਹਾਇਆ = ਸੁਗੰਧੀਵਾਲਾ।ਸਹਲੰਗ = ਮਿਲਾਪ।ਸਾਹ = ਸੁਆਸ।ਨੀਸਾਨ = ਧੌਂਸਾ

ਅਰਥ- (੧) ਕਿਡਾਕੁ ਵਡਾ ਸਚ ਆਖਾਂ ? (ਜੋ) ਸਚੇ ਨੂੰ ਭਾਉਂਦਾ ਹੈ।(੨) ਕਿਡਾਕੁ ਵਡਾ ਪੌਣ ਹੋਇਆ (ਹੈ ਜੋ) ਚੌਫੇਰੇ ਫਿਰਦਾ ਹੈ। (੩)ਚੰਦਨ ਵਿਚ ਵਾਸ਼ਨਾ ਦਾ ਨਿਵਾਸ (ਕੀਤਾ ਜੋ) ਬਿਰਛਾਂ ਨੂੰ ਸੁਗੰਧੀ ਵਾਲੀ ਕਰਦੀ ਹੈ। (੪) ਵਾਂਸ ਖਹਿ ਖਹਿਕੇ ਸੜਦਾ ਤੇ ਵੰਸ ਨੂੰ ਗਵਾਉਂਦਾ ਹੈ। ਸ਼ਿਵ ਸਕਤੀ ਦੇ ਮਿਲਾਪ ਨੇ ਹੀ(ਅੰਗ) ਸਰੀਰਾਂ ਨੂੰ ਪੈਦਾ ਕੀਤਾ ਹੈ। (੬) ਬੋਲੀ ਸੁਣਨ ਤੋਂ ਕੋਇਲ ਤੇ ਕਾਉਂ ਦਾ ਨਿਰਣਾ (ਹੋ ਜਾਂਦਾ ਹੈ)। (੭)ਚਾਰ ਖਾਣੀਆਂ ਤੇ ਚਾਰ ਬਾਣੀਆਂ ਵਿਚ ਸਵਾਸਾਂ ਦਾ ਹੀ ਹਿਸਾਬ ਗਿਣਾਇਆ ਹੈ (੮) ਪੰਜਾਂ ਸ਼ਬਦਾਂ ਨੂੰ ਪ੍ਰਵਾਨ ਕਰਨਾ ਹੀ ਧੌਂਸਾ ਵਜਾਇਆ ਹੈ।੫।

ਭਾਵ--ਜਿਵੇਂ ਬੋਲੀ ਤੋਂ ਕਾਂ ਤੇ ਕੋਇਲ ਦੀ ਪਛਾਣ ਹੋ ਜਾਂਦੀ ਹੈ, ਇਵੇਂ ਹੀ 'ਸਾਧ ਅਸਾਧ ਪਰਖੀਅਨ ਕਰਤੂਤ ਸੁਭਾਖੇ'।

### "ਸਾਧ ਅਗੋਚਰ ਖੇਲ"

੧ ਰਾਗ ਨਾਦ ਸੰਬਾਦ ਗਿਆਨ ਚੇਤਾਇਆ।
੨ ਨਉਂ ਦਰਵਾਜ਼ੇ ਸਾਧ ਸਾਧ ਸਦਾਇਆ।
੩ ਵੀਹ ਇਕੀਹ ਉਲੰਘ ਨਿਜ ਘਰ ਆਇਆ।
੪ ਪੂਰਕ ਕੁੰਭਕ ਰੇਚਕ ਤ੍ਰਾਟਕ ਧਾਇਆ।
੫ ਨਿਉਲੀ ਕਰਮ ਭੁਯੰਗ ਆਸਨ ਲਾਇਆ।

੬ ਇੜਾ ਪਿੰਗੁਲਾ ਝਾਗ ਸੁਖਮਨ ਛਾਇਆ।
੭ ਖੇੱਚਰ ਭੂਚਰ ਚੱਚਰੀ ਸਾਧ ਸਦਾਇਆ।
੮ ਸਾਧ ਅਗੋਚਰ ਖੇਲ ਉਨਮਨ ਆਇਆ।

ਪੂਰਕ = ਸਵਾਸਾਂ ਦਾ ਚੜ੍ਹਾਉਨਾ ਕੁੰਭਕ = ਸਵਾਸਾਂਦਾ ਠਹਿਰਾਉਣਾ। ਰੇਚਕ = ਸਵਾਸਾਂਦਾਉਤਾਰਨਾ।ਇੜਾ = ਸਜੀ।ਪਿੰਗਲਾਂ = ਖਬੀ।ਸੁਖਮਾਨਾ = ਵੇਹ, ਵਿਚਕਾਰ

ਅਰਥ—(੧) ਪ੍ਰੇਮ ਨਾਲ ਸਬਦ (ਬ੍ਰਹਮ) ਗਿਆਨ ਦਾ ਸੰਬਾਦ ਯਾਦ ਕੀਤਾ ਹੈ। (੨) ਨੌ ਗੋਲਕਾਂ ਰੂਪ ਦਰਵਾਜ਼ੇ ਰੋਕਕੇ ਸਾਧਸਦਵਾਇਆ ਹੈ। (੩) ਸੰਸਾਰਕ ਗਲੀ ਲੰਘਕੇ ਇਕ ਆਪਣੇ ਸਵਰੂਪ ਘਰ ਵਿਚ ਆਇਆ ਹੈ। (੪) (ਪਰਇਸਤੋਂ ਪਹਿਲਾਂ) (ਸਵਾਸਾਂ ਦਾ ਚੜ੍ਹਾਉਣਾ) ਸਵਾਸਾਂ ਦਾ ਠਹਿਰਾਉਣਾ ਤੇ ਸਵਾਸਾਂ ਦਾ ਉਤਾਰਨ ਵਲ ਦੌੜਿਆ ਹੈ। (੫) (ਅਤੇ) ਨਿਉਲੀ ਕਰਮ (ਕਰਕੇ ਤੇ) ਭੁਯੰਗਮਾਂ (ਨਾੜੀ ਨੂੰ ਸੁਰਝਾਕੇ ਦਸਮ ਦਵਾਰ ਵਿਚ) ਆਸਣ ਲਾਇਆ ਹੈ। (੬) (ਅਤੇ ਸਜੀ, ਖਬੀ ਨਾਸਕਾ ਬਾਨੀ ਲੰਘਕੇ ਦੋਹਾਂ ਦੇ ਵਿਚਾਲੇ ਇਸਥਿਤ ਹੋਇਆ ਹੈ। (੭) (ਅਤੇ ਜੋਗੀਆਂ ਦੀਆ ਮੁੰਦਰਾਂ) ਖੇਚਰ, ਭੂਚਰ, ਚਾਚਰੀ ਦੀ ਸਾਧਨਾਂ ਤੋਂ ਲੰਘ ਗਿਆ ਹੈ। (੮) (ਇਸ ਤਰਾਂ) ਅਗੋਚਰ ਖੇਲ ਕਰਕੇ ਸਾਧ ਤੁਰੀਆ ਵਿਚ ਆਇਆ ਹੈ ॥ ੬ ॥

ਭਾਵ—ਸੰਤ ਹੋਨਾ ਪਖੰਡਾਂ ਤੋਂ ਪਰੇ ਹੈ, ਅਤੇ ਜੋਗੀ, ਸੰਨਿਆਸੀ ਆਦਿਕ ਭੇਖਾਂ ਵਿਚਪਖੰਡ ਭਰੇਹੋਏ ਹਨ,ਗੁਰਮੁਖਗਿਆਨੀ ਇਨਾਂਦੇ ਭਰਮਵਿਚਨਹੀਂਫਸਦੇ।

## ਜੋਗ ਤੇ ਗੁਰਮੁਖ ਪਦ

੧ ਤ੍ਰੈਸਤ ਅੰਗੁਲ ਲੈ ਮਨ ਪਵਣ ਮਿਲਾਇਆ।
੨ ਸੋਹੰ ਸਹਿਜ ਸੁਭਾਇ ਅਲਖ ਲਖਾਇਆ।
੩ ਨਿੱਝਰ ਧਾਰ ਚੁਆਇ ਅਪਿਉ ਪੀਆਇਆ।
੪ ਅਨਹਦ ਧੁਨ ਲਿਵਲਾਇ ਨਾਦ ਵਜਾਇਆ।
੫ ਅਜਪਾ ਜਾਪ ਜਪਾਇ ਸੁੰਨ ਸਮਾਇਆ।
੬ ਸੁੰਨ ਸਮਾਧਿ ਸਮਾਇ ਆਪ ਗਵਾਇਆ।
੭ ਗੁਰਮੁਖ ਪਿਰਮ ਚਖਾਇ ਨਿਜ ਘਰਛਾਇਆ।
੮ ਗੁਰ ਸਿਖ ਸੰਧ ਮਿਲਾਇ ਪੂਰਾ ਪਾਇਆ ॥੭॥

ਅਜਪਾ ਜਾਪ = ਜੀਭ ਹਿਲਨ ਤੋਂ ਬਿਨਾਂ ਪਾਠ ਕਰਨਾ। ਸੰਧਿ – ਮਿਲੌਨੀ।

ਅਰਥ—(੧) (ਜੋਗੀ ਨੇ) ਤ੍ਰੈ ਤੇ ਸਤ ਦਸ ਉਂਗਲ (ਤਕ ਜੋ ਅੰਦਰ ਬਾਹਰ) ਪੌਣ (ਜਾਂਦੀ ਆਉਂਦੀ ਹੈ ਉਸ ਨਾਲ) ਮਨ ਨੂੰ ਮਿਲਾ ਲਿਆ ਹੈ। (੨) (ਓਹੀ) ਸੋਹੰ

(ਦਾ ਜਾਪ ਕਰਕੇ) ਸਹਿਜ ਸੁਭਾਵਕ ਹੀ ਅਲਖ ਨੂੰ ਲਖ ਲਿਆ ਹੈ। (੩) (ਅਤੇ ਦਸਮ ਦਵਾਰ ਵਿਚੋਂ ਯੋਗ ਨੰਦ ਦੀ) ਧਾਰਾ ਇਕ ਰਸ ਚੁਆਕੇ (ਉਸ) ਅੰਮ੍ਰਿਤ ਨੂੰ ਪੀਤਾ ਹੈ। [੪] ਲਿਵ ਲਾਕੇ ਅਨਹਦ ਵਾਜਿਆਂ ਦਾ ਨਾਦ ਵਜਾਇਆ ਹੈ। (੫) 'ਅਜਪਾ ਜਾਪ, ਪਰਾ ਬਾਨੀ ਦਵਾਰਾ ਜਾਪ ਕਰਕੇ ਅਫੁਰ ਵਿਚ ਸਮਾਇਆ ਹੈ। (੬) ਅਫੁਰ ਸਮਾਧੀ ਵਿਚ ਸਮਾਕੇ ਆਪਣਾ ਆਪ ਭੁਲਾ ਦਿਤਾ ਹੈ। [੭] (ਪਰ ਇਸਤੋਂ ਸੌਖਿਆਂ) ਗੁਰਮੁਖ ਪ੍ਰੇਮ ਰਸ ਨੂੰ ਰਖਕੇ ਆਪਣੇ ਘਰ ਵਿਚ ਇਸਥਿਤ ਹੋਇਆ ਹੈ। [੮] ਸਿਖ ਨੇ ਗੁਰੂ ਦੀ ਮਿਲੌਣੀ ਵਿਚ ਮਿਲਕੇ ਪੂਰਾ ਗਿਆਨ ਪਾਇਆ ਹੈ ॥੭॥

ਭਾਵ—ਜੋਗੀ ਅਨੇਕਾਂ ਕਸ਼ਟ ਝਾਗਕੇ ਮਨ ਨੂੰ ਵਸ ਕਰਦਾ ਅਤੇ ਆਤਮਰਸ ਮਾਣਦਾ ਹੈ, ਪਰ ਗੁਰਮੁਖ ਇਕ ਪ੍ਰੇਮ ਦੇ ਪ੍ਰਤਾਪ ਤੇ ਗੁਰਾਂ ਦੀ ਕ੍ਰਿਪਾ ਨਾਲ ਵਿਸ ਪਦ ਨੂੰ ਸਹਿਜੇ ਹੀ ਪਾ ਲੈਂਦਾ ਹੈ।

## ਗੁਰ ਸਿਖ-ਸੰਧ ਮਿਲਾਪ

੧ ਜੋਤੀ ਜੋਤਿ ਜਗਾਇ ਦੀਵਾ ਬਾਲਿਆ।
੨ ਚੰਦਨ ਵਾਸ ਨਿਵਾਸ ਵਣਸਪਤਿ ਫਾਲਿਆ।
੩ ਸਲਲੈ ਸਲਲ ਸੰਜੋਗ ਤ੍ਰਿਬੇਣੀ ਚਾਲਿਆ।
੪ ਪਵਣੈ ਪਵਣ ਸਮਾਇ ਅਨਹਦ ਭਾਲਿਆ।
੫ ਹੀਰੈ ਹੀਰਾ ਬੇਧ ਪਰੋਇ ਦਿਖਾਲਿਆ।
੬ ਪੱਥਰ ਪਾਰਸ ਹੋਇ ਪਾਰਸ ਪਾਲਿਆ।
੭ ਅਨਲ ਪੰਖ ਪੁਤ ਹੋਇ ਪਿਤਾ ਸਮਾਲਿਆ।
੮ ਬ੍ਰਹਮੇ ਬ੍ਰਹਮ ਮਿਲਾਇ ਸਹਜ ਸੁਖਾਲਿਆ ॥੮॥

ਜੋਤੀ = ਦੀਵਾ। ਜੋਤ = ਵਟੀ। ਸਲਲੈ = ਜਲ। ਭਾਲਿਆ = ਦੇਖੀਦਾ ਹੈ।

ਅਰਥ—[੧] (ਜਿਵੇਂ ਦੀਵੇ ਨਾਲ ਵਟੀ ਜਗਾਕੇ ਦੀਵਾ ਬਾਲਿਆ ਜਾਂਦਾ ਹੈ। (੨) (ਅਤੇ) ਚੰਦਨ ਦੀ ਵਾਸ਼ਨਾ ਦੇ ਨਿਵਾਸ ਕਰਨ ਕਰਕੇ ਬਨਾਸਪਤੀ(ਚੰਦਨ ਰੂਪ ਹੋਕੇ) ਫਲਦੀ ਹੈ। (੩) (ਅਤੇ ਜਿਵੇਂ) ਜਲ ਤ੍ਰਿਬੇਣੀ ਦੇ ਜਲ ਨਾਲ ਮਿਲਾਪ ਕਰਕੇ ਤ੍ਰਿਬੇਣੀ ਰੂਪ ਹੋਕੇ ਤੁਰ ਪੈਂਦਾ ਹੈ। (੪) (ਅਤੇ ਜਿਵੇਂ ਪੌਣ ਵਿਚ ਪੌਣ ਸਮਾਉਂਦੀ ਤੇ ਇਕ ਰਸ ਦੇਖੀਦੀ ਹੈ। (ਭਾਵ ਪੌਣ ੨ ਵਿਚ ਕੋਈ ਫਰਕ ਨਹੀਂ ਭਾਸਦਾ) [੫] (ਜਿਵੇਂ) ਹੀਰਾ ਹੀਰੇ ਨੂੰ ਵਿੰਨਕੇ ਮਾਲਾ ਵਿਚ ਪਰੋਇਕੇ ਦਿਖਾਇਆ ਜਾਂਦਾਹੈ। (੬) (ਜਿਵੇਂ ਪਾਰਸ ਪਥਰਾਂ ਅੰਦਰ ਹੋਕੇ (ਭੀ ਆਪਣੇ) ਪਾਰਸ (ਪੁਣੇ ਨੂੰ) ਪਾਲਿਆ (ਕਰਦਾ) ਹੈ। (ਭਾਵ ਪਥਰ ਕਠੋਰ ਹੁੰਦਾ ਹੈ ਤੇ ਪਾਰਸ ਕਠੋਰਾਂਵਿਚਹੁੰਦਾ ਭੀ ਕੋਮਲ ਤਾਈ ਦਾ ਸੁਭਾਵ ਹੀ ਪਾਲਦਾ ਹੈ ਕਿਉਂਕਿ ਜੋ ਨੀਵਾਂ ਆਵੇ ਉਸਨੂੰ ਉੱਚਾ ਕਰਨਾ

ਕੋਮਲਤਾਈ ਦਾ ਗੁਣ ਹੈ)। [੭] ਅਨਲ ਪੰਖੀ ਦਾ ਪੁਤ੍ (ਅਕਾਸ਼ ਵਿਚੋਂ ਹੇਠਾਂ ਡਿਗਕ ਬਚਾ) ਹੋਕੇ ਪਿਤਾ ਦੀ ਸਮਾਲ਼ ਕਰਦਾ ਹੈ। [੮] ਇਵੇਂ ਹੀ ਗੁਰੂ ਸਿਖਨੂੰ ਬ੍ਰਹਮ ਨਾਲ ਮਿਲਾਕੇ ਸਹਿਜੇ ਹੀ ਬ੍ਰਹਮ ਸੁਖ ਵਾਲਿਆਂ (ਕਰਦਾ) ਹੈ ॥ ੮ ॥

ਭਾਵ—ਜਿਵੇਂ ਦੀਵੇ ਤੋਂ ਦੀਵਾ ਜਗਦਾ, ਚੰਦਨ ਤੋਂ ਚੰਦਨ ਹੁੰਦਾ ਹੈ, ਅਤੇ ਫਿਰ ਕਰਤਾ ਤੇ ਕੀਤਾ ਦੋਵੇਂ ਇਕ ਰੂਪ ਭਾਸਦੇ ਹਨ, ਇਵੇਂ ਹੀ ਗੁਰੂ ਤੋਂ ਸਿਖ ਹੋਕੇ ਦੋਵੇਂ ਇਕ ਰੂਪ ਭਾਸਦੇ ਹਨ, ਜਿਵੇਂ ਤ੍ਰਿਬੇਣੀ ਨਾਲ ਮਿਲਕੇ ਮਾਮੂਲੀ ਪਾਣੀ ਭੀ ਤ੍ਰਿਬੇਣੀ ਦੇ ਪ੍ਰਤਾਪ ਵਾਲਾ ਹੋ ਜਾਂਦਾ ਹੈ ਇਵੇਂ ਹੀ ਨੀਚ ਪੁਰਸ਼ ਭੀ ਗੁਰੂ ਨਾਲ ਮਿਲਕੇ ਊਚ ਹੋ ਜਾਂਦਾ ਹੈ।

## ਵਾਹਿਗੁਰੂ ਉਸਤਤਿ

੧ ਕੇਵਡ ਇਕ ਕਵਾਉ ਪਸਾਉ ਕਰਾਇਆ।
੨ ਕੇਵਡ ਕੰਡਾ ਤੋਲ ਤੋਲ ਤੁਲਾਇਆ।
੩ ਕਰ ਬ੍ਰਹਮੰਡ ਕਰੋੜ ਕਵਾਉ ਵਧਾਇਆ।
੪ ਲਖ ਲਖ ਧਰਤਿ ਅਕਾਸ਼ ਅਧਰ ਧਰਾਇਆ।
੫ ਪਵਣ ਪਾਣੀ ਬੈਸੰਤਰ ਲੱਖ ਉਪਾਇਆ।
੬ ਲਖ ਚਉਰਾਸੀਹ ਜੋਨਿ ਖੇਲ ਰਚਾਇਆ।
੭ ਜੋਨਿ ਜੋਨਿ ਜੀਅ ਜੰਤ ਅੰਤ ਨ ਪਾਇਆ।
੮ ਸਿਰ ਸਿਰ ਲੇਖ ਲਿਖਾਇ ਅਲੇਖ ਧਿਆਇਆ ॥੯॥

ਕਵਾਉ = ਫੁਰਨਾ। ਅਧਰ = ਆਸਰੇ ਤੋਂ ਬਿਨਾਂ

ਅਰਥ-(੧) (ਉਹ) ਇਕ ਫੁਰਨਾ ਕਿਡਾਕੁ(ਹੈਜਿਸਤੋਂ)ਪਸਾਰਾ ਕਰਾਇਆ ਹੈ। [੨] (ਉਹ) ਕੰਡਾ ਤੇ ਵੱਟਾ ਕਿਡਾਕੁ (ਹੈ ਜਿਸ ਨਾਲ) ਤੋਲ ਤੁਲਾਇਆ ਹੈ। (੩) ਕ੍ਰੋੜਾਂ ਬ੍ਰਹਮੰਡਾਂ ਦਾ ਵਧਾਉਣਾ ਫੁਰਨੇ ਤੋਂ ਹੀ ਕਰਿਆ ਹੈ। [੪] ਲਖਾਂ ਧਰਤੀਆਂ ਤੇ) ਆਸਰੇ ਤੋਂ ਬਿਨਾਂ ਹੀ ਧਰੇ ਹਨ। (੫) ਪੌਣ, ਪਾਣੀ,ਅੱਗ ਆਦਿਕਲਖਾਂ ਹੀ ਪੈਦਾ ਕੀਤੇ ਹਨ। (੬) ਚੁਰਾਸੀ ਲਖ ਜੂਨ ਦਾ ਖੇਲ ਰਚਾਇਆ ਹੈ। (੭) ਇਕ ੨ ਜੂਨ ਦੇ ਜੀਵ ਜੰਤੂਆਂ ਦਾ ਅੰਤ ਨਹੀਂ ਆਉਂਦਾ। (੮) (ਜਿਸ ਅਲੇਖ ਨੇ) ਸਿਰ ਸਿਰ ਤੇ ਲੇਖ ਲਿਖਾਇਆ (ਹੈ ਅਸਾਂ ਉਸਨੂੰ) ਧਿਆਇਆ ਹੈ। ੯।

ਭਾਵ—ਜਦ ਉਸਦੇ ਸਾਜੇ ਹੋਏ ਜਹਾਨ ਵਿਚਲੇ ਪਦਾਰਥਾਂ ਦਾ ਗਿਆਨ ਨਹੀਂ ਹੋ ਸਕਦਾ ਤਾਂ ਉਸਦਾ ਗਿਆਨ ਹੋਣਾ ਬਹੁਤ ਔਖਾ ਹੈ ਇਹ ਜਾਣਕੇ ਅਸਾਂ ਉਸਦਾ 'ਸਿਮਰਣ' ਫੜਿਆ ਹੈ।

## ਗੁਰਮੁਖ ਰਸਤਾ

੧ ਸਤਿਗੁਰ ਸੱਚਾ ਨਾਉਂ ਆਖ ਸੁਣਾਇਆ।
੨ ਗੁਰ ਮੂਰਤਿ ਸਚ ਥਾਉਂ ਧਿਆਨ ਧਰਾਇਆ।
੩ ਸਾਧ ਸੰਗਤਿ ਅਸਰਾਉ ਸੱਚ ਸੁਹਾਇਆ।
੪ ਦਰਗਹ ਸੱਚ ਨਿਆਉਂ ਹੁਕਮ ਚਲਾਇਆ।
੫ ਗੁਰਮੁਖ ਸੱਚ ਗਿਰਾਉਂ ਸ਼ਬਦ ਵਸਾਇਆ।
੬ ਮਿਟਿਆ ਗਰਬ ਗੁਆਉ ਗਰੀਬੀ ਛਾਇਆ।
੭ ਗੁਰਮਤਿ ਸੱਚ ਹਿਆਉ ਅਜਰੁ ਜਰਾਇਆ।
੮ ਤਿਸ ਬਲਿਹਾਰੈ ਜਾਉਂ ਜਿਸ ਭਾਣਾ ਭਾਇਆ ॥੧੦॥

ਗੁਆਉ = ਨਾਸ ਹੋਇਆ। ਹਿਆਉ = ਹਿਰਦਾ।

ਅਰਥ—(੧) ਸਤਿਗੁਰੂ ਨੇ ਸਚਾ ਨਾਮ ਆਖਕੇ ਸਿਖਾਂ ਨੂੰ ਸੁਣਾਇਆ ਹੈ। (੨) (ਸਿਖਾਂ ਨੇ) ਗੁਰ ਸਰੂਪ ਦੇ ਸਚੇ ਅਸਥਾਨ ਦਾ ਹੀ ਧਿਆਨ ਧਰਿਆ ਹੈ। (੩) ਸਾਧ ਸੰਗਤਿ ਦੇ ਆਸਰੇ (ਹੋਣ ਕਰਕੇ ਸਿਖ ਨੂੰ) ਸਚਨਾਮ ਸੁਹਾਇਆ (ਚੰਗਾਲਗਾ) ਹੈ। (੪) (ਸਤਿਸੰਗ ਰੂਪ) ਸਚੀ ਦਰਗਾਹ (ਵਿਚ ਗੁਰਾਂ ਨੇ) ਹੁਕਮ ਚਲਾਇਆ ਹੈ। (੫) ਗੁਰਮੁਖਾਂ ਨੇ ਸ਼ਬਦ ਰੂਪ ਸਚਾ ਪਿੰਡ ਵਸਾਇਆ ਹੈ। (੬) ਗੁਮਾਨ ਵਾਲਾ ਗਰਬ ਮਿਟਿਆ (ਤੇ ਗੁਰਮੁਖ) ਗਰੀਬੀ ਵਿਚ ਇਸਥਿਤ ਹੋਯਾ ਹੈ। (੭) ਹਿਰਦੇ ਵਿਚ ਗੁਰ ਸਿਖਿਆ ਦਾ ਨਿਸ਼ਚਾ ਧਾਰਕੇ ਅਜਰ ਨੂੰ ਜਰਿਆ ਹੈ। (੮) (ਮੈਂ) ਤਿਸਤੋਂ ਬਲਿਹਾਰ ਜਾਂਦਾ ਹਾਂ ਕਿਉਂਕਿ ਉਸਨੂੰ ਭਾਣਾ ਭਾਇਆ ਹੈ। ੧੦।

ਭਾਵ—ਜੋ ਗੁਰਮੁਖ ਗੁਰ ਉਪਦੇਸ਼ ਅਨੁਸਾਰ ਸਤਿਸੰਗਤਿ ਦਾ ਨੇਮੀ ਹੋਯਾ ਹੈ, ਮੈਂ ਉਸਤੋਂ ਕੁਰਬਾਨ ਜਾਂਦਾ ਹਾਂ।

## ਗੁਰਮੁਖ ਪਰਮ ਪਦ

੧ ਸੱਚੀ ਖਸਮ ਰਜਾਇ ਭਾਣਾ ਭਾਵਣਾ।
੨ ਸਤਿਗੁਰ ਪੈਰੀਂ ਪਾਇ ਆਪ ਆਪ ਗਵਾਵਣਾ।
੩ ਗੁਰ ਚੇੱਲਾ ਪਰਚਾਇ ਮਨ ਪਤੀਆਵਣਾ।
੪ ਗੁਰਮੁਖ ਸਹਜ ਸੁਭਾਇ ਅਲਖ ਲਖਾਵਣਾ।
੫ ਗੁਰ ਸਿਖ ਤਿਲ ਨ ਤਮਾਇ ਕਾਰ ਕਮਾਵਣਾ।
੬ ਸ਼ਬਦ ਸੁਰਤਿ ਲਿਵ ਲਾਇ ਹੁਕਮ ਮਨਾਵਣਾ।

੭ ਵੀਹ ਇਕੀਹ ਲੰਘਾਇ ਨਿਜ ਘਰ ਜਾਵਣਾ ।
੮ ਗੁਰਮੁਖ ਸੁਖ ਫਲ ਪਾਇ ਸਹਿਜ ਸਮਾਵਣਾ ॥੧੧॥

ਅਰਥ—(੧) ਖਸਮ ਦੀ ਆਗਿਆ ਸਚੀ (ਜਾਣਕੇ) ਭਾਣਾ ਭਾਇਆ ਹੈ। (੨) ਸਤਿਗੁਰਾਂ ਦੀ ਪੈਰੀ ਪੈਕੇ ਆਪਾ ਭਾਵ ਗਵਾਇਆ ਹੈ। (੩) ਗੁਰੂ ਦੀ ਸੇਵਾ ਵਿਚ ਸਿਖ ਨੇ ਮਨ ਨੂੰ ਪਤਿਆਉਣਾ ਕੀਤਾ ਹੈ। (੪) (ਇਸ ਤਰਾਂ) ਗੁਰਮੁਖ ਹੋਕੇ ਸਹਜ ਸੁਭਾਵ ਹੀ ਅਲਖ ਨੂੰ ਲਖ ਲਿਆ ਹੈ। [੫] ਸਿਖ ਨੂੰ ਗੁਰੂ ਦੀ ਕਾਰ ਕਮਾਉਂਦਿਆਂ ਹੋਇਆਂ ਤਿਲ ਭਰ ਵੀ ਮਾਇਆ ਦੀ ਇਛਾ ਨਹੀਂ ਹੁੰਦੀ। (੬) (ਤਾਂ ਗੁਰੂ ਸਿਖ ਦੀ) ਸੁਰਤ ਦੀ ਲਿਵ ਬ੍ਰਹਮ ਵਿਚ ਲਾਕੇ (ਉਸਦਾ) ਹੁਕਮ ਮਨਵਾਉਂਦਾ ਹੈ। (੭) (ਫਿਰ ਸਿਖ) ਇਕੋ ਵੇਰੀ ਸੰਸਾਰਕ ਗਲੀ ਨੂੰ ਲੰਘਕੇ ਆਪਣੇ ਵਿਚ ਜਾਣਾ ਕਰਦਾ ਹੈ। (੮) (ਇਸਤਰਾਂ) ਗੁਰਮੁਖ ਨੇ ਪਰਮਪਦ ਨੂੰ ਪਾਇਆ ਤੇ ਸਹਜ ਵਿਚ ਸਮਾਵਣਾ (ਕੀਤਾ ਹੈ) ॥ ੧੧ ॥

ਭਾਵ—ਜਗਤ ਦੀ ਕਾਨ ਸਮੇਟਕੇ ਕਰਤਾਰਦਾ ਭਾਣਾ ਮਿਠਾ ਮੰਨੇ ਤਾਂ ਉਸਦੀ ਦਰਗਾਹ ਵਿਚ ਸਮਾ ਜਾਵੇਗਾ।

## ਗੁਰੂ ਦੇ ਸਿਖ ਤੋਂ ਗੁਰੂ ਪਦਵੀ

੧ ਇੱਕ ਗੁਰੂ ਇਕ ਸਿੱਖ ਗੁਰਮੁਖ ਜਾਨਿਆ ।
੨ ਗੁਰ ਚੇਲਾ ਗੁਰ ਸਿੱਖ ਸਚ ਸਮਾਨਿਆ ।
੩ ਸੋ ਸਤਿਗੁਰ ਸੋ ਸਿੱਖ ਸ਼ਬਦ ਵਖਾਨਿਆ ।
੪ ਅਚਰਜ ਭੂਤ ਭਵਿੱਖ ਸੱਚ ਸੁਹਾਨਿਆ ।
੫ ਲੇਖ ਅਲੇਖ ਅਲਿੱਖ ਮਾਣ ਨਿਮਾਣਿਆ ।
੬ ਸਮਸਰ ਅੰਮ੍ਰਤ ਵਿੱਖ ਨ ਆਵਣ ਜਾਨਿਆ ।
੭ ਨੀਸਾਣਾ ਹੋਇ ਲਿੱਖ ਹੱਦ ਨੀਸਾਣਿਆ ।
੮ ਗੁਰ ਸਿੱਖਹੁ ਗੁਰ ਸਿੱਖ ਹੋਇ ਹੈਰਾਣਿਆ ॥੧੨ ॥

ਸ਼ਬਦ = ਆਖਣ। ਨਿਸਾਣਾ = ਪ੍ਰਗਟ। ਸਰੂਪ = ਕੱਦ।

ਅਰਥ—(੧) ਗੁਰੂ (ਨਾਨਕ ਦੇਵ ਜੀ ਦਾ) ਇਕ ਸਿਖ (ਬਾਬਾ ਲਹਿਣਾ) ਹੀ ਗੁਰਮੁਖ ਜਾਣਿਆ (ਗਿਆ ਹੈ) (੨) (ਕਿਉਂਕਿ ਉਹ) ਗੁਰ ਚੇਲਾ ਗੁਰਾਂ ਦੀਸਿਖਿਆ ਵਿਚ ਨਿਸਚਾ ਕਰਕੇ ਸਮਾਯਾ ਹੈ। (੩) (ਇਸ ਲਈ ਉਹੀ) ਸਤਿਗੁਰੂ ਤੇ ਉਹ ਹੀ ਸਿਖ (ਹੈ ਭਾਵ ਦੋਵੇਂ ਇਕ ਰੂਪ ਹਨ ਪਰ) ਆਖਣ ਵਿਚ ਦੋ ਰੂਪ) ਕਹੇ ਜਾਂਦੇਹਨ। (ਕਿਉਂਕਿ ਉਹ ਸਿਖ ਗੁਰੂ ਦੇ) ਅਸਚਰਜ (ਰੂਪ ਨੂੰ ਭੂਤ) ਵਰਤਮਾਨ (ਸਮੇਂ ਵਿਚ ਜਾਣਕੇ ਤੇ) ਭਵਿਖਤ (ਵਿਚ ਜਾਨਣ ਵਾਲਾ ਜਾਣਕੇ) ਸਚੇ ਅਨੰਦ ਵਾਲਾ ਹੋਇਆ

ਹੈ। (੫) ਕਿਉਂਕਿ ਸਤਿਗੁਰੂ ਲੇਖਾਂ ਤੋਂ ਅਲੇਖ (ਹੋਣ ਕਰਕੇ) ਲਿਖੇ ਨਹੀਂ ਜਾਂਦੇ ਤੇ ਨਿਮਾਣਿਆਂ ਦੇ ਮਾਣ (ਰੂਪ ਹਨ)। (੬) (ਉਨ੍ਹਾਂ ਲਈ) ਅੰਮ੍ਰਿਤ ਤੇ ਜ਼ਹਿਰ ਇਕੋ ਜਹੇ (ਹਨ ਤੇ ਇਸ ਲਈ)ਆਉਣ ਜਾਣ ਨਹੀਂ ਹੁੰਦਾ ਹੈ। (੭)(ਜੋ) ਪ੍ਰਗਟ ਹੋਕੇ (ਵਾਹਿਗੁਰੂ ਦਾ ਜਸ) ਲਿਖਦੇ (ਹਨ ਉਨ੍ਹਾਂ) ਦੀ ਹੱਦ ਪਰਗਟ ਹੁੰਦੀ ਹੈ। (੮) ਗੁਰੂ ਦੇ ਸਿਖ ਨੂੰ ਗੁਰੂ ਰੂਪ ਹੋਇਆ ਦੇਖਕੇ) ਸਿਖ ਹੈਰਾਨ ਹੁੰਦੇ ਹਨ॥ ੧੨।

ਭਾਵ—"ਨਾਨਕ ਗੁਰ ਤੇ ਗੁਰ ਹੋਆ" ਤੁਕ ਦਾ ਭਾਵ ਪ੍ਰਗਟ ਹੈ ਅਤੇ ਇਸ ਪਦ ਤੇ ਪੁਜੇ ਗੁਰਮੁਖ ਦੇ ਖੇਲ ਨੂੰ ਵੇਖਕੇ ਸੰਗਤ ਹੈਰਾਨ ਹੁੰਦੀ ਹੈ।

## ਗੁਰਮੁਖਾਂ ਦੀ ਚਰਨ ਧੂੜ ਦਾ ਪ੍ਰਤਾਪ

੧ ਪਿਰਮ ਪਿਆਲਾ ਪੂਰ ਅਪਿਓ ਪੀਆਵਣਾ।
੨ ਮਹਰਮ ਹੱਕ ਹਜੂਰ ਅਲੱਖ ਲਖਾਵਣਾ।
੩ ਘਟ ਅਵਘਟ ਭਰਪੂਰ ਰਿਦੈ ਸਮਾਵਣਾ।
੪ ਬੀਅ ਹੋਇ ਅੰਗੂਰ ਸੁਫਲ ਫਲਾਵਣਾ।
੫ ਬਾਵਨ ਹੋਇ ਠਰੂਰ ਮਹ ਮਹਕਾਵਣਾ।
੬ ਚੰਦਨ ਚੰਦ ਕਪੂਰ ਮੇਲ ਮਿਲਾਵਣਾ।
੭ ਸਸੀਅਰ ਅੰਦਰ ਸੂਰ ਤਪਤ ਬੁਝਾਵਣਾ।
੮ ਚਰਣ ਕਵਲ ਦੀ ਧੂੜ ਮਸਤਕ ਲਾਵਣਾ।
੯ ਕਾਰਣ ਲਖ ਅਕੂਰ ਕਰਣ ਕਰਾਵਣਾ।
੧੦ ਵਜਨ ਅਨਹਦ ਤੂਰ ਜੋਤਿ ਜਗਾਵਣਾ। ੧੩।

ਠਰੂਰ = ਸੀਤਲ। ਮਹ = ਭਗਤੀ। ਅਕੂਰ = ਹਿਰਦਾ।

ਅਰਥ—(੧) (ਗੁਰਮੁਖ ਨੇ) ਪ੍ਰੇਮ ਰੂਪ ਅੰਮ੍ਰਿਤ ਦਾ ਪਿਆਲਾ ਪੂਰਕੇ ਪੀਤਾ ਹੈ। (੨) ਸਚ ਸਰੂਪ ਨੂੰ ਹਜ਼ੂਰ (ਜਾਣਨ ਦੇ) ਭੇਦੀ ਹੋਕੇ ਅਲਖ ਨੂੰ ਲਖਾਉਣਾ ਕਰਦਾ ਹੈ। (੩) (ਜੋ) ਘਟਾਂ ਅਵਘਟਾਂ ਵਿਚ ਭਰਪੂਰ (ਹੈ ਉਸ ਨੂੰ) ਹਿਰਦੇ ਵਿਚ ਸਮਾਇਆ (ਜਾਣਿਆ) ਹੈ। (੪) (ਜਿਸਦੇ ਹਿਰਦੇ ਵਿਚ ਨਾਮ ਦਾ ਅੰਗੂਰ ਹੋਵੇ ਓਹੀ) ਸੁਫਲਤਾਈ ਵਿਚ ਸਮਾਵਣ ਕਰਦਾ ਹੈ)। (੫) ਬਾਵਨ ਚੰਦਨ ਵਾਂਗੂੰ ਸੀਤਲ ਹੋਕੇ ਭਗਤੀ ਰੂਪ ਸੁਗੰਧੀ ਨੂੰ ਮਹਿਕਾਉਂਦੇ ਹਨ। (੬) (ਤਿਨਾਂ ਦੀ ਸੀਤਲਤਾ ਨਾਲ) ਚੰਦਨ, ਚੰਦ ਤੇ ਕਪੂਰ (ਆਦਿਕਾਂ ਦਾ) ਮੇਲ ਮਿਲਾਉਣਾ (ਕਰੀਏ ਤਾਂ ਇਹ ਬਰਾਬਰ ਨਹੀਂ ਢੁਕਦੇ ਹਨ)। (੭) (ਉਨ੍ਹਾਂ ਨੇ ਜਗ ਜਾਸੂ ਦ ਮਨ ਨੂੰ) ਸਤੋਗੁਣ ਰੂਪ ਚੰਦ੍ਰਮਾਂ ਦੇ ਅੰਦਰ ਲਿਜਾਕੇ ਤਮੋਗੁਣ ਰੂਪ ਸੂਰਜ ਦੀ ਤਪਤ ਨੂੰ ਬੁਝਾਉਣਾ ਕੀਤਾ।

ਹੈ। (੮) (ਉਨਾਂ ਦੇ) ਚਰਨਾਂ ਕਮਲਾਂ ਦੀ ਧੂੜ (ਨੂੰ ਜੋ) ਮਥੇ ਤੇ ਲਾਉਣਾ(ਕਰਦਾਹੈ) [੯] (ਉਸਨੇ) ਹਿਰਦੇ ਵਿਚ ਹੀ ਕਰਨ ਕਰਾਉਣ ਵਾਲੇ ਕਾਰਣ (ਸਰੂਪ ਵਾਹਿਗੁਰੂ ਨੂੰ)ਲਖਲਿਆਹੈ।[੧੦](ਜਦ)ਜਤੀ ਪ੍ਰਗਟ ਹੋਜਾਤਾਂ ਇਕਰਸਵਾਜੇਵਜਦੇਹਨ।੧੩।

ਭਾਵ—"ਚੰਦਨ ਚੰਦਨ ਸਰਦ ਰੁਤਿ ਮੂਲ ਨ ਮਿਟਈ ਘਾਮ" ਭਾਵੇਂ ਇਹ ਠੰਡੇ ਹਨ, ਪਰ ਮਨ ਦੀ ਤਪਤ ਨਹੀਂ ਮਿਟਾ ਸਕਦੇ ਮਨਦੀ ਤਪਤ ਤਾਂ ਗੁਰਚਰਨਾਂ ਦੀ ਧੂੜੀ ਮਿਟਾਂਦੀ ਹੈ।

## ਗੁਰਮੁਖਾਂ ਦੀ ਚਰਨ ਧੂੜ ਅੰਮ੍ਰਿਤ

੧ ਇੱਕ ਕਵਾਉ ਅਤੋਲ ਕੁਦਰਤਿ ਜਾਣੀਐ।
੨ ਓਅੰਕਾਰ ਅਬੋਲ ਚੋਜ ਵਿਡਾਣੀਐ।
੩ ਲਖ ਦਰੀਆਵ ਅਲੋਲ ਪਾਣੀ ਆਣੀਐ।
੪ ਹੀਰੇ ਲਾਲ ਅਮੋਲ ਗੁਰ ਸਿਖ ਜਾਣੀਐ।
੫ ਗੁਰਮਤਿ ਅਚਲ ਅਡੋਲ ਪਤਿ ਪਰਵਾਣੀਐ।
੬ ਗੁਰਮੁਖ ਪੰਥ ਨਿਰੋਲ ਸੱਚ ਸੁਹਾਣੀਐ।
੭ ਸਾਇਰ ਲੱਖ ਢੰਢੋਲ ਸ਼ਬਦ ਨੀਸਾਣੀਐ।
੮ ਚਰਣ ਕਵਲ ਰਜ ਘੋਲ ਅੰਮ੍ਰਿਤ ਵਾਣੀਐ।
੯ ਗੁਰਮੁਖ ਪੀਤਾ ਰੱਜ ਅਕਥ ਕਹਾਣੀਐ ॥੧੪॥

ਚੋਜ = ਕੌਤਕ। ਅਬੋਲ — ਕਹਿਣ ਤੋਂ ਬਾਹਰ

ਅਰਥ—[੧] (ਜਿਵੇਂ) ਇਕ ਫੁਰਨੇ ਦੀ ਤਾਕਤ ਅਤੋਲ ਜਾਣੀਦੀ ਹੈ। (੨) (ਅਤੇ) ਓਅੰਕਾਰ ਦੇ ਕੌਤਕ ਕਥਨ ਤੋਂ ਬਾਹਰ ਤੇ ਅਸਚਰਜ ਹਨ। (੩) (ਉਸਦੇ ਕੌਤਕਾਂ ਵਿਚੋਂ ਹੀ ਇਕ ਹੈ ਕਿ) ਲਖਾਂ ਦਰਿਆਉ ਚੰਚਲਤਾ ਤੋਂ ਬਿਨਾਂ ਹੋਕੇ ਪਾਣੀ ਲਿਆਉਂਦੇ ਹਨ। (੪) (ਇਵੇਂ ਹੀ) ਅਮੋਲਕ ਹੀਰੇ ਲਾਲਾਂ ਵਾਂਗੂ ਗੁਰੂ ਦੇ ਸਿਖ ਜਾਣੀਦੇ ਹਨ। (੫) (ਜੋ) ਗੁਰ ਸਿਖਯਾ ਨੂੰ ਅਚਲ ਅਡੋਲ (ਹੋਕੇ ਕਮਾਉਂਦੇ ਹਨ ਉਹਨਾਂ ਦੀ) ਇਜ਼ਤ ਪਰਵਾਣ ਹੈ। (੬)ਗੁਰਮੁਖਾਂਦਾ ਰਸਤਾ ਨਿਰੋਲਹੀ ਸਚੇਅਨੰਦ ਵਾਲਾ ਹੈ। (੭) ਲਖਾਂ ਹੀ ਕਵੀਸ਼ਰ ਸ਼ਬਦ ਨੂੰ ਪ੍ਰਗਟ ਕਰਨਾ ਢੂੰਢਦੇ (ਹਨ ਪਰ ਉਹਨਾਂ ਨੂੰ ਨਹੀਂ ਲਭਾ)। (੮)(ਸਤਿਗੁਰਾਂ ਦੇ)ਚਰਨ ਕਮਲਾਂਦੀ ਧੂੜੀ ਨੂੰਘੋਲਿਆ (ਹੋਇਆ ਜੋ) ਅੰਮ੍ਰਿਤ ਪਾਣੀ ਹੈ। (੯) (ਜਿਸ) ਗੁਰਮੁਖ (ਨੇ ਉਸਨੂੰ) ਰਜਕੇ ਪੀਤਾ ਹੈ (ਉਸਦੀ) ਕਹਾਣੀ ਅਕਥ (ਹੋਈ) ਹੈ ॥ ੧੪ ॥

ਭਾਵ—'ਅੰਮ੍ਰਿਤ' ਦੀ ਤਾਕਤ ਦਾ ਵਰਨਣ ਨਹੀਂ ਹੋ ਸਕਦਾ, ਇਸੇ ਅੰਮ੍ਰਿਤ

ਦੀ ਤਾਕਤ ਨੇ ਨਾਦਰ ਵਰਗੇ ਰਾਖਸ਼ਾਂ ਦਾ ਮੂੰਹ ਭੁਆ ਦਿਤਾ ਸੀ ਫਿਰ ਇਸੇ ਤਾਕਤ ਨੇ ਹੀ 'ਖੋਪਰੀ' ਉਡੀਂਦੀ ਦੇ ਦੁਖ ਨੂੰ ਅਨਭਵ ਹੀ ਨਹੀਂ ਹੋਣ ਦਿਤਾ ਸੀ ਪਹਿਲੇ ਇਹ ਅੰਮ੍ਰਿਤ ਗੁਰ ਚਰਨਾਂ ਦੀ ਧੂੜੀ ਵਾਲਾ ਹੁੰਦਾ ਸੀ, ਸ੍ਰੀ ਦਸਮੇਸ਼ ਜੀ ਨੇ ਖੰਡੇ ਦੀ ਝਾਲ ਵਾਲਾ ਅੰਮ੍ਰਿਤ ਸਾਜ ਦਿਤਾ।

## ਕਾਦਰ ਅਕਥ ਹੈ

੧ ਕਾਦਰ ਨੋਂ ਕੁਰਬਾਣ ਕੀਮ ਨ ਜਾਣੀਐ।
੨ ਕੇਵਡ ਵੱਡਾ ਹਾਣ ਆਖ ਵਖਾਣੀਐ।
੩ ਕੇਵਡ ਆਖਾਂ ਤਾਣ ਮਾਣ ਨਿਮਾਣੀਐ।
੪ ਲਖ ਜ਼ਿਮੀ ਅਸਮਾਣ ਤਿਲਨ ਤੁਲਾਣੀਐ।
੫ ਕੁਦਰਤਿ ਲੱਖ ਜਹਾਨ ਹੋਇ ਹੈਰਾਣੀਐ।
੬ ਸੁਲਤਾਨਾਂ ਸੁਲਤਾਨ ਹੁਕਮ ਨੀਸਾਣੀਐ।
੭ ਲੱਖ ਸਾਇਰ ਨੈਸਾਣ ਬੂੰਦ ਸਮਾਣੀਐ।
੮ ਕੂੜ ਅਖਾਣ ਵਖਾਣ ਅਕਥ ਕਹਾਣੀਐ ॥੧੫॥

ਹਾਣੁ = ਕਦ। ਨੈਸਾਣ = ਨਦੀਆਂ।

ਅਰਥ—[੧] ਕਾਦਰ ਤੋਂ ਕੁਰਬਾਨ (ਹਾਂ, ਜਿਸਦੀ) ਕੀਮਤ ਨਹੀਂ ਜਾਣੀਦੀ [੨] ਕਿਡਾਕੁ ਵਡਾ ਉਸਦਾ ਕਦ ਆਖਕੇ ਸੁਣਾਈਏ ? (ਭਾਵ ਬੇਅੰਤ ਹੈ)। (੩) ਕਿਡਾਕੁ ਵਡਾ (ਉਸਦਾ) ਬਲ (ਹੈ ਜੋ) ਨਿਮਾਣਿਆਂ ਦਾ ਮਾਣ ਹੈ। (੪) ਲਖਾਂ ਜਿਮੀਂ ਤੇ ਅਸਮਾਨ ਉਸਦੇ ਤਿਲ ਜਿਨਾਂ ਨਹੀਂ ਹੋ ਸਕਦਾ। (੫) ਲੱਖਾਂ ਹੀ ਜਹਾਨ (ਉਸਦੀ) ਕੁਦਰਤ ਤੋਂ ਹੈਰਾਨ ਹੁੰਦੇ ਹਨ। (੬) ਪਾਤਸ਼ਾਹਾਂ ਦੇ ਪਾਤਿਸ਼ਾਹ (ਦੇ ਸਿਰ ਤੇ ਉਸਦਾ) ਹੁਕਮ ਪ੍ਰਗਟ ਹੁੰਦਾ ਹੈ। (੭) ਲਖਾਂ ਹੀ ਸਮੁੰਦਰ ਤੇ ਨਦੀਆਂ (ਉਸ ਵਿਚ) ਬੂੰਦ ਵਾਂਗੂ ਸਮਾਉਂਦੀਆਂ ਹਨ। [੮] (ਜੇ ਉਸਦੀ ਹਦ ਬੰਨਦੇ ਹਨ ਉਹ) ਝੂਠ ਹੀ ਪ੍ਰਸੰਗ ਆਖਦੇ (ਹਨ ਕਿਉਂਕਿ ਉਸਦੀ) ਕਹਾਣੀ ਅਕਥ ਹੈ ॥ ੧੫॥

ਭਾਵ—ਜਦ ਕੁਦਰਤ ਦਾ ਅੰਤ ਨਹੀਂ ਤਾਂ ਕਾਦਰ ਦਾ ਅੰਤ ਕਿਵੇਂ ਆ ਸਕਦਾ ਹੈ, ਅੰਤ ਦੀ ਗਲ ਕਹਿਣ ਵਾਲੇ ਝੂਠ ਬੋਲਦੇ ਹਨ।

## ਗੁਰਮੁਖ ਦੀ ਰਹਿਣੀ

੧ ਚੱਲਣ ਹੁਕਮ ਰਜਾਇ ਗੁਰਮੁਖ ਜਾਣਿਆ।
੨ ਗੁਰਮੁਖ ਪੰਥ ਚਲਾਇ ਚੱਲਣ ਭਾਣਿਆ।

੩ ਸਿਦਕ ਸਬੂਰੀ ਪਾਇ ਕਰ ਸ਼ੁਕਰਾਨਿਆ।
੪ ਗੁਰਮੁਖ ਅਲਖ ਲਖਾਇ ਚੋਜ ਵਿਡਾਨਿਆ।
੫ ਵਰਤਣ ਬਾਲ ਸੁਭਾਇ ਆਦਿ ਵਖਾਣਿਆ।
੬ ਸਾਧ ਸੰਗਤਿ ਲਿਵ ਲਾਇ ਸੱਚ ਸੁਹਾਣਿਆ।
੭ ਜੀਵਣ ਮੁਕਤਿ ਕਰਾਇ ਸ਼ਬਦ ਸਿਞਾਣਿਆ।
੮ ਗੁਰਮੁਖ ਆਪਿ ਗਵਾਇ ਆਪ ਪਛਾਣਿਆ ॥੧੬॥

ਅਰਥ—(੧) ਰਜਾਈ ਦੇ ਹੁਕਮ ਵਿਚ ਚਲਣਾ ਗੁਰਮੁਖਾਂ ਨੇ ਜਾਣਿਆ ਹੈ। [੨] ਅਤੇ ਭਾਣੇ ਵਿਚ ਚਲਣਾ ਹੀ ਗੁਰਮੁਖਾਂ ਨੇ ਪੰਥ ਚਲਾਇਆ ਹੈ। (੩) ਸੰਤੋਖ ਤੇ ਭਰੋਸਾ ਪਾਕੇ (ਵਾਹਿਗੁਰੂ) ਦਾ ਧੰਨਵਾਦ ਕਰਦੇ ਹਨ। [੪] ਗੁਰਮੁਖਾਂ ਨੇ ਅਸ ਚਰਜ ਕੌਤਕਾਂ ਵਾਲੇ ਅਲਖ ਨੂੰ ਲਖਿਆ ਹੈ। [੫] (ਪਰ ਫਿਰ) ਬਾਲ ਸੁਭਾਵ (ਸੂਧੇਸਾਧੇ) ਹੋਕੇ ਵਰਤਦੇ ਤੇ ਆਦਿ ਪੁਰਖ ਦਾ ਨਾਮ ਜਪਦੇ ਹਨ। (੬) ਸਾਧਸੰਗਤ ਵਿਚ ਪ੍ਰੀਤ ਲਾਕੇ ਸਚੇਅਨੰਦਵਾਲੇਹੋਏ ਹਨ।(੭)ਜੀਵਨਮੁਕਤ (ਪਦਵੀ ਨੂੰ ਪ੍ਰਾਪਤ) ਕਰਕੇ ਸਭਪਾਸੇ ਬ੍ਰਹਮ ਨੂੰਹੀ ਸਿਞਾਣਿਆ ਹੈ।[੮] ਗੁਰਮੁਖਾਂਨੇ ਆਪਾ ਭਾਵਗਵਾਕੇ ਆਪਣਾਸ੍ਵਰੂਪ ਪਛਾਣਿਆ ਹੈ ॥ ੧੬ ॥

ਭਾਵ—ਗੁਰਮੁਖ ਚਤਰਾਈਆਂ ਸਿਆਣਪਾਂ ਛਡਕੇ ਉਸਦੇ ਭਾਣੇ ਪੁਰ ਸ਼ਾਕਰ ਹੋਕੇ ਬਾਲਾਂ ਵਾਂਗੂੰ ਅਗਿਆਤ ਹੋਕੇ ਰਹਿੰਦੇ ਹਨ, ਅਪਨਤ ਨਹੀਂ ਜਤਾਉਂਦੇ ਇਸ ਲਈ ਦਰਗਹ ਵਿਚ ਮਾਣ ਪਾਉਂਦੇ ਹਨ।

## ਸਤਿਗੁਰੂ ਧੰਨ ਹੈ

੧ ਅਬਗਤਿ ਗਤ ਅਸਗਾਹ ਆਖ ਵਖਾਣੀਐ।
੨ ਗहਿਰ ਗੰਭੀਰ ਅਥਾਹ ਹਾਥ ਨ ਆਣੀਐ।
੩ ਬੂੰਦ ਲਖ ਪਰਵਾਹ ਹੁੱਲਣ ਵਾਣੀਐ।
੪ ਗੁਰਮੁਖ ਸਿਫਤ ਸਲਾਹ ਅਕਥ ਕਹਾਣੀਐ।
੫ ਪਾਰਾਵਾਰ ਨ ਰਾਹ ਬਿਅੰਤ ਸੁਹਾਣੀਐ।
੬ ਲਉ ਬੱਲੀ ਦਰਗਹ ਨ ਆਵਣ ਜਾਣੀਐ।
੭ ਵੱਡਾ ਵੇਪਰਵਾਹ ਤਾਣ ਨਿਤਾਣੀਐ।
੮ ਸਤਿਗੁਰ ਸੱਚਾ ਵਾਹ ਹੋਇ ਹੈਰਾਣੀਐ। ੧੭॥

ਹੁਲੜ ਵਾਣੀਐ = ਹੜ੍ਹਾਂ ਵਾਲੇ ਪਾਣੀ।

ਅਰਥ-(੧) (ਸਤਿਗੁਰਾਂ ਦੀ) ਗਤੀ ਅੰਵਗਤ ਤੇ ਅਸਗਾਹ ਆਖਕੇ ਸੁਣਾਈ ਜਾਂਦੀ ਹੈ। (੨) ਗਹਿਰਗੰਭੀਰ ਅਥਾਹ ਹੈ ਅਤੇ ਹਾਥ ਨਹੀਂ ਆਉਂਦੀ। (੩) (ਜਿਵੇਂ ਇਕ ੨) ਬੂੰਦ ਤੋਂ ਲਖਾਂ ਹਾ ਹੜ੍ਹਾਂ ਵਾਲੇ ਪ੍ਰਵਾਹ ਬਣ ਜਾਂਦੇ ਹਨ)। (੪) (ਇਵੇਂ ਹੀ ਸਹਿਜੇ ੨) ਗੁਰਮੁਖਾਂ ਦੀ ਜਿਫਤੀ ਦੀ ਸਲ੍ਹਾਹਤਾ ਦੀ ਕਹਾਣੀ ਅਕਥ ਹੋਈ ਹੈ। (੫) ਪਾਰ ਉਰਾਰ ਤੇ ਰਾਹ (ਨਹੀਂ ਭਾਸਦਾ ਕਿਉਂਕਿ) ਬਿਅੰਤ ਰੂਪ ਹੋਕੇ ਸੋਭਦੀ ਹੈ। (੬) ਬੇਪਰਵਾਹੀ ਦਰਗਾਹ (ਸਤਿਸੰਗ) ਵਿਚ ਜਾਣ ਕਰਕੇ ਫਿਰ ਆਉਣਾ ਜਾਣਾ ਨਹੀਂ (ਹੁੰਦਾ)। (੭) (ਸਤਿਗੁਰੂ ਵਡਾ ਵੇਪਰਵਾਹ ਤੇ ਨਿਤਾਣਿਆਂ ਦਾ ਤਾਣ ਹੈ। (੮) ਸਚੇ ਸਤਿਗੁਰੂ ਨੂੰ ਧੰਨ (ਹੈ ਜਿਸ ਦੀ ਕ੍ਰਿਪਾ ਨੂੰ ਦੇਖਕੇ ਸਭ) ਹੈਰਾਨ ਹੁੰਦੇ ਹਨ।੧੭।

ਭਾਵ-ਜਿਵੇਂ ਇਕ ਇਕ ਬੂੰਦ ਮਿਲਕੇ ਲੱਖਾਂ ਦਰਿਆਉ ਬਣ ਜਾਂਦੇ ਹਨ, ਇਵੇਂ ਹੀ ਗੁਰਮੁਖ ਦੀ ਕਰਣੀ ਹੈ, ਜੋ ਖੁਦ ਕਾਦਰ ਦਾ ਰੂਪ ਬਣਾ ਦੇਂਦੀ ਹੈ।

## ਸਾਧ ਸੰਗਤਿ ਸਚ ਖੰਡ

੧ ਸਾਧ ਸੰਗਤਿ ਸਚ ਖੰਡ ਗੁਰਮੁਖ ਜਾਈਐ।
੨ ਸੱਚ ਨਾਉਂ ਬਲਵੰਡ ਗੁਰਮੁਖ ਧਿਆਈਐ।
੩ ਪਰਮ ਜੋਤਿ ਪਰਚੰਡ ਜੁਗਤਿ ਜਗਾਈਐ।
੪ ਸੋਧ ਡਿੱਠਾ ਬ੍ਰਹਮੰਡ ਲਵੇ ਨ ਲਾਈਐ।
੫ ਤਿਸ ਨਾਹੀਂ ਜਮਦੰਡ ਸ਼ਰਣ ਸਮਾਈਐ।
੬ ਘੋਰ ਪਾਪ ਕਰ ਖੰਡ ਨਰਕ ਨ ਪਾਈਐ।
੭ ਚਾਵਲ ਅੰਦਰ ਵੰਡ ਉੱਬਰ ਜਾਈਐ।
੮ ਸੱਚਹੁ ਸੱਚ ਅਖੰਡ ਕੂੜ ਛਡਾਈਐ ॥੧੮॥

ਅਰਥ-(੧) ਸਾਧ ਸੰਗਤ ਰੂਪ ਸਚ ਖੰਡ ਵਿਚ ਗੁਰਮੁਖ ਜਾਂਦੇ ਹਨ। (੨) (ਅਤੇ ਉਥੇ ਜਾਕੇ) ਬਲ ਵਾਲੇ (ਵਾਹਿਗੁਰੂ ਦਾ) ਸੱਚਾ ਨਾਮ ਗੁਰਮੁਖ ਧਿਆਉਂਦੇ ਹਨ। (੩) (ਗੁਰਾਂ ਦੀ ਦੱਸੀ) ਜੁਗਤੀ ਨਾਲ ਪ੍ਰੇਮ ਜੋਤੀ ਦੇ ਪ੍ਰਕਾਸ਼ ਨੂੰ ਜਗਾਉਂਦੇ ਹਨ (ਭਾਵ ਨਾਮ ਜਪਨ ਵਿਚ ਲਗਾਦੇ ਹਨ)। (੪) (ਕਿਉਂਕਿ ਉਹਨਾਂ ਨੇ ਸਾਰੇ) ਬ੍ਰਹਮੰਡ ਨੂੰ ਸੋਧਕੇ ਦੇਖਿਆ (ਹੈ ਕਿ ਉਸਦੇ) ਬਰੋਬਰ (ਕੋਈ ਨਹੀਂ) ਲਗਦਾ। (੫) (ਜੋ ਸਤਿਸੰਗਤ ਦੀ) ਸਰਣ ਵਿਚ ਸਮਾਇਆ ਹੈ ਤਿਸ ਨੂੰ ਜਮਦਾ ਦੰਡ ਨਹੀਂ (ਮਿਲਦਾ)। (੬) ਉਨ੍ਹਾਂ ਨੇ) ਘੋਰ ਪਾਪਾਂ (ਦਾ ਸੰਗਤ ਵਿਚ ਜਾਕੇ) ਨਾਸ਼ ਕੀਤਾ ਹੈ (ਇਸ ਲਈ) ਨਰਕ ਨਹੀਂ ਪਾਉਂਦੇ। (੭) ਉਹਨਾਂ ਵਿਚੋਂ ਪਾਪ ਇਸ ਤਰਾਂ ਨਿਕਲ ਗਏ ਹਨ ਜਿਵੇਂ) ਚਾਉਲਾਂ ਅੰਦਰੋਂ ਵੰਡ ਨਿਕਲ ਆਉਂਦੇ ਹਨ। (੮) (ਉਥੇ) ਇਕ ਰਸ ਸਚੋ ਸੱਚ (ਦਾ ਨਿਰਨਾ ਹੁੰਦਾ ਤੇ) ਝੂਠ ਛੁਡਾਈਦਾ ਹੈ॥ ੧੮ ॥

ਭਾਵ—ਸਤਿਸੰਗਤ ਵਿਚ ਖੋਟੇ ਖਰੇ ਦੀ ਪਰਖ ਹੁੰਦੀ ਹੈ, ਜਿਵੇਂ ਚੌਲਾਂ ਵਿਚੋਂ ਵੰਡ ਕੱਢੇ ਜਾਂਦੇ ਹਨ, ਇਵੇਂ ਗੁਰਮੁਖਾਂ ਵਿਚੋਂ ਮਨਮੁਖ ਕਢਕੇ ਬਾਹਰ ਕੀਤੇ ਜਾਂਦੇ ਹਨ ਸਤਿਸੰਗਤਿ ਵਿਚ ਤਾਂ "ਕੂੜੇ ਨ ਟਿਕੰਨ"।

## ਗੁਰ ਸਿਖ ਰਹਿਣੀ

੧ ਗੁਰ ਸਿਖਾਂ ਸ਼ਾਬਾਸ ਜਨਮ ਸਵਾਰਿਆ।
੨ ਗੁਰ ਸਿਖਾਂ ਰਹਿਰਾਸ ਗੁਰੂ ਪਿਆਰਿਆ।
੩ ਗੁਰਮੁਖ ਸਾਸ ਗਿਰਾਸ ਨਾਉਂ ਚਿਤਾਰਿਆ।
੪ ਮਾਇਆ ਵਿਚ ਉਦਾਸ ਗਰਬ ਨਿਵਾਰਿਆ।
੫ ਗੁਰਮੁਖ ਦਾਸਨ ਦਾਸ ਸੇਵ ਸੁਚਾਰਿਆ।
੬ ਵਰਤਨ ਆਸ ਨਿਰਾਸ ਸ਼ਬਦ ਵੀਚਾਰਿਆ।
੭ ਗੁਰਮੁਖ ਸਹਿਜ ਨਿਵਾਸ ਮਨ ਹਠ ਮਾਰਿਆ।
੮ ਗੁਰਮੁਖ ਮਨ ਪਰਗਾਸ ਪਤਿਤ ਉਧਾਰਿਆ ॥ ੧੯ ॥

ਅਰਥ—(੧) ਗੁਰ ਸਿਖਾਂ ਨੂੰ ਸ਼ਾਬਾਸ (ਹੈ ਕਿਉਂਕਿ ਉਹਨਾਂ ਨੇ ਆਪਨਾ) ਜਨਮ ਸਵਾਰਿਆ ਹੈ। (੨) ਗੁਰ ਸਿਖਾਂ ਦੀ ਮਰਯਾਦਾ ਗੁਰੂ ਨਾਲ ਪਿਆਰ ਕਰਦੀ ਹੈ। [੩] ਗੁਰਮੁਖਾਂ ਨੇ ਸਵਾਸ ਗਿਰਾਸ ਨਾਮ ਨੂੰ ਹੀ ਯਾਦ ਕੀਤਾ ਹੈ। (੪) ਮਾਇਆ ਵਿਚ ਉਦਾਸ ਰਹਿਕੇ ਹੰਕਾਰ ਦੂਰ ਕੀਤਾ ਹੈ। (੫) ਗੁਰਮੁਖ ਦਾਸਾਂ ਦਾ ਦਾਸ ਹੋਕੇ ਸੇਵਾ ਰੂਪ ਸੁਚੇ ਅਚਾਰਾਂ (ਕਰਤਬਾਂ) ਵਾਲਾ ਹੋਇਆ ਹੈ। [੬] ਆਸਾ ਰੂਪ ਸੰਸਾਰ ਵਿਚ ਨਿਰਾਸ ਹੋਕੇ ਵਰਤਦੇ ਤੇ ਗੁਰਾਂ ਦੇ ਉਪਦੇਸ਼ ਦੀ ਵਿਚਾਰ ਕਰਦੇ ਹਨ। (੭) ਗੁਰਮੁਖਾਂ ਨੇ ਗਿਆਨ ਵਿਚ ਨਿਵਾਸ ਕਰਕੇ ਮਨ ਦਾ ਹਠ ਮਾਰਿਆ ਹੈ। [੮]ਪਾਪੀਆਂ ਦੇਉਧਾਰਕਰਨਵਾਲੇਦਾਪ੍ਰਕਾਸ਼ਗੁਰਮੁਖਾਂਦੇਮਨ(ਵਿਚਹੋਇਆਹੈ)।੧੯।

ਭਾਵ—ਮਾਯਾ ਵਿਚ ਉਦਾਸ ਰਹਿਣਾ ਹੀ ਗੁਰਮੁਖਾਂ ਦਾ ਫਰਜ਼ ਹੈ, ਜੋਮਾਯਾ ਵਿਚ ਰਹਿੰਦੇ ਹੋਏ ਮਾਯਾ ਦੀ ਪ੍ਰੀਤ ਨਹੀਂ ਰਖਦੇਹਨ,ਉਨਾਂਗੁਰਮੁਖਾਂ ਨੂੰ ਸ਼ਾਬਾਸ਼ ਹੈ।

## ਗੁਰਮੁਖਾਂ ਦੀ ਰਹਿਣੀ

੧ ਗੁਰ ਸਿਖਾਂ ਜੈਕਾਰ ਸਤਿਗੁਰ ਪਾਇਆ।
੨ ਪਰਵਾਰੈ ਸਾਧਾਰ ਸ਼ਬਦ ਸੁਣਾਇਆ।
੩ ਗੁਰਮੁਖ ਸਚ ਅਚਾਰ ਭਾਣਾ ਭਾਇਆ।
੪ ਗੁਰਮੁਖ ਮੋਖ ਦੁਆਰ ਆਪ ਗਵਾਇਆ।

੫ ਗੁਰਮੁਖ ਪਰਉਪਕਾਰ ਮਨ ਸਮਝਾਇਆ।
੬ ਗੁਰਮੁਖ ਸਚ ਅਧਾਰ ਸਚ ਸਮਾਇਆ।
੭ ਗੁਰਮੁਖਾ ਲੋਕਾਰ ਲੇਪ ਨ ਲਾਇਆ।
੮ ਗੁਰਮੁਖ ਏਕੰਕਾਰ ਅਲਖ ਲਖਾਇਆ। ੨੦॥

ਲੋਕਾਰ = ਲੋਕ ਲਾਜ। ਲੇਪ = ਡਰ, ਲਗਨਾਂ ਵਿਆਪਨਾ

ਅਰਥ–[੧] (ਉਨਾਂ) ਗੁਰ ਸਿਖਾਂ ਦੀ ਜੈ ਜੈਕਾਰ (ਹੁੰਦੀ ਹੈ ਜਿਨਾਂ) ਸਤਿ ਗੁਰੂ (ਨਾਨਕ ਦੇਵ ਜੀ ਦਾ ਦਰਸ਼ਨ ਪਾਇਆ ਹੈ। [੨] (ਜਿਨਾਂ ਗੁਰਾਂ ਦਾ) ਸ਼ਬਦ ਕਮਾਇਆ (ਹੈ ਉਨਾਂ ਨੇ) ਪਰਵਾਰ ਨੂੰ ਸੁਧਾਰ ਲਿਆ ਹੈ। (੩)ਗੁਰਮੁਖਾਂ ਦਾ ਕਰ ਤਬ ਸਚਾ (ਹੈ ਕਿਉਂਕਿ ਉਹਨਾਂ ਨੂੰ) ਭਾਣਾ ਭਾਇਆ ਹੈ। (੪) ਗੁਰਮੁਖਹੀ ਮੁਕਤੀ ਦਾ ਦਰਵਾਜਾ (ਹੈ ਕਿਉਂਕਿ ਉਸਨੇ) ਆਪਾ ਭਾਵ ਗਵਾਇਆ ਹੈ। (੫) ਗੁਰਮੁਖ ਨੇ ਮਨ ਨੂੰ ਪਰਉਪਕਾਰ (ਕਰਨਾ)ਸਮਝਾਇਆ ਹੈ। (੬)ਗੁਰਮੁਖ ਸਚਨਾਮਅਧਾਰ (ਲੈਕੇ) ਸਚ (ਸਰੂਪ ਵਿਚ) ਸਮਾਇਆ ਹੈ। (੭) ਗੁਰਮੁਖਾਂ (ਨੇਮਨ ਨੂੰ) ਲੋਕਲਾਜ ਦਾ ਡਰ ਨਹੀਂ ਲਾਇਆ। (੮) (ਇਸ ਤਰਾਂ ਕਰਕੇ) ਗੁਰਮੁਖ ਨੇ ਏਕੰਕਾਰ ਅਲਖ ਨੂੰ ਲਖ ਲਿਆ ਹੈ। ੨੦॥

ਭਾਵ–"ਲੋਗਨ ਦੀ ਚਤੁਰਾਈ ਉਪਮਾ ਤੇ ਬੈਸੰਤਰ ਜਾਰ। ਬੁਰਾ ਕਹੁ ਭਾਵੇ ਭਲਾ ਕਹੁ ਹਮ ਤਨ ਦੀਨੋ ਹੈ ਢਾਰ।" ਇਹਨਾਂ ਤੁਕਾਂ ਦਾ ਹੀ ਸਿਧਾਂਤ ਹੈ।

## ਗੁਰਮੁਖਾਂ ਦੀ ਕ੍ਰਿਯਾ-ਤੇ ਫਲ

੧ ਗੁਰਮੁਖ ਸਸੀਅਰ ਜੋਤਿ ਅੰਮ੍ਰਿਤ ਵਰਸਣਾ।
੨ ਅਸ਼ਟ ਧਾਤ ਇਕ ਧਾਤ ਪਾਰਸ ਪਰਸਣਾ।
੩ ਚੰਦਨ ਵਾਸ ਨਿਵਾਸ ਬਿਰਖ ਸੁਦਰਸ਼ਣਾ।
੪ ਗੰਗ ਤਰੰਗ ਮਿਲਾਪ ਨਦੀਆ ਸਰਸਣਾ।
੫ ਮਾਨ ਸਰੋਵਰ ਹੰਸ ਤ੍ਰਿਸ਼ਨਾ ਤਰਸਣਾ।
੬ ਪਰਮ ਹੰਸ ਗੁਰ ਸਿਖ ਦਰਸ ਅਦਰਸ਼ਣਾ
੭ ਚਰਣ ਸਰਣ ਗੁਰਦੇਵ ਪਰਸ ਅਪਰਸਣਾ।
੮ ਸਾਧ ਸੰਗਤਿ ਸਚੁ ਖੰਡ ਅਮਰ ਨ ਮਰਸਣਾ ॥੨੧॥

ਸਸੀਅਰ = ਚੰਦ੍ਰਮਾ। ਸੁਦਰਸ਼ਣਾ = ਆਪਣੇ ਵਰਗਾ। ਸਰਸਣਾ = ਵਡਾ।

ਅਰਥ–(੧) ਗੁਰਮੁਖਚੰਦ੍ਰਮਾਂ ਦੀ (ਚਾਂਦਨੀਵਾਂਗੂ ਨਾਮ) ਅਮ੍ਰਿਤ ਦਾ ਵਰਸਨ (ਕਰਦੇ ਹਨ)। (੨) (ਅਤੇ) ਪਾਰਸ ਨਾਲ ਪਰਸਨ (ਕਰਨ ਵਾਂਗੂ) ਅਠਾਂ ਧਾਤਾਂ ਨੂੰ

ਇਕ ਧਾਤ (ਭਾਵ ਚਾਰ ਵਰਨਾਂ. ਚਾਰ ਮਜ਼੍ਹਬਾਂ ਨੂੰ ਇਕ ਖਾਲਸਾ)ਕਰਦੇ ਹਨ।(੩) (ਅਤੇ) ਚੰਦਨ ਦੀ ਵਾਸ਼ਨਾਂ (ਵਾਂਗੂੰ) ਬਿਰਛਾਂ ਵਿਚ ਨਿਵਾਸ ਕਰਕੇ ਆਪਣੇ ਵਰਗਾ ਕਰ ਲੈਂਦੇ ਹਨ। (੪) (ਅਤੇਗੰਗਾ ਵਾਂਗੂੰ ਹੋਰਨਾਂਨਦੀਆਂ ਦੇ) ਤਰੰਗਾਂ ਨਾਲਮਿਲਾਪ (ਕਰਕੇ ਅਗੇ ਨਾਲੋਂ) ਵਡਾ ਉਤਮ ਕਰ ਲੈਂਦੇ ਹਨ, (ਭਾਵ ਨੀਚ ਜਲ ਨੂੰ ਜਿਵੇਂ ਗੰਗਾ ਦਾ ਜਲ ਉਤਮ ਕਰਦਾ ਹੈ ਇਵੇਂ ਹੀ ਗੁਰਮੁਖ ਨੀਚ ਨੂੰਉਚ ਕਰ ਦੇਂਦੇ ਹਨ) (੫) ਮਾਨ ਸਰੋਵਰ (ਤੇ ਰਹਿਣ ਵਾਲੇ) ਹੰਸ (ਭੀ ਗੁਰਮੁਖ ਦੇ ਦਰਸ਼ਨਦੀ) ਤ੍ਰਿਸ਼ਨਾ ਨੂੰ ਤਰਸਦੇ ਹਨ। (੬) ਗੁਰੂ ਦੇ ਸਿਖ ਪਰਮਹੰਸ (ਰੂਪ ਦਰਸ਼ਨਾਂ ਤੋਂ ਅਦਰਸ਼ (ਹਨ ਭਾਵ ਭੇਖਾਂ ਦੇ ਜਾਲ ਤੋਂ ਬਾਹਰ) ਹਨ। (੭) (ਅਤੇ) ਗੁਰਦੇਵ ਦੇ ਚਰਨ ਸ਼ਰਨ ਨੂੰ ਪਰਸਕੇ (ਵਿਕਾਰਾਂ ਵਲੋਂ) ਅਪਰਸ ਹੋਏ ਹਨ। (੮) (ਜੋ) ਸਾਧ ਸੰਗਤਿ ਸਚ ਖੰਡ (ਵਿਚ ਗਿਆ ਹੈ ਉਹ) ਅਮਰ(ਹੋਇਆ ਹੈਉਸ ਦਾ)ਮਰਨਾਨਹੀਂ ਹੁੰਦਾ ॥੨੧॥੨੨॥

ਭਾਵ—ਜਿਵੇਂ ਚੰਦ੍ਰਮਾਂ ਦੀ ਚਾਂਦਨੀ ਜਗਤ ਵਿਚ ਉਜਾਲਾ ਕਰਦੀ ਤੇ ਠੰਡ ਪਾਂਦੀ ਹੈ, ਇਵੇਂ ਹੀ ਗੁਰਾਂ ਦੀ ਸਿਖੀ ਆਤਮਕ ਗਿਆਨ ਦੇਂਦੀ ਤੇ ਮਨ ਦੀ ਤਪਤ ਮਿਟਾਂਦੀ ਹੈ, ਜਿਵੇਂ ਪਾਰਸ ਅਠਾਂ ਧਾਤਾਂ ਨੂੰ ਸੋਨਾ ਕਰਦੇਂਦਾ ਹੈ, ਇਵੇਂਹੀਗੁਰਮੁਖ ਸਾਹੇ ਵਰਨਾ ਮਜ਼ਬਾਂ ਨੂੰ ਖਾਲਸਾ ਬਨਾ ਲੈਂਦਾ ਹੈ, ਜਿਵੇਂ ਗੰਗਾਦਾ ਜਲਗੰਦੇਪਾਣੀ ਨੂੰ ਭੀ ਆਪਣੇ ਨਾਲ ਮਿਲਾਕੇ ਪਵਿਤਰ ਕਰ ਲੈਂਦਾ ਹੈ, ਇਵੇਂ ਗੁਰ ਸਿਖ ਨੀਚ ਕੌਮ ਦੇ ਪੁਰਸ਼ ਨੂੰ ਭੀ ਆਪਣੇ ਨਾਲ ਮਿਲਾਕੇ ਆਪਣੇ ਵਰਗਾ ਗੁਰੂ ਪਿਆਰਾ ਬਨਾ ਲੈਂਦਾ ਹੈ, ਜੋ ਗੁਰ ਸਿਖਾਂ ਦੀ ਸੰਗਤ ਵਿਚ ਮਿਲੇਗਾ ਉਸਦੀ ਜੰਮਣ ਮਰਣ ਦੀ ਫਾਹੀ ਕੱਟੀ ਜਾਏਗੀ।

੧ ੴ ਸਤਿਗੁਰ ਪ੍ਰਸਾਦਿ ॥

# ਗਿਆਨ ਰਤਨਾਵਲੀ ਤੇਈਵੀਂ ਵਾਰ

## ਗੁਰੂ-ਮੰਗਲਾ ਚਰਣ

੧ ਸਤਿਰੂਪ ਗੁਰ ਦਰਸ਼ਣੋ ਪੂਰਨ ਬ੍ਰਹਮ ਅਚਰਜ ਦਿਖਾਯਾ।
੨ ਸਤਿਨਾਮੁ ਕਰਤਾ ਪੁਰਖ ਪਾਰ ਬ੍ਰਹਮ ਪਰਮੇਸ਼ਰ ਧਿਆਯਾ।
੩ ਸਤਿਗੁਰੁਸ਼ਬਦਗਜਾਨਸੱਚ ਅਨਹਦਧੁਨ ਵਿਸਮਦ ਸੁਣਾਯਾ।
੪ ਗੁਰਮੁਖਪੰਥ ਚਲਾਇਓਨਨਾਮ ਦਾਨ ਇਸਨਾਨ ਦ੍ਰਿੜ੍ਹਾਯਾ।
੫ ਗੁਰ ਸਿਖ ਦੇਗੁਰੁਸਿਖਕਰ ਸਾਧ ਸੰਗਤਿਸਚ ਖੰਡ ਵਸਾਯਾ।
੬ ਸੱਚ ਰਾਸ ਰਹਿਰਾਸ ਦੇ ਸਤਿਗੁਰੁ ਗੁਰੁ ਸਿੰਖ ਪੈਰੀਂ ਪਾਯਾ।
੭ ਚਰਣ ਕਵਲ ਪਰਤਾਪ ਜਣਾਯਾ ॥੧॥

ਅਰਥ-[੧] ਸਤਿਗੁਰੂ ਦਾ ਪੰਥ ਅਸਚਰਜ (ਹੈ ਜਿਨਾਂ ਨੇ)ਬ੍ਰਹਮ ਨੂੰਪੂਰਨ ਰੂਪ ਵਿਖਾਯਾ ਹੈ। [੨] (ਅਤੇ) ਸਤਿਨਾਮੁ ਕਰਤਾ ਪੁਰਖ(ਭਾਵ ਜਪੁ ਬਾਣੀ ਦ੍ਵਾਰਾ) ਪਾਰਬ੍ਰਹਮ ਪਰਮੇਸ੍ਵਰ ਨੂੰ ਧਿਆਯਾ ਹੈ। (੩) ਸਤਿਗੁਰਾਂ ਦੇ ਉਪਦੇਸ਼ ਨੇ ਸਚ੍ਹੁਸਰੂਪ ਦੇ ਗਿਆਨ ਦੀ ਅਸਚਰਜ ਧੁਨੀ ਨੂੰ ਇਕ ਰਸ ਸੁਣਾਇਆ ਹੈ। (੪)(ਸਤਿਗੁਰਾਂਨੇ) ਗੁਰਮੁਖਾਂ ਦਾ ਰਸਤਾ ਚਲਾਇਆ ਹੈ ਤੇ ਨਾਮ ਦਾਨ ਇਸ਼ਨਾਨ ਦ੍ਰਿੜ ਕਰਾਇਆ ਹੈ। [੫] ਗੁਰ ਸਿਖਿਆ ਦੇਕੇ ਸਿਖ (ਬਾਬਾ ਲਹਿਣਾ ਜੀ ਨੂੰ) ਗੁਰੂ (ਅੰਗਦ ਜੀ ਰੂਪ) ਕਰਕੇ ਸਾਧ ਸੰਗਤਿ ਸਚ ਖੰਡ ਵਿਚ ਵਸਾਇਆ ਹੈ। (੬) ਗੁਰੂ ਅੰਗਦਦੇਵ ਜੀਨੇ) ਸਚ ਨਾਮ ਦੀ ਰਾਸ ਮਰਯਾਦਾ ਦੇਕੇ ਸਿਖਾਂ ਨੂੰ ਸਤਿਗੁਰੂ(ਨਾਨਕਦੇਵ ਜੀ ਦੀ)ਪੈਰੀਂ ਪਾਇਆਹੈ।(੭)(ਅਤੇਗੁਰਾਂਦੇ)ਚਰਣਕਵਲਾਂਦਾਪ੍ਰਤਾਪ(ਸਿਖਾਂਨੂੰ)ਜਤਾਇਆ(ਹੈ) ॥੧॥

ਭਾਵ—ਸ੍ਰੀ ਗੁਰੂ ਜੀ ਦੇ 'ਦਰਸ਼ਨ' ਪੰਥ ਦੀ ਅਜਿਹੀ ਵਡਿਆਈ ਹੈਕਿਗੁਰੂ ਜੀ ਦਾ ਉਪਦੇਸ਼ ਕਮਾਨ ਵਾਲਾ ਬਾਬਾ ਲਹਿਣਾ ਜੀ ਗੁਰੂ ਹੋਗਏ ਅਤੇ ਫਿਰ ਉਹਨਾਂ ਨੇ ਗੁਰਸਿਖੀ ਦਾ ਮਾਰਗ ਤੋਰਿਆ।

## ਤੀਰਥਾਂ ਨਾਲੋਂ ਸਾਧੂ ਉਤਮ ਹਨ

੧ ਤੀਰਥ ਨ੍ਹਾਤੈ ਪਾਪ ਜਾਨ ਪਤਿਤ ਉਧਾਰਨ ਨਾਉਂ ਧਰਾਯਾ।
੨ ਤੀਰਥ ਹੋਣ ਸਕਾਰਥੇ ਸਾਧ ਜਨਾਂ ਦਾ ਦਰਸ਼ਨ ਪਾਯਾ।
੩ ਸਾਧ ਹੋਏ ਮਨ ਸਾਧਕੈ ਚਰਣ ਕਵਲ ਗੁਰੁ ਚਿੱਤ ਵਸਾਯਾ।
੪ ਉਪਮਾ ਸਾਧ ਅਗਾਧ ਬੋਧ ਕੋਟ ਮਧੇ ਕੋ ਸਾਧ ਸੁਣਾਯਾ।
੫ ਗੁਰਸਿਖ ਲਖ ਅਸੰਖ ਜਗਧਰਮਸਾਲ ਥਾਂਇਥਾਂਇ ਸੁਹਾਯਾ।
੬ ਪੈਰੀਂ ਪੈ ਪੈਰ ਧੋਵਣੇ ਚਰਣੋਦਕ ਲੈ ਪੈਰ ਪੁਜਾਯਾ।
੭ ਗੁਰਮੁਖ ਸੁਖ ਫਲ ਅਲਖ ਲਖਾਯਾ ॥ ੨ ॥

ਅਰਥ (੧) ਤੀਰਥਾਂ ਤੇ ਨ੍ਹਾਤਿਆਂ ਪਾਪ (ਚਲੇ ਗਏ) ਜਾਣਕੇ (ਲੋਕਾਂ ਨੇ ਇਨਾਂ ਦਾ) ਨਾਉਂ ਪਤਿਤ ਉਧਾਰਣ ਧਰਿਆ ਹੈ। (੨) (ਪਰ) ਸਾਧ ਜਨਾਂ ਦਾ ਦਰ ਸ਼ਨ ਪਾਉਣ ਤਾਂ ਤੀਰਥ ਸਫਲੇ ਹੁੰਦੇ ਹਨ। (੩) ਮਨ ਨੂੰ ਰੋਕਕੇ ਤੇ ਗੁਰਾਂ ਦੇ ਚਰਨ ਕਵਲਾਂ ਨੂੰ ਚਿਤ ਵਿਚ ਵਸਾਉਣ ਵਾਲੇ ਸਾਧ ਹੋਏ ਹਨ। (੪) ਸਾਧ ਦੀ ਉਪਮਾਂ ਦਾ ਜਾਣਨਾ ਅਗਾਧ ਹੈ ਤੇ ਕ੍ਰੋੜਾਂ ਵਿਚੋਂ ਕੋਈ ਵਿਰਲਾ ਹੀ ਸਾਧ ਸੁਣਿਆ ਜਾਂਦਾ ਹੈ। (੫) ਗੁਰੂ ਦੇ ਸਿਖ ਜਗਤ ਤੇ ਲਖਾਂ ਤੋਂ ਭੀ ਅਸੰਖ ਹਨ ਤੇ ਥਾਂ ਥਾਂ ਧਰਮਸਾਲਾਂ ਸੋਭਦੀਆਂ ਹਨ। (੬) (ਜੋ ਇਨਾਂ ਸਿਖਾਂ ਦੇ) ਪੈਰੀ ਪੈਕੇ ਪੈਰ ਧੋਣ (ਕਰਦਾ ਤੇ) ਚਰਨਾਂਮ੍ਰਿਤ ਲੈਕੇ ਸਿਖਾਂ ਦੇ) ਚਰਨ ਪੂਜਦਾ ਹੈ। (੭) (ਉਸ) ਗੁਰਮੁਖ ਨੇ ਅਲਖ ਦੇ ਲਖਣ ਰੂਪ ਸੁਖਫਲ (ਪਾਇਆ ਹੈ) ॥ ੨ ॥

ਭਾਵ—ਸਾਧ ਹੋਣ ਨਾਲੋਂ ਗੁਰਸਿਖ ਹੋਣਾ ਸੌਖਾ ਹੈ, ਅਤੇ ਸੰਤਾਂ ਦੇ ਦਰਸ਼ਨ ਪਰਸਨ ਸੇਵਾ ਨਾਲੋਂ ਗੁਰ ਸਿਖਾਂ ਦੀ ਸੇਵਾ ਦਾ ਮੇਵਾ ਮਿਠਾ ਹੈ।

## ਧੂੜੀ ਲੇਖ ਮਿਟਾਉਂਦੀ ਹੈ

੧ ਪੰਜ ਤੱਤ ਉਤਪਤ ਕਰ ਗੁਰਮੁਖ ਧਰਤੀ ਆਪ ਗਵਾਯਾ।
੨ ਚਰਨ ਕਵਲ ਸ਼ਰਨਾਗਤੀ ਸਭ ਨਿਧਾਨ ਸਭੇ ਫਲ ਪਾਯਾ।
੩ ਲੋਕ ਵੇਦ ਗੁਰ ਗਿਆਨ ਵਿਚ ਸਾਧੂ ਧੂੜੀ ਜਗਤ ਤਰਾਯਾ।
੪ ਪਤਿਤ ਪੁਨੀਤ ਕਰਾਇਕੇ ਪਾਵਨ ਪੁਰਖ ਪਵਿਤ੍ਰ ਕਰਾਯਾ।
੫ ਚਰਣੋਦਕ ਮਹਿਮਾ ਅਮਿਤ ਸ਼ੇਖ ਸਹਸ ਮੁਖ ਅੰਤ ਨ ਪਾਯਾ।
੬ ਧੂੜੀ ਲੇਖ ਮਿਟਾਇਆ ਚਰਣੋਦਕ ਮਨ ਵਸਗਤਿ ਆਯਾ।
੭ ਪੈਰੀਂ ਪੈ ਜਗ ਚਰਨੀ ਲਾਯਾ॥ ੩॥

ਵੇਦ = ਵਿਦਤ, ਪ੍ਰਗਟ

ਅਰਥ—(੧) ਗੁਰਮੁਖਾਂ ਨੇ ਪੰਜਾਂ ਤੱਤਾਂ (ਦੇ ਗੁਨ ਹਿਰਦੇ ਵਿੱਚ) ਪੈਦਾ ਕਰਕੇ ਧਰਤੀ ਵਾਂਗੂੰ ਆਪਾ ਭਾਵ ਗਵਾਇਆ ਹੈ। (੨) (ਅਤੇ ਗੁਰਾਂ ਦੇ) ਚਰਨ ਕਵਲਾਂ ਦੇ ਸਰਣੀ ਆਕੇ ਸਾਰੀਆਂ ਨਿਧੀਆਂ ਦੇ ਸਾਰੇ ਫਲਾਂ ਨੂੰ ਪਾਇਆ ਹੈ। (੩) ਗੁਰਾਂ ਦੇ ਗਿਆਨ ਦਵਾਰਾ ਲੋਕਾਂ ਵਿਚ ਇਹ ਪ੍ਰਗਟ (ਹੈ ਕਿ) ਸੰਤਾਂ ਦੀ ਧੂੜੀ ਨੇ ਹੀ ਜਗਤ ਨੂੰ ਤਾਰਿਆ ਹੈ। (੪) ਪਾਪੀਆਂ ਨੂੰ ਪਵਿਤ੍ਰ ਕਰਦੀ ਹੈ ਤੇ ਪਾਵਨ ਪੁਰਸ਼ਾਂ ਨੂੰ ਹੋਰ ਪਵਿਤ੍ਰ ਕਰਦੀ ਹੈ। (੫) (ਗੁਰਮੁਖ ਸੰਤਾਂ ਦੇ) ਚਰਨਾਂ ਦੇ ਜਲ ਦੀ ਮਹਿਮਾਂ ਅਮਿਤ (ਹੈ ਜਿਸਦੇ) ਅੰਤ ਨੂੰ ਹਜ਼ਾਰ ਮੂੰਹ ਵਾਲੇ ਸ਼ੇਸ਼ਨਾਗ ਨੇ ਭੀ ਨਹੀਂ ਪਾਇਆ। (੬) (ਗੁਰਮੁਖਾਂ ਦੀ ਚਰਨ) ਧੂੜੀ (ਨੇ ਖੋਟਾ) ਲੇਖ ਮਿਟਾਇਆ (ਹੈ ਤੇ) ਚਰਨਾਂ ਦੇ ਜਲ (ਪੀਨ ਕਰਕੇ) ਮਨ ਵਸਗਤ ਹੋ ਆਇਆ ਹੈ। (੭) (ਗੁਰਮੁਖ ਪਹਿਲੇ) ਆਪ ਗੁਰਾਂ ਦੀ ਪੈਰੀਂ ਪੈਕੇ (ਫਿਰ ਆਪਣੀ) ਚਰਨੀ ਜਗਤ ਨੂੰ ਲਾਇਆ ਹੈ॥ ੩॥

ਭਾਵ—ਸਿਖ ਹੋਨਾ ਹੀ ਸਭ ਗੁਣਾਂ ਦੀ ਰਹਿਤ ਰਖਣੀ ਹੈ ਸਿਖਾਂ ਦੀ ਚਰਨ ਧੂੜ ਮੰਦੇਕਰਮਾਂ ਦੇ ਲੇਖਮਿਟਾਕੇ ਜਗਤਦੀ ਪੂਜਕ ਬਣਾ ਦੇਂਦੀ ਹੈ, ਭਾਵ ਨੀਚਪੁਰਸ਼ ਭੀ ਗੁਰ ਚਰਨਾਂ ਦੀ ਧੂੜੀ ਦੇ ਪ੍ਰਤਾਪ ਕਰਕੇ ਜਗਤ ਦੇ ਪੂਜਨ ਯੋਗ ਹੋਜਾਂਦੇ ਹਨ।

## ਗੰਗਾ ਨਾਲੋਂ ਚਰਨ ਧੂੜ ਪਵਿਤ੍ਰ ਹੈ

੧ ਚਰਣੋਦਿਕ ਹੋਇ ਸੁਰਸਰੀ ਤਜ ਬੈਕੁੰਠ ਧਰਤਿ ਵਿਚ ਆਈ।
੨ ਨਉਂ ਸੈ ਨਦੀ ਨੜਿੰਨਵੇ ਅਠ ਸਠ ਤੀਰਥ ਅੰਗ ਸਮਾਈ।
੩ ਤਿਹੁ ਲੋਈਂ ਪਰਵਾਣ ਹੈ ਮਹਾਂ ਦੇਵ ਲੈ ਸੀਸ ਚੜ੍ਹਾਈ।

੪ ਦੇਵੀ ਦੇਵ ਸਰੇਵਣੇ ਜੈ ਜੈਕਾਰ ਵਡੀ ਵਡਿਆਈ।
੫ ਸਣ ਗੰਗਾ ਬੈਕੁੰਠ ਲੱਖ ਲਖ ਬੈਕੁੰਠ ਨਾਥ ਲਿਵਲਾਈ।
੬ ਸਾਧੂ ਧੂੜ ਦੁਲੱਭ ਹੈ ਸਾਧ ਸੰਗਤਿ ਸਤਿਗੁਰ ਸਰਣਾਈ।
੭ ਚਰਣ ਕਵਲ ਦਲ ਕੀਮ ਨ ਪਾਈ ॥ ੪ ॥

ਅਰਥ-(੧) (ਬਾਵਨ ਅਵਤਾਰ ਦੇ) ਚਰਨਾਂ (ਦੇ ਧੋਨ ਰੂਪ ਤੋਂ) ਜਲ ਗੰਗਾ ਹੋਈ (੩) ਬੈਕੁੰਠ ਨੂੰ ਛਡਕੇ ਧਰਤੀ ਵਿਚ ਆਈ ਹੈ। (੨) ਨੌਂ ਸੌ ਨਦਿਨਵੇਂ ਨਦੀਆਂ ਤੇ ਅਠਾਹਠ ਤੀਰਥਾਂ (ਦੀ) ਪਿਆਰੀ (ਹੋਕੇ ਇਸ ਵਿਚ) ਸਮਾਈ ਹੈ, (ਭਾਵ ਨੌ ਸੌ ਨਦੀਆਂ ਵਿਚ ਭੀ ਇਸਦੀ ਗਿਣਤੀ ਹੋਈ ਤੇ ਅਠਾਹਠ ਤੀਰਥਾਂ ਵਿਚ ਭੀ ਇਸਦੀ ਗਿਣਤੀ ਹੁੰਦੀ ਹੈਇਸ ਲਈ ਇਨਾਂ ਦੀ ਪਿਆਰੀਕਿਹਾ ਹੈ)।(੩) ਤਿੰਨਾ ਲੋਕਾਂ ਵਿਚ ਪ੍ਰਵਾਨ ਹੈ ਤੇ ਸ਼ਿਵਾਂ ਨੇ ਲੈਕੇ ਸਿਰ ਤੇ ਚੜ੍ਹਾਈ ਹੈ। (੪) ਦੇਵੀਆਂ ਦੇਵਤੇ ਇਸਨੂੰ ਸੇਂਵਦੇ ਹਨ ਤੇ ਜੈ ਜੈਕਾਰ ਕਰਕੇ ਵਡੀ ਵਡਿਆਈ ਕਰਦੇ ਹਨ। (੫) (ਉਸ)ਗੰਗਾ ਸਮੇਤ ਲਖਾਂ ਬੈਕੁੰਠਾਂ (ਵਿਚ ਰਹਿਣ ਵਾਲੇ) ਨੇ ਵਾਹਿਗੁਰੂ ਵਲ ਲਿਵ ਲਾਈ ਹੈ। (੬) (ਕਿ ਸੰਤ ਧੂੜ ਦੁਰਲੰਭ ਹੈ ਕਿਉਂਕਿ) ਸਾਧ ਸੰਗਤ ਗੁਰ ਸਰਨਾਈ(ਵਿਚ ਪੁਚਾਉਂਦੀ ਹੈ)। (੭) (ਅਤੇ ਗੁਰਾਂ ਦੇ) ਚਰਨ ਕਵਲ ਦੇ ਪਤਿਆਂ ਦੀ ਕੀਮਤ ਨਹੀਂ ਪਾਈ (ਜਾਂਦੀ ਭਾਵ ਗੁਰੂ ਜੀ ਦੇ ਚਰਨਾਂ ਦੀਆਂ ਉਂਗਲਾਂ ਦੀ ਸੋਭਾ ਨਹੀਂ ਹੋ ਸਕਦੀ)।

ਭਾਵ-ਚਰਨ ਧੂੜੀ ਦੇ ਪ੍ਰਤਾਪ ਤੋਂ ਗੰਗਾ ਬਣੀ ਹੈ ਜਿਸਦੀ ਮਹਿਮਾ ਜਗਤ ਵਿਚ ਹੈ, ਜੋ ਗੁਰ ਚਰਨਾਂ ਦੀ ਧੂੜ ਲਏਗਾ ਉਸਦਾ ਪ੍ਰਤਾਪ ਜਗਤ ਵਿਚ ਵਧੇਗਾ।

## (ਸਤਿਸੰਗ ਦੀ ਸਰਨੀ ਮਾਯਾ ਸਮੇਤ ਵਿਸ਼ਨੂੰ ਭੀ ਆਯਾ ਹੈ)

੧ ਚਰਣ ਸਰਣਜਿਸ ਲੱਖਮੀਲੱਖ ਕਲਾਹੋਇ ਲਖੀ ਨ ਜਾਈ।
੨ ਰਿਧ ਸਿਧ ਨਿਧ ਸਭਗੋਲੀਆਂ ਸਾਧਕਸਿਧ ਰਹੇ ਲਪਟਾਈ।
੩ ਚਾਰ ਵਰਨ ਛਿਅ ਦਰਸ਼ਨਾਂ ਜਤੀ ਸਤੀਨਉਂਨਾਥਨਿਵਾਈ।
੪ ਤਿੰਨ ਲੋਅ ਚੌਦਹਭਵਨਜਲਥਲ ਮਹੀਅਲ ਛਲਕਰ ਛਾਈ।
੫ ਕਵਲਾਸਣ ਕਵਲਾਪਤੀ ਸਾਧ ਸੰਗਤਿ ਸ਼ਰਣਾਗਤ ਆਈ।
੬ ਪੈਰੀਂ ਪੈ ਪਾਖਾਕ ਹੋਇ ਆਪ ਗਵਾਇ ਨ ਆਪ ਗਣਾਈ।
੭ ਗੁਰਮੁਖ ਸੁਖ ਫਲ ਵਡੀ ਵਡਿਆਈ। ੫ ॥

ਛਾਈ = ਫੈਲੀ। ਕਵਲਾ = ਮਾਯਾ। ਮਾਯਾ ਪਤੀ = ਵਿਸ਼ਨੂੰ

ਅਰਥ-[੧] ਜਿਸ ਲਖਮੀ ਦੇ ਚਰਨ ਸਰਨ ਵਿਚ ਲੱਖਾਂ ਹੀ ਸ਼ਕਤੀਆਂ ਹਨ ਤੇ ਜਾਣੀਆਂ ਨਹੀਂ ਜਾਂਦੀਆਂ। [੨] ਸਭ ਰਿਧੀਆਂ,ਸਿਧੀਆਂ, ਨਿਧੀਆਂ ਜਿਸ

ਦੀਆਂ) ਟਹਿਲਨਾਂ (ਹਨ ਅਤੇ ਜਿਸ ਨਾਲ) ਸਾਧਕ ਸਿਧ ਲਿਪਟੇ ਰਹਿੰਦੇ ਹਨ। (੩) ਚਾਰ ਵਰਨ, ਛੇ ਦਰਸ਼ਨ, ਜਤੀ, ਸਤੀ, ਨੌਂ ਨਾਥ (ਜਿਸਦੇਅਗੇ ਸਿਰਨਿਵਾਈ (ਖੜੇ ਹਨ)। (੪) (ਜੋ) ਤਿੰਨਾਂ ਲੋਕਾਂ, ਚੌਦਾਂ ਭਵਨਾਂ, ਜਲ ਥਲ, ਪ੍ਰਿਥਵੀ,ਅਕਾਸ (ਵਿਚ) ਛਲ ਕਰਕੇ ਫੈਲੀ ਹੋਈ ਹੈ। [੫] (ਉਹ) ਮਾਯਾ (ਆਪਣੇ ਸਵਾਮੀਵਿਸ਼ਨੂੰ) ਸਣੇ ਸਾਧ ਸੰਗਤ ਦੀ ਸਰਨਾਗਤ ਆਈ ਹੈ। (ਅਤੇ ਸੰਤਾਂ ਦੀ ਪੈਰੀ ਪੈਕੇ ਪੈਰਾਂ ਦੀ ਧੂੜ ਹੋਈ (ਤੇ) ਹੰਕਾਰ ਗਵਾਕੇ(ਰਹਿੰਦੀਹੈ ਅਤੇ)ਆਪਣਾ ਆਪਨਹੀਂ ਗਿਣਾਉਂਦੀ। (੭) (ਇਸਲਈ) ਗੁਰਮੁਖ (ਦੇ ਮਿਲਾਪ ਰੂਪ) ਸੁਖਫਲਦੀ ਵਡਿਆਈ ਵੱਡੀ ਹੈ ॥੫॥

ਭਾਵ—ਮਾਯਾ ਸਾਰੇ ਜਗਤ ਉਤੇ ਤਾਂ ਹੁਕਮ ਕਰਦੀ ਹੈ ਪਰ ਸਾਧਸੰਗਤ ਵਿਚ ਦਾਸੀ ਹੋਕੇ ਵਰਤਦੀ ਹੈ ਅਤੇ ਸੰਤਾਂ ਅਗੇ ਹਰ ਵੇਲੇ ਇਹੋ ਅਰਜ਼ ਕਰਦੀ ਰਹਿੰਦੀ ਹੈ ਕਿ—"ਸਰਣ ਤੇਰੀ ਮੋਕਉ ਨਿਸਤਾਰ"।

## ਬਾਵਨ ਭੀ ਸਾਧ ਸੰਗਤ ਦੀ ਧੂੜ ਚਾਹੁੰਦਾ ਹੈ

੧ ਬਾਵਨ ਰੂਪੀ ਹੋਇਕੇ ਬਲ ਛਲ ਅੱਛਲ ਆਪ ਛਲਾਯਾ।
੨ ਕਰੋਂ ਅਢਾਈ ਧਰਤਿ ਮੰਗ ਪਿਛੋਂ ਦੇ ਵਡ ਪਿੰਡ ਵਧਾਯਾ।
੩ ਦੁਇਕਰੁਵਾਂ ਕਰ ਤਿੰਨਲੋਅ ਬਲਰਾਜੇ ਫਿਰਮਗਰ ਮਿਣਾਯਾ।
੪ ਸੁਰਗਹੁ ਚੰਗਾ ਜਾਣਕੇ ਰਾਜ ਪਤਾਲ ਲੋਕ ਦਾ ਪਾਯਾ।
੫ ਬ੍ਰਹਮਾ ਬਿਸ਼ਨ ਮਹੇਸ਼ ਤ੍ਰੈ ਭਗਤਵਛਲ ਦਰਬਾਨ ਸਦਾਯਾ।
੬ ਬਾਵਨ ਲਖ ਸੁਪਾਵਨਾ ਸਾਧ ਸੰਗਤਿ ਰਜਇਛ ਇਛਾਯਾ।
੭ ਸਾਧ ਸੰਗਤਿ ਗੁਰ ਚਰਨ ਧਿਆਯਾ ॥੬॥

ਬਾਵਨ = ਛੋਟਾ। ਮਗਰ = ਸਰੀਰ। ਪਾਵਨਾ = ਪਵਿਤ੍ਰ। ਲਖ = ਜਾਣਕੇ

ਅਰਥ—(੧) ਬਲ ਰਾਜਾ ਨੂੰ ਛਲਣ ਲਈ ਛੋਟਾ ਜਿਹਾ ਰੂਪ ਹੋਕੇ (ਆਯਾ ਤਾਂ ਸੀ ਪਰ ਬਲ ਕੋਲੋਂ) ਅਛਲ ਨੇ ਆਪਣਾ ਆਪਛਲਾਇਆ ਹੈ। (੨) (ਪਹਿਲੋਂ ਤਾਂ) ਢਾਈ ਕਰਵਾਂ ਧਰਤੀ ਮੰਗੀ ਪਰ ਮਗਰੋਂ (ਮਿਣਨ ਦੀ ਵਾਰੀ) ਸਰੀਰ ਵਡਾ ਸਾਰਾ ਵਧਾਯਾ ਸੀ। [੩](ਐਨਾਂ ਵਧਾਇਆ ਕਿ) ਤਿੰਨ ਲੋਕ ਦੋਹੁੰ ਕਰਵਾਂ (ਵਿਚ ਮਿਨ ਲਏ ਅਧੇ ਕਰਵ ਲਈ) ਫਿਰ ਬਲ ਰਾਜਾ ਨੇ ਆਪਣਾ ਸਰੀਰ ਮਿਣਾਯਾਸੀ। (੪) ਸੁਰਗ ਤੋਂ ਚੰਗਾ ਜਾਣਕੇ ਪਤਾਲ ਲੋਕ ਦਾ ਰਾਜ ਬਲ ਨੇ ਪਾਯਾ (ਅਰਥਾਤ ਬਚਨ ਪੂਰਾ ਹੋਯਾ ਤਾਂ ਆਪੇ ਹੀ ਸਵਰਗ ਤੋਂ ਉਤਮ ਹੈ)। [੫] ਜਦ (ਬਾਵਨ ਜਾਨ ਲਗਾ ਤਾਂ ਬਲ ਨੇ ਆਖਿਆ ਆਪਣਾ ਇਕਰਾਰ ਪੂਰਾ ਕਰ ਤੂੰ ਆਖਿਆ ਸੀ ਤੇਰੇ ਦੁਆਰ ਤੇ ਕੁਟੀਆ ਪਾਕੇ ਬਹਾਂਗਾ ਸੋ ਹੁਣ ਕਿਥੇ ਜਾਂਦਾ ਹੈਂ ਤਾਂ) ਭਗਤ ਵਛਲ ਨੇ ਬ੍ਰਹਮਾਂ, ਵਿਸ਼ਨੂ, ਤੇ ਸ਼ਿਵਜੀ ਤਿੰਨਾਂ (ਰੂਪਾਂ ਵਿਚ ਹੀ ਬਲ ਰਾਜਾ ਦਾ)

ਦਰਬਾਨ ਸਦਾਯਾ ਹੈ। (੬) ਉਹ ਬਾਵਨ ਸਾਧ ਸੰਗਤਿ ਦੀ ਧੂੜੀ ਨੂੰ ਪਵਿਤ੍ਰ ਕਰਨ ਵਾਲੀ ਜਾਣਕੇ ਇਸੇ ਦੀ ਇਛਾ ਕਰਦਾ ਹੈ (ਅਤੇ) ਸਾਧ ਸੰਗਤਿ ਤੇ ਗੁਰਾਂ ਦੀ ਚਰਨ ਧੂੜ ਨੂੰ ਧਿਆਉਂਦਾ ਹੈ [੭] ਭਾਵ ਸਾਧ ਸੰਗਤਿ ਦੀ ਧੂੜਬੰਧਨਾਂ ਤੋਂ ਮੁਕਤਕਰਦੀ ਹੈ, ਤੇ ਬਾਵਨਭੀ ਦਰਬਾਨਤਾਦ੍ਵਾ ਦੇਬੰਧਨਤੋਂ ਮੁਕਤਹੋਣਲਈਧੂੜ।ਦੀਇਛਾਕ੍ਰਦਾ ਹੈ।

## ਚਰਨ ਕਵਲਾਂ ਦੀ ਧੂੜ ਤੋਂ ਬੇਮੁਖ ਹੋਣ ਕਰਕੇ ਪਰਸਰਾਮ ਦਾ ਹੰਕਾਰ ਨਾ ਮੋਯਾ

੧ ਸਹਸ ਬਾਹੁ ਜਮਦਗਨ ਘਰ ਹੋਇ ਪਰਾਹੁਣਚਾਰੀ ਆਯਾ।
੨ ਕਾਮ ਧੇਨ ਲੋਭਾਇਕੈ ਜਮਦਗਨੇ ਦਾ ਸਿਰ ਵਢਵਾਯਾ।
੩ ਪਿਟਦੀ ਸੁਣਕੈ ਰੇਣਕਾ ਪਰਸਰਾਮ ਧਾਈ ਕਰ ਧਾਯਾ।
੪ ਇੱਕੀਵਾਰ ਕਰੋਧ ਕਰ ਖੱਤ੍ਰੀ ਮਾਰ ਨਿਖੱਤ੍ਰ ਕਰਾਯਾ।
੫ ਚਰਣ ਸਰਣ ਫੜ ਉਬਰੇ ਦੂਜੇ ਕਿਸੇ ਨ ਖੜਕ ਉਚਾਯਾ।
੬ ਹਉਮੈ ਮਾਰ ਨ ਸਕੀਆ ਚਿਰੰਜੀਵ ਹੁਇ ਆਪ ਗਣਾਯਾ।
੭ ਚਰਣ ਕਵਲ ਮਕਰੰਦ ਨ ਪਾਯਾ ॥੭॥

ਧਾਈ = ਹਲਾ ਕਰਕੇ। ਨਿਖੱਤ੍ਰ = ਖਤ੍ਰੀ ਹੀਨ। ਆਪਾ = ਹੰਕਾਰ।

ਅਰਥ—(੧) ਹਜ਼ਾਰ ਬਾਹੀਆਂ (ਵਾਲਾ ਅਰਜਨ ਆਪਣੇ ਸਾਂਢੂ) ਜਮਦਗਨ ਰਿਖੀ ਦੇ ਘਰ ਪ੍ਰਾਹੁਣਾ ਹੋਕੇ ਆਇਆ (੨) (ਤਾਂ ਉਸਦੀ ਪ੍ਰਾਹੁਣਾਚਾਰੀ ਕਰਨ ਲਈ ਜਮਦਗਨ ਨੇ ਸੁਰਗ ਵਿਚੋਂ ਕਾਮਧੇਨ ਗਊ ਮੰਗਵਾਈ ਤੇ ਉਸਦੇ ਲਾਊ ਲਸ਼ਕਰ ਨੂੰ ਮੂੰਹ ਮੰਗੇ ਪਦਾਰਥ ਦਿਤੇ ਇਹ ਦੇਖਕੇ ਅਰਜਨ ਨੇ) ਕਾਮਧੇਨ ਦਾ ਲੋਭ ਕਰਕੇ (ਕਾਮਧੇਨ ਮੰਗੀ ਜਦ ਉਸਨੇ ਨਾ ਦਿਤੀ ਤਾਂ) ਜਮਦਗਨ ਦਾ (ਸਹਿਸਰ ਬਾਹੁ ਨੇ) ਸਿਰ ਵੱਢ ਦਿਤਾ। (੩) (ਇਹ ਵੇਖਕੇ ਜਮਦਗਨ ਦੀ ਇਸਤ੍ਰੀ ਰੇਣਕਾ ਰੋਣ ਪਿਟਣ ਲਗ ਪਈ) (ਆਪਣੀ ਮਾਂ) ਰੇਣਕਾ ਨੂੰ ਪਿਟਦੀ ਸੁਣਕੇ (ਪਰਸਰਾਮ ਨੇ ਸਭ ਕੁਝ ਪੁਛਿਆ ਤਾਂ ਰੇਣਕਾ ਨੇ ਆਖਿਆ ਕਿ ਤੇਰੇ ਮਾਸੜ ਨੇ ਤੇਰੇ ਪਿਉ ਨੂੰ ਮਾਰ ਦਿਤਾ ਹੈ ਇਹ ਸੁਣਦਿਆਂ ਹੀ) ਪਰਸਰਾਮ ਹੱਲਾ ਕਰਕੇ ਦੌੜਿਆ (ਅਤੇਸਹੱਸ੍ਰ ਬਾਹੂ ਨੂੰ ਮਾਰਿਆ ਫਿਰ ਇਸਦੇ ਮਗਰੋਂ)। (੪) ਇਕੀ ਵੇਰੀ ਕ੍ਰੋਧ ਕਰਕੇ ਖਤ੍ਰੀਆਂ ਨੂੰ ਮਾਰਿਆ ਤੇ ਧਰਤੀ ਨੂੰ ਖਤ੍ਰੀਆਂ ਤੋਂ ਬਿਨਾਂ ਕੀਤਾ। (੫) (ਜੋ) ਚਰਨ ਸਰਨ (ਪਰਸਰਾਮ ਦੀ ਪਕੜੇ) ਸੋ ਬਚੇ, (ਇਸਤੋਂ ਬਿਨਾਂ) ਦੂਜੇ ਕਿਸੇ (ਨੇ ਭੀ ਉਸਦੇ ਸਾਹ ਮਣੇ) ਖੜਗ ਨਹੀਂ ਚੁਕਿਆ ਸੀ। [੬](ਪਰਸਰਾਮ ਐਡਾ ਬਲੀ ਹੋਕੇ ਭੀ) ਹਉਮੈ ਨੂੰ ਮਾਰ ਨਾਂ ਸਕਿਆ (ਅਤੇ)ਚਿਰਜੀਵੀ ਹੋਕੇ ਹੰਕਾਰ ਹੀ ਜਣਾਉਂਦਾ ਰਿਹਾ। (੭) (ਕਿਉਂਕਿ ਉਸਨੇ ਸੰਤਾਂ ਦੇ) ਚਰਨ ਕਵਲਾਂ ਦੀ ਧੂੜੀ ਨੂੰ ਨਹੀਂ ਪਾਇਆ ਸੀ ॥੭॥

ਭਾਵ–ਭਾਵੇਂ ਪਰਸਰਾਮ ਬੜਾ ਹੀ ਬਲਵਾਨ ਸੀ, ਪਰ ਉਸੇ ਬਲਦਾ ਉਸਨੂੰ ਹੰਕਾਰ ਹੋਗਿਆ, ਸੰਤਾਂ ਤੋਂ ਮੂੰਹ ਮੋੜ ਬੈਠਾ। ਜਦ ਰਾਮ ਜੀ ਦੇ ਨਾਲ ਹੰਕਾਰ ਵਸ ਹੋਕੇ ਲੜਨ ਆਯਾ, ਤਾਂ ਮੂੰਹ ਦੀ ਖਾਕੇ ਪਿਛੇ ਤਾਂ ਮੁੜ ਗਿਆ, ਪਰ ਚਰਨੀ ਨਾਂ ਪਿਆ, ਕਿਉਂਕਿ ਹੰਕਾਰ ਜੂ ਨਹੀਂ ਮੋਯਾ ਸੀ।

## ਸ੍ਰੀ ਰਾਮ ਚੰਦ੍ਰ ਜੀ ਭੀ ਸੰਤ ਧੂੜ ਲੋਚਦਾ ਸੀ

੧ ਰੰਗ ਮਹਿਲ ਰੰਗ ਰਾਗਵਿਚਦਸਰਥ ਕੌਸਲਿਆ ਰਲਆਲੇ।
੨ ਮਤਾ ਪਕਾਇਨ ਆਪ ਵਿਚ ਚਾਇ ਚਈਲੇ ਖਰੇ ਸੁਖਾਲੇ।
੩ ਘਰ ਅਸਾੜੇ ਪੁਤ ਹੋਇ ਨਾਉਂ ਕਿ ਧਰੀਐ ਬਾਲਕ ਬਾਲੇ।
੪ ਰਾਮਚੰਦ ਨਾਉਂ ਲੈਂਦਿਆਂ ਤਿਨ ਹੱਤਯਾ ਤੇ ਹੋਏ ਨਿਰਾਲੇ।
੫ ਰਾਮ ਰਾਜ ਪਰਵਾਣ ਜੱਗ ਸਤ ਸੰਤੋਖ ਧਰਮ ਰਖਵਾਲੇ।
੬ ਮਾਇਆ ਵਿਚ ਉਦਾਸ ਹੁਇ ਸੁਣੈ ਪੁਰਾਣ ਵਸਿਸ੍ਟ ਬਹਾਲੇ।
੭ ਰਾਮਾਇਣ ਵਰਤਾਇਆ ਸਿਲਾ ਤਰੀ ਪਗ ਛੁਹਿ ਤਤਕਾਲੇ।
੮ ਸਾਧ ਸੰਗਤਿ ਪਗ ਧੂੜ ਨਿਹਾਲੇ। ੮॥

ਰੰਗਮਹਿਲ = ਰਣਵਾਸ।ਰਲਿਆਲੇ = ਖੁਸ਼ੀਆਂ,ਗਰਭਵਾਲੀ।ਨਿਹਾਲੇ = ਚਾਹੁੰਦੇ।

ਅਰਥ–[੧] (ਰਾਜਾ) ਦਸਰਥ ਦੇ ਰਣਵਾਸ ਵਿਚ (ਵੱਡਾ ਰੰਗ ਰਾਗ(ਹੁੰਦਾ ਸੀ ਕਿਉਂਕਿ) ਕੁਸ਼ਲਿਆ ਖੁਸ਼ੀਆਂ ਦੇ ਘਰ (ਗਰਭ) ਵਾਲੀ ਹੈ। (੨)(ਰਾਜਾਰਾਣੀ ਨੇ) ਆਪੋ ਵਿਚ ਮਤਾ ਪਕਾਇਆ (ਚਾਉ ਚਾਈ) ਜੋ ਵਡਾ ਸੁਖ ਦਾ ਘਰ ਹੈ। (੩) (ਜੇਕਰ) ਸਾਡੇ ਘਰ ਪੁਤ੍ਰ ਹੋਵੇ(ਤਾਂਉਸ) ਬਾਲਕਦਾ ਨਾਮ ਕੀਧਰੀਏ। (੪)(ਤੇਸੋਚਿਆ ਕਿ ਪਰਮੇਸ਼ਰ ਸਮਾਰਕ ਨਾਮ ਰਖੀਏ ਅੰਤ ਨੂੰ ਇਹ, ਭਾਲਿਆ (ਕਿ) ਰਾਮ ਚੰਦ ਨਾਮ ਲੈਂਦਿਆਂ ਤਿੰਨਾਂ ਹਤਿਆਂ ਤੋਂ ਨਿਰਾਲੇ ਹੋਈਦਾ ਹੈ। (ਇਸ ਕਰਕੇ ਏਹੀ ਨਾਮ ਰਖਿਆ)। [੫] (ਜਦ) ਰਾਮਚੰਦ੍ਰ ਜਗਤ ਦਾ ਰਾਜ ਪ੍ਰਵਾਨ ਕਰਕੇ ਸਤਿਸੰਤੋਖ ਧਾਰਕੇ ਧਰਮ ਦੀ ਰਖਿਆ ਕਰਨ ਵਾਲੇ ਹੋਏ। [੬] (ਤਦਰਾਮਚੰਦ੍ਰ ਜੀ) ਮਾਇਆ ਵਿਚੋਂ ਉਦਾਸ ਹੋਕੇ ਵਸਿਸ਼ਟ ਜੀ ਨੂੰ ਕੋਲ ਬਹਾਕੇ ਪੁਰਾਤਨ ਕਥਾ ਸੁਣਦੇ ਸਨ। (੭) ਰਾਮਾਇਣ (ਆਦਿਕ ਗ੍ਰੰਥਾਂ ਵਿਚ ਉਨਾਂ ਦਾ ਕੌਤਕ) ਵਰਤਾਇਆ (ਲਿਖਿਆ ਹੈ ਕਿ) ਪੈਰਾਂ ਦੇ ਨਾਲ ਛੋਹਕੇ ਤਤਕਾਲ ਹੀ ਅਹਿਲਿਆ (ਜੋ) ਸਿਲਾ (ਹੋਈ ੨ ਸੀ ਸੋ) ਤਰ ਗਈ। (੮) (ਇਹ ਸਭ ਪ੍ਰਤਾਪ ਇਸੇ ਗਲ ਦਾ ਸੀ ਕਿ ਰਾਮਚੰਦ੍ਰ ਜੀ) ਸਾਧ ਸੰਗਤਿ ਦੇ ਚਰਨਾਂ ਦੀ ਧੂੜ ਨੂੰ ਚਾਹੁੰਦੇ ਸੀ॥ ੮॥

ਭਾਵ–ਸ੍ਰੀ ਰਾਮ ਜੀ ਦਾ ਸੰਤਾਂ ਦੀ ਚਰਣ ਧੂੜ ਨਾਲ ਪ੍ਰੀਤ ਲਾਨ ਦੇ ਅਨੇਕਾਂ ਹੀ ਪ੍ਰਸੰਗ ਰਮੈਣ ਵਿਚ ਲਿਖੇ ਹਨ।

## ਸ੍ਰੀ ਕ੍ਰਿਸ਼ਨ ਜੀ ਨੇ ਭੀ ਚਰਨ ਧੂੜ ਨੂੰ ਮਾਣਿਆ ਹੈ

੧ ਕ੍ਰਿਸ਼ਨ ਲਿਆ ਅਵਤਾਰਜੱਗਮਹਿਮਾਂ ਦਸਮ ਸਕੰਧ ਵਖਾਣੈ।
੨ ਲੀਲ੍ਹਾ ਚਲਤ ਅਚਰਜਕਰ ਜੋਗਭੋਗ ਰਸ ਰਲੀਆ ਮਾਣੈ।
੩ ਮਹਾਂ ਭਾਰਤ ਕਰਵਾਇਓਨ ਕੈਰੋਂ ਪਾਂਡੋਂ ਕਰ ਹੈਰਾਣੈ।
੪ ਇੰਦ੍ਰਾਦਿਕ ਬ੍ਰਹਮਾਦਿਕਾਂ ਮਹਿਮਾਂ ਮਿਤ ਮਰਜਾਦ ਨ ਜਾਣੈ।
੫ ਮਿਲੀਆਂ ਟਹਿਲਾਂ ਵੰਡਕੈ ਜੱਗ ਰਾਜਸੂ ਰਾਜੇ ਰਾਣੈ।
੬ ਮੰਗ ਲਈ ਹਰਿ ਟਹਿਲ ਏਹ ਪੈਰ ਧੋਇ ਚਰਨੋਦਕ ਮਾਣੈ।
੭ ਸਾਧ ਸੰਗਤਿ ਗੁਰ ਸ਼ਬਦ ਸਿਞਾਣੈ ॥ ੯ ॥

ਹਰਿ = ਕ੍ਰਿਸ਼ਨ। ਮਾਣੈ = ਪੀਤਾ ਸੀ। ਹੈਰ-ਆਣੈ = ਨਾਸ ਕਰਵਾਇਆ,

ਅਰਥ—(੧) ਸ੍ਰੀ ਕ੍ਰਿਸ਼ਨ ਜੀ ਨੇ ਜਗਤ ਵਿਚ ਅਵਤਾਰ ਲਿਆ(ਹੈ ਜਿਸਦੀ) ਮਹਿਮਾਂ ਨੂੰ (ਭਾਗਵਤ ਦਾ) ਦਸਵਾਂ ਸਕੰਧ ਕਹਿੰਦਾ ਹੈ। (੨) ਲੀਲਾ ਆਦਿਕ ਅਸ ਚਰਜ ਚਰਿਤ੍ਰ ਕਰਕੇ ਜੋਗ ਦੇ ਰਸ ਤੇ ਭੋਗ ਦੀਆਂ ਖੁਸ਼ੀਆਂਮਾਣਦਾ ਸੀ। (੩) ਮਹਾਂ ਭਾਰਤ' ਵਡਾ ਭਾਰਾ ਜੁਧ ਕਰਵਾਇਆ (ਜਿਸ ਵਿਚ) ਕੈਰਵਾਂ ਪਾਂਡਵਾਂ ਨੂੰ ਹੈਰਾਨ ਕਰ ਦਿਤਾ ਅਥਵਾ—'ਹੈਰ-ਆਣੈ'ਨਾਸਦੇ ਘਰ ਵਿਚਕਰਿਆ। (੪) ਇੰਦਰਆਦਿਕਾਂ ਤੇ ਬ੍ਰਹਮਾਂ ਆਦਿਕਾਂ ਨੇ ਮਹਿਮਾਂ (ਕਰਦਿਆਂ ਹੋਇਆਂ ਜਿਸਦੀ) ਮਿਤ ਦੀ ਮਰਯਾਦਾ ਨਹੀਂ ਪਾਈ ਹੈ। (੫) (ਜਦ ਯੁਧਿਸ਼ਟਰ ਰਾਜਸੂਯ ਜੱਗ ਕਰਨ ਲਗਾ ਤਾਂ ਸਭਨਾਂ) ਰਾਜਿਆਂ ਰਾਣਿਆਂ ਨੂੰ ਵੰਡਕੇ ਟਹਿਲਾਂ ਮਿਲੀਆਂ ਸਨ। (੬) (ਉਸ ਵੇਲੇ) ਕ੍ਰਿਸ਼ਨ (ਜੀ ਨੇ ਆਪ) ਇਹ ਟਹਿਲ ਮੰਗਕੇ ਲਈ (ਸੀ ਕਿ ਮੈਂ ਚਰਨ ਧੋਵਾਂਗਾ ਤੇ ਇਵੇਂ ਹੀ ਕਰਕੇ) ਪੈਰ ਧੋਕੇ ਚਰਨਾਂ (ਦੇ ਧੋਨ ਰੂਪ ਜਲ ਨੂੰ) ਪੀਤਾ ਸੀ। (੭) (ਕਿਉਂਕਿ ਉਸਨੇ)ਗੁਰੂਸੰਦੀਪਨ ਦੇਉਪਦੇਸ ਕਰਕੇ ਸਾਧਸੰਗਤ ਦੇ ਪ੍ਰਤਾਪਨੂੰਜਾਣਿਆਸੀ ॥੯॥

ਨੋਟ—ਇਨਾਂ ਪ੍ਰਸੰਗਾਂ ਨੂੰ ਭਾਈ ਜੀ ਨੇ ਨਾ ਤਾਂ ਰਾਮਚੰਦ੍ਰ ਤੇ ਕ੍ਰਿਸ਼ਨ ਜੀ ਦੀ ਵਡਿਆਈ ਦਸਕੇ ਮੰਨਣ ਦਾ ਉਪਦੇਸ਼, ਤੇ ਨਾ ਹੀ ਉਨਾਂ ਦੀ ਛੁਟਿਆਈ ਦਾ ਉਪ ਦੇਸ਼ ਦਿਤਾ ਹੈ, ਸਗੋਂ ਰਾਮਾਇਣ ਤੇ ਭਾਗਵਤ ਦੇ ਪਰਸੰਗ ਵਿਚੋਂ ਇਹ ਦਸਨ ਦਾ ਹੀ ਯਤਨ ਕੀਤਾ ਹੈ, ਕਿ ਐਡੇ ੨ ਹੋਕੇ ਭੀ ਸਾਧ ਸੰਗਤ ਨੂੰ ਲੋਚਦੇ ਸਨ, ਤਾਂਤੇ ਨਿਰਸੰਦੇਹ ਸਾਧ ਸੰਗਤ ਸਭ ਤੋਂ ਉਤਮ ਹੈ।

## ਅਵਤਾਰ ਸੋਖੇ-ਗੁਰ ਚਰਨ ਔਖੇ-ਮਿਲਦੇ ਹਨ

੧ ਮੱਛ ਰੂਪ ਅਵਤਾਰ ਧਰ ਪਰਖਾਰਥ ਕਰ ਵੇਦ ਉਧਾਰੇ।
੨ ਕੱਛ ਰੂਪ ਹੋਇ ਅਵਤਰੇ ਸਾਗਰ ਮਧ ਜਗ ਰਤਨ ਪਸਾਰੇ।

੩ ਤੀਜਾ ਕਰ ਬੈਰਾਹ ਰੂਪ ਧਰੰਤ ਉਧਾਰੀ ਦੈਤ ਸੰਘਾਰੇ।
੪ ਚਉਥਾ ਕਰ ਨਰਸਿੰਘ ਰੂਪ ਅਸੁਰਮਾਰ ਪ੍ਰਹਲਾਦ ਉਬਾਰੇ।
੫ ਇਕਸੇ ਹੀ ਬ੍ਰਹਮੰਡ ਵਿਚ ਦਸ ਅਵਤਾਰ ਲਏ ਹੰਕਾਰੇ।
੬ ਕਰ ਬ੍ਰਹਮੰਡ ਕਰੋੜ ਜਿਨ ਲੂਅ ਲੂਅ ਅੰਦਰ ਸੰਜਾਰੇ।
੭ ਲੱਖ ਕਰੋੜ ਇਵੇਹਿਆਂ ਓਅੰਕਾਰ ਆਕਾਰ ਸਵਾਰੇ।
੮ ਚਰਨ ਕਵਲ ਗੁਰ ਅਗਮ ਅਪਾਰੇ ॥ ੧੦ ॥

ਅਰਥ-(੧) ਮੱਛ ਰੂਪ ਅਵਤਾਰ ਧਾਰਕੇ ਉਦਮ ਕਰਕੇ ਵੇਦ ਉਧਾਰੇ(ਭਾਵ ਸੰਖਾਸੁਰ ਪਾਸੋਂ ਖੋਹ ਲਿਆਂਦੇ) ਸਨ। (੨) ਕੱਛ ਰੂਪ ਦਾ ਅਵਤਾਰ ਹੋਕੇ ਸਮੁੰਦਰ ਨੂੰ ਮਥਿਆ ਤੇ ਜਗਤ ਉਤੇ ਰਤਨ ਪਸਾਰੇ ਸਨ। (੩) ਤੀਜਾ ਵੈਰਾਹ ਰੂਪ ਅਵਤਾਰ ਧਾਰ ਕਰਕੇ ਧਰਤੀ ਉਧਾਰੀ (ਭਾਵ ਸਮੁੰਦਰ ਵਿਚੋਂ ਕੱਢੀ ਤੇ ਹਰਨਕਸ਼ਪ) ਦੈਤ ਨੂੰ ਮਾਰਿਆ ਸੀ। (੪) ਚੌਥਾ ਨਰਸਿੰਘ ਰੂਪ ਅਵਤਾਰ ਧਾਰਕੇ (ਹਰਨਾਕਸ਼) ਦੈਂਤ ਨੂੰ ਮਾਰਿਆ ਤੇ ਪ੍ਰਹਿਲਾਦ ਭਗੰਤ ਨੂੰ ਬਚਾਇਆ ਸੀ। (੫) (ਇਸ) ਇਕੋ ਬ੍ਰਹਮੰਡ ਦੇ ਵਿਚ ਹੀ ਹੰਕਾਰ ਦੇ ਵਸ ਹੋਕੇ ਦਸ ਅਵਤਾਰ ਲਏ ਹਨ। (੬) ਜਿਸਨੇ ਕ੍ਰੋੜਾਂ ਬ੍ਰਹਮੰਡਾਂ) ਨੂੰ ਪੈਦਾ ਕਰਕੇ ਆਪਣੇ ਲੂਆਂ ਅੰਦਰ ਰਖਿਆ ਹੋਇਆ ਹੈ। (੭) ਓਅੰਕਾਰ ਨੇ ਲਖਾਂ ਕ੍ਰੋੜਾਂ ਇਹੋ ਜਹੇ ਅਕਾਰ ਸਵਾਰੇ ਹੋਏ ਹਨ। (੮) (ਪਰ ਇਨਾਂ ਅਵਤਾਰਾਂ ਦੀ ਪਹੁੰਚ ਤੋਂ) ਅਪਾਰ ਤੇ ਅਗਮ ਗੁਰੂ ਦੇ ਚਰਨਾਂ ਦਾ ਪ੍ਰਤਾਪ ਹੈ ॥ ੧੦ ॥

ਭਾਵ-ਅਵਤਾਰਾਂ ਨੇ ਭੀ ਗੁਰ ਚਰਨਾਂ ਦੀਧੂੜੀ ਦੇ ਪ੍ਰਤਾਪ ਨੂੰ ਨਹੀਂ ਜਾਣਿਆ ਇਸ ਲਈ ਅਵਤਾਰਾਂ ਦੀ ਮਾਨਤਾ ਪੂਜਾ ਕਰਨ ਨਾਲੋਂ ਗੁਰਚਰਨਾਂ ਦੀ ਅਰਾਧਨਾਂ ਕਰਨੀ ਹੀ ਸ੍ਰੇਸ਼ਟ ਹੈ।

## ਗੁਰ ਚਰਨ ਸਭ ਤੋਂ ਉਤਮ ਹਨ

੧ ਸ਼ਾਸਤ੍ਰ ਵੇਦ ਪੁਰਾਣਸਭ ਸੁਣਸੁਣ ਆਖਣ ਆਖ ਸੁਣਾਵਹਿ।
੨ ਰਾਗਨਾਦਸੰਗੀਤ ਲੱਖਅਨਹਦ ਧੁਨ ਸੁਨਸੁਨਗੁਣਗਾਵਹਿ।
੩ ਸ਼ੇਸ਼ ਨਾਗ ਲਖ ਲੋਮਸਾਅਬਗਤਿਗਤਿਅੰਦਰਲਿਵਲਾਵਹਿ।
੪ ਬ੍ਰਹਮੇਬਿਸ਼ਨਮਹੇਸ਼ਲਖਗਜਾਨਧਿਆਨਤਿਲ ਅੰਤਨਪਾਵਹਿ।
੫ ਦੇਵੀ ਦੇਵ ਸਰੇਂਵਦੇ ਅਲਖ ਅਭੇਵ ਨ ਸੇਵ ਪੁਜਾਵਹਿ।
੬ ਗੋਰਖਨਾਥ ਮਛੰਦ੍ਰ ਲਖ ਸਾਧਿਕਸਿਧ ਨੇਤ ਕਰ ਧਿਆਵਹਿ।
੭ ਚਰਣ ਕਮਲ ਗੁਰ ਅਗਮ ਅਲਾਵਹਿ॥ ੧੧ ॥

ਨਾਦ = ਅਲਾਪ। ਸੰਗੀਤ ਧੁਨ = ਰਾਗਾਂ ਦੀਆਂ ਤਰਜ਼ਾ

ਅਰਥ–[੧] (ਛੇ) ਸ਼ਾਸਤ੍ਰਾਂ (ਚੌਹਾਂ) ਵੇਦਾਂ (ਅਠਾਰਾਂ) ਪੁਰਾਨਾਂ ਦੇ ਪ੍ਰਸੰਗਾਂ ਨੂੰ ਸਭ (ਪੰਡਿਤ ਲੋਕ) ਸੁਣ ਸੁਣਕੇ ਆਖਕੇ ਸੁਣਾਉਂਦੇ ਹਨ। [੨] ਲਖਾਂ ਹੀ ਰਾਗਾਂ ਦੇ ਅਲਾਪ (ਕਰਦੇ ਤੇ) ਇਕ ਰਸ ਰਾਗਾਂ ਦੇ ਤਰਜ਼ ਤਰੀਕੇ ਦੇ ਗੁਣ ਗਾਉਂਦੇ ਤੇ ਸੁਣਦੇ ਹਨ (ਭਾਵ–ਧੁਰਪਤ, ਤ੍ਰਾਨੇ ਆਦਿਕ ਗਾਉਂਦੇ ਹਨ)। [੩] ਸ਼ੇਸ਼ਨਾਗ ਤੇ ਲਖਾਂ ਲੋਮਸ (ਰਿਖੀ ਵਰਗੇ) ਅਬਗਤਿ (ਦੀ, ਗਤੀ(ਦੇ ਜਾਨਨ ਦੀ ਇਛਾ)ਅੰਦਰ ਹੋਕੇ ਲਿਵ ਲਾਉਂਦੇ ਹਨ। [੪] ਲਖਾਂ ਹੀ ਬ੍ਰਹਮਾਂ, ਬਿਸ਼ਨ, ਤੇ ਸ਼ਿਵਜੀ (ਜਿਸਦੇ) ਗਿਆਨ ਧਿਆਨ ਦੇ ਅੰਤ ਨੂੰ ਤਿਲ ਜਿਨਾਂ ਭੀ ਨਹੀਂ ਪਾ ਸਕਦੇ। [੫] ਦੇਵੀਆਂ ਦੇਵਤੇ ਸੇਵਾ ਕਰਦੇ (ਹਨ ਪਰ) ਸੇਵਾ (ਕਰਦਿਆਂ ਹੋਇਆਂ ਭੀ) ਅਲਖ ਅਭੇਵ (ਦੇ ਭੇਤ ਲੈਣ ਤਕ) ਨਹੀਂ ਪੁੱਜਦੇ। (੬) ਲਖਾਂ ਗੋਰਖਨਾਥ ਤੇ ਮਛੰਦਰ ਨਾਥ(ਵਰਗੇ) ਸਾਧਿਕ ਤੇ ਸਿਧ ਨੇਤਿ ਨੇਤਿ ਕਰਕੇ ਧਿਆਉਂਦੇ ਹਨ। [੭] (ਅਤੇ ਇਹ ਸਾਰੇਹੀ) ਗੁਰੂ ਦੇ ਚਰਨ ਕਵਲਾਂ ਨੂੰ ਅਗਮ ਅਲਾਉਂਦੇ ਹਨ ॥ ੧੧ ॥

ਭਾਵ–ਇਹ ਸਾਰੇ ਰਲ ਮਿਲਕੇ ਆਖਕੇ ਹਨ, ਕਿ ਗੁਰੂਜੀਦੇ ਚਰਨਕਮਲਾਂ ਦਾ ਪ੍ਰਤਾਪ ਸਾਡੀ ਪਹੁੰਚ ਤੋਂ ਪਰੇ ਹੈ, ਅਸੀਂ ਓਥੇ ਤਕ ਨਹੀਂ ਜਾ ਸਕਦੇ।

## ਨੀਵੇਂ ਦੀ ਪੂਜਾ ਹੁੰਦੀ ਹੈ

੧ ਮੱਥੈ ਤਿਵੜੀ ਬਾਮ੍ਹਣੈ ਸਉਹੇ ਆਇ ਮਸਲਤ ਫੇਰੀ।
੨ ਸਿਰ ਉਚਾ ਅਹੰਕਾਰ ਕਰ ਵਲ ਦੇ ਪੱਗ ਮਲਾਏ ਡੇਰੀ।
੩ ਅੱਖੀਂ ਮੂਲ ਨ ਪੂਜੀਅਨਿ ਕਰਕਰ ਵੇਖਨ ਮੇਰੀ ਤੇਰੀ।
੪ ਨੱਕ ਨਾ ਕੋਈ ਪੂਜਦਾ ਖਾਇ ਮਰੋੜੀ ਮਨੀ ਘਨੇਰੀ।
੫ ਉਚੇ ਕੰਨ ਨ ਪੂਜੀਅਨਿ ਉਸਤਤਿਨਿੰਦਾ ਭਲੀ ਭਲੇਰੀ।
੬ ਮੂਲਹੁ ਜੀਭਨ ਪੂਜੀਐ ਰਸ ਕਸਬਹੁ ਚੱਖੀ ਦੰਦਘੇਰੀ।
੭ ਨੀਵੇਂ ਚਰਨ ਪੂਜ ਹਥ ਕੇਰੀ। ੧੨ ॥

ਵਲਾਇ = ਵਲ, ਫੇਰ। ਡੇਰੀ = ਬੰਨਿਆਂ ਜਾਂਦਾ ਹੈ। ਮੂਲਹੁ = ਕਦੇ ਭੀ

ਅਰਥ–[੧] (ਉੱਚੀ ਜਾਤ ਦੇ ਅਭਿਮਾਨੀ)ਬ੍ਰਾਹਮਣ ਦੇ ਸਾਹਮਣੇਂ ਆਇਆਂ (ਜਾਣ ਵਾਲਾ) ਮਥੇ ਤੇ ਤਿਉੜੀ (ਪਾਕੇ ਜਾਣਦੀ) ਸਲਾਹ ਫੇਰ ਦੇਂਦਾ ਹੈ(ਭਾਵਟੁਰਨ ਲਗਿਆਂ ਬ੍ਰਾਹਮਣ ਅਗੋਂ ਆਕੇ ਮਿਲੇ ਤਾਂ ਹਿੰਦੂ ਮਤ ਵਾਲੇ ਅਪਸ਼ਗਨ ਮੰਨਦੇ ਹਨ ਤੇ ਜ਼ਰਾ ਨਰਾਜ਼ ਜਹੇ ਹੋਕੇ ਜਾਣ ਦੀ ਸਲਾਹ ਉਸ ਵੇਲੇ ਹਟਾ ਲੈਂਦੇ ਹਨ)। [੨] ਸਿਰ ਉੱਚਾ ਹੋਣ ਦਾ ਹੰਕਾਰ ਕਰਦਾ (ਹੈ, ਇਸਲਈ ਉਸ ਉਤੇ) ਵਲ ਦੇਕੇ ਪੱਗਦੇ ਵਲਾਂਫੇਰਾਂਨੂੰਬੰਨਿਆਂਜਾਂਦਾਹੈ। [੩] ਅੱਖੀਂਕਦੇ ਭੀ ਨਹੀਂ ਪੂਜੀਆਂ(ਜਾਂਦੀਆਂ

ਕਿਉਂਕਿ) ਮੇਰੀ ਤੇਰੀ ਦੀ ਨਜ਼ਰ (ਭਾਵ ਦ੍ਵੈਤ ਨਜ਼ਰ) ਕਰ ਕਰਕੇ ਵੇਖਦੀਆਂ ਹਨ। [੪] ਕੋਈ ਪੁਰਸ਼ ਨੱਕ ਨੂੰ ਭੀ ਨਹੀਂ ਪੂਜਦਾ (ਕਿਉਂਕਿ ਆਪ ਤੋਂ ਨੀਵੇਂ ਨੂੰ ਦੇਖਕੇ ਆਪਣੇ ਉਤੇ) ਮਰੋੜੀ (ਚਾਹੜ ਲੈਂਦਾ ਤੇ ਉਸ ਵਲੋਂ) ਬਹੁਤ ਨਫਰਤਮੰਨਦਾ ਹੈ। (੫) ਉਚੇ (ਹੁੰਦੇ ਹੋਏ ਭੀ) ਕੰਨ ਨਹਾਂ ਪੂਜੀਦੇ(ਕਿਉਕਿ) ਭਲੀਬੁਰੀ ਉਸਤਤਿ ਨਿੰਦਾ (ਸੁਣਦੇ ਹਨ)। (੬) ਕਦੇ ਭੀ ਜੀਭ ਨਹੀਂ ਪੂਜੀ ਜਾਂਦੀ (ਕਿਉਂਕਿ ਉਹ) ਬਹੁਤੇ ਰਸਾਂ ਕਸਾਂ ਦੇ ਚਖਣ ਵਾਲੀ ਦੰਦਾਂ ਵਿਚ ਘੇਰੀ (ਰਹਿੰਦੀ ਹੈ)। (੭)ਨੀਵੇਂ (ਹੋਣ ਕਰਕੇ) ਪੈਰਾਂ ਦੀ ਹਥਾਂ ਨਾਲ ਪੂਜਾ (ਕਰੀਦੀ ਹੈ) ॥ ੧੨ ॥

ਭਾਵ—"ਨੀਵਾ ਜਿਣੈ ਓਚੇਰਾ ਹਾਰੇ" ਦਾ ਹੀ ਸਿਧਾਂਤ ਹੈ ਉਪਦੇਸ਼ ਇਹ ਹੈ ਕਿ 'ਨਿਵੈ ਸੁ ਗਉਰਾ ਹੋਇ' ਇਸੇ ਕਰਕੇ ਗੁਰਸਿਖਸਦਾ ਹੀ ਨਿਉਂਕੇ ਤੁਰਦੇ ਹਨ।

## ਵੱਡਾ ਨਿਕੰਮਾਂ ਤੇ ਛੋਟਾ ਸਫਲਾ ਹੈ

**੧ ਹਸਤਿ ਅਖਾਜ ਗੁਮਾਨ ਕਰ ਸ਼ੀਹ ਸਤਾਣਾ ਕੋਇ ਨ ਖਾਈ।**
**੨ ਹੋਇ ਨਿਮਾਣੀ ਬੱਕਰੀ ਦੀਨ ਦੁਨੀ ਵਡਿਆਈ ਪਾਈ।**
**੩ ਮਰਣੈ ਪਰਣੈ ਮੰਨੀਐ ਜੱਗ ਭੋਗ ਪਰਵਾਨ ਕਰਾਈ।**
**੪ ਮਾਸ ਪਵਿੱਤ੍ਰ ਗ੍ਰਿਹਸਤ ਨੋਂ ਆਂਦਹੁ ਤਾਰ ਵੀਚਾਰ ਵਜਾਈ।**
**੫ ਚਮੜੇ ਦੀਆਂ ਕਰਜੁਤੀਆਂ ਸਾਧੂ ਚਰਣਸ਼ਰਣ ਲਿਵਲਾਈ।**
**੬ ਤੂਰ ਪਖਾਵਜ ਮੜੀਦੇ ਕੀਰਤਨ ਸਾਧ ਸੰਗਤ ਸੁਖਦਾਈ।**
**੭ ਸਾਧ ਸੰਗਤਿ ਸਤਿਗੁਰ ਸ਼ਰਣਾਈ ॥ ੧੩ ।**

ਤਾਰ = ਤੰਦੀ। ਤੂਰ = ਮ੍ਰਿਦੰਗ। ਪਖਾਵਜ = ਜੋੜੀ। ਸਤਾਣਾ = ਬਲ

ਅਰਥ—(੧) ਗੁਮਾਨ (ਵਾਲਾ ਹੋਣ) ਕਰਕੇ (ਹਾਥੀ ਭੀ ਅਖਾਜ ਹੈ ਤੇ ਬਲ ਦਾ ਹੰਕਾਰੀ (ਹੋਣ ਕਰਕੇ)ਸ਼ੇਰ ਨੂੰਭੀ ਕੋਈ ਨਹੀਂ ਖਾਂਦਾ।(੨) ਬੱਕਰੀਨਿਮਾਣੀ ਹੋਈ (ਤਾਂ ਇਸਨੇ) ਦੀਨ (ਦੇ ਕੰਮਾਂ ਤੇ) ਦੁਨੀਆਂ (ਦੇ ਵਿਹਾਰ ਵਿਚ) ਵਡਿਆਈ ਪਾਈ ਹੈ। (੩) ਮਰਣ ਤੇ ਵਿਵਾਹ (ਦੇ ਵੇਲੇ ਵਿਚ ਭੀ) ਮੰਨੀ ਜਾਂਦੀ ਤੇ ਜਗਾਂ ਤੇ ਭੋਗਾਂ ਵਿਚ ਭੀ ਪਰਵਾਨ ਕੀਤੀ ਗਈ ਹੈ। (੪) (ਗ੍ਰਹਸਥੀਆਂ (ਲਈ ਇਸਦਾ) ਮਾਸ ਪਵਿਤ੍ਰ (ਕਹਿਆ) ਜਾਂਦਾ (ਤੇ ਇਸਦੀਆਂ) ਆਂਦਰਾਂ ਦੀ ਤੰਦੀ (ਬਣਕੇ ਸਰੰਦੇ ਆਦਿਕ ਸਾਜਾਂ ਤੇ ਚਾੜਕੇ ਵਿਚਾਰ (ਵਾਲਾਂ ਦੀ ਸਭਾ ਵਿਚ) ਵਜਾਈ ਜਾਂਦੀ ਹੈ। (੫) (ਇਸਦੇ) ਚਮੜੇ ਦੀਆਂ ਜੁਤੀਆਂ ਹੋਕੇ (ਵਾਹਿਗੁਰੂਦੀ) ਸਰਣ ਵਿਚ ਲਿਵਲਾਈ (ਰਹਿਣ ਵਾਲੇ) ਸੰਤਾਂ ਦੇ ਚਰਨੀ (ਪੈਂਦੀਆਂ ਹਨ)। (੬)(ਅਤੇ) ਮ੍ਰਿਦੰਗ ਤੇਜੋੜੀਆਂ (ਇਸਦੇ ਚਮ ਨਾਲ) ਮੜਕੇ ਸਾਧ ਸੰਗਤ ਦੇ ਕੀਰਤਨ ਵਿਚ ਸੁਖ ਦੇਂਦੇ ਹਨ। (੭) ਸਾਧ ਸੰਗਤਿ ਹੀ ਸਤਿਗੁਰੂ ਦੀ ਸਰਣਾਈ ਹੈ॥ ੧੩ ॥

ਭਾਵ—ਸਾਧ ਸੰਗਤ ਹੀ ਗੁਰੂ ਦੀ ਸਰਨ ਹੈ ਤੇ ਕੀਰਤਨ ਤੋਂ ਸਾਧ ਸੰਗਤ ਨੂੰ ਸੁਖ ਆਇਆ ਤਾਂ ਗੁਰੂ ਨੂੰ ਸੁਖ ਆਇਆ ਧੁਨੀ ਇਹ ਕਿ ਕੀਰਤਨ ਕਰਕੇ ਬਕਰੀ ਦਾ ਚੰਮ ਗੁਰੂ ਨੂੰ ਸੁਖ ਦੇਂਦਾ ਹੈ।

## ਗੁਰ ਸਬਦ ਗਰੀਬੀ ਤੋਂ ਬਿਨਾਂ ਮਨੁਖ ਦੇਹ ਨਿਸਫਲ ਹੈ

੧ ਸਭ ਸਰੀਰ ਸਕਾਰਥੇ ਅਤਿ ਅਪਵਿਤ੍ਰ ਸੁ ਮਾਣਸੁ ਦੇਹੀ।
੨ ਬਹੁਬਿੰਜਨ ਮਿਸ਼ਟਾਨ ਪਾਨ ਹੁਇ ਮਲਮੂਤ੍ਰ ਕਸੂਤ੍ਰ ਇਵੇਹੀ।
੩ ਪਾਟ ਪਟੰਬਰ ਵਿਗੜਦੇ ਪਾਨ ਕਪੂਰ ਕੁਸੰਗ ਸਨੇਹੀ।
੪ ਚੋਆ ਚੰਦਨ ਅਰਗਜਾ ਹੁਇ ਦੁਰਗੰਧ ਸੁਗੰਧ ਹੁਰੇਹੀ।
੫ ਰਾਜੇ ਰਾਜ ਕਮਾਂਵਦੇ ਪਾਤਸ਼ਾਹ ਖਹਿ ਮੁਏ ਸਭੇਹੀ।
੬ ਸਾਧ ਸੰਗਤਿ ਗੁਰੁ ਸ਼ਬਦ ਵਿਣ ਨਿਹਫਲ ਮਾਨਸ ਦੇਹ ਅਵੇਹੀ।
੭ ਚਰਨ ਸਰਨ ਮਸਕੀਨੀ ਜੇਹੀ ॥੧੪॥

ਅਰਥ—(੧) ਸਾਰੇ ਸਰੀਰ ਸਫਲੇ ਹਨ ਅਤੇ ਉਹ ਮਨੁਖਾ ਦੇਹੀ ਬਹੁਤ ਹੀ ਅਪਵਿਤ੍ਰ ਹੈ। (੨) (ਜਿਸਦੇ ਸੰਗ ਕਰਕੇ) ਬਹੁਤੇ ਮਿਠੇ (ਖਟੇ ਖਾਨ) ਪੀਨ (ਦੇ ਪਦਾਰਥ) ਐਵੇਂ ਹੀ ਮਲ ਮੂਤਰ ਹੋਣੇ ਭੈੜੇ ਹੁੰਦੇ ਹਨ। (੩) (ਅਤੇ ਜਿਸਦੇ) ਕੁਸੰਗ ਦੇ ਸਨੇਹੀ (ਹੋਣ ਕਰਕੇ ਕਪਾਹੀ) ਕਪੜੇ, ਰੇਸ਼ਮੀ ਕਪੜੇ, ਪਾਨ, ਕਪੂਰ (ਆਦਿਕ) ਵਿਗੜਦੇ ਹਨ। (੪) (ਅਤੇ ਜਿਸਦੇ ਸੰਗ ਕਰਕੇ, ਚੰਦਨ ਦਾ ਚੋਆ (ਅਤਰ) ਅਰਗਜਾ ਆਦਕ ਹੋਰ ਬੀ ਸੁਗੰਧੀਆਂ ਦੁਰਗੰਧ ਹੁੰਦੀਆਂ ਹਨ। (੫) (ਜੋ) ਰਾਜੇ ਹੋਕੇ ਰਾਜ ਕਰਦੇ ਤੇ ਪਾਤਸ਼ਾਹੀ ਘਮੰਡ ਕਰਕੇ ਸਭ ਨਾਲ ਹੀ ਲੜ ੨ ਕੇ ਮਰਦੇ ਹਨ। (੬) (ਅਤੇ) ਸਾਧ ਸੰਗਤ ਤੇ ਗੁਰੂ ਦੇ ਉਪਦੇਸ਼ ਤੋਂ ਬਿਨਾਂ (ਹਨ ਉਹ) ਮਨੁਖ ਦੇਹੀ ਐਵੇਂ ਹੀ ਨਿਸਫਲ ਹੈ। (ਭਾਵ ਨਰੂ ਮਰੈ ਨਰ ਕਾਮ ਨ ਆਵੈ। ਪਸੂ ਮਰੇ ਦਸ ਕਾਜ ਸਵਾਰੈ। (੭) (ਅਤੇ ਜੋ ਗੁਰੂ ਦੇ) ਚਰਨ ਸਰਨ (ਆਈ ਤੇ) ਗਰੀਬੀ (ਵਾਲੀ ਹੋਈ ਹੈ) ਜੇਹੀ (ਉਹ ਦੇਹ ਸਫਲੀ ਹੈ ਤੇਹੀ ਹੋਰ ਕੋਈ ਨਹੀਂ)॥ ੧੪॥

ਭਾਵ—"ਪਸੂ ਪ੍ਰੇਤ ਮੁਗਧ ਤੇ ਬੁਰੀ, ਤਿਸੈ ਨ ਚੇਤੈ ਜਿਨ ਏਹ ਸਿਰੀ"।

## ਹਉਮੈ ਮਾਰਕੇ ਪ੍ਰਗਟ ਹੋਏ ਹਨ

੧ ਗੁਰਮੁਖ ਸੁਖਫਲ ਪਾਇਆ ਸਾਧ ਸੰਗਤਿ ਗੁਰ ਸ਼ਰਨੀ ਆਏ।
੨ ਧ੍ਰੂ ਪ੍ਰਹਿਲਾਦ ਵਖਾਨੀਅਨ ਅੰਬਰੀਕ ਬਲਿ ਭਗਤ ਸਬਾਏ।
੩ ਸਨਕਾਦਿਕ ਜੈਦੇਉ ਜਗ ਬਾਲਮੀਕ ਸਤਸੰਗ ਤਰਾਏ।
੪ ਬੇਣਿ ਤਿਲੋਚਨ ਨਾਮਦੇਉ ਧੰਨਾ ਸਧਨਾ ਭਗਤ ਸਦਾਏ।

੫ ਭਗਤ ਕਬੀਰ ਵਖਾਨੀਐਜਨ ਰਵਿਦਾਸ ਬਿਦਰਗੁਰ ਭਾਏ।
੬ ਜਾਤ ਅਜਾਤਸਨਾਤਵਿਚ ਗੁਰਮੁਖਚਰਨ ਕਵਲਚਿਤਲਾਏ।
੭ ਹਉਮੈਂ ਮਾਰੀ ਪਰਗਟੀ ਆਏ ॥੧੫॥

ਭਾਏ = ਭਾਣੇ। ਅਜਾਤ = ਨੀਵੀਂ ਜਾਤ। ਸਨਾਤ – ਨੀਵੀਂ ਤੋਂ ਵੀ ਨੀਵੀਂ।

ਅਰਥ–(੧) (ਜੋ)ਸਾਧ ਸੰਗਤ ਕਰਕੇ ਗੁਰਾਂ ਦੀ ਸ਼ਰਨੀਆਏ (ਹਨ ਉਨ੍ਹਾਂ) ਗੁਰਮੁਖਾਂ ਨੇ ਸੁਖ ਫਲ ਪਾਇਆ ਹੈ। (੨) (ਜੈਸਾ ਕਿ) ਧ੍ਰੂ, ਪ੍ਰਹਿਲਾਦ,ਅੰਬਰੀਕ, ਬਲੀ, (ਆਦਿਕ ਸਾਰੇ ਹੀ) ਭਗਤ ਕਹੇ ਜਾਂਦੇ ਹਨ। (੩) ਸਨਕ, ਸਨੰਦਨ, ਸਨਾਤਨ, ਸੰਤ ਕੁਮਾਰ, ਜੈਦੇਉ ਤੇ ਬਾਲਮੀਕਨੂੰ ਸਤਿਸੰਗਨੇਹੀ ਜਗਤ ਤੋਂ ਤਾਰਿਆ ਹੈ। (੪) ਬੇਣੀ, ਤ੍ਰਿਲੋਚਨ, ਨਾਮਦੇਉ, ਧੰਨਾ, ਸਧਨਾ (ਕਸਾਈ ਭੀ) ਭਗਤ ਸਦਾਇਆ ਹੈ। (੫) ਕਬੀਰ, ਰਵਿਦਾਸ, ਬਿਦਰ (ਆਦਿਕ) ਗੁਰੂ (ਦੇ) ਭਾਣੇ ਅਨੁਸਾਰ (ਚਲਨ ਕਰਕੇ) ਭਗਤ ਜਨ ਕਹੇ ਜਾਂਦੇ ਹਨ। (੬) (ਭਾਵੇਂ ਉਤਮ) ਜਾਤ (ਤੇ ਭਾਵੇਂ ਨੀਵੀਂ ਜਾਤ (ਅਤੇ ਭਾਵੇਂ) ਨੀਵੀਂ ਤੋਂ ਭੀ ਨੀਵੀਂ ਜਾਤ ਵਿਚ ਹੋਕੇ ਉਤਮ ਗੁਰੂ ਦੇ ਚਰਨ ਕਵਲਾਂ ਨਾਲ ਚਿਤ ਲਾਏ (ਤਾਂ ਉਹ ਭਗਤ ਹੀ ਹੋ ਜਾਂਦਾ ਤੇ ਮੰਨਿਆਂ ਜਾਂਦਾ ਹੈ)। (੭) (ਜਿਨ੍ਹਾਂ ਨੇ) ਹਉਮੈ ਮਾਰੀ (ਹੈ ਉਹ) ਪ੍ਰਗਟ ਹੋ ਆਏ (ਹਨ)।੧੫॥

ਭਾਵ–ਭਗਤਾਂ ਦੇ ਦ੍ਰਿਸ਼ਟਾਂਤਾਂ ਤੋਂ ਏਹ ਉਪਦੇਸ਼ ਹੈਕਿ'ਹਉਮੈਦੁਬਿਧਾ ਦੂਰਕਰ'

## ਗੁਰ ਸਬਦ ਤੋਂ ਬਿਨਾਂ ਹਿੰਦੂ ਮੁਸਲਮਾਨ ਫੱਕੜ ਹਨ

੧ ਲੋਕ ਵੇਦਸੁਣ ਆਖਦਾ ਸੁਣਸੁਣਗਿਆਨੀਗਿਆਨ ਵਖਾਣੈ।
੨ ਸੁਰਗ ਲੋਕ ਸਨ ਮਾਤ ਲੋਕ ਸੁਣ ਸੁਣਸਾਤਪਤਾਲਨ ਜਾਣੈ।
੩ ਭੂਤ ਭਵਿਖ ਨ ਵਰਤਮਾਨ ਆਦ ਮੱਧ ਅੰਤ ਹੋਏ ਹੈਰਾਣੈ।
੪ ਉੱਤਮ ਮੱਧਮ ਨੀਚ ਹੋਇ ਸਮਝ ਨ ਸੱਕਣ ਚੋਜ ਵਿਡਾਣੈ।
੫ ਰਜਗੁਣ ਤਮਗੁਨ ਆੱਖੀਐ ਸਤਗੁਣ ਸੁਣ ਅਖਾਣ ਵਖਾਣੈ।
੬ ਮਨਬਚ ਕਰਮ ਸਿਭਰਮਦੇ ਸਾਧ ਸੰਗਤਸਤਗੁਰਨਸਿਞਾਣੈ।
੭ ਫੱਕੜ ਹਿੰਦੂ ਮੁਸਲਮਾਣੈ ॥ ੧੬ ॥

ਅਰਥ–(੧) ਲੋਕਾਂ ਵਿਚੋਂ ਸੁਣੇ ਸੁਣਾਏਗਿਆਨ ਨੂੰ ਆਖਦਾ (ਤੇ ਉਸ ਦੇ) ਗਿਆਨ ਨੂੰ ਸੁਣਕੇ ਹੀ ਗਿਆਨੀ ਆਖੀਦਾ ਹੈ(ਪਰ ਉਸਦੇ ਅੰਦਰ ਗਿਆਨਨਹੀਂ ਹੈ)। (੨) ਸੁਰਗ ਲੋਕ ਸਣੇਮਾਤ ਲੋਕ ਤੇ ਪਤਾਲ ਲੋਕ ਵਿਚ ਵਾਹਿਗੁਰੂਵਿਆਪਕ, ਸੁਣੀਦਾ (ਹੈ ਪਰ) ਸੁਣਕੇ (ਭੀ ਉਸਨੂੰ ਸਰੋਤਾ) ਨਹੀਂ ਜਾਣਦਾ (ਭਾਵ ਪਹਿਲੀ ਤੁਕ ਵਿਚ ਕਥੱਕੜਾਂ ਦਾ ਦੂਜੀ ਤੁਕ ਵਿਚ ਸ੍ਰੋਤਿਆਂ ਦਾ ਜ਼ਿਕਰ ਕਰਕੇ ਦਸਿਆ ਹੈ ਕਿ

ਵੰਵੇਂ ਇਕੋ ਜਹੇ ਹਨ)। (੩) (ਜੋ) ਭੂਤ, ਵਰਤਮਾਨ ਤੇ ਭਵਿਖਤ (ਦੇ) ਆਦਿ ਮਧ ਅਤੇ ਅੰਤ (ਦੇ ਸਮੇਂ ਵਿਚ) ਅਸਚਰਜ ਹੋਕੇ। (੪) ਉਤਮ, ਮਧਮ ਤੇ ਨੀਚ (ਵਿਚ ਵਿਆਪਕ) ਹੋਯਾ ੨ (ਹੈ ਉਸਦੇ) ਅਸਚਰਜ ਕੌਤਕਾਂ ਨੂੰ ਨਹੀਂ ਸਮਝ ਸਕਦੇ। (੫) ਰਜੋਗੁਣੀ, ਤਮੋਗੁਣੀ ਤੇ ਸਤੋਗੁਣੀ (ਜੀਵਾਂ ਦੇ) ਪ੍ਰਸੰਗਾਂ (ਨੂੰ) ਸੁਣਦੇ ਤੇ 'ਵਖਾਣੈ' ਵਖਿਆਨ ਕਰਕੇ ਆਖਦੇ ਹਨ । ੬] (ਪਰ) ਉਹ ਮਨ ਬਾਣੀ ਤੇ ਸਰੀਰ ਕਰਕੇ ਭਰਮ ਦੇ (ਅੰਦਰ ਫਸੇ ਹੋਏ ਹੋਣ ਕਰਕੇ) ਸਾਧ ਸੰਗਤ ਤੇ ਸਤਿਗੁਰਾਂ ਨੂੰ ਸਿਵਾਣਦੇ ਨਹੀਂ ਹਨ।[੭] ਇਸਲਈ) ਹਿੰਦੂ ਮੁਸਲਮਾਨ ਖੋਟੇ ਕਰਮਾਂ ਨੂੰ ਕਰਦੇ ਹਨ ॥੧੬॥

ਭਾਵ-"ਗੁਰ ਸੰਗਤ, ਬਾਣੀ ਬਿਨਾ, ਜਿੰਨੇ ਹਿੰਦੂ ਮੁਸਲਮਾਨਾਂ ਦੇ ਕਰਮ ਹਨ, ਸਾਰੇ ਹੀ ਨਰਕਾਂ ਵਿਚ ਲਿਜਾਣ ਵਾਲੇ ਹਨ, ਇਸਲਈ ਉਪਦੇਸ਼ ਹੈ, ਗੁਰ ਸੰਗਤ ਤੇ ਬਾਣੀ ਦੀ ਪਛਾਣ ਕਰੋ।

## ਤਿੰਨਾਂ ਜੁਗਾਂ ਦੇ ਅਨਿਆਉ ਤੇ ਕਲਿਜੁਗ ਦਾ ਨਿਆਉ

੧ ਸਤਿਜੁਗ ਇਕ ਵਿਗਾੜਦਾ ਤਿਸਪਿੱਛੈ ਫੜ ਦੇਸ ਪੀੜਾਏ।
੨ ਤ੍ਰੇਤੈ ਨਗਰੀ ਵਲਗੀਐ ਦੁਵਾਪਰ ਵੰਸੁ ਨਰਕ ਸਮਾਏ।
੩ ਜੋ ਫੇੜੈ ਸੋ ਫੜੀਦਾ ਕਲਜੁਗ ਸੱਚਾ ਨਿਆਉਂ ਕਰਾਏ।
੪ ਸਤਿਜੁਗ ਸਤ ਤ੍ਰੇਤੈ ਜੁਗੀ ਦੁਆਪਰ ਪੂਜਾ ਚਾਰ ਦ੍ਰਿੜਾਏ।
੫ ਕਲਿਜੁਗ ਨਾਉਂ ਅਰਾਧਣਾਹੋਰਕਰਮ ਕਰ ਮੁਕਤਿ ਨ ਪਾਏ।
੬ ਜੁਗ ਜੁਗ ਲੁਣੀਐ ਬੀਜਿਆ ਪਾਪ ਪੁੰਨ ਕਰ ਦੁਖ ਸੁਖਾਏ।
੭ ਕਲਿਜੁਗ ਚਿਤਵੈ ਪੁੰਨ ਫਲ ਪਾਪਹੁ ਲੇਪ ਅਧਰਮ ਕਮਾਏ।
੮ ਗੁਰਮੁਖ ਸੁਖ ਫਲ ਆਪ ਗਵਾਏ ॥ ੧੭ ॥

ਅਰਥ-[੧] ਸਤਿਜੁਗ ਵਿਚ ਇਕ (ਆਦਮੀ ਕੰਮ ਵਿਗਾੜਦਾ ਸੀ ਤਾਂ) ਤਿਸਦੇ ਪਿਛੇ ਸਾਰਾ ਦੇਸ ਫੜਕੇ ਪੀੜਿਆ ਜਾਂਦਾ ਸੀ। [੨] ਤ੍ਰੇਤੇ (ਜੁਗ ਵਿਚ ਇਕ ਕਰਦਾ ਤਾਂ ਸਾਰਾ) ਪਿੰਡ ਵਲਿਆ ਜਾਂਦਾ ਤੇ ਦੁਆਪਰ ਜਗ (ਵਿਚ ਉਸਦੀ) ਵੰਸਦੀ ਨਰਕ ਵਿਚ ਸਮਾਈ ਹੁੰਦੀ (ਭਾਵ ਵੰਸ ਦੁਖੀ ਹੁੰਦੀ) ਸੀ। [੩] ਕਲਜੁਗ ਦਾ ਇਹ ਸਚਾ ਨਿਆਉਂ ਕੀਤਾ (ਜਾਂਦਾ ਹੈ, ਕਿ) ਜੋ ਕਰੇ ਸੋ ਫੜੀਂਦਾ ਹੈ। [੪] ਸਤਿਜੁਗ (ਵਿਚ) ਸਤਿ, ਤ੍ਰੇਤੈ ਵਿਚ ਜੱਗ ਅਤੇ ਦੁਆਪੁਰ ਵਿਚ ਪੂਜਾ ਆਦਿਕ ਕਰਮਦ੍ਰਿੜਾਏ ਜਾਂਦੇ ਸਨ। [੫] ਕਲਜੁਗ ਵਿਚ ਨਾਮ ਦਾ ਹੀ ਅਰਾਧਨਾ (ਸਫਲਾ ਹੈ, ਕਿਉਂਕਿ) ਹੋਰਨਾਂ ਕਰਮਾਂ ਦੇ ਕਰਨ ਵਾਲਾ ਮੁਕਤੀ ਨਹੀਂ ਪਾਂਦਾ। [੬] ਜੁਗ ਜੁਗ ਵਿਚ ਬੀਜਿਆ ਹੀ ਵਢੀਦਾ ਹੈ ਤੇ ਪਾਪ ਪੁੰਨ ਕਰਕੇ ਦੁਖ ਸੁਖਆਉਂਦਾ ਸੀ। [੭] (ਪਰ) ਕਲਜੁਗ ਵਿਚ ਪੁੰਨ ਦੀ ਚਿਤਵਨੀ ਦਾ ਫਲ (ਭੀ ਮਿਲ ਜਾਂਦਾ ਹੈ ਤੇ) ਪਾਪ ਅਤੇ

ਅਧਰਮ ਦੇ ਕਮਾਉਣ (ਕਰਕੇ ਇਨਾ ਦੇ ਫਲ ਦਾ) ਲੇਖ (ਲਿਖੀਦਾ ਹੈ), (ਭਾਵ ਪੁੰਨ ਦੀ ਚਿਤਵਨੀ ਦਾ ਫਲ ਪੁੰਨ ਮਿਲਦਾ ਤੇ ਪਾਪ ਦੀ ਚਿਤਵਨੀ ਦਾ ਫਲ ਪਾਪ ਮਿਲਦਾ ਹੈ)। (੮) (ਪਰ ਆਪਾ ਭਾਵ ਗੁਆਕੇ (ਹੀ) ਗੁਰਮੁਖਤਾ ਰੂਪ ਸੁਖ ਫਲ (ਮਿਲਦਾ ਹੈ)॥ ੧੭ ॥

ਭਾਵ—'ਸਤਿਜੁਗ ਸਤਿ ਤ੍ਰੇਤਾ ਜੁਗੀ ਦੁਆਪਰ ਪੂਜਾ ਚਾਰ ॥ ਤੀਨੋ ਜੁਗਤੀਨੋ ਦ੍ਰਿੜਹਿ ਕਲਿ ਕੇਵਲ ਨਾਮ ਅਧਾਰ" ॥ ਅਤੇ—'ਕਾਲ ਨਾਹੀ ਜੋਗ ਨਾਹੀ ਨਾਹੀ ਸਤ ਕਾ ਢਬੁ। ਥਾਨਸਟ ਜਗ ਭ੍ਰਿਸਟ ਹੋਇ ਡੂਬਤਾ ਇਵ ਜਗੁ॥ ਕਲਿ—ਮਹਿ ਰਾਮ ਨਾਮ ਸਾਰ" ॥ ਹੋਰ—"ਕਲ ਆਇਓ ਰੇ ਕਲੂ ਆਇਓ ਰੇ ਇਕ ਨਾਮ ਨਾਮ ਬੋਵਹੁ ਬੋਵਹੁ ॥ ਅਨ ਰੁਤਿਨਾਹੀਨਾਹੀ॥ ਮਤਿ ਭਰਮ ਭੂਲਹੁ ਭੂਲਹੁ॥'ਇਤਆਦਿਕ ਤੁਕਾਂ ਦਾ ਹੀ ਨਿਰਣਾ ਹੈ।

## "ਕਲਜੁਗ ਧਰਮ ਇਕ ਪੈਰ ਰਹਾਏ"

**੧ ਸਤਜੁਗ ਦਾ ਨਿਆਉਂ ਵੇਖ ਧਉਲ ਧਰਮ ਹੋਯਾ ਓਡੀਣਾ।**
**੨ ਸੁਰਪਤਿ ਨਰਪਤਿ ਚਕ੍ਰਵੈ ਰੱਖ ਨ ਹੰਘਨ ਬਲ ਮਤ ਹੀਣਾ।**
**੩ ਤ੍ਰੇਤੈ ਖਿਸਿਆ ਪੈਰ ਇੱਕ ਹੋਮ ਜਗ ਜਗ ਥਾਪ ਪਤੀਣਾ।**
**੪ ਦੁਆਪਰ ਦੁਇ ਪਗ ਧਰਮ ਦੇ ਪੂਜਾ ਚਾਰ ਪਖੰਡ ਅਲੀਣਾ।**
**੫ ਕਲਿਜੁਗ ਰਹਿਆ ਪੈਰ ਇਕਹੋਇਨਿਮਾਣਾ ਧਰਮ ਅਧੀਣਾ।**
**੬ ਮਾਣ ਨਿਮਾਣੇ ਸਤਿਗੁਰੂ ਸਾਧ ਸੰਗਤਿ ਪਰਗਟ ਪਰਬੀਣਾ।**
**੭ ਗੁਰਮੁਖ ਧਰਮ ਸਪੂਰਣ ਰੀਣਾ॥੧੮।**

ਪਥੀਨਾ = ਰਾਹੀ। ਅਲੀਨਾ = ਮਸਤ। ਨਰਮ = ਨਿਮਾਣਾ।ਪਰਬੀਣਾ = ਸ੍ਰੋਮਣੀ।

ਅਰਥ—(੧) ਸਤਿਜੁਗ ਦਾ ਇਨਸਾਫ ਵੇਖਕੇ ਧਰਮ ਰੂਪ ਬਲਦ ਉਦਾਸ ਹੋਯਾ। (੨) ਇੰਦਰ ਦੇ ਚਕ੍ਰਵਰਤੀ ਰਾਜੇ (ਉਸਨੂੰ) ਰਖ ਨਾ ਸਕੇ, ਤੇ ਬਲਬੁਧੀ ਤੋਂ ਹੀਣਾ (ਹੋ ਗਿਆ)। (੩)ਤ੍ਰੇਤੇ (ਜੁਗਦੇ ਆਉਂਦਿਆਂ ਤਕ)ਇਕ ਪੈਰ(ਉਸਦਾ)ਖਿਸਕ ਗਿਆ (ਕਿਉਂਕਿ) ਜਗਤ ਹੋਮ ਜਗ ਦੇ ਥਾਪਣ ਦਾ ਰਾਹੀ ਹੋਗਿਆ (ਭਾਵ ਲੋਕੀ ਹੋਮ ਜਗ ਕਰਨ ਲਗ ਪਏ)। [੪] ਦੁਆਪਰ (ਜੁਗ ਦੇ ਆਉਂਦਿਆਂ ਤਕ) ਧਰਮ ਦੇ ਦੋ ਪੈਰ (ਰਹਿ ਗਏ ਅਤੇ ਜਗਤ) ਪੂਜਾ ਆਦਿਕ ਕਰਮਾਂਦੇ ਪਖੰਡਵਿਚ ਮਸਤ ਹੋ ਗਿਆ। (੫) (ਜਦ) ਕਲਜੁਗ (ਆਇਆ ਤਾਂ) ਇਕ ਪੈਰ ਰਿਹਾ (ਵੇਖਕੇ ਅਤੇ) ਬਹੁਤ ਨਿਮਾਣਾ ਹੋਕੇ ਅਧੀਨਤਾ (ਨਾਲ ਪੁਕਾਰ ਕਰਨ ਲਗਾ, ਜਿਸਦੀ ਪੁਕਾਰ ਸੁਣਕੇ)। (੬) ਨਿਮਾਣਿਆਂ ਨੂੰ ਮਾਣ ਦਾਤੇ ਸਤਿਗੁਰੂ (ਨੇ ਸਾਰੇ ਕਰਮਾਂ ਦੇ ਸਰੋਮਣੀ ਕਰਮ ਸਾਧ ਸੰਗਤਿ ਨੂੰ ਪ੍ਰਗਟ ਕੀਤਾ। (੭) (ਇਸ ਤਰਾਂ) ਮੁਖ ਗੁਰੂ ਨੇ ਕਿਨਕੇ

(ਹੁੰਦੇ ਹੋਏ) ਧਰਮ (ਨੂੰ ਫਿਰ) ਸੰਪੂਰਨ ਕੀਤਾ॥ ੧੮ ॥

ਭਾਵ—"ਹਰਿ ਕੀਰਤਿ ਸਾਧ ਸੰਗਤਿ ਹੈ ਸਿਰ ਕਰਮਨ ਕੈ ਕਰਮਾ॥ ਕਹੁ ਨਾਨਕ ਤਿਸ ਭਇਓ ਪ੍ਰਾਪਤਿ ਜਿਸ ਪੁਰਬ ਲਿਖੇ ਕਾ ਲਹਿਣਾ" ਇਹੋ ਸਿਧਾਂਤ ਹੈ।

## ਧਰਮ ਦੀ ਸੰਪੂਰਣਤਾ ਗੁਰਮੁਖ ਪੰਥ

੧ ਚਾਰ ਵਰਨ ਇਕ ਵਰਨ ਕਰ ਵਰਨ ਅਵਰਨ ਸਾਧ ਸੰਗ ਜਾਪੈ।
੨ ਛਿਅ ਰੁਤੀਂ ਛਿਅ ਦਰਸਨਾਂ ਗੁਰਮੁਖ ਦਰਸ਼ਨ ਸੂਰਜ ਥਾਪੈ।
੩ ਬਾਰਹ ਪੰਥ ਮਿਟਾਇਕੈ ਗੁਰਮੁਖ ਪੰਥ ਵਡਾ ਪਰਤਾਪੈ।
੪ ਵੇਦ ਕਤੇਬਹੁੰ ਬਾਹਰਾ ਅਨਹਦ ਸ਼ਬਦ ਅਗੰਮ ਅਲਾਪੈ।
੫ ਪੈਰੀ ਪੈ ਪਾ ਖਾਕ ਹੋਇ ਗੁਰ ਸਿਖਾਂ ਰਹਿਰਾਸ ਪਛਾਪੈ।
੬ ਮਾਇਆ ਵਿਚ ਉਦਾਸ ਕਰ ਆਪ ਗਵਾਏ ਜਪੈ ਅਜਾਪੈ।
੭ ਲੰਘ ਨਿਕੱਥੇ ਵਰੈ ਸਰਾਪੈ ॥੧੯॥

ਅਰਥ—(੧) ਚਾਰੇ ਵਰਨਾਂ ਨੂੰ ਇਕ (ਸਿਖ)ਵਰਨ ਕੀਤਾ (ਇਸਲਈ)ਸਾਧ ਸੰਗਤ ਵਿਚ ਵਰਨ ਅਵਰਨ ਨਹੀਂ ਜਾਪਦਾ। (੨) ਛੇ ਦਰਸ਼ਨਾਂ ਰੂਪ ਛਿਆਂ ਰੁਤਾਂ ਵਿਚ 'ਗੁਰਮੁਖ ਦਰਸਨ' ਸਿਖ ਮਤ ਰੂਪ ਇਕਸੂਰਜ ਥਾਪਿਆ ਹੈ। (੩)(ਜੋਗੀਆਂ ਦੇ) ਬਾਰਾਂ ਪੰਥਾਂ (ਦਾ ਪ੍ਰਤਾਪ) ਮਿਟਾਕੇ ਗੁਰਮੁਖ ਪੰਥ ਦਾ ਵਡਾ ਪ੍ਰਤਾਪ ਹੋਇਆ ਹੈ। (੪) ਵੇਦਾਂ ਕਤੇਬਾਂ (ਦੇ ਝਮੇਲੇ ਤੋਂ ਸਿਖ ਪੰਥ) ਬਾਹਰ ਹੋਕੇ ਇਕਰਸ 'ਅਗੰਮ ਸਬਦ' ਵਾਹਿਗੁਰੂ ਨੂੰ 'ਅਲਾਪੈ' ਜਪਦੇ ਹਨ। (੫) ਪੈਰਾਂ ਦੀ ਖਾਕ ਹੋਕੇ ਪੈਰੀਂਪੈਣਾ (ਕਰਦੇ ਹਨ ਇਹੋ ਹੀ) ਗੁਰ ਸਿਖਾਂ ਦੀ ਮਰਯਾਦਾ ਪਛਾਣੀਦੀ ਹੈ। (੬) ਮਾਇਆ ਵਿਚੋਂ (ਮਨ ਨੂੰ) ਉਦਾਸ ਕਰਕੇ ਤੇ ਆਪਾ ਭਾਵ ਗੁਵਾਕੇ ਅਜਪਾ ਜਾਪ ਜਪਦੇ ਹਨ। ਅਥਵਾ ਵਾਹਿਗੁਰੂ ਜਾਪ ਜਪਦੇ ਹਨ। (੭) (ਇਸਤਰਾਂ ਕਰਦਿਆਂ ਹੋਇਆਂ) ਵਰਾਂ ਸਰਾਪਾਂ ਤੋਂ ਲੰਘ ਨਿਕਲੇ ਹਨ ॥ ੧੯ ॥

ਭਾਵ—ਗੁਰ ਸਿਖਾਂ ਵਿਚ ਕਰਤਾਰ ਦੇ ਸਿਮਰਣ ਤੋਂ ਬਿਨਾਂ ਹੋਰ ਕਿਸੇ ਵਰ ਸਰਾਪ ਦੇਣ ਵਾਲੇ ਨੂੰ ਮੰਨਿਆਂ ਹੀ ਨਹੀਂ ਜਾਂਦਾ।

## ਗੁਰਮੁਖ ਪੰਥ—ਰਾਜਾ ਰੰਕ ਬਰਾਬਰੀ

੧ ਮਿਲਦੇ ਮੁਸਲਮਾਨ ਦੁਇਮਿਲ ਮਿਲ ਕਰਨ ਸਲਾਮਾਲੇਕੀ।
੨ ਜੋਗੀ ਕਰਨ ਅਦੇਸ ਮਿਲ ਆਦਿ ਪੁਰਖ ਆਦੇਸ ਵਿਸੇਖੀ।
੩ ਸੰਨਿਆਸੀ ਕਰ ਓਨਮੋਂ ਓਨਮ ਨਾਰਾਇਣ ਬਹੁ ਭੇਖੀ।

੪ ਬਾਮਣ ਨੋਂ ਕਰ ਨਮਸ਼ਕਾਰ ਕਰ ਆਸ਼ੀਰ ਵਚਨ ਮੂੰਹਦੇਖੀ।
੫ ਪੈਰੀਂ ਪਵਨਾ ਸਤਿਗੁਰੂ ਗੁਰ ਸਿਖਾਂ ਰਹਿਰਾਸ ਸਰੇਖੀ।
੬ ਰਾਜਾ ਰੰਕ ਬਰਾਬਰੀ ਬਾਲਕ ਬਿਰਧ ਨ ਭੇਦ ਨਿਮੇਖੀ।
੭ ਚੰਦਨ ਭਗਤਾਂ ਰੂਪ ਨ ਰੇਖੀ ॥ ੨੦ ॥

ਸਲਾਮਾਲੇਕੀ = ਸਲਾਮਾ ਲੇਕਮ, ਵਾਹ ਲੈਕਮ ਸਲਾਮ। ਵਸੇਖੀ = ਦੇਖੀਦੇ ਹਨ।

ਅਰਥ—(੧) (ਜਦ) ਦੋ ਮੁਸਲਮਾਨ ਮਿਲਦੇ (ਹਨ ਤਾਂ) ਮਿਲਨ (ਵਾਲੇ ਆਪਸ ਵਿਚ) ਸਲਾਮਾਲੈਕਮ ਵਾਹਲੈਕਮ ਸਲਾਮ ਕਰਦੇ ਹਨ। (੨) (ਦੋ) ਜੋਗੀ ਮਿਲਦੇ (ਹਨ ਤਾਂ ਆਪੋ ਵਿਚ) ਆਦੇਸ, ਆਦ ਪੁਰਖ ਕੋ ਆਦੇਸ ਕਰਦੇ ਦੇਖੀਦੇ ਹਨ। (੩) (ਜਦ) ਵਡੇ ਭੇਖ ਵਾਲੇ ਸੰਨਿਆਸੀ (ਦੋ ਮਿਲਦੇ ਤਾਂ ਪਹਿਲਾਂ) ਓਅੰਨਮੋ (ਤੇ ਦੂਜਾ) ਓਅੰਨਮੋ ਨਾਰਾਇਣ ਕਰਦਾ ਹੈ। [੪] ਬ੍ਰਾਹਮਣ ਨੂੰ (ਸਭ) ਨਮਸਕਾਰ (ਕਰਦੇ ਹਨ ਤੇ ਉਹ) ਮੂੰਹ ਦੇਖਕੇ ਅਸ਼ੀਰਬਾਦ ਕਰਦਾ ਹੈ (ਭਾਵ ਜੈਸਾ ਮਥਾ ਟੇਕਨ ਵਾਲਾ ਹੋਵੇ ਤੇਹੀ ਅਸ਼ੀਰਬਾਦ ਕਰਦਾ ਹੈ)। [੫] ਸਤਿਗੁਰੂ ਦੇ ਗੁਰ ਸਿਖਾਂ (ਵਿਚ ਮਿਲਾਪ ਵੇਲੇ ਪੈਰੀ ਪੈ ਦੀ ਮਰਯਾਦਾ (ਹੈ ਜੋ ਸਭ ਤੋਂ) ਸ੍ਰੇਸ਼ਟ ਹੈ। [੬] (ਗੁਰ ਸਿਖਾਂ ਵਿਚ) ਰਾਜਾ ਰੰਕ ਨੂੰ ਬਰਾਬਰੀ ਤੇ ਬਾਲਕ ਬਿਰਧ ਵਿਚ ਵੀ ਨਿਮਖ ਜਿਨਾ ਭੇਦ ਨਹੀਂ। (੭) (ਕਿਉਂ ਕਿ) ਚੰਦਨ ਤੇ ਭਗਤਾਂ ਵਿਚ ਰੂਪ ਰੇਖ ਨਹੀਂ ਹੁੰਦਾ ॥੨੦॥

ਭਾਵ—ਹੋਰਨਾਂ ਦੇ ਬੋਲਿਆਂ ਵਿਚ ਤਾਂ ਛੋਟੇ ਵਡੇ ਦਾ ਭੇਤ ਹੈ ਪਰ ਸਿਖ ਪੰਥ ਵਿਚ ਛੋਟੇ ਤੋਂ ਵਡੇ ਨੂੰ ਵਡੇ ਤੋਂ ਛੋਟੇ ਨੂੰ ਇਕ 'ਪੈਰੀ ਪੈ' ਬੋਲਾ ਹੀ ਵਰਤਿਆਜਾਂਦਾ ਹੈ। ਇਸ 'ਪੈਰੀ ਪੈ' ਬੋਲੇ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖੰਡੇ ਦਾ ਅਮ੍ਰਿਤ ਛਕਾਕੇ 'ਵਾਹਿਗੁਰੂ ਜੀ ਕਾ ਖਾਲਸਾ, ਸ੍ਰੀ ਵਾਹਿਗੁਰੂ ਜੀ ਕੀ ਫਤਹ' ਦੀ ਰੰਗਤ ਵਿਚ ਪਲਟ ਦਿਤਾ, ਜੋ ਸਿਖ ਪੰਥ ਵਿਚ ਰਾਜੇ ਤੋਂ ਕੰਗਾਲ ਤੇ ਕੰਗਾਲ ਤੋਂ ਰਾਜੇ ਨੂੰ ਇਕ ਜੇਹਾ ਵਰਤਿਆ ਜਾਂਦਾ ਹੈ।

## "ਨਿਵੈ ਸੁ ਗਉਰਾ ਹੋਇ"

੧ ਨੀਚਹੁ ਨੀਚ ਸਦਾਵਣਾ ਗੁਰ ਉਪਦੇਸ਼ ਕਮਾਵੈ ਕੋਈ।
੨ ਤ੍ਰੈ ਵੀਹਾਂ ਦੇ ਦੰਮ ਲੈ ਇਕ ਰੁਪਈਆ ਹੋਛਾ ਹੋਈ।
੩ ਦਸੀਂ ਰੁਪਯੀਂ ਲਈਦਾ ਇਕ ਸੁਨਈਆ ਹਉਲਾ ਸੋਈ।
੪ ਸਹਸ ਸੁਨੱਈਏ ਮੁਲ ਕਰ ਲਯੈ ਹੀਰਾ ਹਾਰ ਪਰੋਈ।
੫ ਪੈਰੀ ਪੈ ਪਾਖਾਕ ਹੋਇ ਮਨ ਬਚ ਕਰਮ ਭਰਮ ਭਉ ਖੋਈ।
੬ ਹੋਇ ਪੰਚਾਇਣ ਪੰਜਸਾਰ ਬਾਹਿਰ ਜਾਂਦਾ ਰਖ ਸਗੋਈ।

੭ ਬੋਲ ਅਮੋਲ ਸਾਧ ਜਨ ਓਈ ॥ ੨੧ । ੨੩ ॥

ਦੰਮ = ਟਕਾ। ਹੋਛਾ = ਹੌਲਾ। ਪੰਚਾਇਣ = ਸਤਿਸੰਗ। ਸੰਗੋਈ = ਰੋਕਿਆ।

ਅਰਥ [੧] (ਜੋ) ਕੋਈ ਗੁਰ ਉਪਦੇਸ਼ ਕਮਾਉਂਦਾ ਹੈ (ਉਹ) ਨੀਚਾਂ ਤੋਂ ਭੀ ਨੀਚ ਸਦਾਉਣਾ (ਕਰਦਾ ਹੈ, ਕਿਉਂਕਿ 'ਨੀਚ ਕਹਾਹਿ ਉਰ ਘਰ ਆਈ' ਦਾ ਹੈ) (੨) (ਜਿਸਤਰਾਂ) ਸਠਾਂ ਟਕਿਆਂ ਨੂੰ ਲੈਕੇ ਇਕ ਰੁਪਯਾ (ਦੇਂਦੇ ਹਨ ਜੋ ਟਕਿਆਂ ਦੇ ਭਾਰ ਨਾਲੋਂ) ਹੌਲਾ ਹੁੰਦਾ ਹੈ। (੩) (ਅਤੇ) ਦਸਾਂ ਰੁਪਈਆਂ ਦਾ ਇਕ ਤਿੱਲਾ* ਲਈਦਾ (ਹੈ ਤੇ ਰੁਪਯਾਂ ਦੇ ਭਾਰ ਨਾਲੋਂ) ਉਹ ਭੀ ਹਉਲਾ (ਹੁੰਦਾਹੈ)। [੪] ਹਜ਼ਾਰਾਂ ਤਿੱਲਿਆਂ ਦਾ ਮੁਲ ਖਰਾ ਕਰਕੇ (ਇਕ) ਹੀਰਾ ਲਈਦਾ ਹੈ (ਜਿਸਦਾ ਇਤਾ ਹੌਲਾ ਭਾਰ ਹੈ ਕਿ ਰਾਣੀਆਂ ਲਈ) ਹਾਰ ਹੀਰਿਆਂ ਦਾ ਪਰੋਈਦਾ ਹੈ। (੫) (ਇਸੇ ਤਰਾਂ ਗੁਰ ਸਿਖਾਂ ਨੇ) ਪੈਰੀ ਪੈਕੇ (੩) ਪੈਰਾਂ ਦੀ ਖਾਕ ਹੋਕੇ ਮਨ ਬਾਣੀ ਸਰੀਰਵਿਚੋਂ ਭਰਮ ਭਉ ਖੋਇਆ ਹੈ। (੬) (ਅਤੇ ਕਾਮਾਦਿਕ) ਪੰਜਾਂ ਨੂੰ ਮਾਰਕੇ ਸਤਿਸੰਗ (ਦੇ ਵਾਸੀ) ਹੋਕੇ ਬਾਹਰ ਜਾਂਦਾ (ਮਨ) ਸੰਗ ਹੀ ਰਖਿਆ ਹੈ। (੭) ਉਨਾਂ ਸਾਧ ਜਨਾਂ ਦੇ ਬਚਨ ਅਮੋਲ ਹਨ ॥ ੨੧ ॥ ੨੩ ॥

ਭਾਵ—ਇਸਦਾ ਇਹੀ ਹੈ ਕਿ ਜਿਵੇਂ ਸਿਕਿਆਂ ਦਾ ਭਾਰ ਹੌਲਾ ਹੈ ਤੇ ਮੁਲ ਬਹੁਤਾ ਹੁੰਦਾ ਹੈ ਇਵੇਂ ਹੀ ਨਿਉਂਦਾ ਹੈ ਉਹ ਵਡਿਆਈ ਪਾਉਂਦਾ ਹੈ।

੧ੴ ਸਤਿਗੁਰਪ੍ਰਸਾਦਿ ॥

# ਗਿਆਨ ਰਤਨਾਵਲੀ ਚੌਵੀਹਵੀਂ ਵਾਰ

## ਗੁਰ ਉਪਦੇਸ਼-ਵਾਹਿਗੁਰੂ-ਮੰਗਲਾ ਚਰਨ

੧ ਨਾਰਾਇਨ ਨਿਜ ਰੂਪ ਧਰ ਨਾਥਾਂ ਨਾਥ ਸਨਾਥ ਕਰਾਯਾ।
੨ ਨਰਪਤਿ ਨਰਹਿ ਨਰਿੰਦ ਹੈ ਨਿਰੰਕਾਰ ਅਕਾਰ ਬਣਾਯਾ।
੩ ਕਰਤਾ ਪੁਰਖ ਵਖਾਣੀਐ ਕਾਰਨ ਕਰਨ ਬਿਰਦ ਬਿਰਦਾਯਾ।
੪ ਦੇਵੀ ਦੇਵ ਦੇਵਾਧਿ ਦੇਵ ਅਲਖ ਅਭੇਵ ਨ ਅਲਖ ਲਖਾਯਾ।
੫ ਸਤਿ ਰੂਪ ਸਤਿਨਾਮੁ ਕਰ ਸਤਿਗੁਰ ਨਾਨਕ ਦੇਉ ਜਪਾਯਾ।
੬ ਧਰਮਸਾਲ ਕਰਤਾਰਪੁਰ ਸਾਧ ਸੰਗਤ ਸਚ ਖੰਡ ਵਸਾਯਾ।
੭ ਵਾਹਿਗੁਰੂ ਗੁਰ ਸ਼ਬਦ ਸੁਣਾਯਾ ॥ ੧ ॥

ਸਨਾਥ = ਕ੍ਰਿਤਾਰਥ ਕੀਤਾ। ਦੇਵਾਧਿ ਦੇਵ = ਸ਼੍ਰੋਮਨੀ ਦੇਵਤਾ

*ਪੌਂਡ ਵਾਂਗੂੰ ਇਹ ਭੀ ਇਕ ਸਿਕਾ ਦਸ ਰੁਪਏ ਦਾ ਹੁੰਦਾ ਸੀ।

ਅਰਥ–[੧] ਨਾਰਾਇਣ ਨੇ ਆਪ ਰੂਪ ਧਾਰ ਕੇ ਨਾਥਾਂ ਤੇ ਅਨਾਥਾਂ ਨੂੰ ਕ੍ਰਿਤਾਰਥ ਕੀਤਾ ਹੈ। (੨) ਮਨੁਖਾਂ ਦੇ ਪਤੀ ਤੇ ਰਾਜਿਆਂ ਦੇ ਪਤੀ ਨਿਰੰਕਾਰ ਨੇ ਹੀ ਆਪਣਾ ਅਕਾਰ ਬਣਾਇਆ ਹੈ। (੩) ਕਰਤਾ ਪੁਰਖ ਕਰਨ ਕਾਰਨ ਤੇ ਵਡੇ ਧਰਮ ਵਾਲਾ ਹੈ। (੪) (ਉਹ) ਦੇਵਤਿਆਂ ਦਾ ਸ਼ਰੋਮਣੀ ਦੇਵਤਾ ਤੇ ਅਲਖ ਅਭੇਵ ਨੇ ਆਪਣਾ ਅਲਖ ਸਰੂਪ ਕਿਸੇ ਨੂੰ ਨਹੀਂ ਲਖਾਇਆ। (੫) ਸਤਿਗੁਰੂ ਨਾਨਕ ਦੇਵ (ਜੀ ਨੇ ਉਸ) ਵਾਹਿਗੁਰੂ ਦਾ 'ਸਤਿਨਾਮੁ ਕਰਤਾ ਪੁਰਖ' (ਆਦਿਕ ਜਾਪ ਜਗਤ ਕੋਲੋਂ ਜਪਵਾਇਆ ਹੈ। 'ਧਰਮਸਾਲ *ਕਰਤਾਰਪੁਰ' (ਦੀ ਵਿਚ) ਸਾਧ ਸੰਗਤ ਰੂਪ ਸਚ ਖੰਡ ਗੁਰੂ ਜੀ ਨੇ ਵਸਾਇਆ ਹੈ। [੭] ਗੁਰੂ ਨੇ ਵਾਹਿਗੁਰੂ ਉਪਦੇਸ਼ ਸੰਗਤ ਨੂੰ ਸੁਣਾਇਆ ਹੈ।

ਭਾਵ–"ਕਰਤਾਰਪੁਰ ਕਰਤਾ ਵਸੈ ਤਿਹ ਸੰਤਨ ਕੈ ਪਾਸ" ਇਹੋ ਸਿਧਾਂਤ ਹੈ।

## ਜਗਤ ਗੁਰੂ

੧ ਨਿਹਚਲ ਨੀਉ ਧਰਾਈਓਨ ਸਾਧਸੰਗਤਿ ਸਚਖੰਡ ਸਮੇਉ।
੨ ਗੁਰਮੁਖ ਪੰਥ ਚਲਾਇਓਨ ਸੁਖ ਸਾਗਰ ਬੇਅੰਤ ਅਮੇਉ।
੩ ਸੱਚ ਸ਼ਬਦ ਆਰਾਧੀਐ ਅਗਮ ਅਗੋਚਰ ਅਲਖ ਅਭੇਉ।
੪ ਚਹੁੰ ਵਰਨਾਂ ਉਪਦੇਸ਼ਦਾ ਛਿਅ ਦਰਸ਼ਨ ਸਭ ਸੇਵਕ ਸੇਉ।
੫ ਮਿੱਠਾ ਬੋਲਣ ਨਿਵਚਲਣ ਗੁਰਮੁਖ ਭਾਉ ਭਗਤਿ ਅਰਥੇਉ।
੬ ਆਦਿ ਪੁਰਖ ਆਦੇਸ਼ ਹੈ ਅਬਿਨਾਸੀ ਅਤਿ ਅਛਲ ਅਛੇਉ।
੭ ਜਗਤ ਗੁਰੂ ਗੁਰ ਨਾਨਕ ਦੇਉ ॥੨॥

ਅਰਥ–(੧) 'ਸਮੇਉ = ਸੰ–ਏਵ' ਭਲੀ ਪ੍ਰਕਾਰ ਸਾਧ ਸੰਗਤ ਰੂਪ ਸਚ ਖੰਡ ਦੀ ਅਚੱਲ ਨੀਂਹ ਧਰਾਈ ਹੈ। (੨) ਗੁਰਮੁਖਾਂ ਦਾ ਰਸਤਾ ਬੇਅੰਤ ਤੇ 'ਅਮੇਉ' ਅਪਾਰ ਸੁਖਾਂ ਦਾ ਸਮੁੰਦਰ ਰੂਪ ਚਲਾਇਆ ਹੈ। [੩] ਉਸ ਗੁਰਮੁਖ ਪੰਥ ਵਿਚ ਅਗਮ ਅਗੋਚਰ ਅਲਖ ਅਭੇਵ ਸਚੇ 'ਸਬਦ' ਬ੍ਰਹਮ ਨੂੰ ਅਰਾਧੀਦਾ ਹੈ। [੪] (ਗੁਰੂ) ਚਾਰੇ ਵਰਨਾਂ ਨੂੰ ਉਪਦੇਸ਼ ਕਰਦਾ (ਹੈ ਤੇ ਉਸਦੇ) ਛੀ ਦਰਸ਼ਨ ਆਦਿਕ ਸਭ ਸੇਵਕ ਹੋਕੇ ਸੇਵਾ ਕਰਦੇ ਹਨ। [੫] ਗੁਰਮੁਖ ਮਿਠਾ ਬੋਲਦੇ ਤੇ ਨਿਉਂਕੇ ਚਲਦੇ ਅਤੇ ਪ੍ਰੇਮਾ ਭਗਤੀ ਦੇ ਅਰਥ (ਇਛਾ) ਵਾਲੇ ਹਨ। (੬) (ਗੁਰਿਆਈ ਦੇ) ਆਦਿ ਪੁਰਖ ਨੂੰ ਨਮਸਕਾਰ ਹੈ (ਜੋ) ਨਾਸ ਤੋਂ ਰਹਿਤ ਤੇ ਅਤਸੇ ਕਰਕੇ ਅਛਲ ਤੇ ਅਛੇਦ ਹਨ। [੭] (ਉਨ੍ਹਾਂ ਦਾ ਨਾਮ) ਜਗਤ ਦੇ ਗੁਰੂ, ਨਾਨਕ ਦੇਵ ਜੀ ਹੈ ॥ ੨ ॥

*ਇਹ ਕਰਤਾਰਪੁਰ ਅਜ ਕਲ ਜ਼ਿਲਾ ਸਿਆਲਕੋਟ ਵਿਚ ਹੈ ਅਤੇ ਜੋ ਜ਼ਿਲਾ ਜਾਲੰਧਰ ਵਿਚ ਹੈ, ਸੋ ਪੰਜਵੇਂ ਗੁਰੂ ਜੀ ਨੇ ਵਸਾਇਆ ਹੈ।

ਭਾਵ—ਦੁਨੀਆਂ ਵਿਚ ਭਾਵੇਂ ਗੁਰੂ ਤਾਂ ਕਈ ਕਹਾਏਹਨ, ਪਰ 'ਜਗਤਗੁਰੂ' ਦੀ ਪਦਵੀ ਸ੍ਰੀ ਗੁਰੂ ਜੀ ਤੋਂ ਹੋਰ ਕਿਸੇ ਨੂੰ ਨਹੀਂ ਮਿਲੀ, ਇਥੇ ਦਸਿਆ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ 'ਜਗਤ ਗੁਰੂ' ਹਨ।

## ਜਗਤ ਗੁਰੂ ਬਾਬਾ

੧ ਸਤਿਗੁਰ ਸੱਚਾ ਪਾਤਸ਼ਾਹ ਬੇਪਰਵਾਰ ਅਥਾਹ ਸਹੱਬਾ।
੨ ਨਾਉਂ ਗਰੀਬ ਨਿਵਾਜ ਹੈ ਬੇ-ਮੁਹਤਾਜ ਨ ਮੋਹ ਮੁਹੱਬਾ।
੩ ਬੇਸ਼ੁਮਾਰ ਨਿਰੰਕਾਰ ਹੈ ਅਲਖ ਅਪਾਰ ਅਲਾਹੁ ਸਿਵਾਬਾ।
੪ ਕਾਇਮ ਦਾਇਮ ਸਾਹਿਬੀ ਹਾਜ਼ਰ ਨਾਜ਼ਰ ਵੇਦ ਕਿਤੱਬਾ।
੫ ਅਗਮ ਅਡੋਲ ਅਤੋਲ ਹੈ ਤੋਲਣਹਾਰ ਨ ਡੰਡੀ ਛੱਬਾ।
੬ ਇਕ ਛਤ ਰਾਜ ਕਮਾਂਵਦਾ ਦੁਸ਼ਮਨ ਦੂਤ ਨ ਸ਼ੋਰ ਸ਼ਰੱਬਾ।
੭ ਆਦਲ ਅਦਲਚਲਾਇੰਦਾ ਜ਼ਾਲਮ ਜ਼ੁਲਮ ਨ ਜ਼ੋਰ ਜਰੱਬਾ।
੮ ਜ਼ਾਹਰ ਪੀਰ ਜਗਤ ਗੁਰੁ ਬਾਬਾ।੩॥

ਮੁਹਾਬਾ = ਮੋਹੇ ਜਾਨ ਵਾਲਾ ਨਹੀਂ। ਦਾਇਮ = ਸਦਾ। ਇਕਛਤ = ਆਜ਼ਾਦ। ਆਦਲ = ਇਨਸਾਫ਼ ਕਰਨ ਵਾਲਾ। ਜਰਾਬਾ = ਦੁਖ

ਅਰਥ—(੧) ਸਤਿਗੁਰੂ ਸਚਾ ਪਾਤਿਸ਼ਾਹ ਬੇਪਰਵਾਹ ਤੇ ਅਥਾਹ ਸਾਹਿਬੀ ਵਾਲਾ ਹੈ। (੨) ਉਸਦਾ ਨਾਮ ਗਰੀਬ ਨਿਵਾਜ ਹੈ (ਜੋ) ਮੁਥਾਜੀ ਤੋਂ ਬਿਨਾਂ, ਮੋਹ ਦੇ ਮੋਹੇ ਜਾਨ ਵਿਚ ਨਹੀਂ (ਆਉਂਦਾ)। [੩] ਬੇਸ਼ੁਮਾਰ ਨਿਰੰਕਾਰ ਅਲਖ ਅਪਾਰ ਅਲਾਹੁ (ਨੂੰ ਉਸੇ ਨੇ) ਸਿਵਾਣਿਆ ਹੈ। (੪) ('ਇਸ ਲਈ ਉਸਦੀ) ਸਾਹਿਬੀ ਸਦਾ ਹੀ ਕਾਇਮ ਹੈ (ਕਿਉਂਕਿ ਉਸਨੇ ਵਾਹਿਗੁਰੂ ਨੂੰ) ਵੇਦਾਂ ਕਤੇਬਾਂ (ਦੇ ਝਮੇਲਿਆਂ ਤੋਂ ਬਿਨਾਂ ਹੋਕੇ) ਹਾਜ਼ਰ ਨਾਜ਼ਰ (ਜਾਣਿਆ ਹੈ)। (੫) (ਉਹ) ਅਗਮ ਅਡੋਲ ਤੇ ਅਤੋਲ ਹੈ (ਕਿਉਂਕਿ ਉਸਦੇ) ਤੋਲਨ ਵਾਲਾ ਤੇ ਡੰਡੀ ਛਾਬਾ (ਤਕੜੀ ਵੱਟਾ) ਨਹੀਂ ਹੈ। (੬) ਆਜ਼ਾਦ ਹੋਕ ਰਾਜ ਕਮਾਉਂਦਾ (ਹੈ ਕਿਉਂਕਿ ਉਸਦਾ) ਦੁਸ਼ਮਨ ਦੂਤ ਕੋਈ ਨਹੀਂ ਜੋ ਸ਼ੋਰ ਸ਼ਰਾਬਾ (ਡੰਡ ਰੌਲਾ) ਕਰੇ। [੭] ਇਨਸਾਫ਼ ਕਰਨ ਵਾਲਾ ਹੋਕੇ ਆਪ ਹੀ ਇਨਸਾਫ਼ ਕਰਦਾ ਹੈ, ਪਰਜ਼ੁਲਮ ਕਰਨ ਵਾਲੇਜ਼ਾਲਮਾਂ ਨੂੰ ਭੀ ਜ਼ੋਰਨਾਲ ਦੁਖਨਹੀਂ(ਦੇਂਦਾ)। (੮)ਜਗਤਦਾ ਜ਼ਾਹਰਾ ਪੀਰ ਗੁਰੂਬਾਬਾ (ਨਾਨਕਜੀ) ਹਨ॥੩॥

## ਜਗਤ ਗੁਰੂ ਬਾਬਾ

੧ ਗੰਗ ਬਨਾਰਸ ਹਿੰਦੂਆਂ ਮੁਸਲਮਾਣਾ ਮੱਕਾ ਕਾਬਾ।
੨ ਘਰ ਘਰ ਬਾਬਾ ਗਾਵੀਐ ਵੱਜਨ ਤਾਲ ਮਿਰਦੰਗ ਰਬਾਬਾ।

੩ ਭਗਤ ਵਛਲ ਹੋ ਆਇਆ ਪਤਿਤ ਉਧਾਰਨ ਅਜਬ ਅਜਾਬਾ।
੪ ਚਾਰ ਵਰਨ ਇਕਵਰਨ ਹੋ ਸਾਧਸੰਗਤਿ ਮਿਲਹੋਏ ਤਰਾਬਾ।
੫ ਚੰਦਨ ਵਾਸ ਵਣਾਸਪਤਿ ਅੱਵਲ ਦੋਮ ਨ ਸੇਮ ਖਰਾਬਾ।
੬ ਹੁਕਮੈ ਅੰਦਰ ਸਭ ਕੋ ਕੁਦਰਤ ਕਿਸਦੀ ਕਰੈ ਜਵਾਬਾ।
੭ ਜ਼ਾਹਰ ਪੀਰ ਜਗਤ ਗੁਰ ਬਾਬਾ ॥ ੪ ॥

ਮਿਲ = ਮਿਲੇ। ਤਰਾਬਾ – ਤਰਨਾ। ਜ਼ਾਹਰਾ = ਪ੍ਰਗਟ। ਕੁਦਰਤ = ਤਾਕਤ।

ਅਰਥ–(੧) ਹਿੰਦੂਆਂ ਨੇ ਗੰਗਾ ਤੇ ਕਾਂਸ਼ੀ (ਪੂਜੀ ਹੈ ਅਤੇ) ਮੁਸਲਮਾਨਾਂ ਨੇ ਮੱਕਾ ਕਾਬਾ (ਮੰਨਿਆਂ ਹੈ)। [੨] (ਪਰ) ਬਾਬਾ (ਗੁਰੂ ਨਾਨਕ) ਘਰ ਘਰ ਵਿਚ ਗਾਂਵੀਂਦਾ ਹੈ ਅਤੇ ਛੈਣੇ ਮ੍ਰਿਦੰਗ ਤੇ ਰਬਾਬ ਵਜਦੇ ਹਨ। [੩]ਪਾਪੀਆਂ ਦੇ ਉਧਾਰਣ ਲਈ ਭਗਤ ਵਛਲ ਅਸਚਰਜ ਤੋਂ ਅਸਚਰਜ ਰੂਪ ਹੋਕੇ ਆਇਆ ਹੈ। (੪)ਉਸਦੇ (ਉਪਦੇਸ਼ ਨਾਲ) ਚਾਰ ਵਰਨਾਂ ਦਾ ਇਕ ਵਰਨ ਹੋਇਆ ਅਤੇ ਸਾਧ ਸੰਗਤ ਵਿਚ ਕਠੇ ਹੋਕੇ ਤਰਨਾ (ਕਰਦੇ ਹਨ)। (੫) ਜਿਵੇਂ ਚੰਦਨ ਦੀ ਵਾਸ਼ਨਾਂ ਕਰਕੇ ਬਨਾਸਪਤੀ ਵਿਚ ਇਕ ਦੋ ਤਿੰਨਾਂ ਦੀ ਖਰਾਬੀ ਨਹੀਂ (ਹੁੰਦੀ ਤੇ ਇਕ ਚੰਦਨ ਹੀ ਹੋ ਜਾਂਦਾ ਹੈ)। (੬) ਸਭ ਕੋਈ ਹੁਕਮ ਅੰਦਰ ਹੈ ਤੇ ਕਿਸਦੀ ਤਾਕਤ ਹੈ ਜੋ ਜਵਾਬ ਕਰੇ। [੭] ਜਗਤ ਦਾ ਪ੍ਰਗਟ ਪੀਰ ਗੁਰੂ ਬਾਬਾ (ਨਾਨਕ ਜੀ) ਹੈ ॥ ੪ ॥

ਭਾਵ–ਜਿਵੇਂ ਚੰਦਨ ਨਾਲ ਮਿਲਕੇ ਬਨਾਸਪਤੀ ਚੰਦਨ ਹੋ ਜਾਂਦੀ ਹੈ, ਇਵੇਂ ਹੀ ਜੋ ਸਾਧ ਸੰਗਤਿ ਵਿਚ ਮਿਲਦਾ ਹੈ ਓਹੀ ਗੁਰ ਸਿਖ ਹੋ ਜਾਂਦਾ ਹੈ।

## ਬਾਬੇ ਦੇ ਘਰ ਗੁਰ ਅੰਗਦ ਆਯਾ

੧ ਅੰਗਹੁ ਅੰਗ ਉਪਾਇਓਨ ਗੰਗਹੁ ਜਾਣ ਤਰੰਗ ਉਠਾਯਾ।
੨ ਗਹਿਰ ਗੰਭੀਰ ਗਹੀਰਗੁਣ ਗੁਰਮੁਖ ਗੁਰ ਗੋਬਿੰਦ ਸਦਾਯਾ।
੩ ਦੁਖਸੁਖ ਦਾਤਾ ਦੇਣਹਾਰ ਦੁਖਸੁਖ ਸਮਸਰ ਲੇਪ ਨ ਲਾਯਾ।
੪ ਗੁਰ ਚੇਲਾ ਚੇਲਾ ਗੁਰੂ ਗੁਰ ਚੇਲੇ ਪਰਚਾ ਪਰਚਾਯਾ।
੫ ਬਿਰਖੋਂ ਫਲਫਲ ਤੇਬਿਰਖਪਿਉਪੁੱਤੋਂਪੁਤਪਿਉ ਪਤੀ ਆਯਾ।
੬ ਪਾਰ ਬ੍ਰਹਮਪੂਰਨ ਬ੍ਰਹਮਸ਼ਬਦਸੁਰਤ ਲਿਵ ਅਲਖਲ਼ਖਾਯਾ।
੭ ਬਾਬਾਣੇ ਗੁਰ ਅੰਗਦ ਆਯਾ ॥੫॥

ਅੰਗਹੁ = ਸਰੀਰ ਤੋਂ। ਅੰਗ – ਸਰੀਰ। ਜਾਣ = ਮਾਨੋ।

ਅਰਥ–(੧) ਸਰੀਰ ਤੋਂ (ਸ੍ਰੀ ਗੁਰ ਨਾਨਕ ਜੀ ਦਾ) ਸਰੀਰ ਪੈਦਾ ਹੋਯਾ ਹੈ,

ਮਾਨੋ ਗੰਗਾ ਤੋਂ ਤਰੰਗ ਉਠਾਇਆ ਹੈ। (੨) ਗੰਹਰ ਗੰਭੀਰ ਤੇ ਗੁਨਾਂ (ਵਾਲੇ ਗੁਰ ਮੁਖਾਂ (ਕੋਲੋਂ ਉਸ) ਗੋਬਿੰਦ ਨੇ ਹੀ ਗੁਰੂ (ਨਾਮ) ਸਦਾਇਆ ਹੈ। (੩) (ਜੋ) ਦੁਖਾਂ ਦਾ ਦਾਤਾ ਹੈ ਸੁਖਾਂ ਦੇ ਦੇਣ ਵਾਲਾ (ਹੈ ਉਸਨੂੰ) ਦੁਖ ਸੁਖ ਇਕੋ ਜਿਹਾ ਹੈ ਤੇ ਲੇਪ ਨਹੀਂ ਲਗਦਾ ਹੈ। (੪) (ਜਦ) ਗੁਰੂ ਨਾਨਕ ਚੇਲੇ ਨੇ ਪ੍ਰੇਮ ਪਰਚਾ ਲਾਇਆ ਤਾਂ ਚੇਲਾ ਗੁਰੂ ਅਤੇ ਗੁਰੂ ਚੇਲਾ ਹੋ ਗਿਆ। (੫) ਜਿਵੇਂ ਬਿਰਛ ਤੋਂ ਫਲ ਤੇ ਫਿਰ ਫਲ ਤੋਂ ਬਿਰਛ (ਹੁੰਦਾ ਹੈ ਅਤੇ) ਪਿਉ ਤੋਂ ਪੁਤ੍ਰ (ਹੁੰਦਾ ਅਤੇ ਫਿਰ) ਪੁਤ੍ਰ ਪਿਉ ਦੀ (ਪਦਵੀ ਤੇ) ਪਤਿਆਉਂਦਾ ਹੈ। (੬) ਸ਼ਬਦ ਦੀ ਸਰੋਤ ਵਿਚ ਲਿਵ ਲੁਆਕੇ ਅਲਖ ਪਾਰਬ੍ਰਹਮ ਤੇ ਪੂਰਨ ਬ੍ਰਹਮ ਨੂੰ (ਗੁਰੂ ਨੇ ਚੇਲੇ ਨੂੰ) ਲਖਾਇਆ ਹੈ। (੭) 'ਬਾਬੇ ਆਣੇ' ਬਾਬੇ ਗੁਰੂ ਨਾਨਕ ਦੇ ਸਰੂਪ ਵਿਚ ਹੀ ਗੁਰੂ ਅੰਗਦ ਆਇਆ ਹੈ (ਭਾਵ ਦੋਵੇਂ ਇਕ-ਰੂਪ ਹੋਏ ਹਨ)॥ ੫ ॥

ਭਾਵ—'ਹੁਕਮਿ ਮੰਨਿ ਹੋਵੈ ਪ੍ਰਵਾਨੁ ਤ ਖਸਮੈ ਕਾ ਮਹਿਲੁ ਪਾਇਸੀ' ਸ੍ਰੀ ਲਹਿਣਾ ਜੀ ਨੇ ਹੁਕਮ ਮੰਨਿਆਂ ਤਾਂ ਗੁਰੂ ਜੀ ਦਾ 'ਮਹਲ' ਸਰੂਪ ਪਾਯਾ ਇਹੋ ਸਿਧਾਂਤ ਹੈ।

## ਗੁਰ ਅੰਗਦ ਜੀ ਦਾ ਪ੍ਰਕਾਸ਼

੧ ਪਾਰਸ ਹੋਯਾ ਪਾਰਸਹੁੰ ਸਤਿਗੁਰ ਪਰਚੇ ਸਤਿਗੁਰ ਕਹਿਣਾ।
੨ ਚੰਦਨ ਹੋਯਾ ਚੰਦਨਹੁੰ ਗੁਰ ਉਪਦੇਸ਼ ਰਹਿਤ ਵਿਚ ਰਹਿਣਾ।
੩ ਜੋਤਿ ਸਮਾਣੀ ਜੋਤ ਵਿਚ ਗੁਰਮਤਿ ਸੁਖ ਦੁਰਮਤ ਦੁਖ ਦਹਣਾ।
੪ ਅਚਰਜ ਨੋਂ ਅਚਰਜ ਮਿਲੈ ਵਿਸਮਾਦੇ ਵਿਸਮਾਦ ਸਮਹਿਣਾ।
੫ ਅਪਿਉ ਨ ਪੀਣ ਨਿੱਝਰ ਝਰਣ ਅਜਰੂ ਜਰਣ ਅਸਹੀਅਣ ਸਹਿਣਾ।
੬ ਸੱਚ ਸਮਾਣਾ ਸੱਚ ਵਿਚ ਗਾਡੀ ਰਾਹ ਸਾਧ ਸੰਗ ਵਹਿਣਾ।
੭ ਬਾਬਾਣੇ ਘਰ ਚਾਨਣ ਲਹਿਣਾ॥ ੬॥

ਜੋਤ = ਬਿਰਤੀ। ਦਾਹਨਾ = ਸਾੜ ਦਿਤਾ। ਵਹਿਣਾ = ਚਲਣਾ।

ਅਰਥ—(੧) ਪਾਰਸ (ਰੂਪ ਗੁਰੂ ਨਾਨਕ ਜੀ) ਤੋਂ ਪਾਰਸ (ਰੂਪ ਗੁਰੂ ਅੰਗਦ ਜੀ) ਹੋਇਆ (ਪਰ) ਸਤਿਗੁਰਾਂ ਨਾਲ ਪ੍ਰੇਮ ਲਾਕੇ ਸਤਿਗੁਰੂ ਕਹਾਇਆ ਹੈ। (੨) (ਮਾਨੋ) ਚੰਦਨ ਤੋਂ ਚੰਦਨ ਹੋਇਆ ਹੈ (ਪਰ) ਗੁਰਾਂ ਦੇ ਉਪਦੇਸ਼ ਦੀ ਰਹਿਤ ਵਿਚ ਰਹਿਣਾ (ਕੀਤਾ ਤਾਂ ਚੰਦਨ ਰੂਪ ਹੋਇਆ ਹੈ)। (੩) (ਗੁਰ ਅੰਗਦ ਜੀ ਦੀ) ਬਿਰਤੀ (ਗੁਰ ਨਾਨਕ ਜੀ ਦੀ) ਜੋਤ ਵਿਚ ਸਮਾਈ ਤਾਂ ਗੁਰ ਸ਼ਿਖਿਆ ਦੇ ਸੁਖ ਨੇ ਖੋਟੀ ਮਤ ਦੁਖ ਨੂੰ ਸਾੜ ਦਿਤਾ। (੪) ਅਸਚਰਜ ਤੋਂ ਅਸਚਰਜ (ਰੂਪ ਗੁਰੂ ਨਾਨਕ ਨੂੰ) ਮਿਲੇ (ਤਾਂ) ਅਸਚਰਜ ਤੋਂ ਅਸਚਰਜ (ਰੂਪ ਹੋਕੇ ਉਸ ਵਿਚ) ਸਮਾਉਣਾ ਕੀਤਾ। (੫) ਨਾਮ ਅੰਮ੍ਰਿਤ ਨੂੰ ਪੀਕੇ ਇਕ ਰਸ ਝਰਨਾ ਕਰਦੇ (ਭਾਵ ਜਪਦੇ) ਹਨ ਅਤੇ ਨਾ ਜਰੇ ਜਾਨ

ਵਾਲੀ ਤਾਕਤ ਨੂੰ ਜਰਕੇ ਅਸਹ ਨੂੰ ਸੰਹਾਰਿਆ ਹੈ (ਭਾਵ ਦੁਖ ਸੁਖ ਦੀ ਇਕ ਰਸ ਦਸ਼ਾ ਤੇ ਪਹੁੰਚਕੇ ਗਰੀਬੀ ਨੂੰ ਧਾਰਿਆ ਤੇ ਗੁਰਿਆਈ ਰੂਪ ਅਸਹ ਪਦਾਰਥ ਨੂੰ ਸਹਾਰਿਆ ਹੈ)। (੬) ਸਾਧ ਸੰਗ ਰੂਪ ਗਾਡੀ ਰਾਹ ਤੇ ਚਲਨਾ ਕਰਕੇ ਸਚ ਵਿਚ ਸਮਾਇਆ ਹੈ। [੭] ਬਾਬੇ (ਗੁਰੂ ਨਾਨਕ ਜੀ ਦੇ) ਸਵਰੂਪ ਵਿਚੋਂ ਲਹਿਣੇ ਦਾ ਪ੍ਰਕਾਸ਼ ਹੋਇਆ ਹੈ। ੬॥

## ਬਾਬੇ ਦਾ ਸਪੁਤ੍ਰ ਪੁਤ੍ਰ ਲਹਿਣਾ ਹੈ

**੧ ਸ਼ਬਦੇ ਸਬਦ ਮਿਲਾਇਆ ਗੁਰਮੁਖ ਅਘੜ ਅੜਾਏ ਰਹਿਣਾ।**
**੨ ਭਾਇ ਭਗਤਿ ਭੈ ਚੱਲਣਾ ਆਪ ਗਣਾਇ ਨ ਖਲਹਲ ਖਹਿਣਾ।**
**੩ ਦੀਨ ਦੁਨੀ ਦੀ ਸਾਹਿਬੀ ਗੁਰਮੁਖ ਗੋਸ਼ ਨਸ਼ੀਨੀ ਬਹਿਣਾ।**
**੪ ਕਾਰਣ ਕਰਣ ਸਮਰੱਥ ਹੈ ਹੋਇ ਅਛਲ ਜਲ ਅੰਦਰ ਛਹਿਣਾ।**
**੫ ਸਤ ਸੰਤੋਖ ਦਯਾ ਧਰਮ ਅਰਥ ਵੀਚਾਰ ਸਹਿਜ ਘਰ ਘਹਿਣਾ।**
**੬ ਕਾਮ ਕ੍ਰੋਧ ਵਿਰੋਧ ਛੱਡ ਲੋਭ ਮੋਹ ਅਹੰਕਾਰਹੁ ਤਹਿਣਾ।**
**੭ ਪੁੱਤ ਸਪੁੱਤ ਬਬਾਂਣੇ ਲਹਿਣਾ ॥੭॥**

ਖਲਹਲ = ਈਰਖਾ। ਗੋਸ਼ = ਇਕਾਂਤ। ਛਹਿਣਾ = ਛਪਿਆ। ਘਹਿਣਾ = ਰਹਿਣਾ।

ਅਰਥ—(੧) ਗੁਰਾਂ ਨੇ ਉਪਦੇਸ਼ (ਦੇਕੇ ਚੇਲੇ ਨੂੰ) ਬ੍ਰਹਮ ਵਿਚ ਮਿਲਾਇਆ ਹੈ ਅਤੇ ਗੁਰਮੁਖ (ਚੇਲੇ ਨੇ) ਅਘੜ ਮਨ ਦਾ ਗਹਿਣਾ ਘੜਾਇਆ (ਕਾਬੂ ਕੀਤਾ) ਹੈ। [੨] ਪ੍ਰੇਮਾ ਭਗਤੀ (ਤੇ ਵਾਹਿਗੁਰੂ ਦੇ) ਭੈ ਵਿਚ ਚਲਣਾ (ਕੀਤਾ ਅਤੇ ਹੰਕਾਰ ਗਿਣਾਕੇ ਈਰਖਾ ਦੀਆਂ ਖੇਹਬੜਾਂ ਵਿਚ ਖਹਿਣਾ ਨਹੀਂ (ਕੀਤਾ)। (੩) ਦੀਨ ਦੁਨੀਆ ਦੀ ਸਾਹਿਬੀ ਪਾਕੇ ਗੁਰਮੁਖ (ਚੇਲੇ ਨੇ) ਇਕਾਂਤ ਰੂਪ ਗਦੀ ਤੇ ਬਹਿਣਾ (ਕੀਤਾ ਹੈ)। (੪) (ਭਾਵੇਂ) ਕਰਣ ਕਾਰਣ ਸਮਰਥ ਹੋ ਗਿਆ ਹੈ ਅਤੇ ਨਾ ਛਲੇ ਜਾਣ ਵਾਲਾ ਹੋਕੇ ਛਲ ਰੂਪ ਸੰਸਾਰ ਅੰਦਰ ਛਪਿਆ ਰਿਹਾ ਹੈ। (੫) ਸਤਿ, ਸੰਤੋਖ, ਦਯਾ, ਧਰਮ, ਅਰਥ, ਵਿਚਾਰ (ਨੂੰ ਧਾਰਕੇ) ਸ਼ਾਂਤੀ ਦੇ ਘਰ ਵਿਚ ਰਹਿਣਾ ਕੀਤਾ ਹੈ। (੬) ਕਾਮ ਕ੍ਰੋਧ ਦੇ ਵਿਰੋਧਾਂ ਨੂੰ ਛਡਕੇ ਲੋਭ ਮੋਹ ਤੇ ਹੰਕਾਰ ਨੂੰ ਭੀ ਛਡਿਆ ਹੈ। (੭) ਬਾਬੇ ਦੇ ਘਰ ਸਪੁਤ੍ਰ ਪੁਤ੍ਰ ਲਹਿਣਾ ਹੈ॥ ੭॥

ਭਾਵ—ਛੇਵੀਂ ਪੌੜੀ ਵਿਚ ਦਸਿਆ ਹੈ ਕਿ ਹੁਕਮ ਅੰਦਰ ਰਹਿਕੇ ਲਹਿਣੇ ਜੀ ਨੇ ਵਡਿਆਈ ਪਾਈ ਸੀ, ਪਰ ਸਤਵੀਂ ਪੌੜੀ ਵਿਚ ਸਾਬਤ ਕੀਤਾ ਹੈ ਕਿ ਸ੍ਰੀ ਲਹਿਣਾ ਜੀ ਨੇ ਖੁਦਮੁਖਤਾਰ ਪੂਰੇ ਗੁਰੂ ਹੋਕੇ ਭੀ ਗੁਰੂ ਨਾਨਕ ਜੀ ਦੇ ਭੈ ਵਿਚ ਹੀ ਚਲਨਾ ਕੀਤਾ ਹੈ।

## ਗੁਰੂ ਅਮਰਦਾਸ ਜੀ

**੧ ਗੁਰੂ ਅੰਗਦ ਗੁਰੂ ਅੰਗ ਤੇ ਅੰਮ੍ਰਿਤ ਬਿਰਖ ਅੰਮ੍ਰਿਤ ਫਲ ਫਲਿਆ।**

੨ ਜੋਤੀ ਜੋਤਿ ਜਗਾਈਅਨੁ ਦੀਵੇ ਤੇ ਜਿਉਂ ਦੀਵਾ ਬਲਿਆ।
੩ ਹੀਰੈ ਹੀਰਾ ਬੇਧਿਆ ਛਲ ਕਰ ਅਛਲੀ ਅਛੱਲ ਛਲਿਆ।
੪ ਕੋਈ ਬੁਝ ਨ ਹੰਘਈ ਪਾਣੀ ਅੰਦਰ ਪਾਣੀ ਰਲਿਆ।
੫ ਸੱਚਾ ਸੱਚ ਸੁਹਾਵੜਾ ਸੱਚ ਅੰਦਰ ਸੱਚ ਸੰਚਹੁ ਢਲਿਆ।
੬ ਨਿਹਚਲ ਸੱਚਾ ਤਖਤ ਹੈ ਅਬਿਚਲਰਾਜ ਨ ਹੱਲੈ ਹਲਿਆ।
੭ ਸੱਚ ਸ਼ਬਦਗੁਰ ਸਉਂਪਿਆਸਚਟਕਸਾਲਹੁਸਿੱਕਾ ਚਲਿਆ।
੮ ਸਿੱਧ ਨਾਥ ਅਵਤਾਰ ਸਭ ਹੱਥ ਜੋੜਕੇ ਹੋਏ ਖਲਿਆ।
੯ ਸੱਚਾ ਹੁਕਮੁ ਸੁ ਅਟਲ ਨ ਟਲਿਆ ॥ ੮ ॥

ਅਮ੍ਰਿਤ = ਗੁਰ ਅਮਰਦਾਸ ਜੀ। ਸੰਚਹੁ = ਸਚਾ

ਅਰਥ-(੧) ਗੁਰੂ (ਨਾਨਕ ਦੇਵ ਜੀਦੇ) ਸਰੀਰ ਤੋਂਗੁਰੂ ਅੰਗਦ (ਦੇਵ ਜੀ ਅਤੇ ਇਨਾਂ ਤੋਂ) ਅਮ੍ਰਿਤ ਫਲ ਦਾ ਬਿਰਛ (ਗੁਰੂ)ਅਮਰਦਾਸ ਜੀ ਫਲਿਆ ਹੈ। (੨) ਗੁਰੂ ਅੰਗਦ ਰੂਪ) ਜੋਤੀ (ਨਾਲੋਂ ਗੁਰੂ ਅਮਰਦਾਸ ਜੀ ਨੇ) ਜੋਤ ਜਗਾਈ ਹੈ ਜਿਵੇਂ ਦੀਵੇ ਨਾਲੋਂ ਦੀਵਾ ਬਲਿਆ (ਕਰਦਾ ਹੈ)। (੩) (ਬਚਨਾਂ ਰੂਪ, ਹੀਰੇ (ਨਾਲ ਗੁਰੂ ਅਮਰਦਾਸ ਜੀ ਦਾ ਮਨ ਰੂਪ ਹੀਰਾ ਵਿੰਨਿਆ (ਹੈ ਮਾਨੋ) ਨਾ ਛਲੇ ਜਾਣ ਵਾਲੇ ਗੁਰੂ ਅੰਗਦ ਜੀ ਨੇ ਛਲ ਕਰਕੇ ਸੰਸਾਰਕ ਛਲ ਵਿਚ ਨਾ ਆਉਣ ਵਾਲੇ (ਗੁਰੂ) ਅਮਰਦਾਸ ਜੀ ਨੂੰ ਛਲਿਆ ਹੈ।(੪) ਕੋਈ(ਭੀ ਇਸ ਭੇਤ ਨੂੰ)ਸਮਝ ਨਹੀਂ ਸਕਦਾ (ਤੇ ਇਸਤਰਾਂ ਭਾਸਦਾ ਹੈ ਜਿਵੇਂ) ਪਾਣੀ ਅੰਦਰ ਪਾਣੀ ਰਲਿਆਹੈ। (੫)ਸਚੇ(ਨਾਲ ਮਿਲਕੇ) ਸਚ ਸਰੂਪ ਹੋਕੇ ਸੋਭਦਾ ਹੈ (ਅਤੇ ਇਵੇਂ ਜਾਣੀਦਾ ਹੈ ਜਿਵੇਂ, ਸਚ ਦੇ ਸਚੇ ਅੰਦਰੋਂ ਸਚ ਢਲਿਆ ਹੈ। (੬) ਸੱਚ ਸਰੂਪ ਅਚਲ ਹੈ ਤੇ ਹਿਲਾਇਆਂ ਨਹੀਂ ਹਿਲਦਾ। ਗੁਰੂ (ਅੰਗਦ ਜੀ ਨ) ਸਚਾ ਸਬਦ ਸੌਂਪਿਆ (ਹੈ, ਤੇ ਗੁਰੂ ਅਮਰਦਾਸ ਜੀ ਰੂਪ) ਟਕਸਾਲ ਤੋਂ ਸੱਚ ਦਾ ਸਿਕਾ ਚਲਿਆ ਹੈ। (੮) (ਇਸਲਈ ਗੁਰੂ ਅਮਰ ਦਾਸ ਜੀ ਅਗੇ) ਸਿਧ, ਨਾਥ, ਅਵਤਾਰ (ਆਦਿਕ ਸਭ ਹੀ ਹਥ ਜੋੜਕੇ) ਖਲੇ ਹੋਏ ਹਨ। (੯) (ਅਤੇ) ਉਹ (ਆਖਦੇ ਹਨ ਕਿ ਆਪਦਾ) ਸਚਾ ਹੁਕਮ ਅਟੱਲ (ਹੈ ਜੋ ਕਦੇ ਭੀ) ਨਹੀਂ ਟਲ (ਸਕਦਾ)॥ ੮ ॥

## ਸ੍ਰੀ ਗੁਰੂ ਅਮਰ ਦਾਸ ਜੀ

੧ ਅਛਲਅਛੇਦਅਭੇਦ ਹੈ ਭਗਤ ਵੱਛਲਹੁਇਅਛਲ ਛਲਾਯਾ।
੨ ਮਹਿਮਾ ਮਿਤ ਮਿਰਜਾਦ ਲੰਘ ਪਰਮਿਤ ਪਾਰਾਵਾਰਨ ਪਾਯਾ।
੩ ਰਹਿਰੱਾਸੀ ਰਹਿਰਾਸ ਹੈ ਪੈਰੀਂ ਪੈ ਜਗ ਪੈਰੀਂ ਪਾਯਾ।

੪ ਗੁਰਮੁਖ ਸੁਖ ਫਲ ਅਮਰੰਪਦ ਅੰਮ੍ਰਿਤ ਬ੍ਰਿਖ ਅੰਮ੍ਰਿਤ ਫਲਾਯਾ।
੫ ਗੁਰ ਚੇੱਲਾ ਚੇੱਲਾ ਗੁਰੂ ਪੁਰਖਹੁ ਪੁਰਖ ਉਪਾਇ ਸਮਾਯਾ।
੬ ਵਰਤਮਾਨ ਵੀਹ ਵਿਸਵੇ ਹੋਇ ਇਕੀਹ ਸਹਿਜ ਘਰ ਆਯਾ।
੭ ਸੱਚਾ ਅਮਰ ਅਮਰ ਵਰਤਾਯਾ ॥ ੯ ॥

ਵੀਹ ਵਿਸਵੇ = ਨਿਸ਼ਚੇ ਨਾਲ। ਅਮਰ = ਹੁਕਮ। ਇਕੀਹ = ਇਕ ਦੀ ਇਛਾ।

ਅਰਥ-[੧] (ਜੋ) ਅਛਲ, ਅਛੇਦ ਅਭੇਦ ਹੈ (ਉਸਨੇ) ਭਗਤਾਂ ਦੇਪਿਆਰ (ਦੇ ਵਸ) ਹੋਕੇ (ਆਪਣਾ) ਅਛਲ ਪੁਨਾ ਛਲਾਇਆ ਹੈ। [੨] (ਇਸਲਈਉਸਦੀ) ਮਹਿਮਾਂ ਦੀ ਹਦ ਮਰਯਾਦਾ ਤੋਂ ਲੰਘ (ਗਈ ਹੈ,) ਕਿਉਂਕਿ ਕਿਸੇ ਨੇ ਭੀ ਮਰਯਾਦਾ ਦਾ ਪਾਰ ਉਰਾਰ ਨਹੀਂ ਪਾਇਆ। (੩) (ਉਸਦੀ) ਰਹੁਰੀਤਾਂ (ਵਿਚੋਂ ਇਹ ਉਤਮ) ਰਹੁਰੀਤ ਹੈ (ਕਿ ਆਪ) ਪੈਰੀ ਪੈਕੇ ਜਗਤ (ਨੂੰ ਆਪਣੀ) ਪੈਰੀ ਪਾਇਆ ਹੈ। (੪) ਗੁਰੂ ਦਵਾਰਾ ਅਮਰ ਪਦ ਦੇ ਸੁਖ ਫਲ (ਨੂੰ ਪਾਇਆ ਹੈ, ਜੋ ਇਵੇਂ ਹੈ; ਜਿਵੇਂ) ਅਮ੍ਰਿਤ ਬਿਰਛ ਅਮ੍ਰਿਤ ਨਾਲ ਫਲਿਆ ਹੈ। [੫] ਗੁਰੂ ਤੋਂ ਚੇਲਾ ਰੂਪ ਪੁਰਖਪੈਦਾ ਹੋਕੇ (ਫਿਰ ਉਸੇ ਵਿਚ) ਸਮਾਇਆ ਤਾਂ ਗੁਰੂ (ਹੋਇਆ ਹੈ। [੬] 'ਵਰਤਮਾਨ' ਸੰਸਾਰ (ਵਿਚ ਵਰਤਦਿਆਂ ਹੋਇਆਂ) ਨਿਸਚੇ ਨਾਲ ਇਕ ਦੀ ਇਛਾ ਕਰਕੇ ਸਹਿਜ ਘਰ ਵਿਚ ਆਇਆ ਹੈ। [੭ ਇਸਤਰਾਂ ਸਚਾ ਹੋਕੇ ਗੁਰੂ ਅਮਰਦਾਸ ਜੀ ਨੇ ਹੁਕਮ ਵਰਤਾਇਆ ਹੈ ॥ ੯ ।

## ਪੂਰਬ ਅਨੁਸਾਰੀ

੧ ਸ਼ਬਦ ਸੁਰਤਿ ਪਰਚਾਇਕੇ ਚੇੱਲੇ ਤੇ ਗੁਰ ਗੁਰ ਤੇ ਚੇਲਾ।
੨ ਵਾਣਾ ਤਾਣਾ ਆਖੀਐ ਸੂਤ ਇੱਕ ਹੁਇ ਕੱਪੜਾ ਮੇੱਲਾ।
੩ ਦੁਧਹੁ ਦਹੀ ਵਖਾਣੀਐ ਦਹੀਅਹੁ ਮੱਖਣ ਕਾਜ ਸੁਹੇਲਾ।
੪ ਮਿਸਰੀ ਖੰਡ ਵਖਾਣੀਐ ਜਾਣ ਕਮਾਦਹੁ ਰੇੱਲਾ ਪੇੱਲਾ।
੫ ਖੀਰਖੰਡ ਘਿਉ ਮੇਲਕਰ ਅਤਿ ਵਿਸਮਾਦਸਾਦ ਰਸ ਕੇੱਲਾ।
੬ ਪਾਨ ਸੁਪਾਰੀ ਕੱਥ ਮਿਲ ਚੂਨੇ ਰੰਗ ਸੁਰੰਗ ਸੁਹੇਲਾ।
੭ ਪੋੱਤਾ ਪਰਵਾਣੀਕ ਨਵੇਲਾ। ੧੦॥

ਰੇਲਾ ਪੇਲਾ = ਗੁੜ, ਸ਼ਕਰ। ਕੇਲਾ = ਲਈਦਾ ਹੈ। ਨਵੇਲਾ = ਨਾਦੀ ਜਾਂ ਨਵਾਂ

ਅਰਥ-[੧] ਸ਼ਬਦ ਦੀ ਸੁਰਤ (ਵਿਚ ਮਨ ਨੂੰ) ਪ੍ਰਚਾਇਕੇ ਚੇਲੇ ਤੋਂ ਗੁਰੂ ਤੇ ਗੁਰੂ ਤੋਂ ਚੇਲਾ (ਹੋਇਆ ਹੈ)। (੨) (ਜਿਵੇਂ) ਤਾਣਾ ਪੇਟਾ (ਵਖੋ ਵਖ ਨਾਮ ਕਰਕੇ) ਆਖੀਦਾ ਹੈ (ਪਰ) ਸੂਤ ਇਕ ਹੈ (ਅਤੇ ਦੋਹਾਂ ਦਾ) ਮੇਲ (ਹੋਕੇ ਇਕ) ਕਪੜਾਹੁੰਦਾ

ਹੈ। (੩) (ਅਤੇ) ਦੁਧ ਤੋਂ ਦਹੀਂ ਆਖੀਦਾ ਹੈ ਅਤੇ ਦਹੀਂ ਤੋਂ ਮਖਣ (ਹੋਕੇ ਹਰਕ) ਕਾਰਜਾਂ ਵਿਚ ਸੋਭਦਾ ਹੈ। (੪) (ਅਤੇ) ਕਮਾਦ ਤੋਂ ਗੁੜ ਸ਼ਕਰ(ਬਣਿਆਂ) ਜਾਣੀਦਾ (ਹੈ ਤੇ ਫਿਰ ਓਹੀ) ਮਿਸਰੀ ਤੇ ਖੰਡ (ਨਾਮ ਕਰਕੇ) ਆਖੀਦਾ ਹੈ। (੫) (ਅਤੇ) ਦੁਧ ਖੰਡ ਘਿਉ ਦੇ ਮੇਲ ਕਰਕੇ (ਵਡੇ ਅਸਚਰਜ ਸਵਾਦ)ਵਾਲੀ ਖੀਰ ਦਾ ਰਸ ਲਈਦਾ ਹੈ। (੬) ਪਾਨ, ਸੁਪਾਰੀ, ਕਥ, ਚੂਨੇ ਦਾ ਰੰਗ ਮਿਲਕੇ ਸ੍ਰੇਸ਼ਟ ਰੰਗ ਸੋਭਦਾ ਹੈ। (੭) (ਇਵੇਂ ਹੀ ਗੁਰੂ ਨਾਨਕ ਜੀ ਦਾ) ਨਾਦੀ ਜਾਂ ਨਵੇਂ ਸਰੂਪ ਵਾਲਾ (ਗੁਰੂ ਅਮਰ ਦਾਸ ਰੂਪ) ਪੋਤਰਾ ਪ੍ਰਵਾਨ ਹੋਇਆ ਹੈ ॥ ੧੦ ।

ਭਾਵ—'ਤਾਣੇ ਪੇਟੇ' ਦੇ ਦ੍ਰਿਸ਼ਟਾਂਤ ਤੋਂ ਜ਼ਾਹਰ ਕੀਤਾ ਹੈ, ਕਿ ਜਿਵੇਂ ਤਾਣਾ ਪੇਟਾ ਕਹਿਣ ਨੂੰ ਦੋ ਹਨ ਪਰ ਅਸਲ ਵਿਚ ਸੂਤਰ ਇਕੋ ਹੈ, ਇਵੇਂ ਸ੍ਰੀ ਗੁਰੂ ਅੰਗਦ ਜੀ ਤੇ ਸ੍ਰੀ ਗੁਰੂ ਅਮਰ ਦੇਵ ਜੀ ਨਾਮ ਤਾਂ ਦੋ ਹਨ, ਪਰ ਜੋਤਿ ਇਕ ਹੈ।

## ਪ੍ਰਕਰਣਾਂਤਰ ਗਤਿ

**੧ ਤਿਲ ਮਿਲ ਫੁਲ ਅਮੁਲ ਜਯੋਂ ਗੁਰਸਿਖ ਸੰਧ ਸੁਗੰਧ ਫੁਲੇਲਾ।**
**੨ ਖਾਸਾ ਮਲਮਲ ਸਿਰੀਸਾਫ ਸ਼ਾਹ ਕਪਾਹ ਚਲਿਤ ਬਹੁ ਖੇਲਾ।**
**੩ ਗੁਰੁ ਮੂਰਤਿ ਗੁਰ ਸ਼ਬਦ ਹੈ ਸਾਧਸੰਗਤਿ ਮਿਲ ਅੰਮ੍ਰਿਤ ਵੇਲਾ।**
**੪ ਦੁਨੀਆਂ ਕੂੜੀ ਸਾਹਿਬੀ ਸੱਚ ਮਣੀ ਸੱਚ ਗਾਰਬ ਗਹੇਲਾ।**
**੫ ਦੇਵੀ ਦੇਵ ਦੁੜਾਇਅਨ ਜਿਉਂ ਮਿਰਗਾਵਲ ਦੇਖ ਬਘੇਲਾ।**
**੬ ਹੁਕਮ ਰਜਾਈ ਚਲਣਾ ਪਿਛੇ ਲਗੇ ਨੱਕ ਨਕੇਲਾ।**
**੭ ਗੁਰਮੁਖ ਸੱਚਾ ਅਮਰ ਸੁਹੇਲਾ ॥੧੧॥**

ਮਣੀ = ਮਨੌਤ। ਗਹਿ = ਫੜ ਲੈਣਾ। ਬਘੇਲਾ = ਚਿਤ੍ਰਾ

ਅਰਥ—(੧) (ਜਿਵੇਂ) ਤਿਲ ਤੇ ਫੁਲ ਮਿਲਕੇ ਅਮੋਲਕ ਸੁਗੰਧੀ (ਵਾਲਾ) ਫੁਲੇਲ (ਬਣਦਾ ਹੈ ਇਵੇਂ ਹੀ) ਗੁਰ ਸਿਖ ਦੀ ਮਿਲੌਣੀ (ਕਰਕੇ ਸਿਖ ਗੁਰੂ ਰੂਪ ਹੋ ਜਾਂਦਾ ਹੈ)। (੨) (ਜਿਵੇਂ) ਕਪਾਹ ਬਹੁਤ ਚਲਿਤ੍ਰਾਂ ਦੀ ਖੇਲ (ਕਰਕੇ) ਖਾਸ਼ਾ,ਮਲ ਮਲ, ਸਿਰੀ ਸਾਫ (ਨਾਮ ਵਾਲੀ ਹੁੰਦੀ ਹੈ ਇਵੇਂ ਹੀ ਗੁਰੂ ਰੂਪ ਪਾਤ)ਸਾਹ(ਦਾ ਅਸਚਰਜ ਖੇਲ ਹੈ)। (੩) ਗੁਰਾਂ ਦਾ ਸ਼ਬਦ ਹੀ ਗੁਰੂ ਦਾ ਸਰੂਪ ਹੈ (ਤਾਂਤੇ) ਅੰਮ੍ਰਿਤ ਵੇਲੇ ਸਾਧ ਸੰਗਤਿ ਵਿਚ ਮਿਲਕੇ (ਸ਼ਬਦ ਪੜ੍ਹੋ ਸੁਣੋ !)। (੪) ਦੁਨੀਆਂ ਦੀ ਸਾਹਿਬੀ ਝੂਠੀ (ਹੈ ਅਤੇ) ਸਚ ਨਾਮ ਦੀ ਮਨੌਤ ਦਾ ਗਰਬ (ਪਕੜ) ਲੈਣਾ ਸਚ ਹੈ। (੫) (ਸਚ ਨਾਮ ਦੇ ਜਾਪ ਨੇ) ਦੇਵੀ ਦੇਵਤਿਆਂ (ਦੀ ਮਨੌਤ ਨੂੰ) ਦੁੜਾ ਦਿਤਾ ਹੈ, ਜਿਵੇਂ ਚਿਤ੍ਰੇ ਨੂੰ ਦੇਖਕੇ ਹਰਨਾਂ ਦੀ ਡਾਰ (ਭਜ ਜਾਂਦੀ ਹੈ)। (੬) ਰਜਾਈ ਦੇ ਹੁਕਮ ਦੇ ਪਿਛੇ ਲਗਕੇ ਚਲਣਾ (ਇਸ ਤਰ੍ਹਾਂ ਕਰਦੇ ਹਨ ਜਿਵੇਂ ਨਕ ਵਿਚ ਨਕੇਲ (ਪਾਈ

ਹੁੰਦੀਹੈ)॥(੭)ਗੁਰਮੁਖਾਂ (ਲਈਗੁਰੂ)ਅਮਰ(ਵੇਵਹਾਂ)ਸਚਾ ਸੁਖ ਦੇਣ ਵਾਲਾ ਹੈ ॥੧੧॥

ਭਾਵ–ਜਿਵੇਂ ਇਕੋ ਕਪਾਹ ਕਪੜਾ ਰੂਪਹੋਕੇ ਬਹੁਤੇਨਾਮ ਧਰਾਂਦੀ ਹੈ,ਇਵੇਂ ਇਕੋ ਹੀ ਸ੍ਰੀ ਗੁਰੂ ਨਾਨਕ ਜੀ ਬਹੁਤੇ ਨਾਮ ਧਰਾਈ ਜਾਂਦੇ ਹਨ, ਜਿਵੇਂ ਨੀਚ ਤਿਲ ਉਤਮ ਫੁਲਾਂ ਦੀ ਸੰਗਤ ਕਰਕੇ ਫੁਲੇਲ ਬਣਦਾ ਹੈ, ਇਵੇਂ ਅਧਮ ਪ੍ਰਾਣੀ ਭੀ ਗੁਰੂ ਜੀ ਦੀ ਸੰਗਤ ਵਿਚ ਮਿਲਕੇ ਗੁਰਮੁਖ ਸਿਖ ਹੋ ਜਾਂਦਾ ਹੈ।

## ਪੂਰਬਾਂਤਰ ਲੜੀ

੧ ਸਤਿਗੁਰਹੋਆ ਸਤਿਗੁਰਹੁੰਅਚਰਜ ਅਮਰਅਮਰ ਵਰਤਾਯਾ।
੨ ਸੋ ਟਿੱਕਾ ਸੋ ਬੈਹਣਾ ਸੋਈ ਸੱਚਾ ਹੁਕਮ ਚਲਾਯਾ।
੩ ਖੋਲ ਖਜ਼ਾਨਾ ਸ਼ਬਦ ਦਾ ਸਾਧ ਸੰਗਤਿ ਸਚੁਮੇਲ ਮਿਲਾਯਾ।
੪ ਗੁਰ ਚੇੱਲਾ ਪਰਵਾਣ ਕਰ ਚਾਰ ਵਰਨ ਲੈ ਪੈਰੀਂ ਪਾਯਾ।
੫ ਗੁਰਮੁਖਿ ਇੱਕ ਧਿਆਈਐ ਦੁਰਮਤਿ ਦੂਜਾ ਭਾਉ ਮਿਟਾਯਾ।
੬ ਕੁਲਾ ਧਰਮ ਗੁਰੁ ਸਿੱਖ ਸਭਮਾਇਆ ਵਿਚ ਉਦਾਸਰਹਾਯਾ।
੭ ਪੂਰੇ ਪੂਰਾ ਥਾਟ ਬਣਾਯਾ ॥੧੨॥

ਅਰਥ–(੧) ਸਤਿਗੁਰੂ (ਅੰਗਦ ਦੇਵ ਜੀ) ਤੋਂ ਸਤਿਗੁਰੂ ਅਮਰ (ਦਾਸ ਜੀ) ਹੋਇਆ (ਹੈ ਤੇ ਇਨਾਂ ਨੇ) ਅਸਚਰਜ ਅਮਲ (ਵਰਤਾਉ) ਵਰਤਾਇਆ ਹੈ। (੨) ਓਹੀ ਟਿਕਾ (ਹੈ ਤੇ) ਓਹੀ ਆਸਣ (ਹੈ ਅਤੇ) ਓਹੀ ਸਚਾ ਹੁਕਮ ਚਲਾਇਆ ਹੈ। (੩) ਸ਼ਬਦ ਦਾ ਖਜ਼ਾਨਾ ਖੋਹਲਕੇ ਸਾਧ ਸੰਗਤ ਦਾ ਸਚਾ ਮੇਲ ਮਿਲਾਇਆ ਹੈ। (੪) ਗੁਰੂ (ਨੇ) ਚੇਲਾ ਪ੍ਰਵਾਣ ਕਰ ਲਿਆ (ਹੈ, ਅਤੇ) ਚਾਰ ਵਰਨਾ (ਨੂੰ ਗੁਰੂ ਨੇ ਚੇਲੇ ਦੀ) ਪੈਰੀ ਪਾਇਆ ਹੈ। (੫) (ਹੁਣ ਚੇਲਾ) ਮੁਖ ਗੁਰੂ (ਹੋਕੇ) ਇਕ ਨੂੰਧਿਆਉਂਦਾ ਹੈਂ (ਤੇ ਜਗਯਾਸੂਆਂ ਦੇ ਹਿਰਦੇ ਵਿਚੋਂ) ਖੋਟੀ ਬੁਧੀ ਦਵੈਤ ਭਾਉ ਮਿਟਾਉਂਦਾ ਹੈ। (੬) ਗੁਰ ਸਿਖਾਂ ਦਾ ਕੁਲਾ ਧਰਮ ਆਦਕ ਸਭ (ਕੁਝ ਇਹੀ ਹੈ ਜੋ) ਮਾਇਆ ਦੇ ਵਿਚ ਹੀ ਉਦਾਸ ਰਹਿਣਾ ਹੈ। (੭) ਪੂਰੇ (ਗੁਰਾਂ ਨੇ ਸਿਖਾਂ ਲਈ) ਪੂਰਾ ਬਨਾਉ ਬਣਾਇਆ ਹੈ ॥ ੧੨ ॥

ਭਾਵ–ਗੁਰ ਸਿਖਾਂ ਦਾ ਫਰਜ ਹੈ, ਕਿ ਮਾਯਾ ਵਿਚ ਰਹਿਕੇ ਮਾਯਾ ਨਾਲ਼ਮੋਹਨਾ ਕਰੋ।

## ਪਿਛਲੀ ਲੜੀ ਨਾਲ ਜੋੜੋ

੧ ਆਦਿਪੁਰਖ ਆਦੇਸ਼ ਗੁਰ ਆਦਿਜੁਗਾਦਿ ਸ਼ਬਦ ਵਰਤਾਯਾ
੨ ਨਾਮ ਦਾਨ ਇਸ਼ਨਾਨ ਦ੍ਰਿੜ ਗੁਰੁ ਸਿਖਦੇ ਸੰਸਾਰ ਤਰਾਯਾ।
੩ ਕਲੀ ਕਾਲ ਇਕ ਪੈਰ ਹੁਇ ਚਾਰਵਰਣਕਰਧਰਮ ਧਰਾਯਾ।

੪ ਭੁਲਾ ਭਲਾ ਭਲਿਆਈਅਹੁ ਪਿਉਦਾਦੇ ਦਾ ਰਾਹੁ ਚਲਾਯਾ।
੫ ਅਗਮਅਗੋਚਰਗਹਣਗਤਸ਼ਬਦਸੁਰਤਲਿਵਅਲਖਲਖਾਯਾ।
੬ ਅਪਰੰਪਰ ਅਗਾਧ ਬੋਧ ਪਰਮਿਤ ਪਾਰਾਵਾਰ ਨ ਪਾਯਾ।
੭ ਆਪੇ ਆਪ ਨ ਆਪ ਜਣਾਯਾ ॥ ੧੩ ॥

ਆਦਿ ਜੁਗਾਦਿ = ਸਦਾ ਸਦਾ। ਗਹਰ = ਕਠਨ

ਅਰਥ—(੧) ਆਦਿ ਗੁਰੂ ਪੁਰਖ ਨੂੰ ਨਮਸਕਾਰ (ਹੈ ਜਿਸਨੇ) ਸਦਾ ਲਈ ਉਪਦੇਸ਼ ਵਰਤਾਇਆ ਹੈ। (੨) ਨਾਮ (ਜਪਨਾ) ਦਾਨ (ਦੇਣਾ)ਇਸ਼ਨਾਨ(ਕਰਨਾ) ਦੀ ਦ੍ਰਿੜ ਗੁਰ ਸਿਖਿਆ ਦੇਕੇ (ਸਿਖਾਂ ਨੂੰ) ਸੰਸਾਰ ਤੋਂ ਤਰਾਇਆ ਹੈ। (੩) ਕਲਿ ਜੁਗ ਦੇ ਸਮੇਂ (ਵਿਚ ਧਰਮ) ਇਕ ਪੈਰ (ਦੇ ਆਸਰੇ) ਹੋਇਆ (ਸੀ ਪਰ ਗੁਰੂ ਨੇ) ਧਰਮ ਨੂੰ ਚਾਰ ਪੈਰਾਂ (ਵਾਲਾ) ਕਰਕੇ ਸੰਸਾਰ ਤੇ ਧਾਰਿਆ ਹੈ। (੪) ਭੁੱਲੇ(ਜਾਤ ਨੂੰ ਗੁਰੂ ਅਮਰਦਾਸ ਜੀ ਨੇ) ਭਲਿਆਈ (ਕਰਨ) ਤੋਂ ਭਲਾ (ਕੀਤਾ ਹੈ ਕਿਉਂਕਿ ਗੁਰੂ ਅੰਗਦ ਦੇਵ ਜੀ ਰੂਪ)ਪਿਉ (ਤੇ ਗੁਰੂ ਨਾਨਕ ਦੇਵ ਜੀ ਰੂਪ) ਦਾਦੇ ਦਾ ਹੀ ਰਸਤਾ ਟੋਰਿਆ ਹੈ। (੫) (ਜਿਸ) ਅਗਮ ਅਗੋਚਰ ਦੀ ਗਤੀ ਦਾ (ਜਾਨਣਾ) ਕਠਨ (ਸੀ ਉਸ) ਅਲਖ (ਨੂੰ ਜਗਯਾਸੂਆਂ ਪ੍ਰਤੀ) ਸ਼ਬਦ ਸੁਰਤ ਵਿਚਪ੍ਰੀਤ (ਲਾਨ ਵਾਲੇ ਬਣਾਕੇ) ਲਖਾਇਆ ਹੈ। (੬) ਪਰੇ ਤੋਂ ਪਰੇ ਜਿਸਦੀ ਮਿਤ ਦਾ ਜਾਨਣਾ ਬੜਾਔਖਾ ਸੀ, ਜਿਸਦਾ ਪਾਰਾਵਾਰ ਕਿਸੇ ਨਹੀਂ ਪਾਇਆ। [੭] (ਉਸ) ਆਪ ਆਪਣੇ (ਰੂਪ ਨੂੰ ਪਾਕੇ ਭੀ) ਆਪਣਾ ਆਪ ਨਹੀਂ ਜਣਾਇਆ ॥ ੫੩ ॥

ਭਾਵ—ਗੁਰ ਸਿਖਾਂ ਦਾ ਦੂਜਾ ਫਰਜ਼ ਇਹ ਹੈ ਕਿ ਨਾਮ ਜਪਣਾ ਦਾਨ ਦੇਣਾ ਤੇ ਇਸ਼ਨਾਨ ਕਰਨਾ ਅਤੇ ਆਪਣਾ ਸਰੂਪ ਪਾਕੇ ਭੀ ਆਪਣੂੰ ਜ਼ਾਹਰ ਨਾਂ ਕਰਨਾ।

## "ਰਾਮ ਰਾਜ ਰਾਮਦਾਸ ਪੁਰ ਕੀਨਾ ਗੁਰਦੇਵ"

੧ ਰਾਗ ਦੋਖ ਨਿਰਦੋਖ ਹੈ ਰਾਜ ਜੋਗ ਵਰਤੈ ਵਰਤਾਰਾ।
੨ ਮਨਸਾ ਵਾਚਾ ਕਰਮਨਾ ਮਰਮ ਨ ਜਾਪੈ ਅਪਰ ਅਪਾਰਾ।
੩ ਦਾਤਾਭੁਗਤਾ ਦਇਆ ਦਾਨਿ ਦੇਵ ਸਥਲ ਸਤਸੰਗ ਉਧਾਰਾ
੪ ਸਹਜ ਸਮਾਧਿਅਗਾਧਿ ਬੋਧ ਸਤਿਗੁਰ ਸੱਚ ਸਵਾਰਣਹਾਰਾ।
੫ ਗੁਰੁ ਅਮਰਹੁੰ ਗੁਰੁ ਰਾਮਦਾਸ ਜੋਤੀ ਜੋਤਿ ਜਗਾਇ ਜੁਹਾਰਾ।
੬ ਸ਼ਬਦ ਸੁਰਤਿ ਗੁਰਸਿੱਖ ਹੋਇਅਨਹਦ ਬਾਣੀ ਨਿੱਝਰਧਾਰਾ।
੭ ਤਖਤ ਬਖਤ ਪਰਗਟ ਪਾਹਾਰਾ ॥ ੧੪ ॥

ਨਿਰ = ਰਹਿਤ। ਰਾਜਜੋਗ = ਗਿਆਨ ਜੋਗ। ਦੇਵਸਥਲ = ਹਰੀ ਮੰਦਰ।

ਸਹਜ = ਅਚੁਤ ਸਮਾਧੀ। ਬਖਤ੍ਰ = ਦਾਤੇ। ਪਾਹਾਰਾ = ਸੰਸਾਰ।

ਅਰਥ–(੧) ਰਾਗ ਦੋਖ ਦੇ ਦੋਖੀ ਤੋਂ ਰਹਿਤ ਹੈ, ਅਤੇ ਗਿਆਨ ਜੋਗ ਦੇ ਵਰਤਾਰੇ ਵਿਚ ਵਰਤਦਾ ਹੈ। (੨) ਮਨ ਬਾਣੀ ਸਰੀਰ ਕਰਕੇ ਭੇਦ ਨਹੀਂ ਜਾਪਦਾ (ਕਿਉਂਕਿ) ਅਖਰ ਅਪਾਰ ਹੈ। [੩] ਦਇਆ (ਕਰਕੇ) ਦਾਤਾਂ (ਦੇਣ ਵਾਲਾ ਆਪੇ ਹੀ) ਦਾਨੀ (ਅਤੇ ਦਾਤਾਂ ਦੇ ਭੋਗਣ ਵਾਲਾ ਆਪੇ ਹੀ ਜੋ) ਭੁਗਤਾ (ਹੈ ਉਸਨੇ) ਸਤਿ ਸੰਗ (ਦਾ) ਸਥਾਨ ਹਰਿ ਮੰਦਰ ਸਾਹਿਬ ਜੀ ਬਣਾਕ ਸੰਸਾਰ ਨੂੰ ਉਧਾਰਿਆ ਹੈ। [੪] ਸਚ (ਨਾਮ ਦਾ ਉਪਦੇਸ਼ ਦੇਕੇ) ਸਵਾਰਨ ਵਾਲਾ ਸਤਿਗੁਰੂ (ਅਮਰ ਦਾਸਜੀ) ਨਾ ਜਾਣੀ ਜਾਣ ਵਾਲੀ ਅਚੁਤ ਸਮਾਧੀ (ਲਾਉਣ ਲਗਿਆਂ)। [੫] ਗੁਰੂ ਅਮਰ ਦਾਸ ਜੀ ਜੋਤੀ ਨੇ ਗੁਰੂ ਰਾਮਦਾਸ ਜੀ ਦੀ ਜੋਤ ਜਗਾਕੇ ਨਮਸ਼ਕਾਰ ਕੀਤੀ (ਤਾਂ ਫਿਰ ਸਾਰਿਆਂ ਨੇ ਮਥਾ ਟੇਕ ਦਿਤਾ ਹੈ। (੬) (ਜਿਨਾਂ ਨੇ) ਗੁਰਾਂ ਦੇ ਸਿਖ ਹੋਕੇ ਬ੍ਰਹਮ ਦੀ ਸੁਰਤ (ਕੀਤੀ ਹੈ ਉਨਾਂ ਨੂੰ) ਨਾਸ ਤੋਂ ਰਹਿਤ ਬਾਣੀ ਦੀ ਇਕ ਰਸਧਾਰਾ (ਦਾ ਅਨੰਦ ਆਇਆ ਹੈ। (ਅਤੇ ਓਹੀ ਗੁਰਿਆਈ) ਤਖਤ ਦੇ (ਵਾਲੇ ਹੋਕੇ)ਸੰਸਾਰ ਵਿਚ ਪ੍ਰਗਟ ਹੋਏ ਹਨ॥ ੧੪ ॥

## "ਤਖਤ ਜੋਗ ਦੀਅਣ ਗੁਰ ਰਾਮਦਾਸ"

੧ ਪਿਉ ਦੱਦੇ ਜੇਵੇਹਿਆ ਪੜਦੱਦੇ ਪਰਵਾਣ ਪੜੋਤਾ।
੨ ਗੁਰਮਤਿ ਜਾਗਿ ਜਗਾਇੰਦਾ ਕਲਿਜੁਗਅੰਦਰ ਕੋੜਾ ਸੋਤਾ।
੩ ਦੀਨ ਦੁਨੀ ਦਾ ਥੰਮ ਹੋਇ ਭਾਰ ਅਥਰਬਣ ਥੰਮ ਖਲੋਤਾ।
੪ ਭਉਜਲਭਉ ਨਵਿਆਪਈ ਗੁਰਬੋਹਿਥਚੜਖਾਇਨ ਗੋਤਾ।
੫ ਅਵਗੁਣ ਲੈ ਗੁਣ ਵਿੱਕਣੈ ਗੁਰਹਟ ਨਾਲੈ ਵਣਜ ਸਓਤਾ।
੬ ਮਿਲਿਆ ਮੂਲ ਨ ਵਿਛੜੇ ਰਤਨ ਪਦਾਰਥ ਹਾਰ ਪਰੋਤਾ।
੭ ਮੈਲਾ ਕਦੇ ਨ ਹੋਵਈ ਗੁਰੁ ਸਰਵਰ ਨਿਰਮਲ ਜਲ ਧੋਤਾ।
੮ ਬਾਬਾਣੇ ਕੁਲ ਕਵਲ ਅਛੋੱਤਾ॥ ੧੫ ॥

ਕੋੜਾ = ਦੁਖਦਾਈ। ਸੋਤਾ = ਨੀਂਦ। ਜਾਗ = ਦਿਨ ਅਥਰਬਨ = ਵਡਾ ਭਾਰ

ਅਰਥ–[੧] ਪਿਉ (ਗੁਰੂ ਅਮਰਦਾਸ ਜੀ), ਦਾਦੇ (ਗੁਰੂ ਅੰਗਦ ਦੇਵਜੀ), ਅਤੇ ਪੜਦਾਦੇ(ਗੁਰੂਨਾਨਕਦੇਵਜੀ) ਜਿਹਾ ਹੀ ਪੋਤ੍ਰੇਦਾ ਪੁਤ(ਗੁਰਰਾਮਦਾਸਜੀ)ਪ੍ਰਵਾਨ ਹੋਇਆ ਹੈ। [੨] (ਅਵਿਦਿਆ ਰੂਪ) ਦੁਖਦਾਈ ਨੀਂਦ ਵਿਚੋਂ ਕਲਿਜੁਗ ਅੰਦਰ ਗੁਰਮਤ ਰੂਪ ਦਿਨ (ਵਿਚ ਜੀਵਾਂ ਨੂੰ) ਜਗਾਉਂਦਾ ਹੈ। [੩] ਦੀਨ ਦੁਨੀਆਂ ਦਾ ਥੰਮ ਹੋਕੇ ਭਾਰੇ ਭਾਰ ਨੂੰ ਥੰਮਖਲੋਤਾ ਹੈ। [੪] [ਜੋ] ਗੁਰਾਂ(ਦੇਉਪਦੇਸ਼ ਰੂਪ) ਜਹਾਜ਼ ਤੇ ਚੜਿਆ (ਹੈ ਉਸਨੂੰ ਸੰਸਾਰ ਸਮੁੰਦਰ ਦਾ) ਡਰ ਨਹੀਂ ਵਿਆਪਦਾ ਤੇ ਨਾਹੀ(ਚੁਰਾਸੀ

ਵਿਚ) ਗੋਤਾ ਖਾਂਦਾ ਹੈ। (੫) ਅਵਗੁਣ ਲੈਕੇ ਗੁਣ ਵੇਚਦਾ (ਦੇਂਦਾ) ਹੈ, ਨਾਲ ਗੁਰਾਂ ਦੀ ਹਟ ਦਾ ਸੌਦਾ ਭੀ ਸਮਤਾ (ਨਫੇ ਵਾਲਾ) ਹੈ। (੬) (ਜਿਸਨੇ ਹਿਰਦੇ ਵਿਚ ਸੁਭ ਗੁਣਾਂ ਰੂਪ ਰਤਨ ਪਦਾਰਥਾਂ ਦਾ ਹਾਰਪ੍ਰੇਮ ਦੀ ਡੋਰ ਵਿਚਪ੍ਰੋਤਾ (ਹੈ ਉਸਨੂੰ)ਮਿਲਿਆ ਹੋਇਆ ਕਦੇ ਭੀ ਨਹੀਂ ਵਿਛੜਦਾ। [੭] (ਜਿਸਨੇ ਗੁਣਾਂ ਦੇ ਸਰੋਵਰ ਅਮ੍ਰਿਤਸਰ ਵਿਚ ਮਨ ਨੂੰ) ਨਿਰਮਲ ਜਲ ਨਾਲ ਧੋਤਾ (ਹੈ ਉਸਦਾ ਮਨ ਫਿਰ) ਕਦੇ ਭੀ ਮੈਲਾ ਨਹੀਂ ਹੁੰਦਾ। [੮] ਬਾਬੇ (ਗੁਰੂ ਨਾਨਕ ਜੀ ਦੀ) ਕੁਲ ਵਿਚ ਕਵਲ ਵਾਂਗੂ ਨਿਰ ਲੇਪ (ਗੁਰੂ ਰਾਮਦਾਸ ਜੀ) ਹੈ।। ੧੫ ।।

ਭਾਵ —"ਰਾਮਦਾਸ ਸਰੋਵਰ ਨਾਤੇ ॥ ਸਭ ਉਤਰੇ ਪਾਪ ਕਮਾਤੇ ॥ ਨਿਰਮਲ ਹੋਇ ਕਰ ਇਸਨਾਨਾ ॥ ਗੁਰ ਪੂਰੇ ਕੀਨੇ ਦਾਨਾ" ਇਹੋ ਸਿਧਾਂਤ ਹੈ।

## 'ਗੁਰ ਰਾਮਦਾਸ ਕਉ ਮਿਲੀ ਵਡਾਈ'

੧ ਗੁਰਮੁਖ ਮੇੱਲਾ ਸੱਚ ਦਾ ਸੱਚ ਮਿਲੈ ਸਚਿਆਰ ਸੰਜੋਗੀ।
੨ ਘਰ ਬਾਰੀ ਪਰਵਾਰ ਵਿਚ ਭੋਗ ਭੁਗਤ ਰਾਜੇ ਰਸ ਭੋਗੀ।
੩ ਆਸਾ ਵਿਚ ਨਿਰਾਸ ਹੋਇ ਜੋਗ ਜੁਗਤ ਜੋਗੀਸ਼ਰ ਜੋਗੀ।
੪ ਦੇਂਦਾ ਰਹੈ ਨ ਮੰਗੀਐ ਮਰੈ ਨ ਹੋਇ ਵਿਜੋਗ ਵਿਜੋਗੀ।
੫ ਆਧਿ ਬਿਆਧਿ ਉਪਾਧਿ ਹੈ ਵਾਇ ਪਿੱਤ ਕਫ ਰੋਗ ਅਰੋਗੀ।
੬ ਦੁਖ ਸੁਖ ਸਮਸਰ ਗੁਰਮਤੀ ਸੰਪੈ ਹਰਖ ਨ ਅਪਦਾ ਸੋਗੀ।
੭ ਦੇਹ ਬਿਦੇਹੀ ਲੋਗ ਅਲੋਗੀ ॥੧੬॥

ਜੋਗੀ = ਜੁੜੇ ਹੋਏ। ਭੋਗੀ = ਭੋਗਨ ਵਾਲੇ। ਅਲੋਗੀ = ਅਲਗ, ਵਖਰੇ।

ਅਰਥ—[੧] ਗੁਰਮੁਖਾਂ ਨੂੰ ਸਚ ਸਰੂਪ ਦਾ ਮੇਲਾ (ਹੁੰਦਾ ਹੈ ਅਤੇ)ਸਚਿਆਂ ਦੇ ਸੰਜੋਗ ਨਾਲ ਸਚ ਸਰੂਪ ਮਿਲਦਾ ਹੈ। [੨] (ਗੁਰੂ ਜੀ) ਗ੍ਰਹਸਥੀ ਹੋਕੇ ਪ੍ਰਵਾਰ ਵਿਚ ਭੋਗਾਂ ਨੂੰ ਭੋਗਦੇ (ਹੋਏ) ਰਸਾਂ ਨੂੰ ਭੋਗਨ ਵਾਲੇ ਰਾਜੇ (ਜਾਪਦੇ ਹਨ)। (੩) (ਪਰ ਅਸਲ ਵਿਚ) ਆਸਾ (ਰੂਪ ਸੰਸਾਰ) ਵਿਚੋਂ ਨਿਰਾਸ ਹੋਕੇ(ਰਹਿੰਦੇ ਅਤੇ)ਜੋਗ ਦੀ ਜੁਗਤੀ ਨਾਲ ਜੁੜੇ ਹੋਏ ਜੋਗੀਸ਼ਵਰ ਹਨ। (੪) (ਗੁਰੂ ਦਾਨ) ਦੇਂਦਾ ਰਹਿੰਦਾ (ਹੈ ਅਤੇ) ਫਿਰ ਨਹੀਂ ਮੰਗਦੇ (ਐਸੇ ਦਾਤਾ ਜੀ) ਨਾ ਮਰਨਗੇ ਤੇ ਨਾ ਵਿਛੋੜੇ ਦਾ ਵਿਯੋਗ (ਹੋਵੇਗਾ)। (੫) (ਉਹ ਦਾਤਾ) ਆਧੀ, ਬਿਆਧੀ, ਉਪਾਧੀ ਤੇ ਵਾਯੂ, ਪਿਤ ਕਫ, ਦੇ ਰੋਗਾਂ ਤੋਂ ਅਰੋਗੀ ਹੈ। (੬) ਗੁਰੂ ਦੀ ਸਿਖਿਆ ਲੈਕੇ ਦੁਖ ਸੁਖ ਨੂੰ ਇਕੋ ਜਿਹਾ (ਜਾਣਦੇ ਹਨ ਅਤੇ) ਸੰਪਦਾ ਵਿਚ ਹਰਖ ਤੇ ਔਖਿਆ ਵਿਚ ਸੋਗੀ ਨਹੀਂ(ਹੁੰਦੇ ਹਨ)। [੭] ਦੇਹ (ਵਿਚ ਹੁੰਦਿਆਂ ਹੀ ਦੇਹ ਤੋਂ) ਬਿਦੇਹੀ (ਅਤੇ) ਲੋਕਾਂ (ਵਿਚ ਵਸਦਿਆਂ ਹੋਇਆਂ ਭੀ ਲੋਕਾਂ ਤੋਂ) ਅਲੱਗ ਹਨ।। ੧੬ ।।

ਭਾਵ–'ਜੋ ਜੋ ਦੀਸੈ ਸੋ ਸੋ ਰੋਗੀ ਰੋਗ ਰਹਿਤ ਮੇਰਾ ਸਤਿਗੁਰ ਜੋਗੀ' ਹੈ।

## "ਗੁਰ ਅਮਰ ਦਾਸ ਕੈ ਗੁਰੁ ਰਾਮਦਾਸ"

੧ ਸਭਨਾਂ ਸਾਹਿਬ ਇੱਕ ਹੈ ਦੂਜੀ ਜਾਇ ਨ ਹੋਗ ਨ ਹੋਗੀ।
੨ ਸਹਜ ਸਰੋਵਰ ਪਰਮ ਹੰਸ ਗੁਰਮਤਿ ਮੋਤੀ ਮਾਣਕ ਚੋਗੀ।
੩ ਖੀਰ ਨੀਰ ਜਿਉਂ ਕੂੜ ਸੱਚ ਤਜਭਜ ਲੈ ਗੁਰਗਿਆਨ ਅਧੋਗੀ।
੪ ਇੱਕ ਮਨ ਇੱਕ ਅਰਾਧਣਾ ਪਰ ਹਰ ਦੂਜਾ ਭਾਉ ਦਰੋਗੀ।
੫ ਸ਼ਬਦ ਸੁਰਤ ਲਿਵ ਸਾਧਸੰਗ ਸਹਜਸਮਾਧ ਅਗਾਧ ਘਰੋਗੀ।
੬ ਜੰਮਣ ਮਰਣਹੁ ਬਾਹਰੇ ਪਰਉਪਕਾਰ ਪਰਸਪਰ ਜੋਗੀ।
੭ ਰਾਮਦਾਸ ਗੁਰ ਅਮਰ ਸਮੋਗੀ ॥ ੧੭ ॥

ਚੋਗੀ = ਚੁਗਨ ਵਾਲੇ। ਅਧੋਗੀ = ਅਧਿਕਾਰੀ। ਪਰਸਪਰ = ਪਰੇ ਤੋਂ ਪਰੇ

ਅਰਥ–[੧] ਸਾਰਿਆਂ ਦਾ ਸਾਹਿਬ ਇਕ (ਗੁਰ ਅਮਰਦਾਸ ਜੀ) ਹੈ (ਇਸ ਤੋਂ ਬਿਨਾਂ) ਦੂਜੀ ਜਗਾਂ ਨਾਂ ਹੋਈ ਤੇ ਨਾ ਕੋਈ ਹੋਵੇਗੀ। (੨) ਗੁਰ (ਰਾਮਦਾਸਰੂਪ) ਸਹਿਜ ਸਰੋਵਰ ਵਿਚੋਂ (ਗੁਰਮੁਖ ਰੂਪ) ਪਰਮਹੰਸ ਸਿਖਿਆ ਰੂਪ ਮਾਣਕ ਮੋਤੀਆਂ ਦੇ ਚੁਗਣ ਵਾਲੇ ਹਨ। [੩] ਜਿਵੇਂ (ਹੰਸ) ਦੁਧ ਪਾਣੀ (ਵਖੋ ਵਖ ਕਰਕੇ ਦੁਧਚੁਗ ਲੈਂਦਾ ਹੈ ਇਵੇਂ ਹੀ ਹੇ ਭਾਈ) ਗੁਰ ਗਿਆਨ ਦੇ ਅਧਿਕਾਰੀ ! ਝੂਠ ਨੂੰ ਛਡਕੇ ਸਚ ਨੂੰ ਧਾਰ ਲੈ। (੪) ਇਕ ਮਨ ਹੋਕੇ ਇਕਨੂੰ ਅਰਾਧਨਾਂ (ਕਰ ਅਤੇ) ਦ੍ਵੈਤ ਭਾਵਝੂਠਾ ਛੋੜ ਦੇਹੁ। (੫) (ਕਿਉਂਕਿ ਸਤਿਗੁਰੂ) ਸਹਿਜੇ ਸਤਿਸੰਗਤਿ ਦੇ ਸ਼ਬਦ ਸੁਰਤ ਵਿਚ ਲਿਵ (ਲਾਕੇ) ਘਰ ਵਿਚ ਹੀ ਅਗਾਧ ਸਮਾਧੀ (ਲਾਈ ਰਖਦੇ ਹਨ)। ਪਰੇ ਤੋਂ ਪਰੇ (ਸਵਰੂਪ ਸਤਿਗੁਰੂ) ਜੰਮਣ ਮਰਣ ਤੋਂ ਬਾਹਰ ਅਤੇ ਪਰਉਪਕਾਰ ਨਾਲ ਜੋੜੇ ਹੋਏ ਹਨ।(੭)(ਗੁਰੂ) ਰਾਮਦਾਸ(ਜੀ ਵਿਚ)ਗੁਰੂ ਅਮਰ(ਦਾਸ ਜੀ)ਸਮਾਇਆ ਹੈ ।੧੭॥

ਭਾਵ–ਜਿਵੇਂ ਹੰਸ ਦੁਧ ਪਾਣੀ ਨੂੰ ਵਖੋ ਵਖ ਕਰਕੇ ਖਾਂਦਾ ਤੇ ਪਾਣੀ ਛਡ ਦੇਂਦਾ ਹੈ, ਇਵੇਂ ਹੀ ਗੁਰ ਸਿਖੀ ਦੇ ਚਾਹਵਾਨੋ ਸਚ ਝੂਠ ਦਾ ਨਿਰਣਾ ਕਰਕੇ ਝੂਠ ਦਾ ਤਿਆਗ ਤੇ ਸਚ ਦਾ ਗ੍ਰਹਣ ਕਰੋ।

## 'ਕਲਿਜੁਗ ਜਹਾਜ ਅਰਜਨ ਗੁਰੂ'

੧ ਅਲਖਨਿਰੰਜਨ ਆਖੀਐਅਕਲ ਅਜੋਨਿ ਅਕਾਲ ਅਪਾਰਾ।
੨ ਰਵਿਸਸਿ ਜੋਤਿ ਉਦੋਤ ਲੰਘ ਪਰਮ ਜੋਤਿ ਪਰਮੇਸ਼ਰ ਪਿਆਰਾ।
੩ ਜਗ ਮਗ ਜੋਤਿ ਨਿਰੰਤਰੀ ਜਗ ਜੀਵਨ ਜਗ ਜੈ ਜੈ ਕਾਰਾ।
੪ ਨਮਸਕਾਰ ਸੰਸਾਰ ਵਿਚ ਆਦਿ ਪੁਰਖ ਆਦੇਸ ਉਧਾਰਾ।

੫ ਚਾਰ ਵਰਨ ਛਿਅ ਦਰਸ਼ਨਾਂ ਗੁਰਮੁਖ ਮਾਰਗੁ ਸਚ ਅਚਾਰਾ।
੬ ਨਾਮ ਦਾਨਇਸ਼ਨਾਨਦ੍ਰਿੜ ਗੁਰਮੁਖ ਭਾਇਭਗਤ ਨਿਸਤਾਰਾ।
੭ ਗੁਰੁ ਅਰਜਨ ਸਚ ਸਿਰਜਣਹਾਰਾ ॥ ੧੮ ॥

ਅਕਲ = ਕਲਪਨਾ ਤੋਂ ਰਹਿਤ। ਨਿਰੰਤਰੀ = ਇਕਰਸ

ਅਰਥ-(੧) (ਜਿਸਨੂੰ) ਅਲਖ, ਨਿਰੰਜਨ, ਕਲਪਨਾ ਤੋਂ ਰਹਿਤ, ਅਜੋਨੀ, ਅਕਾਲ ਅਤੇ ਅਪਾਰ ਆਖੀਦਾ ਹੈ। (੨) (ਜੋ) ਸੂਰਜ ਚੰਦ੍ਰਮਾਂ ਦੀ ਜੋਤ ਦੇ ਉਦੇਤੇਣ ਤੋਂ ਪਰੇ ਪਰਮ ਜੋਤੀ ਪਿਆਰਾ ਪ੍ਰਮੇਸ਼ਰ ਹੈ। (੩) (ਉਹ) ਜੋਤ ਇਕ ਰਸ ਪ੍ਰਕਾਸ਼ ਕਰਦਾ ਹੈ ਤੇ ਜਗਤ ਦਾ ਜੀਵਨ ਰੂਪ ਹੈ ਜਿਸਦੀ ਜਗ ਤੇ ਜੈ ਜੈ ਕਾਰ (ਹੁੰਦੀਹੈ)। (੪) ਸੰਸਾਰ ਵਿਚ (ਉਨਾਂ ਨੂੰ) ਨਮਸ਼ਕਾਰ (ਹੁੰਦੀ ਹੈ ਅਤੇ ਜੋ ਕੋਈ ਇਸਤ੍ਰੀ) ਪੁਰਖ ਆਦਿ ਨੂੰ ਨਮਸ਼ਕਾਰ ਕਰਦਾ (ਹੈ ਸੋ) ਉਧਾਰ (ਪਾਂਦਾ ਹੈ)। (੫) ਚਾਰ ਵਰਨਤੇ ਛੇ ਦਰਸ਼ਨਾਂ ਵਿਚੋਂ ਗਰਮੁਖਾਂ ਦਾ ਰਸਤਾ ਸਚੇ ਅਚਾਰਾਂ (ਵਾਲਾ ਹੈ)। (੬) (ਕਿਉਂਕਿ ਨਾਮ, ਦਾਨ, ਇਸ਼ਨਾਨ, ਦ੍ਰਿੜ ਕਰਕੇ ਗੁਰਮੁਖ ਪ੍ਰੇਮਾ ਭਗਤੀ (ਕਰਦੇ ਹੋਏ) ਨਿਸ ਤਾਰਾ (ਪਾਉਂਦੇ ਹਨ)। (੭) ਇਨਾਂ ਦਾਤਾਂ ਦੇ ਸਚੇ ਸਿਰਜਣ ਵਾਲੇ ਗੁਰੂ ਅਰਜਨ (ਦੇਵ ਜੀ ਹਨ)॥ ੧੮ ॥

## 'ਗੁਰ ਅਰਜਨ ਪੁਰਖ ਪ੍ਰਵਾਣੁ'

੧ ਪਿਉ ਦਾਦਾ ਪੜਦਾਦਿਹੁ ਕੁਲ ਦੀਪਕ ਅਜਰਾਵਰ ਨੱਤਾ।
੨ ਤਖਤ ਬਖਤ ਲੈ ਮਲਿਆ ਸ਼ਬਦ ਸੁਰਤਿ ਵਾਪਾਰ ਸਪੱਤਾ।
੩ ਗੁਰਬਾਣੀ ਭੰਡਾਰ ਭਰ ਕੀਰਤਨ ਕਥਾ ਰਹੈ ਰੰਗ ਰੱਤਾ।
੪ ਧੁਨਿ ਅਨਹਦ ਨਿੱਝਰ ਝਰੈ ਪੂਰਨ ਪ੍ਰੇਮ ਅਮਿਓ ਰਸ ਮੱਤਾ।
੫ ਸਾਧ ਸੰਗਤਿ ਹੈ ਗੁਰੂ ਸਭਾ ਰਤਨ ਪਦਾਰਥ ਵਣਜ ਸਹੱਤਾ।
੬ ਸੱਚ ਨੀਸ਼ਾਣ ਦੀਬਾਣ ਸੱਚ ਸੱਚ ਤਾਣ ਸਚ ਮਾਣ ਮਹੱਤਾ।
੭ ਅਬਚਲ ਰਾਜ ਹੋਆ ਸਣਖੱਤਾ ॥ ੧੯ ॥

ਸਪੱਤਾ = ਪਤਵੰਤਾ। ਸਹੱਤਾ = ਨਫੇ ਵਾਲਾ। ਸਣਖਤਾ = ਸਨਾਖਤ ਪਛਾਨ,

ਅਰਥ-(੧) ਪਿਉ (ਗੁਰੂ ਰਾਮ ਦਾਸ) ਦਾਦਾ (ਗੁਰੂ ਅਮਰਦਾਸ ਜੀ) ਤੇ ਪੜਦਾਦਾ (ਗੁਰੂ ਅੰਗਦ ਦੇਵ ਜੀ ਅਤੇ ਗੁਰੂ ਨਾਨਕ ਦੇਵ ਜੀ ਦੀ) ਕੁਲ ਦਾ ਦੀਵਾ ਅਜਰ ਅਮਰ ਪੜਪੋਤ੍ਰਾ (ਪੋਤ੍ਰੇ ਦਾ ਪੋਤਰਾ ਗੁਰ ਅਰਜਨ ਦੇਵ ਹੋਇਆ) ਹੈ। (੨) (ਗੁਰਿਆਈ) ਬਖਤ ਦੇ ਤਖਤ ਨੂੰ ਮਲ ਲਿਆ ਤੇ ਸ਼ਬਦਸੁਰਤ ਦਾ ਪਤਵੰਤਾ ਵਪਾਰ ਕੀਤਾ ਹੈ। (੩) ਗੁਰਬਾਣੀ ਦਾ ਭੰਡਾਰਾ (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ) ਭਰਕੇ ਕਥਾ

ਕੀਰਤਨ ਦੇ ਰੰਗ ਵਿਚ ਰੱਤਾ ਰਹਿੰਦਾ ਹੈ ? (੪) ਨਾਸ ਤੋਂ ਰਹਿਤ ਸਬਦ ਦੀ ਧੁਨੀ ਇਕ ਰਸ ਝਰਦੀ ਹੈ ਅਤੇ ਆਪ ਪੂਰਨ ਪ੍ਰੇਮ ਦੇ ਅੰਮ੍ਰਤ ਰਸ ਵਿਚ ਮਸਤ ਰਹਿੰਦੇ ਹਨ (੫) ਗੁਰਾਂ ਦੀ ਸਭਾ ਸਾਧ ਸੰਗਤਿ ਹੈ (ਜਿਥੋਂ ਸ਼ੁਭ ਗੁਣਾਂ ਰੂਪ) ਰਤਨ ਪਦਾਰਥਾਂ ਦਾ ਸੌਦਾ ਨਫੇ ਵਾਲਾ (ਮਿਲਦਾ ਹੈ)। (੬) ਸੱਚਾ ਹੀ ਨਿਸਾਣ, ਸਚਾ ਹੀ ਦੀਵਾਨ (ਹੈ ਕਿਉਂਕਿ) ਸੱਚ ਸਰੂਪ ਨੂੰ ਪਾਨ (ਕਰਕੇ) ਸਚੀ ਮਾਣ ਵਡਿਆਈ (ਵਾਲੇ ਹੋਏ ਹਨ)। (੭) ਸਨਾਖਤ (ਗਿਆਨ ਦੀ ਪਛਾਨ) ਵਾਲੇ (ਗੁਰੂ ਅਰਜਨ ਦੇਵ ਜੀ ਦਾ) ਰਾਜ ਅਬਚਲ ਹੋਇਆ ਹੈ ॥੧੯॥

## "ਛਤ੍ਰ ਸਿੰਘਾਸਣਿ ਪਿਰਥਵੀ ਗੁਰ ਅਰਜਨ ਕਉ ਦੇਇ ਆਇਉ"

੧ ਚਾਰੇ ਚੱਕ ਨਵਾਇਓਨ ਸਿਖ ਸੰਗਤਿ ਆਵੈ ਅਣਗੱਤਾ।
੨ ਲੰਗਰ ਚੱਲੈ ਸ਼ਬਦ ਗੁਰ ਪੂਰੇ ਪੂਰੀ ਬਣੀ ਬਣੱਤਾ।
੩ ਗੁਰਮੁਖ ਛੱਤ੍ਰ ਨਿਰੰਜਨੀ ਪੂਰਨ ਬ੍ਰਹਮ ਪਰਮ ਪਦ ਮੱਤਾ।
੪ ਵੇਦ ਕਤੇਬ ਅਗੋਚਰਾ ਗੁਰਮੁਖ ਸ਼ਬਦ ਸਾਧ ਸੰਗ ਸੱਤਾ।
੫ ਮਾਇਆ ਵਿਚਉਦਾਸ ਕਰ ਗੁਰੁਸਿਖ ਜਨਕ ਅਸੰਖ ਭਗੱਤਾ।
੬ ਕੁਦਰਤ ਕੀਮ ਨ ਜਾਣੀਐਅਕਥ ਕਥਾਅਬਗਤ ਅਬਿਗੱਤਾ।
੭ ਗੁਰਮੁਤ ਸੁਖ ਫਲ ਸਹਜ ਸੁਗੱਤਾ ॥ ੨੦ ॥

ਸੁਗੱਤਾ = ਸੁਰਮਤਾ, ਸੌਖੀ।

ਅਰਥ—(੧) ਚਾਰੇ ਚਕ ਨਿਵਾ ਲਏ ਹਨ ਅਤੇ ਸਾਧ ਸੰਗਤ ਅਣਿਗਣਤ ਆਉਂਦੀ ਹੈ। (੨) ਗੁਰੂ ਦਾ ਸਬਦ ਤੇ ਲੰਗਰ ਚਲਦਾ ਹੈ ਅਤੇ ਪਰੇਗੁਰਾਂ ਦੀਬਣੌਤ ਪੂਰੀ ਬਣੀ (ਹੋਈ ਹੈ)। (੩) ਗੁਰਮੁਖ ਛਤ੍ਰ ਨਿਰੰਜਨੀ (ਭਾਵ ਵਾਹਿਗੁਰੂ ਵਲੋਂ ਅਟਲ ਰਾਜ ਮਿਲਿਆ) ਹੈ ਤੇ ਸਤਿਗੁਰੂ ਆਪ ਪੂਰਨ ਬ੍ਰਹਮ ਤੇ ਪਰਮ ਪਦ ਵਿਚ ਮਸਤ ਰਹਿੰਦੇ ਹਨ। (੪) ਵੇਦਾਂ ਕਤੇਬਾਂ ਤੋਂ ਅਗੋਚਰ ਹੈ ਗੁਰਮੁਖਾਂ ਦਾ ਸਬਦ (ਜਿਸਦੀ ਸੱਤਾ ਕਰਕੇ ਸਾਧ ਸੰਗ (ਪਾਪੀਆਂ ਨੂੰ ਤਾਰਦਾ ਹੈ)। (੫) (ਸਤਿਗੁਰੂ ਸਿਖਾਂ ਨੂੰ ਮਾਇਆ ਵਿਚੋਂ ਉਦਾਸ ਕਰਦਾ (ਹੈ ਤੇ) ਜਨਕ ਭਗਤ (ਵਰਗੇ) ਅਸੰਖਾਂ ਹੀ ਗੁਰੂ ਦੇ ਸਿਖ ਹਨ [੬] (ਗੁਰੂ ਜੀ ਦੀ) ਕੁਦਰਤ ਦੀ ਕੀਮਤ ਨਹੀਂ ਜਾਣੀਦੀ (ਕਿਉਂਕਿ) ਕਥਾ ਅਕੱਥ ਤੇ ਅਬਗੱਤ ਤੋਂ ਭੀ ਅਵਗਤ ਹੈ। (੭) (ਪਰ) ਗੁਰਮੁਖ (ਸਿਖਾਂ ਨੂੰ) ਸਹਜੇ ਤੇ ਸੁਗਮਤਾ (ਭਾਵ ਨਿਰਯਤਨ, ਨਾਲ ਹੀ ਸੁਖਫਲ (ਦੀ ਪ੍ਰਾਪਤੀ ਹੋ ਜਾਂਦੀ ਹੈ) ॥੨੦॥

ਭਾਵ—ਰਾਜਾ ਜਨਕ ਇਕ ਅਜੇਹਾ ਭਗਤ ਹੋਇਆ ਹੈ ਜਿਸ ਨੇ ਇਕ ਘੜੀ ਨਾਮ ਸਿਮਰਣ ਦੇ ਪਰਤਾਪ ਕਰਕੇ ਸਾਰੇ ਹੀ ਨਰਕ ਖਾਲੀ ਕਰਾ ਦਿਤੇ ਸਨ, ਸਾਰੇ

ਨਰਕ ਵਾਸੀਆਂ ਨੂੰ ਆਪਣੇ ਨਾਲ ਪਰਮਪਦ ਵਿਚ ਲੈ ਗਿਆ ਸੀ,ਪਰ ਗੁਰਸਿਖਾਂ ਵਿਚ ਉਸ ਜਨਕ ਵਰਗੇ ਬੇਅੰਤ ਹੀ ਭਗਤ ਹਨ ।

## ਗੁਰੂ ਅਰਜਨ ਜੀ ਤੋਂ ਗੁਰੂ ਹਰਿਗੋਬਿੰਦ ਜੀ

੧ ਹਰਖਹੁ ਸੋਗਹੁ ਬਾਹਿਰਾ ਹਰਣ ਭਰਣ ਸਮਰੱਥ ਸਰੰਦਾ।
੨ ਰਸ ਕਸ ਰੂਪ ਨ ਰੇਖ ਵਿਚ ਰਾਗ ਰੰਗ ਨਿਰਲੇਪ ਰਹੰਦਾ।
੩ ਗੋਸ਼ਟ ਗਿਆਨਅਗੋਚਰਾ ਬੁਧਬਲਬਚਨ ਬਿਬੇਕ ਨਿਸੰਦਾ।
੪ ਗੁਰੁ ਗੋਵਿੰਦ ਗੋਵਿੰਦ ਗੁਰੁ ਹਰਿਗੋਬਿੰਦ ਸਦਾ ਵਿਗਸੰਦਾ।
੫ ਅਚਰਜ ਨੋਂ ਅਚਰਜ ਮਿਲੈ ਵਿਸਮਾਦੈਵਿਸਮਾਦ ਮਿਲੰਦਾ।
੬ ਗੁਰਮੁਖ ਮਾਰਗ ਚੱਲਣਾ ਖੰਡੇ ਧਾਰ ਕਾਰ ਨਿਬਹੰਦਾ।
੭ ਗੁਰ ਸਿਖ ਲੈ ਗੁਰ ਸਿਖ ਚਲੰਦਾ । ੨੧ ॥

ਹਰਣ = ਨਾਸ। ਭਰਣ = ਪਾਲਨਾ। ਸਰੰਦਾ = ਪੈਦਾਕਰਨਵਾਲਾ। ਛੰਦਾ = ਛਲ।

ਅਰਥ-(੧) [ਗੁਰੂ) ਹਰਖ ਸੋਗ ਤੋਂ ਬਾਹਰ (ਹਨ ਅਤੇ) ਨਾਸਕਰਨ ਵਾਲੇ, ਪਾਲਨਾ ਕਰਨ ਵਾਲੇ ਅਤੇ ਪੈਦਾ ਕਰਨ ਵਾਲੇ, ਸਮਰਥ ਹਨ। (੨) ਰਸ, ਕਸ, ਰੂਪ, ਰੇਖ ਵਿਚ ਨਹੀਂ ਅਤੇ ਰਾਗ ਰੰਗ ਤੋਂ ਨਿਰਲੇਪ ਰਹਿੰਦੇ ਹਨ। [੩] (ਗੁਰੂ) ਗਿਆਨ ਗੋਸ਼ਟ ਤੋਂ ਭੀ ਅਗੋਚਰ (ਹਨ ਕਿਉਂਕਿ ਉਥੇ) ਬੁਧੀ ਬਲ ਤੇ ਬਚਨ ਦਾ ਛਲ ਅਤੇ ਬਿਵੇਕ ਨਹੀਂ (ਜਾ ਸਕਦਾ)। (੪) ਗੁਰੂ ਗੋਬਿੰਦ (ਰੂਪ ਤੇ) ਗੋਬਿੰਦ ਗੁਰੂ ਹਰਿ ਗੋਬਿੰਦ (ਰੂਪ ਹੋਕੇ) ਸਦਾ ਹੀ ਵਿਗਸਦਾ ਹੈ। (੫) ਅਸਚਰਜ ਤੋਂ ਅਸਚਰਜ ਮਿਲਾਪ (ਕਰਕੇ) ਵਿਸਮਾਦ ਰੂਪਗੁਰੂ ਅਰਜਨਦੇਵ ਜੀ ਨੂੰਵਿਸਮਾਦ (ਰੂਪ ਗੁਰੂ ਹਰਿ ਗੋਬਿੰਦ ਜੀ) ਮਿਲਿਆ ਹੈ। (੬) ਗੁਰਮੁਖਾਂ ਦੇ ਰਸਤੇ ਦਾ ਚਲਣਾ ਖੰਡੇ ਦੀ ਧਾਰ (ਤੇ ਚਲਣ ਦੀ) ਕਾਰ ਦਾ (ਨਿਬਾਹੁਣਾਹੈ)। (੭) ਗੁਰਸਿਖਯਾ ਲੈਕੇ (ਜੋ) ਗੁਰ ਸਿਖ (ਇਸ ਰਸਤੇ ਤੇ) ਚਲਦਾਹੈ ਸੋ ਮਜ਼ਲ ਤੇ ਪਹੁੰਚ ਜਾਂਦਾ ਹੈ ॥ ੨੧ ॥

ਭਾਵ "ਗੁਰ ਸਿਖੀ ਬਾਰੀਕ ਹੈ, ਖੰਡੇ ਧਾਰਹੁ ਸੁਣੀਐ ਤਿਖੀ" ਇਸ ਰਾਹ ਪੁਰ ਤੁਰਨ ਵਾਲਾ ਸਿਖ ਗੁਰਮੁਖ ਹੋ ਜਾਂਦਾ ਹੈ।

## ਗੁਰ ਦੇ ਸਿਖ

੧ ਹੰਸਹੁ ਹੰਸ ਗਿਆਨ ਕਰ ਦੁਧੈ ਵਿਚਹੁ ਕਢੈ ਪਾਣੀ।
੨ ਕਛਹੁ ਕਛ ਧਿਆਨ ਧਰ ਲਹਿਰਨ ਵਿਆਪੇ ਘੁੰਮਣ ਵਾਣੀ।
੩ ਕੂੰਜਹੁ ਕੂੰਜ ਵਖਾਣੀਐ ਸਿਮਰਣ ਕਰ ਉਡੈ ਅਸਮਾਣੀ।
੪ ਗੁਰਪਰਚੈ ਗੁਰ ਜਾਨੀਐ ਗਿਆਨਧਿਆਨ ਸਿਮਰਨਗੁਰਬਾਣੀ।

੫ ਗੁਰਸਿਖਲੈਗੁਰਸਿਖ ਹੋਨ ਸਾਧ ਸੰਗਤਿ ਜਗ ਅੰਦਰ ਜਾਣੀ।
੬ ਪੈਰੀਂ ਪੈ ਪਾ ਖਾਕ ਹੋਇ ਗਰਬ ਨਿਵਾਰਿ ਗਰੀਬੀ ਆਣੀ।
੭ ਪੀ ਚਰਣੋਦਕ ਅੰਮ੍ਰਿਤ ਵਾਣੀ॥ ੨੨ ॥

ਅਰਥ–[੧] ਹੰਸਾਂ ਵਿਚੋਂ (ਗੁਰੂ ਦੇ ਸਿਖ)ਹੰਸ (ਹਨ ਜੋਗੁਰਾਂ ਦੇ) ਗਿਆਨ ਕਰਕੇ (ਸਚ ਰੂਪ) ਦੁਧ ਵਿਚੋਂ (ਝੂਠ ਰੂਪ) ਪਾਣੀ ਕਢਦੇ ਹਨ। [੨] ਕਛੂਆਂ ਵਿਚੋਂ (ਗੁਰੂ ਦੇ ਸਿਖ) ਕਛੂ (ਹਨ ਜੋ ਗੁਰ ਮੂਰਤ ਦਾ) ਧਿਆਨ ਧਰਦੇ (ਹਨ ਇਸ ਲਈ ਉਨਾਂ ਨੂੰ ਸੰਸਾਰਰੂਪ) ਘੁਮਣਘੇਰੀ ਦੀ ਲਹਿਰ ਨਹੀਂ ਵਿਆਪਦੀ। (੩) ਕੂੰਜਾਂਵਿਚੋਂ (ਗੁਰੂ ਦੇ ਸਿਖ) ਕੂੰਜ ਆਖੀਦੇ (ਹਨ ਜੋ ਗੁਰਉਪਦੇਸ਼ ਦਾ) ਸਿਮਰਣ ਕਰਦੇ (ਹੋਏ ਵਿਹਾਰਾਂ ਰੂਪ) ਅਸਮਾਨ ਵਿਚ ਉਡਦੇ ਹਨ। (੪) ਗੁਰੂ ਦੇ ਗਿਆਨ ਧਿਆਨ ਤੇ ਗੁਰਬਾਣੀ ਦੇ ਸਿਮਰਣ ਦੇ ਪ੍ਰੇਮ (ਕਰਕੇ ਹੀ) ਗੁਰੂ (ਦਾ ਸਿਖ) ਜਾਣੀਦਾ ਹੈ। (੫) ਗੁਰਾਂ ਦੀ ਸਿਖਿਆ ਲੈਕੇ (ਜੋ) ਗੁਰੂ ਦੇ ਸਿਖ ਹੋਏ ਹਨ(ਉਹ) ਜਗਤ ਅੰਦਰ(ਵਸਦੇ ਹੋਏ) ਸਾਧ ਸੰਗਤ ਨੂੰ ਜਾਣਦੇ ਹਨ (ਭਾਵ ਸਾਧ ਸੰਗ ਤੋਂ ਬਿਨਾਂ ਹੋਰ ਕੁਝ ਨਹੀਂ ਜਾਣਦੇ)। (੬)(ਸਾਧ ਸੰਗਤ ਦੀ) ਪੈਰੀ ਪੈਕੇ ਪੈਰਾਂ ਦੀ ਧੂੜ ਹੋਏ (ਹਨ ਤੇ) ਹੰਕਾਰ ਦੂਰ (ਕਰਕੇ ਹਿਰਦੇ ਵਿਚ) ਗਰੀਬੀ ਆਂਦੀ ਹੈ। (੭) ਅੰਮ੍ਰਿਤ ਦੀ ਰੰਗਨ ਦਾ ਚਰਨੋਦਕ ਪੀਂਦੇ ਹਨ॥ ੨੨ ॥

ਭਾਵ–ਗੁਰ ਸਿਖ ਹੰਸ ਵਰਗਾ ਵਿਚਾਰ, ਕਛੂ ਵਰਗਾ ਗੁਰ ਚਰਨਾਂ ਦਾ ਧਿਆਨ, ਅਤੇ ਕੂੰਜ ਵਰਗਾ ਗੁਰਬਾਣੀ ਦਾ ਸਿਮਰਣ ਕਰਦੇ ਹਨ, ਅਤੇ ਧੂੜੀ ਵਰਗੇ ਨਿਰਮਾਣ ਹੋਕੇ ਰਹਿੰਦੇ ਹਨ।

## ਸ੍ਰੀ ਗੁਰੂ ਅਰਜਨ ਦੇਵ ਜੀ ਦਾ ਜੋਤੀ ਜੋਤ ਸਮਾਉਣਾ

੧ ਰਹਿੰਦੇ ਗੁਰ ਦਰੀਆਉਵਿਚ ਮੀਨ ਕਲੀਨ ਹੇਤ ਨਿਰਬਾਣੀ।
੨ ਦਰਸ਼ਨ ਦੇਖ ਪਤੰਗ ਜਿਉ ਜੋਤੀ ਅੰਦਰ ਜੋਤਿ ਸਮਾਣੀ।
੩ ਸ਼ਬਦ ਸੁਰਤਲਿਵਮ੍ਰਿਗਜਜੋਂ ਭੀੜ ਪਈਚਿਤਅਵਰਨ ਆਣੀ।
੪ ਚਰਨ ਕਵਲਮਿਲ ਭਵਰਜਿਜੋਸੁਖਸੰਪਟਵਿਚੋਂ ਰੈਣਵਿਹਾਣੀ।
੫ ਗੁਰ ਉਪਦੇਸ਼ ਨ ਬਿਸਰੈ ਬਾਬੀਹੇ ਜਿਉ ਆਖ ਵਖਾਣੀ।
੬ ਗੁਰਮੁਖਸੁਖਫਲ ਪਰਮਰਸ ਸਹਿਜ ਸਮਾਧਿਸਾਧ ਸੰਗ ਜਾਣੀ।
੭ ਗੁਰੁ ਅਰਜਨ ਵਿਟਹੁ ਕੁਰਬਾਣੀ॥ ੨੩ ॥

ਨਿਰਬਾਣੀ = ਬਾਣ ਤੋਂ ਰਹਿਤ। ਮੀਨ ਕੁਲੀਨ = ਮਛੀ ਦੀ ਕੁਲ। ਸੰਪਟ = ਡੱਬਾ

ਅਰਥ–(੧) ਗੁਰੂ (ਅਰਜਨ ਦੇਵ ਜੀ) ਬਾਣ ਤੋਂ ਰਹਿਤ ਵਾਹਿਗੁਰੂ ਰੂਪ

ਦਰਿਆਉ ਵਿਚ ਪ੍ਰੇਮ ਕਰਕੇ ਮਛੀ ਦੀ ਕੁਲ ਵਾਂਗੂੰ ਰਹਿੰਦੇ ਸਨ। (੨) (ਉਸਦੇ) ਦਰਸ਼ਨ ਨੂੰ ਦੇਖਕੇ ਪਤੰਗੇ ਵਾਂਗੂੰ ਅਕਾਲ ਪੁਰਖ ਅੰਦਰ (ਗੁਰੂ ਅਰਜਨਦੇਵ ਜੀਦੀ) ਜੋਤ ਸਮਾਈ ਹੈ। (੩) ਜਿਵੇਂ ਹਰਨ (ਘੰਡੇ ਹੇੜੇ ਦੇ) ਸ਼ਬਦ ਦੀ ਸੁਰਤ ਵਿਚ ਪ੍ਰੀਤ (ਲਾਕੇ ਸਿਰ ਦੇ ਦੇਂਦਾ ਹੈ ਇਵੇਂ ਹੀ ਗੁਰੂ) ਜੀ ਨੇ ਤਤਿਆਂ ਤਵਿਆਂ ਰੂਪ ਭੀੜ ਪਈ (ਦੇ ਵੇਲੇ ਭੀ) ਚਿਤ ਵਿਚ ਹੋਰ ਨੂੰ ਨਹੀਂ ਲਿਆਂਦਾ (ਇਤਿਹਾਸਾਂ ਵਿਚ ਲਿਖਿਆ ਹੈ ਕਿ ਜੋਤੀ ਜੋਤ ਸਮਾਉਨ ਤੋਂ ਪਹਿਲੀਰਾਤ ਵਡੀ ਦੁਖਦਾਈ ਸੀ ਪਰਭਾਈ ਜੀ ਦਸਦੇ ਹਨ)। (੪) ਜਿਵੇਂ ਭੌਰਾ ਕਵਲ ਵਿਚ ਮਿਲਕੇ (ਦੁਖ ਨਹੀਂ ਮੰਨਦਾ ਇਸੇ ਤਰਾਂ ਵਾਹਿਗੁਰੂ ਦੇ) ਚਰਨ ਕਵਲਾਂ ਰੂਪ ਸੁਖਾਂ ਦੇ ਡੱਬੇ ਵਿਚਰਾਤ ਬੀਤੀ ਸੀ। (੫) (ਅਤੇ ਗੁਰਾਂ (ਨੂੰ ਸਿਖਾਂ ਪ੍ਰਤੀ) ਉਪਦੇਸ਼ ਦੇਣਾ ਨਹੀਂ ਵਿਸਰਿਆ (ਸੀ, ਜੋਤੀ ਜੋਤ ਸਮਾਉਨ ਵੇਲੇ ਤਕ) ਬਬੀਹੇ ਵਾਂਗੂੰ ਵਖਿਆਨ ਸੁਣਾਉਂਦੇ (ਰਹੇ ਸਨ)। (੬) (ਗੁਰੂ ਅਰਜਨ ਜੀ ਰੂਪ) ਗੁਰਮੁਖ ਨੇ ਪ੍ਰੇਮ ਰਸ ਰੂਪ ਸੁਖਫਲ (ਦੇਣ ਵਾਲੀ) ਸਾਧ ਸੰਗਤਹੀ ਜਾਣੀ ਸੀ। (੭) (ਤਾਂਤੇ ਮੈਂ) ਗੁਰੂ ਅਰਜਨ ਜੀ ਉਪਰੋਂ ਕੁਰਬਾਨ (ਜਾਂਦਾ ਹਾਂ)॥ ੨੩ ।

## "ਮੂਰਤਿ ਹਰਿ ਗੋਬਿੰਦ ਸਵਾਰੀ"

੧ ਪਾਰਬ੍ਰਹਮ ਪੂਰਨ ਬ੍ਰਹਮ ਸਤਿਗੁਰ ਆਪੇ ਆਪ ਉਪਾਯਾ।
੨ ਗੁਰ ਗੋਬਿੰਦ ਗੋਵਿੰਦ ਗੁਰੂ ਜੋਤਿ ਇਕ ਦੁਇ ਨਾਂਵ ਧਰਾਯਾ।
੩ ਪੁਤ ਪਿਅਹੁ ਪਿਉ ਪੁਤ ਤੇ ਵਿਸਮਾਦਹੁ ਵਿਸਮਾਦ ਸੁਣਾਯਾ।
੪ ਬਿਰਖਹੁੰ ਫਲਫਲ ਤੇਬਿਰਖ ਆਚਰਜਹੁ ਆਚਰਜ ਸੁਹਾਯਾ।
੫ ਨਦੀ ਕਿਨਾਰੇ ਆਖੀਅਨਿ ਪੁਛੇ ਪਾਰਾਵਾਰ ਨ ਪਾਯਾ।
੬ ਹੋਰਨਿਅਲਖ ਨਲੱਖੀਐ ਗੁਰੁ ਚੇਲੇ ਮਿਲ ਅਲਖ ਲਖਾਯਾ।
੭ ਹਰਿਗੋਵਿੰਦ ਗੁਰੂ ਗੁਰ ਭਾਯਾ ॥ ੨੪ ॥

ਅਰਥ—(੧) ਨਿਰਗੁਣ ਵਾਹਿਗੁਰੂ ਨੇ ਸਤਿਗੁਰੂ (ਅਰਜਨ ਦੇਵ ਜੀ) ਰੂਪ ਸਰਗੁਨ ਮੂਰਤੀ ਨੂੰ ਆਪਣੇ ਆਪ ਤੋਂ ਪੈਦਾ ਕੀਤਾ ਸੀ। (੨) (ਹੁਣ ਉਹੀ) ਗੁਰੂ (ਅਰਜਨ ਦੇਵ ਜੀ ਹਰਿ) ਗੋਬਿੰਦ (ਰੂਪ ਤੇ ਹਰਿ) ਗੋਬਿੰਦ ਜੀ ਗੁਰੂ (ਅਰਜਨ ਰੂਪ ਹਨ ਅਰਥਾਤ) ਇਕ ਜੋਤ ਨੇ ਹੀ ਦੋ ਨਾਉਂਧਰਾਏ ਹਨ। (੩) ਜਿਵੇਂ ਪੁਤਰ ਪਿਉ ਕਰਕੇ (ਪੈਦਾ ਹੁੰਦਾ ਹੈ ਅਤੇ) ਪਿਉ ਵੀ ਪੁਤਰ ਦੇ (ਹੋਇਆਂ ਪਿਉ ਦੀ ਪਦਵੀ ਦਾ ਹਕਦਾਰ ਹੁੰਦਾ ਹੈ ਇਹ ਕਥਨ) ਅਸਚਰਜ ਤੋਂ ਅਸਚਰਜਸੁਣਿਆਂ ਜਾਂਦਾ ਹੈ। (੪) (ਜਿਵੇਂ) ਬਿਰਖ ਤੋਂ ਫਲ (ਹੁੰਦਾ ਤੇ) ਫਲ ਤੋਂ ਬਿਰਖ (ਹੋਇਆ ਹੈ ਇਹ ਖੇਲ ਵੀ) ਅਸਚਰਜ ਤੋਂ ਅਸਚਰਜ ਸੋਭਦਾ ਹੈ। [੫] (ਜਿਵੇਂ) ਨਦੀ ਦੇ ਕਿਨਾਰੇ ਉਰਾਰਪਾਰ ਕਰਕੇ) ਆਖੀਦੇ ਹਨ ਪਰਪੁਛਿਆਂ ਉਰਾਰਪਾਰ ਨਹੀਂ ਪਾਇਆ ਜਾਂਦਾ ਹੈ ਕਿਉਂਕਿ

ਨਦੀ ਦੇ ਉਰਾਰ ਵਾਲੇ ਨੂੰ ਪਾਰ ਆਖਦੇ ਤੇ ਪਾਰ ਵਾਲੇ ਉਰਾਰ ਨੂੰ ਪਾਰਆਖਦੇਹਨ (੬) ਹੋਰਨਾਂ (ਲੋਕਾਂ ਵਿਚੋਂ ਕਿਸੇ ਨੇ ਭੀ) ਅਲਖ(ਰੂਪ ਵਾਹਿਗੁਰੂ ਨੂੰ)ਨਹੀਂ ਲਖਿਆ (ਪਰ ਹਰਿਗੋਬਿੰਦ ਜੀ) ਚੇਲੇ ਨੇ ਗੁਰੂ (ਅਰਜਨ ਦੇਵ ਜੀ ਨੂੰ) ਮਿਲਕੇ ਅਲਖ ਨੂੰ ਲਖ ਲਿਆ ਹੈ। (੭) (ਇਸ ਲਈ ਗੁਰੂ ਅਰਜਨ ਦੇਵ ਜੀ ਨੂੰ) ਹਰਿਗੋਬਿੰਦ ਹੀ ਗੁਰੂ (ਕਰਨਾ) ਚੰਗਾ ਲਗਾ ਹੈ ।। ੨੪ ॥

## ਛੇ ਗੁਰੂ ਇਕ ਰੂਪ ਹਨ

**੧ ਨਿਰੰਕਾਰ ਨਾਨਕ ਦੇਉ ਨਿਰੰਕਾਰ ਆਕਾਰ ਬਣਾਯਾ।**
**੨ ਗੁਰ ਅੰਗਦ ਗੁਰੁ ਅੰਗ ਤੇ ਗੰਗਹੁ ਜਾਣ ਤਰੰਗ ਉਠਾਯਾ।**
**੩ ਅਮਰ ਦਾਸ ਗੁਰੁ ਅੰਗਦਹੁ ਜੋਤਿ ਸਰੂਪ ਚਲਤ ਵਰਤਾਯਾ।**
**੪ ਗੁਰੁ ਅਮਰੋਂ ਗੁਰ ਰਾਮਦਾਸਅਨਹਦਨਾਦਹੁਸ਼ਬਦਸੁਣਾਯਾ।**
**੫ ਰਾਮਦਾਸਹੁ ਅਰਜਨਗੁਰੂ ਦਰਸ਼ਨਦਰਪਨ ਵਿਚ ਦਿਖਾਯਾ।**
**੬ ਹਰਿਗੋਬਿੰਦ ਗੁਰੁਅਰਜਨਹੁੰ ਗੁਰੁ ਗੋਬਿੰਦ ਨਾਉਂ ਸਦਵਾਯਾ।**
**੭ ਗੁਰੁ ਮੂਰਤਿ ਗੁਰੂ ਸ਼ਬਦ ਹੈਸਾਧਸੰਗਤਵਿਚ ਪ੍ਰਗਟੀ ਆਯਾ।**
**੮ ਪੈਰੀਂ ਪਾਇ ਸਭ ਜਗਤ ਤਰਾਯਾ ॥੨੫॥**

ਅਰਥ–(੧) ਨਿਰੰਕਾਰ ਹੀ ਗੁਰੂ ਨਾਨਕ ਦੇਵ ਰੂਪ ਹੈ (ਕਿਉਂਕਿ)ਨਿਰੰਕਾਰ ਨੇ ਆਪਨਾ ਹੀ) ਅਕਾਰ (ਗੁਰੂ ਨਾਨਕ ਰੂਪ)ਬਨਾਇਆ ਹੈ। (੨) ਗੁਰੂਅੰਗਦਗੁਰੂ (ਨਾਨਕ ਜੀ ਦੇ) ਸਰੀਰ ਤੋਂ (ਇਸ ਤਰਾਂ ਹੋਇਆ) ਜਾਣੀਦਾ (ਹੈ ਜਿਵੇਂ) ਗੰਗਾ ਤੋਂ ਤਰੰਗ ਉਠਦਾ ਹੈ। (੩) ਗੁਰ ਅੰਗਦ (ਦੇਵ) ਜੋਤੀ ਨੇ (ਹੀ ਗੁਰ) ਅਮਰਦਾਸ ਦੇ ਸਵਰੂਪ ਦਾ ਚਲਿਤ੍ਰ ਵਰਤਾਯਾ ਹੈ। (੪) ਗੁਰੂ ਅਮਰਦਾਸ ਜੀ ਤੋਂ ਗੁਰੂ ਰਾਮ ਦਾਸ (ਇਸ ਤਰਾਂਹੋਇਆ ਜਿਵੇਂ) ਵਾਜੇ ਤੋਂ ਇਕ ਰਸ ਸ਼ਬਦ ਸੁਣਾਇਆ (ਜਾਂਦਾ ਹੈ)(੫) (ਗੁਰੂ ਰਾਮਦਾਸ ਤੋਂ) (ਗੁਰੂ)ਅਰਜਨ (ਦੇਵ ਇਸ ਤਰਾਂ ਹੋਇਆ,ਜਿਵੇਂ)ਸ਼ੀਸ਼ੇ ਵਿਚ ਦਰਸ਼ਨ ਦਿਖਾਇਆ (ਜਾਂਦਾ ਹੈ)। (੬) ਗੁਰੂ ਅਰਜਨ (ਜੀ ਤੋਂ) ਹਰਿਗੋਬਿੰਦ ਜੀ ਗੁਰੂ (ਹੋਏ ਜਿਹਨਾਂ ਨੇ ਆਪਣਾ) ਨਾਮ ਗੋਬਿੰਦ ਸਦਾਇਆ ਹੈ (ਭਾਵ ਪਹਿਲੀ ਤੁਕ ਦਾ ਅਰਥ ਖੁਲਾਸਾ ਕਰ ਦਿਤਾ ਹੈ ਕਿ "ਨਿਰੰਕਾਰ ਹੀ ਗੁਰੂਨਾਨਕ ਹੈ" ਇਸਲਈ ਛੇਵੇਂ ਰੂਪ ਵਿਚ ਗੁਰੂ ਨਾਨਕ ਨੇ ਆਪਣਾ ਨਾਮ ਹੀ ਗੋਬਿੰਦ ਸਦਵਾਯਾ ਹੈ) (੭) ਗੁਰਾਂ ਦਾ ਸ਼ਬਦ ਹੀ ਗੁਰਾਂਦਾ ਸਵਰੂਪ ਹੈਜੋ ਸਾਧ ਸੰਗਤਿਵਿਚ ਪਰਗਟਹੋਆਇਆ ਹੈ। (੮) (ਗੁਰਾਂ ਨੇ ਆਪਨੇ) ਚਰਨੀ ਪਾਕੇ ਜਗਤ ਨੂੰ ਤਾਰਿਆ ਹੈ॥੨੪ ॥

ਭਾਵ–ਗੁਰਬਾਣੀ ਤੇ ਭਾਈ ਜੀ ਦੀਬਾਣੀ ਤੋਂ ਅਗਿਆਤਭੇਖੀਆਂ, ਪਖੰਡੀਆਂ ਦੰਭੀਆਂ ਨੂੰ ਬੁਕਲ ਵਿਚ ਮੂੰਹ ਪਾਕੇ ਸੋਚਣਾ ਚਾਹੀਦਾ ਹੈ, ਜੋ "ਦੇਹ ਧਾਰੀ ਗੁਰੂ"

ਦੀ ਪੁਕਾਰ ਕਰਦੇ ਹਨ, ਕਿਉਂਕਿ ਇਸ ਸਾਰੀ ਵਾਰ ਵਿਚ ਭਾਈਸਾਹਿਬ ਨੇ ਛੇਆਂ ਗੁਰੂ ਸਾਹਿਬਾਂ ਦਾ ਹੀ ਵਰਨਨ ਕੀਤਾ ਹੈ ਅਤੇ ਛੇਆਂ ਗੁਰੂ ਸਾਹਿਬਾਂ ਦੀ ਏਕਤਾ ਹੀ ਏਕਤਾ ਦਸੀ ਹੈ ਅਤੇ ਅਗੋ ਲਈ ਭੀ ਉਪਦੇਸ਼, ਤੇ ਉਸ ਵੇਲੇ ਦੇ ਨਿਸਚੇ ਦਾ ਭੀ ਨਿਰਣਾ, ਅਤੇ ਆਪਣੀ ਏਕਤਾ ਲਿਖਣ ਦਾ ਕਾਰਣ ਇਹ ਦਸਿਆ ਹੈ ਕਿ "ਗੁਰੂ ਮੂਰਤਿ ਗੁਰ ਸਬਦ ਹੈ" ਅਤੇ ਇਹ ਗਲ ਸਾਬਤ ਕਰਨ ਵਾਸਤੇ ਗੁਰੂ ਨਾਨਕ ਦੇਵ ਜੀ ਨੇ "ਸਬਦ ਗੁਰੂ" ਆਦਿਕ ਅਨੇਕਾਂ ਵਾਕ ਉਚਾਰੇ ਹਨ। ਇਸੇ ਭਾਵ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ "ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਗੇ" ਪੰਜ ਪੈਸੇ ਤੇ ਨਰੇਲ ਰਖਕੇ ਮੱਥਾ ਟੇਕਿਆ ਸੀ।

ੴ ਸਤਿਗੁਰ ਪ੍ਰਸਾਦਿ ॥

# ਗਿਆਨ ਰਤਨਾਵਲੀ ਪੰਝੀਹਵੀਂ ਵਾਰ

## ਵਾਹਿਗੁਰੂ—ਗੁਰੂ—ਮੰਗਲਾ ਚਰਣ

੧ ਆਦਿ ਪੁਰਖ ਆਦੇਸ ਕਰ ਆਦਿ ਪੁਰਖ ਆਦੇਸ ਕਰਾਯਾ।
੨ ਏਕੰਕਾਰ ਅਕਾਰ ਕਰ ਗੁਰੁ ਗੋਬਿੰਦ ਨਾਉਂ ਸਦਵਾਯਾ।
੩ ਪਾਰਬ੍ਰਹਮ ਪੂਰਨਬ੍ਰਹਮ ਨਿਰਗੁਨ ਸਰਗੁਨ ਅਲਖ ਲਖਾਯਾ।
੪ ਸਾਧਸੰਗਤਿ ਅਰਾਧਯਾ ਭਗਤ ਵਛਲ ਹੋਇ ਅਛਲ ਛਲਾਯਾ।
੫ ਓਅੰਕਾਰ ਅਕਾਰ ਕਰ ਇਕ ਕਵਾਉ ਪਸਾਉ ਪਸਾਯਾ।
੬ ਰੋਮ ਰੋਮ ਵਿਚ ਰਖਿਓਨ ਕਰ ਬ੍ਰਹਮੰਡ ਕਰੋੜ ਸਮਾਯਾ।
੭ ਸਾਧ ਜਨਾ ਗੁਰ ਚਰਨ ਧਿਆਯਾ ॥ ੧ ॥

ਅਕਾਰ = ਸਰੀਰ। ਅਰਾਧਿਆ = ਯਾਦ ਕੀਤਾ।

ਅਰਥ—(੧) (ਗੁਰਿਆਈ ਦੇ) ਆਦਿ ਪੁਰਖ ਗੁਰੂ (ਨਾਨਕ ਜੀ) ਨੂੰ ਨਮਸ਼ਕਾਰ ਕਰਦਾ ਹਾਂ ਜਿਨਾਂ ਨੇ ਆਦਿ ਪੁਰਖ ਵਾਹਿਗੁਰੂ (ਨੂੰ ਸਾਰਿਆਂ ਕੋਲੋਂ) ਨਮਸ਼ਕਾਰ ਕਰਵਾਇਆ ਹੈ। (੨) (ਅਤੇ ਓਹੀ) ਏਕੰਕਾਰ ਗੋਬਿੰਦ ਨੇ ਹੀ ਸਰੀਰ ਧਾਰ ਕਰਕੇ ਗੁਰੂ ਨਾਮ ਸਦਵਾਇਆ ਹੈ। (੩) ਪਾਰਬ੍ਰਹਮ (ਨਿਰਗੁਣ) ਨੇ ਸਰਗੁਨ (ਰੂਪ ਗੁਰੂ ਦਾ ਰੂਪ ਧਾਰਕੇ ਜਗਤ ਨੂੰ) ਅਲਖ ਨਿਰਗੁਣ ਰੂਪ ਲਖਾਇਆ ਹੈ। (੪) ਕਿਉਂਕਿ ਸਾਧ ਸੰਗਤ ਨੇ ਯਾਦ ਕੀਤਾ ਸੀ ਇਸ ਲਈ ਭਗਤਾਂ ਦੇ ਪਿਆਰ ਦੇ ਵਸ ਹੋਕੇ ਅਛਲ (ਨੇ ਆਪਣਾ ਆਪ) ਛਲਾਇਆ ਹੈ। (੫) (ਉਸੇ) ਓਅੰਕਾਰ ਨੇ ਇਕ ਫੁਰਨੇ ਦਾ ਹੀ ਵਜੂਦ ਕਰਕੇ ਪਸਾਰਾ ਪਸਾਰਿਆ ਹੈ। (੬) (ਅਤੇ ਫਿਰ ਉਨਾਂ ਦੇ) ਰੋਮ ੨ ਵਿਚ (ਆਪਣਾ ਬਲ) ਰਖਣਾ ਕਰਕੇ ਕ੍ਰੋੜਾਂ ਬ੍ਰਹਮੰਡਾਂ ਵਿਚ ਸਮਾਇਆ (ਹੋਯਾ) ਹੈ। (੭)

ਗੁਰਾਂ ਦੀ ਚਰਨੀ (ਪੈਕੇ ਉਸਨੂੰ) ਸ੍ਰੇਸ਼ਟ ਪੁਰਸ਼ਾਂ ਨੇ ਧਿਆਯਾ ਹੈ ॥ ੧ ॥

ਭਾਵ–ਗੁਰੂਜੀਂਦੀ ਚਰਨੀ ਪੈਕੇਹੀ ਨਿਰੰਕਾਰਦੀ ਯਾਦਕੀਤੀ ਫਲਪ੍ਰਦਾਤੀ ਹੁੰਦੀਹੈ।

## ਗੁਰਮੁਤ ਰਸਤਾ

੧ ਗੁਰਮੁਖ ਮਾਰਗ ਪੈਰ ਧਰ ਦਹਦਿਸ ਬਾਰਹ ਵਾਟ ਨ ਧਾਯਾ।
੨ ਗੁਰਮੂਰਤ ਗੁਰਧ੍ਯਾਨ ਧਰ ਘਟਘਟ ਪੂਰਨਬ੍ਰਹਮ ਦਿਖਾਯਾ।
੩ ਸ਼ਬਦ ਸੁਰਤਉਪਦੇਸ਼ ਲਿਵਪਾਰਬ੍ਰਹਮ ਗੁਰਗ੍ਯਾਨ ਜਨਾਯਾ।
੪ ਸਿਲਾ ਅਲੂਣੀ ਚੱਟਣੀ ਚਰਣ ਕਵਲ ਚਰਣੋਦਕ ਪਿਆਯਾ।
੫ ਗੁਰਮਤਿ ਨਿਹਚਲ ਚਿਤਕਰਸੁਖਸੰਪਟ ਵਿਚਨਿਜਘਰਛਾਯਾ।
੬ ਪਰਤਨ ਪਰਧਨ ਪਰਹਰੇ ਪਾਰਸ ਪਰਸ ਅਪਰਸ ਰਹਾਯਾ।
੭ ਸਾਧ ਅਸਾਧ ਸਾਧ ਸੰਗ ਆਯਾ ॥ ੨ ॥

ਅਰਥ– ੧) (ਜਿਸਨੇ) ਗੁਰਮੁਖਾਂ ਦੇ ਰਸਤੇ ਪੈਰ ਧਰਿਆ (ਹੈ ਉਹ) ਦਸ ਦਿਸਾਂ ਤੇ ਬਾਰਾਂ ਰਾਸਾਂ ਦੇ ਰਸਤੇ ਨਹੀਂ ਜਾਂਦਾ। (ਭਾਵ ਭਰਮ ਜਾਲ ਵਿਚ ਨਹੀਂ ਫਸਦਾ ਹੈ)। (੨) (ਕਿਉਂਕਿ) ਗੁਰਾਂ ਦੇ ਸਵਰੂਪ ਦੇ ਵਡੇ ਧਿਆਨ ਕਰਕੇ (ਉਸਨੂੰ) ਘਟ ਘਟ ਅੰਦਰ ਪੂਰਨ ਬ੍ਰਹਮ ਦਿਸ ਆਇਆ ਹੈ। (੩) ਸ਼ਬਦ ਸੁਰਤ ਦੇ ਉਪਦੇਸ਼ ਦੀ ਪ੍ਰੀਤ ਕਰਕੇ ਗੁਰਾਂ ਦੇ ਗਿਆਨ ਨੇ ਉਸਨੂੰ ਪਾਰਬ੍ਰਹਮ ਜਨਾਇਆ ਹੈ। (੪) (ਭਗਤੀ ਰੂਪ) ਅਲੂਣੀ ਸਿਲਾ ਚੱਟਨ ਕਰਕੇ ਗੁਰਾਂਦੇ ਚਰਨਕਵਲਾਂ ਦਾ ਚਰਣੋਦਕ ਉਸਨੇ ਪੀਤਾ ਹੈ। (੫) ਗੁਰਾਂ ਦੀ ਸਿਖਿਆ ਵਿਚ ਚਿਤ ਨੂੰ ਅਚਲ ਕਰਕ ਸੁਖਾਂ ਦੇ ਡਬੇ ਆਪਣੇ ਘਰ ਵਿਚ ਆਇਆ ਹੈ। (੬) ਪਰ ਇਸਤ੍ਰੀ ਪਰਾਏ ਧਨ(ਦੀ ਵਾਸ਼ਨਾ) ਛਡਕੇ (ਗੁਰ ਚਰਨਾਂ ਰੂਪ) ਪਾਰਸ ਨੂੰ ਪਰਸਕੇ (ਸੰਸਾਰਕਧੰਧਿਆਂਵਲੋਂ) ਅਪਰਸ ਰਹਿੰਦਾਹੈ।(੭)ਨਾਸਾਧੇ ਜਾਨ ਵਾਲੇ ਮਨ ਨੂੰ ਸਾਧਕੇ ਸਾਧ ਸੰਗਤ ਵਿਚ ਆਇਆ ਹੈ ੨।

ਭਾਵ–"ਮਨ ਮਾਰੀ ਬਿਨ ਭਗਤਿ ਨ ਹੋਈ" ਸਤਿਸੰਗੀ ਲਈ ਮਨਦਾ ਵੱਸ ਕਰਨਾ ਜ਼ਰੂਰੀ ਹੈ।

## ਗੁਰਮੁਖਾਂ ਦੀ ਬਿਧੀ

੧ ਜਿਉਵੜਬੀਉ ਸੰਜੋਉਹੋਇਕਰ ਵਿਸਥਾਰਬ੍ਰਿਖਉਪਜਾਯਾ।
੨ ਬਿਰਖਹੁੰਹੋਇ ਸਹੰਸਫਲ ਫਲਫਲ ਵਿਚਬਹੁ ਬੀਅਸਮਾਯਾ।
੩ ਦੁਤੀਆ ਚੰਦ ਅਗਾਸ਼ ਜਿਉ ਆਦਿ ਪੁਰਖ ਆਦੇਸ ਕਰਾਯਾ।
੪ ਤਾਰੇ ਮੰਡਲ ਸੰਤ ਜਨ ਧਰਮਸਾਲ ਸਚਖੰਡ ਵਸਾਯਾ।
੫ ਪੈਰੀਂ ਪੈ ਪਾ ਖਾਕ ਹੋਇ ਆਪ ਗਵਾਇ ਨ ਆਪ ਜਣਾਯਾ।

੬ ਗੁਰਮੁਖਸੁਖਫਲਧ੍ਰੂਹ ਜਿਵੈਨਿਹਚਲ ਵਾਸਅਗਾਸ ਚੜ੍ਹਾਯਾ।
੭ ਸਭ ਤਾਰੇ ਚੌਫੇਰ ਫਿਰਾਯਾ ॥ ੩ ॥

ਸਜੀਉ = ਉਗਨਾ। ਸਹੰਸ = ਹਜ਼ਾਰਾਂ। ਪਾਖਾਕ = ਚਰਨ ਧੂੜ

ਅਰਥ-(੧) ਜਿਵੇਂ ਬੋਹੜ ਦਾ ਬੀਜ ਉਗਕੇ ਵਿਸਥਾਰਵਾਲਾਬ੍ਰਿਛ ਹੋ ਜਾਂਦਾ ਹੈ। (੨) (ਅਤੇ ਇਕ) ਬ੍ਰਿਛ ਤੋਂ ਹਜ਼ਾਰਾਂ ਫਲ ਹੁੰਦੇ (ਹਨ ਤੇ) ਫਲ ਫਲ ਅੰਦਰ ਬਹੁਤੇ ਬੀਜ ਸਮਾਏ ਹੁੰਦੇ ਹਨ (ਇਵੇਂ ਹੀ ਗੁਰਮੁਖਾਂ ਦਾ ਚਾਲਾ ਹੈ)। (੩) ਜਿਵੇਂ ਦੂਜ ਦਾ ਚੰਦ ਅਕਾਸ਼ ਵਿਚ ਚੜ੍ਹਕੇ (ਇਸਤ੍ਰੀ) ਪੁਰਖ ਆਦਿਕਾਂ ਤੋਂ ਨਮਸਕਾਰ ਕਰ ਵਾਉਂਦਾ ਹੈ (ਇਵੇਂਹੀ ਗੁਰਮੁਖਾਂ ਨੂੰ)ਸਭਮਥੇ ਟੇਕਦੇਹਨ)। (੪) ਸੰਤ ਜਨ ਤਾਰਿਆਂ ਦਾ ਮੰਡਲ ਤੇ ਧਰਮਸਾਲ ਸਚਖੰਡ ਵਸਾਇਆ ਹੋਇਆ ਹੈ। (ਭਾਵ ਪਿਛਲੀ ਤੁਕ ਵਿਚ ਗੁਰਮੁਖ ਚੰਦ ਬਣਾਏ ਸਨ ਤੇ ਚੰਦ ਨਾਲ ਤਾਰੇ ਹੁੰਦੇ ਹਨ ਉਸਦਾ ਨਿਰਣਾ ਕੀਤਾ ਹੈ ਕਿ ਸੰਤ ਜਨ ਤਾਰਿਆਂ ਦਾ ਮੰਡਲ ਹੈ)। (੫)(ਗੁਰਮੁਖ) ਪੈਰੀਂ ਪੈਕੇਪੈਰਾਂ ਦੀ ਖਾਕ ਹੁੰਦੇ ਤੇ ਆਪਾ ਭਾਵ ਗਵਾਕੇ ਆਪਨਾ ਆਪ ਨਹੀਂ ਜਣਾਉਂਦੇ। (੬) ਜਿਵੇਂ ਧ੍ਰੂਹ ਨੂੰ ਅਚਲ ਵਾਸਾ ਦੇਕੇ ਅਕਾਸ਼ ਵਿਚ ਚੜ੍ਹਾਯਾ (ਹੈ ਇਵੇਂ ਹੀ) ਗੁਰਮੁਖ ਸੁਖਫਲ (ਵਿਚ ਪਹੁੰਚੇ ਹਨ)। (੭) (ਜਿਵੇਂ)ਤਾਰਿਆਂ ਦੇ ਮੰਡਲ ਨੂੰ ਧ੍ਰੂਹਦੇ)ਚੌਫੇਰੇ ਫਿਰਾਇਆ (ਹੈ ਇਵੇਂ ਗੁਰਮੁਖਾਂ ਦੇ ਚੁਫੇਰੇ ਸੰਤ ਜਨ ਤਾਰੇ ਫਿਰਦੇ ਹਨ)॥ ੩ ॥

ਭਾਵ-ਦੂਜ ਦੇ ਚੰਦ ਨੂੰ ਹੀ ਲੋਕੀ ਮਥਾ ਟੇਕਦੇ ਹਨ ਇਵੇਂ ਨਿਰਮਾਣ ਸਿਖਾਂ ਦੀ ਹੀ ਸੰਗਤ ਵਿਚ ਕਦਰ ਹੁੰਦੀ ਹੈ।

## 'ਭਗਤ ਜਨਾ ਕਾ ਦੇਹੁਰਾ ਫਿਰੈ'

੧ ਨਾਮਾ ਛੀਂਬਾ ਆਖੀਐ ਗੁਰਮਖ ਭਾਇ ਭਗਤ ਲਿਵਲਾਈ।
੨ ਖੱਤ੍ਰੀ ਬ੍ਰਹਮਨ ਦੇਹੁਰੇ ਉਤਮ ਜਾਤਿ ਕਰਨ ਵਡਿਆਈ।
੩ ਨਾਮਾਂ ਪਕੜ ਉਠਾਲਿਆ ਬਹਿ ਪਿਛਵਾੜੇ ਹਰਿਗੁਣ ਗਾਈ।
੪ ਭਗਤ ਵਛਲ ਅਖਾਇਦਾ ਫੇਰ ਦੇਹੁਰਾ ਪੈਜ ਰਖਾਈ।
੫ ਦਰਗਹ ਮਾਣ ਨਿਮਾਣਿਆ ਸਾਧਸੰਗਤਸਤਿਗੁਰੁ ਸਰਣਾਈ।
੬ ਉੱਤਮ ਪਦਵੀ ਨੀਚ ਜਾਤਿ ਚਾਰੇ ਵਰਨ ਪਏ ਪਗਿਆਈ।
੭ ਜਿਉ ਨੀਵਾਨ ਨੀਰ ਚਲ ਜਾਈ ॥ ੪ ॥

ਅਰਥ-(੧) ਨਾਮਦੇਉ ਛੀਂਬਾ ਆਖੀਦਾ ਹੈ (ਜਿਸਨੇ) ਗੁਰਾਂ ਦਵਾਰੇ ਪ੍ਰੇਮਾ ਭਗਤੀ ਵਿਚ ਲਿਵਲਾਈ ਸੀ। (੨) (ਇਕ ਵੇਰੀ) ਖਤ੍ਰੀ ਬ੍ਰਹਮਣ ਆਦਿਕ ਉਤਮ ਜਾਤੀ ਵਾਲੇ ਦੇਹੁਰੇ ਅੰਦਰ ਜਾਕੇ ਵਡਿਆਈ ਕਰਨ ਲਗੇ ਤਾਂ ਨਾਮਦੇਵ ਭੀ ਉਥੇ

ਵਿਚ ਜਾਕੇ ਭਗਵਤ ਜਸ ਕਰਨ ਲਗ ਪਿਆ)। (੩) (ਉਨਾਂ ਨੇ ਨੀਵੀਂ ਜਾਤ ਹੋਣ ਕਰਕੇ) ਨਾਮਦੇਵ (ਨੂੰ ਬਾਹੋਂ) ਪਕੜਕੇ ਉਠਾ ਦਿਤਾ (ਤੇ ਨਾਮਦੇਉ ਦੇਹੁਰੇ ਦੇ) ਪਿਛਵਾੜੇ ਬਹਿਕੇ ਹਰੀ ਦੇ ਗੁਣ ਗਾਉਣ (ਲਗ ਪਿਆ)। (੪) (ਜੋ ਹਰੀ ਆਪਣਾ ਨਾਮ) ਭਗਤ ਵਛਲ ਅਖਵਾਉਂਦਾ (ਹੈ ਉਸਨੇ) ਦੇਹੁਰਾ ਫੇਰ ਕੇ ( ਨਾਮਦੇਵ ਵਲ ਮੂੰਹ ਕਰ ਦਿਤਾ ਤੇ ਭਗਤ ਦੀ) ਪੈਜ ਰਖੀ। (੫) (ਕਿਉਂਕਿ ਜੋ) ਸਾਧ ਸੰਗਤ ਕਰਕੇ ਸਤਿਗੁਰੂ ਜੀ ਦੀ ਸ਼ਰਣਾਈ (ਆਏ ਹਨ ਤਿਨਾਂ) ,ਨਿਮਾਣਿਆਂ ਨੂੰ ਦਰਗਾਹ ਵਿਚ ਮਾਣ (ਮਿਲਦਾ ਹੈ) (੬) ਨੀਚ ਜਾਤ ਵਾਲੇ (ਨਾਮਦੇਵ ਦੀ ਪਦਵੀ ਉਤਮ ਵੇਖਕੇ ਚਾਰੇਵਰਨਆਕੇ ਸ਼ਰਨੀਪਏਸਨ।(੭)ਜਿਸਤਰਾਂ ਨੀਵੇਂਪਾਸੇਪਾਣੀ ਤੁਰ ਜਾਂਦਾਹੈ॥੪॥

ਭਾਵ—ਦਰਗਾਹ ਵਿਚ ਤਾਂ ਨਿਮਾਣੇ ਤੇ ਨਾਮ ਦੇ ਪ੍ਰੇਮੀ ਦੀ ਪਹੁੰਚ ਹੁੰਦੀ ਹੈ, ਨਾਮ ਤੋਂ ਹੀਣੇ ਉਚੀ ਕੁਲ ਵਾਲੇ ਨੂੰ ਕੋਈ ਜਾਣਦਾ ਭੀ ਨਹੀਂ ਹੈ।

## 'ਭਗਤਾਂ ਜਾਤਿ ਸਨਾਤਿ ਨ ਕਾਈ'

੧ ਅਸੁਰ ਬਿਭੀਖਣੁ ਭਗਤ ਹੈ ਬਿਦਰ ਧ੍ਰੋਹ ਵਿਖਲੀ ਸਰਣਾਈ।
੨ ਧੰਨਾ ਜੱਟ ਵਖਾਣੀਐ ਸਧਨਾ ਜਾਤਿ ਅਜਾਤਿ ਕਸਾਈ।
੩ ਭਗਤ ਕਬੀਰ ਜੁਲਾਹੜਾ ਨਾਮਾਂ ਛੀਂਬਾ ਹਰਿ ਗੁਣ ਗਾਈ।
੪ ਕੁਲ ਰਵਿਦਾਸ ਚਮਾਰ ਹੈ ਸੈਣ ਸਨੱਾਤੀ ਅੰਦਰ ਨਾਈ।
੫ ਕੋਇਲ ਪਾਲੈ ਕਾਂਵਣੀ ਅੰਤ ਮਿਲੈ ਆਪਣੇ ਕੁਲ ਜਾਈ।
੬ ਕਿਸ਼ਨ ਜਸੋਧਾਂ ਪਾਲਿਆ ਵਾਸਦੇਵ ਕੁਲ ਕਵਲ ਸਦਾਈ।
੭ ਘਿਉ ਭਾਂਡਾ ਨ ਵਿਚਾਰੀਐ ਭਗਤਾਂ ਜਾਤਿ ਸਨਾਤਿ ਨ ਕਾਈ।
੮ ਚਰਨ ਕਵਲ ਸਤਿਗੁਰ ਸਰਣਾਈ ॥ ੫ ॥

ਅਰਥ—(੧) ਬਿਭੀਖਣ ਭਗਤ ਰਾਖਸ਼ ਹੈ (ਅਤੇ) ਬਿਦਰ ਤੇ ਧ੍ਰੋਹ (ਅਤੇ) ਵੇਸਵਾ ਭੀ ਸਰਨੀ ਆਈ ਸੀ। (੨) ਧੰਨਾ ਭਗਤ ਜਟ ਕਹੀਦਾ ਹੈ, ਜਾਤੀਆਂ ਵਿਚ ਨੀਚ ਜਾਤੀ ਦਾ ਸਧਨਾ ਕਸਾਈ (ਹੋਇਆ ਹੈ)। (੩) ਭਗਤ ਕਬੀਰ ਜੁਲਾਹਾ ਸੀ ਤੇ ਨਾਮਦੇਵ ਨੇ ਹਰੀ ਦੇ ਗੁਣਾਂ ਨੂੰ ਗਾਵਿਆ ਹੈ। (੪) ਚੁਮਿਆਰਾਂ ਦਾ ਕੁਲ ਦਾ ਰਵਿਦਾਸ (ਭਗਤ ਹੋਯਾ) ਹੈ ਅਤੇ ਨੀਚਾਂ ਅੰਦਰ ਸੈਣ ਨਾਈ (ਭਗਤ ਹੋਯਾ ਹੈ)। (੫) (ਜਿਵੇਂ) ਕੋਇਲ(ਦੇ ਬਚੇ) ਕਾਉਣੀ ਪਾਲਦੀ ਹੈ (ਤੇ ਉਹ) ਅੰਤ ਨੂੰ ਆਪਣੀ ਕੁਲ ਵਿਚ ਜਾਇ ਮਿਲਦੇ ਹਨ। (੬)(ਅਤੇਜਿਸਤਰਾਂ) ਕ੍ਰਿਸ਼ਨਨੂੰਜਸੋਧਾਂ(ਗੁਜਰੀ ਨੇ) ਪਾਲਿਆ (ਸੀਪਰ ਅੰਤ ਨੂੰ ਕ੍ਰਿਸ਼ਨ) ਵਾਸਦੇਵ ਦੀ ਕੁਲ ਦਾ ਕਵਲ ਸਦਾਇਆ (ਇਵੇਂ ਹੀ ਭਗਤ ਜਨ ਪਲਦੇ ਤਾਂ ਨੀਚ ਉਚ ਜਾਤਾਂ ਵਿਚ ਹਨ ਅੰਤ ਨੂੰ ਇਨਾਂ ਤੋਂ ਨਿਕਲ ਜਾਂਦੇ ਹਨ)। (੭) (ਜਿਵੇਂ) ਘਿਉ ਦੇ ਭਾਂਡੇ ਦਾ ਵਿਚਾਰ ਨਹੀਂ ਕਰੀਦਾ

(ਇਵੇਂ ਹੀ) ਭਗਤਾਂ ਦੀ (ਉਚ) ਨੀਚ ਜਾਤੀ ਕੋਈ ਨਹੀਂ ਹੈ। [੮] (ਕਿਉਂਕਿ ਉਹ) ਸਤਿਗੁਰੂ ਦੇ ਚਰਨ ਕਵਲਾਂ ਦੀ ਸਰਣਾਈ ਹਨ ॥ ੫ ॥

ਭਾਵ—'ਘਿਅ ਪਟ ਭਾਂਡਾ ਕਹੈ ਨ ਕੋਇ ॥ ਐਸਾ ਭਗਤ ਵਰਨ ਮਹਿ ਹੋਇ'

## ਨੀਚ ਜੂਨ ਵਿਚ ਆਕੇ ਉਤਮ ਫਲ ਪਾਯਾ ਹੈ

**੧ ਡੇਮੂੰ ਖੱਖਰ ਮਿਸ਼ਰੀ ਮੱਖੀ ਮੇਲ ਮਖੀਰ ਉਪਾਯਾ।**
**੨ ਪਾਟ ਪਟੰਬਰ ਕੀੜਿਅਹੁ ਕੁਟ ਕੁਟ ਸਣਕਿਰਤਾਸ ਬਣਾਯਾ।**
**੩ ਮਲਮਲ ਹੋਇ ਵੜਵਿਅਹੁੰ ਚਿੱਕੜ ਕਵਲ ਭਵਰ ਲੋਭਾਯਾ।**
**੪ ਜਿਉ ਮਣ ਕਾਲੇ ਸਪ ਸਿਰ ਪੱਥਰ ਹੀਰੇ ਮਾਣਕ ਛਾਯਾ।**
**੫ ਜਾਣ ਕਥੂਰੀ ਮਿਰਗ ਤਨ ਨਾਉ ਭਗਉਤੀ ਲੋਹ ਘੜਾਯਾ।**
**੬ ਮੁਸ਼ਕ ਬਿੱਲੀਅਹੁ ਮੇਦਕਰ ਮਜਲਸ ਅੰਦਰ ਮਹ ਮਹਕਾਯਾ।**
**੭ ਨੀਚ ਜੋਨਿ ਉੱਤਮ ਫਲ ਪਾਯਾ ॥ ੬ ॥**

ਮਖੀਰ = ਸ਼ਹਿਤ। ਕਰਤਾਸ = ਕਾਗਤ। ਛਾਯਾ = ਇਸਥਿਤ। ਮੇਦਕਰ = ਸੁਗੰਧੀ

ਅਰਥ—[੧] (ਜਿਵੇਂ) ਡੇਮੂੰਆਂ ਦੀ ਖੱਖਰ ਤੋਂ ਮਿਸ਼ਰੀ, (ਤੇ) ਮਖੀਆਂ ਦੇ ਇਕਠ ਤੋਂ ਸ਼ਹਿਤ ਪੈਦਾ ਹੁੰਦਾ ਹੈ। (੨) ਪਟ ਦੇ ਕੀੜਿਆਂ ਤੋਂ ਪੱਟ ਦੇ ਕਪੜੇ, (ਤੇ) ਸਣ ਨੂੰ ਕੁਟ ਕੁਟਕੇ ਕਾਗਤ ਬਣਾਇਆ (ਜਾਂਦਾ ਹੈ)। (੩) ਵੜੇਵੇਂ ਤੋਂ ਮਲਮਲ ਹੁੰਦੀ (ਹੈ ਤੇ) ਚਿਕੜ ਤੋਂ ਕੌਲ (ਹੁੰਦਾ ਹੈ ਜਿਸ ਉਤੇ) ਭੌਰਾ ਲੁਭਾਉਂਦਾ ਹੈ। [੪] ਜਿਵੇਂ ਮਣੀ ਕਾਲੇ ਸਪ ਦੇ ਸਿਰ ਵਿਚੋਂ ਹੁੰਦੀ ਤੇ) ਪਥਰਾਂ ਵਿਚ ਹੀਰੇ ਤੇ ਮਾਣਕ ਇਸਥਿਤ ਹੁੰਦੇ ਹਨ। [੫] ਕਸਤੂਰੀ ਹਰਨ ਦੇ ਸਰੀਰ (ਵਿਚੋਂ ਹੋਈ) ਜਾਣੀਦੀ (ਹੈ ਅਤੇ ਜਿਸਦਾ) ਨਾਮ ਤਲਵਾਰ (ਹੈ ਉਹ ਲੋਹੇ ਤੋਂ ਘੜਾਈ (ਜਾਂਦੀ ਹੈ)। (੬) ਮੁਸ਼ਕ ਬਿੱਲੀ ਤੋਂ ਸੁਗੰਧੀ ਵਾਲੀ ਮੁਸ਼ਕ ਬਿਲਾਈ (ਹੁੰਦੀ ਹੈ ਜੋ) ਮਜਲਸਾਂ ਅੰਦਰ ਵਾਸ਼ਨਾ ਮਹਿਕਾਉਂਦੀ ਹੈ। [੭] ਨੀਚ ਜੂਨੀ ਵਿਚ ਪੈਦਾ ਹੋਕੇ ਉਤਮ ਫਲ ਪਾਇਆ ਹੈ ॥ ੬ ॥

ਭਾਵ—ਜਿਵੇਂ ਇਨਾਂ ਚੀਜ਼ਾਂ ਨੇ ਨੀਵੀਂ ਥਾਂ ਤੋਂ ਪੈਦਾ ਹੋਕ ਉਚ ਪਦਵੀ ਪਾਈ ਹੈ, ਇਵੇਂ ਹੀ ਭਗਤਾਂ ਨੇ ਨੀਚ ਕੁਲ ਵਿਚ ਜਨਮ ਧਾਰਕੇ ਉਤਮ ਪਦਵੀ ਪਾਈ ਹੈ।

## ਰਾਜਾ ਬਲਿ

**੧ ਬਲਿ ਪੋਤ੍ਰਾ ਪ੍ਰਹਿਲਾਦ ਦਾ ਇੰਦ੍ਰ ਪੁਰੀ ਦੀ ਇਛ ਇਛੰਦਾ।**
**੨ ਕਰ ਸੰਪੂਰਨ ਜਗ ਸਉ ਇੱਕ ਇਕੋਤਰ ਜੱਗ ਕਰੰਦਾ।**
**ਬਾਵਨ ਰੂਪੀ ਆਇਕੈ ਗਰਬ ਨਿਵਾਰ ਭਗਤ ਉਧਰੰਦਾ।**
**੪ ਇੰਦ੍ਰਾਸਣ ਨੋਂ ਪਰ ਹਰੈ ਜਾਇ ਪਤਾਲ ਸੁ ਹੁਕਮੀ ਬੰਦਾ।**

੫ ਬਲਛਲ ਆਪ ਛਲਾਇਓਨੁ ਦਰਵਾਜੇ ਦਰਵਾਣ ਹੋਵੰਦਾ।
੬ ਸ੍ਵਾਂਤਿ ਬੂੰਦਿ ਲੈ ਸਿਪ ਜਿਉ ਮੋਤੀ ਟੁਬੀ ਮਾਰ ਸੁਹੇਦਾ।
੭ ਹੀਰੇ ਹੀਰਾ ਬੇਧ ਮਿਲੰਦਾ ॥ ੭ ॥

ਅਰਥ–(੧) ਪ੍ਰਹਿਲਾਦ ਦਾ ਪੋਤ੍ਰਾ (ਵਿਰੋਚਨ ਦਾ ਪੁਤ੍ਰ ਰਾਜਾ) ਬਲ ਇੰਦ੍ਰ ਪੁਰੀ ਦੇ ਰਾਜ ਦੀ ਇਛਾ ਕਰਦਾ ਸੀ। (੨) (ਇਸ ਲਈ) ਇਕ ਸੌ ਜਗ ਸੰਪੂਰਨ ਕਰ (ਚੁਕਾ ਸੀ ਤੇ) ਇਕੋਤਰ (ਕਰਨ ਵਾਸਤੇ) ਇਕ ਜਗ ਕਰ ਰਿਹਾ ਸੀ। [੩] ਬਾਵਨ ਰੂਪ ਨੇ ਆਕੇ (ਉਸਦਾ) ਹੰਕਾਰ ਦੂਰ (ਕੀਤਾ ਤੇ) ਭਗਤ ਦਾ ਉਧਾਰ ਕੀਤਾ। (੪) (ਬਲ) ਇੰਦ੍ਰਾਸਨ ਨੂੰ ਛਡਕੇ ਉਹ ਹੁਕਮ ਦਾ ਬੱਧਾ ਹੋਕੇ ਪਤਾਲ ਵਿਚ ਚਲਾ ਗਿਆ। [੫] (ਆਇਆ ਤਾਂ) ਬਲ ਨੂੰ ਛਲਨ (ਸੀ,ਪਰ) ਆਪਣਾ ਆਪ ਛਲਾਕੇ (ਉਸਦੇ) ਦਰਵਾਜੇ ਦਾ ਦਰਵਾਨ ਹੋਇਆ। [੬] (ਜਿਵੇਂ) ਸਿਪ ਸਿਵਾਂਤੀ ਬੂੰਦ ਨੂੰ ਲੈਕੇ ਟੁਭੀ ਮਾਰਦਾ (ਹੈ ਤੇ ਫਿਰ ਉਸ ਵਿਚ) ਸੋਭਦਾ ਹੈ (ਇਵੇਂ ਹੀ ਬਲਨੇ ਪਤਾਲ ਵਿਚ ਟੁਭੀ ਮਾਰੀ ਤਾਂ ਉਸਦੇ ਦਰ ਦੀ ਦਰਵਾਨੀ ਕਰਨ ਰੂਪ ਉਸ ਵਿਚ ਮੋਤੀ ਸੁਭਾਇਮਾਨ ਹੋਇਆ ਅਤੇ ਫਿਰ ਇਸਤਰਾਂ ਮਿਲਗਿਆ (ਜਿਵੇਂ) (੭) ਹੀਰਾ ਹੀਰੇ ਨੂੰ ਵਿੰਨਕੇ ਹਾਰ ਵਿਚ ਮਿਲ ਜਾਂਦਾ ਹੈ॥ ੭ ॥

ਭਾਵ–ਜਿਵੇਂ ਬਲਿ ਨੇ ਪਹਿਲੇ ਹੁਕਮ ਮੰਨਕੇ ਫਿਰ ਵਿਸ਼ਨੂੰ ਤੋਂ ਹੁਕਮ ਮਨਾਯਾ ਸੀ, ਇਵੇਂ ਹੀ ਹੁਕਮੀ ਬੰਦੇ ਦੀ ਕਰਤਾਰ ਮੰਨਦਾ ਹੈ, ਅਰਥਾਤ ਭਾਣਾ ਮੰਨਣ ਵਾਲੇ ਦੀ ਘਾਲ ਥਾਂ ਪੈਂਦੀ ਹੈ।

## ਗੁਰਮੁਖ ਮਾਰਗ ਕੀੜੀ

੧ ਨੀਚਹੁ ਨੀਚ ਸਦਾਵਣਾ ਕੀੜੀ ਹੋਇ ਨ ਆਪ ਗਣਾਏ।
੨ ਗੁਰਮੁਖ ਮਾਰਗ ਚਲਣਾ ਇਕਤ ਖੁੱਡ ਸਹੰਸ ਸਮਾਏ।
੩ ਘਿਉ ਸ਼ੱਕਰ ਦੀ ਵਾਸ ਲੈ ਜਿੱਥੈ ਧਰੀ ਤਿਥੈ ਚਲ ਜਾਏ।
੪ ਡੁਲੇ ਖੰਡ ਜੁ ਰੇਤ ਵਿਚ ਖੰਡੂ ਦਾਨਾ ਚੁਣ ਚੁਣ ਖਾਏ।
੫ ਭ੍ਰਿੰਗੀ ਦੇ ਭੈ ਜਾਇ ਮਰ ਹੋਵੈ ਭ੍ਰਿੰਗੀ ਮਾਰ ਜੀਵਾਏ।
੬ ਅੰਡਾ ਕਛੂ ਕੂੰਜ ਦਾ ਆਸਾ ਵਿਚ ਨਿਰਾਸ ਵਲਾਏ।
੭ ਗੁਰਮੁਖ ਗੁਰ ਸਿਖ ਸੁਖ ਫਲ ਪਾਏ ॥ ੮ ॥

ਅਰਥ–(੧) (ਗੁਰਮੁਖ) ਨੀਵਿਆਂ ਤੋਂ ਨੀਵਾਂ ਸਦਾਉਣਾ (ਕਰਦੇ ਹਨਅਤੇ) ਕੀੜੀ ਵਾਂਗੂੰ ਹੋਕੇ ਬੀ ਆਪਣਾ ਆਪ ਨਹਾਂ ਗਿਣਾਉਂਦੇ। (੨) ਗੁਰਮੁਖਾਂ ਦੇ ਰਸਤੇ ਦਾ ਚਲਣਾ (ਇਸਤਰਾਂ ਦਾ ਹੈ ਜਿਵੇਂ ਕੀੜਿਆਂ) ਇਕ ਖੁੱਡ ਵਿਚ ਹਜ਼ਾਰਾਂ ਸਮਾਉਂ

ਦੀਆਂ ਹਨ (ਭਾਵ ਪਿਆਰ ਰਖਦੇ ਹਨ)। (੩) (ਜਿਵੇਂ ਕੀੜੀ) ਘਿਉ ਸ਼ੱਕਰ ਦੀ ਵਾਸ਼ਨਾ ਲੈਕੇ ਜਿਥੇ ਧਰੀ ਹੋਵੇ ਉਥੇ ਹੀ ਚਲੀ ਜਾਂਦੀ ਹੈ।(ਇਵੇਂ ਗੁਰਮੁਖ ਸਤਿਸੰਗ ਵਿਚ ਚਲਕੇ ਜਾਂਦੇ ਹਨ)। (੪) ਜਿਵੇਂ ਰੇਤ ਵਿਚ ਖੰਡ ਰੁਲ ਜਾਵੇ ਤਾਂ ਕੀੜੀ ਦਾਣਾ ੨ ਚੁਗਕੇ ਖਾ ਲੈਂਦੀ ਹੈ (ਇਵੇਂ (ਗੁਰਮੁਖ ਔਗਣਾਂ ਵਿਚੋਂ ਗੁਣ ਛਾਂਟ ਲੈਂਦੇ ਹਨ)।(੫) (ਜਿਵੇਂ ਕੀੜੀ) ਭ੍ਰਿੰਗੀ ਦੇ ਭੈ ਕਰਕੇ ਮਰ ਜਾਂਦੀ ਹੈ ਤੇ ਫਿਰ ਭ੍ਰਿੰਗੀ ਰੂਪ ਹੋ ਜਾਂਦੀ ਹੈ ਇਵੇਂ ਗੁਰਮੁਖ ਜਗਜਾਸੂ ਨੂੰ ਜੀਵਾਂਤਰ ਭਾਵ ਤੋਂ ਮਾਰਕੇ ਫਿਰ ਗੁਰਮੁਖ ਤਾਈਂ ਵਿਚ ਜੀਵਾਉਂਦੇ ਹਨ) (੬) (ਫਿਰ ਉਹ) ਕਛੂ ਅਤੇ ਕੂੰਜ ਦੇ ਬਚੇ ਵਾਂਗੂੰ ਆਸਾਂ ਤੋਂ ਨਿਰਾਸ ਹੋਕੇ ਦਿਨ ਗੁਜ਼ਾਰਦੇ ਹਨ। (੭) ਗੁਰਮੁਖ ਗੁਰ ਸਿਖਿਆ ਲੈਕੇ ਸੁਖ ਫਲ ਪਾਉਂਦੇ ਹਨ। ੮ ॥

## ਛੋਟੇ ਹੋਇਆਂ ਗੁਣ ਮਿਲਦਾ ਹੈ

੧ ਸੂਰਜ ਪਾਸ ਬਿਆਸ ਜਾਇ ਹੋਇ ਭੁਣਹਣਾ ਕੰਨ ਸਮਾਣਾ।
੨ ਪੜ੍ਹ ਵਿਦਿਆ ਘਰ ਆਇਆ ਗੁਰਮੁਖ ਬਾਲਮੀਕ ਮਨਿ ਭਾਣਾ।
੩ ਆਦਿ ਬਿਆਸ ਵਖਾਣੀਐ ਕਥ ਕਥ ਸ਼ਾਸਤ੍ਰ ਵੇਦ ਪੁਰਾਣਾ।
੪ ਨਾਰਦਮੁਨਿ ਉਪਦੇਸ਼ਿਆ ਭਗਤ ਭਾਗਵਤ ਪੜ੍ਹ ਪਤਿਆਣਾ।
੫ ਚੌਦਹ ਵਿਦਿਆ ਸੋਧਕੇ ਪਰਉਪਕਾਰ ਅਕਾਰ ਸੁਖਾਣਾ।
੬ ਪਰਉਪਕਾਰੀ ਸਾਧਸੰਗ ਪਤਿਤ ਉਧਾਰਣ ਬਿਰਦ ਵਖਾਣਾ।
੭ ਗੁਰਮੁਖ ਸੁਖ ਫਲ ਪਤਿ ਪਰਵਾਣਾ ॥ ੯ ॥

ਅਰਥ-(੧) ਸੂਰਜ ਦੇ ਪਾਸ ਬਿਆਸ ਜਾਕੇ ਮੱਛਰ ਰੂਪ (ਭਾਵ ਛੋਟਾ ਜੇਹਾ) ਹੋਕੇ (ਉਚੀਰਵਾ ਘੋੜੇ ਦੇ) ਕੰਨ ਵਿਚ ਸਮਾਇਆ। (੨) (ਇਵੇਂ ਹੀ) ਬਾਲਮੀਕ ਗੁਰਾਂ ਦੇ ਦਵਾਰੇ ਤੇ ਨਿਮਾਣਾ (ਹੋਇਆ ਤਾਂ ਬਿਆਸ ਅਤੇ ਬਾਲਮੀਕ) ਵਿਦਿਆ ਪੜ੍ਹਕੇ ਘਰ ਆਇਆ। (੩) (ਹੁਣ) ਉਹੀ ਬਿਆਸ (ਸਾਰਿਆਂ ਰਿਖੀਆਂ ਵਿਚੋਂ) ਆਦਿ ਕਿਹਾ ਜਾਂਦਾ ਹੈ ਜਿਸਨੇ ਵੇਦਾਂ ਪੁਰਾਨਾਂ ਤੇ ਸ਼ਾਸਤਰਾਂ ਦੀ ਕਥਾ ਨੂੰ ਕਥਿਆ ਹੈ (ਪਰ ਇੰਨਾਂ ਕਰਦਿਆਂ ਹੋਇਆਂ ਭੀ ਸ਼ਾਂਤੀ ਨਾ ਆਈ ਤਾਂ ਨਾਰਦ ਦੇ ਦੁਆਰੇ ਗਿਆ। (੪) (ਫਿਰ)ਨਾਰਦ ਨੇ ਉਪਦੇਸ਼ਦਿਤਾ(ਤਦ)ਭਗਤੀ ਰੂਪ ਭਾਗਵਤ ਨੂੰ ਪੜ੍ਹਕੇ ਪਤੀਜਿਆ (੫) ਚੌਦਾਂ ਵਿਦਿਆ ਨੂੰ ਵਿਚਾਰ ਲਿਆ(ਪਰ ਸੁਖਲਾ ਹੋਇਆ ਅੰਤ ਨੂੰ)ਪਰਉਪਕਾਰ ਦੇ ਕਰਮ ਕੀਤਿਆਂ ਸੁਖੀ ਹੋਇਆ। (੬) (ਕਿਉਂਕਿ) ਸਾਧ ਸੰਗ ਪਰਉਪਕਾਰ ਕਰਦੀ ਹੈ ਤੇ ਬਿਰਦ ਹੀ ਪਤਿਤ ਉਧਾਰਨ ਆਖਿਆ ਜਾਂਦਾ ਹੈ। (੭)ਗੁਰਮੁਖ ਦੀ ਭਗਤੀ ਕਰਦਿਆਂ ਹੀ ਪਤਿ ਪ੍ਰਵਾਣ ਹੋਈ ਹੈ ॥ ੯ ।

ਭਾਵ-"ਪੜਿਆ ਨਾਹੀ ਭੇਦ ਬੁਝਿਆ ਪਾਵਨਾ" ਪੜ੍ਹਿਆ ਦਰ ਤੇ ਢੋਈ ਨਹੀਂ,

ਪਰਉਪਕਾਰ ਤੇ ਨੇਕੀ ਕਰਨ ਨਾਲ ਹੀ ਮਨ ਸ਼ਾਂਤ ਹੁੰਦਾ ਹੈ।

## ਸੁਕਦੇਵ

੧ ਬਾਰਹ ਵਰੇ ਗਰਭਾਸ ਵੱਸ ਜੰਮਦੇ ਹੀ ਸੁਕ ਲਈ ਉਦਾਸੀ।
੨ ਮਾਇਆ ਵਿਚ ਅਤੀਤ ਹੋਇਮਨ ਹਠ ਬੁਧਿਨਬੰਦ ਖਲਾਸੀ।
੩ ਪਿਉ ਬਿਆਸ ਪਰਬੋਧਿਆ ਗੁਰੁਕਰਜਨਕਸਹਜ ਅੱਭਿਆਸੀ।
੪ ਤਜ ਦੁਰਮਤਿਗੁਰੁਮਤਿ ਲਈਸਿਰੰਧਰ ਜੂਨਮਿਲੀ ਸ਼ਾਬਾਸੀ।
੫ ਗੁਰੁ ਉਪਦੇਸ਼ ਅਵੇਸ ਕਰ ਗਰਬ ਨਿਵਾਰਜਗਤਗੁਰਦਾਸੀ।
੬ ਪੈਰੀਂ ਪੈ ਪਾ ਖ਼ਾਕ ਹੋਇ ਗੁਰਮਤਿ ਭਾਉ ਭਗਤਿ ਪਰਗਾਸੀ।
੭ ਗੁਰਮੁਖ ਸੁਖ ਫਲ ਸਹਿਜ ਨਿਵਾਸੀ ॥੧੦॥

ਅਰਥ–(੧)ਬਾਰਾਂ ਵਰ੍ਹੇ (ਮਾਤਾ ਦੇ)ਗਰਭ ਵਿਚਵਸਕੇ ਸੁਖਦੇਵਨੇਜੰਮਦਿਆਂ ਹੀ ਉਦਾਸੀ ਲੈ ਲਈ। (੨) ਮਾਇਆ ਵਿਚੋਂ ਤਾਂ ਅਤੀਤ ਹੋਇਆ (ਪਰ)ਹਠ ਬੁਧੀ ਵਲੋਂ ਮਨ ਦੀ ਬੰਦ ਖਲਾਸੀ ਨਾ ਹੋਈ। (੩) ਪਿਤਾ ਬਿਆਸ ਨੇ ਉਪਦੇਸ਼ ਦਿਤਾ (ਕਿ ਹੇ ਪੁਤਰ ਸੁਕਦੇਵ) ਸਹਜ ਅਭਿਆਸੀ ਜਨਕ (ਰਾਜਾ ਨੂੰ) ਗੁਰੂ ਧਾਰਨ ਕਰ। (੪) (ਇਹ ਸੁਣਦਿਆਂ) ਖੋਟੀ ਮਤ ਨੂੰ ਛਡਕੇ ਗੁਰਮਤ ਨੂੰ ਲਿਆ ਅਤੇ ਸਿਰ ਤੇ ਜੂਠੀਆਂ ਪਤਲਾਂ ਧਰਦਿਆਂ ਹੋਇਆਂ ਗੁਰੂ ਵਲੋਂ ਸ਼ਾਬਾਸ਼ ਮਿਲੀ ਸੀ। (੫) ਗੁਰਾਂ ਦੇ ਉਪਦੇਸ ਵਿਚ ਪਰਵੇਸ ਕਰਕੇ ਹੰਕਾਰ ਦੂਰ ਕੀਤਾ ਤੇ ਜਗਤ ਨੂੰ ਵਡਾ (ਜਾਣਕੇ ਆਪ) ਦਾਸੀ (ਭਾਵ ਧਾਰਿਆ)। (੬) ਪੈਰੀਂਪੈਕੇ ਪੈਂਦੀਧੂੜ ਹੋਇਆਂ ਹੀ ਗੁਰਾਂਦੀ ਸਿਖਿਆ ਦਵਾਰਾ ਪ੍ਰੇਮਾ ਭਗਤੀ ਪ੍ਰਗਾਸ ਹੁੰਦੀ ਹੈ (੭) ਗੁਰਮੁਖ (ਨੂੰ ਇਸ ਤਰਾਂ) ਸਹਜ ਦੇ ਨਿਵਾਸ ਰੂਪ ਸੁਖ ਫਲ (ਮਿਲਦਾ ਹੈ) ॥ ੧੦ ॥

ਭਾਵ–ਭਾਵੇਂ ਸੁਕਦੇਵ ਨੂੰ ਜਨਮ ਤੋਂ ਹੀ ਗਿਆਨ ਤੇ ਵੈਰਾਗ ਸੀ ਪਰ ਗੁਰੂ ਬਿਨਾਂ ਉਸਨੂੰ ਭੀ ਸ਼ਾਬਾਸ਼ ਨਾ ਮਿਲੀ ਦਰਗਾਹੇ ਇਜ਼ਤ ਗੁਰ ਸਿਖ ਦੀ ਹੋਣੀ ਹੈ।

## ਗੁਰਮੁਖ ਰਸਤਾ ਜਨਮ ਨਾਲੋਂ ਉਤਮ ਹੈ

੧ ਰਾਜ ਜੋਗ ਹੈ ਜਨਕ ਦੇ ਵਡਾ ਭਗਤ ਕਰ ਵੇਦ ਵਖਾਣੈ।
੨ ਸਨਕਾਦਿਕ ਨਾਰਦ ਉਦਾਸ ਬਾਲਸੁਭਾਇ ਅਤੀਤ ਸੁਹਾਣੈ।
੩ ਜੋਗ ਭੋਗ ਲਖ ਲੰਘਕੈ ਗੁਰੁਸਿਖ ਸਾਧ ਸੰਗਤਿ ਨਿਰਬਾਣੈ।
੪ ਆਪ ਗਣਾਇ ਵਿਗੁਚਣਾ ਆਪ ਗਵਾਏ ਆਪ ਸਿਞਾਣੈ।
੫ ਗੁਰਮੁਖ ਮਾਰਗ ਸੱਚ ਦਾ ਪੈਰੀਂ ਪਵਣਾ ਰਾਜੇ ਰਾਣੈ।

੬ ਗਰਬ ਗੁਮਾਨ ਵਿਸਾਰਕੈ ਗੁਰਮਤਿ ਰਿਦੈ ਗਰੀਬੀ ਆਣੈ।
੭ ਸੱਚੀ ਦਰਗਹ ਮਾਣ ਨਿਮਾਣੈ ॥੧੧॥

ਅਰਥ–(੧) ਜਨਕ ਦੇ ਕੋਲ ਰਾਜ ਤੇ ਜੋਗ ਹੈ (ਇਸ ਲਈ ਉਸਨੂੰ) ਵੇਦ (ਵਕਤਾ ਭੀ) ਵੱਡਾ ਆਖਦੇ ਹਨ। (੨) (ਅਤੇ ਸਨਕਾਦਿਕਾਂ ਤੇ ਨਾਰਦ ਨੂੰ ਬਾਲਕ ਸੁਭਾਵ ਤੋਂ ਹੀ ਉਦਾਸੀ ਤੇ ਅਤੀਤ ਪੁਨਾ ਸੁਹਾਉਂਦਾ ਸੀ। (੩) ਗੁਰ ਸਿਖ ਜੋਗਭੋਗ ਨੂੰ ਲੰਘਕੇ ਸਾਧ ਸੰਗਤਿ ਵਿਚਨਿਰਬਾਣ ਹੋਕੇ ਰਹਿੰਦੇਹਨ। (੪)(ਕਿਉਂਕਿ) ਆਪਨਾ ਆਪ ਗਿਣਾਉਣ ਵਾਲੇ ਖਰਾਬ ਹੁੰਦੇ ਹਨ।ਅਤੇ ਆਪਾ ਭਾਵ ਗਵਾਇਆਂ ਹੀ ਆਪਨਾ ਰੂਪ ਸਿਞਾਣੀਦਾ ਹੈ। (੫) ਗੁਰਮੁਖਾਂ ਦਾ ਰਸਤਾ ਨਿਰਾ ਹੈ ਜਿਸ ਵਿਚ ਵਡੇ ਛੋਟ ਨੂੰ ਪੈਰੀ ਪੈਨਾ (ਉਪਦੇਸ਼ ਸਿਖਾਇਆ ਜਾਂਦਾ ਹੈ)। (੬) ਗਰਬ ਤੇ ਗੁਮਾਨ ਵਿਸਾਰਕੇ ਗੁਰੂ ਦੀ ਸਿਖਿਆ ਦਵਾਰਾ ਹਿਰਦੇ ਵਿਚ ਗਰੀਬੀ ਲਿਆਉਂਦੇ ਹਨ। (੭) ਨਿਮਾਣੇ ਹੋਕੇ ਸੱਚੀ ਦਰਗਾਹ ਵਿਚ ਮਾਣ ਪਾਉਂਦੇ ਹਨ ॥੧੧॥

ਭਾਵ–"ਮਿਲਿਆ ਮਾਣ ਨਿਮਾਣੀਐ" ਦਰਗਹ ਵਿਚ ਤਾਂ ਨਿਰਮਾਣ ਨੂੰ ਮਾਣ ਮਿਲਦਾ ਹੈ, ਇਸ ਲਈ ਮਾਨ ਦਾ ਮਲੀਆਮੇਟ ਕਰੋ।

## ਉੱਚੇ ਦੀ ਪੂਜਾ ਨਹੀਂ ਹੈ

੧ ਸਿਰ ਉਚਾ ਅਭਿਮਾਨ ਵਿਚ ਕਾਲਖ ਭਰਿਆ ਕਾਲੇ ਵਾਲਾ।
੨ ਭਰਵੱਟੇ ਕਾਲਖ ਭਰੇ ਪਿੱਪਲੀਆਂ ਕਾਲਖ ਸੂਰਾਲਾ।
੩ ਲੋਇਣ ਕਾਲੇ ਜਾਣੀਅਨਿ ਦਾੜ੍ਹੀ ਮਛਾਂ ਕਰ ਮੂੰਹ ਕਾਲਾ।
੪ ਨੱਕ ਅੰਦਰ ਨਕਵਾਲ ਬਹੁ ਲੂਇ ਲੂਇ ਕਾਲਖ ਬੇਤਾਲਾ।
੫ ਉਚੇ ਅੰਗ ਨ ਪੂਜੀਅਨਿ ਚਰਣਧੂੜ ਗੁਰਮੁਖ ਧਰਮਸਾਲਾ।
੬ ਪੈਰਾਂ ਨਖ਼ ਮੁਖ ਉੱਜਲੇ ਭਾਰ ਉਚਾਇਨ ਦੇਹ ਦੁਰਾਲਾ।
੭ ਸਿਰ ਧੋ ਪੀਣ ਅਪਵਿਤ੍ਰ ਹੈਗੁਰਮੁਖ ਚਰਣੋਦਕ ਜਗ ਭਾਲਾ।
੮ ਗੁਰਮੁਖ ਸੁਖ ਫਲ ਸਹਿਜ ਸੁਖਾਲਾ ।੧੨ ॥

ਸੁਰਾਲਾ = ਸੁਰ ਦੇਵਾਲ, ਸੂਲਾਂ। ਬੇਤਾਲਾ = ਡਰਾਉਨਾ। ਦਰਾਲਾ = ਦੁਖ।

ਅਰਥ (੧) ਸਿਰ ਉਚਾਹਣ ਦੇ ਅਭਿਮਾਨਵਿਚ (ਹੋਣ ਕਰਕੇ) ਕਾਲਵਾਲਾਂ ਦੀ ਕਾਲਖ ਨਾਲ ਭਰਿਆ ਹੋਇਆ ਹੈ। (੨) ਭੋਹਾਂ ਭੀ ਕਾਲਖ ਦੀਆਂ ਭਰੀਆਂ (ਹੋਈਆਂ ਹਨ ਅਤੇ) ਝਿੰਮਣੀਆਂ ਭੀ ਕਾਲਖ ਦੀਆਂ ਭਰੀਆਂ ਹੋਈਆਂ ਸੂਰ ਦੇ ਵਾਲਾਂ (ਜਾਂ ਸੂਲਾਂ) ਵਾਂਗੂ ਤਿਖੀਆਂ ਹਨ। (੩) ਅਖਾਂ ਵੀ ਕਾਲੀਆਂ ਜਾਣੀਦੀਆਂ ਹਨ ਅਤੇ ਦਾੜ੍ਹੀ ਮੁਛਾਂ ਕਰਕੇ ਮੂੰਹ ਵੀ ਕਾਲਾ ਹੋਇਆ ੨ ਹੈ। (੪) ਨੱਕ ਵਿਚ

ਨੱਕਵਾਲ਼ ਬਹੁਤੇ ਹਨ ਤੇ ਲੂੰ ਲੂੰ ਕਾਲਖ ਦਾ ਭਰਿਆ ਭਲਾਉਨਾ ਹੈ। (੫)ਉਚੇਅੰਗ ਨਹੀਂ ਪੁਜੇ ਜਾਂਦੇ ਤੇ ਧਰਮਸਾਲਾ ਵਿਚੋਂ ਗੁਰਮੁਖ ਚਰਨ ਧੂੜ ਹੀ ਲੈਂਦੇ ਹਨ। (੬) (ਕਿਉਂਕਿ) ਪੈਰਾਂ ਦੇ ਨਹੁੰ ਛਿਟੇ ਹਨ ਤੇ ਦੁਖਾਂ ਦੀ ਘਰ ਦੇਹ ਦਾ ਭਾਰ ਢੁਕਦੇ ਹਨ। (੭) ਸਿਰ ਧੋਕੇ ਪੀਨਾ ਅਪਵਿਤ੍ਰ (ਜਾਨਿਆ ਗਿਆ) ਹੈ ਤੇ ਗੁਰਮੁਖਾਂ ਨੇ ਚਰਨਾਂ ਦੇ ਧੋਣ ਰੂਪ ਪਾਣੀ ਨੂੰ ਜਗਤ (ਵਿਚ ਪਵਿਤਰ) ਭਾਲਿਆ ਹੈ। (੮) ਗੁਰਮੁਖਸੁਖਫਲ ਪਾਕੇ ਸਹਿਜੇ ਹੀ ਸੁਖਾਂ ਦੇ ਘਰ (ਹੋਏ ਹਨ)॥ ੧੨॥

ਭਾਵ—ਸਿਰ ਸਭ ਤੋਂ ਉਚਾ ਹੈ ਉਸ ਨੂੰ ਉਚਾਈ ਦੇ ਮਾਨ ਦਾ ਫਲ ਕਾਲਖ ਮਿਲੀ ਹੈ ਅਤੇ ਪੈਰ ਨੀਵੇਂ ਹਨ, ਇਸ ਲਈ ਉਹਨਾਂ ਦੇ ਧੋਣ ਦਾ ਪਾਣੀ ਪਵਿਤ੍ਰ ਮੰਨਿਆਂ ਹੈ ਇਸੇ ਲਈ ਕਿਹਾ ਹੈ:—"ਨੀਵਾਂ ਜਿਣੈ ਉਚੇਰਾ ਹਾਰੈ"।

## ਈਸ਼੍ਵਰ ਰਚਨਾ

੧ ਜਲ ਵਿਚ ਧਰਤੀ ਧਰਮਸਾਲਧਰਤੀਅੰਦਰਨੀਰ ਨਿਵਾਸਾ।
੨ ਚਰਣ ਕਵਲ ਸਰਣਾਗਤੀ ਨਿਹਚਲਧੀਰਜਧਰਮ ਸੁਵਾਸਾ।
੩ ਕਿਰਖ ਬਿਰਖ ਕੁਸਮਾਵਲੀ ਬੂਟੀ ਜੜੀ ਘਾਹ ਅਬਿਨਾਸਾ।
੪ ਸਰ ਸਾਇਰ ਗਿਰ ਮੇਰੁ ਬਹੁ ਰਤਨ ਪਦਾਰਥ ਭੋਗਬਿਲਾਸਾ।
੫ ਦੇਵ ਸਥਲ ਤੀਰਥ ਘਣੇ ਰੰਗ ਰੂਪ ਰਸ ਕਸ ਪਰਗਾਸਾ।
੬ ਗੁਰ ਚੇਲੇ ਰਹਿਰਾਸ ਕਰ ਗਰਮੁਖ ਸਾਧ ਸੰਗਤ ਗੁਣਤਾਸਾ।
੭ ਗੁਰਮੁਖ ਸੁਖ ਫਲ ਆਸ ਨਿਰਾਸਾ॥ ੧੩॥

ਅਰਥ—(੧) ਧਰਮ ਦਾ ਸਥਾਨ ਧਰਤੀ ਜਲ ਵਿਚ ਹੈ ਤੇ ਫਿਰ ਧਰਤੀ ਦੇ ਅੰਦਰ ਹੀ ਜਲ ਵਸਦਾ ਹੈ। (੨) (ਸੰਤ ਜਨਾਂ ਦੇ) ਚਰਨ ਕਵਲਾਂ ਦੇਸਰਨੀਆਉਣ (ਕਰਕੇ) ਅਚਲਤਾ, ਧੀਰਜ ਤੇ ਧਰਮ (ਆਦਿਕ ਗੁਣਾਂ ਦਾ ਹਿਰਦੇ ਵਿਚ) ਵਾਸਾ ਹੁੰਦਾ ਹੈ। (੩) ਖੇਤੀਆਂ ਬਿਰਛ,ਫੁਲਾਂ ਦੀਆਂ ਪੰਗਤੀਆਂ, ਬੂਟੀਆਂ,ਘਾਹ ਧਰਤੀ ਉਤੇ ਅਬਿਨਾਸੀ ਹੀ ਜੜੇ ਹੋਏਹਨ (ਭਾਵ ਨਾਸਨਹੀਂ ਹੁੰਦੇ)। (੪)ਤਲਾਵ,ਸਮੁੰਦਰ ਸੁਮੇਰ, ਪਹਾੜ, ਆਦਿਕ ਬਹੁਤੇ ਰਤਨ ਪਦਾਰਥਾਂ ਦੇ ਭੋਗ ਬਿਲਾਸ ਵਾਲੇ ਹਨ। (੫) ਬਹੁਤੇ ਹੀ ਦੇਵ ਮੰਦਰ, ਤੀਰਥ ਤੇ ਰੰਗ ਰੂਪ ਰਸਾਂ ਕਸਾਂਦਾ ਪਰਕਾਸ ਹੁੰਦਾਹੈ। (੬)(ਇਹੋ)ਮਰਯਾਦਾਗੁਰਚੇਲਾਕਰਕੇਗੁਰਮੁਖਾਂਸਾਧਾਂਦੀਸੰਗਤਿਵਿਚੋਂ ਗੁਣਾਂਦਾਸਮੁੰਦਰ ਹੋ ਜਾਂਦਾ ਹੈ। (੭) ਗੁਰਮੁਖ ਆਸਾ ਤੋਂ ਨਿਰਾਸਾ (ਰਹਿਕੇ) ਸੁਖਫਲ (ਪਾਉਂਦਾ ਹੈ) ਭਾਵ—ਸੰਸਾਰ ਵਿਚਨਿਰਾਸਹੋਕੇ ਰਹਿੰਦੇ ਹੋਇਆਂਹੀ ਆਤਮਅਨੰਦਮਿਲਦਾ ਹੈ॥ ੧੩।

## ਸੰਤ ਚਰਨ ਪੂਜਾ

੧ ਰੋਮ ਰੋਮ ਵਿਚ ਰਖਿਓਨ ਕਰ ਬ੍ਰਹਮੰਡ ਕਰੋੜ ਸਮਾਈ।

੨ ਪਾਰਬ੍ਰਹਮ ਪੂਰਨ ਬ੍ਰਹਮ ਸਤਿ ਪੁਰਖ ਸਤਿਗੁਰ ਸੁਖਦਾਈ ।
੩ ਚਾਰਵਰਨ ਗੁਰਸਿੱਖਹੋਇ ਸਾਧ ਸੰਗਤਿਸਤਿਗੁਰ ਸਰਣਾਈ।
੪ ਗਿਆਨਧਿਆਨਸਿਮ੍ਰਣਸਦਾ ਗੁਰਮੁਖਸ਼ਬਦਸੁਰਤ ਲਿਵਲਾਈ ।
੫ ਭਾਇਭਗਤਿਭਉਪਿਰਮਰਸ ਸਤਿਗੁਰੁ ਮੂਰਤ ਰਿਦੇ ਵਸਾਈ।
੬ ਏਵਡ ਭਾਰ ਉਚਾਇੰਦੇ ਸਾਧ ਚਰਣ ਪੂਜਾ ਗੁਰੁ ਭਾਈ।
੭ ਗੁਰਮੁਖ ਸੁਖ ਫਲ ਕੀਮ ਨ ਪਾਈ ॥੧੪।

ਅਰਥ—(੧) (ਜਿਸ ਵਾਹਿਗੁਰੂ ਨੇ) ਰੋਮ ੨ ਵਿਚ (ਆਪਣੀਸ਼ਕਤੀ) ਰਖਣੀ ਕਰਕੇ ਕ੍ਰੋੜਾਂ ਬ੍ਰਹਮੰਡਾਂ ਵਿਚ ਸਮਾਈ ਕੀਤੀ (ਹੋਈ ਹੈ) । (੨) (ਉਸ) ਨਿਰਗੁਣ (ਰੂਪ ਨੇ ਹੀ) ਸਰਗੁਣ ਰੂਪ ਸ੍ਰੇਸ਼ਟ ਪੁਰਖ ਸਤਿਗੁਰ ਦਾ ਸੁਖਦਾਈ ਰੂਪ (ਧਾਰਿਆ ਹੈ)। (੩) (ਜਿਸ) ਗੁਰੂ ਦੇ ਸਿਖ ਚਾਰੇ ਵਰਨ ਹੋਏ ਹਨ ਤੇ ਸਾਧ ਸੰਗਤ ਕਰਕੇ ਗੁਰੂ ਦੀ ਸਰਨੀ ਆਏ ਹਨ। (੪) ਗਿਆਨ ਧਿਆਨ ਸਿਮਰਨ ਕਰਕੇ ਗੁਰਮੁਖਾਂ ਨੇ ਸਦਾ ਹੀ ਸ਼ਬਦ ਸੁਰਤ ਵਿਚ ਲਿਵ ਲਾਈ ਹੈ। (੫) ਪ੍ਰੇਮਾ ਭਗਤੀ ਤੇ ਪਿਆਰੇ ਦੇ ਭਉਰਸ ਨੂੰ ਧਾਰਕੇ ਹਿਰਦੇ ਵਿਚ ਸਤਿਗੁਰੂ ਦਾ ਰੂਪ ਬਾਣੀ ਵਸਾਈ ਹੈ। (੬) ਏਡਾ ਵਡਾ ਭਾਰ ਚੁਕਦੇ ਹਨ ਇਸ ਲਈ ਸਿਖਾਂ ਦੇ ਚਰਨਾਂ ਦੀ ਪੂਜਾ ਹੀ ਸ੍ਰੇਸ਼ਟ ਹੈ।[੭]ਗੁਰਮੁਖਾਂ (ਨੂੰ ਜੋ) ਸੁਖ ਫਲ (ਮਿਲਿਆ ਹੈ ਉਸਦੀ) ਕੀਮਤ ਨਹੀਂ ਪਾਈ (ਜਾਂਦੀ) ॥ ੧੪ ॥

ਭਾਵ—ਗੁਰਸਿਖਾਂ ਦੀ ਸੇਵਾ ਕਰਨੀ ਸਫਲੀ ਹੈ, ਜੋ ਸੇਵਾ ਕਰੇਗਾ ਉਸਨੂੰ ਆਤਮ ਰਸ ਮਿਲੇਗਾ ।

## ਅਨਿਆਈ ਰਾਜੇ ਦਾ ਮੰਦਾ ਹਾਲ

੧ ਵੱਸੈ ਛਹਬਰ ਲਾਇਕੈ ਪਰਨਾਲੀਂ ਹੁਇ ਮੀਹਾਂ ਆਵੈ।
੨ ਲਖ ਨਾਲੇ ਉੱਛਲ ਚਲਨ ਲਖ ਪਰਵਾਹੀਂ ਵਾਹ ਵਹਾਵੈ।
੩ ਲਖ ਨਾਲੇ ਲਖ ਵਾਹ ਵਹਿ ਨਦੀਆਂ ਅੰਦਰ ਰਲੈ ਰਲਾਵੈ।
੪ ਨਉਂ ਸੈ ਨਦੀ ਨੜਿੰਨਵੈ ਪੂਰਬ ਪੱਛਮ ਹੋਇ ਚਲਾਵੈ।
੫ ਨਦੀਆਂ ਜਾਇ ਸਮੁੰਦ ਵਿਚ ਸਾਗਰ ਸੰਗਮ ਹੋਇ ਮਿਲਾਵੈ।
੬ ਸਤਿ ਸਮੁੰਦ੍ਰ ਗੜਾੜ ਮਹਿ ਜਾਇ ਸਮਾਹਿ ਨ ਪੇਟ ਭਰਾਵੈ।
੭ ਜਾਇ ਗੜਾੜ ਪਤਾਲ ਹੇਠ ਹੋਇ ਤਵੇ ਦੀ ਬੂੰਦ ਸਮਾਵੈ।
੮ ਸਿਰ ਪਤਿਸ਼ਾਹਾਂ ਲਾਖ ਲਖ ਇਨਿਨਣ ਜਾਲ ਤਵੇ ਨੌਂ ਤਾਵੈ।
੯ ਮਰਦੇ ਖਹਿ ਖਹਿ ਦਨੀਆਂ ਦਾਵੈ ॥੧੫।

ਨਾਲੇ = ਨਦੀਆਂ। ਵਾਹ = ਹੜ੍ਹ। ਗੜ੍ਹਾੜ੍ਹ = ਮਹਾਂ ਸਾਗਰ। ਇੰਨਣ = ਲਕੜਾਂ।

ਅਰਥ–(੧) ਝੜੀ ਲਾਕੇ ਮੀਂਹ ਵਸਦਾ (ਹੈ ਤੇ ਫਿਰ) ਪਰਨਾਲਿਆਂ (ਥਾਨੀ) ਹੋਕੇ ਗਲੀਆਂ ਵਿਚ ਆਉਂਦਾ ਹੈ। [੨] (ਫਿਰ ਉਸ ਪਾਣੀ ਨਾਲ) ਲਖਾਂ ਹੀ ਵਹਨ ਉਛਲਕੇ ਚਲਦੇ ਹਨ ਅਤੇ ਲਖਾਂ ਹੀ ਪ੍ਰਵਾਹ (ਰਲਕੇ) ਹੜ੍ਹ ਵਹਾਉਂਦੇ ਹਨ। (੩) ਲਖਾਂ ਹੀ ਵਹਣ ਤੇ ਹੜ੍ਹ ਵਗਕੇ ਨਦੀਆਂ ਦੇ ਅੰਦਰ ਰਲ ਰਲਾਉ (ਭਾਵ ਮਿਲ ਜੁਲ) ਜਾਂਦੇ ਹਨ। (੪) ਨੌ ਸੌ ਨੜਿੰਨਵੇਂ (੯੯੯) ਨਦੀਆਂ ਹੋਕੇ ਪੂਰਬ ਤੇ ਪਛਮ ਨੂੰ ਚਲਦੀਆਂ ਹਨ। (੫) ਨਦੀਆਂ ਸਮੁੰਦਰ ਵਿਚ ਜਾਂਦੀਆਂ (ਹਨ ਤੇ ਉਹ ਸਮੁੰਦ੍ਰ ਨਾਲ ਮਿਲਕੇ ਮਹਾਂ ਸਾਗਰ ਨੂੰ ਚਲਦੀਆਂ ਹਨ। (੬) (ਓਹੋ ਜਿਹੇ) ਸਤ ਸਮੁੰਦਰ ਮਹਾਂ ਸਾਗਰ ਵਿਚ ਜਾਇ ਸਮਾਉਂਦੇ ਹਨ ਪਰ ਤਿਸਦਾ ਪੇਟ ਨਹੀਂ ਭਰਦਾ। (੭) (ਉਹ) ਮਹਾਂ ਸਾਗਰ ਪਤਾਲ ਹੇਠਾਂ ਜਾਕੇ ਤਤੇ ਤਵੇ ਤੇ ਬੂੰਦ ਹੋਕੇ ਸਮਾ ਜਾਂਦਾ ਹੈ। (੮) ਲਖਾਂ ਤੋਂ ਲਖਾਂ ਪਾਤਿਸ਼ਾਹਾਂ ਦੇ ਸਿਰ ਲਕੜਾਂ ਹੋਏ ਬਲਦੇ (ਤੇ ਉਸ ਪਤਾਲ ਰੂਪ) ਤਵੇ ਨੂੰ ਤਪਾਉਂਦੇ ਹਨ। (੯) (ਉਨਾਂ ਪਾਤਿਸ਼ਾਹਾਂ ਦੇ ਸਿਰ ਬਲਦੇ ਹਨ ਜੋ ਦੁਨੀਆਂ ਦੇ) ਦਾਹਵੇਦਾਰ ਹੋਕੇ ਖਹਿ ਖਹਿ ਮਰਦੇ ਹਨ॥ ੧ ॥

ਭਾਵ–ਦੁਨੀਆਂਦਾਰਾਂ ਦਾ ਮੰਦਾ ਹਾਲ ਹੁੰਦਾ ਹੈ, ਇਸਲਈ ਦੁਨੀਆਂ ਦਾ ਪਿਆਰ ਛਡਕੇ ਵਾਹਿਗੁਰੂ ਨਾਲ ਪਿਆਰ ਕਰਨਾ ਜ਼ਰੂਰੀ ਹੈ।

## ਦੋ ਪਾਤਸ਼ਾਹ-ਵੀਹ ਫਕੀਰ

੧ ਇਕਤੁ ਥੇਕੈ ਦੁਇ ਖੜਗ ਦੁਇ ਪਤਿਸ਼ਾਹ ਨ ਮੁਲਕ ਸਮਾਣੈ।
੨ ਵੀਹ ਫਕੀਰ ਮਸੀਤ ਵਿਚ ਖਿੰਥ ਖਿੰਧੋਲੀ ਹੇਠ ਲੁਕਾਣੈ।
੩ ਜੰਗਲ ਅੰਦਰ ਸ਼ੀਹ ਦੁਇ ਪੋਸਤ ਡੋਡੇ ਖਸ਼ ਖਸ਼ ਦਾਣੈ।
੪ ਸੂਲੀ ਉਪਰ ਖੇਲਨਾ ਸਿਰ ਧਰ ਛਤ੍ਰ ਬਜ਼ਾਰ ਵਿਕਾਣੈ।
੫ ਕੋਹਲੂ ਅੰਦਰ ਪੀੜੀਅਨਿ ਪੋਸਤ ਪੀਹ ਪਿਆਲੇ ਛਾਣੈ।
੬ ਲਉਬਾਲੀ ਦਰਗਾਹ ਵਿਚ ਗਰਬ ਗੁਨਾਹੀਂ ਮਾਣ ਨਿਮਾਣੈ।
੭ ਗੁਰਮੁਖ ਹੋਂਦੇ ਤਾਣ ਨਿਤਾਣੈ॥੧੬॥

ਥੇਕੈ = ਮਿਆਨ। ਪੀਹ = ਪੀਂਦੇ ਹਨ। ਗੁਨਾਹੀ = ਮੁਜਰਮ, ਦੋਖੀ।

ਅਰਥ–(੧) ਇਕ ਮਿਆਨ ਵਿਚ ਦੋ ਤਲਵਾਰਾਂ (ਤੇ) ਦੋ ਪਾਤਸ਼ਾਹ (ਇਕ) ਮੁਲਕ ਵਿਚ ਨਹੀਂ ਸਮਾਉਂਦੇ। (੨) (ਪਰ) ਵੀਹ ਫਕੀਰ ਮਸੀਤ ਅੰਦਰ (ਇਕ) ਖਫਨੀ ਜਾਂ ਗੋਦੜੀ ਹੇਠਾਂ ਲੁਕ ਜਾਂਦੇ ਹਨ। (੩) (ਰਾਜੇ ਇਸਤਰਾਂ ਹਨ ਜਿਵੇਂ) ਜੰਗਲ ਅੰਦਰ ਸ਼ੇਰ ਹੁੰਦੇ (ਹਨ ਅਤੇ ਫਕੀਰ ਇਸਤਰਾਂ ਹਨ ਜਿਵੇਂ) ਪੋਸਤ ਦੇ ਡੋਡੇ ਵਿਚ ਖਸਖਾਸ ਦੇ ਦਾਣੇ (ਹੁੰਦੇ ਹਨ)। (੪) (ਪੋਸਤ ਪਹਿਲੇ) ਸੂਲੀ ਉਤ ਖੇਲਨਾ

(ਕਰਕੇ ਫ਼ਿਰ) ਸਿਰ ਤੇ ਛਤ੍ਰ ਧਾਰਕੇ ਬਜ਼ਾਰ ਵਿਚ ਵਿਕਦਾ ਹੈ। [੫] (ਉਸਦੀਖਸ ਖ਼ਾਸ ਨੂੰ) ਕੋਹਲੂ ਅੰਦਰਪੀੜਦੇ(ਹਨ ਜੋ ਤੇਲਹੋਕੇ ਕਈ ਠੌਮ ਆਉਂਦਾਤੇ) ਡੋਡਿਆਂ ਨੂੰ ਪਿਆਲਿਆਂ ਵਿਚ ਪੁਨਕੇ ਪੀਂਦੇ ਹਣ। [੬] (ਸਾਰੀ ਪਉੜੀ ਦਾ ਭਾਵ ਇਹ ਹੈ ਕਿ) ਬੇਪ੍ਰਵਾਹ ਦੀ ਦਰਗਾਹ ਵਿਚ ਹੰਕਾਰੀ ਮੁਜਰਮ ਤੇ ਨਿਮਾਣੇ ਮਾਣ (ਪਾਉਂਦੇ ਹਨ)।(੭ (ਇਸਲਈ) ਗੁਰਮੁਖ ਤਾਣ (ਵਾਲੇ ਹੋਕੇ ਭੀ) ਨਿਤਾਣੇ ਹੁੰਦੇ ਹਨ ॥੧੬॥

## ਗਰੀਬ ਬਕਰੀ

**੧ ਸ਼ੀਂਹ ਪਜੂਤੀ ਬੱਕਰੀ ਮਰਦੀ ਹੋਈ ਖਿੜ ਖਿੜ ਹੱਸੀ।**
**੨ ਸ਼ੀਹ ਪੁਛੈ ਵਿਸਮਾਦ ਹੁਇ ਇਤਅਉਸਰਕਿਤ ਰਹਸ ਰਹੱਸੀ।**
**੩ ਬਿਨਹੁ ਕਰੇਂਦੀ ਬੱਕਰੀ ਪੁਤ੍ਰ ਅਸਾਡੇ ਕੀਚਨ ਖੱਸੀ।**
**੪ ਅੱਕ ਧਤੂਰਾ ਖਾਧਿਆਂ ਕੁਹਿ ਕੁਹਿ ਖੱਲ ਉਖਲ ਵਿਣੱਸੀ।**
**੫ ਮਾਸ ਖਾਨ ਗਲ ਵੱਢਕੇ ਹਾਲ ਤਿਨਾੜਾ ਕਉਣ ਹੋਵੱਸੀ।**
**੬ ਗਰਬ ਗਰੀਬੀ ਦੇਹ ਖੇਹ ਖਾਜ ਅਖਾਜ ਅਕਾਜ ਕਰੱਸੀ।**
**੭ ਜਗ ਆਇਆ ਸਭ ਕੋਈ ਮਰਸੀ ॥੧੭॥**

ਪਜੂਤੀ = ਪਕੜੀ। ਰਹੱਸ = ਖੁਸ਼ੀ। ਖਾਜ = ਖਾਣ ਜੋਗ। ਅਖਾਜ = ਖੋਟਾ।

ਅਰਥ—(੧) ਸ਼ੇਰ ਨੇ ਬਕਰੀ ਪਕੜੀ (ਤਾਂ ਉਹ) ਮਰਦੀ ਹੋਈ ਟਾਹ ਟਾਹ ਕਰਕੇ ਹਸ ਪਈ। (੨) ਸ਼ੇਰ ਅਸਚਰਜ ਹੋਕੇ ਪੁਛਣ ਲਗਾ ਤੂੰ ਇਸ ਵੇਲੇ ਕਿਸ ਖੁਸ਼ੀ ਕਰਕੇ ਹਸੀ ਹੈਂ ? [੩] ਬਕਰੀ ਬੇਨਤੀ ਕਰਨ ਲਗੀ (ਕਿ ਸਾਡੇ ਬਚੇਖੱਸੀ ਕੀਤੇ ਜਾਂਦੇ ਹਨ (ਭਾਵ ਨਮਰਦ ਕੀਤੇ ਜਾਂਦੇ ਹਨ ਕਿ ਇਨਾਂ ਦੀ ਬੰਸ ਹੀ ਨਾ ਰਹੇ ਕਿਉਂਕਿ ਜੋ ਮੈਂ ਦੁਖ ਪਾਇਆ ਹੈ ਉਹ ਬੰਸ ਨਾ ਪਾਵੇ)। [੪] ਅਕ ਧਤੂਰਾ ਖਾਦਿਆਂ (ਹੋਇਆਂ ਸਾਡੀ) ਖਲ ਕੋਹ ਕੋਹਕੇ ਉਧੇੜਦੇ (ਤੇ ਸਾਨੂੰ) ਨਾਸ ਕਰ ਦੇਂਦੇ (ਹਨ)। [੫] (ਪਰ ਜੇਹੜੇ ਤੇਰੇ ਵਰਗੇ ਸਾਡਾ) ਗਲ ਵੱਢਕੇ ਮਾਸ ਖਾਂਦੇ ਹਨਤਿਨਾਂ ਦਾ ਕੀਹ ਹਾਲ ਹੋਵੇਗਾ। [੬] ਹੰਕਾਰੀ ਤੇ ਗਰੀਬੀ (ਵਾਲੇ ਦੀ) ਦੇਹ ਤਾਂ ਖੇਹ (ਹੋ ਜਾਵੇਗੀ ਪਰ ਜੋ)ਚੰਗਾ ਕੰਮਕਰੇਗਾ(ਉਹ) ਹਲਾਲ(ਤੇ ਜੋ)ਖੋਟਾ ਕੰਮ ਕਰੇਗਾ (ਉਹ) ਹਰਾਮ(ਹੋਵੇਗਾ)।(੭)(ਜੋ) ਜਗਤ ਤੇ ਆਇਆ(ਹੈ ਸੋ)ਸਭ ਕੋਈਮਰ ਜਾਵੇਗਾ ॥੧੭॥

ਭਾਵ—ਚੰਗਾ ਕੰਮ ਕਰਨ ਵਾਲਾ ਦਰਗਾਹ ਵਿਚ ਕਬੂਲ ਪਏਗਾ ਅਤੇ ਮੰਦੇ ਕੰਮ ਕਰਨ ਵਾਲੇ ਨੂੰ ਢੋਈ ਨਹੀਂ ਮਿਲੇਗੀ।

## ਗੁਰਮੁਖ

**੧ ਚਰਨ ਕਵਲ ਰਹਰਾਸ ਕਰ ਗੁਰਮੁਖਸਾਧ ਸੰਗਤ ਪ੍ਰਗਾਸੀ।**
**੨ ਪੈਰੀਂ ਪੈ ਪਾ ਖਾਕ ਹੋਇ ਲੇਖ ਅਲੇਖ ਅਮਰ ਅਬਿਨਾਸੀ।**

੩ ਕਰ ਚਰਣੋਦਕ ਆਚਮਨੋ ਆਧ ਬਿਆਧ ਉਪਾਧ ਖਲਾਸੀ।
੪ ਗੁਰਮਤ ਆਪ ਗਵਾਇਆ ਮਾਇਆ ਅੰਦਰ ਕਰਨ ਉਦਾਸੀ।
੫ ਸ਼ਬਦ ਸੁਰਤ ਲਿਵਲੀਨ ਹੋਇ ਨਿਰੰਕਾਰ ਸਚਖੰਡ ਨਿਵਾਸੀ।
੬ ਅਬਗਤ ਗਤ ਅਗਾਧ ਬੋਧ ਅਕਥ ਕਥਾ ਅਚਰਜ ਗੁਰਦਾਸੀ।
੭ ਗੁਰਮੁਖ ਸੁਖ ਫਲ ਆਸ ਨਿਰਾਸੀ॥ ੧੮ ॥

ਅਰਥ—[੧] ਗੁਰਮੁਖਾਂ ਨੂੰ ਸਾਧ ਸੰਗਤ (ਵਿਚ ਰਹਿਣ) ਕਰਕੇ (ਗੁਰਾਂ ਦੇ) ਚਰਨ ਕਵਲਾਂ (ਵਿਚ ਰਹਿਣ ਦੀ) ਮਰਯਾਦਾ ਪ੍ਰਗਾਸ ਹੋਈ ਹੈ। (੨) (ਗੁਰਾਂ ਦੀ) ਚਰਨੀ ਪੈਕੇ ਚਰਨਾਂ ਦੀ ਖਾਕ ਹੋਏ ਤੇ ਲੇਖਿਆਂ ਤੋਂ ਅਲੇਖ ਤੇ ਨਾਸ ਤੋਂ ਰਹਿਤ ਹੋਕੇ ਅਮਰ ਹੋਏ ਹਨ। (੩) (ਕਿਉਂਕਿ) ਉਨਾਂ ਨੇ) ਚਰਨਾਂਮ੍ਰਿਤ ਨੂੰ ਪੀਨਾ ਕਰਕੇ ਆਧ ਬਿਆਧ ਤੇ ਉਪਾਧ (ਰੋਗ ਵਲੋਂ) ਖਲਾਸੀ (ਪਾਈ ਹੈ)। (੪) ਗੁਰਸਿਖਿਆ ਲੈਕੇ ਹੰਕਾਰ ਗਵਾਇਆ ਤੇ ਮਾਇਆ ਅੰਦਰ (ਰਹਿਕੇ ਹੀ) ਉਦਾਸੀ ਕਰਦੇ ਹਨ। [੫] ਸ਼ਬਦ ਸੁਰਤ ਵਿਚ ਲਿਵਲੀਨ ਹੋਕੇ ਨਿਰੰਕਾਰ (ਦੇ ਸਤਿਸੰਗ ਰੂਪ) ਸਚਖੰਡ ਵਿਚ ਵਸਦੇ ਹਨ। [੬] (ਜੋ) ਗੁਰੂ ਦੇ ਦਾਸੀ (ਭਾਵ ਵਾਲੇ ਗੁਰਮੁਖ ਹਨ ਉਨਾਂ ਦੀ) ਗਤੀ ਅਬਗਤ ਤੇ ਬੋਧ ਅਗਾਧ ਅਤੇ ਕਥਾ ਅਸਚਰਜ ਰੂਪ ਤੇ ਅਕਥ ਹੈ। [੭] ਗੁਰਮੁਖ ਸੁਖਫਲ ਪਾਕੇ ਆਸਾਂ ਤੋਂ ਨਿਰਾਸ (ਰਹਿੰਦੇ ਹਨ) ॥ ੧੮ ॥

ਭਾਵ—ਆਸਾ ਰੂਪ ਸੰਸਾਰ ਵਿਚ ਨਿਰਾਸ ਰਹਿਕੇ ਗੁਰਮੁਖਾਂ ਨੇ ਸੁਖਫਲ ਪਾਯਾ ਹੈ।

## ਸਤਸੰਗ ਪਾਪੀਆਂ ਨੂੰ ਤਾਰਦੀ ਹੈ

੧ ਸਣ ਵਣ ਵਾੜੀ ਖੇਤ ਇਕ ਪਰਉਪਕਾਰ ਵਿਕਾਰ ਜਣਾਵੈ।
੨ ਖੱਲ ਕਢਾਇ ਵਟਾਇ ਸਣ ਰੱਸਾ ਬੰਧਨ ਹੋਇ ਬਨਾਵੈ।
੩ ਖਾਸਾ ਮਲਮਲ ਸਿਰੀ ਸਾਫ ਸੂਤ ਕਤਾਇ ਕਪਾਹ ਵੁਣਾਵੈ।
੪ ਲੱਜਣ ਕੱਜਣ ਹੋਇਕੈ ਸਾਧ ਅਸਾਧ ਬਿਰਦ ਬਿਰਦਾਵੈ।
੫ ਸੰਗ ਦੋਖ ਨਿਰ ਦੋਖ ਮੋਖ ਸੰਗ ਸੁਭਾਉ ਨ ਸਾਧ ਮਿਟਾਵੈ।
੬ ਤੂਪੜ ਹੋਵੈ ਧਰਮਸਾਲ ਸਾਧ ਸੰਗਤ ਪੱਗ ਧੂੜ ਧੁਮਾਵੈ।
੭ ਕੁਟ ਕੁਟਸਣ ਕਿਰਤਾਸ ਕਰ ਹਰਿਜਸ ਲਿਖ ਪੁਰਾਣ ਸੁਣਾਵੈ।
੮ ਪਤਿਤ ਪੁਨੀਤ ਕਰੇ ਜਨ ਭਾਵੈ ੧੯॥

ਵਣਵਾੜੀ = ਕਪਾਹ। ਖਲ = ਛਿਲ। ਬੰਧਨ = ਫਾਹੀ। ਧਮਾਵੇ = ਲੈਂਦੀ।

ਅਰਥ—(੧) ਸਣ (ਤੇ) ਕਪਾਹ ਦਾ ਖੇਤ ਤਾਂ ਇਕ (ਹੈ ਪਰ ਕਪਾਹ) ਪਰ

ਉਪਕਾਰ (ਤੇ ਸਣ) ਵਿਕਾਰ ਜਤਾਉਂਦੀ ਹੈ। (੨) (ਸਣ ਆਪਣੀ) ਛਿਲ ਕਢਵਾਕੇ ਰਸਾ ਵਟਾਉਂਦੀ ਤੇ ਫਾਹੀ ਹੋਕੇ (ਲੋਕਾਂ ਨੂੰ) ਬਨਾਉਂਦੀ ਹੈ। (੩) (ਅਤੇ) ਕਪਾਹ (ਆਪਣਾ) ਸੂਤ ਕਤਵਾਕੇ ਖਾਸਾ, ਮਲਮਲ ਸਿਰੀਸਾਫ਼ ਉਨਵਾਉਂਦੀ ਹੈ। (੪) (ਤੇ ਜੋ) ਲੱਜਾ ਨੂੰ ਕੱਜਣ ਵਾਲੀ ਹੋਕੇ ਸਾਧ ਅਸਾਧ (ਭਾਵ ਚੰਗੇ ਮੰਦੇ)ਦੇ ਧਰਮਦੀ ਰੱਛਾ ਕਰਦੀ ਹੈ। (੫) ਨਿਰਦੋਖ ਸੰਤਾਂ ਦੇ ਸੰਗ ਕਰਕੇ ਦੋਖ ਵਾਲੇ ਦੁਸ਼ਟ ਭੀ ਮੁਕਤੀ (ਪਾਉਂਦੇ ਹਨ) (ਕਿਉਂ ਕਿ) ਸੰਗਤ (ਦੋਖੀ ਨਾਲ ਕੀਤਿਆਂ) ਸੰਤ ਆਪਣਾ ਪ੍ਰਭਾਵ ਨਹੀਂ ਮਿਟਾਉਂਦੇ ਹਨ। (੬) (ਸੋ ਜੇਕਰ) ਸਣ ਤਿਨਾਂ ਦੇ ਪਾਸ ਆਵੇ ਤਾਂ ਤਪੜਹੋਕੇ ਧਰਮਸਾਲ (ਵਿਚ ਵਿਛਦੀ ਤੇ) ਸਾਧ ਸੰਗਤਿ ਦੇ ਚਰਨ ਧੂੜ ਵਿਚ ਲੇਟਦੀ (ਹੋਈ ਕ੍ਰਿਤਾਰਥ ਹੁੰਦੀ ਹੈ। (੭) (ਫਿਰ ਉਸ) ਸਣ ਨੂੰ ਕੁਟ ਕੁਟਕੇ ਕਾਗਤ ਕਰਕੇ (ਸੰਤ ਉਸ ਉਤੇ) ਹਰ ਜਸ ਦੇ ਪ੍ਰਸੰਗ ਲਿਖ ਸੁਣਾਉਂਦੇ ਹਨ। (ਇਸਤਰਾਂ ਸੰਤ) ਜਨ ਚਾਹੇ ਤਾਂ ਪਾਪੀ ਨੂੰ ਭੀ ਪਵਿਤ੍ਰ ਕਰ ਦੇਂਦਾ ਹੈ ॥ ੧੯ ॥

ਭਾਵ—ਨਾਨਕ ਸੰਤ ਭਾਵੈ ਤਾ ਉਸਕਾ ਭੀ ਹੋਇ ਮੋਖੁ ॥ ਸੰਤ ਮੁਕਤੀ ਬਖਸ਼ਦਾਹੈ, ਇਸਲਈ ਸੰਤ ਸੰਗਤ ਕਰਨੀ ਚੰਗੀ ਹੈ।

## "ਸੰਗਤਿ ਕੇ ਗੁਨ ਬਹੁ ਅਧਿਕਾਈ"

੧ ਪੱਥਰ ਚਿਤ ਕਠੋਰ ਹੈ ਚੂਨਾ ਹੋਵੈ ਅਗੀਂ ਦੱਧਾ।
੨ ਅੱਗ ਬੁਝੈ ਜਲ ਛਿੜਕੀਐ ਚੂਨੇ ਅੱਗ ਉਠੇ ਅਤਿ ਵੱਧਾ।
੩ ਪਾਣੀ ਪਾਏ ਵਿਹੁ ਨ ਜਾਇ ਅਗਨ ਨ ਫੁਟੈ ਅਵਗੁਣ ਬੱਧਾ।
੪ ਜੀਭੈ ਉੱਤੇ ਰਖਿਆਂ ਛਾਲੇ ਪਵਨ ਸੰਗ ਦੁਖ ਲੱਧਾ।
੫ ਪਾਨ ਸੁਪਾਰੀ ਕੱਥ ਮਿਲ ਰੰਗ ਸੁਰੰਗ ਸਪੂਰਣ ਸੱਧਾ।
੬ ਸਾਧ ਸੰਗਤਿ ਮਿਲਸਾਧ ਹੋਇ ਗੁਰਮੁਖ ਮਹਾਂ ਅਸਾਧ ਸਮੱਧਾ।
੭ ਆਪ ਗਵਾਇ ਮਿਲੇ ਪਲ ਅੱਧਾ ॥ ੨੦ ॥ ੨੫ ॥

ਅਰਥ—(੧) ਪੱਥਰ ਦਾ ਚਿਤ ਕਰੜਾ (ਹੁੰਦਾ) ਹੈ(ਅਤੇ)ਅੱਗ ਨਾਲਸੜਿਆ (ਹੋਇਆ) ਕਲੀ ਹੁੰਦੀ ਹੈ। (੨) ਜਲ ਦੇ ਛਿੜਕਿਆਂ ਅੱਗ ਤਾਂ ਬੁਝ ਜਾਂਦੀਹੈ ਪਰ ਕਲੀ ਤੋਂ ਬਹੁਤ ਵਧਕੇ ਅੱਗ ਉਠਦੀ ਹੈ। (੩) ਪਾਣੀ ਦੇ ਪਾਇਆਂ ਭੀ ਉਸਦੀ ਜ਼ੈਹਰ ਨਹੀਂ ਜਾਂਦੀ ਤੇ ਅਗ ਭੀ ਨਹੀਂ ਫੁਟਦੀ (ਭਾਵ ਨਾਸ ਨਹੀਂ ਹੁੰਦੀ ਇਸਤਰਾਂ ਦੇ) ਅਵਗੁਨਾਂ ਵਿਚ ਬੱਧਾ ਹੋਇਆ ਹੈ। (੪) ਜੀਭ ਉਤੇ ਰਖਿਆਂ ਛਾਲੇ ਪੈਂਦ(ਹਨ ਤੇ ਉਸਦੇ) ਸੰਗ ਕਰਕੇ ਦੁਖ ਹੀ ਲੱਭਦਾ ਹੈ। (੫) (ਪਰ ਓਹੀ ਚੂਨਾ)ਪਾਨਸੁਪਾਰੀ ਤੇ ਕਥ ਦੇ ਨਾਲ ਮਿਲਕੇ ਰੰਗਾਂ ਵਿਚੋਂ ਸੁਭ ਰੰਗ ਪੂਰਤਾ ਨਾਲ ਹੁੰਦਾ ਹੈ। (੬) (ਇਸੇਤਰਾਂ) ਸਾਧ ਸੰਗਤਿ ਵਿਚ ਮਿਲਕੇ ਸਾਧ ਹੋਈਦਾ ਹੈ(ਕਿ ਉਹ ਕਿ) ਗੁਰਮੁਖਮਹਾਂ

ਅਸਾਧਾਂ ਨੂੰ ਸਮਝਾ (ਲੈਂਦੇ ਹਨ)। (੭) (ਭਾਵ ਕੋਈ ਉਨਾਂ ਨਾਲ) ਆਪਾ ਗਵਾਕੇ ਅੱਧਾ ਪਲ ਮਿਲੇ (ਤਾਂ ਉਸਨੂੰ ਮੁਕਤੀ ਪਾਪਤ ਹੋ ਜਾਂਦੀ ਹੈ) ॥ ੨੦ ॥ ੨੫ ॥

ਭਾਵ—ਜਿਵੇਂ ਅਕਲਾ ਚੂਨਾ ਮੂੰਹ ਵਿਚ ਛਾਲੇ ਪਾ ਦੇਂਦਾ ਹੈ, ਪਰ ਪਾਨ ਤੇ ਕੱਥ ਸੁਪਾਰੀ ਨਾਲ ਮਿਲਕੇ ਓਹੀ ਚੂਨਾ ਸੁਰੰਗ ਪੈਦਾ ਕਰਦਾ ਹੈ, ਇਵੇਂ ਮਨਮੁਖ ਇਕੱਲਾਤਾਂਸਭਲਈਦੁਖਦਾਈਹੈ,ਪਰਸਤਿਸੰਗਵਿਚਮਿਲਜਾਵੇਤਾਂਸੁਖਦਾਈਹੋਜਾਂਦਾਹੈ।

ੴ ਸਤਿਗੁਰ ਪ੍ਰਸਾਦਿ ॥

# ਗਿਆਨ ਰਤਨਾਵਲੀ ਛਬੀਹਵੀਂ ਵਾਰ

## ਸਤਿਗੁਰੂ—ਮੰਗਲਾ ਚਰਨ

੧ ਸਤਿਗੁਰ ਸਚਾ ਪਾਤਿਸਾਹ ਪਾਤਿਸਾਹ ਪਾਤਿਸਾਹ ਸਿਰੰਦਾ।
੨ ਸਚੇ ਤਖਤ ਨਿਵਾਸ ਹੈ ਸਾਧ ਸੰਗਤਿ ਸਚਖੰਡ ਵਸੰਦਾ।
੩ ਸਚੁ ਫੁਰਮਾਣ ਨੀਸਾਣ ਸੱਚ ਸੱਚਾ ਹੁਕਮ ਨ ਮੂਲ ਫਿਰੰਦਾ।
੪ ਸੱਚ ਸ਼ਬਦ ਟਕਸਾਲ ਸੱਚ ਗੁਰਤੇਗੁਰਹੋਇਸ਼ਬਦ ਮਿਲੰਦਾ।
੫ ਸਚੀ ਭਗਤਿ ਭੰਡਾਰ ਸੱਚ ਰਾਗ ਰਤਨ ਕੀਰਤਨ ਭਾਵੰਦਾ।
੬ ਗੁਰਮੁਖ ਸੱਚਾ ਪੰਥ ਹੈ ਸੱਚ ਦੋਹੀ ਸਚ ਰਾਜ ਕਰੰਦਾ।
੭ ਵੀਹ ਇਕੀਹ ਚੜ੍ਹਾਉ ਚੜ੍ਹਦਾ ॥ ੧ ॥

ਅਰਥ(੧) ਸਤਿਗੁਰੂ ਸਚਾ ਪਾਤਿਸ਼ਾਹ,ਪਾਤਿਸ਼ਾਹਾਂ ਦੇ ਪਾਤਿਸ਼ਾਹਾਂ ਦਾ ਸਿਰ ਜਨ ਵਾਲਾ ਹੈ। (੨) ਸਚੇ ਤਖਤ ਤੇ ਨਿਵਾਸ (ਕਰਦਾ) ਹੈ ਤੇ ਸਾਧ ਸੰਗਤ ਰੂਪਸਚ ਖੰਡ ਵਿਚ ਵਸਦਾ ਹੈ। (੩) ਸਚਾ ਹੁਕਮ ਤੇ ਸਚਾ ਨਿਸ਼ਾਣ ਹੈ (ਅਤੇ ਉਨਾਂ ਦਾ) ਸੱਚਾ ਹੁਕਮ ਫੇਰਿਆ ਨਹੀਂ ਜਾਂਦਾ। (੪) ਸ਼ਬਦ ਰੂਪ ਟਕਸਾਲ ਭੀ ਸਚਾ(ਹੈ ਤੇ)ਜੋ ਗੁਰ ਸ਼ਬਦ ਨੂੰ ਮਿਲਦਾ ਹੈ ਸੋ ਗੁਰੂ ਹੁੰਦਾ ਹੈ। (੫) ਸਚੀ ਭਗਤੀ ਦਾ ਭੰਡਾਰ ਭੀ ਸਚਾ ਹੈ ਤੇ ਰਾਗ ਰਤਨ ਤੇ ਕੀਰਤਨ ਮਨ ਨੂੰ ਭਾਂਵਦਾ ਹੈ। (੬) ਗੁਰਮੁਖਾਂ ਦਾਰਸਤਾ ਸਚਾ ਹੈ ਤੇ ਸਚੀ ਦੋਹੀ ਵਿਚ ਸਚ ਦਾ ਰਾਜ ਕਰਦਾ ਹੈ। (੭) (ਕਿਉਂਕਿ) ਨਿਸਚੇ ਕਰਕੇ ਇਕ ਈਸ਼ਵਰ ਦੇ ਚੜ੍ਹਾਉ ਨੂੰ ਚੜ੍ਹਦਾ ਹੈ॥ ੧ ॥

ਭਾਵ—"ਸਚੁ ਸਭਨਾ ਹੋਇ ਦਾਰੂ" ਸਚ ਨਾਲ ਪਿਆਰ ਕਰਨ ਵਾਲਾ ਵਾਹਿਗੁਰੂ ਦੇ ਚਰਨਾਂ ਵਿਚ ਸਮਾਂਦਾ ਹੈ।

## ਪੂਰਬੋਕਤ

੧ ਗੁਰ ਪਰਮੇਸਰੁ ਜਾਣੀਐ ਸਚੇ ਸਚਾ ਨਾਉ ਧਰਾਯਾ।

੨ ਨਿਰੰਕਾਰ ਅਕਾਰ ਹੋਇ ਏਕੰਕਾਰ ਅਪਾਰ ਸਦਾਯਾ।
੩ ਏਕੰਕਾਰਹੁੰ ਸ਼ਬਦ ਧੁਨ ਓਅੰਕਾਰ ਅਕਾਰ ਬਨਾਯਾ।
੪ ਇਕਦੂੰ ਹੋਇ ਤਿੰਨ ਦੇਵ ਤਿਹੁੰ ਮਿਲਦਸ਼ ਅਵਤਾਰ ਗਣਾਯਾ।
੫ ਆਦਿ ਪੁਰਖ ਆਦੇਸ਼ ਹੈ ਓਹ ਵੇਖੈ ਓਨਾਂ ਨਦਰ ਨ ਆਯਾ।
੬ ਸ਼ੇਸ਼ਨਾਗ ਸਿਮਰਨ ਕਰੈ ਨਾਵਾਂ ਅੰਤ ਬਿਅੰਤ ਨ ਪਾਯਾ।
੭ ਗੁਰਮੁਖ ਸੱਚ ਨਾਉ ਮਨ ਭਾਯਾ ॥ ੨ ॥

ਅਰਥ–(੧) ਗੁਰੂ ਹੀ ਪ੍ਰਮੇਸ਼ਰ ਰੂਪ ਜਾਣੀਦਾ ਹੈ (ਕਿਉਂਕਿ) ਸਚੇ ਪ੍ਰਮੇਸੁਰ ਨੇ ਹੀ ਸਚਾ ਨਾਮ ਧਰਾਇਆ ਹੈ। (੨) ਅਪਾਰ ਨਿਰੰਕਾਰ ਨੇ ਅਕਾਰ ਰੂਪ ਹੋਕੇ ਏਕੰਕਾਰ ਸਦਵਾਇਆ ਹੈ। (੩) ਏਕੰਕਾਰ ਤੋਂ ਹੀ ਸ਼ਬਦ ਦੀ ਧੁਨੀ ਹੋਈ (ਤਾਂ ਉਸਨੇ ਹੀ) ਓਅੰਕਾਰ ਦਾ ਰੂਪ ਬਣਾਇਆ ਹੈ। (੪)। ਇਕ (ਓਅੰਕਾਰ ਤੋਂ) ਤਿੰਨ ਦੇਵਤੇ ਹੋਏ ਤਿੰਨਾਂ ਨੇ ਮਿਲਕੇ ਦਸ ਅਵਤਾਰਾਂ ਦਾ ਨਾਮ ਗਿਣਾਇਆ ਹੈ। (੫) ਆਦਿ ਪੁਰਖ ਵਾਹਿਗੁਰੂ ਨੂੰ ਨਮਸ਼ਕਾਰ ਹੈ (ਕਿਉਂਕਿ) ਉਹ (ਤਾਂ ਉਨਾਂ ਨੂੰ) ਵੇਖਦਾ ਤੇ ਓਨਾਂ ਨੂੰ (ਉਹ ਅਕਾਲ ਪੁਰਖ) ਨਜ਼ਰ ਨਹੀਂ ਆਉਂਦਾ। (੬) ਸ਼ੇਸ਼ਨਾਗ (ਜਿਸ ਦਾ) ਸਿਮਰਨ ਕਰਦਾ ਹੈ ਤੇ ਨਾਵਾਂ ਦੇ ਅੰਤ (ਤੋਂ ਉਹ) ਬਿਅੰਤ ਹੀ ਸਦਾਉਂਦਾ ਹੈ। (੭) (ਉਸੇ ਦਾ) ਸਚਾ ਨਾਮ ਗੁਰਮੁਖ ਦੇ ਮਨ ਨੂੰ ਭਾਇਆ ਹੈ। ੨ ॥

ਭਾਵ– 'ਓਹੁ ਵੇਖੈ ਓਨਾ ਨਦਰਿ ਨ ਆਵੈ" ਵਾਹਿਗੁਰੂ ਦਾ ਹੁਕਮ ਦੇਵਤਿਆਂ ਦੇ ਸਿਰ ਉਤੇ ਹੈ, ਉਹੀ ਵਾਹਿਗੁਰੂ ਗੁਰੂ ਨਾਨਕ ਰੂਪ ਹੋਯਾ ਹੈ, ਗੁਰੂ ਜੀ ਦੇ ਉਪਦੇਸ਼ ਨਾਲ ਗੁਰਮੁਖਾਂ ਦਾ ਪਿਆਰ ਹੈ।

## ਈਸ਼ਵਰ ਉਪਮਾਂ

੧ ਅੰਬਰ ਧਰਤ ਵਿਛੋੜਿਅਨੁ ਕੁਦਰਤ ਕਰ ਕਰਤਾਰ ਕਹਾਯਾ।
੨ ਧਰਤੀ ਅੰਦਰ ਪਾਣੀਐ ਵਿਣ ਥੰਮਾਂ ਆਗਾਸ ਰਹਾਯਾ।
੩ ਇੰਧਣ ਅੰਦਰ ਅੱਗ ਧਰ ਅਹਿਨਿਸਿ ਸੂਰਜ ਚੰਦ ਉਪਾਯਾ।
੪ ਛਿਅ ਰੁਤ ਬਾਰਹ ਮਾਂਹ ਕਰ ਖਾਣੀ ਬਾਣੀ ਚਲਤ ਰਚਾਯਾ।
੫ ਮਾਨਸ ਜਨਮ ਦੁਰਲੰਭ ਹੈ ਸਫਲ ਜਨਮ ਗੁਰਪੂਰਾ ਪਾਯਾ।
੬ ਸਾਧ ਸੰਗਤਿ ਮਿਲ ਸਹਿਜ ਸਮਾਯਾ ॥ ੩ ॥

ਅਰਥ–[੧] ਅਕਾਸ਼ ਤੇ ਧਰਤੀ ਨੂੰ ਵਿਛੋੜਿਆ ਹੈ ਅਤੇ ਇਸੇ ਸ਼ਕਤੀ ਕਰਕੇ ਹੀ ਉਹ ਕਰਤਾਰ ਕਹਾਇਆ ਹੈ। (੨) ਧਰਤੀ ਅੰਦਰ ਪਾਣੀ ਹੈ ਤੇ ਥੰਮਾਂ ਤੋਂ ਬਿਨਾਂ ਅਕਾਸ (ਉਸਦੀ ਸ਼ਕਤੀ ਕਰਕੇ) ਰਹਾਇਆ ਹੋਇਆ ਹੈ (੩) ਲਕੜਾਂ ਅੰਦਰ ਅੱਗ

ਧਰੀ ਹ ਅਤੇ ਰਾਤ ਦਿਨ (ਦੇ ਚਾਲਣੇ ਕਰਨ ਲਈ) ਸੂਰਜ ਚੰਦ ਬਣਾਇਆ ਹੈ। (੪) ਛੇ ਰੁਤਾਂ ਬਾਰਾਂ ਮਹੀਨੇ ਕਰੇ (ਹਨਤੇ ਖਾਣੀ ਬਾਣੀ ਦਾ ਚਰਿਤ੍ਰ ਉਪਾਇਆ ਹੈ। (੫) ਮਨੁਖਾ ਜਨਮ ਦੁਰਲਭ ਹੈ (ਅਤੇ ਜਿਸਨੇ) ਪੂਰਾ ਗੁਰੂ ਪਾਇਆ (ਹੈ ਉਸਦਾ) ਜਨਮ ਸਫਲਾ ਹੈ। [੬] ਸਾਧ ਸੰਗਤਿ ਵਿਚ ਮਿਲਣ ਵਾਲਾ ਸਹਿਜ ਪਦ ਵਿਚ ਮਨਾਇਆ ਹੈ ॥ ੩ ॥

ਭਾਵ—ਜਿਸ ਨਿਰੰਕਾਰ ਨੇ ਜਗਤ ਦੀ ਰਚਨਾ ਬਣਾਈ ਹੈ, ਉਸਨੂੰ ਮਿਲਿਆਂ ਹੀ ਜਨਮ ਸਫਲਾ ਹੈ, ਮਿਲਾਨ ਵਾਲੀ ਸਾਧ ਸੰਗਤ ਹੈ।

## ਪੂਰਬੋਕਤ

੧ ਸਤਿਗੁਰ ਸੱਚ ਦਾਤਾਰ ਹੈ ਮਾਨਸ ਜਨਮ ਅਮੋਲ ਦਿਵਾਯਾ।
੨ ਮੂੰਹ ਅਖੀਂ ਨਕ ਕੰਨ ਕਰ ਹਥ ਪੈਰ ਦੇ ਚਲੇ ਚਲਾਯਾ।
੩ ਭਾਉ ਭਗਤਿ ਉਪਦੇਸ਼ ਕਰ ਨਾਮ ਦਾਨ ਇਸ਼ਨਾਨ ਦ੍ਰਿੜਾਯਾ।
੪ ਅੰਮ੍ਰਿਤ ਵੇਲੇ ਨਾਵਣਾ ਗੁਰਮੁਖ ਜਪ ਗੁਰਮੰਤ ਜਪਾਯਾ।
੫ ਰਾਤ ਆਰਤੀ ਸੋਹਿਲਾ ਮਾਇਆ ਵਿਚ ਉਦਾਸ ਰਹਾਯਾ।
੬ ਮਿਠਾ ਬੋਲਣ ਨਿਵ ਚਲਣ ਹਥਹੁ ਦੇਇ ਨ ਆਪ ਗਣਾਯਾ।
੭ ਚਾਰ ਪਦਾਰਥ ਪਿਛੈ ਲਾਯਾ ॥ ੪ ॥

ਅਰਥ—(੧) ਸਤਿਗੁਰੂ ਸੱਚੇ ਦਾਤਾ ਨੇ (ਸਾਨੂੰ) ਅਮੋਲਕ ਮਨੁਖਾ ਜਨਮ ਦਿਵਾਯਾ ਹੈ।(੨) ਮੂੰਹ, ਅੱਖਾਂ, ਨਕ, ਕੰਨ, (ਗਿਆਨ ਇੰਦ੍ਰੇ) ਕੀਤੇ ਅਤੇ ਹਥ ਪੈਰ ਕਰਕੇ ਇਨਾਂ) ਦੇ ਚਾਲੇ (ਦੇਹ ਨੂੰ) ਚਲਾਇਆ ਹੈ। (੩) ਪ੍ਰੇਮਾ ਭਗਤੀ ਦਾ ਉਪਦੇਸ਼ ਕਰਕੇ ਨਾਮ ਦਾਨ ਤੇ ਇਸ਼ਨਾਨ ਦ੍ਰਿੜ ਕਰਾਇਆ ਹੈ। (੪) ਅੰਮ੍ਰਿਤ ਵੇਲੇ ਨਾਵਣਾਂ (ਦਸਕੇ) ਗੁਰਸਿਖਾਂ ਕੋਲੋਂ ਗੁਰ ਮੰਤ੍ਰ ਜਪੁ (ਜਪੁਜੀ) ਜਪਵਾਇਆ ਹੈ। [੫] ਰਾਤ ਨੂੰ ਸੌਣ ਵੇਲੇ) ਆਰਤੀ ਸੋਹਿਲਾ (ਪੜ੍ਹਨ ਦਾ ਉਪਦੇਸ਼ ਦੇਕੇ ਮਾਇਆ ਵਿਚ ਹੀ ਉਦਾਸ ਰਖਾਇਆ ਹੈ। (੬) (ਗੁਰਸਿਖ ਇਹ ਕੰਮ ਕਰਦੇ ਹੋਏ) ਮਿਠਾ ਬੋਲਦੇ, ਨਿਉਂਕੇ ਚਲਦੇ ਅਤੇ ਹਥੋਂ ਦੇਕੇ ਆਪਣਾ ਆਪ ਨਹੀਂ ਗਿਣਾਉਂਦੇ। [੭] (ਇਸੇ ਲਈ ਗੁਰੂ ਨੇ ਸਿਖਾਂ ਦੇ) ਪਿਛੇ ਚਾਰੇ ਪਦਾਰਥਾਂ ਨੂੰ ਲਾਇਆ ਹੈ ॥ ੪ ॥

ਭਾਵ-"ਹਥਹੁ ਦੇਕੇ ਭਲਾ ਮਨਾਵੈ" ਜੋ ਗੁਰਮੁਖ ਮਿਠਾ ਬੋਲਕੇ ਨਿਉਂਕੇ ਤੁਰਦੇ ਤੇ ਹਥੋਂ ਦੇਕੇ ਭਲਾ ਮੰਗਦੇ ਹਨ, ਉਹਨਾਂ ਨੂੰ ਚਾਰ ਪਦਾਰਥ ਪ੍ਰਾਪਤ ਹੁੰਦੇ ਹਨ।

## ਸਤਿਗੁਰ ਉਪਮਾਂ

੧ ਸਤਿਗੁਰ ਵੱਡਾ ਆਖੀਐ ਵੱਡੇ ਦੀ ਵਡੀ ਵਡਿਆਈ।

੨ ਓਅੰਕਾਰ ਅਕਾਰ ਕਰ ਲਖ ਦਰੀਆਉ ਨ ਕੀਮਤ ਪਾਈ।
੩ ਇਕ ਵਰਭੰਡ ਅਖੰਡ ਹੈ ਜੀਅ ਜੰਤ ਕਰ ਰਿਜਕ ਦਿਵਾਈ।
੪ ਲੂੰ ਲੂੰ ਵਿਚ ਰਖਿਓਨ ਕਰ ਵਰਭੰਡ ਕਰੋੜ ਸਮਾਈ।
੫ ਕੇਵਡ ਵੱਡਾ ਆਖੀਐ ਕਵਣ ਥਾਉਂ ਕਿਸ ਪੁਛਾਂ ਜਾਈ।
੬ ਅੱਪੜ ਕੋਇ ਨ ਹੰਘਈ ਸੁਣ ਸੁਣ ਆਖਣ ਆਖ ਸੁਣਾਈ।
ਸਤਿਗੁਰੁ ਮੂਰਤਿ ਪਰਗਟੀ ਆਈ।੫॥

ਅਰਥ-(੧) ਸਤਿਗੁਰੂ ਵਡਾ ਆਖੀਦਾ ਹੈ (ਕਿਉਂਕਿ) ਵਡੇ ਦੀ ਵਡਿਆਈ ਵਡੀ (ਹੁੰਦੀ ਹੈ। (੨) ਓਅੰਕਾਰ (ਨੇ ਹੀ ਗੁਰੂ ਦਾ) ਸਰੀਰ (ਧਾਰਨ) ਕਰਿਆ (ਹੈ ਇਸ ਲਈ) ਲਖਾਂ ਹੀ ਦਰਿਆਵਾਂ (ਭਾਵਬ੍ਰਹਮਾਂ ਆਦਿਕਾਂ) ਨੇ ਗੁਰਾਂ ਦੀ ਕੀਮਤ ਨਹੀਂ ਪਾਈ। (੩) (ਜੋ) ਇਕ ਵਾਹਿਗੁਰੂ ਬ੍ਰਹਮੰਡ ਵਿਚ ਅਖੰਡ (ਹੋਕੇ ਵਸਦਾ) ਹੈ ਤੇ ਜੀਵ ਜੰਤਾਂ ਨੂੰ ਰਿਜਕ ਦਿਵਾਉਂਦਾ ਹੈ। (੪) (ਜਿਸ ਨੇ ਜੀਵਾਂ ਦੇ) ਲੂੰ ਲੂੰ ਵਿਚ (ਆਪਨੀ ਤਾਕਤ ਨੂੰ) ਰਖਨਾ ਕਰਕੇ ਕ੍ਰੋੜਾਂ ਬ੍ਰਹਮੰਡਾਂ ਵਿਚ ਸਮਾਈ (ਕੀਤੀ ਹੈ)। (੫) (ਉਹੋ) ਕਿਤਨਾਕੁ ਵਡਾ ਆਖੀਦਾ ਹੈ ਤੇ ਕੇਹੜਾ ਥਾਉਂ (ਤੇ ਵਸਦਾ ਹੈ ?) ਕਿਸ ਨੂੰ ਜਾਕੇ ਪੁਛਾਂ ? । (੬) ਪਹੁੰਚ ਕੋਈ ਨਹੀਂ ਸਕਦਾ (ਸਭ ਸੁਣ ਸੁਣਾਏ ਪ੍ਰਸੰਗਾਂ ਨੂੰ ਆਖਕੇ ਸੁਣਾਉਂਦੇਹਨ। (੭)ਸਤਿਗੁਰੂ (ਜੀ ਦੀ) ਮੂਰਤਹੀ ਪ੍ਰਗਟ ਹੋਆਈ ਹੈ।੫।

ਭਾਵ-"ਜੇਵਡ ਸਾਹਿਬ ਤੇਵਡ ਦਾਤੀ" ਉਸ ਮਾਲਕ ਦੀ ਤਾਕਤ ਦਾ ਕੁਝ ਪਤਾ ਨਹੀਂ ਲਗ ਸਕਦਾ, ਉਸੇਨਿਰੰਕਾਰਦਾ ਰੂਪ ਸਤਿਗੁਰੂ ਨਾਨਕ ਦੇਵ ਜੀ ਹਨ

## ਪੂਰਬੋਕਤ

੧ ਧਿਆਨ ਮੂਲ ਗੁਰੁ ਦਰਸਨੋ ਪੂਰਨ ਬ੍ਰਹਮ ਜਾਣ ਜਾਣੋਈ।
੨ ਪੂਜ ਮੂਲ ਸਤਿਗੁਰੁ ਚਰਨ ਕਰ ਗੁਰਦੇਵ ਸੇਵ ਸੁਖ ਹੋਈ।
੩ ਮੰਤ੍ਰ ਮੂਲ ਸਤਿਗੁਰੁ ਬਚਨ ਇਕ ਮਨ ਹੋਇ ਅਰਾਧੈ ਕੋਈ।
੪ ਮੋਖ ਮੂਲ ਕਿਰਪਾ ਗੁਰੂ ਜੀਵਨ ਮੁਕਤਿ ਸਾਧ ਸੰਗਿ ਸੋਈ।
੫ ਆਪ ਗਣਾਇ ਨ ਪਾਈਐ ਆਪ ਗਵਾਇ ਮਿਲੈ ਵਿਰਲੋਈ।
੬ ਆਪ ਗਵਾਏ ਆਪ ਹੈ ਸਭਕੋ ਆਪ ਆੱਪੇ ਸਭ ਕੋਈ।
੭ ਗੁਰੁ ਚੇੱਲਾ ਚੇੱਲਾ ਗੁਰੁ ਹੋਈ ॥੬॥

ਅਰਥ-(੧) (ਸਾਰੇ) ਧਿਆਨਾਂ (ਦਾ) ਮੂਲ ਗੁਰਾਂ ਦਾ ਦਰਸ਼ਨ (ਹੈ ਕਿਉਂਕਿ ਗੁਰੂ) ਸਰਗੁਨ ਬ੍ਰਹਮ (ਹਨ ਪਰ ਇਸ ਗਲ ਨੂੰ ਕੋਈ) ਜਾਨਨ ਵਾਲਾ ਹੀ ਜਾਣਦਾ

ਹੈ। (੨) (ਸਾਰਿਆਂ) ਪੂਜਾਂ ਦੇ ਮੁੱਢ ਸਤਿਗੁਰੂ ਦੇ ਚਰਨ (ਹਨ ਕਿਉਂਕਿ) ਗੁਰਦੇਵ ਦੀ ਸੇਵਾ ਕਰਕੇ ਸੁਖ ਹੁੰਦਾ ਹੈ। (੩) ਮੰਤ੍ਰਾਂ ਦਾ ਮੂਲ ਗੁਰਾਂ ਦੇ ਬਚਨ (ਹਨ ਪਰ) ਕੋਈ (ਵਿਰਲਾ ਹੀ) ਬਚਨਾਂ ਨੂੰ (ਇਕ ਮਨ ਹੋਕੇ) ਅਰਾਧਦਾ ਹੈ। (੪) ਮੁਕਤੀ ਦਾ ਮਾਰਗ ਗੁਰੂ ਦੀ ਕਿਰਪਾ (ਹੈ ਅਤੇ ਜਿਸਤੇ ਗੁਰਾਂ ਦੀ ਕਿਰਪਾ ਹੋਈ ਹੈ) ਸੋਈ ਸਾਧ ਸੰਗਤ ਕਰਕੇ ਜੀਵਨ ਮੁਕਤ (ਹੋਇਆ ਹੈ)। (੫) ਆਪਾ ਭਾਵ ਗਣਾਉਨੇ ਕਰਕੇ ਨਹੀਂ ਪਾਈਦਾ ਅਤੇ ਆਪਾ ਭਾਵ ਗਵਾਕੇ (ਤਾਂ (ਸਭ ਪਾਸੇ ਆਪ ਹੀ ਆਪ) ਹੈ ਅਤੇ ਸਭ ਕਿਸੇ ਦਾ ਆਪ ਤੇ ਸਭ ਕੋਈ ਆਪਨਾ (ਹੋ ਜਾਂਦਾ ) ਹੈ (੭) ਇਹ (ਜਾਣਕੇਹੀ) ਗੁਰੂ ਦਾ ਚੇਲਾ ਚੇਲਿਓਂ ਗੁਰੂ ਹੋਇਆ (ਸੀ) ॥੬॥

ਭਾਵ—"ਜਿਵੇਂ ਹਾਥੀ ਦੀ ਪੈੜ ਵਿਚ ਸਾਰੀਆਂ ਪੈੜਾਂ ਆ ਜਾਂਦੀਆਂ ਹਨ ਅਤੇ ਮੁੱਢ ਨੂੰ ਪਾਨੀ ਪਾਣ ਨਾਲ ਸਭਨਾਂ ਸ਼ਾਖਾਂ ਨੂੰ ਪਾਣੀ ਪੁਜ ਜਾਂਦਾ ਹੈ, ਇਵੇਂ ਹੀ ਸਤਿਗੁਰ ਜੀਦੀ ਭਗਤੀ,ਕਰਨ ਨਾਲਸਭ ਉਪਾਸ਼ਨਾਂ ਤੇਭਗਤੀਆਂ ਹੋਜਾਂਦੀਆਂ ਹਨ।

## "ਚਹੁੰਜੁਗਾਂ ਦੇ ਧਰਮ ਸੁਣ !"

੧ ਸਤਿਜੁਗ ਪਾਪ ਕਮਾਣਿਆ ਇਕਸ ਪਿੱਛੈ ਦੇਸ ਦੁਖਾਲਾ।
੨ ਤ੍ਰੇਤੈ ਨਗਰੀ ਪੀੜੀਐ ਦੁਆਪਰ ਪਾਪ ਬੰਸ ਕੋ ਗਾਲਾ।
੩ ਕਲਿਜੁਗ ਬੀਜੈ ਸੋ ਲੁਣੈ ਵਰਤੈ ਧਰਮ ਨਿਆਉਂ ਸੁਖਾਲਾ।
੪ ਫਲੈ ਕਮਾਣੈ ਤਿਹੁ ਜੁਗੀ ਕਲਿਜੁਗ ਸਫਲਧਰਮਤਤਕਾਲਾ।
੫ ਪਾਪ ਕਮਾਣੈ ਲੇਪ ਹੈ ਚਿਤਵੇ ਧਰਮ ਸਫਲ ਫਲ ਵਾਲਾ।
੬ ਭਾਉ ਭਗਤਿ ਗੁਰਪੁਰਬਕਰਬੀਜਨ ਬੀਜਸਚੀਧਰਮਸਾਲਾ।
੭ ਸਫਲ ਮਨੋਰਥ ਪੂਰਨ ਘਾਲਾ॥ ੭॥

ਗਾਲਾ = ਨਾਸ ਕਰਨਾ। ਸੁਖਾਲਾ = ਸੌਖਾ। ਕਮਾਣੇ ਕੀਤੇ ਹੋਏ।

ਅਰਥ—(੧) ਸਤਿਜੁਗ (ਵਿਚ) ਪਾਪ ਕੀਤਿਆਂ ਇਕਦੇ ਪਿਛੇ ਸਾਰਾ ਦੇਸ ਦੁਖੀ ਹੁੰਦਾ ਸੀ। (੨) ਤ੍ਰੇਤੇ (ਜੁਗ ਵਿਚ) ਨਗਰੀ ਨੂੰ ਦੁਖ ਦੇਈਦਾ ਸੀ ਤੇ ਦੁਆਪਰ ਜੁਗ ਵਿਚ ਪਾਪੀ ਦੀ ਵੰਸ ਨੂੰ ਨਾਸ ਕਰੀਦਾ ਸੀ। (੩) ਕਲਿਜੁਗ (ਵਿਚ ਜੋ ਕੋਈ ਬੀਜੇ ਉਹੀ ਵੱਢੇ, ਸੌਖਾ ਧਰਮ ਦਾ ਨਿਆਉਂ ਵਰਤਦਾ ਹੈ। (੪) ਕੀਤਿਆਂ ਕਰਮਾਂ ਦਾ ਤਿੰਨਾਂ ਜੁਗਾਂ ਵਿਚ ਫਲ ਮਿਲਦਾ ਸੀ ਪਰ ਕਲਜੁਗ ਵਿਚ ਧਰਮ ਛੇਤੀ ਨਾਲਹੀ ਸਫਲ ਹੋ ਜਾਂਦਾਹੈ। (੫) ਪਾਪਾਂ ਦੇਕੀਤਿਆਂ ਹੀਲੇਖਾ(ਹੁੰਦਾ)ਹੈਅਤੇਧਰਮਚਿਤਵਿਆਂ ਹੀ ਸ੍ਰੇਸ਼ਟ ਫਲਾਂ ਵਾਲਾ ਫਲਦਾ ਹੈ। (੬) (ਤਾਂਤੇ ਪ੍ਰੇਮਾ ਭਗਤੀ ਤੇ ਗੁਰਪੁਰਬਕਰਨ ਰੂਪ ਬੀਜ ਧਰਮਸਾਲ (ਰੂਪ) ਸਚੀ (ਧਰਤੀ ਵਿਚ) ਬੀਜੇ। (੭) (ਕਿਉਂਕਿ ਇਸ) ਸਫਲ਼ ਘਾਲਨਾ (ਦੇ ਕੀਤਿਆਂ) ਮਨੋਰਥ ਪੂਰਨ (ਹੁੰਦੇ ਹਨ) ।੭।

ਭਾਵ—ਕਲਜੁਗ ਵਿਚ ਪਾਪ ਕਰਮ ਦੀ ਚਿਤਵਨੀ ਦਾ ਕੋਈ ਪਾਪ ਨਹੀਂ ਚੜ੍ਹਦਾ ਅਤੇ ਧਰਮ ਦੀ ਚਿਤਵਨੀ ਕਰਨ ਦਾ ਫਲ ਜ਼ਰੂਰ ਮਿਲ ਜਾਂਦਾ ਹੈ, ਇਸ ਲਈ ਕਲਜੁਗ ਦੂਜੇ ਜੁਗਾਂ ਨਾਲੋਂ ਉਤਮ ਹ।

## "ਕਲਜੁਗ ਕਾ ਧਰਮ ਪੜ੍ਹਹੁ ਤੁਮ ਭਾਈ"

੧ ਸਤਿਜੁਗ ਸਤ ਤ੍ਰੇਤੇ ਜੁਗਾਂ ਦੁਆਪਰ ਪੂਜਾ ਬਾਹਲੀ ਘਾਲਾ।
੨ ਕਲਿਜੁਗ ਗੁਰਮੁਖ ਨਾਉ ਲੈ ਪਾਰ ਪਵੈ ਭਵਜਲ ਭਰ ਨਾਲਾ।
੩ ਚਾਰ ਚਰਣ ਸਤਿਜੁਗੈ ਵਿਚ ਤ੍ਰੇਤੇ ਚਉਥੇ ਚਰਣ ਉਕਾਲਾ।
੪ ਦੁਆਪੁਰ ਹੋਏ ਪੈਰ ਦੁਇ ਇਕਤੇ ਪੈਰ ਧਰੰਮ ਦੁਖਾਲਾ।
੫ ਮਾਣ ਨਿਮਾਣੈ ਜਾਣਕੈ ਬਿਨਉ ਕਰੈ ਕਰ ਨਦਰ ਨਿਹਾਲਾ।
੬ ਗੁਰੁ ਪੂਰੈ ਪਰਗਾਸ ਕਰ ਧੀਰਜ ਧਰਮ ਸੱਚੀ ਧਰਮ ਸਾਲਾ।
੭ ਆਪੇ ਖੇਤ ਆਪੇ ਰਖਵਾਲਾ ॥੮॥

ਭਵਜਲ = ਸੰਸਾਰ। ਘਾਲਾ = ਕੀਤਿਆਂ। ਉਕਾਲਾ = ਕਢਿਆ ਗਿਆ।

ਅਰਥ—(੧) ਸਤਿਜਗ ਵਿਚ ਸਤ (ਬੋਲਨ ਕਰਕੇ ਮੁਕਤੀ) ਤ੍ਰੇਤੇ ਵਿਚਜੱਗਾਂ ਦੇ (ਕੀਤਿਆਂ ਮੁਕਤੀ ਅਤੇ) ਦੁਆਪਰ ਵਿਚ ਬਹੁਤਤਰਾਂ ਦੀ ਪੂਜਾਕੀਤਿਆਂ (ਮੁਕਤੀ ਹੁੰਦੀ ਸੀ। (੨) (ਪਰ) ਕਲਜੁਗ ਵਿਚ ਗੁਰਮੁਖ ਨਾਮ ਲੈਕੇ ਸੰਸਾਰ ਸਮੁੰਦਰ ਤੋਂ ਪਾਰ ਪੈਂਦੇ ਹਨ। (੩) (ਧਰਮ ਦੇ) ਚਾਰ ਪੈਰ ਸਤਿਜੁਗ ਵਿਚ (ਹੁੰਦੇਸਨ ਅਤੇ) ਤ੍ਰੇਤੇ ਵਿਚ ਚੌਥਾ ਪੈਰ (ਧਰਮ ਦੇ ਹੇਠੋਂ) ਕਢਿਆ ਗਿਆ। (੪) ਦੁਆਪਰ ਵਿਚ ਦੋ ਪੈਰ (ਨਾਸ) ਹੋਏ ਅਤੇ ਹੁਣ (ਕਲਜੁਗ) ਇਕ ਪੈਰ ਦੇ (ਆਸਰੇ ਹੋਣ ਕਰਕੇ)ਧਰਮਦੁਖਾਂ ਦਾ ਘਰ (ਹੋ ਗਿਆ ਸੀ)। (੫) (ਤਦ ਧਰਮ) ਨਿਮਾਣਿਆਂ ਨੂੰ ਮਾਣ (ਦੇਣਵਾਲਾ) ਜਾਣਕੇ ਬੇਨਤੀ ਕਰਨ (ਲਗਾ ਹੈ ਕਿ) ਨਦਰੀ ! ਨਿਹਾਲ ਕਰੋ। (੬) ਤਦਪੂਰੇਗੁਰਾਂ ਨੇ ਪਰਗਾਸ ਕਰਕੇ ਧੀਰਜ ਤੇ ਧਰਮ ਵਾਲੀ ਧਰਤੀ ਧਰਮਸਾਲਾ (ਬਨਾਕੇ ਧਰਮ ਨੂੰ ਸੁਖੀਕੀਤਾ)। (੭)ਆਪਣੇਧਰਮ ਰੂਪੀਖੇਤ ਦਾ ਆਪੇਹੀਰਖਵਾਲਾ(ਹੋਇਆ)ਹੈ।੮।

ਭਾਵ—'ਸਤਿਜਗ ਸਤਿ ਤ੍ਰੇਤਾ ਜੁਗੀ ਦੁਆਪਰ ਪੂਜਾ ਚਾਰ। ਤੀਨੋਜੁਗਤੀਨੋ ਦ੍ਰਿੜੇ ਕਲਿ ਕੇਵਲ ਨਾਮ ਅਧਾਰ। ਤੇ—'ਧਉਲ ਧਰਮ ਪੁਕਾਰੈ ਤਲੈ ਖੜਿਆ' ਹੈ।

## "ਹਾਹਾ ਹਾਰ ਹਾਰ ਲੈ ਜਾਤ"

੧ ਜਿਨਾਂ ਭਾਉ ਤਿਨਨਾਹਿ ਭਉ ਮੁਚਭਉ ਅੱਗੇਨਿੱਭਵ ਆਹਾ।
੨ ਅੱਗ ਤੱਤੀ ਜਲ ਸੀਅਲਾ ਨਿਵ ਚੱਲੈ ਸਿਰ ਕਰੈ ਉਤਾਹਾ।
੩ ਭਰ ਡੁਬੈ ਖਾਲੀ ਤਰੈ ਵੱਜਿ ਨ ਵਜੈ ਘੜੈ ਜਿਵਾਹਾ।

੪ ਅੰਬ ਸੁਫਲ ਫਲ ਝੁਕ ਲਹੈ ਦੁਖ ਫਲ ਅਰੰਡ ਨ ਨਿਵੈ ਤਲਾਹਾ।
੫ ਮਨ ਪੰਖੇਰੂ ਧਾਂਵਦਾ ਸੰਗ ਸੁਭਾਇ ਜਾਇ ਫਲ ਖਾਹਾ।
੬ ਧਰ ਤਾਰਾਜੂ ਤੋਲੀਐ ਹਉਲਾ ਭਾਰਾ ਤੋਲ ਤੁਲਾਹਾ।
੭ ਜਿਣ ਹਾਰੈ ਹਾਰੈ ਜਿਣੈ ਪੈਰਾਂ ਉਤੈ ਸੀਸ ਧਰਾਹਾ।
੮ ਪੈਰੀਂ ਪੈ ਜਗ ਪੈਰੀਂ ਪਾਹਾ ॥ ੯ ॥

ਨਿਭਵਆਹਾ = ਹੀਣਿਆਂ,ਸਖਣਿਆਂ। ਜਿਵਾਹਾ = ਜਿਸਤਰਾਂ। ਤਲਾਹਾ = ਹੇਠਾਂ।

ਅਰਥ–(੧) ਜਿਨ੍ਹਾਂ (ਨੂੰ ਵਾਹਿਗੁਰੂ ਦਾ) ਡਰ ਹੈ ਤਿਨ੍ਹਾਂ (ਨੂੰ ਜਮਾਂ ਦਾ) ਡਰ ਨਹੀਂ (ਅਤੇ ਵਾਹਿਗੁਰੂ) ਦੇ ਭਉ ਤੋਂ ਹੀਨਿਆਂ ਨੂੰ ਅੱਗੇ (ਜਮਾਂ ਦਾ) ਡਰ ਬਹੁਤ ਹੁੰਦਾ ਹੈ। (੨) ਅੱਗ ਸਿਰਉਤਾਹਾਂ ਕਰਨ ਕਰਕੇ ਤੱਤੀ ਅਤੇ ਜਲ ਸਿਰਨੀਵਾਂਚਲਨੇ ਕਰਕੇ ਠੰਡਾ। (੩) ਜਿਸ ਤਰਾਂ ਭਰਿਆ ਘੜਾ ਡੁਬ ਜਾਂਦਾ ਤੇ ਵਜਦਾ ਭੀ ਨਹੀਂ ਅਤੇ ਖਾਲੀ ਘੜਾ ਤਰਦਾ ਤੇ ਵਜਦਾ ਭੀ ਹੈ (ਇਸਤਰਾਂ ਹੰਕਾਰੀ ਮੁਕਤ ਨਹੀਂ ਹੁੰਦਾ ਤੇ ਨਾਮ ਨਹੀਂ ਜਪਦਾ ਅਤੇ ਨਿਰ ਅਭਿਮਾਨੀ ਨਾਮ ਭੀ ਜਪਦਾ ਤੇ ਮੁਕਤ ਭੀ ਹੋ ਜਾਂਦਾ ਹੈ)। (੪) (ਜਿਵੇਂ) ਅੰਬ ਸ੍ਰੇਸ਼ਟ ਫਲਾਂ ਨਾਲ ਫਲਕੇ ਝੁਕਾਉਲੈਂਦਾ (ਹੈ ਅਤੇ) ਕੌੜੇ ਫਲਾਂ ਵਾਲਾ ਅਰੰਡ ਹੇਠਾਂ ਨਹੀਂ ਨਿਉਂਦਾ (ਇਵੇਂ ਗੁਰਮੁਖ ਗੁਣਵਾਨ ਹੋਕੇ ਨਿਉਂਦਾ ਤੇ ਮਨਮੁਖ ਆਕੜ ਖਾਂ ਬਨਦਾ ਹੈ)। (੫) ਮਨ ਪੰਛੀ ਉੜਦਾ ਹੈ ਅਤੇ ਸੰਗਤ ਦੇ ਸੁਭਾਵ ਅਨੁਸਾਰ ਜਾਕੇ ਫਲ ਖਾਂਦਾ ਹੈ। (੬) (ਜਿਵੇਂ) ਤਕੜੀ (ਤੇ ਕੋਈ ਪਦਾਰਥ) ਧਰਕੇ ਤੋਲੀਏ ਤਾਂ ਹੌਲੇ ਭਾਰੇ ਦਾ ਹੀ ਤੋਲ ਤੁਲਦਾ ਹੈ (ਭਾਵ ਜੋ ਨੀਵਾਂ ਉਹ ਭਾਰਾ ਤੇ ਜੋ ਉਚਾ ਹੋਵੇ ਸੋ ਹੌਲਾ ਹੁੰਦਾ ਹੈ) (੭) ਜਿੱਤਨ ਵਾਲਾ ਹਾਰਦਾ (ਤੇ) ਹਾਰਨ ਵਾਲਾ ਜਿਤਦਾ (ਹੈ ਜਿਵੇਂ) ਪੈਰਾਂ ਉਤੇ ਸਿਰ ਧਰੀਦਾ ਹੈ (ਭਾਵ "ਸਿਰ ਉਚਾ ਨੀਵੇਂ ਚਰਨ ਸਿਰ ਪੈਰੀਂ ਪੈਂਦੇ। (੮) (ਜੋ ਗੁਰਾਂ ਦੀ) ਪੈਰੀਂ ਪਿਆ ਹੈ ਜਗਤ (ਉਸ ਦੀ) ਪੈਰੀ ਪਿਆ ਹੈ ॥ ੯ ॥

ਭਾਵ–ਕਈ ਦ੍ਰਿਸ਼ਟਾਂਤ ਦੇਕੇ ਸਿਧ ਕੀਤਾ ਹੈ ਕਿ ਨਿੰਮ੍ਰਤਾ ਵਾਲਾ ਜਿੱਤਦਾ ਅਤੇ ਹੰਕਾਰੀ ਹਾਰਦਾ ਹੈ, ਇਸ ਲਈ ਨਿੰਮ੍ਰਤਾ ਨੂੰ ਧਾਰਨਾ ਚਾਹੀਦਾ ਹੈ।

## ਜੇਹਾ ਭਾਉ ਤੇਹਾ ਫਲ

੧ ਸੱਚ ਹੁਕਮ ਸੱਚ ਲੇਖ ਹੈ ਸਚ ਕਾਰਣ ਕਰ ਖੇਲ ਰਚਾਇਆ।
੨ ਕਾਰਣ ਕਰਤੇ ਵੱਸ ਹੈ ਵਿਰਲੈ ਦਾ ਓਹ ਕਰੈ ਕਰਾਇਆ।
੩ ਸੁ ਕਿਉ ਹੋਰ ਨ ਮੰਗਈ ਖਸਮੈ ਦਾ ਭਾਣਾ ਤਿਸ ਭਾਇਆ।
੪ ਖਸਮੈ ਏਵੈਂ ਭਾਂਵਦਾ ਭਗਤ ਵਛਲ ਹੋਇ ਬਿਰਦ ਸਦਾਇਆ।

੫ ਸਾਧ ਸੰਗਤਿਗੁਰ ਸ਼ਬਦਲਿਵ ਕਾਰਣਕਰਤਾਕਰਦਾ ਆਯਾ।
੬ ਬਾਲ ਸੁਭਾਇ ਅਤੀਤ ਜਗ ਵਰਸਰਾਪ ਦਾਭਰਮ ਚੁਕਾਯਾ।
੭ ਜੇਹਾ ਭਾਉ ਤੇਹੋ ਫਲ ਪਾਯਾ ॥ ੧੦ ।

ਅਰਥ–(੧) (ਵਾਹਿਗੁਰੂ ਦਾ) ਸਚਾ ਹੁਕਮ ਤੇ ਸੱਚਾ ਲੇਖ ਹੈ (ਅਤੇ ਉਸ ਨੇ ਸਚਾ ਕਾਰਣ ਕਰਕੇ ਜਗਤ ਦਾ ਖੇਲ ਰਚਾਇਆ ਹੈ। (੨) (ਉਹ ਕਾਰਣ ਕਰਤੇ ਦੇ) ਹੀ ਵਸ ਹੈ ਪਰ ਉਹ ਵਾਹਿਗੁਰੂ ਕਿਸੇ ਵਿਰਲੇ ਭਗਤ ਦਾ ਕਰਾਇਆ ਹੀ ਕਰਦਾ ਹੈ। (੩) (ਇਤੇ ਦਰਜੇ ਵਾਲਾ ਜੋ ਭਗਤ ਹੈ) ਉਹ ਹੋਰ ਕਿਸੇ ਪਾਸੋਂ ਨਹੀਂ ਮੰਗਦਾ (ਕਿਉਂਕਿ) ਤਿਸਨੂੰ ਖਸਮ ਦਾ ਭਾਣਾ ਭਾਇਆ ਹੈ। (੪) (ਇਸਲਈ ਖਸਮ ਨੂੰ ਭੀ ਇਸੇ ਤਰਾਂ ਭਾਉਂਦਾ ਹੈ ਕਿ ਭਗਤ ਦਾ ਕਿਹਾ ਮੰਨੇ ਕਿਉਂਕਿ ਉਸਨੇ ਭਗਤ ਵਛਲ ਹੋਣ ਦਾ ਬਿਰਦ ਸਦਾਇਆ ਹੈ। (੫) (ਅਤੇ ਗੁਰਮੁਖ ਭੀ) ਸਾਧ ਸੰਗਤਿ (ਵਿਚ ਮਿਲਕੇ) ਗੁਰਾਂ ਦੇ ਸ਼ਬਦ (ਨਾਲ) ਲਿਵ (ਲਾਈ ਰਖਕੇ ਜਾਣਦੇ ਹਨ ਜੋ) ਕਾਰਣਾਂ ਦੇ ਕਰਨ ਵਾਲਾ (ਜ) ਕਰਦਾ ਆਇਆ (ਹੈ ਸੋ ਭਲਾ ਹੈ)। (੬)ਬਾਲਕ ਦੇ ਸੁਭਾਵ ਵਾਂਗੂ ਜਗਤ ਤੋਂ ਅਤੀਤ (ਰਹਿੰਦੇ ਤੇ) ਵਰ ਸਰਾਪ ਦਾ ਭਰਮ ਚੁਕਾ ਦਿਤਾ ਹੈ। (੭) ਜੇਹਾ ਭਾਉ (ਕਿਸੇ ਕੀਤਾ ਹੈ) ਤੇਹਾ (ਹੀ ਤਿਸਨੇ ਫਲ ਪਾਇਆ ਹੈ ॥ ੧੦ ॥

ਭਾਵ–'ਮਨ ਭਾਵਨੀ ਤੇ ਸਿਧ ਹੋਇ' ਵਾਹਿਗੁਰੂ ਉਪਰਲੇ ਤੇ ਅੰਦਰਲੇਭੇਦਾ ਨੂੰ ਜਾਣਦਾ ਹੈ। ਇਸਲਈ ਜੇਹੀ ਭਾਵਨੀ ਦਿਲ ਵਿਚ ਹੈ ਤੇਹਾ ਹੀ ਫਲਦੇਂਦਾਹੈ।

## 'ਨਾਨਕ ਨਿਰਗੁਣ ਗੁਣ ਕਰੈ"

੧ ਅਉਗਣ ਕੀਤੇ ਗੁਣ ਕਰੈ ਸਹਜ ਸੁਭਾਉ ਤਰੋਵਰ ਹੰਦਾ।
੨ ਵੱਢਣ ਵਾਲਾ ਛਾਉਂ ਬਹਿ ਚੰਗੇ ਦਾ ਮੰਦਾ ਚਿਤਵੰਦਾ।
੩ ਫਲ ਦੇ ਵੱਟ ਵਗਾਇਆ ਵਢਣ ਵਾਲੇ ਤਾਰ ਤਰੰਦਾ।
੪ ਬੇਮੁਖ ਫਲ ਨ ਪਾਇੰਦੇ ਸੇਵਕ ਫਲ ਅਗਣਤ ਫਲੰਦਾ।
੫ ਗੁਰਮੁਖ ਵਿਰਲਾ ਜਾਣੀਐ ਸੇਵਕ ਸੇਵਕ ਸੇਵ ਕਰੰਦਾ।
੬ ਜਗ ਜੋਹਾਰੇ ਚੰਦ ਨੋ ਸਾਇਰ ਲਹਰ ਅਨੰਦ ਵਧੰਦਾ।
੭ ਜੋ ਤੇਰਾ ਜਗ ਤਿਸਦਾ ਬੰਦਾ। ੧੧ ॥

ਤਰੋਵਰ = ਦਰਖਤ। ਸਹਿਜ = ਸ਼ਾਂਤੀ। ਤਾਰ = (ਨਦੀ) ਤਰਦਾ।

ਅਰਥ–(੧) ਦਰਖਤ ਦਾ ਸ਼ਾਂਤੀ ਵਾਲਾ ਸੁਭਾਵ (ਹੋਣ ਕਰਕੇ) ਔਗਣ ਕਰਨ ਵਾਲੇ ਨਾਲ ਗੁਣ ਕਰਦਾ ਹੈ। (੨) (ਜਿਹਾ ਕੁ)ਵਢਣ ਵਾਲਾ ਤਰਖਾਣਬਿਰਛ ਦੀ ਛਾਵੇਂ ਬੈਠਾ (ਹੋਇਆ) ਚੰਗੇ ਬਿਰਛ ਦਾ ਮੰਦਾ ਚਿਤਵਦਾ ਹੈ ਕਿ ਇਸ ਟਾਹਨ

ਦੇ ਤਖਤੇ ਕੜੀਆਂ ਆਦਿਕ ਸੋਹਣੀਆਂ ਬਣਨਗੀਆਂ। (੩) (ਫਿਰ) ਵਟੇ ਮਾਰਿਆਂ (ਬਿਰਛ) ਫਲ ਦੇਂਦਾ (ਹੈ ਅਤੇ) ਵਢਨ ਵਾਲੇ ਤਰਖਾਨ ਨੂੰ ਭੀ ਨਦੀ ਤੋਂ ਤਾਰਦਾ ਹੈ (ਇਹੋ ਸੁਭਾਵ ਗੁਰਮੁਖ ਦਾ ਹੈ ਜੋ) ਗੁਰਮੁਖ ਨੂੰ ਭਾਵੇਂ ਦੁਖ ਭੀ ਦੇਵੇ ਉਹ ਉਸ ਨੂੰ ਸੁਖ ਹੀ ਦੇਂਦਾ ਹੈ। (੪) (ਪਰ) ਬੇਮੁਖ (ਪੁਰਸ਼ ਗੁਰਮੁਖਾਂ ਤੋਂ) ਫਲ ਨਹੀਂ ਪਾਂਦੇ ਤੇ ਸੇਵਕ ਬੇਅੰਤ ਫਲਾਂ ਨਾਲ ਫਲਦਾ ਹੈ। (੫)(ਕੋਈ ਵਿਰਲਾ ਹੀ ਸੇਵਕ ਜਾਣੀਦਾ ਹੈ (ਜੋ) ਸੇਵਕਾਂ ਦਾ ਸੇਵਕ (ਹੋਕੇ ਸੇਵਾ ਕਰਦਾ ਹੈ। (੬) (ਜਿਵੇਂ ਦੂਜ ਦੇ) ਚੰਦ ਨੂੰ ਜਗਤ ਮਥ ਟੇਕਦਾ ਹੈ ਤੇ ਸਮੁੰਦਰ(ਉਸਨੂੰ ਦੇਖਕੇ ਅਨੰਦ ਹੋਕੇ ਲਹਿਰਾਂ ਵਧਾਉਂਦਾ ਹੈ ਕਿ ਮੇਰੇ ਪੁਤ੍ਰ ਨੂੰ ਸਾਰਾ ਜਗਤ ਮਥਾ ਟੇਕਦਾ ਹੈ ਇਵੇਂ ਹੀ ਨਿਮ੍ਰੀਭੂਤ ਗੁਰਮੁਖਾਂ ਨੂੰ ਜਗਤ ਮਥਾ ਟੇਕਦਾ ਹੈ ਤੇ ਵੇਖਕੇ ਗੁਰੂ ਭੀ ਖੁਸ਼ੀ ਹੁੰਦਾ ਹੈ ਕਿ ਮੇਰਾ ਸਿਖ ਕੈਹ ਅਵਸਥਾ ਵਿਚ ਪੁਜਦਾ ਹੈ।(੭)(ਹੇ ਵਾਹਿਗੁਰੂ)ਜੋ ਤੇਰਾ(ਬੰਦਾ ਹੈ)ਜਗਤ ਉਸਦਾ ਬੰਦਾ ਹੈ।੨੧।

ਭਾਵ—'ਆਪ ਸਵਾਰੇ ਮੈ ਮਿਲੈ ਮੈ ਮਿਲਿਆ ਸੁਖ ਹੋਇ" ਫਰੀਦਾ ਜੇ ਤੂ ਮੇਰਾ ਹੋ ਰਹੇ ਸਭ ਜਗ ਤੇਰਾ ਹੋਇ॥" ਇਹੋ ਭਾਵ ਹੈ।

## ਕਮਾਦ—ਗੁਰਮੁਖ

੧ ਜਿਉਂ ਵਿਸਮਾਦ ਕਮਾਦ ਹੈ ਸਿਰ ਤਲਵਾਇਆ ਹੋਇ ਉਪੰਨਾ।
੨ ਪਹਿਲੇ ਖੱਲ ਉਖੱਲ ਕੈ ਟੋਟੇ ਕਰ ਕਰ ਭੰਨਣ ਭੰਨਾਂ।
੩ ਕੋਲੂ ਪਾਇ ਪੀੜਾਇਆ ਰਸ ਟੱਟਰ ਕਸ ਇੰਨਣ ਵੰਨਾਂ।
੪ ਦੁਖੈ ਸੁਖ ਅੰਦਰਿ ਜਬਰ ਕਰ ਖਾਇ ਅਵਟਣ ਜਗ ਧਨ ਧੰਨਾਂ।
੫ ਗੁੜ ਸ਼ਕਰ ਖੰਡ ਮਿਸਰੀ ਗੁਰਮੁਖ ਸੁਖਫਲ ਸਭ ਰਸ ਬੰਨਾਂ।
੬ ਪਿਰਮ ਪਿਆਲਾ ਪੀਵਣਾ ਮਰ ਮਰ ਜੀਵਨ ਥੀਵਨ ਗੰਨਾਂ।
੭ ਗੁਰਮੁਖ ਬੋਲ ਅਮੋਲ ਰਤੰਨਾ।੧੨॥

ਖਲ = ਖੋਰੀ। ਉਖਲ = ਲਾਹਕੇ। ਟਟਰ = ਕੜਾਹੇ
ਕਸ = ਕੜਦੀ। ਵੰਨਾ = ਵਾਂਗ। ਅਵਟਨ = ਉਬਾਲੇ। ਥੀਵਨਾ = ਹੁੰਦਾ।

ਅਰਥ—(੧)ਜਿਵੇਂ ਅਚਰਜ ਖੇਲ ਕਮਾਦ ਦਾ ਹੈ ਜੋ ਸਿਰ ਹੇਠਾਂ ਕਰਕੇ ਪੈਦਾ ਹੁੰਦਾ ਹੈ। (੨) (ਸਭ ਤੋਂ) ਪਹਿਲੇ ਖੋਰੀ ਲਾਹਕੇ ਟੋਟੇ ਕਰ ਕਰਕੇ ਭੰਨਣ ਭੰਨੀਦੇ ਹਨ (ਭਾਵ ਪੋਰੀ ੨ ਕਰੀਦਾ ਹੈ)। (੩) ਫਿਰ ਵੇਲਨੇ ਵਿਚ ਪੀੜਿਆ ਜਾਂਦਾ ਤੇ ਰਹੁ ਕੜਾਹੇ ਵਿਚ ਪੈਕੇ ਕੜਦੀ ਤੇ ਪੱਛੀਆਂ ਲਕੜਾਂ ਵਾਂਗ ਬਲਦੀਆਂ ਹਨ। (੪) ਦੁਖ ਸੁਖ ਅੰਦਰ ਸਬਰ ਕਰਦਾ ਤੇ ਉਬਾਲੇ ਖਾਕੇ ਜਗਤ ਵਿਚ ਧੰਨ ੨ ਕਹਾਉਂਦਾ ਹੈ। (੫) ਗੁੜ ਸ਼ੱਕਰ ਖੰਡ ਮਿਸ਼ਰੀ ਵਾਂਗੂੰ ਗੁਰਮੁਖ ਸਾਰੇ ਰਸਾਂ ਦਾ ਆਸਰਾ ਹੈ। (੬) ਪ੍ਰੇਮ ਪਿਆਲਾ ਪੀਵਣਾ (ਕਰਕੇ ਜੀਵਤ ਭਾਵ ਤੋਂ) ਮਰਕੇ ਮਰੇ ਪਾਸਿਓਂ ਗੰਨੇ ਵਾਂਗੂੰ

ਜੀਵਨਾਂ ਹੁੰਦਾ ਹੈ। (੭) ਗੁਰਮੁਖ ਬਚਨ ਅਮੋਲਕ ਰਤਨ ਵਾਂਗੂ ਪਿਆਰੇ ਤੇ ਗੰਨੇ ਵਾਂਗੂ ਮਿਠੇ ਹਨ ॥ ੧੨ ॥

ਭਾਵ—ਚੌਥੀ ਵਾਰ 'ਰਸ ਭਰਿਆ ਰਸ ਰਖਦਾ' ਵਾਲੀ ਪੌੜੀ ਦੇ ਭਾਵਨੂੰ ਵਿਚਾਰੋ।

"ਗੁਰ ਦਰਿਆਉ ਸਦਾ ਜਲੁ ਨਿਰਮਲ
ਜਿਤੁ ਨਾਤੈ ਦੁਰਮਤਿ ਮੈਲ ਹਰੇ'।'

੧ ਗੁਰ ਦਰੀਆਉ ਅਮਾਉ ਹੈ ਲਖ ਦਰੀਆਉ ਸਮਾਉ ਕਰੰਦਾ।
੨ ਇੱਕ ਇੱਕ ਦਰਯਾਉ ਵਿੱਚ ਲੱਖ ਤੀਰਥ ਦਰਯਾਉ ਵਹੰਦਾ।
੩ ਇੱਕਤ ਇੱਕਤ ਵਾਹੜੇ ਕੁਦਰਤਿ ਲੱਖ ਤਰੰਗ ਉਠੰਦਾ।
੪ ਸਾਇਰ ਸਣ ਰਤਨਾਵਲੀ ਚਾਰ ਪਦਾਰਥ ਮੀਨ ਤਰੰਦਾ।
੫ ਇੱਕਤ ਲਹਿਰ ਨ ਪੁੱਜਨੀ ਕੁਦਰਤਿ ਅੰਤੁ ਨ ਅੰਤੁ ਲਹੰਦਾ।
੬ ਪਿਰਮ ਪਿਆਲੇ ਇਕ ਬੂੰਦ ਗੁਰਮੁਖ ਵਿਰਲਾ ਅਜਰ ਜਰੰਦਾ।
੭ ਅਲਖ ਲਖਾਇ ਨ ਅਲਖ ਲਖੰਦਾ ॥ ੧੩ ॥

ਅਮੇਉ = ਮਿਨਤੀ ਤੋਂ ਬਾਹਰਾ। ਵਾਹੜੇ = ਵਾਕ, ਬਚਨ

ਅਰਥ—(੧) ਗੁਰ ਰੂਪ ਦਰਿਆਉ ਮਿਣਤੀ ਤੋਂ ਬਾਹਰ ਹੈ (ਕਿਉਂਕਿ ਇਸ ਵਿਚ ਲਖਾਂ ਦਰਿਆਵਾਂ (ਦਾ ਇਕਠ) ਸਮਾਉਣਾ ਕਰਦਾ ਹੈ (ਭਾਵ ਗੁਰਾਂ ਦੇ ਨਾਮ ਦਾ ਪ੍ਰਵਾਹ ਮਿਣਤੀ ਤੋਂ ਬਾਹਰ ਹੈ ਤੇ ਇਸ ਪ੍ਰਵਾਹ ਵਿਚ ਲਖਾਂ ਹੀ ਦੁਨਿਆਵੀ ਪ੍ਰਵਾਹ ਸਮਾਈ ਕਰਦੇ ਹਨ)। (੨) ਗੁਰਾਂ ਦੇ ਇਕ ੨ ਪ੍ਰਵਾਹ ਵਗਾਉਣ ਵਾਲੇ (ਸਿਖਾਂ) ਵਿਚ ਲਖਾਂ ਹੀ ਤੀਰਥਾਂ ਦਾ ਵਹਿਣ ਵਗਦਾ ਹੈ (ਭਾਵ ਲਖਾਂ ਤੀਰਥਾਂ ਦੇ ਇਸ਼ਨਾਨ ਕਰਨ ਜਿਤਨਾ ਗੁਰਸਿਖ ਦੇ ਦਰਸ਼ਨ ਦਾ ਫਲ ਹੈ, ਕਿਉਂਕਿ ਉਨਾਂ ਦੇ) (੩) ਇਕ ਇਕ ਵਾਕ ਰੂਪ ਵਹਿਣ ਵਿਚ ਲਖਾਂ ਤਾਕਤਾਂ ਦੇ ਤਰੰਗ ਉਠਦੇ ਹਨ (੪) ਸਮੁੰਦਰ ਸਮੇਤ ਰਤਨਾਂ ਦੀ ਪੰਗਤੀ ਅਤੇ ਚਾਰੇ ਪਦਾਰਥ ਮਛੀ ਵਾਂਗੂ (ਗੁਰ ਦਰੀਆਉ ਵਿਚ) ਤਰਦੇ ਹਨ। (੫) ਕਿਉਂਕਿ ਗੁਰਾਂ ਦੀ ਕ੍ਰਿਪਾ ਦ੍ਰਿਸ਼ਟੀ ਰੂਪ) ਇਕ ਲਹਿਰ ਨਾਲ ਨਹੀਂ ਪੁਜਦੇ (ਅਤੇ) ਗੁਰਾਂ ਦੀ ਤਾਕਤ ਦੇ ਅੰਤ ਨੂੰ ਨਹੀਂ ਲੈਂਦੇ ਹਨ। (੬) ਪ੍ਰੇਮ ਪਿਆਲੇ ਦੀ ਇਕ ਬੂੰਦ ਅਜਰ ਨੂੰ (ਕੋਈ) ਵਿਰਲਾ ਗੁਰਮੁਖ ਹੀ ਜਰਦਾ ਹੈ। (੭) (ਇਸਤਰਾਂ ਗੁਰਮੁਖ) ਅਲਖ ਨੂੰ ਲਖ ਤਾਂ ਲੈਂਦਾ ਹੈ ਪਰ ਅਲਖ ਨੂੰ ਲਖਾਉਂਦਾ ਨਹੀਂ ਹੈ॥ ੧੩ ॥

## ਗੁਰਮੁਖ ਅਲਖ ਨੂੰ ਲਖਦੇ ਹਨ

੧ ਬ੍ਰਹਮੇ ਥੱਕੇ ਵੇਦ ਪੜ ਇੰਦ੍ਰ ਇੰਦ੍ਰਾਸਨ ਰਾਜ ਕਰੰਦੇ।

੨ ਮਹਾਂਦੇਵ ਅਵਧੂਤ ਹੋਇ ਦੇਸ ਅਵਤਾਰੀ ਬਿਸ਼ਨ ਭਵੰਦੇ।
੩ ਸਿੱਧ ਨਾਥ ਜੋਗੀਸਰਾਂ ਦੇਵੀ ਦੇਵ ਨ ਭੇਵ ਲਹੰਦੇ।
੪ ਤਪੇ ਤਪੀਸ਼ਰ ਤੀਰਥਾ ਜਤੀ ਸਤੀ ਦੇਹ ਦੁਖ ਸਹੰਦੇ।
੫ ਸ਼ੇਸ਼ਨਾਗ ਸਭ ਰਾਗ ਮਿਲ ਸਿਮਰਨ ਕਰ ਨਿਤ ਗੁਣ ਗਾਵੰਦੇ।
੬ ਵਡਭਾਗੀ ਗੁਰੁ ਸਿਖ ਜਗ ਸ਼ਬਦ ਸੁਰਤਿ ਸਤਸੰਗ ਮਿਲੰਦੇ।
੭ ਗੁਰਮੁਖ ਸੁਖਫਲ ਅਲਖ ਲਖੰਦੇ ॥ ੧੪ ॥

ਅਰਥ (੧) ਬ੍ਰਹਮੇ ਵੇਦ ਪੜ ਥਕੇ ਹਨ, ਤੇ ਇੰਦ੍ਰਾਸਣ ਤਖਤ ਤੇ ਰਾਜ ਕਰਦੇ ਥਕ ਗਏ ਹਨ। ਮਹਾਂ ਦੇਵ ਅਵਧੂਤ ਹੋਇਆ ਤੇ ਵਿਸ਼ਨੂੰ ਦਸਾਂ ਅਵਤਾਰਾਂ ਦੇ ਬਨਣ ਵਿਚ ਭੌਂਦਾ ਹੈ। (੩) ਸਿਧ, ਨਾਥ ਜੋਗੀਸਵਰ ਅਤੇ ਦੇਵੀਆਂ ਦੇਵਤੇ ਭੀ ਭੇਦ ਨੂੰ ਨਹੀਂ ਲੈਂਦੇ। (੪) ਤਪ ਕਰਨ ਵਾਲੇ ਤਪੀਸਵਰ ਤੇ ਤੀਰਥਾਂ ਦੇ ਸਰ ਧਾਲੂ ਅਤੇ ਜਤੀ ਸਤੀ (ਆਦਿਕ ਸਾਰੇ) ਦੇਹ ਦੇ ਦੁਖ ਨੂੰ ਸਹਾਰਦੇ ਹਨ। (੫) ਸ਼ੇਸ਼ਨਾਗ ਸਿਮਰਨ ਕਰਦਾ ਤੇ ਸਾਰੇ ਰਾਗ (ਪ੍ਰਵਾਰ) ਸਮੇਤ ਮਿਲਕੇ ਸਦਾ ਹੀ ਗੁਣ ਗਾਉਂਦੇ ਹਨ ਪਰ ਅੰਤ ਨਹੀਂ ਜਾਣਦੇ। (੬) ਜਗਤ ਉਤੇ ਸਿਖ ਵਡਭਾਗੀ ਹਨ ਜੋ ਗੁਰਾਂ ਦੇ ਉਪਦੇਸ ਵਿਚ ਸੁਰਤਿ ਲਾਕੇ ਸਤਿਸੰਗਤ ਵਿਚ ਮਿਲਦੇ ਹਨ। (੭) ਅਤੇ ਪ੍ਰੇਮਾਂ ਭਗਤੀ ਕਰਕੇ ਗੁਰਮੁਖ ਅਲਖ ਨੂ ਲਖ ਲੈਂਦੇ ਹਨ ॥ ੧੪ ॥

ਭਾਵ—ਬ੍ਰਹਮਾਂ, ਇੰਦ੍ਰ ਵਿਸ਼ਨੂ, ਤੇ ਦੇਵੀਆਂ ਦੇਵਤੇ, ਰਾਗ ਸੇਸਨਾਗ ਆਦਿਕ ਜਿਸ ਵਾਹਿਗੁਰੂ ਨੂੰ ਨਹੀਂ ਜਾਣ ਸਕੇ, ਗੁਰਮੁਖ ਉਸ ਨਿਰੰਕਾਰ ਦੇ ਭੇਦ ਨੂ ਸਮਝਦੇ ਹਨ।

## ਨਿਮ੍ਰਤਾ ਦਾ ਗੁਣ

੧ ਸਿਰ ਤਲਵਾਇਆ ਬ੍ਰਿਖ ਹੈ ਹੋਇ ਸਹਸ ਫਲ ਸੁਫਲ ਫਲੰਦਾ।
੨ ਨਿਰਮਲ ਨੀਰ ਵਖਾਣੀਐ ਸਿਰ ਨੀਵਾਂ ਨੀਵਾਣ ਚਲੰਦਾ।
੩ ਸਿਰ ਉੱਚਾ ਨੀਵੇ ਚਰਣ ਗੁਰਮੁਖ ਪੈਰੀ ਸੀਸ ਪਵੰਦਾ।
੪ ਸਭਦੂੰ ਨੀਵੀਂ ਧਰਤਿ ਹੋਇ ਅਨ ਧਨ ਸਭ ਸੈਂਸਾਰ ਸਹੰਦਾ।
੫ ਧੰਨ ਧਰਤੀ ਓਹ ਥਾਉ ਧੰਨ ਗੁਰੁ ਸਿਖ ਸਾਧੂ ਪੈਰ ਧਰੰਦਾ।
੬ ਚਰਣ ਧੂੜ ਪਰਧਾਨ ਕਰ ਸੰਤ ਵੇਦ ਜਸ ਗਾਵ ਸੁਣੰਦਾ।
੭ ਵਡਭਾਗੀ ਪਾ ਖਾਕ ਲਹੰਦਾ ॥ ੧੫ ॥

ਸਹੰਦਾ = ਪਾਂਵਦਾ। ਵੇਦ = ਗਿਆਨਵਾਨ

ਅਰਥ—(੧) ਸਿਰ ਹੇਠਾਂ ਵਲ ਕਰਕੇ ਬਿਰਛ (ਪੈਦਾ) ਹੋਇਆ ਤਾਂ ਹਜ਼ਾਰਾਂ

ਫਲਾਂ ਕਰਕੇ ਮੁਫਲ ਫਲਦਾ ਹੈ। (੨) ਪਾਣੀ ਨਿਰਮਲ ਆਖੀਦਾ ਹੈ (ਕਿਉਂਕਿ) ਸਿਰ ਨੀਵਾਂ ਕਰਕੇ ਨਿਵਾਣ ਨੂੰ ਚਲਦਾ ਹੈ। (੩) ਸਿਰ ਉਚਾ ਤੇ ਪੈਰ ਨੀਵੇਂ ਹਨ ਪਰ ਸਿਰ ਗੁਰਮੁਖਾਂ ਦੀ ਪੈਰੀਂ ਪੈਂਦਾ ਹੈ। (੪) ਸਾਰਿਆਂ ਤੋਂ ਨੀਵੀਂ ਧਰਤੀ ਹੋਈ ਹੈ ਇਸ ਕਰਕੇ ਇਸ ਤੋਂ ਹੀ ਸਾਰਾ ਸੰਸਾਰ ਅੰਨ ਧੰਨ ਪਾਂਵਦਾ ਹੈ। (੫) (ਤਾਂਤੇ) ਧੰਨ ਹੈ ਧਰਤੀ ਤੇ ਧੰਨ ਹੈ ਉਹ ਜਗਾਂ (ਜਿਥੇ) ਗੁਰ ਸਿਖ ਸਾਧੂ ਪੈਰ ਧਰਦਾ ਹੈ। (੬) ਕਿਉਂਕਿ ਉਨਾਂ ਦੀ ਚਰਨ ਧੂੜ ਦੀ ਪ੍ਰਧਾਨਤਾ ਨੂੰ ਗਿਆਨਵਾਨ ਸੰਤ ਗਾਕੇ ਸੁਣਾਉਂਦੇ ਹਨ। (੭) (ਕੋਈ) ਵਡਭਾਗੀ (ਹੀ ਉਨਾਂ ਦੀ) ਚਰਨ ਧੂੜ ਲੈਂਦਾ ਹੈ ॥ ੧੫ ॥
ਭਾਵ—ਸੰਤਾਂ ਦੀ ਚਰਨ ਧੂੜ ਪਵਿਤ੍ਰ ਹੈ, 'ਧੂੜੀ ਮਜਨ ਸਾਧ ਖੇ ਸਾਈ ਥੀਏ ਕ੍ਰਿਪਾਲ'।

## ਸਤਿਗੁਰੂ ਨਾਨਕ ਦੇਵ ਹੀ ਪੂਰਾ ਗੁਰੂ ਹੈ

੧ ਪੂਰਾ ਸਤਿਗੁਰ ਜਾਣੀਐ ਪੂਰੈ ਪੂਰਾ ਠਾਟ ਬਣਾਯਾ।
੨ ਪੂਰੇ ਪੂਰਾ ਤੋਲ ਹੈ ਘਟੈ ਨ ਵਧੈ ਘਟਾਇ ਵਧਾਯਾ।
੩ ਪੂਰੇ ਪੂਰੀ ਮਤਿ ਹੈ ਹੋਰਸੁ ਪੁਛ ਨ ਮਤਾ ਪਕਾਯਾ।
੪ ਪੂਰੇ ਪੂਰਾ ਮੰਤੁ ਹੈ ਪੂਰਾ ਬਚਨ ਨ ਟਲੈ ਟਲਾਯਾ।
੫ ਸਭੇ ਇਛਾ ਪੂਰੀਆ ਸਾਧ ਸੰਗਤਿ ਮਿਲ ਪੂਰਾ ਪਾਯਾ।
੬ ਵੀਹ ਇਕੀਹ ਉਲੰਘਕੇ ਪਤਿ ਪਉੜੀ ਚੜਿ ਨਿਜ ਘਰ ਆਯਾ।
੭ ਪੂਰੇ ਪੂਰਾ ਹੋਇ ਸਮਾਯਾ ॥ ੧੬ ॥

ਅਰਥ—(੧) ਸਤਿਗੁਰੂ (ਨਾਨਕ) ਪੂਰਾ ਗੁਰੂ ਜਾਣੀਦਾ ਹੈ (ਜਿਸ) ਪੂਰੇ ਨੇ ਪੂਰਾ ਬਣਾਉ ਬਣਾਇਆ ਹੈ। (੨) ਪੂਰੇ ਗੁਰਾਂ ਦਾ ਵਿਚਾਰ ਪੂਰਾ ਹੈ (ਜੋ ਕਿਸੇ ਦਾ) ਵਧਾਇਆ ਘਟਦਾ ਵਧਦਾ ਨਹੀਂ। (੩) ਪੂਰੇ ਗੁਰਾਂ ਦੀ ਸਿਖਿਆ ਪੂਰੀ ਹੈ ਕਿਉਂਕਿ ਉਹ ਹੋਰ ਨੂੰ ਪੁਛਕੇ ਸਲਾਹ ਨਹੀਂ ਪਕਾਉਂਦਾ। (੪) ਪੂਰੇ ਗੁਰਾਂ ਦਾ ਉਪਦੇਸ਼ ਭੀ ਪੂਰਾ ਤੇ ਬਚਨ ਭੀ ਪੂਰਾ ਹੈ ਜੋ ਕਿਸੇ ਦਾ ਟਲਾਇਆ ਟਲਦਾ ਨਹੀਂ। (੫) ਜਿਸਨੇ ਸਾਧ ਸੰਗਤਿ ਵਿਚ ਮਿਲਕੇ ਪੂਰਾ ਗੁਰੂ ਪਾਇਆ ਹੈ ਉਸਦੀਆਂ ਸਾਰੀਆਂ ਇਛਾ ਪੂਰੀਆਂ ਹੋਈਆਂ ਹਨ। (੬) ਉਹ ਇਕ ਵੇਰੀ ਹੀ ਸੰਸਾਰਕ ਗਲੀਨੂੰ ਲੰਘਕੇ ਪਤੀ ਪ੍ਰਾਪਤ ਦੀ ਪਉੜੀ (ਤੁਰੀਆ) ਤੇ ਚੜ੍ਹਕੇ ਆਪਣੇ ਘਰ ਵਿਚ ਆਇਆ ਹੈ। (੭) ਅਤੇ ਪੂਰੇ ਵਿਚ ਪੂਰਾ ਹੋਕੇ ਸਮਾਇਆ ਹੈ ॥ ੧੬ ॥

## ਸਤਿਗੁਰੂ ਜਾਗਦਾ ਜਗਾਉਂਦਾ ਹੈ

੧ ਸਿੱਧ ਸਾਧਿਕ ਮਿਲ ਜਾਗਦੇ ਕਰ ਸ਼ਿਵ ਰਾਤੀ ਜਾਤੀ ਮੇਲਾ।
੨ ਮਹਾਂਦੇਓ ਅਉਧੂਤ ਹੈ ਕਵਲਾਸਣ ਆਸਣ ਰਸ ਕੇਲਾ।

੩ ਗੋਰਖੁ ਜੋਗੀ ਜਾਗਦਾ ਗੁਰੂ ਮਾਛਿੰਦ੍ਰ ਧਰੀ ਸੁ ਧਰੇਲਾ।
੪ ਸਤਿਗੁਰੂ ਜਾਗ ਜਗਾਇੰਦਾ ਸਾਧਸੰਗਤ ਮਿਲ ਅੰਮ੍ਰਿਤ ਵੇਲਾ।
੫ ਨਿਜਘਰਤਾੜੀ ਲਾਇਅਨ ਅਨਹਦਸ਼ਬਦਪਿਰਮ ਰਸਖੇਲਾ।
੬ ਆਦਿ ਪੁਰਖ ਆਦੇਸ਼ ਹੈ ਅਲਖ ਨਿਰੰਜਨ ਨੇਹੁ ਨਵੇਲਾ।
੭ ਚੇਲੇ ਤੇ ਗੁਰੁ ਗੁਰੁ ਤੇ ਚੇਲਾ ॥ ੧੭ ॥

ਕਵਲਾਸਨ = ਬ੍ਰਹਮਾਂ ਕੇਲਾ = ਲੈਂਦਾ। ਧਰੇਲ = ਧਰੇਲ, ਕੀਤੀ ਹੋਈ।

ਅਰਥ—[੧] ਸਿਧ ਸਾਧਿਕ ਤੇ ਜਾਤ੍ਰੀ ਕਠੇਹੋਕੇ ਸ਼ਿਵਰਾਤ੍ਰੀ ਦਾ ਮੇਲਾਕਰਦੇ ਤੇ ਜਾਗਦੇ ਹਨ। (੨) ਸ਼ਿਵਜੀ ਅਵਧੂਤ ਰਹਿੰਦਾ ਹੈ ਤੇ ਬ੍ਰਹਮਾਂ ਆਸਣ ਦੇ ਰਸ ਨੂੰ ਲੈਂਦਾ ਹੈ। [੩] ਗੋਰਖ ਜੋਗੀ ਜਾਗਦਾ ਹੈ, ਉਸਦੇ ਗੁਰੂ ਮਛਿੰਦ੍ਰ ਨਾਥ ਨੇ ਧਰੇ[illegible] ਰਾਣੀ ਧਾਰੀ ਸੀ। (੪) ਸਤਿਗੁਰੂ ਜਾਗਦਾ ਹੈ ਤੇ ਸਾਧ ਸੰਗਤ ਵਿਚ ਅੰਮ੍ਰਤ ਵੇਲੇ ਮਿਲਕੇ ਹੋਰਨਾਂ ਨੂੰ ਜਗਾਉਂਦਾ ਹੈ। [੫] ਆਪਣੇ ਸਰੂਪ ਵਿਚ ਸਮਾਧੀ ਲਾਉਂਦੇ ਹਨ ਤੇ ਅਨਹਦ ਸਬਦ ਦਵਾਰਾ ਪ੍ਰੇਮ ਰਸ ਵਿਚ ਖੇਲਦੇ ਹਨ। (੬) (ਗੁਰਿਆਈ ਦ) ਆਦਿ ਪੁਰਖ ਨੂੰ ਨਮਸਕਾਰ ਹੈ ਜਿਸਦਾ ਅਲਖ ਨਿਰੰਜਨ ਨਾਲ ਨਵਾਂ ਪ੍ਰੇਮ ਹੈ। [੭] ਉਸਦੇ ਉਪਦੇਸ਼ ਨੂੰ ਕਮਾਕੇ ਚੇਲੇ ਤੋਂ ਗੁਰੂ ਹੁੰਦਾ ਤੇ ਗੁਰੂ ਚੇਲਾ ਹੋਕੇ ਉਸ ਅਗੇ ਮਥਾ ਟੇਕਦਾ ਹੈ॥ ੧੭ ॥

ਭਾਵ- ਦੋਹਾਂ ਪਉੜੀਆਂ ਦਾ ਸਿਧਾਂਤ ਹੈ, ਕਿ ਪੂਰਾ ਗੁਰੂ, ਗੁਰੂ ਨਾਨਕ ਦੇਵ ਜੀ ਹੈ, ਉਸਨੇ ਹੁਕਮ ਵਿਚ ਤੁਰਨ ਵਾਲੇ ਚੇਲੇ ਨੂੰ ਗੁਰੂ ਬਣਾਕੇ ਮਥਾ ਟੇਕਿਆ ਸੀ।

## ਸੱਚ ਸਚਾ--ਝੂਠ ਝੂਠਾ

੧ ਬ੍ਰਹਮਾ ਬਿਸ਼ਨ ਮਹੇਸ਼ ਤ੍ਰੈ ਸੈਂਸਾਰੀ ਭੰਡਾਰੀ ਰਾਜੇ।
੨ ਚਾਰ ਵਰਨਘਰਬਾਰੀਆ ਜਾਤਿ ਪਾਤਿ ਮਾਇਆ ਮੁਹਤਾਜੇ।
੩ ਛਿਅ ਦਰਸ਼ਨ ਛਿਅ ਸ਼ਾਸਤ੍ਰਾ ਪਾਖੰਡ ਕਰਮ ਕਰਨ ਦੇਵਾਜੇ।
੪ ਸੰਨਿਆਸੀ ਦਸ ਨਾਮ ਧਰ ਜੋਗੀ ਬਾਰਹ ਪੰਥ ਨਿਵਾਜੇ।
੫ ਦਹਦਿਸ ਬਰਾਹ ਵਾਟ ਹੋਇ ਪਰਘਰ ਮੰਗਣ ਖਾਜ ਅਖਾਜੇ।
੬ ਚਾਰਵਰਨਗੁਰੁਸਿਖ ਮਿਲਸਾਧ ਸੰਗਤਿਵਿਚ ਅਨਹਦ ਵਾਜੇ।
੭ ਗੁਰਮੁਖ ਵਰਨ ਅਵਰਨ ਹੋਇਦਰਸ਼ਨ ਨਾਉਪੰਥ ਸੁਖਸਾਜੇ।
੮ ਸੱਚ ਸੱਚਾ ਕੂੜ ਕੂੜੈ ਪਾਜੇ ॥ ੧੮ ॥

ਰਾਜੇ = ਪਗਟ। ਦੇਵਾਜੇ = ਦਿਖਾਉਂਦੇ। ਵਾਜੇ = ਉਚਾਰਦੇ। ਦਰਸ਼ਨ = ਮਤ, ਭੇਖ।

ਅਰਥ-(੧) ਬ੍ਰਹਮਾਂ, ਵਿਸ਼ਨ ਤੇ ਸ਼ਿਵਜੀ ਤਿੰਨੇ ਹੀ ਸੰਸਾਰੀ ਭੰਡਾਰੀ (ਤੇ ਲੈ ਦੀ ਬਾਣ ਵਾਲੇ ਹੋਕੇ) ਪ੍ਰਗਟ ਹੋਏ ਹਨ। (੨) ਚਾਰ ਵਰਨਾਂ ਦੇ ਗ੍ਰਹਸਤੀ ਜਾਤ ਬਿਰਾਦਰੀ ਤੇ ਮਾਯਾ ਦੇ ਮੁਹਤਾਜ ਹਨ। (੩) ਛੇ ਦਰਸ਼ਨ ਛੇ ਸ਼ਾਸਤ੍ਰਾਂ ਦੇ ਪਖੰਡ ਦੇ ਕਰਮ ਕਰਕੇ ਦਿਖਾਉਂਦੇ ਹਨ। (੪) ਸੰਨਿਆਸੀਆਂ ਨੇ ਦਸ ਨਾਮ ਧਰੇ ਤੇ ਜੋਗੀਆਂ ਨੇ ਬਾਰਾਂ ਪੰਥ ਵਧਿਆਏ ਹਨ। (੫) ਬਿਪਦਾ ਦੇ ਮਾਰੇ ਹੋਏ ਦਸਾਂ ਦਿਸ਼ਾਂ ਵਿਚ ਜਾਕੇ ਪਰਾਏ ਘਰਾਂ ਤੋਂ ਖਾਜ ਅਖਾਜ ਮੰਗਦੇ ਹਨ। (੬) ਚਾਰੇ ਗੁਰ ਸਿਖਾਂ ਵਿਚ ਮਿਲਕੇ ਸਾਧ ਸੰਗਤ ਵਿਚੋਂ ਇਕ ਰਸ (ਨਾਮ) ਉਚਾਰਦੇ ਹਨ। (੭) ਗੁਰਮੁਖ ਵਰਨ ਅਵਰਨ (ਤੋਂ ਰਹਿਤ) ਹੋਕੇ ਨਾਮ ਜਪਣ ਦੇ ਮਤ ਵਾਲੇ ਹੋਕੇ ਸੁਖਾਂ ਦਾ ਪੰਥ ਸਾਜਦੇ ਹਨ। (੮) ਸੱਚਾ ਸੱਚਾ ਤੇ ਝੂਠੇ ਦਾ ਦਿਖਾਵਾ ਝੂਠਾ ਹੈ।

ਭਾਵ-ਗੁਰ ਸਿਖ ਸਚੇ ਅਤੇ ਗੁਰ ਸਿਖਾਂ ਤੋਂ ਬਿਨਾਂ ਹੋਰ ਸਾਰੇ ਹੀ ਝੂਠੇ ਭਰਮਾਂ ਵਿਚ ਫਸੇ ਹੋਣ ਕਰਕੇ ਝੂਠ ਹਨ।

## ਸਤਿਗੁਰੂ ਨਿਮਾਣੇ ਨੂ ਮਾਣ

੧ ਸਤਿਗੁਰੁ ਗੁਣੀ ਨਿਧਾਨ ਹੈ ਗੁਣਕਰ ਬਖਸੈ ਅਵਗੁਣਿਆਰੇ।
੨ ਸਤਿਗੁਰੁ ਪੂਰਾ ਵਦ ਹੈ ਪੰਜੇ ਰੋਗ ਅਸਾਧ ਨਿਵਾਰੇ।
੩ ਸੁਖ ਸਾਗਰ ਗੁਰਦੇਉ ਹੈ ਸੁਖ ਦੇ ਮੇਲ ਲਏ ਦੁਖਿਆਰੇ।
੪ ਗੁਰ ਪੂਰਾ ਨਿਰਵੈਰ ਹੈ ਨਿੰਦਕ ਦੋਖੀ ਬੇਮੁਖ ਤਾਰੇ।
੫ ਗੁਰ ਪੂਰਾ ਨਿਰਭਉ ਸਦਾ ਜਨਮ ਮਰਣ ਜਮ ਡਰੈ ਉਤਾਰੇ।
੬ ਸਤਿਗੁਰੁ ਪੁਰਖ ਸੁਜਾਣ ਹੈ ਵਡੇ ਅਜਾਣ ਮੁਗਧ ਨਿਸਤਾਰੇ।
੭ ਸਤਿਗੁਰ ਆਗੂ ਜਾਣੀਐ ਬਾਂਹ ਪਕੜ ਅੰਧਲੇ ਉਧਾਰੇ।
੮ ਮਾਣ ਨਿਮਾਣ ਸਦ ਬਲਿਹਾਰੇ ॥ ੧੯ ॥

ਅਰਥ-[੧] ਸਤਿਗੁਰ ਗੁਣਾਂ (ਦਾ ਖਜ਼ਾਨਾ ਹੈ (ਜੋ) ਉਪਕਾਰ ਕਰਕੇ ਔਗੁਣਾਂ ਵਾਲਿਆਂ ਨੂੰ ਬਖਸ਼ਦਾ ਹੈ। [੨] ਸਤਿਗੁਰੂ ਪੂਰਾ ਵੈਦ ਹੈ (ਜਿਸਨੇ) ਪੰਜੇ ਅਸਾਧ ਰੋਗ ਦੂਰ ਕੀਤੇ ਹਨ। ਗੁਰਦੇਵ ਸੁਖਾਂ ਦਾ ਸਮੁੰਦਰ ਹੈ ਜੋ ਸੁਖ ਦੇਕੇ ਦੁਖਿਆਰਿਆਂ (ਨੂੰ ਆਪਣੇ ਵਿਚ) ਮੇਲ ਲੈਂਦਾ ਹੈ। (੪) ਪੂਰਾ ਗੁਰੂ ਵੈਰ ਤੋਂ ਰਹਿਤ ਹੈ ਜਿਸਨੇ ਨਿੰਦਕ ਦੋਖੀ ਤੇ ਬੇਮੁਖ ਤਾਰੇ ਹਨ। (੫) ਪੂਰਾ ਗੁਰੂ ਸਦਾ ਹੀ ਡਰ ਤੋਂ ਰਹਿਤ (ਹੈ ਜਿਸਨੇ) ਜਨਮ ਮਰਨ ਤੇ ਜਮਾਂ ਦਾ ਡਰ ਉਤਾਰ ਦਿਤਾ ਹੈ। (੬) ਸਤਿਗੁਰੂ ਚਤਰ ਪੁਰਖ ਹੈ (ਜਿਸਨੇ) ਵਡੇ ਅਜਾਣ ਤੇ ਮੂਰਖ ਤਾਰੇ ਹਨ। (੭) ਸਤਿਗੁਰੂ (ਸਚਾ) ਆਗੂ ਜਾਣੀਦਾ ਹੈ (ਜੋ ਸੁਧੀ ਰੂਪ) ਬਾਂਹ ਪਕੜਕੇ ਅਗਿਆਨੀਆ ਨੂੰ ਭੀ ਉਧਾਰਦਾ ਹੈ। (੮) ਨਿਮਾਣੇ ਦੇ ਮਾਣ (ਦਾਤਾ ਸਤਿਗੁਰੂ ਤੋਂ) ਸਦਾ ਹੀ ਬਲਿਹਾਰ ਜਾਂਦਾ (ਹਾਂ) ॥੧੯॥

## ਪੂਰਬੋਕਤ

੧ ਸਤਿਗੁਰੁ ਪਾਰਸ ਪਰਸਕੈ ਕੰਚਨ ਕਰੈ ਮਨੂਰ ਮਲੀਣਾ।
੨ ਸਤਿਗੁਰੁ ਬਾਵਨ ਚੰਦਨੋ ਵਾਸ ਸੁ ਵਾਸ ਕਰੈ ਲਾਖੀਣਾ।
੩ ਸਤਿਗੁਰ ਪੂਰਾ ਪਾਰਜਾਤ ਸਿੰਮਲ ਸਫਲ ਕਰੈ ਸੰਗ ਲੀਣਾ।
੪ ਮਾਨ ਸਰੋਵਰ ਸਤਿਗੁਰੂ ਕਾਗਹੁ ਹੰਸ ਜਲਹੁ ਦੁਧ ਪੀਣਾ।
੫ ਗੁਰ ਤੀਰਥ ਦਰਿਆਉ ਹੈ ਪਸੂ ਪਰੇਤ ਕਰੈ ਪਰਬੀਣਾ।
੬ ਸਤਿਗੁਰ ਬੰਦੀ ਛੋੜ ਹੈ ਜੀਵਨ ਮੁਕਤਿ ਕਰੈ ਓਡੀਣਾ।
੭ ਗੁਰਮੁਖਿ ਮਨ ਅਪਤੀਜ ਪਤੀਣਾ ।੨੦॥

ਦਰਿਆਉ = ਚਲਦਾ। ਓਡੀਣਾ = ਉਦਾਸ। ਅਪਤੀਜ — ਬੇਪਰਤੀਜਾ।

ਅਰਥ—[੧] ਸਤਿਗੁਰੂ ਪਾਰਸ ਨੂੰ ਪਰਸ ਕਰਕੇ ਲੋਹੇ ਦੀ ਮੈਲ ਵਾਂਗੂੰ ਮਲੀਨ ਵਿਕਾਰੀ ਨੂੰ ਗੁਰੂ ਸੋਨੇ ਵਾਂਗੂੰ ਸੁਧ ਕਰਦਾ ਹੈ [੨] ਸਤਿਗੁਰੂ ਬਾਵਨ ਚੰਦਨ ਰੂਪ ਹੈ ਤੇ ਭਗਤੀ ਰੂਪ ਵਾਸ਼ਨਾ ਦਾ ਨਿਵਾਸ ਕਰਾਕੇ ਲੱਖਾਂ ਦਾ ਕਰਦਾ ਹੈ। (੩) ਸਤਿਗੁਰੂ ਕਲਪ ਬਿਰਛ ਹੈ ਜੋ ਸਿੰਮਲ ਵਾਂਗੂੰ ਨਿਰਗੁਣ ਪੁਰਸ਼ ਨੂੰ ਸ੍ਰੇਸ਼ਟ ਗੁਣ ਰੂਪ ਸੁਫਲਤਾ ਨਾਲ ਲੀਣ ਕਰਦਾ ਹੈ।(੪) ਸਤਿਗੁਰੂ ਮਾਨ ਸਰੋਵਰ ਹੈ ਜੋ ਕਾਂ ਵਾਂਗੂੰ ਕਾਲੇ ਮਨ ਨੂੰ ਹੰਸ ਵਾਂਗੂੰ ਜਲ ਦੁਧ ਦੇ ਨਿਰਣਾ ਕਰਕੇ ਦੁਧ ਪੀਣ ਵਾਲਾ ਬਣਾਉਂਦਾ ਹੈ (ਭਾਵ ਤਤ ਮਿਥਿਆ ਦਾ ਵਿਚਾਰ ਦੇਂਦਾ ਹੈ)। [੫] ਗੁਰ ਚਲਦਾ ਤੀਰਥ ਹੈ ਜੋ ਪਸ਼ੂ ਪ੍ਰੇਤਾਂ ਨੂੰ ਚਤਰ ਕਰਦਾ ਹੈ। [੬] ਸਤਿਗੁਰੂ ਬੰਦੀ ਤੋਂ ਛੁਡਾਉਣ ਵਾਲਾ ਹੈ ਜੋ ਉਦਾਸਾਂ ਨੂੰ ਭੀ ਜੀਵਨ ਮੁਕਤ ਕਰਦਾ ਹੈ। (੭) ਗੁਰਮੁਖ ਦਵਾਰੇ ਬੇਪਰਤੀਜਾ ਮਨ ਪਤੀਜਦਾ ਹੈ ॥ ੨੦ ॥

## ਪੂਰਬੋਕਤ

੧ ਸਿਧ ਨਾਥ ਅਵਤਾਰ ਸਭ ਗੋਸ਼ਟ ਕਰ ਕਰ ਕੰਨ ਫੜਾਯਾ।
੨ ਬਾਬਰ ਕੇ ਬਾਬੇ ਮਿਲੇ ਨਿਵ ਨਿਵ ਸਭ ਨਬਾਬ ਨਿਵਾਯਾ।
੩ ਪਾਤਿਸ਼ਾਹਾਂ ਮਿਲ ਵਿਛੜੇ ਜੋਗ ਭੋਗ ਛਡ ਚਲਿਤ ਰਚਾਯਾ।
੪ ਦੀਨ ਦੁਨੀਆਂ ਦਾ ਪਾਤਿਸ਼ਾਹ ਬੇਮੁਹਤਾਜ ਰਾਜਘਰ ਆਯਾ।
੫ ਕਾਦਰ ਹੁਇ ਕੁਦਰਤ ਕਰੇ ਏਹਿ ਭਿ ਕੁਦਰਤਿ ਸਾਂਗ ਬਣਾਯਾ।
੬ ਇਕਨਾਂ ਜੋੜ ਵਿਛੋੜਦਾ ਚਿਰੀ ਵਿਛੁੰਨੇ ਆਣ ਮਿਲਾਯਾ।
੭ ਸਾਧ ਸੰਗਤ ਵਿਚ ਅਲਖ ਲਖਾਯਾ॥ ੨੧ ॥

ਅਰਥ–(੧) ਸਿਧ ਨਾਥ ਤੇ ਸਭਨਾਂ ਅਵਤਾਰਾ ਨਾਲ ਚਰਚਾ ਕਰਕੇ ਉਨਾਂ ਦੇ) ਕੰਨ ਫੜਾਏ(ਭਾਵਇਹ ਕਹਾਇਆ ਕਿਅਗੇਨੂੰ ਗੁਰੂ ਅਗੇਜ਼ੋਰਨਹੀਂ ਦਿਖਾਵਾਂਗੇ (੨) ਬਾਬਰ ਦੇ ਮਸਾਹਿਬ ਬਾਬੇ ਨਾਨਕ ਨੂੰ ਮਿਲੇ (ਤਾਂ ਉਨਾਂ) ਸਭਨਾਂ ਨੇ ਨਿਉਂ ੨ ਕੇ ਬਾਬੇ ਨੂੰ ਮਥਾ ਟੇਕਿਆ। [੩] (ਸਤਿਗੁਰੂ)ਪਾਤਿਸ਼ਾਹ ਨੂੰ ਮਿਲਣ ਵਲੋਂ ਵਿਛੜੇ ਰਹੇ ਅਤੇ ਜੋਗ ਭੋਗ ਨੂੰ ਛਡਕੇ ਹੋਰ ਹੀ ਚਲਿਤ੍ਰ ਰਚਾਇਆ(ਭਾਵ ਹਟੀ ਤੇ ਸਮਾਧੀ ਲਾਉਣਾ ਛਡਕੇ ਪ੍ਰਚਾਰ ਦਾ ਕੰਮ ਅਰੰਭਿਆ)। (੪) ਦੀਨ ਦੁਨੀਆਂ ਦਾ ਪਾਤਸ਼ਾਹ ਹੋਕੇਬੇਮੁਹਤਾਜ ਪ੍ਰਕਾਸ਼ ਘਰ ਵਿਚ ਆਇਆ(ਭਾਵ ਗਿਆਨੀ ਹੋਯਾ) । (੫) (ਜੋ) ਕਰਤਾ ਹੋਕੇ ਰਚਨਾ ਕਰਦਾ ਹੈ ਵਿਹ ਭੀ ਉਸੇ ਨੇ ਕੁਦਰਤ ਦਾ ਸਵਾਂਗ ਬਨਾਇਆ ਹੈ। (੬) ਇਕਨਾਂ ਜੁੜੇ ਹੋਇਆਂ ਨੂੰ ਵਿਛੋੜਦਾ ਹੈ ਤੇ ਇਕਨੇਵਿਛੜਿਆਂ ਨੂੰ ਆਨਕੇ ਵਾਹਿਗੁਰੂ) ਨਾਲ ਮੇਲ ਦਿਤਾ ਹੈ।(੭) ਅਲਖ (ਨੇ ਆਪਣਾ ਆਪ) ਸੰਗਤਿ ਵਿਚ ਲਖਾਇਆ ਹੈ ॥ ੨੧॥

## ਪਿਛੇ ਵਾਂਗੂੰ

੧ ਸਤਿਗੁਰੁ ਪੂਰਾ ਸ਼ਾਹ ਹੈ ਤ੍ਰਿਭਵਣ ਜਗ ਤਿਸਦਾ ਵਣਜਾਰਾ।
੨ ਰਤਨ ਪਦਾਰਥ ਬੇਸ਼ੁਮਾਰ ਭਾਉ ਭਗਤਿ ਲਖ ਭਰੇ ਭੰਡਾਰਾ।
੩ ਪਾਰਜਾਤ ਲਖ ਬਾਗ ਵਿਚ ਕਾਮ ਧੇਨ ਦੇ ਵੱਗ ਹਜ਼ਾਰਾ।
੪ ਲਖਮੀਆਂ ਲੱਖ ਗੋਲੀਆਂ ਪਾਰਸ ਦੇ ਪਰਬਤ ਅਪਾਰਾ।
੫ ਲਖ ਅੰਮ੍ਰਿਤ ਲਖ ਇੰਦ੍ਰ ਲੈ ਹੋਇ ਸਕੇ ਛਿੜਕਨ ਦਰਬਾਰਾ।
੬ ਸੂਰਜ ਚੰਦ ਚਰਾਗ ਲਖ ਰਿਧ ਸਿਧ ਨਿਧ ਬੋਹਲ ਅੰਬਾਰਾ।
੭ ਸਭੇ ਵੰਡ ਵੰਡ ਦਿਤਿਓਨ ਭਾਉ ਭਗਤਿ ਕਰ ਸੱਚ ਪਿਆਰਾ।
੮ ਭਗਤ ਵਛਲ ਸਤਿਗੁਰ ਨਿਰੰਕਾਰਾ । ੨੨ ॥

ਪਾਰਜਾਤ = ਕਲਪ ਬ੍ਰਿਛ। ਸੱਕੇ = ਮਾਸ਼ਕੀ। ਚਰਾਗ = ਦੀਵੇ।

ਅਰਥ–(੧) ਸਤਿਗੁਰੂ ਨਾਨਕ ਦੇਵ ਪੂਰਾ ਪਾਤਸ਼ਾਹ ਹੈ ਅਤੇ ਤਿੰਨੇ ਭਵਨ ਜਗਤ ਉਸ ਦਾ ਸਦਾ ਹੀ ਵਣਜਾਰਾ (ਬਣਿਆਂ ਰਹਿੰਦਾ ਹੈ)। (੨) ਪ੍ਰੇਮਾ ਭਗਤੀ ਰੂਪ ਰਤਨ ਪਦਾਰਥਾਂ ਦੇ ਲਖਾਂ ਹੀ ਬਸ਼ੁਮਾਰ ਭੰਡਾਰੇ (ਸਤਿਗੁਰੂ) ਦੇ ਭਰੇ ਹੋਏ ਹਨ। (੩) (ਹਰੀ ਦੇ ਨਾਮ ਰੂਪੀ) ਲਖਾਂ ਹੀ ਬਾਗ ਵਿਚ ਕਲਪ ਬ੍ਰਿਛ ਹਨ (ਤੇ ਹਰੀ ਦੇ ਗੁਣ ਗਾਉਣ ਰੂਪੀ) ਕਾਮਧੇਨਾਂ ਦੇ ਹਜ਼ਾਰਾਂ ਹੀ ਵਗ (ਫਿਰਦੇ ਹਨ)। (੪) ਲਖਾਂ ਹੀ ਲਖਮੀਆਂ ਟਹਿਲਣਾਂ ਹਨ ਤੇ ਪਾਰਸਾਂਦੇ ਅਪਾਰ ਹੀਪਰਬਤ ਹਨ। (੫) ਲਖਾਂ ਅੰਮ੍ਰਿਤਾਂ ਨੂੰ ਲਖਾਂ ਇੰਦ ਲੈਕੇ ਮਾਸ਼ਕੀਹੋਕੇ ਸਤਿਸੰਗਦਰਬਾਰ ਵਿਚ ਛਿੜਕਦੇ ਹਨ। (੬) ਲਖਾਂ ਹੀ ਸੂਰਜ ਚੰਦ ਵਰਗੇ ਦੀਵੇ ਹਨ ਤੇ ਰਿਧੀਆਂ, ਸਿਧੀਆਂ ਨਿਧੀਆਂ ਦੇ

ਬੋਹਲਾਂ ਦੇ ਅੰਬਾਰ (ਭਾਵ ਖਲਵਾੜੇ) ਲਗੇ ਹੋਏ ਹਨ। (੭) ਸਭ ਪਦਾਰਥ ਵੰਡ ੨ ਕੇ ਦੇਂਦਾ ਹੈ ਤੇ ਪ੍ਰੇਮਾ ਭਗਤੀ ਕਰਨ ਵਾਲੇ ਦਾ ਸਚਾਗੁਰੂ ਪਿਆਰਾ ਹੈ। (੮) ਨਿਰੰ-ਕਾਰ ਸਰੂਪ ਸਤਿਗੁਰੂ ਭਗਤਾਂ ਦਾ ਪਿਆਰਾ ਹੈ॥ ੨੨॥

ਭਾਵ–ਇਹਨਾਂ ਚੌਹਾਂ ਪੌੜੀਆਂ ਵਿਚ ਸਤਿਗੁਰੂਜੀਦਾ ਸਭ ਤੋਂ ਉੱਚਾ ਦਰਜਾ ਵਰਨਨ ਕਰਕੇ ਪਰਗਟ ਕੀਤਾ ਹੈ ਕਿ ਸਤਿਗੁਰੂ ਭਗਤਾਂ ਦਾ ਪਿਆਰਾ ਹੈ।

## ਗੁਰੂ ਨਾਲ ਸਿਖਾਂ ਦੀ ਸਚੀ ਪ੍ਰੀਤ ਹੈ

੧ ਖੀਰ ਸਮੁੰਦ ਵਿਰੋਲਕੈ ਕੱਢ ਰਤਨ ਚਉਦਹ ਵੰਡ ਲੀਤੇ।
੨ ਮਣਿ ਲਖਮੀ ਪਾਰਜਾਤ ਸੰਖ ਸਾਰੰਗ ਧਨੁਖ ਵਿਸ਼ਨੂੰ ਵਸ ਕੀਤੇ।
੩ ਕਾਮਧੇਨ ਤੇ ਅਪੱਛਰਾਂ ਐਰਾਪਤਿ ਇੰਦ੍ਰਾਸਣ ਸੀਤੇ।
੪ ਕਾਲ ਕੂਟ ਤੇ ਅਧਰ ਚੰਦ ਮਹਾਂਦੇਵ ਮਸਤਕ ਧਰ ਪੀਤੇ।
੫ ਘੋੜਾ ਮਿਲਿਆ ਸੂਰਜੈ ਮਦ ਅੰਮ੍ਰਿਤ ਦੇਵ ਦਾਨਵ ਰੀਤੇ।
੬ ਕਰੈ ਧਨੰਤਰ ਵੈਦਗੀ ਡਸਿਆ ਤੱਛਕ ਮਤਿ ਬਿਪਰੀਤੇ।
੭ ਗੁਰ ਉਪਦੇਸ਼ ਅਮੋਲਕਾ ਰਤਨ ਪਦਾਰਥ ਨਿਧ ਅਗਣੀਤੇ।
੮ ਸਤਿਗੁਰ ਸਿਖਾਂ ਸਚ ਪਰੀਤੇ॥ ੨੩॥

ਕਾਲ ਕੂਟ = ਜ਼ਹਿਰ। ਰੀਤੇ = ਮਰਯਾਦਾ, ਖਾਲੀ।

ਅਰਥ–(੧) ਖੀਰ ਸਮੁੰਦਰ ਨੂੰ ਰਿੜਕਕੇ (ਦੇਵਤਿਆਂ ਦੈਤ ਨੇ) ਚੌਦਾਂ ਰਤਨ ਕਢਕੇ ਵੰਡ ਲਏ ਸਨ। (੨) (ਜੈਸਾ ਕਿ) ਕੌਸਤਕ ਮਨੀ, ਲਛਮੀ, ਕਲਪ ਬ੍ਰਿਛ, ਗਾਂਡੀਵ, ਸੰਖ, ਸਾਰੰਗ ਧਨਖ (ਇਹਨਾਂ) ਵਿਸ਼ਨੂੰ ਨੇ ਅਪਨੇ ਵਸ ਕੀਤੇ ਸਨ। (੩) ਕਾਮਧੇਨ ਤੇ ਰੰਭਾ ਅਪਛਰਾਂ ਅਤੇ ਐਰਾਪਤਿ ਹਾਥੀ (ਇਹ ਤਿੰਨੇ) ਇੰਦ੍ਰ ਦੇ ਆਸਣ ਨਾਲ ਸੀਤੇ ਗਏ (ਭਾਵ ਜੋ ਇੰਦ੍ਰ ਆਸਣ ਤੇ ਬੈਠੇ ਸੋ ਇਹਨਾਂ ਦਾ ਮਾਲਕ ਹੋਵੇ)। (੪) ਜ਼ੈਹਰ ਤੇ ਦੂਜ ਦਾ ਚੰਦ ਸ਼ਿਵਜੀ ਨੇ ਮਥੇ ਤੇ ਧਰਿਆ (ਤੇ ਜ਼ੈਹਰ ਨੂੰ) ਪੀਤਾ ਹੈ। (੫) ਉਚੈਰਵਾ ਘੋੜਾ ਸੂਰਜ ਨੂੰ ਮਿਲਿਆ ਅਤੇ ਸ਼ਰਾਬ ਤੇ ਅੰਮ੍ਰਿਤ ਦੀ ਮਰਯਾਦਾ ਦੇਵਤਿਆਂ ਤੇ ਰਾਖਸ਼ਾਂ (ਦੀ ਹੋਈ ਭਾਵ ਸ਼ਰਾਬ ਵਲੋਂ ਦੇਵਤੇ ਖਾਲੀ ਤੇ ਅੰਮ੍ਰਿਤ ਵਲੋਂ ਰਾਖਸ਼ ਖਾਲੀ ਰਹੇ)। (੬) ਧਨੰਤਰ ਵੈਦਗੀ ਕਰਦਾ (ਹੈ ਪਰਜਵ ਪ੍ਰੀਖਤ ਰਾਜਾ ਨੂੰ) ਤੱਛਕ ਡਸਿਆ (ਤਾਂ ਉਸਦੀ ਵੀ) ਮਤ ਮਾਰੀ ਗਈ ਸੀ (ਜੋ) ਮਾਇਆ ਲੈਕੇ ਘਰ ਮੁੜ ਆਇਆ ਸੀ। (੭) ਗੁਰੂ (ਰੂਪ ਸਮੁੰਦਰ ਵਿਚ) ਉਪਦੇਸ਼ ਰੂਪ ਅਮੋਲਕ ਰਤਨ ਪਦਾਰਥਾਂ ਦੀ ਨਿਧੀ ਅਗਣਤ ਹੈ। (੮) (ਇਸ ਲਈ) ਸਤਿਗੁਰੂ ਦੀ ਸਿਖਾਂ ਨਾਲ ਸਚੀ ਪ੍ਰੀਤ ਹੈ॥੨੩॥

ਭਾਵ–ਸਮੁੰਦਰ ਵਿਚੋਂ ਨਿਕਲੇ ਰਤਨ ਤਾਂ ਹਰ ਇਕ ਨੂੰ ਸਾਰੇ ਨਹੀਂ ਮਿਲੇ,

ਇਕ ਨੂੰ ਇਕ ਦੂਜੇ ਨੂੰ ਦੂਆ, ਅਤੇ ਕਈਆਂ ਨੂੰ ਕੁਝ ਵੀ ਨਾਂ, ਪਰ ਜੇਹੜੇ ਰਤਨ ਸਤਿਗੁਰੂ ਜੀ ਵਿਚ ਹਨ, ਉਹ ਸਾਰੇ ਸਿਖਾਂ ਨੂੰ ਮਿਲਦੇ ਹਨ ਅਤੇ ਸਾਰੇ ਉਸਦੇ ਉਸਦੇ "ਸਾਂਝੀਵਾਲ" ਹਨ।

## ਸਿਖਾਂ ਦਾ ਗੁਰੂ ਨਾਲ ਪ੍ਰੇਮ

੧ ਧਰਮਸਾਲ ਕਰ ਬਹੀਦਾ ਇਕਤ ਥਾਂ ਨ ਟਿਕੈ ਟਿਕਾਯਾ।
੨ ਪਾਤਿਸ਼ਾਹ ਘਰ ਆਵਦੇ ਗੜ੍ਹ ਚੜ੍ਹਿਆ ਪਾਤਿਸ਼ਾਹ ਚੜ੍ਹਾਯਾ।
੩ ਉਮਤ ਮਹਿਲ ਨ ਪਾਂਦਵੀ ਨਠੇ ਫਿਰੈ ਨ ਡਰੈ ਡਰਾਯਾ।
੪ ਮੰਜੀ ਬਹਿ ਸੰਤੋਖਦਾ ਕੁਤੇ ਰੱਖ ਸ਼ਿਕਾਰ ਖਿਲਾਯਾ।
੫ ਬਾਣੀ ਕਰ ਸੁਣ ਗਾਂਵਦਾ ਕਥੈ ਨ ਸੁਣੈ ਨਾ ਗਾਵ ਸੁਣਾਯਾ।
੬ ਸੇਵਕ ਪਾਸ ਨ ਰੱਖੀਅਨਿ ਦੋਖੀ ਦੁਸ਼ਟ ਆੱਗੂ ਮੁਹਿਲਾਯਾ।
੭ ਸੱਚ ਨ ਲੁਕੈ ਲੁਕਾਇਆ ਚਰਣ ਕਵਲ ਸਿਖ ਭਵਰ ਲੁਭਾਯਾ।
੮ ਅਜਰ ਜਰੈ ਨ ਆਪ ਜਣਾਯਾ ॥੨੪॥

ਉਮਤ = ਸਿਖ ਸੰਪ੍ਰਦਾ, ਸਿਖ ਸੰਗਤ।

ਅਰਥ–(੧) (ਪੰਜੇ ਗੁਰੂ) ਧਰਮਸਾਲ ਬਨਾਕੇ ਬਹਿਣਾ ਕਰਦੇ (ਸਨ ਤੇ ਛੇਵਾਂ ਗੁਰੂ) ਇਕ ਜਗ੍ਹਾ ਦੇ ਟਿਕਾਣੇ ਨਹੀਂ ਟਿਕਦਾ। (੨) (ਪੰਜਾਂ ਗੁਰਾਂ ਦੇ ਵੇਲੇ) ਪਾਤਸ਼ਾਹ ਘਰ ਚਲਕੇ ਆਉਂਦੇ (ਸਨ ਪਰ ਛੇਵਾਂ ਗੁਰੂ) ਪਾਤਸ਼ਾਹ ਦਾ ਚੜ੍ਹਾਇਆ ਹੋਯਾ ਗੁਆਲੀਅਰ ਦੇ ਗੜ੍ਹ ਤੇ ਜਾਇ ਚੜ੍ਹਿਆ ਹੈ। (੩) ਸਿਖ ਸੰਪ੍ਰਦਾਇ ਦਰਸ਼ਨ ਨਹੀਂ ਪਾਉਂਦੀ (ਕਿਉਂਕਿ ਗੁਰੂ ਹਰਿਗੋਬਿੰਦ ਸਾਹਿਬ ਜੀ) ਦੌੜਿਆ ਫਿਰਦਾ ਹੈ (ਤੇ ਕਿਸੇ ਦਾ) ਡਰਾਇਆ ਨਹੀਂ ਡਰਦਾ। (੪) (ਪੰਜੇ ਗੁਰੂ) ਮੰਜੀ ਤੇ ਬਹਿਕੇ ਉਪਦੇਸ਼ ਕਰਦੇ (ਸਨ ਪਰ ਛੇਵਾਂ ਗੁਰੂ) ਕੁਤੇ ਰਖਕੇ ਸ਼ਿਕਾਰ ਖੇਡਦਾ ਹੈ। (੫) (ਪੰਜੇ ਗੁਰੂ) ਬਾਣੀ ਉਚਾਰਨ ਕਰਕੇ ਸੁਣਾਉਂਦੇ ਤੇ ਗਾਂਵਦੇ (ਸਨ ਪਰ ਛੇਵਾਂ ਗੁਰੂ) ਨਾ ਉਚਾਰਨ ਕਰਦਾ ਤੇ ਨ ਸੁਣਦਾ ਅਤੇ ਨਾ ਹੀ ਗਾਉਂਕੇ ਸੁਣਾਉਂਦਾ ਹੈ। (੬) (ਛੇਵੇਂ ਗੁਰੂ ਨੇ) ਸੇਵਕਾਂ ਨੂੰ ਤਾਂ ਪਾਸ ਰਖਿਆ ਹੀ ਨਹੀਂ (ਅਤੇ ਪੈਂਦੇ ਖਾਂ ਵਰਗੇ) ਦੁਸ਼ਟ ਦੋਖੀ ਆਗੂ ਨੂੰ ਮੂੰਹ ਲਾਇਆ (ਹੋਇਆ ਹੈ)। (੭) (ਪਰ ਸੱਚ ਲੁਕਾਇਆਂ ਨਹੀਂ ਲੁਕਦਾ (ਇਸ ਲਈ) ਚਰਨ ਕਵਲਾਂ ਉਤੇ ਸਿਖਾਂ ਦਾ ਮਨ ਭੌਰਾ ਹੋਕੇ ਲੁਭਾਯਾ ਹੋਇਆ ਹੈ। (੮) (ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਮਾਨੋ ਪੀਰੀ ਰੂਪ) ਅਜਰ ਨੂੰ ਜਰਕੇ ਆਪਨਾ ਆਪ ਨਹੀਂ ਜਨਾਇਆ ॥ ੨੪ ॥

ਭਾਵ–ਭਾਵੇਂ ਪਹਿਲੀ ਮਰਯਾਦਾ ਨਾਲੋਂ ਸਾਰੀ ਮਰਯਾਦਾ ਉਲਟ ਹੋ ਗਈ ਹੈ, ਪਰ ਸਿਖ ਬਾਹਰਲੇ ਰੂਪ ਨੂੰ ਵੇਖਕੇ ਨਹੀਂ ਭੁਲਦੇ ਉਹ ਤਾਂ ਸਮਝਦੇ ਹਨ ਕਿ

ਇਹ ਸਭ ਚੋਜੀ ਦੇ ਪਿਆਰੇ ਚੋਜ ਹਨ, ਇਹ ਜਾਨਕੇ ਸਿਖ ਗੁਰੂ ਜੀ ਦੇ ਚਰਨਾਂ ਦੇ ਭੌਰੇ ਹੋਏ ਫਿਰਦੇ ਹਨ।

## ਔਖਿਆਈ ਝਾਗਕੇ ਪ੍ਰੇਮ ਰਸ ਮਿਲਦਾ ਹੈ।

੧ ਖੇਤੀ ਵਾੜ ਸੁ ਢਿੰਗਰੀ ਕਿੱਕਰ ਆਸ ਪਾਸ ਜਿਉਂ ਬਾੱਗੈ।
੨ ਸੱਪ ਲਪੇਟੇ ਚੰਨਣੈ ਬੂਹੇ ਜੰਦਾ ਕੁੱਤਾ ਜਾੱਗੈ।
੩ ਕਵਲੈ ਕੰਡੇ ਜਾਣੀਅਨਿ ਸਿਆਣਾ ਇਕ ਕੋਈ ਵਿੱਚ ਫਾੱਗੈ।
੪ ਜਿਉਂ ਪਾਰਸਵਿਚਪੱਥਰਾਂ ਮਣਿਮਸਤਕ ਕਿਉਂ ਕਾਲੇ ਨਾੱਗੈ।
੫ ਰਤਨ ਸੋਹੈ ਗਲ ਪੋਤ ਵਿਚ ਮੈਗਲ ਬੱਧਾ ਕੱਚੈ ਧਾੱਗੈ।
੬ ਭਾਵ ਭਗਤਿ ਭੁਖਜਾਇ ਘਰ ਬਿਦਰ ਖਵਾਲੇ ਪਿੰਨੀ ਸਾੱਗੈ।
੭ ਚਰਣਕਵਲਗੁਰੁ ਸਿਖਭਉਰ ਸਾਧ ਸਗਤਸਹਲੰਘ ਸਭਾੱਗੈ।
੮ ਪਿਰਮ ਪਿਆਲੇ ਦੁੱਤਰੁ ਝਾੱਗੈ ॥੨੫॥

ਢਿੰਗਰੀ = ਛਾਪੇ। ਫਾਗ = ਹੋਲਾਂਆਂ। ਪੋਤ - ਕਚ। ਸਹਲੰਘ = ਲਗੇ ਹੋਏ।

ਅਰਥ—(੧) ਜਿਵੇਂ ਖੇਤੀ ਨੂੰ ਮੋਹੜੀਆਂ ਦੀ ਵਾੜ ਤੇ ਬਾਗ ਦੇ ਆਸੇ ਪਾਸੇ ਕਿੱਕਰ ਹੁੰਦੇ ਹਨ। (੨) (ਜਿਵੇਂ) ਚੰਦਨ ਨੂੰ ਸੱਪ ਲਪੇਟੇ (ਹੋਏ ਤੇ ਖਜਾਨੇ ਦੇ) ਬੂਹੇ ਨੂੰ ਜੰਦਰਾ (ਵੱਜਾ ਹੋਇਆ ਹੈ) ਕੁਤਾ ਬੂਹੇ ਤੇ ਬੈਠਾਜਾਗਦਾ ਹੈ। (੩)(ਜਿਵੇਂ)ਕਵਲ ਨੂੰ ਕੰਡੇ ਜਾਣੀਦੇ (ਹਨ ਅਤੇ) ਹੋਲਾਂਆਂ ਵਿਚ ਕੋਈ ਇਕ ਸਿਆਣਾ(ਖਰੂਦੀਆਂ ਵਿਚ ਫਸ ਜਾਂਦਾ)ਹੈ। (੪) ਜਿਵੇਂ ਕੋਈ ਪਾਰਸ ਪੱਥਰਾਂ ਵਿਚ ਤੇ ਕੋਈ ਸਪ ਮਨੀ ਵਾਲਾ ਹੁੰਦਾ ਹੈ। (੫) (ਜਵੇਂ) ਗਲ (ਦੀ ਮਾਲਾ ਦੇ) ਕੱਚ ਦੇ ਮਣਕਿਆਂ ਵਿਚ ਰਤਨ ਸੋਭਦਾ ਤੇ ਹਾਥੀ ਕੱਚੇ ਧਾਗਿਆਂ (ਤੋਂ ਬਣੇ ਹੋਏ ਰਸੇ ਵਿਚ) ਬੱਧਾ ਹੁੰਦਾ ਹੈ। (੬) (ਜਿਵੇਂ ਕ੍ਰਿਸ਼ਨ ਨੇ) ਪ੍ਰੇਮਾ ਭਗਤੀ ਦਾ ਭੁਖਾ ਹੋਕੇ ਬਿਦਰ ਦੇ ਘਰ ਜਾਕੇ ਸਾਗ ਦੀ ਪਿੰਨੀ ਖਾਧੀ ਸੀ। (੭) (ਜਿਵੇਂ) ਗੁਰੂ ਦੇ ਚਰਨ ਕਵਲਾਂ ਤੇ ਸਾਧ ਸੰਗਤ ਨਾਲ ਸ੍ਰੇਸ਼ਟ ਭਾਗਾਂ ਵਾਲੇ ਸਿਖ ਲਗੇ ਹੋਏ ਹਨ। (੮) ਔਖਿਆਈ ਝਾਗਕੇ ਪ੍ਰੇਮ ਦਾ ਪਿਆਲਾ ਮਿਲਦਾ ਹੈ ॥੨੫॥

ਭਾਵ—ਜਿਵੇਂ ਵਾੜ ਟੱਪਕੇ ਖੇਤ ਵਿਚ ਤੇ ਕਿਕਰ ਲੰਘਕੇ ਬਾਗ ਵਿਚ ਜਾ ਸਕੀਦਾ ਹੈ ਇਵੇਂ ਹੀ ਜਗਤਦੀਆਂ ਤਕਲੀਫਾਂਝਾਗਕੇਗੁਰੂਜੀਨੂੰ ਮਿਲ ਸਕੀਦਾ ਹੈ

## ਮੁਰਦਾ ਮੁਰੀਦ-ਕਬਰ ਗੁਰੂ

੧ ਭਵਜਲ ਅੰਦਰ ਮਾਨਸਰ ਸੱਤ ਸਮੁੰਦੀ ਗਹਿਰ ਗੰਭੀਰਾ।
੨ ਨਹ ਪੱਤਣ ਨਹ ਪੱਤਣੀ ਪਾਰਾਵਾਰ ਨ ਅੰਤ ਨ ਚੀਰਾ।

੩ ਨਾ ਬੇੜੀ ਨ ਤੁਲਹੜਾ ਵੰਝੀਂ ਹਾਥ ਨ ਧੀਰਕ ਧੀਰਾ।
੪ ਹੋਰ ਨ ਕੋਈ ਅੱਪੜੈ ਹੰਸ ਚੁਗੰਦੇ ਮੋਤੀ ਹੀਰਾ।
੫ ਸਤਿਗੁਰੁ ਸਾਂਗ ਵਰਤਦਾ ਪਿੰਡ ਵਸਾਇਆ ਫੇਰ ਅਹੀਰਾ।
੬ ਚੰਦ ਅਮਾਵਸ ਰਾਤਜਿਉਂ ਅਲਖਨਲਖੀਐ ਮਛਲੀ ਨੀਰਾ।
੭ ਮੁਏ ਮਰੀਦ ਗੋਰ ਗੁਰੁ ਪੀਰਾ ॥ ੨੬ ॥

ਗਹਿਰ ਗੰਭੀਰਾ = ਬਹੁਤ ਡੂੰਘਾ, ਬਹੁਤ ਪਰੇ। ਪਤਣ = ਘਾਟ। ਧੀਰਾ = ਹਦਾ।
ਅ—ਹੀਰਾ = ਅਤਸੈ। ਪੀਰਾ = ਪੂਜਨੀਕ, ਪੀਰ। ਗੋਰ = ਕਬਰ।

ਅਰਥ-(੧) ਸੰਸਾਰ ਅੰਦਰ ਮਾਨ ਸਰੋਵਰ ਸੱਤਾਂ ਸਮੁੰਦਰਾਂ ਤੋਂ ਭੀ ਬਹੁਤ ਪਰ੍ਹਾਂ ਹੈ। (੨) ਨਾ ਹੀ (ਉਸਦਾ) ਘਾਟ ਤੇ ਨਾ ਹੀ ਕੋਈ ਮਲਾਹ ਅਤੇ ਨਾ ਹੀ ਪਾਰ ਉਰਾਰ ਦੇ ਅੰਤ ਦੀ ਹੱਦ ਹੈ। (੩) ਨਾ ਬੇੜੀ ਨਾ ਤੁਲਹਾ ਤੇ ਵੰਝਾਂ ਨਾਲ ਭੀ ਹਾਥ ਨਹੀਂ ਆਉਂਦੀ ਤੇ ਨਾ ਹੀ ਧੀਰਜ ਵਾਲਾ ਤੇ ਨਾ ਹੀ ਧੀਰਜ ਹੈ। (੪) (ਉਥੇ) ਹੋਰ ਕੋਈ ਨਹੀਂ ਪਹੁੰਚਦਾ (ਪਰ ਹੰਸ ਜਾਕੇ ਮੋਤੀ ਹੀਰਾ ਚੁਗਦੇ ਹਨ। (੫) (ਇਸੇ ਤਰਾਂ) ਸਤਿਗੁਰੂ ਨੇ ਸ੍ਵਾਂਗ ਵਰਤਾਇਆ ਹੈ ਤੇ ਫਿਰ ਅਤਸੈ ਕਰਕੇ ਸਭ ਗੁਣਾਂ ਵਾਲਾ ਸਤਿਸੰਗ ਪਿੰਡ ਵਸਾਇਆ ਹੈ ਜਿਸ ਵਿਚ ਆਪ ਸਤਿਗੁਰੂ ਵਸਦੇ ਹਨ (ਪਰ ਜਾਣੇ ਨਹਾਂ ਜਾਂਦੇ) (੬) ਜਿਵੇਂ ਅਮਸਯਾ ਦੀ ਰਾਤ ਨੂੰ (ਹੁੰਦਾ ਹੋਇਆ ਚੰਦ ਨਹੀਂ ਦਿਸਦਾ ਤੇ) ਜਲ ਵਿਚ ਵਸਦੀ ਹੋਈ ਮਛੀ ਭੀ ਅਲਖ (ਹੁੰਦੀ ਹੋਈ) ਨਹੀਂ ਜਾਣੀ ਜਾਂਦੀਹੈ। (੭) (ਜੋ ਜੀਵਤ ਭਾਵ ਤੋਂ) ਮਰੇ ਹਨ ਉਹ ਮੁਰੀਦ ਹੀ ਪੂਜਨੀਕ ਗੁਰੂ ਰੂਪ ਕਬਰ (ਵਿਚ ਸਮਾਉਂਦੇ ਹਨ) ॥ ੨੬ ॥

ਭਾਵ--ਜਿਵੇਂ ਨਾ ਪਹੁੰਚਣ ਵਾਲੀ ਜਗ੍ਹਾ ਤੇ ਪੁਜਕੇ ਹੰਸ ਮੋਤੀ ਚੁਗਦੇ ਹਨ, ਇਵੇਂ ਦੁਨਿਆਵੀ ਝਮੇਲਿਆਂ ਵਿਚੋਂ ਲੰਘਕੇ ਗੁਰੂ ਕੇ ਸਿਖ ਸਤਿਸੰਗ ਵਿਚ ਜਾ ਕੇ ਗੁਰੂ ਜੀ ਨੂੰ ਮਿਲਦੇ ਹਨ।

## ਗੁਰ ਸਿਖਾਂ ਦੀ ਵੰਸ ਦਾ ਗੁਰ ਨਾਲ ਪ੍ਰੇਮ

੧ ਮੱਛੀ ਦੇ ਪਰਵਾਰ ਵਾਂਗ ਜੀਵਨ ਮਰਣ ਨ ਵਿਸਰੈ ਪਾਣੀ।
੨ ਜਿਉਂ ਪਰਵਾਰ ਪਤੰਗਦਾ ਦੀਪਕ ਬਾਝ ਨ ਹੋਰ ਸਞਾਣੀ।
੩ ਜਿਉਂ ਜਲਕਮਲਪਿਆਰਹੈਭਵਰਕਵਲਕੁਲਪ੍ਰੀਤਿਵਖਾਣੀ।
੪ ਬੂੰਦ ਬਬੀਹੇ ਮਿਰਗਨਾਦ ਕੋਇਲ ਜਿਉਂ ਫਲਅੰਬਲੁਭਾਣੀ।
੫ ਮਾਨ ਸਰੋਵਰ ਹੰਸੁਲਾ ਓਹ ਅਮੋਲਕ ਰਤਨਾਂ ਖਾਣੀ।
੬ ਚਕਵੀ ਸੂਰਜ ਹੇਤ ਹੈ ਚੰਦ੍ਰ ਚਕੋਰੈ ਚੋਜ ਵਿਡਾਣੀ।

੭ ਗੁਰ ਸਿਖ ਵੰਸੀ ਪਰਮਹੰਸ ਸਤਿਗੁਰੁਸਹਜ ਸਰੋਵਰ ਜਾਣੀ।
੮ ਮੁਰਗਾਈ ਨੀਸਾਣ ਨੀਸਾਣੀ। ੨੭॥

ਅਰਥ–(੧) ਮਛੀ ਦਾ ਕੁਟੰਬਜੀਉਂਦਿਆਂ ਮਰਿਆਂਪਾਣੀ ਨਹੀਂ ਵਿਸਾਰਦਾ (੨) ਜਿਵੇਂ ਪਤੰਗ ਦਾ ਪਰਵਾਰ ਦੀਵੇ ਤੋਂ ਬਿਨਾਂ ਹੋਰ ਨੂੰ ਨਹੀਂ ਜਾਣਦਾ। (੩) ਜਿਵੇਂ ਕਵਲ ਦਾ ਪਾਣੀ ਨਾਲ ਪਿਆਰ ਹੈ ਅਤੇ ਭੌਰੇ ਦੀ ਕੁਲ ਵਿਚ ਕਵਲ ਦੀ ਪ੍ਰੀਤ ਕਹੀ ਜਾਂਦੀ ਹੈ। (੪) ਜਿਵੇਂ ਸ੍ਵਾਂਤੀ ਬੂੰਦ ਨਾਲ ਪਪੀਹੇ (ਦਾ ਪਿਆਰ) ਹਰਨ ਦਾ (ਨਾਦ ਨਾਲ ਪਿਆਰ ਹੈ ਤੇ) ਕੋਇਲ ਅੰਬਾਂ ਉਪਰ ਲੁਭਾਉਂਦੀ ਹੈ। (੫) ਮਾਨ ਸਰੋਵਰ ਤੇ ਹੰਸ (ਰਹਿੰਦਾ ਤੇ) ਓਥੋਂ ਅਮੋਲਕ ਰਤਨਾਂ ਨੂੰ ਖਾਂਦਾ ਹੈ। (੬) ਚਕਵੀ ਦਾ ਸੂਰਜ ਨਾਲ ਪਿਆਰ ਹੈ ਚੰਦ ਚਕੋਰ (ਦੇ ਪਿਆਰਦਾ) ਅਸਚਰਜ ਕੌਤਕ ਹੈ ਭਾਵ ਚੰਦ ਨੂੰ ਵੇਖਕੇ ਚਕੋਰ ਅਗ ਖਾਨ ਲਗ ਪੈਂਦਾ ਹੈ। (੭) (ਇਵੇਂ ਹੀ) ਗੁਰ ਸਿਖਾਂ ਦੀ ਵੰਸ ਪਰਮ ਹੰਸ ਰੂਪ ਸਤਿਗੁਰ ਰੂਪ ਮਾਨ ਸਰੋਵਰ ਤੇ ਜਾਂਦੀ ਹੈ। (੮) (ਅਤੇ) ਮੁਰਗਾਈ ਵਾਂਗੂ ਨਦੀ ਦੇ ਮਾਹਮਣੇ ਜਾਂਦੀ ਹੈ ।੨੭॥

ਭਾਵ–ਜਿਵੇਂ ਮੱਛੀ ਲਹਿਰਾਂ ਤੇ ਘੁੰਮਨਘੇਰੀਆਂ ਤੋਂ ਡਰਦੀ ਨਹੀਂ ਇਵੇਂਹੀ ਗੁਰਮੁਖਾਂ ਦੀ ਵੰਸ ਗੁਰੂ ਦੇ ਸਨਮੁਖਜਾਂਦੀ ਹੋਈਦੁਖਾਂ ਕਲੇਸ਼ਾਂ ਤੋਂ ਨਹੀਂ ਡਰਦੀ।

## ਪੂਰਬੋਕਤ

੧ ਕੱਛੂ ਅੰਡਾ ਸੇਂਵਦਾ ਜਲ ਬਾਹਰ ਧਰ ਧਿਆਨ ਧਰੰਦਾ।
੨ ਕੂੰਜ ਕਰੇਂਦੀ ਸਿਮਰਣੋ ਪੂਰਨ ਬਚਾ ਹੋਇ ਉਡੰਦਾ।
੩ ਕੁਕੜੀ ਬੱਚਾ ਪਾਲਦੀ ਮੁਰਗਾਈ ਨੂੰ ਜਾਇ ਮਿਲੰਦਾ।
੪ ਕੋਇਲ ਪਾਲੈ ਕਾਵਣੀਂ ਲੋਹੂ ਲੋਹੂ ਰਲੇ ਰਲੰਦਾ।
੫ ਚਕਵੀ ਅਤੇ ਚਕੋਰ ਕੁਲ ਸ਼ਿਵ ਸਕਤੀ ਮਿਲ ਮੇਲ ਕਰਦਾ।
੬ ਚੰਦ ਸੂਰਜ ਸੇ ਜਾਣੀਅਨਿ ਛਿਅਰੁਤਬਾਰਹਮਾਹ ਦਿਸੰਦਾ।
੭ ਗੁਰਮੁਖ ਮੇਲਾ ਸੱਚਦਾ ਕਵੀਆ ਕਵਲ ਭਵਰ ਵਿਗਸੰਦਾ।
੮ ਗੁਰਮੁਖ ਸੁਖਫਲ ਅਲਖ ਲਖੰਦਾ॥ ੨੮॥

ਸੇਂਵਦਾ = ਪਾਲ ਲੈਂਦਾ। ਸਿਵ = ਸਤੋਗੁਣ–ਸ਼ਕਤੀ = ਤਮੋਗੁਣ।

ਅਰਥ–(੧) ਕੱਛੂ ਅੰਡੇ ਨੂੰ ਜਲ ਤੋਂ ਬਾਹਰ ਧਰਦਾ ਤੇ ਉਸਦਾ ਧਿਆਨ ਧਰਕੇ ਹੀ ਪਾਲ ਲੈਂਦਾ ਹੈ। (੨) ਕੂੰਜ ਬੱਚੇ ਦਾ ਸਿਮਰਣ ਕਰਦੀ ਹੈ ਇਸ ਲਈ ਬੱਚਾ ਪੂਰਨ ਹੋਕੇ ਉਡਦਾ ਹੈ। (੩) (ਮੁਰਗਾਈ ਦਾ) ਬੱਚਾ ਕੁਕੜੀ ਪਾਲਦੀ (ਹੈਪਰ ਅੰਤ ਨੂੰ) ਮੁਰਗਾਈ ਨੂੰ ਜਾਇ ਮਿਲਦਾ ਹੈ,। (੪) ਕੋਇਲ (ਦੇ ਬਚੇ ਨੂੰ) ਕਾਉਂਨੀ

ਪਾਲਦੀ ਹੈ (ਪਰ ਅੰਤ ਨੂੰ) ਲਹੂ ਵਿਚ ਜਾਕੇ ਲਹੂ ਰਲਦਾ ਹੈ (ਭਾਵ ਕੋਇਲ ਦਾ ਬੱਚਾ ਕੋਇਲ ਨੂੰ ਜਾਇ ਮਿਲਦਾ ਹੈ। (੫) ਚਕਵੀ ਅਤੇ ਚਕੋਰ ਦੀ ਕੁਲ ਸਤੋ ਗੁਨ (ਚੰਦ੍ਰਮਾਂ) ਤੇ ਤਮੋ ਗੁਨ (ਸੂਰਜ) ਦੇ ਮੇਲ ਵਿਚ ਮੇਲ ਕਰਦਾ ਹੈ (ਭਾਵ ਚਕਵੀ ਦੀ ਕੁਲ ਸੂਰਜ ਨਾਲ ਮਿਲਦੀ ਤੇ ਚਕੋਰ ਦਾ ਕੁਲ ਚੰਦਰਮਾਂ ਨਾਲ ਮਿਲਦੀ ਹੈ। (੬) (ਪਰ) ਉਹ ਸੂਰਜ ਤੇ ਚੰਦ ਛੇ ਰੁਤਾਂ ਤੇ ਬਾਰਾਂ ਮਹੀਨਿਆਂ ਵਿਚ ਹੀ ਵਿਸਦੇ ਜਾਣੀਦੇ ਹਨ (੭) (ਜਿਹਨਾਂ ਨੂੰ ਦੇਖਕੇ)ਕਮੀਆਂ ਤੇ ਕਵਲ ਖਿੜਦਾ ਹੈ (ਭਾਵ ਚੰਦ ਨੂੰ ਦੇਖਕੇ ਕਮੀਆਂ ਤੇ ਸੂਰਜ ਨੂੰ ਦੇਖਕੇ ਕਵਲ ਖਿੜਦਾਹੈ ਇਵੇਂ ਹੀ) ਗੁਰਮੁਖ ਰੂਪ ਭਵਰ ਦਾਸੱਚਾਮੇਲ ਹੈ। (੮)(ਇਸਤਰਾਂ)ਗੁਰਮੁਖ ਅਲਖਮੁਖਲ ਨੂੰਲਖਦਾਹੈ।੨੮॥

ਭਾਵ—ਜਿਵੇਂ ਕਛੂ ਕੂੰਜ, ਕੋਇਲ ਤੇ ਮੁਰਗਾਬੀ ਆਪਣੇ ਬਚਿਆਂ ਦੀ ਪਰਵਰਸ਼ ਕਰਕੇ ਆਪਣੇ ਕੋਲ ਬੁਲਾ ਲੈਂਦੇ ਹਨ, ਇਵੇਂ ਹੀ ਸਤਿਗੁਰੂ ਆਪਨੇ ਸਿਖਾਂ ਨੂੰ ਹੋਰਨਾਂ ਮਤ ਮਤਾਂਤਰਾਂ ਦੇ ਘਰਘਰਾਣਿਆਂ ਵਿਚ ਪਾਲਕੇਆਪਣੇਕੋਲ ਸਦ ਲੈਂਦੇ ਹਨ ਅਤੇ ਜਿਵੇਂ ਕੱਮੀਆਂ ਦਾ ਚੰਦ ਨਾਲ ਅਤੇ ਕਵਲਾਂ ਦੀ ਸੂਰਜ ਨਾਲ ਪ੍ਰੀਤ ਹੈ ਇਵੇਂ ਹੀ ਸਿੱਖਾਂ ਦਾ ਗੁਰੂ ਤੇ ਬਾਣੀ ਨਾਲ ਪਿਆਰ ਹੈ।

## ਪੁਤ੍ਰ ਪਿਉ ਦਾਦੇ ਦੇ ਰਾਹ ਚਲਦਾ ਹੈ

੧ ਪਾਰਸ ਵੰਸੀ ਹੋਇਕੈ ਸਭਨਾ ਧਾਤੂ ਮੇਲ਼ ਮਿਲੰਦਾ।
੨ ਚੰਦਨ ਵਾਸ ਸੁਭਾਉ ਹੈ ਅਫਲ ਸਫਲਵਿਚਵਾਸ ਧਰੰਦਾ।
੩ ਲੱਖ ਤਰੰਗੀਂ ਰੰਗ ਹੋਇ ਨਦੀਆਂ ਨਾਲੇ ਗੰਗ ਹੋਵੰਦਾ।
੪ ਦਾਵਾ ਦੁਧ ਪੀਆਲਿਆ ਪਾਤਿਸ਼ਾਹਾਂ ਕੋੱਕਾ ਭਾਵੰਦਾ।
੫ ਲੂਣ ਖਾਇ ਪਾਤਸ਼ਾਹ ਦਾ ਕੋੱਕਾ ਚਾਕਰ ਹੋਇ ਵਲੰਦਾ।
੬ ਸਤਿਗੁਰ ਵੰਸੀ ਪਰਮ ਹੰਸ ਗੁਰੁ ਸਿਖ ਹੰਸ ਵੰਸ ਨਿਬਹੰਦਾ।
੭ ਪਿਉ ਦਾਦੈ ਦੇ ਰਾਹਿ ਚਲੰਦਾ ॥੨੯॥

ਕੋਕਾ = ਰਾਜ ਕੁਮਾਰ ਨੂੰ ਦੁਧ ਪਿਆਓਣ ਵਾਲ਼ੀ ਦਾ ਪਤੀ।

ਅਰਥ—(੧) ਪਾਰਸ ਦੀ ਵੰਸ ਦਾ ਪਾਰਸ ਹੋਕੇ ਸਾਰੀਆਂ ਧਾਤੂਆਂ ਨਾਲ ਮੇਲ ਮਿਲਾਕੇ (ਸੋਨਾ ਕਰਦਾ ਹੈ ਇਵੇਂ ਹੀ ਗੁਰੂ ਦੇ ਸਿਖ ਹਨ)। (੨) ਚੰਦਨ ਦੀ ਵਾਸ਼ਨਾ ਦਾ ਇਹ ਸੁਭਾਵ ਹੈ ਕਿ ਅਫਲਸਫਲ ਬਿਰਛ ਵਿਚ ਵਾਸ਼ਨਾ ਧਰਕੇਚੰਦਨ ਕਰ ਲੈਂਦਾ ਹੈ। (੩) ਲੱਖਾਂ ਲਹਿਰਾਂ ਵਾਲੀ ਜੋ ਗੰਗਾ ਹੋਈਰ ਹੈ ਉਸਨਾਲ ਨਦੀਆਂ ਨਾਲਿਆਂ ਦਾ ਪਾਣੀ ਮਿਲਕੇ ਗੰਗਾ ਰੂਪ ਹੁੰਦਾ ਹੈ। (੪) ਕੋਕਾ ਦਾ ਪਾਤਸ਼ਾਹ ਉਤੇ ਦਾਵਾ ਹੁੰਦਾ ਹੈ ਤੇ ਪਾਤਸ਼ਾਹ ਦੇ ਮਨ (ਵਿਚ ਉਨਾ ਨੂੰ)ਦੁਧ ਪੀਆਲਿਆ ਦੇ ਕਾਰਣ ਪਿਆਰ ਹੁੰਦਾ ਹੈ। (੫) ਲੂਣ ਖਾਕੇ ਪਾਤਸ਼ਾਹਦਾ ਕੋਕਾ ਨੌਕਰ ਹੋਕੇ ਦਿਨ ਗੁਜਾਰਦਾ

ਹੈ (ਭਾਵ ਨਿਰਮਾਨ ਹੀ ਗੁਜਾਰਦਾ ਹੈ)। [੬] (ਇਵੇਂ ਹੀ) ਸਤਿਗੁਰੂ ਦੀ ਵੰਸ ਦੇ ਪਰਮ ਹੰਸ ਗੁਰੂ ਦੇ ਸਿਖ ਹੰਸ ਦੀ ਵੰਸ ਵਾਂਗੂੰ ਸਮਾਂ ਨਿਬਾਹੁੰਦੇ ਹਨ। [੭] ਅਤੇ ਪਿਉ ਦਾਦੇ ਦੇ ਰਾਹ ਚਲਦੇ ਹਨ।੨੯॥

ਭਾਵ–ਜਿਵੇਂ ਪਾਰਸ ਤੇ ਚੰਦਨ ਆਦਿਕਾਂ ਦੀ ਕੁਲ ਦਾ ਸੁਭਾਵ ਨਹੀਂ ਬਦਲਦਾ ਇਵੇਂ ਸਿਖਾਂ ਦੀ ਔਲਾਦ ਕਦੇ ਸਿਖੀ ਤੋਂ ਉਲਟ ਨਹੀਂ ਹੋ ਸਕਦੀ।

## ਸਿਖ ਸਾਧ ਸੰਗਤ ਵਿਚ ਜਾਂਦੇ ਹਨ

**੧ ਜਿਉਂ ਲਖ ਤਾਰੇ ਚਮਕਦੇ ਨੇੜ ਨ ਦਿੱਸੈ ਰਾਤ ਅਨ੍ਹੇਰੈ।**
**੨ ਸੂਰਜ ਬੱਦਲ ਛਾਇਆ ਰਾਤ ਨ ਪੁਜੈ ਦਿਹ ਸੈ ਫੇਰੈ।**
**੩ ਜੇ ਗੁਰੁ ਸਾਂਗ ਵਰੱਤਦਾ ਦੁਬਿਧਾ ਚਿੱਤ ਨ ਸਿੱਖਾਂ ਕੇਰੈ।**
**੪ ਛਿਅ ਰੁੱਤੀ ਇਕ ਸੁੱਝ ਹੈ ਘੁਘੂ ਸੁਝੈ ਨ ਸੁਝੈ ਹੇਰੈ।**
**੫ ਚੰਦ ਮੁਖੀ ਸੂਰਜ ਮੁਖੀ ਕਵਲੈ ਭਵਰ ਮਿਲਨ ਚਉਫੇਰੈ।**
**੬ ਸਿਵ ਸ਼ਕਤੀ ਨੋਂ ਲੰਘਕੈ ਸਾਧਸਗਤਿ ਜਾਇ ਮਿਲਨ ਸਵੇਰੈ।**
**੭ ਪੈਰੀਂ ਪਵਣਾ ਭਲ ਭਲੇਰੈ। ੩੦॥**

ਦਿਹ = ਦਿਨ। ਸੈ ਫੇਰੈ = ਸੈਂਕੜੇ ਫੇਰੇ। ਸੁਝ = ਸੂਰਜ। ਘੁਘੂ = ਉੱਲੂ

ਅਰਥ–(੧) ਜਿਵੇਂ (ਰਾਤ ਨੂੰ) ਲਖਾਂ ਹੀ ਤਾਰੇ ਚਮਕਦੇ (ਹਨ ਪਰ) ਰਾਤ ਦੇ ਹਨੇਰੇ ਕਰਕੇ ਨੇੜੇ (ਪਈ ਚੀਜ਼) ਨਹੀਂ ਦਿਸਦੀ। [੨] ਦਿਨ ਵਿਚ ਸੂਰਜ ਬਦਲ ਦੇ ਸੈਂਕੜੇ ਫੇਰਿਆਂ ਵਿਚ ਛਾਇਆ (ਜਾਵੇ ਤਾਂ ਬੀ) ਰਾਤ (ਦੇ ਹਨੇਰੇ ਵਾਂਗੂੰ) ਨਹੀਂ ਪੁਜਦੀ। (੩) (ਇਵੇਂ ਹੀ) ਜੇਕਰ ਗੁਰੂ ਕੌਤਕ ਵਰਤਾਏ ਤਾਂ ਸਿਖਾਂ ਦੇ ਚਿਤ ਵਿਚ ਦੁਬਿਧਾ ਨਹੀਂ ਹੁੰਦੀ। [੪] (ਅਤੇ ਜਿਵੇਂ) ਛਿਆਂ ਰੁਤਾਂ ਵਿਚ ਇਕੋ ਸੂਰਜ ਹੈ ਪਰ ਉਲੂ ਨੂੰ ਸੂਰਜ ਦੇਖਿਆ ਨਹੀਂ ਸੁਝਦਾ (ਭਾਵ ਨਹੀਂ ਦਿਸਦਾ, ਇਵੇਂ ਹੀ ਮਨਮੁਖਾਂ ਨੂੰ ਗੁਰੂ ਨਹੀਂ ਦਿਸਦਾ)। [੫] (ਜੇਕਰ) ਸੂਰਜ ਨੂੰ ਵੇਖਕੇ ਖਿੜਨ ਵਾਲੇ ਕਵਲ ਚੰਦ੍ਰਮਾਂ ਨੂੰ ਦੇਖਕੇ ਖਿੜ ਪੈਨ ਤਾਂ ਚੌਫਰਿਓਂ ਹੀ ਭੌਰਿਆਂ ਨੇ ਕਵਲ ਨੂੰ ਆਮਿਲਣਾ (ਹੈ ਅਰਥਾਤ ਉਨਾਂ ਦੀ ਪ੍ਰੀਤ ਕਵਲ ਨਾਲ ਹੈ ਸੂਰਜ ਨਾਲ ਨਹੀਂ ਇਵੇਂ ਹੀ ਸਿਖਾਂ ਦੀ ਪ੍ਰੀਤ ਗੁਰੂ ਨਾਲ ਹੈ ਭੇਸ ਨਾਲ ਨਹੀਂ)। (੬) (ਗੁਰ ਸਿਖ) ਸਤ ਤਮੋ ਨੂੰ ਲੰਘਕੇ ਸਾਧ ਸੰਗਤ ਵਿਚ ਜਾਕੇ ਅੰਮ੍ਰਿਤ ਵੇਲੇ ਮਿਲਦੇ ਹਨ। (੭) (ਅਤੇ ਉਥੇ ਜਾਕੇ) ਚੰਗੇ ਮੰਦੇ ਦੀ ਭੀ ਪੈਰੀ ਪਵਣਾ (ਕਰਦੇ ਹਨ)॥ ੩੦।

ਭਾਵ–ਜਿਵੇਂ ਲਖਾਂ ਤਾਰੇ ਚਾਨਣ ਨਹੀਂ ਕਰ ਸਕਦੇ ਅਤੇ ਸੈਂਕੜੇ ਬਦਲ ਸੂਰਜ ਅਗੇ ਆਕੇ ਹਨੇਰਾ ਨਹੀਂ ਕਰ ਸਕਦੇ ਇਵੇਂ ਹੀ ਕੂੜਾਂ ਭੇਖੀ ਗਿਆਨ ਨਹੀਂ ਬਖਸ਼ ਸਕਦੇ ਅਤੇ ਸੈਂਕੜੇ ਭਰਮ ਸਿਖਾਂ ਦੇ ਗਿਆਨ ਨੂੰ ਨਹੀਂ ਮਿਟਾ ਸਕਦੇ।

## ਸਚੀ ਪਾਤਿਸ਼ਾਹੀ

੧ ਦੁਨਿਆਵੀ ਪਾਤਿਸ਼ਾਹ ਹੋਇ ਦੇ ਮਰੈ ਪੁੱਤੈ ਪਾਤਿਸ਼ਾਹੀ।
੨ ਦੋਹੀ ਫੇਰੇ ਆੱਪਣੀ ਹੁਕਮੀ ਬੰਦੇ ਸੱਭ ਸਿਪਾਹੀ।
੩ ਕੁਤਬਾ ਜਾਇ ਪੜਾਇੰਦਾ ਕਾਜ਼ੀ ਮੁਲਾਂ ਕਰੈ ਉਗਾਹੀ।
੪ ਟਕਸੱਾਲੈ ਸਿੱਕਾ ਪਵੈ ਹੁਕਮੈ ਵਿੱਚ ਸੁਪੇਦੀ ਸਜਾਹੀ।
੫ ਮਾਲ ਮੁਲਕ ਅਪਣਾਇੰਦਾ ਤਖਤ ਬਖਤ ਚੜ੍ਹ ਬੇਪਰਵਾਹੀ।
੬ ਬਾਬਾਣੈ ਘਰ ਚਾਲ ਹੈ ਗੁਰਮੁਖ ਗੱਾਡੀ ਰਾਹ ਨਿਬਾਹੀ।
੭ ਇਕ ਦੋਹੀ ਟਕਸਾਲ ਇੱਕ ਕੁਤਬਾ ਤਖਤ ਸਚਾ ਦਰਗਾਹੀ।
੮ ਗੁਰਮੁਖ ਸੁਖਫਲ ਦਾਦ ਇਲਾਹੀ ॥ ੩੧ ॥

ਅਰਥ–(੧) ਜੋ ਦੁਨਿਆਵੀ ਪਾਤਸ਼ਾਹ ਹੁੰਦਾ (ਹੈਉਹ ਆਪਣੇ) ਪੁਤ੍ਰ ਨੂੰਪਾਤਸ਼ਾਹੀ ਦੇਕੇ ਮਰਦਾ ਹੈ। (੨) (ਤਾਂ ਉਹ ਪੁਤ੍ਰ) ਆਪਣਾ ਦੋਹੀ ਰਾਜ ਵਿਚ ਫੇਰਦਾ ਹੈ ਤੇ ਸਾਰੇ ਸਿਪਾਹੀ ਉਸਦੇ ਹੁਕਮੀ ਬੰਦ ਹੁੰਦੇ ਹਨ। (੩)(ਮਸੀਤਵਿਚ; ਜਾਕੇ ਕੁਤਬਾ ਪੜਾਉਂਦਾ ਹੈ ਅਤੇ ਕਾਜ਼ੀ ਮੁਲਾਂ (ਉਸ ਉਤੇ) ਉਗਾਹੀ ਕਰਦੇ ਹਨ। (੪)(ਉਸਦਾ) ਸਿੱਕਾ ਟਕਸਾਲ ਵਿਚ ਪੈਂਦਾ ਹੈ ਤੇ ਉਸਦੇ ਹੁਕਮ ਵਿਚ ਹੀ ਸ਼ਾਹੀ ਸੁਫੈਦੀ ਹੁੰਦੀ ਹੈ। (੫) ਮਾਲ ਮੁਲਕ ਆਪਣਾ ਕਰਦਾ ਤੇ ਤਖਤ ਦੇ ਭਾਗਾਂ ਵਾਲਾ ਹੋਕੇ ਬੇਪਰਵਾਹੀ ਕਰਦਾ ਹੈ। (੬) (ਪਰ) ਬਾਬੇ ਦੇ ਘਰਦੀ (ਓਹੀ) ਚਾਲਹੈ (ਜੋ ਪਿਛੇ ਸੀ ਤੇ ਜੋ ਗੁਰੂ ਹੁੰਦਾ ਹੈ ਸੋ) ਗੁਰਮੁਖ ਗਾਡੀ ਰਾਹਨੂੰ ਨਿਬਾਹੁੰਦਾ ਹੈ। (੭) ਇਕੋਹੀ(ਅਕਾਲ ਪੁਰਖ ਦੀ) ਦੁਹਾਈ ਤੇ ਇਕੋ ਹੀ ਸਤਿਸੰਗ ਰੂਪ ਟਕਸਾਲ(ਅਤੇ ਓਹਾ ਬਾਣੀ ਰੂਪ) ਕੁਤਬਾ (ਤੇ ਗੁਰਿਆਈ ਰੂਪ) ਤਖਤ (ਤੇ ਉਪਦੇਸ਼ ਰੂਪ) ਸਿੱਕਾ ਇਸ ਦਰਗਾਹ (ਦਾ) ਹੈ। (੮) ਗੁਰਮੁਖਾਂਨੂੰ ਇਲਾਹੀ ਦਾਦ ਸੁਖਫਲ ਮਿਲਿਆ ਹੈ ॥ ੩੧ ॥

ਭਾਵ–'ਸੋ ਟਿਕਾ ਸੋ ਬਹਿਣਾ ਸੋਈ ਦੀਬਾਣ' ਦਾ ਹੀ ਭਾਵ ਖੁਲਾਸਾ ਕੀਤਾ ਹੈ।

## ਪਾਤਸ਼ਾਹਾਂ ਤੋਂ ਆਕੀ

੧ ਜੇਕੋ ਆਪ ਗਣਾਇਕੈ ਪਾਤਿਸ਼ਾਹਾਂ ਤੇ ਆੱਕੀ ਹੋਵੈ।
੨ ਹੋਇ ਕਤਲਾਮ ਹਰਾਮਖੋਰ ਕਾਠ ਨ ਖੱਫਣ ਚਿਤਾ ਨ ਟੋਵੈ।
੩ ਟਕਸਾਲਹੁ ਬਾਹਿਰ ਘੜੈ ਖੋਟੈ ਹਾਰਾ ਜਨਮ ਵਿਗੋਵੈ।
੪ ਲਿਬਾਸੀ ਫੁਰਮਾਨ ਲਿਖ ਹੁਇ ਨੁਕਸਾਨੀ ਅੰਝੂ ਰੋਵੈ।
੫ ਗਿੱਦੜ ਦੀ ਕਰ ਸਾਹਿਬੀ ਬੋਲ ਕੁਬੋਲ ਨ ਅਬਿਚਲ ਹੋਵੈ।

੬ ਮੁਹਿ ਕਾਲੈ ਗਦਹੁ ਚੜ੍ਹੈ ਰਾਉ ਪੜੈਵੀ ਭਰਿਆ ਧੋਵੈ।
੭ ਦੂਜੈ ਭਾਇ ਕੁਥਾਇ ਖਲੋਵੈ॥ ੩੨ ॥

ਲਿਬਾਸੀ = ਬਨਾਉਟੀ। ਰਾਖ = ਸੁਆਹ

ਅਰਥ—(੧) ਜੇਕਰ ਕੋਈ ਆਪਣਾ ਆਪ ਗਿਣਾਕੇ ਪਾਤਸ਼ਾਹ ਤੋਂ ਆਕੀ ਹੋਵੇ। (੨) (ਤਾਂ ਉਸ) ਹਰਾਮਖੋਰ ਦੀ ਕਤਲਾਮ ਹੁੰਦੀ (ਤੇ ਉਸਦੀ ਦੇਹ ਨੂੰ) ਤਖਤਾ ਭੀ ਨਹੀਂ ਤੇ ਖਫਨ ਚਿਖਾ ਤੇ ਕਬਰ ਭੀ ਨਹੀਂ (ਮਿਲਦੀ)। (੩) ਟਕਸਾਲ ਤੋਂ ਬਾਹਰਾ ਹੋਕੇ ਜੋ ਖੋਟੇ ਰੁਪਏ ਘੜਦਾਹੈ ਉਹ ਖੋਟ ਕਰਨ ਵਾਲਾ ਜਨਮ ਵਿਗਾੜਦਾ ਹੈ। (੪) ਬਨਾਉਟੀ ਪਰਵਾਨੇ ਲਿਖਣ ਵਾਲੇ ਦਾ ਨੁਕਸਾਨ ਹੁੰਦਾ ਹੈਤਾਂ ਪਛਤਾਉਂਦਾ ਹੋਇਆ ਹੰਝੂ ਭਰ ੨ ਕੇ ਰੋਂਦਾ ਹੈ। [੫] (ਜੋ) ਗਿਦੜ ਦੀ ਸਾਹਿਬੀ ਵਾਂਗੂੰ ਕਰਦਾ ਹੈ ਸੋ ਕੁਬੋਲ ਬੋਲਾਂ ਕਰਕੇ ਅਚਲ ਨਹੀਂ ਹੁੰਦਾ (ਇਸਦੇ) ਨਿਰਨੇ ਲਈ ਵਾਰ੩੬ ਪਉੜੀ ੨ ਦੇਖੋ। (੬) ਉਸਦਾ ਮੂੰਹ ਕਾਲੇ ਕਰਕੇ ਖੋਤੇ ਤੇ ਚੜ੍ਹਾਈਦਾ ਤੇ ਸਿਰ ਤੇ ਸਵਾਹ ਪੈਂਦੀ ਵਖਕੇ ਅੱਖੀਂਅੰਝੂ ੨ ਕੇ ਰੋਂਦਾ ਹੈ। (੭) (ਇਸੇ ਤਰਾਂ) ਦੂਜੇਭਾਵਾ ਵਾਲਾ ਕੁਥਾਉਂ ਜਾਕੇ ਖਲੋਂਦਾ ਹੈ। ੩੨ ॥

ਭਾਵ—ਜੋ ਕੋਈ ਆਪਣੀ ਹੈਂਕੜ ਅਤੇ ਹਕੂਮਤ ਜਾਂ ਚਤਰਾਈ ਵਿਖਾਏਗਾ। ਤਾਂ ਉਹ ਜ਼ਰੂਰ ਹੀ ਦਰਗਾਹ ਵਿਚ ਸਜ਼ਾ ਪਾਇਗਾ।

## ਗੁਰ ਬੰਸਾਵਲੀ ਦੀ ਹਉਮੈ

੧ ਬਾਲ ਜਤੀ ਹੈ ਸਿਰੀਚੰਦ ਬਾਬਾਣਾ ਦੇਹੁਰਾ ਬਣਾਯਾ।
੨ ਲਖਮੀ ਦਾਸਹੁ ਧਰਮਚੰਦ ਪੋਤਾ ਹੋਇਕੈ ਆਪ ਗਣਾਯਾ।
੩ ਮੰਜੀ ਦਾਸ ਬਹਾਲਿਆ ਦਾਤਾ ਸਿਧਾਸਣ ਸਿਖ ਆਯਾ।
੪ ਮੋਹਣ ਕਮਲਾ ਹੋਇਆ ਚਉਬਾਰਾ ਮੋਹਰੀ ਮਨਾਯਾ।
੫ ਮੀਣਾ ਹੋਆ ਪਿਰਥੀਆ ਕਰ ਕਰ ਤੇਢਕ ਬਰਲ ਚਲਾਯਾ।
੬ ਮਹਾਂਦੇਉ ਅਹੰਮੇਉ ਕਰ ਕਰ ਬੇਮੁਖ ਪੁਤਾ ਭਉਕਾਯਾ।
੭ ਚੰਦਨ ਵਾਸ ਨ ਵਾਂਸ ਬੋਹਾਯਾ॥ ੩੩ ॥

ਅਰਥ—(੧) ਸਿਰੀ ਚੰਦ ਬਾਲ (ਉਮਰਾ ਤੋਂ) ਜਤੀ ਹੈ (ਜਿਸਨੇ)ਬਾਬੇ ਗੁਰੂ ਨਾਨਕ ਦਾ ਦੇਹੁਰਾ ਬਣਾਯਾ ਹੈ। [੨] ਲਖਮੀ ਦਾਸ ਤੋਂ ਧਰਮਚੰਦਨੇ(ਗੁਰੂਨਾਨਕ ਜੀ ਦਾ) ਪੋਤ੍ਰਾ ਹੋਕੇ ਆਪਣਾ ਆਪ ਗਿਣਾਇਆ ਹੈ। (੩) ਦਾਸੂਨੂੰ ਮੰਜੀ ਤੇਬਿਠਾਯਾ (ਤੇ ਆਪ) ਦਾਤੂ ਸਿਧਾਸਣ ਸਿਖ ਆਇਆ ਹੈ। [੪] (ਗੁਰਿਆਈ ਘਰੋਂ ਗਈ ਵੇਖਕੇ) ਮੋਹਣ ਕਮਲਾ ਹੋਗਿਆ ਤੇ ਮੋਹਰੀ (ਨੇ ਗੁਰੂ ਅਮਰਦਾਸ ਜੀ ਦਾ) ਚੁਬਾਰਾ (ਹੀ ਸਿਖਾਂ ਕੋਲੋਂ) ਮਨਵਾਯਾ ਹੈ। [੫] ਪਿਥੀਆ 'ਮੀਣਾ' ਕਪਟੀ ਹੋਇਆ (ਤੇ

ਆਤਮ) ਸੁਖ ਮਿਲਦਾ ਹੈ) ॥ ੧੦ ॥

ਭਾਵ—"ਮਿਥਿਆ ਤਨ ਨਹੀ ਪਰਉਪਕਾਰਾ" ਅਤੇ "ਸਫਲ ਦੇਹ ਨਾਨਕ ਹਰਿ ਹਰਿ ਨਾਮ ਲੇਇ"ਨਾਮਦਾ ਦਾਤਾ ਸਤਿਗੁਰੂ ਹੈ ਜਿਸਦੀ ਸ਼ਰਣੀਸਾਰੇਸੁਖਹਨ।

## ਸਿਖਾਂ ਨੂੰ ਗੁਰੂ ਪ੍ਰੀਤ ਦੀ ਸੱਚੀ ਲਗਨ !

੧ ਹੋਰਤ ਰੰਗ ਨ ਰੱਚੀਐ ਸਭ ਕੂੜ ਦਿਸੰਦਾ।
੨ ਹੋਰਤ ਸਾਦ ਨ ਲੱਗੀਐਹੋਇ ਵਿੱਸ ਲਗੰਦਾ।
੩ ਹੋਰਤ ਰਾਗ ਨ ਰੀਝੀਐ ਸੁਣ ਸੁਖ ਨ ਲਹੰਦਾ।
੪ ਹੋਰ ਬੁਰੀ ਕਰਤੂਤ ਹੈ ਲਗੇ ਫਲ ਮੰਦਾ।
੫ ਹੋਰਤ ਪੰਥ ਨ ਚੱਲੀਐ ਠਗ ਚੋਰ ਮੁਹੰਦਾ।
੬ ਪੀਰ ਮੁਰੀਦਾਂ ਪਿਰਹੜੀ ਸਚ ਸਚ ਮਿਲੰਦਾ ॥ ੧੧ ॥

ਲਹੰਦਾ = ਮਿਲਦਾ, ਲਭਦਾ। ਮੁਹੰਦਾ = ਠਗ ਲੈਣਾ, ਖੋਹ ਲੈਨਾ।

ਅਰਥ—(੧) ਹੋਰ ਕਿਸੇ ਰੰਗ ਵਿਚ ਨਾ ਲਗੀਏ ਕਿਉਂਕਿ ਸਭ ਝੂਠਾ ਹੀ ਦਿਸਦਾ ਹੈ। (੨) ਹੋਰ ਕਿਸੇ ਸਵਾਦ ਵਿਚ ਨਾ ਰੀਝੀਏ (ਕਿਉਂਕਿ ਮਨ ਉਸਨੂੰ) ਸੁਣਕੇ ਸੁਖ ਨਹੀਂ ਲੈਂਦਾ। (੪) ਹੋਰ ਕਰਤੂਤ ਸਭ ਬੁਰੀ ਹੈ (ਕਿਉਂਕਿ ਇਸਦਾ) ਫਲ ਗੰਦਾ ਲਗਦਾ ਹੈ। (੫) ਹੋਰ (ਕਿਸੇ ਭੇਖਾਂ ਦੇ) ਰਸਤੇ ਉਪਰ ਨਾ ਚਲੀਏ (ਕਿਉਂਕਿ ਸਭ ਗੁਣਾਂ ਦੇ ਮਾਲ ਨੂੰ ਕਾਮਾਦਿਕ) ਚੋਰ ਠੱਗੀ ਕਰਕੇ ਠਗ ਲੈਂਦੇ ਹਨ। (੬) ਗੁਰੂ ਨਾਲ ਸਿਖਾਂ (ਦੀ ਜੋ) ਪ੍ਰਤੀਤ (ਹੈ ਉਸ ਕਰਕੇ ਸਿਖ) ਸਚਾ ਹੋਕੇ ਸਚ ਸਰੂਪ ਨੂੰ ਮਿਲਦਾ ਹੈ ॥ ੫੧ ॥

ਭਾਵ—"ਦੂਜੀ ਛੋਡ ਕੁਵਾਟੜੀ ਇਕਸ ਸਿਉ ਮਨ ਲਾਇ॥ ਦੂਜੇ ਭਾਵੀ ਨਾਨਕਾ ਵਹਣ ਲੁੜੰਦੜੇ ਜਾਹਿ" ਦਾ ਹੀ ਸਿਧਾਂਤ ਹੈ।

## ਪੂਰਬੋਕਤ

੧ ਦੂਜੀ ਆਸ ਵਿਣਾਸ ਹੈ ਪੂਰੀ ਕਿਉਂ ਹੋਵੈ।
੨ ਦੂਜਾ ਮੋਹ ਸੁ ਧ੍ਰੋਹ ਸਭ ਓਹ ਅੰਤ ਵਿਗੋਵੈ।
੩ ਦੂਜਾ ਕਰਮ ਸੁ ਭਰਮ ਹੈ ਕਰ ਅਵਗੁਨ ਰੋਵੈ।
੪ ਦੂਜਾ ਸੰਗ ਕੁਢੰਗ ਹੈ ਕਿਉ ਭਰਿਆ ਧੋਵੈ।
੫ ਦੂਜਾ ਭਾਉ ਕੁਦਾਉ ਹੈ ਚਾਰ ਜਾਨ ਨ ਖਲੋਵੈ।
੬ ਪੀਰ ਮੁਰੀਦਾਂ ਪਿਰਹੜੀ ਗੁਣ ਗੁਣੀ ਪਰੋਵੈ ॥ ੧੨ ॥

੩ ਸਿਰ ਸਿਰ ਲੇਖ ਅਲੇਖਦਾ ਦਾਤ ਜੋਤਿ ਵਡਿਆਈ ਕਾਰਾ।
੪ ਲੇਖ ਅਲੇਖ ਨ ਲੇਖੀਐ ਮਸੁ ਨ ਲੇਖਨ ਲਿਖਨ ਹਾਰਾ।
੫ ਰਾਗ ਨਾਦ ਅਨਹਦ ਧੁਨੀ ਓਅੰਕਾਰ ਨ ਗਾਵਣ ਹਾਰਾ।
੬ ਖਾਣੀ ਬਾਣੀ ਜੀਅ ਜੰਤ ਨਾਵ ਥਾਵ ਅਣਗਣਤ ਅਪਾਰਾ।
੭ ਇੱਕ ਕਵਾਉ ਅਮਾਉ ਕੇਵਡ ਹੈ ਵੱਡਾ ਸਿਰਜਣ ਹਾਰਾ।
੮ ਸਾਧ ਸੰਗਤਿ ਸਤਿਗੁਰ ਨਿਰੰਕਾਰਾ ॥ ੩੫ ॥ ੨੬ ॥

ਅਰਥ–(੧) ਇਕ ਓਅੰਕਾਰ ਨੇ ਫੁਰਨੇ ਦਾ ਪਸਾਰਾ ਕਰਕੇ ਸੰਸਾਰ ਦਾ ਪਸਾਰਾ ਕੀਤਾ ਹੈ। (੨) ਰਚਨਾ ਅਤੁਲ ਹੈ ਤੋਲੀਨਹੀਂ (ਜਾਂਦੀਕਿਉਂਕਿ)ਨਾਤਕੜੀ ਤੇ ਨਾ ਵਟਾ ਅਤੇ ਨਾਹੀ ਕੋਈ ਤੋਲਣ ਵਾਲਾ ਹੈ। (੩) ਸਿਰ ਸਿਰ ਉਤੇ ਅਲੇਖਦਾ (ਲਿਖਿਆ) ਲੇਖ (ਅਤੇ ਦਾਤ ਜੋਤ ਤੇ ਵਡਿਆਈ ਦੇ ਕਰਮ (ਉਸੇ ਦੇਅਧੀਨ ਹਨ)। (੪) (ਉਹ) ਅਲੇਖ ਲੇਖਾਂ ਵਿਚ ਨਹੀਂ ਲਿਖੀਦਾ (ਹੈ ਕਿਉਂਕਿ) ਸ਼ਾਹੀ ਕਲਮ ਤੇ ਲਿਖਨ ਵਾਲਾ ਕੋਈ ਨਹੀਂ ਹੈ। (੫) ਰਾਗਾਂ ਦੀ ਇਕ ਰਸ ਧੁਨੀਆਂ (ਕਰਦੇ ਹਨ ਪਰ) ਓਅੰਕਾਰ ਦੇ ਗਾਉਣ ਵਾਲਾ (ਕੋਈ) ਨਹੀਂ ਹੈ। (੬) ਖਾਣੀਆਂਵਿਚ ਅਗਣਤ ਹੀ ਜੀਆ ਜੰਤ ਬਣੇ (ਹਨ ਜਿਹਨਾਂ ਦੇ) ਨਾਂਵ ਥਾਂਵ ਅਪਾਰ ਹਨ। (੭) (ਜਿਸ ਦਾ ਫੁਰਨਾ ਅਮਿਣਤ ਹੈ (ਉਹ) ਸਿਰਜਣ ਵਾਲਾ ਕਿਡਾਕੁ ਵੱਡਾ ਹੈ ?। (੮) ਸਾਧ ਸੰਗਤ ਵਿਚ ਉਸੇ ਨਿਰੰਕਾਰ ਦਾ ਸਰੂਪ ਸਤਿਗੁਰੂ ਵਸਦਾ ਹੈ ॥੩੫ ॥ ੨੬ ॥

ਭਾਵ–ਜਿਸ ਨੇ ਸਾਰਾ ਸੰਸਾਰ ਬਣਾਯਾ ਅਤੇ ਸਭਨਾਂ ਦੇ ਸਿਰ ਉਤੇ ਕਰਮਾਂ ਦਾ ਲੇਖ ਲਿਖਿਆ ਹੈ,ਉਸੇ ਦਾ ਸਰੂਪ ਸਤਿਗੁਰੂਹੈ ਜੋ ਸਾਧਸੰਗਤਵਿਚ ਵਸਦਾਹੈ।

ੴ ਸਤਿਗੁਰ ਪ੍ਰਸਾਦਿ ॥

# ਗਿਆਨ ਰਤਨਾਵਲੀ ਸਤਾਈਵੀਂ ਵਾਰ

## ਪੀਰ ਮੁਰੀਦਾਂ ਦੀ ਪ੍ਰੀਤ–ਲੇਲਾਂ ਮਜਨੂੰ

੧ ਲੇਲਾ ਮਜਨੂੰ ਆਸ਼ਕੀ ਚਹੁ ਚੱਕੀ ਜਾਤੀ।
੨ ਸੋਰਠ ਬੀਜਾ ਗਾਵੀਐ ਜਸ ਸੁਘੜਾ ਵਾਤੀ।
੩ ਸੱਸੀ ਪੁੰਨੂ ਦੋਸਤੀ ਹੋਇ ਜਾਤ ਅਜਾਤੀ।
੪ ਮਹੀਂਵਾਲ ਨੋ ਸੋਹਣੀ ਨੈ ਤਰਦੀ ਰਾਤੀ।
੫ ਰਾਂਝਾ ਹੀਰ ਵਖਾਣੀਐ ਓਹ ਪਿਰਮ ਪਰਾਤੀ।

## ਗੁਰੂ ਨਾਲ ਸਿਖਾਂ ਦੀ ਪ੍ਰੀਤ

੧ ਦਰਸ਼ਨ ਦੇਖ ਪਤੰਗ ਜਿਉਂ ਜੋਤੀ ਜੋਤ ਸਮਾਵੈ।
੨ ਸ਼ਬਦਸੁਰਤਿਲਿਵਮਿਰਗਜਿਉ ਅਨਹਦ ਲਿਵਲਾਵੈ।
੩ ਸਾਧ ਸੰਗਤਿ ਵਿੱਚ ਮੀਨ ਹੋਇਗੁਰਮਤਿ ਸੁਖ ਪਾਵੈ।
੪ ਚਰਨ ਕਵਲ ਵਿਚ ਭਵਰ ਹੋਇਸੁਖ ਰੈਣ ਵਿਹਾਵੈ।
੫ ਗੁਰੁ ਉਪਦੇਸ਼ ਨ ਵਿਸਰੈ ਬਾਬੀਹਾ ਧਿਆਵੈ।
੬ ਪੀਰ ਮੁਰੀਦਾਂ ਪਿਰਹੜੀ ਦੁਬਿਧਾ ਨ ਸੁਖਾਵੈ ॥੧੪॥

ਅਰਥ–[੧) ਜਿਵੇਂ ਪਤੰਗਾ ਦੀਵੇ ਦਾ ਦਰਸ਼ਨ ਦੇਖਕੇ ਦੀਵੇ ਉਤੇ ਸਮਾਉਂਦਾ ਹੈ। (੨) ਜਿਵੇਂ ਹਰਣ (ਘੰਡੇਹੇੜੇ ਦੇ) ਸ਼ਬਦ ਦੇ ਸ੍ਰੋਤ ਦੀ ਲਿਵ ਵਿਚ ਇਕ ਰਸ ਲਿਵ ਲਾਉਂਦਾ ਹੈ। (੩) (ਇਵੇਂ ਹੀ ਸਿਖ) ਸਾਧ ਸੰਗਤ (ਰੂਪ ਦਰਿਆਉ) ਵਿਚ ਮੱਛੀ ਰੂਪ ਹੋਕੇ ਗੁਰ ਸਿਖਯਾ ਦਵਾਰਾਸੁਖ ਮਾਣਦੇ ਹਨ। (੪)(ਗੁਰੂਦੇ)ਚਰਨਾਂ ਰੂਪ ਕਵਲ ਉਤੇ ਭੌਰੇ ਰੂਪ ਹੋਕੇ ਸੁਖ ਨਾਲ (ਉਮਰਾ) ਰਾਤ ਬਤਾਉਂਦੇ ਹਨ। (੫) ਗੁਰੂ ਦਾ ਉਪਦੇਸ਼ ਉਹਨਾਂ ਨੂੰ ਨਹੀਂ ਵਿਸਰਦਾ ਤੇ ਪਪੀਹੇ ਵਾਂਗੂੰ ਧਿਆਉਂਦੇ ਹਨ। (੬) ਗੁਰੂ ਨਾਲਸਿਖਾਂ ਨੂੰ ਪ੍ਰੀਤ (ਕਰਨ ਕਰਕੇ) ਦ੍ਵੈਤ ਨਹੀਂ ਸੁਖਾਉਂਦੀ ਹੈ ॥੧੪॥

ਭਾਵ–ਪਤੰਗੇ, ਹਰਨ, ਮਛੀ ਤੇ ਭੌਰੇ ਵਾਂਗੂੰ ਸਿਖਾਂ ਦੀ ਗੁਰਚਰਨਾਂ ਨਾਲ ਪ੍ਰੀਤ ਹੈ, ਇਸ ਕਰਕੇ ਉਹਨਾਂ ਨੂੰ ਹੋਰ ਕੁਝ ਚੰਗਾ ਹੀ ਨਹੀਂ ਲਗਦਾ।

## ਪੀਰ ਮੁਰੀਦਾਂ ਦੀ ਪ੍ਰੀਤ--ਸਹਿਜ ਸੁਖ

੧ ਦਾਤਾ ਓਹੁ ਨ ਮੰਗੀਐ ਫਿਰ ਮੰਗਣਿ ਜਾਈਐ।
੨ ਹੋਛਾ ਸਾਹ ਨ ਕੀਚਈ ਫਿਰ ਪਛੋਤਾਈਐ।
੩ ਸਾਹਿਬ ਓਹੁ ਨ ਸੇਵੀਐ ਜਮ ਦੰਡ ਸਹਾਈਐ।
੪ ਹਉਮੈਂ ਰੋਗੁ ਨ ਕੱਟਈ ਓਹੁ ਵੈਦ ਨ ਲਾਈਐ।
੫ ਦੁਰਮਤਿ ਮੈਲ ਨ ਉਤਰੈ ਕਿਉਂ ਤੀਰਥ ਨ੍ਹਾਈਐ।
੬ ਪੀਰ ਮੁਰੀਦਾਂ ਪਿਰਹੜੀ ਸੁਖ ਸਹਜ ਸਮਾਈਐ ॥੧੫॥

ਹੋਛਾ = ਥੋੜਾ ਦਿਲ। ਮੁਰਮਤ = ਖੋਟੀ ਮਤਿ।

ਅਰਥ–(੧) ਉਸ ਦਾਤੇ ਕੋਲੋਂ ਨਾ ਮੰਗੀਏ(ਜਿਸ ਤੋਂ ਬਿਨਾਂ)ਫਿਰਹੋਰਕੋਲੋ ਮੰਗਨ ਜਾਣਾ ਪਵੇ। (੨) ਥੋੜ ਦਿਲਾ ਸ਼ਾਹ ਨ ਕਰੀਏ (ਕਿਉਂਕਿ) ਫਿਰ ਪਛਤਾਉਨਾ ਪੈਂਦਾ ਹੈ। (੩) ਉਸ ਸਾਹਿਬ ਦੀ ਸੇਵਾ ਨਾ ਕਰੀਏ (ਜਿਸ ਦੀ ਸੇਵਾ ਕੀਤਿਆਂ

## ਪੂਰਬ ਪ੍ਰਕਰਣਾਂਤਰ

੧ ਭਵਰੈ ਵਾਸ ਵਿਨਾਸ ਹੈ ਫਿਰਦਾ ਫੁਲਵਾੜੀ।
੨ ਜਲੈ ਪਤੰਗ ਨਿਸੰਗ ਹੋਇ ਕਰਿ ਅੱਖ ਉਘਾੜੀ।
੩ ਮਿਰਗ ਨਾਦ ਵਿਸਮਾਦ ਹੋਇ ਫਿਰਦਾ ਉਜਾੜੀ।
੪ ਕੁੰਡੀ ਫੱਬੇ ਮੱਛ ਜਿਉਂ ਰਸ ਜੀਭ ਵਿਗਾੜੀ।
੫ ਹੱਥਣਿ ਹਾਥੀ ਫਾਹਿਆ ਦੁਖ ਸਹੈ ਦਿਹਾੜੀ।
੬ ਪੀਰ ਮੁਰੀਦਾਂ ਪਿਰਹੜੀ ਲਾਇ ਨਿਜ ਘਰ ਤਾੜੀ॥ ੩ ॥

ਅਰਥ–(੧) ਵਾਸ਼ਨਾਂ (ਲੈਂਦਿਆਂ ਭਾਵੇਂ) ਭੌਰੇ ਦਾ ਨਾਸ ਹੁੰਦਾ ਹੈ (ਪਰਉਹ ਫਿਰ ਜਾਕੇ) ਫੁਲਵਾੜੀ ਵਿਚ ਹੀ ਫਿਰਦਾ ਹੈ। (੨) (ਭਾਵੇਂ ਦੀਵੇ ਉਤੇ) ਪਤੰਗ ਸੜ ਜਾਂਦਾ ਹੈ (ਪਰ ਫਿਰ ਭੀ) ਨਿਸ਼ੰਗ ਹੋਕੇ ਅਖਾਂ (ਖੋਲ੍ਹੀ (ਦੀਵੇ ਦੇ ਸਾਹਮਣੇ ਹੀ ਜਾਂਦਾ ਹੈ)। (੩) ਹਰਨ (ਘੰਡੇ ਹੇੜੇ ਦੇ) ਨਾਦ ਨੂੰ ਸੁਣਕੇ ਅਸਚਰਜ ਹੋਇਆ ਉਜਾੜਾਂਵਿਚ ਫਿਰਦਾ ਹੈ (ਕਿ ਇਹ ਆਵਾਜ਼ਕਿਥੋਂ ਆਉਂਦੀ ਹੈ)। (੪) ਜਿਵੇਂ ਰਸਾਂਦੀ ਵਿਗੜੀ ਜੀਭ (ਦੇ ਮਗਰ ਲਗਕੇ) ਮੱਛੀ ਕੁੰਡੀ ਵਿਚ ਫਸਦੀ ਹੈ। (੫) ਜਿਵੇਂ ਹਥਣੀ (ਦੇ ਕਲਬੂਤ ਤੇ) ਹਾਥੀ ਫਾਹਿਆ (ਜਾਂਦਾ ਹੈ ਤੇ ਉਹ ਸਾਰੀ ਉਮਰ ਦੀਆਂ) ਦਿਹਾੜੀਆਂ ਦੁਖ ਸਹਾਰਦਾ ਹੈ। (੬) ਗੁਰਾਂ ਨਾਲ ਸਿਖਾਂ ਨੇ ਇਸਤਰਾਂ ਦੀ ਪ੍ਰੀਤ ਲਾਕੇ ਆਪਣੇ ਸਰੂਪ ਵਿਚ ਸਸਾਧੀ ਲਾਈ ਹੈ ॥ ੩ ॥

ਭਾਵ–ਜਿਵੇਂ ਇਹ ਪਸ਼ੂ ਆਪੋ ਆਪਣੇ ਇੰਦ੍ਰੇ ਸੁਖਦੇ ਮਗਰ ਲਗਕੇ ਮਰ ਮਿਟਦੇ ਹਨ, ਇਵੇਂ ਸਿਖ ਸਿਖੀ ਵਿਚ ਪੈਕੇ ਦੁਨੀਆਂ ਵਲੋਂ ਮਰ ਮੁਕਦੇ ਹਨ।

## ਗੁਰ ਸਿਖਾਂ ਦੀ ਪ੍ਰੀਤ ਨਾਲ ਨਿਭਦੀ ਹੈ

੧ ਚੰਦ ਚਕੋਰ ਪਰੀਤਿ ਹੈ ਲਾਇ ਤਾਰ ਨਿਹਾਲੇ।
੨ ਚਕਵੀ ਸੂਰਜ ਹੇਤ ਹੈ ਮਿਲ ਹੋਨ ਸੁਖਾਲੇ।
੩ ਨੇਹੁ ਕਵਲ ਜਲ ਜਾਣੀਐ ਖਿੜ ਮੂੰਹ ਵਖਾਲੇ।
੪ ਮੋਰ ਬਬੀਹੇ ਬੋਲਦੇ ਵੇਖ ਬਦਲ ਕਾਲੇ।
੫ ਨਾਰਿ ਭਤਾਰ ਪਿਆਰ ਹੈ ਮਾਂ ਪੁਤ ਸਮ੍ਹਾਲੇ।
੬ ਪੀਰ ਮੁਰੀਦਾਂ ਪਿਰਹੜੀ ਓਹ ਨਿਬਹੈ ਨਾਲੇ॥ ੪ ॥

ਅਰਥ–(੧) (ਜਿਵੇਂ) ਚਕੋਰ ਦੀ ਚੰਦ ਨਾਲ ਪ੍ਰੀਤ ਹੈ (ਤੇ ਉਹ ਪ੍ਰੀਤਵਸ ਹੋਕੇ ਚੰਦ ਨੂੰ) ਤਾਰ ਲਾਕੇ (ਭਾਵ ਇਕ ਟੱਕ) ਵੇਖਦਾ ਹੈ। (੨) ਚਕਵੀ ਦਾ ਸੂਰਜ

ਨਾਲ ਪ੍ਰੇਮ ਹੈ (ਕਿਉਂਕਿ ਸੂਰਜ ਨੂੰ ਦੇਖਿਆਂ ਚੰਕਵੀ ਚਕਵਾ) ਮਿਲਕੇ ਸੁਖੀ ਹੁੰਦੇ ਹਨ। (੩) ਕਵਲ ਦਾਪ੍ਰੇਮਜਲ ਨਾਲਜਾਣੀਦਾਹੈ(ਕਿਉਂਕਿ ਜਲ ਵਿਚ)ਮੂੰਹਖਿੜਾਕੇ ਵਿਖਾਉਂਦਾ ਹੈ। (੪) ਕਾਲੇ ਬਦਲਾਂ ਨੂੰ ਦੇਖਕੇ ਮੋਰ ਤੇ ਪਪੀਹੇ ਬੋਲਦੇ ਹਨ। (੫) ਇਸਤ੍ਰੀ ਦਾ ਪਤੀ ਨਾਲ ਪਿਆਰ ਹੈ ਤੇ ਮਾਂ ਪੁਤ੍ਰ (ਦਾ ਮੋਹ ਸਮਾਲਦੀ ਹੈ, ਅਥਵਾ (ਪੁਤ੍ਰ ਦੁਖ ਸੁਖ ਵਿਚ ਮੋਹ ਵੱਸ ਹੋਕੇ) ਮਾਂ ਨੂੰ ਹੀ ਯਾਦ ਕਰਦਾ ਹੈ। (੬) (ਪਰਇਹ ਪ੍ਰੀਤਾਂਨਾਸਹੋਜਾਂਦੀਆਂ ਹਨਅਤੇਜੋ)ਗੁਰੂਨਾਲਸਿਖਾਂਦੀ ਪ੍ਰੀਤਹੈਉਹਨਾਲਨਿਬਦੀਹੈ।੪।

ਭਾਵ—ਜਿਵੇਂ ਇਨਾਂ ਦੀਆਂ ਪ੍ਰੀਤਾਂ ਆਪੋ ਆਪਣੇ ਪ੍ਰੀਤਮਾਂ ਨਾਲ ਹਨ ਇਵੇਂ ਗੁਰਸਿਖਾਂ ਦੀ ਪ੍ਰੀਤ ਗੁਰੂ ਨਾਲ ਹੈ ਪਰ ਇਹ ਸਾਰੀਆਂਪ੍ਰੀਤਾਂ ਤਾਂਟੁਟਜਾਂਦੀਆਂਹਨ, ਪਰ ਗੁਰ ਸਿਖਾਂ ਦੀ ਪ੍ਰੀਤ ਤੋੜ ਤਕ ਨਿਬਹੀ ਹੈ।

## ਗੁਰ ਸਿਖਾਂ ਦੀ ਪ੍ਰੀਤ ਦੀ ਕਹਾਣੀ ਅਕਥ ਹੈ

੧ ਰੁਪੈ ਕਾਮੈ ਦੋਸਤੀ ਜਗ ਅੰਦਰ ਜਾਣੀ।
੨ ਭੁਖੇ ਸਾਦੈ ਗੰਢ ਹੈ ਓਹ ਵਿਰਤੀ ਹਾਣੀ।
੩ ਘੁਲਮਿਲਮਿੱਚਲਲਬ ਮਾਲ ਇਤ ਭਰਮ ਭੁਲਾਣੀ।
੪ ਊਂਘੈ ਸਉੜ ਪਲੰਘ ਜਿਉਂ ਸਭ ਰੈਣ ਵਿਹਾਣੀ।
੫ ਸੋਹਣੇ ਸਭ ਰੰਗ ਮਾਣੀਅਨਿ ਕਰ ਚੋਜ ਵਿਡਾਣੀ।
੬ ਪੀਰ ਮੁਰੀਦਾਂ ਪਿਰਹੜੀ ਓਹ ਅਕਥ ਕਹਾਣੀ ॥ ੫ ॥

ਸਾਦੇ — ਰੋਟੀ।ਹਾਣੀ = ਮਿਥੀਹੋਈ।ਮਿਤਲ = ਰੂਪ।ਸਉੜਿ = ਪਲੰਘ,ਬਿਸਤ੍ਰਾ।ਮੰਜਾ

ਅਰਥ—[੧] (ਇਹ ਗਲ) ਜਗਤ ਅੰਦਰ ਜਾਣੀ (ਗਈ ਹੈ ਕਿ) ਰੂਪ ਨਾਲ ਕਾਮ ਦੀ ਦੋਸਤੀ ਹੈ। (੨) ਭੁਖੇ ਨੂੰ ਪਰਸਾਦੇ ਨਾਲਹੀ ਪ੍ਰੀਤ ਹੈ, ਇਹ (ਗਲਜਗਤ ਵਿਚ) ਵਰਤੀ (ਤੇ) ਮਿਥੀ (ਗਿਣੀ) ਹੋਈ ਹੈ। (੩) ਲੋਭੀ ਮਾਲ ਵਿਚ ਘੁਲਮਿਲਕੇ (ਉਸੇ ਦਾ) ਰੂਪ ਹੋ ਜਾਂਦਾ ਹੈ। (੪) ਜਿਵੇਂ ਨੀਂਦਰ ਵਾਲੇ ਨੂੰ ਮੰਜੇ ਬਿਸਤਰੇ (ਨਾਲ ਪ੍ਰੀਤ ਹੈ, ਸੁਖ ਦੀ) ਸਭ ਰਾਤ ਬੀਤ ਜਾਂਦੀ ਹੈ। (੫) (ਇਨਾਂ) ਅਸਚਰਜ ਕੌਤਕਾਂ (ਨਾਲ ਪ੍ਰੀਤ) ਕਰਨੀ (ਇਸਤਰਾਂ ਹੈ ਜਿਵੇਂ) ਸੁਪਨੇ ਵਿਚ ਸਾਰੇ ਰੰਗ ਮਾਣੀਦੇ ਹਨ (ਪਰ ਜਾਗਿਆਂ ਕੁਝ ਨਹੀਂ ਦਿਸਦਾ)। (੬) (ਪਰ ਜੋ) ਗੁਰੂ ਨਾਲ ਸਿਖਾਂ ਦੀ ਪ੍ਰੀਤ ਹੈ ਓਹਦੀ ਕਹਾਣੀ ਅਕਥ ਹੈ ॥ ੫ ॥

ਭਾਵ—"ਰੂਪੈ ਕਾਮੈ ਦੋਸਤੀ ਭੁਖੈ ਸਾਦੇ ਗੰਢ ॥ ਲਵੈ ਮਾਲੈ ਘੁਲ ਮਿਲ ਮਿਚਲ ਉਘੈ ਸਉੜ ਪਲੰਘ" ਇਨਾਂ ਤੁਕਾਂ ਦਾ ਹੀ ਕਥਨ ਹੈ।

## ਪੀਰ ਮੁਰੀਦਾਂ ਦੀ ਪ੍ਰੀਤ—ਸਵਾਲੀ ਖੇਪ

੧ ਮਾਨ ਸਰੋਵਰ ਹੰਸਲਾ ਖਾਇ ਮਾਣਕ ਮੋਤੀ।

੨ ਕੋਇਲ ਅੰਬ ਪਰੀਤ ਹੈ ਮਿਠ ਬੋਲ ਸਹੋੱਤੀ।
੩ ਚੰਦਨ ਵਾਸ ਵਣਾਸਪਤਿ ਹੁਇ ਪਾਸ ਖਲੋੱਤੀ।
੪ ਲੋਹਾ ਪਾਰਸ ਭੇਟੀਐ ਹੁਇ ਕੰਚਨ ਜੋੱਤੀ।
੫ ਨਦੀਆਂ ਨਾਲੇ ਗੰਗ ਮਿਲ ਹੋਨ ਛੋਤ ਅਛੋੱਤੀ।
੬ ਪੀਰ ਮੁਰੀਦਾਂ ਪਿਰਹੜੀ ਏਹ ਖੇਪ ਸਓੱਤੀ॥ ੬॥

ਅਰਥ–(੧) ਮਾਨ ਸਰੋਵਰ (ਵਿਚੋਂ ਪ੍ਰੀਤ ਨਾਲ) ਹੰਸ ਮਾਣਕ ਮੋਤੀ ਖਾਂਦਾ ਹੈ। (੨) ਕੋਇਲ ਦੀ ਅੰਬ ਨਾਲ ਪ੍ਰੀਤ ਹੈ (ਤੇ ਅੰਬ ਤੇ ਬੈਠਕੇ) ਮਿਠੀਆਂ ੨ ਸੁਰਾਂ ਬੋਲਦੀ ਹੈ। (੩) ਚੰਦਨ ਦੇ ਪਾਸ ਖਲੋਤੀ ਹੋਈ ਵਨਾਸੁਪਤੀ (ਚੰਦਨ ਨਾਲ ਪ੍ਰੀਤ ਕਰਕੇ ਉਸਦੀ) ਵਾਸ਼ਨਾ (ਲੈਕੇ ਚੰਦਨ ਹੋ ਜਾਂਦੀ ਹੈ)। (੪) ਲੋਹਾ ਪਾਰਸਨੂੰ ਮਿਲਕੇ ਸੋਨੇ ਦੀ ਜੋਤਿ ਵਾਲਾ ਹੋ ਜਾਂਦਾ ਹੈ। (੫) ਨਦੀਆਂ ਨਾਲੇ ਗੰਗਾ ਨਾਲ ਮਿਲਕੇ ਪਵਿਤ੍ਰ ਹੋ ਜਾਂਦੇ ਹਨ। (੬) (ਇਵੇਂ ਹੀ) ਗੁਰੂ (ਨਾਲ ਜੋ) ਸਿਖਾਂ ਦੀ ਪ੍ਰੀਤ ਹੈ ਇਹ (ਮਨੁਖਾ ਜਨਮ ਰੂਪ) ਖੇਪ ਨੂੰ ਸਫਲੀ (ਕਰਦੀ ਹੈ)॥ ੬॥

ਭਾਵ–ਜਿਵੇਂ ਨਕੰਮਾ ਪਾਣੀ ਗੰਗਾ ਨਾਲ ਮਿਲਕੇ ਗੰਗਾ ਹੋਜਾਂਦਾ ਹੈ ਅਤੇ ਮਾਮੂਲੀ ਲੱਕੜ ਚੰਦਨ ਵਾਸ਼ਨਾ ਲੈਕੇ ਚੰਦਨ ਰੂਪ ਹੋਕੇ ਜਗਤ ਵਿਚ ਮਾਨ ਪਾਂਦਾ ਹੈ ਇਵੇਂ ਸਿਖ ਗੁਰੂ ਨਾਲ ਪ੍ਰੀਤ ਕਰਕੇ ਨੀਚ ਤੋਂ ਉਚ ਹੋ ਜਾਂਦਾ ਹੈ।

## ਪੀਰ ਮੁਰੀਦਾਂ ਦੀ ਪ੍ਰੀਤ–ਸੱਚਾ ਸਾਕ

੧ ਸਾਹੁਰ ਪੀਹਰਾ ਪਖ ਤ੍ਰੈ ਘਰਿ ਨਾੱਨੇ ਹਾਲਾ।
੨ ਸਹੁਰਾ ਸੱਸ ਵਖਾਣੀਐ ਸਾਲੀ ਤੇ ਸਾਲਾ।
੩ ਮਾਂ ਪਿਓ ਭੈਣਾ ਭਾਇਰਾ ਪਰਵਾਰ ਦੁਰਾਲਾ।
੪ ਨਾੱਨਾ ਨਾੱਨੀ ਮਾਸੀਆਂ ਮਾੱਮੇ ਜੰਜ਼ਾਲਾ।
੫ ਸੁਇਨਾਂ ਰੁੱਪਾ ਸੰਜੀਐ ਹੀਰਾ ਪਰਵਾਲਾ।
੬ ਪੀਰ ਮੁਰੀਦਾਂ ਪਿਰਹੜੀ ਏਹੁ ਸਾਕ ਸੁਖਾਲਾ।੭॥

ਪੀਹਰਾ = ਪੇਕਾ। ਦੁਰਾਲਾ = ਬਹੁਤਾ। ਜੰਜਾਲ = ਝੰਬੇਲਾ। ਪਰਵਾਲਾ = ਮੂੰਗੇ।

ਅਰਥ–(੧) ਸੋਹਰਾ ਪੇਕਾ ਅਤੇ ਨਾਨੇ ਵਾਲਾ ਘਰ (ਇਹ ਤੈਨੇ)ਪੱਖ(ਸਾਕਾਦਾਰੀ ਦੇ ਹਨ)। (੨) (ਸਹੁਰੇ ਘਰ ਦੇ ਸਾਕ) ਸਹੁਰਾ, ਸੱਸ ਸਾਲੀ ਤੇ ਸਾਲਾ ਆਖੇ ਜਾਂਦੇ ਹਨ। (੩) (ਪੇਕੇ ਘਰ ਦੇ ਸਾਕ) ਮਾਂ, ਪਿਉ, ਭੈਣਾਂ ਤੇ ਭਾਈਆਂ ਦਾ ਬਹੁਤ ਪ੍ਰਵਾਰ (ਹੁੰਦਾ) ਹੈ। (੪) (ਨਾਨਕੇ ਘਰ ਦੇ ਸਾਕ) ਨਾਨਾ, ਨਾਨੀ, ਮਾਸੀਆਂ ਤੇ ਮਾਮੇ (ਆਦਿਕਾਂ ਦਾ) ਝੰਬੇਲਾ (ਹੁੰਦਾ ਹੈ)। (੫) (ਇਸ ਸਾਕਾਦਾਰੀ ਵਾਸਤੇ) ਸੋਨਾਂ,

ਚਾਂਦੀ, ਹੀਰੇ ਅਤੇ ਮੂੰਗੇ ਕਠੇ ਕਰੀਦੇ ਹਨ (ਪਰ ਇਸ ਸਾਕਾਦਾਰੀ ਨਾਲੋਂ)।(੬) (ਜੋ) ਗੁਰੂ ਨਾਲ ਸਿਖਾਂ ਦੀ ਪ੍ਰੀਤ ਹੈ ਇਹ ਸਾਕ ਸੁਖਾਂ ਦਾ ਘਰ ਹੈ॥ ੭॥

ਭਾਵ–ਪਿਛੇ ਦਸੇ ਹੋਏ ਸਾਰੇ ਸਾਕਾਂ ਵਿਚ ਹਮੇਸ਼ਾਂ ਕੋਈ ਨ ਕੋਈ ਦੁਖ ਹੀ ਬਣਿਆ ਰਹਿੰਦਾ ਹੈ ਅਤੇ ਗੁਰ ਸਿਖੀ ਦੇ ਵਿਚ ਸਦਾ ਹੀ ਸੁਖ ਰਹਿੰਦਾ ਹੈ।

## ਪੀਰ ਮੁਰੀਦਾਂ ਦੀ ਪ੍ਰੀਤ–ਸੱਚਾ ਕੰਮ

੧ ਵਣਜ ਕਰੈ ਵਾਪਾਰੀਆ ਤਿਤ ਲਾਹਾ ਤੋਟਾ।
੨ ਕਿਰਸਾਣੀ ਕਿਰਸਾਣ ਕਰਹੁਇ ਦੁਬਲਾ ਮੋਟਾ।
੩ ਚਾਕਰ ਲੱਗੇ ਚਾਕਰੀ ਰਣ ਖਾਂਦਾ ਚੋਟਾ।
੪ ਰਾਜ ਜੋਗ ਸੰਸਾਰ ਵਿਚ ਵਣਖੰਡ ਗੜ੍ਹ ਕੋਟਾ।
੫ ਅੰਤ ਕਾਲ ਜਮਜਾਲ ਪੈ ਪਾਇ ਫਲ ਫੋਟਾ।
੬ ਪੀਰ ਮੁਰੀਦਾਂ ਪਿਰਹੜੀ ਹੋਇ ਕਦੇ ਨ ਹੋਟਾ॥ ੮॥

ਕੋਟਾ = ਕਿਲੇ = ਗੜ੍ਹ = ਬਣਾਕੇ। ਵਣਖੰਡ = ਜੰਗਲ। ਫੋਟਾ = ਫੁਟਿਆਹੋਇਆ

ਅਰਥ-(੧) ਵਪਾਰੀ ਲੋਕ (ਜੋ)ਵਣਜ ਕਰਦੇ ਹਨ ਤਿਸ(ਵਿਚੋਂ ਕਦੇ)ਨਫਾ (ਤੇ ਕਦੇ ਘਾਟਾ ਪੈਂਦਾਹੈ)। (੨) ਜਿਮੀਂਦਾਰ ਖੇਤੀ ਕਰਕੇ (ਪਹਿਲੇ ਤਾਂ) ਲਿਸਾ (ਤੇ ਫਸਲ ਵੇਖਕੇ ਖੁਸ਼ੀ ਨਾਲ) ਮੋਟਾ ਹੋ ਜਾਂਦਾ ਹੈ। (੩) ਨੌਕਰੀ ਨੌਕਰੀ ਵਿਚ ਲਗਾ ਹੋਇਆ ਲੜਾਈ (ਵਿਚ ਜਾਕੇ ਸ਼ਸਤ੍ਰ ਦੀਆਂ) ਚੋਟਾਂ ਖਾਂਦਾ ਹੈ। (੪) (ਜੋ) ਸੰਸਾਰ ਵਿਚ ਕਿਲੇ ਬਣਾਕੇ ਰਾਜ (ਕਰਦਾ ਤੇ ਜੋ) ਜੰਗਲ(ਦੇ ਕਿਸੇ) ਹਿਸੇ ਵਿਚ ਜਾਕੇ ਜੋਗ (ਕਰਦਾ ਹੈ)। (੫) (ਉਨ੍ਹਾਂ ਨੂੰ ਫਲ ਇਹ ਮਿਲਦਾ ਹੈ ਕਿ ਰਾਜਾ ਤਾਂ) ਨਾਸ ਕਰਨ ਵਾਲੇ ਜਮ ਦੀ ਜਾਲੀ ਵਿਚ ਅੰਤ ਨੂੰ ਪੈਂਦਾ (ਹੈ ਅਤੇ ਜੋਗੀ) ਫੁਟਿਆ ਹੋਇਆ ਫਲ ਪਾਉਂਦਾ ਹੈ (ਕਿਉਂਕਿ ਕਲਯੁਗ ਵਿਚ ਹਠ ਜੋਗ ਮੁਕਤੀ ਨਹੀਂ ਦੇਂਦਾ)। (੬) (ਪਰ) ਗੁਰ ਸਿਖਾਂ ਦੀ ਪ੍ਰੀਤ (ਵਿਚ) ਕਦੇ ਭੀ ਥਕੇਵਾਂ ਨਹੀਂ ਹੁੰਦਾ॥ ੮॥

ਭਾਵ–ਵਪਾਰੀ ਨੂੰ ਨਫੇ ਨਾਲ ਨੁਕਸਾਨ, ਨੌਕਰ ਦੇ ਸਿਰ ਭੀ ਦੁਸ਼ਮਨ ਦਾ ਡਰ, ਰਾਜੇ ਨੂੰ ਰਾਜ ਮਗਰੋਂ ਨਰਕ ਅਤੇ ਤਪੀ ਨੂੰ ਰਾਜ ਭੋਗਕੇ ਅੰਤ ਨੂੰ ਨਰਕ ਦਾ ਵਸੇਬਾ ਮਿਲਦਾ ਹੈ, ਪਰ ਗੁਰ ਸਿਖੀ ਅਜਿਹੀ ਹੈ ਜਿਸਦਾ ਅੰਤਅਬਨਾਸੀਸੁਖ ਹੈ।

## ਪੀਰ ਮੁਰੀਦਾਂ ਦੀ ਪ੍ਰੀਤ-ਸੱਚੀ ਮਰਯਾਦਾ

੧ ਅੱਖੀਂ ਵੇਖ ਨ ਰੱਜੀਆਂ ਬਹੁ ਰੰਗ ਤਮਾਸੇ।
੨ ਉਸਤਤਿ ਨਿੰਦਾ ਕੰਨ ਸੁਣ ਰੋਵਣ ਤੇ ਹੱਸੇ।
੩ ਸਾਦੀਂ ਜੀਭ ਨ ਰੱਜੀਆ ਕਰ ਭੋਗ ਬਿਲਾਸੇ।

੪ ਨੱਕ ਨ ਰੱਜਾ ਵਾਸ ਲੈ ਦੁਰਗੰਧ ਸੁਵਾਸੇ ।।
੫ ਰੱਜ ਨ ਕੋਈ ਜੀਵਿਆ ਕੂੜੇ ਭਰਵਾਸੇ ।
੬ ਪੀਰ ਮੁਰੀਦਾਂ ਪਿਰਹੜੀ ਸਚੀ ਰਹਿਰਾਸੇ ॥੯॥

ਭੋਗ = ਪਦਾਰਥ। ਸਵਾਸ = ਸੁਗੰਧੀ। ਭਰਵਾਸੇ = ਆਸਰੇ

ਅਰਥ—(੧) ਬਹੁਤ ਰੰਗਾਂ ਦੇ ਤਮਾਸ਼ਿਆਂ ਨੂੰ ਵੇਖਕੇ ਅੱਖਾਂ ਨਹੀਂ ਰੱਜੀਆਂ ਹਨ। (੨) ਉਸਤਤਿ, ਨਿੰਦਾ, ਰੋਣਾ ਤੇ ਹਸਨਾ ਸੁਣਕੇ ਕੰਨ (ਨਹੀਂ ਰਜੇ ਹਨ)। (੩) ਸਵਾਦਾਂ ਨੂੰ ਲੈਂਦਿਆਂ ਜੀਭ ਨਹੀਂ ਰੱਜਦੀ (ਸਗੋਂ) ਪਦਾਰਥਾਂ (ਦੇ ਸਵਾਦ ਲੈਣ ਲਈ) ਬਿਲਾਸ ਕਰਦੀ ਹੈ। (੪) ਦੁਰਗੰਧੀ ਸੁਗੰਧੀ ਦੀ ਵਾਸ਼ਨਾ ਲੈਕੇ ਨਕ ਨਹੀਂ ਰਜਿਆ ਹੈ। (੫) ਰਜਕੇ ਕੋਈ ਨਹੀਂ ਜੀਵਿਆ (ਹੈ ਸਭਨਾਂ ਦੇ) ਆਸਰੇ ਝੂਠੇ ਹਨ। (੬) ਗੁਰੂ ਨਾਲ ਸਿਖਾਂ ਦੀ ਮਰਯਾਦਾ ਸਚੀ ਹੈ ॥ ੯ ॥

ਭਾਵ—ਜਿਵੇਂ ਅੱਖਾਂ ਆਦਿਕ ਇੰਦ੍ਰੇ ਆਪੋ ਆਪਣੇ ਵਿਸ਼ੇ ਭੋਗਦੇ ਹੋਏ ਕਦੇ ਰਜੇ ਨਹੀਂ ਅਤੇ ਇੰਦ੍ਰੇ ਰਹਿ ਚੁਕਦੇ ਹਨ, ਇਵੇਂ ਗੁਰ ਸਿਖਾਂ ਦੀ ਪ੍ਰੀਤ ਦੀ ਅਜੇਹੀ ਮਰਯਾਦਾ ਹੈ ਜੋ ਕਦੇ ਮੁਕਦੀ ਨਹੀਂ।

## ਸੇਵਾ ਹੀਨ ਅੰਗ

੧ ਧ੍ਰਿਗ ਸਿਰ ਜੋ ਗੁਰ ਨਾ ਨਿਵੈ ਗੁਰ ਲਗੈ ਨ ਚਰਣੀ।
੨ ਧ੍ਰਿਗ ਲੋਇਣ ਗੁਰ ਦਰਸ਼ ਵਿਣ ਵੇਖੈ ਪਰ ਤਰਣੀ।
੩ ਧ੍ਰਿਗ ਸਰਵਣ ਉਪਦੇਸ਼ਵਿਣ ਗੁਣ ਸੁਰਤਿ ਨ ਧਰਣੀ।
੪ ਧ੍ਰਿਗ ਜਿਹਬਾ ਗੁਰ ਸ਼ਬਦ ਵਿਣ ਹੋਰ ਮੰਤ੍ਰ ਸਿਮਰਣੀ।
੫ ਵਿਣ ਸੇਵਾ ਧ੍ਰਿਗ ਹਥ ਪੈਰ ਹੋਰ ਨਿਹਫਲ ਕਰਣੀ।
੬ ਪੀਰ ਮੁਰੀਦਾਂ ਪਿਰਹੜੀ ਸੁਖ ਸਤਿਗੁਰ ਸਰਣੀ ॥੧੦॥

ਤਰਣੀ = ਇਸਤ੍ਰੀ। ਗੁਣ = ਉਪਕਾਰ।

ਅਰਥ—(੧)(ਉਸ)ਸਿਰਨੂੰਧ੍ਰਿਕਾਰਹੈ ਜੋ ਸਤਿਗੁਰੂਦੀ ਚਰਨੀਨਹੀਂਨਿਉਂਦਾ (੨) (ਉਨਾਂ) ਅੱਖਾਂ ਨੂੰ ਧ੍ਰਿਕਾਰ (ਹੈ ਜੋ) ਗੁਰੂ ਦੇ ਦਰਸ਼ਨ ਤੋਂ ਬਿਨਾਂਪਰਾਈ ਇਸਤ੍ਰੀ ਨੂੰ ਵੇਖਦੀਆਂ (ਹਨ)। (੩) (ਉਨ੍ਹਾਂ) ਕੰਨਾਂ ਨੂੰ (ਧ੍ਰਿਕਾਰ ਹੈ ਜੋ ਗੁਰੂ) ਉਪਦੇਸ਼ ਤੋਂ ਬਿਨਾਂ (ਹਨ ਤੇ ਗੁਰ ਉਪਕਾਰਾਂ ਦੀਸੁਰਤਨਹੀਂ ਧਰਦੇ।(੪)(ਉਸ)ਜੀਭ ਨੂੰ ਧ੍ਰਿਕਾਰ (ਹੈ ਜੋ) ਗੁਰ ਸ਼ਬਦ ਤੋਂ ਬਿਨਾਂ ਹੋਰ ਮੰਤਰ ਸਿਮਰਦੀ ਹੈ। (੫) ਉਹਨਾਂ ਹਥਾਂ ਪੈਰਾਂ ਨੂੰ ਧ੍ਰਿਕਾਰ (ਹੈ ਜੋ) ਸੇਵਾ ਤੋਂ ਬਿਨਾਂ ਹੋਰ ਨਿਸਫਲ ਕਰਣੀਆਂ(ਕਰਦੇ ਹਨ)ਸਿਖਾਂ ਦੀ ਗੁਰੂ ਨਾਲ ਪ੍ਰੀਤ (ਕਰਨੀ ਸਫਲੀ ਹੈ ਕਿਉਂਕਿ) ਸਤਿਗੁਰੂ ਦੀ ਸ਼ਰਣੀ (ਪਿਆਂ

੬ ਪੀਰ ਮੁਰੀਦਾਂ ਪਿਰਹੜੀ ਗਾਵਨ ਪਰਭਾਤੀ ॥੧॥

ਆਸ਼ਕੀ = ਪ੍ਰੀਤ।ਸੋਰਠ = ਸੱਮੀ। ਬੀਜਾ = ਢੋਲਾ। ਵਾਤੀ = ਮੂੰਹ।ਪ੍ਰਿਹੜੀ = ਪ੍ਰੀਤ

ਅਰਥ–[੧] ਲੈਲਾਂ ਤੇ ਮਜਨੂੰ ਦੀ ਪ੍ਰੀਤ ਚਹੁੰ ਚੱਕਾਂ ਵਿਚ ਜਾਨੀ ਗਈ ਹੈ। [੨] ਸੱਮੀ ਤੇ ਢੋਲੇ (ਦੀ ਪ੍ਰੀਤ ਦਾ) ਜਸ ਚਤਰ ਪੁਰਸ਼ਾਂ ਦੇ ਮੂੰਹ (ਚੜਿਆ ਹੋਇਆ ਹੈ)। [੩] ਜਾਤ ਅਜਾਤ (ਭਾਵ ਅਨਬਣ ਦੀਆਂ) ਜਾਤਾਂ ਦੇ ਸੱਸੀ ਪੁੰਨੂੰ (ਦੀ ਆਪਸ ਵਿਚ ਜਿਸਤਰਾਂ ਦੀ ਪ੍ਰੀਤ ਹੋਈ ਸੀ। [੪] ਮਹੀਂਵਾਲ ਨੂੰ (ਮਿਲਨ ਵਾਸਤੇ)ਸੋਹਣੀ (ਪ੍ਰੀਤ ਦੀ ਬਧੀ ਰੋਜ ਹੀ) ਰਾਤ ਨੂੰ ਨਦਾ ਤਰਦੀ ਸੀ। (੫) (ਜੋ) ਰਾਂਝਾਤੇ ਹੀਰ ਕਹੇ ਜਾਂਦੇ ਹਨ ਉਨਾਂ (ਜਿਸਤਰਾਂ ਦੀ) ਪ੍ਰੀਤ ਪਛਾਤੀ ਸੀ। (੬) (ਇਸੇ ਤਰਾਂ ਦੀ) ਪ੍ਰੀਤ ਗੁਰੂਨਾਲਮੁਰੀਦਾਂ(ਦੀਲੱਗੀਹੋਈਹੈਤੇ)ਅੰਮ੍ਰਿਤਵੇਲੇ (ਹੀਗੁਰੂਦਾਜਸ)ਗਾਉਂਦੇਹਨ।੧॥

ਭਾਵ–ਜੇਹੀ ਇਨਾਂ ਆਸ਼ਕਾਂ ਮਸ਼ੂਕਾਂਦੀ ਪ੍ਰੀਤਸੀ, ਤੇਹੀ ਗੁਰੂਤੇਸਿਖਾਂਦੀਪ੍ਰੀਤ ਹੈ।

## ਪੂਰਬੋਕਤ

੧ ਅਮਲੀ ਅਮਲ ਨ ਛਡਨੀ ਹੋਇ ਬਹਿਨ ਇਕੱਠੇ।
੨ ਜਿਉਂ ਜੁਏ ਜੂਆਰੀਆਂ ਲਗ ਦਾਵ ਉਪੱਠੇ।
੩ ਚੋਰੀ ਚੋਰ ਨ ਪਲਰਹਿ ਦੁਖ ਸਹਨਿ ਗਰੱਠੇ।
੪ ਰਹਿਨ ਨ ਗਨਿਕਾ ਵਾੜਿਅਹੁ ਵੇਕਰਮੀ ਲੁੱਠੇ।
੫ ਪਾਪੀ ਪਾਪ ਕਮਾਂਵਦੇ ਓਇ ਫਿਰਦੇ ਨੱਠੇ।
੬ ਪੀਰ ਮੁਰੀਦਾਂ ਪਿਰਹੜੀ ਸਭ ਪਾਪ ਪਣੱਠੇ ॥੨॥

ਪਲਰਹਿੰ = ਛਡਕੇ। ਗਰੱਠੇ = ਫੜੇ ਹੋਏ। ਵਾੜਿਅਹੁ = ਘਰੋਂ।

ਅਰਥ–[੧] (ਜਿਵੇਂ) ਅਮਲੀ ਅਮਲ ਨਹੀਂ ਛਡਦੇ (ਤੇ ਅਮਲ ਪੀਨ ਲਈ) ਕਠੇ ਹੋਕੇ ਬੈਠਦੇ ਹਨ। [੨] ਜਿਵੇਂ ਜੁਆਰੀਆਂ ਦੀ ਜੂਏ (ਨਾਲ ਪ੍ਰੀਤ ਹੈਤੇ ਪ੍ਰੀਤ ਵਸ ਹੋਕੇ) ਪੁਠੇ ਦਾਓ ਭੀ ਲਾ ਦੇਂਦੇ ਹਨ (ਭਾਵ ਇਹ ਕਿ ਰੰਨਾਂ ਤਕ ਭੀ ਜੂਏ ਵਿਚ ਦਾਉ ਤੇ ਲਾ ਦੇਂਦੇ ਹਨ)। (੩) ਚੋਰ ਚੋਰੀ ਨਹੀਂ ਛਡਦੇ ਅਤੇ ਫੜੇ ਹੋਏ ਦੁਖ ਸਹਾਰਦੇ ਹਨ। (੪) ਬੁਰੇ ਕਰਮਾਂ ਦੇ ਲੂਠੇ (ਹੋਏ ਜਿਵੇਂ)ਵੇਸਵਾ ਦੇ ਘਰ ਜਾਨਵਲੋਂ ਨਹੀਂ ਰੁਕਦੇ। (੫) ਜੋ ਪਾਪੀ ਹਨ ਉਹ ਪਾਪ ਕਮਾਉਂਦੇ ਤੇ ਭਜੇ ਫਿਰਦੇ ਹਨ। (੬) ਇਸੇਤਰਾਂ ਹੀ) ਗੁਰੂ ਨਾਲ ਸਿਖਾਂ ਦੀ ਪ੍ਰੀਤ (ਲੱਗੀ ਹੈ ਜਿਸਦੇ ਕੀਤਿਆਂ) ਸਭ ਪਾਪ ਦੂਰ ਹੋ ਜਾਂਦੇ ਹਨ ॥ ੨ ॥

ਭਾਵ–ਜਿਵੇਂ ਪਾਪੀ ਦੁਖ ਭੋਗਦਾ ਹੋਇਆ ਭੀ ਪਾਪ ਨਹੀਂ ਛਡ ਸਕਦਾ ਇਵੇਂ ਸਿਖ ਭੀ ਸੰਸਾਰ ਦੀਆਂ ਤਕਲੀਫਾਂ ਸਹਾਰਕੇ ਭੀ ਸਿਖੀਤੋਂ ਮੂੰਹ ਨਹੀਂ ਮੋੜ ਸਕਦਾ।

ਅਰਥ—(੧) (ਵਾਹਿਗੁਰੂ ਤੋਂ ਬਿਨਾਂ) ਦੂਜੀ ਆਸਾ ਨਾਸ ਕਰਦੀ ਹੈ (ਤਾਂਤੇ ਇਹ) ਪੂਰੀ ਕਿਸ ਤਰਾਂ ਹੋਵੇਗੀ। [੨] (ਪ੍ਰੇਮ ਤੋਂ ਬਿਨਾਂ ਜੋ) ਦੂਜਾ ਮੋਹ ਹੈ ਸੋ ਸਭ ਵੰਗਾ ਹੈ ਕਿਉਂਕਿ ਉਹ ਅੰਤ ਨੂੰ ਖਰਾਬ ਕਰਦਾ ਹੈ। [੩] (ਨਾਮ ਜਪਣ ਤੋਂ ਬਿਨਾਂ ਜੋ) ਦੂਜਾ ਕਰਮ ਹੈ ਸੋ ਭਰਮ ਰੂਪ ਹੈ (ਇਨਾਂ ਦੇ) ਕਰਨ ਵਾਲਾ ਔਗੁਣਾਂ ਕਰਕੇ ਰੋਵੇਗਾ। [੪] (ਸਤਿਸੰਗ ਤੋਂ ਬਿਨਾਂ) ਦੂਜਾ ਸੰਗ ਭੈੜੇ ਢੰਗ ਦਾ ਹੈ (ਤਾਂਤੇ ਇਸ ਕੁਸੰਗ ਦਾ ਕੁਸੰਗੀ ਪਾਪਾਂ ਨਾਲ) ਭਰਿਆ (ਹੋਇਆ ਆਤਮਾ) ਕਿਸ ਤਰਾਂ ਧੋਵੇਗਾ। [੫] ਦੂਜਾ ਪ੍ਰੇਮ ਖੋਟਾ ਦਾਉ ਰੂਪ ਹੈ (ਇਸ ਵਾਲਾ) ਜਨਮ ਹਾਰ ਖਲੋਵੇਗਾ। [੬] ਪੀਰ ਨਾਲ ਪ੍ਰੀਤ ਕਰਨ ਰੂਪ ਗੁਣ ਕਰਕੇ ਮੁਰੀਦ ਗੁਣਾਂ ਵਾਲੇ (ਵਾਹਿਗੁਰੂ) ਵਿਚ ਪਰੋਤੇ ਜਾਂਦੇ ਹਨ ।੧੨॥

ਭਾਵ—"ਦੁਬਿਦਾ ਨ ਪੜਉ ਹਰਿ ਬਿਨ ਹੋਰ ਨ ਪੂਜਉ ਮੜੈ ਮਸਾਨ ਨ ਜਾਈ। ਤ੍ਰਿਸਨਾ ਰਾਚ ਨ ਪਰ ਘਰ ਜਾਵਾ ਤ੍ਰਿਸਨਾ ਨਾਮ ਬੁਝਾਈ" ਮਹਾਂਵਾਕ ਦਾ ਖੁਲਾਸਾ ਹੈ।

## ਸਿਖਾਂ ਨਾਲ ਗੁਰੂ ਦੀ ਪ੍ਰੀਤ

੧ ਅਮਿਓ ਦ੍ਰਿਸ਼ਟ ਕਰ ਕੱਛ ਵਾਂਗ ਭਵਜਲ ਵਿਚ ਰੱਖੈ।
੨ ਗਿਆਨ ਅੰਸ ਦੇ ਹੰਸ ਵਾਂਗ ਬੁਝ ਭਖ ਅਭੱਖੈ।
੩ ਸਿਮਰਣ ਕਰਦੇ ਕੂੰਜ ਵਾਂਗ ਉਡ ਲਖ ਅਲੇਖੈ।
੪ ਮਾਤਾ ਬਾਲਨ ਹੇਤ ਕਰ ਓਹ ਸਾਓ ਨ ਚੱਖੈ।
੫ ਸਤਿਗੁਰੁ ਪੁਰਖ ਗਿਆਨ ਹੈ ਗੁਰੁ ਸਿਖ ਪੱਖੈ।
੬ ਪੀਰ ਮੁਰੀਦਾ ਪਿਰਹੜੀ ਲਖ ਮੂਲੀਅਨ ਕੱਖੈ ॥ ੧੩ ॥

ਅਰਥ-[੧] (ਗੁਰੂ ਸਿਖ ਉਤੇ) ਕ੍ਰਿਪਾ ਦ੍ਰਿਸ਼ਟੀ ਕਰਕੇ ਸੰਸਾਰ ਸਮੁੰਦਰ ਵਿਚੋਂ ਕਛੂ ਵਾਂਗੂੰ ਰਖਿਆ (ਕਰਦਾ ਹੈ) [੨] (ਅਤੇ) ਹੰਸ ਵਾਂਗੂੰ ਗਿਆਨ ਅੰਸ ਦੇਕੇ ਭੱਖ ਅਭੱਖ (ਸਚ, ਝੂਠ) ਬੁਝਾਉਂਦਾ। [੩] ਤੇ ਕੂੰਜ ਵਾਂਗੂੰ (ਸਤਿਗੁਰੂ ਸਿਖ ਦਾ) ਸਿਮਰਨ ਕਰਦੇ ਹਨ। ਭਾਵ-ਹਰ ਵੇਲੇ ਸਿਖ ਨੂੰ ਯਾਦ ਕਰਦੇ ਹਨ ਅਤੇ ਇਸੇ ਸਿਮਰਨ ਸ਼ਕਤੀ ਕਰਕੇ ਸਿਖ) ਉਡ਼ਕੇ ਅਲਖ ਨੂੰ ਲੱਖ (ਲੈਂਦਾ ਹੈ)। [੪] (ਜਿਵੇਂ) ਮਾਂ ਪੁਤ੍ਰ ਦੇ ਮੋਹ ਵਸ ਹੋਣ) ਕਰਕੇ ਉਹ ਸਵਾਦ ਨਹੀਂ ਚਖਦੀ। (ਇਵੇਂ) ਸਤਿਗੁਰੂ ਸਿਖਾਂ ਦੇ ਪ੍ਰੇਮ ਕਰਕੇ ਦੁਖ ਸੁਖ ਅਨਭਵ ਨਹੀਂ ਕਰਦੇ। (੫) ਸਤਿਗੁਰੂ ਦਿਆਲੂ ਪੁਰਖ ਗੁਰ ਸਿਖਾਂ ਨੂੰ ਪਰਖਦਾ ਹੈ। (੬) ਸਿਖਾਂ ਦੀ ਪ੍ਰੀਤ (ਵੇਖਕੇ) ਗੁਰੂ ਕੱਖਾ ਤੋਂ ਲੱਖਾਂ ਦੇ ਮੁਲ ਦਾ ਕਰ ਦੇਂਦਾ ਹੈ ।੧੩॥

ਭਾਵ—ਸਤਿਗੁਰੂ ਸਿਖਾਂ ਨੂੰ ਕਛੂ ਕੂੰਮੀ ਹੰਸ ਤੇ ਕੂੰਜ ਵਾਂਗੂੰ ਗਿਆਨ ਤੇ ਸਿਮਰਨ ਦੇਕੇ ਉਹਨਾਂ ਦੀ ਮਾਂ ਵਾਂਗੂੰ ਪਾਲਨਾ ਕਰਦੇ ਹਨ ਅਤੇ ਨੀਚ ਤੋਂ ਊਚ ਬਨਾਂਦੇ ਹਨ।

ਕਈ ਤਰਾਂ ਦੇ) ਝੂਠੇ ਕਲੰਕ ਕਰ ਕਿਰ ਬਕਵਾਸ (ਉਸਨੇ ਗੁਰੂ ਪਿਤਾ ਨਾਲ) ਚਲਾਇਆ ਹੈ। [੬] ਮਹਾਂ ਦੇਉ ਹੰਕਾਰ ਕਰਕੇ ਪੁਤ੍ਰਾਂ (ਦੇ ਗੁਨਾਂ ਵਲੋਂ ਬਮੁਖਤਾ ਕਰਕੇ ਭੌਂਕਿਆ ਹੈ (ਭਾਵ ਸਾਹਮਣੇ ਬੋਲਿਆ ਹੈ) । [੭] ਚੰਦਨ ਦੀ ਵਾਸ਼ਨਾ ਨਾਲ ਵਾਂਸ ਸੁਗੰਧ ਨਹੀਂ ਹੋਇਆ (ਕਰਦਾ) ॥ ੩੩ ॥

ਭਾਵ—ਜਿਵੇਂ ਚੰਦਨ ਦੀ ਕੱਚੀ ਲਕੜ ਸੁਗੰਧੀ ਤੋਂ ਖਾਲੀ ਹੋਣ ਕਰਕੇ ਚੰਦਨ ਨਹੀਂ ਕਹਾ ਸਕਦੀ ਅਤੇ ਲਕੜਾਂ ਦੇ ਭਾ ਹੀ ਵਿਕਦੀ ਹੈ ਇਵੇਂ ਹੀ ਗੁਰੂ ਦੀ ਅੰਸ ਗੁਣਾਂ ਤੋਂ ਹੀਨੀ ਹੋਣ ਕਰਕੇ ਗੁਰੂ ਨਹੀਂ ਕਹੀਜਾਂਦੀ ਅਤੇ ਦੁਨੀਆਂ ਦਾਰ ਵਾਂਗੂ ਆਪਣੇ ਕਰਮਾ ਦੀ ਭਾਗੀ ਹੋਵੇਗੀ।

## ਗੁਰਿਆਈ ਸੰਪ੍ਰਦਾਇ

੧ ਬਾਬਾਣੀ ਪੀੜ੍ਹੀ ਚਲੀ ਗੁਰ ਚੇਲੇ ਪਰਚਾ ਪਰਚਾਯਾ।
੨ ਗੁਰ ਅੰਗਦ ਗੁਰੁ ਅੰਗ ਤੇ ਗੁਰੁ ਚੇਲਾ ਚੇਲਾ ਗੁਰ ਭਾਯਾ।
੩ ਅਮਰਦਾਸ ਗੁਰੁ ਅੰਗਦਹੁੰ ਸਤਿਗੁਰੁ ਤੇ ਸਤਿਗੁਰੂ ਸਦਾਯਾ।
੪ ਗੁਰੁ ਅਮਰਹੁੰ ਗੁਰੁ ਰਾਮਦਾਸ ਗੁਰਸੇਵਾ ਗੁਰੁ ਹੋਇ ਸਮਾਯਾ।
੫ ਰਾਮਦਾਸਹੁੰ ਅਰਜਨ ਗੁਰੂ ਅੰਮ੍ਰਤ ਬ੍ਰਿਖ ਅੰਮ੍ਰਤ ਫਲਲਾਯਾ।
੬ ਹਰਿਗੋਵਿੰਦ ਗੁਰੁ ਅਰਜਨਹੁੰ ਆਦਿਪੁਰਖ ਆਦੇਸ਼ ਕਰਾਯਾ।
੭ ਸੁਝੈ ਸੁਝ ਨ ਲੁਕੈ ਲੁਕਾਯਾ ॥ ੩੪ ॥

ਅਰਥ (੧) ਬਾਬੇ ਦੇ ਘਰ ਦੀ ਜੋ ਸੰਪ੍ਰਦਾਇ (ਚਲੀ ਹੈ ਸੋ) ਗੁਰੂ ਚੇਲੇ ਦਾ ਪ੍ਰੇਮ ਹੀ ਪਰਚਿਆ ਹੈ। (੨) ਗੁਰੂ ਨਾਨਕ ਦੇ ਅੰਗ ਤੋਂ ਗੁਰੂ ਅੰਗਦ ਜੀ ਹੋਇਆ ਪਰ ਜਦ ਚੇਲਾ (ਬਾਬਾ ਲਹਿਣਾ) ਗੁਰੂ ਨੂੰ ਭਾਇਆ ਤਾਂ ਚੇਲਾ ਗੁਰੂ (ਹੋਇਆ)। (੩) ਸਤਿਗੁਰੂ ਅੰਗਦ ਦੇਵ ਜੀ ਤੋਂ ਗੁਰੂ ਅਮਰਦਾਸ ਸਤਿਗੁਰੂ ਸਦਾਇਆ ਹੈ। (੪) ਗੁਰੂ ਅਮਰਦਾਸ ਜੀ ਤੋਂ ਗੁਰੂ ਰਾਮਦਾਸ ਗੁਰੂ ਦੀ ਸੇਵਾ ਕਰਕੇ ਗੁਰੂ ਹੋਕੇ(ਉਸੇ ਰੂਪ ਵਿਚ) ਸਮਾਇਆ ਹੈ। (੫) (ਗੁਰੂ) ਰਾਮਦਾਸ (ਜੀ ਤੋਂ) ਗੁਰੂ ਅਰਜਨ (ਦੇਵ ਜੀ ਹੋਏ ਮਾਨੋ) ਅੰਮ੍ਰਤ ਬਿਰਖ ਨੂੰ ਅੰਮ੍ਰਿਤ ਫਲ ਲੱਗਾ ਹੈ। (੬) ਗੁਰੂ ਅਰਜਨ ਜੀ ਤੋਂ ਹਰਿਗੋਬਿੰਦ (ਜੀ ਹੋਏ ਜਿਹਨਾਂ ਨੇ ਗੁਰਿਆਈ ਦੇ) ਆਦਿ ਪੁਰਖ ਨੂੰ ਨਮਸ਼ਕਾਰ ਕਰਾਇਆ ਹੈ। (੭)ਸੂਰਜ ਲੁਕਾਇਆਨਹੀਂ ਲੁਕਦਾ (ਤੇ ਪਰਤੱਖਸੁਝਦਾਹੈ॥੩੪।

## ਸਤਿਗੁਰੂ ਨਿਰੰਕਾਰ ਰੂਪ ਹੈ

੧ ਇੱਕ ਕਵਾਉ ਪਸਾਉ ਕਰ ਓਅੰਕਾਰ ਕੀਆ ਪਾਸਾਰਾ।
੨ ਕੁਦਰਤਿ ਅਤੁਲਨ ਤੋਲੀਐ ਤੁਲਨ ਤੋਲ ਨ ਤੋਲਣਹਾਰਾ।

ਭੀ) ਜਮਾਂ ਦਾ ਡੰਡਾ ਸਹਾਰਨਾ ਪਵੇ। (੪) ਉਹ ਵੈਦ ਨਾ ਲਾਈਏ ਜੋ ਹਉਮੈ ਰੋਗ ਨਹੀਂ ਕੱਟਦਾ। (੫) (ਜਿਥੇ) ਖੋਟੀ ਬੁਧੀ ਰੂਪ ਮੈਲ ਨਹੀਂ ਉਤਰਦੀ ਉਸ ਤੀਰਥ ਤੇ ਕਿਉਂ ਨ੍ਹਾਉਂਣਾ ਹੈ। (੬) ਗੁਰ ਸਿਖਾਂ ਨਾਲ ਪ੍ਰੀਤ ਕਰੀਏ ਤਾਂ ਸਹਿਜ ਸੁਖ ਵਿਚ ਸਮਾਈਦਾ ਹੈ ॥੨੫॥

ਭਾਵ–ਜਿਵੇਂ ਹੋਛੇ ਦੀ ਦਮੜੀ ਤੇ ਉਠ ਉਠ ਚਮੜੀ ਦੀ ਕਹਾਵਤ ਹੈ, ਇਵੇਂ ਹੀ ਗੁਰੂ ਨਾਨਕ ਜੀ ਤੋਂ ਬਿਨਾਂ ਹੋਰ ਕਿਸੇ ਭੀ ਕਰਮ ਧਰਮ ਦੇ ਕੀਤਿਆਂ ਜਮਾਂ ਦੀ ਫਾਹੀ ਗਲੋਂ ਨਹੀਂ ਟੁਟ ਸਕੇਗੀ, ਇਸ ਲਈ ਪੂਰੇ ਗੁਰੂ ਦੀ ਓਟ ਧਾਰਨ ਕਰੋ।

## ਗੁਰੂ ਦੀ ਪ੍ਰੀਤ ਸਭ ਤੋਂ ਉੱਚੀ ਹੈ

**੧ ਮਾਲ ਮੁਲਕ ਚਤੁਰੰਗ ਦੁਨੀਆਂ ਪਤਿਸ਼ਾਹੀ।**
**੨ ਰਿਧਿਸਿਧਨਿਧਬਹੁ ਕਰਾਮਾਤ ਸਭ ਖਲਕ ਉਮਾਹੀ।**
**੩ ਚਿਰਜੀਵਣ ਬਹੁ ਹੰਢਣਾਂ ਗੁਣ ਗਿਆਨ ਉਗਾਹੀ।**
**੪ ਹੋਰ ਸੁ ਕਿਸੇ ਨ ਜਾਣਹੀ ਚਿਤ ਬੇਪਰਵਾਹੀ।**
**੫ ਦਰਗਹ ਢੋਈ ਨ ਲਹੈ ਦੁਬਿਧਾ ਬਦਰਾਹੀ।**
**੬ ਪੀਰ ਮੁਰੀਦਾਂ ਪਿਰਹੜੀ ਪਰਵਾਣ ਸੁਘਾਹੀ॥ ੧੬ ॥**

ਉਮਾਹੀ = ਪ੍ਰੇਮਕਰੇ। ਹੰਢਨਾ = ਉਮਰਾ। ਉਗਾਹੀ = ਸਾਖ। ਬਦ੍ਰਾਹੀ = ਖੋਟੇਰਾਹ।

ਅਰਥ–[੧] ਮਾਇਆ, ਮੁਲਕ, ਚਾਰ ਤਰਾਂ ਦੀ ਫੌਜ, ਅਤੇ ਦੁਨੀਆਂ ਦੀ ਪਾਤਸ਼ਾਹੀ (ਵਾਲਾ ਹੋਵੇ)। [੨] ਰਿਧੀਆਂ, ਸਿਧੀਆਂ, ਨਿਧੀਆਂ (ਤੇ) ਬਹੁਤ ਕਰਾਮਾਤ (ਹੋ ਜਾਵੇ ਤੇ)ਸਾਰੀਦੁਨੀਆਂ ਪ੍ਰੇਮਕਰੇ। [੩] ਚਿਰਜੀਵੀ (ਹੋਕੇ) ਬਹੁਤਉਮਰਾ ਭੋਗੇ ਅਤੇ ਗੁਣੀ ਗਿਆਨੀ ਸਾਖ ਭਰਨ (ਕਿ ਇਸਵਰੇ ਜਿਹਾ ਹੋਰ ਕੋਈ ਨਹੀਂ)। (੪) ਚਿਤੋਂ ਬੇਪਰਵਾਹੀ ਰਖਦਾ ਹੋਇਆ) ਹੋਰ ਕਿਸੇ ਨੂੰ ਨਾ ਜਾਣਦਾ ਹੋਵੇ। [੫] (ਪਰ ਜੇਕਰ) ਦ੍ਵੈਤ ਦੇ ਖੋਟੇ ਰਾਹ ਤੇ ਚਲਣ ਵਾਲਾ ਹੈ ਤਾਂ ਦਰਗਾਹ ਵਿਚ ਢੋਈ ਨਹੀਂ ਲਏਗਾ। [੬] (ਅਤੇ ਜੋ) ਸਿਖਾਂ (ਵਿਚੋਂ) ਘਾਹੀ ਗੁਰੂ ਨਾਲ ਪ੍ਰੀਤ (ਕਰਦਾ ਹੈ)ਉਹ ਦਰਗਾਹ ਵਿਚ ਪ੍ਰਵਾਣ ਹੈ॥ ੧੬ ॥

ਭਾਵ–"ਸਗਲ ਸ੍ਰਿਸਟਿ ਕੋ ਰਾਜਾ ਦੁਖੀਆ" ਅਤੇ "ਬਸਤ੍ਰਾ ਤੂਟੀ ਝੋਂਪਰੀ ਚੀਰ ਸਭ ਛਿੰਨਾ॥ ਜਾਤ ਨ ਪਾਤ ਨ ਆਦਰੋ ਉਦਿਆਨ ਭ੍ਰਮਿੰਨਾ॥ ਮਿਤ੍ਰ ਨ ਇਠ ਧਨ ਰੂਪ ਹੀਨ ਕਿਛੁ ਸਾਕ ਨ ਸਿੰਨਾ॥ ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮ ਮਨ ਭਿੰਨਾ॥" ਤੁਕਾਂ ਦਾ ਹੀ ਭਾਵ ਸੂਚਨ ਕੀਤਾ ਹੈ।

## ਗੁਰੂ ਨਾਲ ਪ੍ਰੀਤ ਦਾ ਰੂਪ

**੧ ਵਿਣ ਗੁਰੁ ਹੋਰ ਧਿਆਨ ਹੈ ਸਭ ਦੂਜਾ ਭਾਉ।**

੨ ਵਿਣ ਗੁਰੁ ਸ਼ਬਦ ਗਿਆਨਹੈ ਫਿੱਕਾ ਆਲਾਉ ।
੩ ਵਿਣ ਗੁਰੁ ਚਰਣਾਂ ਪੂਜਣਾ ਸਭ ਕੂੜਾ ਸੁਆਉ ।
੪ ਵਿਣ ਗੁਰ ਬਚਨ ਜੁ ਮੰਨਣਾ ਊਰਾਪਰਬਾਉ ।
੫ ਸਾਧ ਸੰਗਤਿ ਵਿਣ ਸੰਗ ਹੈ ਸਭ ਕੱਚਾ ਚਾਉ ।
੬ ਪੀਰ ਮੁਰੀਦਾਂ ਪਿਰਹੜੀ ਜਿਣ ਜਾਣਨਿ ਦਾਉ ।

ਅਲਾਉ = ਬੋਲਨਾ । ਪਰਬਾਉ = ਪਰਮਾਰਥ । ਚਾਉ = ਉਤਸ਼ਾਹ

ਅਰਥ–[੧] ਗੁਰੂ ਦੇ ਧਿਆਨ ਤੋਂ ਬਿਨਾਂ ਹੋਰ ਸਭਨਾਂ ਦਾ (ਬਿਆਨ) ਦ੍ਵੈਤ ਭਾਉ ਵਿਚ ਹੈ। [੨] ਗੁਰ ਉਪਦੇਸ਼ ਤੋਂ ਬਿਨਾਂ ਗਿਆਨ ਦਾ ਬੋਲਨਾ ਫਿੱਕਾ ਹੈ। (੩) (ਗੁਰਚਰਨਾਂ) ਤੋਂ ਬਿਨਾਂ (ਹੋਰ) ਸਭਨਾਂ ਦਾ ਪੂਜਨ ਝੂਠਾ ਸਵਾਦ ਹੈ। (੪) ਗੁਰ ਬਚਨਾਂ ਤੋਂ ਬਿਨਾਂ ਜੋ (ਹੋਰ ਕੁਝ) ਮੰਨਣਾ (ਕਰਦਾ ਹੈ ਉਹ) ਪਰਮਾਰਥ ਵਲੋਂ ਊਰਾ (ਰਹਿੰਦਾ ਹੈ)। [੫] ਸਾਧ ਸੰਗਤਿ ਤੋਂ ਬਿਨਾਂ (ਜੋ ਹੋਰ) ਸੰਗ ਕਰਨਾ (ਹੈ ਉਸਦਾ) ਉਤਸ਼ਾਹ ਕੱਚਾ ਹੈ। [੬] ਗੁਰੂ (ਨਾਲ ਜਿਨਾਂ) ਸਿਖਾਂ ਨੇ ਪ੍ਰੀਤ (ਕੀਤੀ ਹੈ ਓਹੀ) ਜਿਤਨ ਦਾ ਦਾਉ ਜਾਣਦੇ ਹਨ ॥ ੧੭ ॥

ਭਾਵ–"ਗੁਰ ਬਿਨ ਮੁਕਤਿ ਨ ਪਾਈਐ" ਇਸੇ ਕਰਕੇ ਗੁਰ ਉਪਦੇਸ਼ ਤੋਂ ਹੀਨ ਦੇ ਸਾਰੇ ਹੀ ਕਰਮ ਧਰਮ ਗਿਆਨ ਧਿਆਨ ਸਿਮਰਨ ਆਦਿਕ ਕਿਸੇ ਲੇਖੇ ਵਿਚ ਨਹੀਂ ਹਨ।

## ਗੁਰੂ ਦੀ ਪ੍ਰੀਤ ਹਉਮੈ ਤੋੜਦੀ ਹੈ !

੧ ਲਖ ਸਿਆਨਪ ਸੁਰਤ ਲੱਖ ਲੱਖ ਗੁਨ ਚਤੁਰਾਈ।
੨ ਲਖ ਮਤਿ ਬੁਧਿਸੁਧਿ ਗਿਆਨ ਧਿਆਨ ਲਖ ਪਤਿ ਵਡਿਆਈ।
੩ ਲੱਖ ਜਪ ਤਪ ਲਖ ਸੰਜਮਾਂ ਲਖ ਤੀਰਥ ਨਾਈ।
੪ ਕਰਮ ਧਰਮ ਲਖ ਜੋਗ ਭੋਗ ਲਖ ਪਾਠ ਪੜ੍ਹਾਈ।
੫ ਆਪ ਗਣਾਇ ਵਿਗੁਚਣਾ ਓਹ ਥਾਇ ਨ ਪਾਈ।
੬ ਪੀਰ ਮੁਰੀਦਾਂ ਪਿਰਹੜੀ ਹੋਇ ਆਪ ਗਵਾਈ ॥ ੧੮ ॥

ਮਤਿ = ਸਿਖਿਆ ।ਵਿਗੁਚਣਾ = ਖਰਾਬ = ਹੋਣਾ

ਅਰਥ–[੧] ਲੱਖਾਂ ਹੀ ਸਿਆਣਪਾਂ ਦੀ ਸੂਰਤ, ਲੱਖਾਂ ਗੁਣ ਤੇ ਲੱਖਾਂ ਹੀ ਚਤਰਾਈਆਂ। [੨] ਲੱਖਾਂ ਹੀ ਸਿਖਿਆ, ਬੁਧੀ, ਹੋਸ਼, ਗਿਆਨ ਧਿਆਨ ਤੇ ਲੱਖਾਂ ਇਜ਼ਤਾਂ ਤੇ ਵਡਿਆਈਆਂ। [੩] ਲੱਖਾਂ ਹੀ ਜਪ, ਤਪ, ਲੱਖਾਂ ਹੀ ਸੰਜਮ ਤੇ ਲੱਖਾਂ ਹੀ ਤੀਰਥਾਂ ਤੇ ਨਾਉਣਾ। [੪] ਲੱਖਾਂ ਹੀ ਕਰਮ, ਧਰਮ, ਜੋਗ, ਭੋਗ ਤੇ ਲੱਖਾਂ

ਪੁਸਤਕਾਂ ਦੇ ਪਾਠ ਦਾ ਪੜਨਾ। [੫] (ਇੰਨਾਂ ਸਾਰੇ ਕਰਮਾਂ ਨੂੰ ਕਰਕੇ ਜੋ ਆਪਣਾ) ਆਪ ਗਣਾਉਂਦਾ ਹੈ (ਉਹ ਜਨਮ ਮਰਮ ਵਿਚ) ਖਰਾਬ (ਹੁੰਦਾ ਹੈ ਤੇ) ਸਰੂਪ ਨਹੀਂ ਪਾਉਂਦਾ [੬] (ਗੁਰੂ ਨਾਲ ਜਿਨੀ) ਸਿਖਾਂ ਦੀ ਪ੍ਰੀਤ ਹੋਈ (ਹੈ ਉਨਾਂ ਨੇ) ਅਪਣਤ ਗਵਾਈ ਹੈ।

ਭਾਵ–ਸਿਆਣਪਾਂ ਚਤਰਾਈਆਂ ਗੁਣਾਂ ਗਿਆਨਾਂ ਆਦਿਕ ਕਰਮਾਂ ਕਰਕੇ ਹਉਮੈ ਵਧਦੀ ਅਤੇ ਗੁਰਾਂ ਦਾ ਉਪਦੇਸ਼ ਹਉਮੈ ਨੂੰ ਤੋੜਦਾ ਹੈ।

## ਮੁਰੀਦ ਲਈ ਸੇਵਾ !

੧ ਪੈਰੀਂ ਪੈ ਪਾ ਖਾਕ ਹੋਇ ਛਡ ਮਨੀ ਮਨੂਰੀ।
੨ ਪਾਣੀ ਪੱਖਾ ਪੀਹਣਾ ਨਿਤ ਕਰੈ ਮਜੂਰੀ।
੩ ਤੱਪੜ ਝਾੜ ਵਿਛਾਇੰਦਾ ਚੁਲ ਝੋਂਕਨ ਝੂਰੀ।
੪ ਮੁਰਦੇ ਵਾਂਗ ਮੁਰੀਦ ਹੋਇ ਕਰ ਸਿਦਕ ਸਬੂਰੀ।
੫ ਚੰਦਨ ਹੋਵੈ ਸਿੰਮਲਹੁੰ ਫਲ ਵਾਸ ਹਜੂਰੀ।
੬ ਪੀਰ ਮੁਰੀਦਾਂ ਪਿਰਹੜੀ ਗੁਰਮੁਖਿ ਮਤ ਪੂਰੀ ।੧੯॥

ਮਨੂਰੀ = ਮਾਨ। ਮਜੂਰੀ = ਟਹਿਲ। ਝੋਕ = ਡਾਹੁਨਾ। ਬਜੂਰੀ = ਕੋਲ, ਪਾਸ,

ਅਰਥ–(੧) ਪੈਰੀ ਪੈਕੇ ਪੈਰਾਂ ਦੀ ਖਾਕ ਹੋਇਆ ਤੇ ਮੰਨੀ (ਹੋਈ ਹੰਗਤਾ ਰੂਪ) ਮਨੌਤ ਛਡੀ ਹੈ। (੨) (ਪਾਣੀ ਭਰਨਾ) ਪੱਖਾ (ਝਲਣਾ ਤੇ ਚੱਕੀ) ਪੀਹਣ (ਆਦਿਕ) ਸਦਾ ਹੀ ਟਹਿਲ ਕਰਦਾ ਹੈ। [੩] ਤਪੜ ਝਾੜਕੇ ਵਿਛਾਉਂਦਾ ਅਤੇ ਚੁੱਲੇ (ਵਿਚ ਬਾਲਨ) ਡਾਹੁੰਦਾ ਹੋਇਆ ਝੁਰਦਾ ਨਹੀਂ ਹੈ। (੪) ਮੁਰਦੇ ਵਾਂਗੂੰ ਸਿਦਕ ਸਬੂਰੀ ਕਰਕੇ ਮੁਰੀਦ ਹੋਇਆ ਹੈ। (੫) (ਜਿਵੇਂ) ਚੰਦਨ ਦੇ ਕੋਲ ਵਸਨ ਵਾਲਾ ਸਿੰਬਲ ਤੋਂ (ਚੰਦਨ) ਹੁੰਦਾ ਹੈ (ਇਵੇਂ) ਗੁਰੂ ਦੇ ਪਾਸ ਵਸਣ ਵਾਲਾ ਨਿਮਰਤਾ ਨੂੰ ਧਾਰਕੇ ਗੁਰੂ ਰੂਪ ਹੋ ਜਾਂਦਾ ਹੈ। (੬) ਸਿਖਾਂ ਵਿਚੋਂ ਗੁਰੂ ਨਾਲ ਪ੍ਰੀਤ ਕਰਨ ਵਾਲੇ ਗੁਰਮੁਖ ਦੀ ਪੂਰੀ ਮਤਿ ਹੈ॥੧੯॥

ਭਾਵ–'ਗੁਰ ਸਿਖੀ ਦਾ ਸਿਖਣਾ ਗੁਰਮੁਖਸਾਧ ਸੰਗਤ ਦੀ ਸੇਵਾ ਹੈ, ਜਿਸਨੇ ਸੇਵਾ ਕਰਨੀ ਪ੍ਰਵਾਨ ਕੀਤੀ ਹੈ ਉਸਨੂੰ ਸਿਖੀ ਦੀ ਦਾਤ ਪ੍ਰਾਪਤ ਹੁੰਦੀ ਹੈ।

## ਗੁਰ ਸੇਵਾ ਦਾ ਫਲ !

੧ ਗੁਰੂ ਸੇਵਾ ਦਾ ਫਲ ਘਣਾ ਕਿਨ ਕੀਮਤ ਹੋਈ।
੨ ਰੰਗ ਸੁਰੰਗ ਅਚਰਜ ਹੈ ਵੇਖਾਲੈ ਸੋਈ।
੩ ਸਾਦ ਵਡਾ ਵਿਸਮਾਦ ਹੈ ਰਸ ਗੁੰਗੈ ਗੋਈ।
੪ ਉਤਭੁਜ ਵਾਸ ਨਿਵਾਸ ਹੈ ਕਰ ਚਲਿਤ ਸਮੋਈ।

੫ ਤੋਲ ਅਤੋਲ ਅਮੋਲ ਹੈ ਜਰੈ ਅੱਜਰ ਕੋਈ।
੬ ਪੀਰ ਮੁਰੀਦਾਂ ਪਿਰਹੜੀ ਜਾਣੈ ਜਾਣੋਈ।

ਗੋਈ = ਬੋਲੀ। ਉਤਭੁਜ = ਬਨਾਸਪਤੀ, ਦਰਖਤ ਆਦਿਕ

ਅਰਥ-(੧) ਗੁਰ ਸੇਵਾ ਦਾ ਫਲ ਬਹੁਤਾ ਹੈ ਕਿਸ (ਕੋਲੋਂ ਉਸਦੀ) ਮਹਿਮਾ ਹੁੰਦੀ ਹੈ (ਭਾਵ ਕਿਸੇ ਕੋਲੋਂ ਨਹੀਂ ਹੋ ਸਕਦੀ)। (ਕਿਉਂਕਿ ਜਿਹ) ਅਸਚਰਜ (ਰੂਪ ਦਾ, ਰੰਗਾਂ ਵਿਚੋਂ ਸ੍ਰੇਸ਼ਟ ਰੰਗ ਹੈ (ਉਸਨੂੰ) ਓਹੀ ਸੇਵਾ ਵਿਖਾਉਂਦੀ ਹੈ। (੩) (ਸੇਵਾ ਦਾ) ਸਵਾਦ ਵਡਾ ਹੀ ਅਚਰਰਜ ਹੈ ਅਤੇ ਗੁੰਗੇ ਦੀ ਬੋਲੀ (ਵਾਂਗੂੰ) ਸਵਾਦ (ਦਸਿਆ ਨਹੀਂ ਜਾਂਦਾ। (੪) ਜਿਵੇਂ ਚੰਦਨ ਵਿਚ ਨਿਵਾਸ (ਕਰਨ ਵਾਲੀ) ਵਾਸ਼ਨਾ ਬਨਾਸਪਤੀ ਵਿਚ ਚਰਿਤ੍ਰ ਕਰਕੇ ਸਮਾ ਜਾਂਦੀ ਹੈ। (੫) (ਸੇਵਾ ਦੀ) ਵਿਚਾਰ ਅਮੋਲਕ ਤੇ ਵਿਚਾਰਨ ਤੋਂ ਬਾਹਰ ਹੈ (ਅਤੇ ਇਸ ਸੇਵਾ ਰੂਪ) ਅਜਰ ਨੂੰ ਕੋਈ (ਵਿਰਲਾ ਹੀ) ਜਰਦਾ ਹੈ। (੬) (ਜਿਨ੍ਹਾਂ) ਮੁਰੀਦਾਂ ਨੇ ਗੁਰੂ ਨਾਲ ਪ੍ਰੀਤ(ਕੀਤੀਹੈ ਓਹੀ)ਜਾਨਣਵਾਲੇ ਜਾਣਦੇ ਹਨ। ੨੦।

ਭਾਵ-ਸ੍ਰੀ ਗੁਰੂ ਜੀ ਦੀ ਮਹਿਮਾਂ ਮਹਾਨ ਹੈ, ਉਸਦਾ ਅੰਤ ਕੋਈ ਨਹੀਂ ਪਾ ਸਕਦਾ, ਪਰ ਗੁਰੂ ਨਾਲ ਪ੍ਰੀਤ ਕਰਨ ਵਾਲਾ ਹੀ ਉਸਨੂੰ ਪਾ ਸਕਦਾ ਹੈ।

## ਗੁਰੂ ਨਾਲ ਸਿਖ ਦੀ ਅਭੇਦਤਾ ਕਿਵੇਂ ਹੁੰਦੀ ਹੈ

੧ ਚੰਨਣ ਹੋਵੈ ਚੰਨਣਹੁੰ ਕੋ ਚਲਿਤ ਨ ਜਾਣੈ।
੨ ਦੀਵਾ ਬਲਦਾ ਦੀਵਿਓਂ ਸਮਸਰ ਪਰਵਾਣੈ।
੩ ਪਾਣੀ ਰਲਦਾ ਪਾਣੀਐ ਤਿਸ ਕੋ ਨ ਸਿਵਾਣੈ।
੪ ਭ੍ਰਿੰਗੀ ਹੋਵੈ ਕੀੜਿਅਹੁੰ ਕਿਵ ਆਖ ਵਖਾਣੈ।
੫ ਸੱਪ ਛਡੰਦਾ ਕੁੰਜਨੋਂ ਕਰ ਚੋਜ ਵਿਡਾਣੈ।
੬ ਪੀਰ ਮੁਰੀਦਾਂ ਪਿਰਹੜੀ ਹੈਰਾਣ ਹੈਰਾਣੈ॥ ੨੧॥

ਅਰਥ-(੧) ਚੰਦਨ ਤੋਂ ਚੰਦਨ ਹੋ ਜਾਂਦਾ (ਹੈ ਪਰ ਉਸ) ਚਰਿਤ੍ਰ ਨੂੰ ਕੋਈ ਨਹੀਂ ਜਾਣਦਾ। (੨) ਦੀਵੇ ਤੋਂ ਦੀਵਾ ਬਲਦਾ (ਹੋਇਆ) ਇਕੋ ਜਿਹਾ ਹੀ ਭਾਸਦਾ ਹੈ। (੩) ਪਾਣੀ ਵਿਚ ਪਾਣੀ ਜਾ ਰਲਦਾ ਹੈ, ਪਰ ਓਸ (ਰਲੇ ਹੋਏ ਪਾਣੀ ਨੂੰ) ਕੋਈ ਨਹੀਂ ਸਿਵਾਣਦਾ। (੪) ਕੀੜੀ ਤੋਂ ਭ੍ਰਿੰਗੀ ਕੀੜਾ ਹੁੰਦਾ ਹੈ ਪਰ ਕਿਵੇਂ (ਕੋਈ) ਆਖਕੇ ਸੁਣਾਉਂਦਾ (ਹੈ ਕਿ ਇਹ ਕੀੜੀ ਹੈ)।(੫) ਸੱਪਅਸਚਰਤਕੌਤਕਕਰਕੇ(ਜਿਵੇਂ) ਕੁੰਜ ਨੂੰਛਡਦਾਹੈ (੬)(ਇਵੇਂਹੀ)ਗੁਰਸਿਖਦੀਪ੍ਰੀਤਅਸਚਰਜਤੋਂਅਸਚਰਜ(ਰੂਪਵਾਲੀ) ਹੈ।

ਭਾਵ-'ਗੁਰ ਚੇਲਾ ਚੇਲਾ ਗੁਰੂ' ਤੁਕ ਦਾ ਹੀ ਭਾਵ ਸਪਸ਼ਟ ਹੈ, ਜੋ ਚੇਲਾ ਗੁਰੂ ਹੋਯਾ ਹੈ ਉਹ ਮਲੂਮ ਨਹੀਂ ਹੁੰਦਾ ਕਿ ਇਹ ਚੇਲਾ ਸੀ, ਜਾਂ ਇਹੋ ਗੁਰੂ ਹੈ।

## ਆਤਮਾ ਪ੍ਰਾਪਤੀ ਸਾਧਨ

੧ ਫੁਲੀਂ ਵਾਸ ਨਿਵਾਸ ਹੈ ਕਿਤ ਜੁਗਤਿ ਸਮਾਣੀ।
੨ ਫਲਾਂ ਅੰਦਰ ਜਿਉਂ ਸਾਦਬਹੁ ਸਿੰਜੇ ਇਕ ਪਾਣੀ।
੩ ਘਿਉ ਦੁਧ ਵਿਚ ਵਖਾਣੀਐ ਕੋ ਮਰਮ ਨ ਜਾਣੀ।
੪ ਜਿਉਂ ਬੈਸੰਤਰ ਕਾਠ ਵਿਚ ਓਹ ਅਲਖ ਵਿਡਾਣੀ।
੫ ਗੁਰਮੁਖ ਸੰਜਮ ਨਿੱਕਲੈ ਪਰਗਟ ਪਰਵਾਣੀ।
੬ ਪੀਰ ਮੁਰੀਦਾਂ ਪਿਰਹੜੀ ਸੰਗਤਿ ਗੁਰਬਾਣੀ ॥੨੨॥

ਅਰਥ—(੧) ਫੁਲਾਂ ਵਿਚ ਵਾਸ਼ਨਾ ਦਾ ਨਿਵਾਸ ਹੈ (ਪਰ ਇਹ ਕੋਈ ਨਹੀਂ ਜਾਣਦਾ ਜੋ ਵਾਸ਼ਨਾ ਫਲਾਂ ਵਿਚ) ਕਿਸ ਜੁਗਤੀ ਕਰਕੇ ਸਮਾਈ ਹੈ। (੨) ਜਿਵੇਂ ਫੁਲਾਂ ਅੰਦਰ ਸਵਾਦ ਬਹੁਤ (ਤਰਾਂ ਦਾ ਹੈ ਪਰ)ਪਾਣੀ ਇਕੋ (ਹੀਸਭਨਾਂ ਨੂੰ) ਸਿੰਜਦਾ ਹੈ। (੩) ਘਿਉ ਦੁਧ ਵਿਚ ਕਹੀਦਾ ਹੈ (ਪਰ ਦੁਧ ਵਿਚ ਰਹਿਣ ਦਾ) ਭੇਦ ਕੋਈ ਨਹੀਂ ਜਾਣਦਾ (ਕਿ ਕਿਸਤਰਾਂ ਰਹਿੰਦਾ ਹੈ)। (੪) ਜਿਵੇਂ ਲਕੜਾਂ ਵਿਚ ਅੱਗ (ਹੁੰਦੀ ਹੈ ਪਰ) ਉਹ ਅਸਚਰਜ (ਰੂਪ ਵਾਲੀ ਅੱਗ) ਜਾਣੀ ਨਹੀਂ ਜਾਂਦੀ। (੫)ਗੁਰਮੁਖਤਾ ਰੂਪ ਸਾਧਨ (ਕਰਕੇ) ਪ੍ਰਵਾਣੀਕ (ਆਤਮਾਂ) ਪ੍ਰਗਟ ਹੋ ਨਿਕਲਦਾ ਹੈ (ਭਾਵ ਪ੍ਰਗਟ ਭਾਸਦਾ ਹੈ)। (੬) (ਇਸੇ ਲਈ ਸਿਖਾਂ ਨੇ) ਗੁਰੂ ਨਾਲ਼ ਪ੍ਰੀਤ ਕਰਕੇ ਸਤਿਸੰਗਤਿ ਦਵਾਰਾ ਗੁਰਬਾਣੀ (ਪੜਨ ਰੂਪ ਸਾਧਨ ਧਾਰਿਆ ਹੈ) ॥ ੨੨।

ਭਾਵ—ਜਿਵੇਂ ਫੁਲਾਂ ਵਿਚ ਵਾਸ਼ਨਾ ਹੈ ਇਵੇਂ ਦੇਹ ਵਿਚ ਆਤਮਾ ਹੈ ਜਿਵੇਂ ਜੁਗਤੀ ਵਰਤਨ ਨਾਲ ਲਕੜ ਵਿਚੋਂ ਅਗ ਪ੍ਰਗਟ ਹੁੰਦੀ ਹੈ ਇਵੇਂ ਗੁਰ ਸਿਖ ਹੋਣ ਕਰਕੇ ਆਤਮਾ ਭਾਸਦਾ ਹੈ

## ਗੁਰੂ ਭੀ ਧੰਨ ਤੇ ਸਿਖਾਂ ਦੀ ਵੰਸ ਵੀ ਧੰਨ

੧ ਦੀਪਕ ਜਲੇ ਪਤੰਗ ਵੰਸ ਫਿਰ ਦੇਖ ਨ ਹੱਟੈ।
੨ ਜਲ ਵਿਚਹੁ ਫੜ ਕਢੀਐ ਮਛ ਨੇਹੁ ਨ ਘੱਟੈ।
੩ ਘੰਡਾ ਹੇੜੇ ਮਿਰਗ ਜਿਉਂ ਗੁਣ ਨਾਦ ਪਲੱਟੈ।
੪ ਭਵਰੈ ਵਾਸ ਵਿਣਾਸ ਹੈ ਫੜ ਕਵਲ ਸਘੱਟੈ।
੫ ਗੁਰਮੁਖ ਸੁਖਫਲ ਪਿਰਮ ਰਸ ਬਹੁ ਬੰਧਨ ਕੱਟੈ।
੬ ਧਨਧਨ ਗੁਰਸਿਖਵੰਸ ਧਨਗੁਰਮਤਿ ਨਿਧ ਖੱਟੈ ॥੨੩॥੨੭॥

ਅਰਥ—(੧) ਦੀਵਾ ਬਲਦਾ ਵੇਖਕੇ ਪਤੰਗੇ ਦੀ ਵੰਸ ਪਿਛਾਂਹ ਨਹੀਂ ਹਟਦੀ।

(੨) ਪਾਣੀ ਵਿਚੋਂ ਫੜਕੇ ਬਾਹਰ ਕਢ ਦੇਈਏ ਤਾਂ ਭੀ ਮਛੀ ਦਾ ਪਾਣੀ ਨਾਲੋਂ ਪ੍ਰੇਮ ਨਹੀਂ ਘਟਦਾ। (੩) ਜਿਵੇਂ ਘੰਡਾਹੇੜੇ ਦੇ ਨਾਦ ਨੂੰ ਸੁਣਕੇ ਹਰਨ (ਪਿਛਾਂਹ ਨਹੀਂ) ਪਰਤਦਾ (੪) ਵਾਸ਼ਨਾਂ (ਲੈਣ ਗਏ) ਭੌਰੇ ਨੂੰ ਕਵਲ ਦਾ ਸੰਘਟ ਫੜਕੇ ਨਾਸ ਕਰਦਾ ਹੈ ਪਰ ਭੌਰਾ ਫਿਰ ਭੀ ਪਿਛਾਂਹ ਨਹੀਂ ਹਟਦਾ। (੫) ਗੁਰਮੁਖਾਂ ਨੇ ਪ੍ਰੇਮ ਰਸ ਦੇ ਸੁਖ ਫਲ ਨੂੰ ਪਾਇਆ ਹੈ (ਜਿਸ ਸੁਖਫਲ ਨੇ) ਬਹੁਤੇ ਬੰਧਨ ਕੱਟ ਦਿਤੇ ਹਨ। (ਧੰਨ ਹੈ ਗੁਰੂ ਤੇ ਧੰਨ ਹੈ ਸਿਖਾਂ ਦੀ ਵੰਸ, (ਅਤੇ) ਧੰਨ ਹੈ ਗੁਰਾਂ ਦੀ ਸਿਖਯਾ (ਜਿਸ ਨੂੰ ਸੁਣਕੇ ਸਿਖਾਂ ਨੇ ਆਤਮ) ਨਿਧੀ ਨੂੰ ਖਟਿਆ ਹੈ॥ ੨੩ ॥ ੨੭ ॥

ਭਾਵ "ਜਿਉਂ ਮਛਲੀ ਬਿਨ ਪਾਣੀਐ ਕਿਉ ਜੀਵਣੁ ਪਾਵੈ। ਨਾਦ ਕੁਰੰਕੇ ਬੇਧਿਆ ਸਨਮੁਖ ਉਠ ਧਾਵੈ। ਭਵਰ ਲੋਭੀ ਕੁਸਮ ਬਾਸਕਾ ਮਿਲ ਆਪ ਬੰਧਾਵੈ। ਤਿਉ ਸੰਤ ਜਨਾ ਹਰਿ ਪ੍ਰੀਤ ਹੈ ਪੇਖ ਦਰਸ ਅਘਾਵੈ॥" ਇਸੇ ਪੌੜੀ ਦਾ ਨਿਚੋੜ ਹੈ

ੴ ਸਤਿਗੁਰ ਪ੍ਰਸਾਦਿ॥

# ਗਿਆਨ ਰਤਨਾਵਲੀ ਅਠਾਈਵੀਂ ਵਾਰ

## ਗੁਰ ਸਿਖੀ ਔਖੀ ਅਤੇ ਅਮੋਲਕ ਹੈ

੧ ਵਾਲਹੁ ਨਿੱਕੀ ਆਖੀਐ ਖੰਡੇ ਧਾਰਹੁ ਸੁਣੀਐ ਤਿਖੀ।
੨ ਆਖਣ ਆਖ ਨ ਸੱਕੀਐ ਲੇਖ ਅਲੇਖ ਨ ਜਾਈ ਲਿਖੀ।
੩ ਗੁਰਮੁਖ ਪੰਥ ਵਖਾਣੀਐ ਅਪੜ ਨ ਸੱਕੈ ਇੱਕਤੁ ਵਿੱਖੀ।
੪ ਸਿਲ ਅਲੂਣੀ ਚਟਣੀ ਤੁਲ ਨ ਲੱਖ ਅਮਿਉ ਰਸ ਇੱਖੀ।
੫ ਗੁਰਮੁਖ ਸੁਖਫਲ ਪਾਇਆ ਭਾਇ ਭਗਤ ਵਿਰਲੀ ਜੁਗਿ ਰਿੱਖੀ।
੬ ਸਤਿਗੁਰੁ ਤੁਠੈ ਪਾਈਐ ਸਾਧ ਸੰਗਤਿ ਗੁਰਮਤਿ ਗੁਰ ਸਿੱਖੀ।
੭ ਚਾਰ ਪਦਾਰਥ ਭਿੱਖਕ ਭਿੱਖੀ॥ ੧ ॥

ਵਿਖੀ = ਕਦਮ। ਭਿਖੀ = ਭਿਖਆ। ਭਿਖਣ = ਮੰਗਤੇ।

ਅਰਥ-(੧) ਵਾਲ ਤੋਂ ਮਹੀਨ ਆਖੀਦੀ ਹੈ ਅਤੇ ਖੰਡੇ ਦੀ ਧਾਰ ਨਾਲੋਂ ਤਿੱਖੀ ਸੁਣੀਦੀ ਹੈ। (੨) ਗਲਾਂ ਕਰਕੇ ਆਖ ਨਹੀਂ ਸਕੀਦਾ ਅਤੇ ਲੇਖ ਤੋਂ ਅਲੇਖ ਹੋਣ ਕਰਕੇ ਲਿਖੀ ਨਹੀਂ ਜਾਂਦੀ। (੩) ਜੋ ਗੁਰਮੁਖਾਂ ਦਾ ਰਸਤਾ ਕਿਹਾ ਜਾਂਦਾ ਹੈ (ਉਸ ਉਤੇ) ਇਕ ਕਦਮ ਭੀ ਨਹੀਂ ਪਹੁੰਚ ਸਕੀਦਾ। (੪) ਭਾਵੇਂ ਹੈ ਤਾਂ ਅਲੂਣੀ ਸਿਲਾ ਚਟਣੀ (ਪਰ ਉਸਦੇ) ਬਰੋਬਰ ਲਖਾਂ ਹੀ ਗੰਨਿਆਂ ਦਾ ਅੰਮ੍ਰਿਤ ਰਸ ਨਹੀਂ ਪਹੁੰਚ ਸਕਦਾ। (੫) ਗੁਰਮੁਖਾਂ (ਨੇ ਉਹ) ਸੁਖਫਲ ਪਾਇਆ ਹੈ ਜੋ ਵਿਰਲੀ ਜਗਾ ਤੇ

ਪ੍ਰੇਮਾ ਭਗਤੀ ਬਿਰਖ (ਨਾਲ ਲਗਦਾ ਹੈ)। (੬) ਸਤਿਗੁਰੂ ਪ੍ਰਸੰਨ ਹੋਵਨਤਾਂਪਾਈਦਾ ਹੈ, ਸਾਧ ਸੰਗਤ ਵਿਚੋਂ ਗੁਰਮਤ ਤੇ ਗੁਰਸਿਖੀ ਮਿਲਦੀ ਹੈ। (੭) (ਇਸਗੁਰਸਿਖੀ ਰੂਪ ਪਦਾਰਥ ਦੀ) ਭਿਖਿਆ ਲੈਣ ਵਾਲੇ ਭਿਖ ਚਾਰੇਪਦਾਰਥ ਵੀ ਮੰਗਤੇ ਹਨ ॥੧॥

ਭਾਵ–ਸਿਖੀ ਬਹੁਤ ਔਖੀ ਹੈ, ਸਾਧ ਸੰਗਤ ਵਿਚੋਂ ਪ੍ਰਾਪਤ ਹੁੰਦੀਹੈਅਤੇਸਿਖ ਤੇ ਚਰਨਾਂ ਵਿਚ ਚਾਰੇ ਪਦਾਰਥ–ਧਰਮ, ਅਰਥ, ਕਾਮ ਤੇ ਮੋਖ ਰੁਲਦੇ ਹਨ।

## ਗੁਰ ਸਿਖੀ ਦ੍ਵੈਤ ਭਾਵ ਤੋਂ ਹਟਾਉਂਦੀ ਹੈ

੧ ਚਾਰ ਪਦਾਰਥ ਆਖੀਅਨਿ ਸਤਿਗੁਰ ਦੇਇਨਗੁਰੁਸਿਖਮੰਗੈ।
੨ ਅਠ ਸਿਧੀ ਨਿੱਧੀ ਨਵੈਂ ਰਿਧਿ ਨ ਗੁਰਸਿਖ ਢਾਕੈ ਟੰਗੈ।
੩ ਕਾਮਧੇਨ ਲਖ ਲੱਖਮੀ ਪਹੁੰਚ ਨ ਹੰਘੈ ਢੰਗ ਸੁਢੰਗੈ।
੪ ਲਖ ਪਾਰਸਲਖ ਪਾਰਜਾਤਹੱਥਿ ਨ ਛੁਹਦਾਫਲ ਨ ਅਭੰਗੈ।
੫ ਤੰਤ ਮੰਤ ਪਾਖੰਡ ਲਖ ਬਾਜ਼ੀਗਰ ਬਾਜਾਰੀ ਨੰਗੈ।
੬ ਪੀਰ ਮੁਰੀਦਾਂ ਗਾਖੜੀ ਇੱਕਸ ਅੰਗਨ ਅੰਗਨ ਅੰਗੈ।
੭ ਗੁਰੁ ਸਿਖ ਦੂਜੇ ਭਾਵਹੁ ਸੰਗੈ ॥ ੨ ॥

ਢਾਕੈ = ਪਿਠ। ਅਭੰਗੈ = ਨਾਸ ਰਹਿਤ। ਨੰਗੈ = ਬੇਸ਼ਰਮ। ਅੰਗਨ = ਵੇਹੜਾ

ਅਰਥ–(੧) ਜੋ ਚਾਰੇ ਪਦਾਰਥ ਕਹੇ ਜਾਂਦੇ ਹਨ ਸਤਿਗੁਰੂ ਸਿਖ ਨੂੰ ਦੇਂਦੇ ਹਨ ਪਰ ਗੁਰੂ ਦੇ ਸਿਖ ਮੰਗਦੇ ਨਹੀਂ ਹਨ। (੨) ਅਠ ਸਿੱਧੀਆਂ ਨੌ ਨਿਧੀਆਂ ਤੇ ਰਿਧੀਆਂ ਨੂੰ ਗੁਰੂ ਦੇ ਸਿਖ ਮਗਰ ਨਹੀਂ ਟੰਗੀ ਫਿਰਦੇ (ਭਾਵ ਇਹਨਾਂ ਵਿਚ ਮਨ ਨਹੀਂ ਦੇਂਦੇ। (੩) ਕਾਮਧੇਨਾਂ ਤੇ ਲਛਮੀਆਂ ਭੀ ਲਖਾਂ ਹੀ ਢੰਗਾਂ ਵਿਚੋ ਸ੍ਰੇਸ਼ਟ ਤਰੀਕਿਆਂ ਕਰਕੇਨਹੀਂ ਪਹੁੰਚ ਸਕਦੀਆਂ। (੪)ਲਖਾਂ ਪਾਰਸ ਲਖਾਂ ਕਲਪ ਬਿਰਛ ਆਦਿਕ ਨਾਸ ਤੋਂ ਰਹਿਤ ਫਲਾਂ ਨੂੰ (ਗੁਰੂ ਦਾ ਸਿਖ) ਹੱਥ ਭੀ ਨਹੀਂ ਲਾਉਂਦਾ, (੫) (ਜੋ) ਤੰਤ੍ਰ ਮੰਤ੍ਰ ਆਦਿਕ ਲਖਾਂ ਹੀ ਪਖੰਡ (ਕਰਦੇ ਹਨ ਉਹ) ਬਾਜ਼ੀਗਰਾਂ ਵਾਂਗੂ ਬਜਾਰੀ ਬੇਸ਼ਰਮ ਹਨ। (੬) ਗੁਰੂ ਦੀ ਸਿੱਖੀ ਧਾਰਨੀ ਔਖੀ ਹੈ (ਕਿਉਂਕਿਇਸਦੇ) ਵੇਹੜੇ ਵਿਚ ਵੇਹੜੇ ਹਨ (ਅਰਥਾਤ ਸਿਖੀ ਦੇ ਨਿਯਮਾਂ ਅੰਦਰ ਨਿਯਮ ਹਨ)। (੭) (ਜੋ) ਗੁਰੂ ਦਾ ਸਿਖ (ਹੋਯਾ ਹੈ ਉਹ) ਦ੍ਵੈਤ ਭਾਵ ਵਲੋਂ ਸੰਗਦਾ ਹੈ॥ ੨ ॥

ਭਾਵ–"ਗੁਰ ਅਰਜਨ ਕੀ ਬਾਤ ਮੇ ਬਾਤ ਬਾਤ ਮੈ ਬਾਤ। ਜੈਸੇ ਮਹਿੰਦੀ ਪਾਤ ਮੈਂ ਪਾਤ ਪਾਤ ਮੈ ਪਾਤ" ਵਾਲਾ ਹੀ ਭਾਵ ਹੈ ਕਿ ਸਿਖੀ ਦੇ ਉਪਦੇਸ਼ ਅੰਦਰ ਉਪਦੇਸ਼ ਤੇ ਨਿਯਮਾਂ ਅੰਦਰ ਨਿਯਮ ਹਨ ਜੋ ਇਨ੍ਹਾਂ ਨਿਯਮਾਂ ਦਾ ਭੇਦੀ ਹੈ ਉਹ ਦ੍ਵੈਤ ਭਾਵ ਤੋਂ ਲੰਘ ਗਿਆ ਹੈ।

## ਗੁਰ ਸਿਖੀ ਦਾ ਰੰਗ ਵਿਰਲਾ ਹੀ ਮਾਣਦਾ ਹੈ

੧ ਗੁਰੁ ਸਿੱਖੀ ਦਾ ਸਿਖਣਾ ਨਾਦੁ ਨ ਵੇਦੁ ਨ ਆਖ ਵਖਾਣੈ।
੨ ਗੁਰੁ ਸਿੱਖੀ ਦਾ ਲਿੱਖਣਾ ਲੱਖ ਨ ਚਿਤ੍ਰ ਗੁਪਤ ਲਿਖ ਜਾਣੈ।
੩ ਗੁਰੁ ਸਿੱਖੀ ਦਾ ਸਿਮਰਣੋ ਸ਼ੇਖ ਅਸੰਖ ਨ ਰੇਖ ਸਿਵਾਣੈ।
੪ ਗੁਰੁ ਸਿੱਖੀ ਦਾ ਵਰਤਮਾਨ ਵੀਹ ਇਕੀਹ ਉਲੰਘ ਪਛਾਣੈ।
੫ ਗੁਰੁ ਸਿੱਖੀ ਦਾ ਬੁਝਣਾਗਿਆਨ ਧਿਆਨ ਅੰਦਰਕਿਵਆਣੈ।
੬ ਗੁਰੁ ਪਰਸਾਦੀ ਸਾਧਸੰਗਿ ਸ਼ਬਦ ਸੁਰਤ ਹੋਇਮਾਣਨਿਮਾਣੈ।
੭ ਭਾਇ ਭਗਤਿ ਵਿਰਲਾ ਰੰਗ ਮਾਣੈ ॥੩॥

ਅਰਥ–[੧] (ਜੋ) ਗੁਰ ਸਿੱਖੀ ਦਾ ਸਾਧਨ (ਹੈ ਉਸਨੂੰ) ਸ਼ਬਦ ਭੀ ਨਹੀਂ ਤੇ ਵੇਦ ਵੀ ਨਹੀਂ ਆਖ ਸਕਦਾ। (੨) ਗੁਰ ਸਿੱਖੀ ਦਾ ਸਿਖਣਾ ਲੇਖਾਂ ਚਿਤ੍ਰ ਗੁਪਤ ਭੀ ਨਹੀਂ ਲਿਖ ਜਾਣਦੇ। (੩) ਗੁਰ ਸਿੱਖੀਦੇ ਸਿਮਰਣਦੀ "ਰੇਖ" ਹੱਦ ਨੂੰ ਅਸੰਖਾਂ ਹੀ ਸ਼ੇਸ਼ਨਾਗ ਨਹੀਂ ਪਛਾਣ ਸਕੇ। (੪) ਗੁਰ ਸਿੱਖੀ ਦਾ 'ਵਰਤਮਾਨ' ਵਰਤਾਵਾ ਵੀਹ ਇਕੀਹ (ਭਾਵ ਦੂਜ ਤੀਜ) ਤੋਂ ਲੰਘਕੇ ਪਛਾਣੀਦਾ ਹੈ। (੫) ਗੁਰ ਸਿਖੀ ਦਾ ਸਮਝਣਾ ਗਿਆਨ ਧਿਆਨ ਅੰਦਰ ਕਿਸਤਰਾਂ ਆ ਸਕਦਾ ਹੈ। (੬) (ਜੋ) ਗੁਰਾਂ ਦੀ ਕ੍ਰਿਪਾ ਨਾਲ ਸਾਧ ਸੰਗਤ ਵਿਚ ਜਾਕੇ ਸਬਦ ਦੀ ਸੁਰਤ ਕਰਕੇ ਮਾਣ ਤੋਂ ਨਿਰਮਾਣ ਹੋਯਾ ਹੈ। (੭) (ਉਹ ਕੋਈ) ਵਿਰਲਾ ਹੀ ਪ੍ਰੇਮਾ ਭਗਤੀ ਦਵਾਰਾ ਗੁਰ ਸਿਖੀ ਦਾ ਅਨੰਦ ਮਾਣਦਾ ਹੈ ॥ ੩ ॥

ਭਾਵ–ਸਿਖੀ ਦਾ ਅਨੰਦ ਸਾਧ ਸੰਗਤ ਵਿਚੋਂ ਕਿਸੇ ਵਿਰਲੇ ਨੂੰ ਮਿਲਦਾ ਹੈ ਹਰ ਕੋਈ ਉਸ ਅਨੰਦ ਨੂੰ ਨਹੀਂ ਮਾਨ ਸਕਦਾ।

## ਗੁਰ ਸਿੱਖੀ ਦੀ ਸਿਖਿਆ

੧ ਗੁਰ ਸਿੱਖੀ ਦਾ ਸਿੱਖਣਾ ਗੁਰਮੁਖ ਸਾਧ ਸੰਗਤਿ ਦੀ ਸੇਵਾ।
੨ ਦਸ ਅਵਤਾਰ ਨ ਸਿਖਿਆ ਗੀਤਾ ਗੋਸ਼ਟ ਅਲਖ ਅਭੇਵਾ।
੩ ਵੇਦਨ ਜਾਣਨਿ ਭੇਦ ਕਿਹੁ ਲਿਖ ਪੜ੍ਹ ਸੁਣਸੁਣਦੇਵੀ ਦੇਵਾ।
੪ ਸਿੱਧ ਨਾਥ ਨ ਸਮਾਧਿ ਵਿਚ ਤੰਤ ਨ ਮੰਤ ਲਗਾਇਨਖੇਵਾ।
੫ ਲੱਖ ਭਗਤ ਜਗਤ ਵਿਚ ਲਿੱਖ ਨ ਗਏ ਗੁਰੁ ਸਿੱਖੀ ਟੇਵਾ।
੬ ਸਿਲ ਆਲੂਣੀ ਚੱਟਣੀ ਸਾਦ ਨ ਪੁਜੇ ਲਖ ਲਖ ਮੇਵਾ।
੭ ਸਾਧ ਸੰਗਤਿ ਗੁਰੁ ਸਬਦ ਸਮੇਵਾ ॥ ੪ ॥

ਖੇਵਾ = ਸਹਾਰ ਸਕੇ।ਟੇਵਾ = ਜੋਤਸ਼। ਮੇਵੇ = ਫਲ

ਅਰਥ-(੧) ਗੁਰ ਸਿਖੀ ਦਾ ਇਹ ਸਾਧਨ ਹੈ ਕਿ ਗੁਰਮੁਖ ਹੋਕੇ ਸਾਧ ਸੰਗਤਿ ਦੀ ਸੇਵਾ (ਕਰਨੀ)।(੨) (ਇਸਨੂੰ) ਦਸਾਂ ਅਵਤਾਰਾਂ ਨੇਭੀ ਨਹੀਂ ਸਿਖਿਆ (ਹੈ ਅਤੇ ਇਹ) ਗੀਤਾ ਦੀ ਗੋਸ਼ਟ ਤੋਂ ਭੀ ਅਲਖ ਅਭੇਵ ਹੈ। (੩) (ਇਸਦਾ) ਭੇਦ ਕੁਝ ਨਹੀਂ ਜਾਣਦੇ (ਕਿਉਂਕਿ) ਦੇਵੀਆਂ ਦੇਵਤੇ ਸਣੇ (ਵੇਦਾਂ ਦੇ ਕਰਤਾ) ਲਿਖਣ (ਲਈ ਹੀ) ਪੜਦੇ ਸੁਣਦੇ (ਥੱਕ ਗਏ ਹਨ)। (੪) ਸਿੱਧਾਂ ਨਾਥਾਂ ਦੀ ਸਮਾਧੀ ਵਿਚ (ਭੀ ਇਸਦਾ ਭੇਦ ਨਹੀਂ (ਆਇਆ ਅਤੇ)ਤੰਤ੍ਰ ਮੰਤ੍ਰ (ਭੀ ਇਸਦੇਭੇਦ ਵਿਚ)ਲੰਘਣਾਂ ਨਹੀਂ ਸਹਾਰ ਸਕੇ। (੫) ਲੱਖਾਂ ਹੀ ਭਗਤ ਜਗਤ ਵਿਚ (ਹੋਏ ਪਰ) ਗੁਰ ਸਿਖੀ ਦਾ ਜੋਤਸ਼ ਉਹ ਭੀ ਨਹੀਂ ਲਿਖ ਗਏ। (੬) ਅਲੂਨੀ ਸਿਲਾ ਚਟਨੀ ਹੈ ਪਰ ਇਸਦੇ ਸਵਾਦ ਨੂੰ ਲਖਾਂ ਫਲ ਨਹੀ ਪਹੁੰਚ ਸਕਦੇ। (੭) ਸਾਧ ਸੰਗਤਿ ਕਰਦਿਆਂ ਗੁਰਾਂ ਦੇ ਸ਼ਬਦ (ਦਵਾਰੇ ਗੁਰ ਸਿੱਖੀ ਵਿਚ) ਸਮਾਉਣਾ ਹੁੰਦਾ ਹੈ ॥ ੪ ॥

ਭਾਵ-ਗੁਰ ਸਿਖੀ ਵਿਚ ਸਮਾਈ ਕਰਨ ਵਾਸਤੇ ਸਾਧ ਸੰਗਤਿ ਕਰਨੀ ਜ਼ਰੂਰੀ ਹੈ, ਸਾਧ ਸੰਗਤ ਤੋਂ ਬਿਨਾਂ ਕਿਤੋਂ ਭੀ ਸਿਖੀ ਦੀ ਸੂਝ ਨਹੀਂ ਪੈ ਸਕਦੀ।

## ਗੁਰ ਸਿਖੀ ਇਸ ਤਰਾਂ ਮਿਲਦੀ ਹੈ

੧ ਗੁਰੁ ਸਿੱਖੀ ਦਾ ਸਿੱਖਣਾ ਸ਼ਬਦ ਸੁਰਤਿ ਸਤਿ ਸੰਗਤ ਸਿੱਖੇ।
੨ ਗੁਰੁ ਸਿੱਖੀ ਦਾ ਲਿੱਖਣਾ ਗੁਰੁ ਬਾਣੀ ਸੁਣ ਸਮਝ ਲਿੱਖੈ।
੩ ਗੁਰੁ ਸਿੱਖੀ ਦਾ ਸਿਮਰਣੋ ਸਤਿਗੁਰੁ ਮੱਤ ਕੋਲੂ ਰਸ ਇੱਖੈ।
੪ ਗੁਰ ਸਿੱਖੀ ਦਾ ਵਰਤ ਮਾਨ ਚੰਦਨ ਵਾਸ ਨਿਵਾਸ ਬਿਰਿੱਖੈ।
੫ ਗੁਰ ਸਿੱਖੀ ਦਾ ਬੁੱਝਣਾ ਬੁੱਝ ਅਬੁਝ ਹੋਵੈ ਲੈ ਭਿੱਖੈ।
੬ ਸਾਧ ਸੰਗਤਿ ਗੁਰੁਸਬਦ ਸੁਣ ਨਾਮਦਾਨਇਸ਼ਨਾਨ ਸਰਿੱਖੈ।
੭ ਵਰਤ ਮਾਨ ਲੰਘ ਭੂਤ ਭਵਿੱਖੈ ॥ ੫ ॥

ਅਰਥ-[੧] ਗੁਰ ਸਿਖੀ ਦਾ ਸਿਖਣਾ (ਇਹ ਹੈ ਕਿ) ਸਤਿਸੰਗਤਿ ਵਿਚੋਂ ਸਬਦ ਵਿਚ ਸੁਰਤ ਲਾਉਣੀ ਸਿਖੇ। (੨) ਗੁਰ ਸਿਖੀ ਦਾ ਲਿਖਣਾ (ਇਹ ਹੈ ਕਿ) ਗੁਰਬਾਣੀ ਸੁਣ ਸਮਝਕੇ ਲਿਖੇ। (੩) ਗੁਰ ਸਿੱਖੀ ਦਾ ਸਿਮਰਨ (ਇਹ ਹੈ ਕਿ) ਸਤਿਗੁਰਾਂ ਦੀ ਸਿਖਿਆ ਰੂਪ ਵੇਲਣੇ ਵਿਚ ਗੰਨੇ ਦਾ ਰਸ (ਹੋ ਜਾਵੇ)। (੪) ਗੁਰ ਸਿੱਖੀ ਦਾ ਵਰਤਾਰਾ (ਇਹ ਹੈ ਕਿ)ਚੰਦਨਦੀ ਵਾਸ਼ਨਾ ਵਾਂਗੂ ਬਿਰਛਾਂ(ਵਿਚ ਨਿਵਾਸ ਕਰੇ, ਭਾਵ ਸਾਰਿਆਂ ਨਾਲ ਪ੍ਰੇਮ ਕਰੇ)। (੫) ਗੁਰ ਸਿਖੀ ਦਾਸਮਝਨਾ (ਇਹ ਹੈਕਿ) ਸਮਝ (ਵਾਲੀ ਬੁਧੀ ਦੀ) ਭਿਖਿਆ ਲੈਕੇ ਫਿਰ ਅਸਮਝ ਹੋ ਜਾਵੇ (ਭਾਵ ਵੇਖਕੇ ਅਣਡਿਠ ਕਰੇ)। [੬] ਸਾਧ ਸੰਗਤਿ ਵਿਚੋਂ ਗੁਰਾਂ ਦਾ ਉਪਦੇਸ਼ ਸੁਣਕੇ ਨਾਮ ਦਾਨ

ਤੇ ਇਸ਼ਨਾਨ ਕਰੇ (ਤਾਂ ਸਿਖਾਂ ਮਿਲਦੀ ਹੈ)। [੭] (ਫਿਰ) ਭੂਤ ਵਰਤਮਾਨ ਤੇ ਭਵਿਖਤ ਤੋਂ ਲੰਘ ਜਾਈਦਾ ਹੈ॥ ੫॥

## ਪੂਰਬੋਕਤ

੧ ਗੁਰੁ ਸਿਖੀ ਦਾ ਬੋਲਣਾ ਹੋਇ ਮਿਠ ਬੋਲਾ ਲਿਖੈ ਨ ਲੇਖੇ।
੨ ਗੁਰੁ ਸਿਖੀ ਦਾ ਚਲਣਾ ਚੱਲੈ ਭੈ ਵਿਚ ਲੀਤੇ ਭੇਖ।
੩ ਗੁਰੁ ਸਿਖੀ ਦਾ ਰਾਹ ਏਹ ਗੁਰਮੁਖ ਚਾਲ ਚਲੈ ਸੋ ਦੇਖੈ।
੪ ਘਾਲ ਖਾਇ ਸੇਵਾ ਕਰੈ ਗੁਰੁ ਉਪਦੇਸ਼ ਅਵੇਸ਼ ਵਿਸੇਖੈ।
੫ ਆਪ ਗਣਾਇ ਨ ਅੱਪੜੈ ਆਪ ਗਵਾਏ ਰੂਪ ਨ ਰੇਖੈ।
੬ ਮੁਰਦੇ ਵਾਂਗ ਮੁਰੀਦ ਹੋਇ ਗੁਰੁ ਗੋਰੀ ਫੜ ਅਲਖ ਅਲੇਖੈ।
੭ ਅੰਤ ਨ ਅੰਤੁ ਨ ਸ਼ੇਖ ਸਰੇਖੈ॥ ੬॥

ਅਰਥ—(੧) ਗੁਰ ਸਿਖੀ ਦਾ ਬੋਲਣਾ (ਇਹ ਹੈ ਕਿ) ਮਿਠਬੋਲਾ ਹੋਕੇ ਵੀ ਲੇਖੇ ਵਿਚ ਨਾ ਲਿਖੇ (ਕਿ ਮੈਂ ਬਹੁਤ ਮਿਠਾ ਬੋਲਦਾ ਹਾਂ)। [੨] ਗੁਰ ਸਿਖੀ ਦਾ ਚਲਣਾ (ਇਹ ਹੈ ਕਿ ਗੁਰ ਸਿੱਖੀ ਦੇ) ਭੇਖ ਨੂੰ ਲੈਕੇ ਭੈ ਵਿਚ ਚਲਣਾ ਕਰੇ। (੩) ਗੁਰ ਸਿਖੀ ਦਾ ਰਾਹ ਇਹ (ਹੈ ਕਿ) ਜੋ ਗੁਰਮੁਖਾਂ ਦੀ ਚਾਲ ਦੇਖਦਾ ਹੈ ਸੋ ਚਲੇ। (੪) ਕਮਾਈ ਕਰਕੇ ਖਾਵੇ ਤੇ ਸੇਵਾ ਕਰੇ ਅਤੇ ਗੁਰਾਂ ਦੇ ਉਪਦੇਸ਼ ਵਿਚ ਵਿਸ਼ੇਸ਼ ਕਰਕ ਪ੍ਰਵੇਸ਼ ਕਰੇ (੫) ਆਪਣਾ ਆਪ ਗਿਣਾਇਆਂ ਨਹੀ ਪਹੁੰਚੀਦਾ ਇਸ ਲਈ ਆਪਾ ਭਾਵ ਗਵਾਕੇ ਰੂਪ ਰੇਖ ਵਿਚ ਨਾ ਰਹੇ। (੬) ਸਿੱਖ ਮੁਰਦੇ ਵਾਂਗੂ ਹੋਕੇ ਗੁਰੂ ਰੂਪ ਕਬਰ (ਵਿਚ ਪੈਕੇ) ਅਲਖ ਅਲੇਖ (ਹੋ ਜਾਵੇ)। (੭) (ਕਿਉਂਕਿ ਉਸਦੇ) ਅੰਤ ਦਾ ਅੰਤ ਸ਼ੇਸ਼ਨਾਗ ਵਰਗੇ ਵੀ ਨਹੀਂ (ਪਾ ਸਕਦੇ)॥ ੬।

## ਪੂਰਬੋਕਤ

੧ ਗੁਰੁ ਸਿਖੀ ਦਾ ਸਿਖਣਾ ਗੁਰੁ ਸਿਖ ਸਿਖਣ ਬੱਜਰ ਭਾਰਾ।
੨ ਗੁਰੁ ਸਿਖੀ ਦਾ ਲਿੱਖਣਾ ਲੇਖ ਅਲੇਖ ਨ ਲਿਖਣ ਹਾਰਾ।
੩ ਗੁਰੁ ਸਿਖੀ ਦਾ ਤੋਲਣਾ ਤੁਲ ਨ ਤੋਲ ਤੁਲੈ ਤੁਲ ਧਾਰਾ।
੪ ਗੁਰੁ ਸਿਖੀ ਦਾ ਦੇਖਣਾ ਗੁਰਮੁਖ ਸਾਧ ਸੰਗਤਿ ਗੁਰਦੁਆਰਾ।
੫ ਗੁਰੁ ਸਿਖੀ ਦਾ ਚੱਖਣਾ ਸਾਧ ਸੰਗਤਿ ਗੁਰੁ ਸ਼ਬਦ ਵੀਚਾਰਾ।
੬ ਗੁਰੁ ਸਿਖੀ ਦਾ ਸਮਝਣਾ ਜੋਤੀ ਜੋਤਿ ਜਗਾਵਨ ਹਾਰਾ।
੭ ਗੁਰਮੁਖ ਸੁਖ ਫਲ ਪਿਰਮ ਪਿਆਰਾ। ੭॥

ਜੋਤੀ = ਵਾਹਿਗੁਰੂ। ਪਿਰਮ = ਪਤੀ।

ਅਰਥ—(੧) ਗੁਰ ਸਿੱਖੀ ਦਾ ਸਿੱਖਣਾ ਗੁਰੂ ਦੇ ਸਿਖ ਹੀ ਸਿੱਖਣਾ (ਕਰਦੇ ਹਨ ਜੋ) ਬੱਜਰ ਵਾਂਗੂ ਭਾਰਾ ਹੈ। (੨) ਗੁਰ ਸਿੱਖੀ ਦਾ ਲਿਖਣਾ ਲੇਖਾਂ ਤੋਂ ਅਲੇਖ (ਹੈ ਤੇ ਉਸਦੇ) ਲਿਖਣ ਵਾਲਾ ਭੀ ਨਹੀਂ ਹੈ। (੩) ਗੁਰਸਿੱਖੀ ਦਾ ਤੋਲਣਾ ਤੋਲਿਆ ਨਹੀਂ (ਜਾਂਦਾ ਕਿਉਂਕਿ) ਵੱਟਾ ਤੇ ਤਕੜੀ (ਨਹੀਂ ਹੈ ਇਸ ਲਈ ਤੁਲਦਾ) ਨਹੀਂ। (੪) ਗੁਰਮੁਖ ਸਾਧਾਂ ਦੀ ਸੰਗਤ ਕਰਕੇ ਗੁਰਾਂਦਵਾਰੇ ਗੁਰ ਸਿਖੀ ਦਾ ਵੇਖਣਾ ਹੁੰਦਾ ਹੈ। (੫) ਗੁਰ ਸਿਖੀ ਦਾ ਚੱਖਣਾ (ਇਹੀ ਹੈ ਕਿ) ਸਾਧ ਸੰਗਤਿ ਕਰਕੇ ਗੁਰਾਂ ਦੇ ਸਬਦ ਦੀ ਵਿਚਾਰ ਕੀਤੀ ਜਾਵੇ। (੬)ਗੁਰਸਿਖੀਦਾਸਮਝਣਾਵਾਹਿਗੁਰੂਦੀ ਜੋਤ ਜਗਾਉਣਵਾਲਾ(ਭਾਵਗਿਆਨਦਾਤਾ)ਹੈ (੭)ਗੁਰਮੁਖਾਂਨੂੰਪਤੀਦਾਸੁਖਫਲਹੀ ਪਿਆਰਾ ਹੈ।

ਭਾਵ—ਇਨਾਂ ਤਿੰਨਾਂ ਪਉੜੀਆਂ ਵਿਚ ਸਿਖੀ ਦੇ ਗੁਣਾਂ ਕਰਮਾਂ ਦਾ ਵਰਨਨ ਕਰਕੇ ਉਪਦੇਸ਼ ਕੀਤਾ ਹੈ ਕਿ ਸਾਧ ਸੰਗਤ ਕੀਤੀ ਜਾਵੇ ਇਹ ਗੁਣ ਧਾਰੇ ਜਾਨ ਤਾਂ ਸਿਖੀ ਪ੍ਰਾਪਤ ਹੋ ਜਾਂਦੀ ਹੈ ਜੋ ਗੁਰੂ ਦੀ ਕ੍ਰਿਪਾ ਬਖ਼ਸ਼ਦੀ ਹੈ

## ਗੁਰ ਸਿਖੀ ਧਾਰਕੇ ਉਚੇ ਹੋਈਦਾ ਹੈ

**੧ ਗੁਰ ਸਿਖੀ ਦਾ ਰੂਪ ਦੇਖ ਇਕਸ ਬਾਝ ਨ ਹੋਰਸੁ ਦੇਖੈ।**
**੨ ਗੁਰੁ ਸਿਖੀ ਦਾ ਚੱਖਣਾ ਲੱਖ ਅੰਮ੍ਰਿਤ ਫਲ ਫਿੱਕੇ ਲੇਖੈ।**
**੩ ਗੁਰੁ ਸਿਖੀ ਦਾ ਨਾਦਸੁਣ ਲਖਅਨਹਦ ਵਿਸਮਾਦ ਅਲੇਖੈ।**
**੪ ਗੁਰੁ ਸਿਖੀ ਦਾ ਪਰਸਣਾ ਠੰਢਾ ਤੱਤਾ ਭੇਖ ਅਭੇਖੈ।**
**੫ ਗੁਰੁ ਸਿਖੀ ਦੀ ਵਾਸ ਲੈ ਹੋਇ ਦੁਰਗੰਧ ਸੁਗੰਧ ਸਰੇਖੈ।**
**੬ ਗੁਰ ਸਿਖੀ ਮਰ ਜੀਵਣਾ ਭਾਇ ਭਗਤਿ ਭੈ ਨਿਮਖ ਨਿਮੇਖੈ।**
**੭ ਅਲਪ ਰਹੈ ਗੁਰੁ ਸ਼ਬਦ ਵਿਸੇਖੈ ॥ ੮ ॥**

ਅਰਥ—(੧) ਗੁਰ ਸਿਖੀ ਦਾ ਰੂਪ ਦੇਖਕੇ ਫਿਰਇਕ ਤੋਂ ਬਿਨਾਂ ਹੋਰ ਨਾਂਨੂੰ ਹੀ ਵੇਖਦਾ। (੨) ਗੁਰਸਿਖੀ ਦਾ ਚਖਣਾ(ਕਰਕੇ)ਲਖਾਂ ਹੀ ਅੰਮ੍ਰਿਤਫਲਾਂਨੂੰਫਿਕਾ ਜਾਣਦਾ ਹੈ। (੩) ਗੁਰਸਿਖੀ ਦਾ ਸ਼ਬਦ ਸੁਣਕ (ਜਾਣਦੇ ਹਨ ਜੋ) ਲਖਾਂ ਹੀ ਅਨਹਦ ਨਾਦਾਂ ਤੋਂ ਅਸਚਰਜ ਤੇ ਅਲੇਖ ਹੈ (੪) ਗੁਰਸਿਖੀਦਾ ਪਰਸਣਾ ਕਰਕੇ ਠੰਡੇ ਤਤੇ ਦੇਭੇਖ ਤੋਂ ਅਭੇਖ ਹੋਏ ਹਨ। (੫) ਗੁਰਸਿਖੀ ਦੀ ਵਾਸ਼ਨਾ ਲੈਕੇ ਦੁਰਗੰਧੀ ਸੁਗੰਧੀ ਇਕੋ ਜਹੀ ਭਾਸਦੀ ਹੈ। (੬) (ਜਿਸਨੇ ਸੰਸਾਰ ਵਲੋਂ) ਮਰਕੇ ਗੁਰਸਿਖੀ ਵਿਚ ਜੀਵਣਾ (ਕੀਤਾ ਹੈ ਉਹ) ਨਿਮਖ ੨ ਵਿਚ ਪ੍ਰੇਮਾ ਭਗਤੀ ਕਰਦਾ ਤੇ ਭੈ (ਵਿਚ ਰਹਿੰਦਾ ਹੈ)। (੭)ਵਿਸ਼ੇਸ਼ ਕਰਕੇਗੁਰਾਂ ਦੇ ਸ਼ਬਦ(ਵਿਚ ਲਗਕੇਸੰਸਾਰ ਵਲੋਂ)ਅਲੇਪਰਹਿੰਦਾਹੈ।੮।

ਭਾਵ—ਸਿਖ ਵਿਚ ਪੂਰਨ ਹੋਕੇ ਗੁਰ ਦਰਸ਼ਨ ਤੇ ਗੁਰ ਸ਼ਬਦ ਤੋਂ ਬਿਨਾਂ ਹੋਰ

ਕਿਸੇ ਨੂੰ ਵੇਖਦਾ ਸੁਣਦਾ ਨਹੀ ਅਤੇ ਸੰਸਾਰ ਵਿਚ ਰਹਿੰਦਾ ਹੋਇਆ ਸੰਸਾਰਕ ਧੰਦਿਆਂ ਤੋਂ ਅਲੇਪ ਰਹਿੰਦਾ ਹੈ।

## ਗੁਰ ਸਿਖੀ ਦਾ ਕਰਤਬ

੧ ਗੁਰਮੁਖ ਸਚਾ ਪੰਥ ਹੈ ਸਿਖ ਸਹਜ ਘਰ ਜਾਇ ਖਲੋਵੈ।
੨ ਗੁਰਮੁਖ ਸੱਚ ਰਹਿਰਾਸ ਹੈ ਪੈਰੀਂ ਪੈ ਪਾ ਖ਼ਾਕ ਜੋ ਹੋਵੈ।
੩ ਗੁਰੁ ਸਿੱਖੀ ਦਾ ਨ੍ਹਾਵਣਾ ਗੁਰੁਮਤਿ ਲੈ ਦੁਰਮਤਿ ਮਲ ਧੋਵੈ।
੪ ਗੁਰ ਸਿਖੀ ਦਾ ਪੂਜਣਾ ਗੁਰ ਸਿਖ ਪੂਜ ਪਿਰਮ ਰਸ ਭੋਵੈ।
੫ ਗੁਰ ਸਿੱਖੀ ਦਾ ਜੀਵਣਾ ਜੀਵੰਦਿਆਂ ਮਰ ਹਉਮੈ ਖੋਵੈ।
੬ ਸਾਧ ਸੰਗਤਿ ਗੁਰੁ ਸ਼ਬਦ ਬਿਲੋਵੈ। ੯॥

ਅਰਥ (੧) ਗੁਰਮੁਖ ਦਾ ਰਸਤਾ ਸਚਾ ਹੈ (ਜੋ ਇਸਦੇ ਚਲਿਆ ਹੈ ਉਹ) ਸਿਖ ਸਹਜੇ ਹੀ ਸਰੂਪ ਵਿਚ ਜਾਇਖਲੋਤਾ ਹੈ (੨) ਗੁਰਮੁਖਾਂ (ਦੀ ਇਹ ਮਰਯਾਦਾ ਸਚੀ ਹੈ ਜੋ ਪੈਰੀ ਪੈਣਾ ਤੇ ਪੈਰਾਂ ਦੀ ਧੂੜ ਹੋਣਾ ਹੈ। (੩) ਗੁਰਸਿੱਖਾਂ ਦਾ ਇਸ਼ਨਾਨ (ਏਹੀ ਹੈ ਕਿ) ਗੁਰ ਸਿਖਿਆ ਲੈਕੇ ਖੋਟੀ ਮਤ ਰੂਪ ਮੈਲ ਧੋਣੀਹੈ। [੪] ਗੁਰਸਿਖੀ ਦਾ ਪੂਜਨਾ (ਇਹੀ ਹੈ ਕਿ) ਗੁਰਸਿਖਾਂ ਦੀ ਪੂਜਾ ਕਰਕੇ ਪ੍ਰੇਮ ਰਸ ਨੂੰਭੋਗਣਾਹੈ। (੫) ਗੁਰਸਿਖੀ ਦਾ ਮੰਨਣਾ (ਇਹੀ ਹੈਕਿ) ਗੁਰਬਚਨਾਂ ਦਾ ਹਾਰ ਗਲ ਵਿਚ ਪਰੋਣਾਹੈ। (੬) ਗੁਰ ਸਿਖੀ ਦਾ ਜੀਵਣਾ (ਇਹ ਹੈ ਕਿ) ਜੀਵਤ੍ਰ ਭਾਵ ਤੋ ਮਰਕੇ ਹਉਮੈ ਨਾਸ ਕਰਨੀ ਹੈ। (੭) (ਅਤੇ) ਸਾਧ ਸੰਗਤ (ਵਿਚ ਜਾਕੇ) ਗੁਰੂ ਦਾ ਸਬਦਵਿਚਾਰਨਾਹੈ।੯।

## ਗੁਰ ਸਿਖੀ ਦੀ ਕਾਰ

੧ ਗੁਰਮੁਖ ਸੁਖਫਲ ਖਾਵਣਾ ਦੁਖ ਸੁਖ ਸਮਕਰਔਚ੍ਰ ਚਰਣਾ।
੨ ਗੁਰੁ ਸਿੱਖੀ ਦਾ ਗਾਵਣਾ ਅੰਮ੍ਰਿਤ ਬਾਣੀ ਨਿੱਝਰ ਝਰਣਾ।
੩ ਗੁਰੁ ਸਿਖੀ ਧੀਰਜ ਧਰਮ ਪਰੇਮ ਪਿਆਲਾ ਅੱਜਰ ਜਰਣਾ।
੪ ਗੁਰੁ ਸਿੱਖੀ ਦਾ ਸੰਜਮੋ ਡਰ ਨਿਡਰ ਨਿੱਡਰ ਮੁਚ ਡਰਣਾ।
੫ ਗੁਰੁ ਸਿੱਖੀਮਿਲਸਾਧਸੰਗਿ ਸ਼ਬਦਸੁਰਤਿਜਗ ਦੁਤਰ ਤਰਣਾ।
੬ ਗੁਰੁ ਸਿੱਖੀ ਦਾ ਕਰਮ ਏਹ ਗੁਰ ਫੁਰਮਾਏਗੁਰਸਿਖ ਕਰਣਾ।
੭ ਗੁਰ ਕਿਰਪਾ ਗੁਰ ਸਿਖ ਗੁਰੁ ਸਰਣਾ॥ ੧੦॥

ਔਚਰ = ਕਾਮਾਦਿਕਾਂ। ਝਰਨਾ = ਉਚਾਰਨ

ਅਰਥ--(੧) ਗੁਰਮੁਖਾਂ ਨੇ ਸੁਖਫਲ ਦਾ ਅਹਾਰ (ਕਰਕੇ) ਦੁਖ ਸੁਖਨੂੰਇਕੋ

ਜਿਹਾ ਜਾਣਕੇ ਕਾਮਾਦਿਕਾਂ ਨੂੰ ਨਾਸ਼ ਕੀਤਾ ਹੈ। (੨) ਗੁਰਸਿਖੀ ਦਾ ਗਾਉਣਾ (ਇਹ ਹੈ ਕਿ) ਅੰਮ੍ਰਿਤ ਰੂਪ ਗੁਰਬਾਣੀ ਨੂੰ ਇਕ ਰਸ ਉਚਾਰਣ ਕਰਨਾ ਹੈ। (੩) ਗੁਰਸਿੱਖੀ ਦਾ ਧਾਰਜ ਧਰਮ (ਏਹੀਹੈਕਿ) ਪ੍ਰੇਮ ਪਿਆਲਾ ਪੀਕੇ ਅਜਰਨੂੰ ਜਰਨਾ ਹੈ। (੪) ਗੁਰ ਸਿੱਖ ਦਾ ਸਾਧਣਾ (ਇਹ ਹੈ ਕਿ) ਡਰ (ਰੂਪ ਸੰਸਾਰਤੋਂ) ਨਿਡਰ (ਹੋਣਾ ਅਤੇ) ਨਿਡਰ (ਰੂਪ ਵਾਹਿਗੁਰੂ ਤੋਂ) ਬਹੁਤਾ ਡਰਨਾ ਹੈ। (੫) ਗੁਰੂ ਦੀ ਸਿਖੀ (ਦੇ ਧਾਰਨ ਵਾਲਾ) ਸਾਧ ਸੰਗਤਿ (ਵਿਚ ਮਿਲਕੇ) ਸਬਦ ਵਿਚ ਸੁਰਤ (ਲਾਕੇ) ਅੰਤਰਸੰਸਾਰ ਤੋਂ ਤਰਨਾ (ਕਰਦਾ ਹੈ)। [੬] ਗੁਰਸਿਖੀ ਦਾ ਕੰਮ ਇਹ ਹੈ ਕਿ ਜੋ ਗੁਰੂ ਆਖੇ ਗੁਰੂ ਦੇ ਸਿਖ ਨੂੰ ਓਹੀ) ਕਰਣਾ (ਚਾਹੀਦਾ ਹੈ)। (੭) ਗੁਰੂ ਦੀ ਕ੍ਰਿਪਾ (ਨਾਲ ਹੀ) ਗੁਰੂ ਦਾ ਸਿਖ ਗੁਰੂ ਦੀ ਸਰਣ (ਵਿਚ ਰਹਿਣਾ ਕਰਦਾ ਹੈ) ।੧੦॥

ਭਾਵ—ਇਨਾਂ ਦੋਹਾਂ ਪੌੜੀਆਂ ਵਿਚ ਸਿਖ ਦੇ ਕਰਮਾਂ ਦਾ ਵਰਨਨ ਕਰਕੇ ਸਿਟਾ ਕਢਿਆ ਹੈ ਕਿ ਗੁਰੂ ਦੇ ਹੁਕਮਾਂ ਵਿਚ ਸਿਖ ਨੂੰ ਤੁਰਨਾ ਚਾਹੀਦਾ ਹੈ। ਜੋਗੁਰ ਹੁਕਮਾਂ ਵਿਚ ਤੁਰਦਾ ਹੈ ਓਹੀ ਪੂਰਨ ਸਿਖ ਹੈ।

## "ਜਨ ਪਰ ਉਪਕਾਰੀ ਆਏ"

**੧ ਵਾਸ ਸੁਵਾਸ ਨਿਵਾਸ ਕਰ ਸਿੰਮਲਰਗੁਮੁਖਿ ਸੁਖਫਲ ਲਾਏ।**
**੨ ਸੁਇਨਾ ਹੋਇ ਮਨੂਰ ਮਲ ਕਾਗਹੁੰ ਪਰਮ ਹੰਸ ਕਰਵਾਏ।**
**੩ ਪਸੂ ਪਰੇਤਹੁੰ ਦੇਵ ਕਰ ਸਤਿਗੁਰ ਦੇਵ ਸੇਵ ਭੈ ਭਾਏ।**
**੪ ਸਭ ਨਿਧਾਨ ਰਸ ਸੰਖ ਵਿੱਚ ਹਰਜੀ ਲੈ ਲੈ ਹਥ ਵੰਜਾਏ।**
**੫ ਪਤਿਤ ਉਧਾਰਣ ਆੱਖੀਐ ਭਗਤ ਵੱਛਲਹੋਇ ਆਪ ਛਲਾਏ।**
**੬ ਗਣ ਕੀਤੇ ਗੁਣ ਕਰੇ ਜਗ ਅਵਗੁਣਕੀਤੇ ਗੁਣ ਗੁਰਭਾਏ।**
**੭ ਪਰਉਪਕਾਰੀ ਜਗ ਵਿਚ ਆਏ॥ ੧੧॥**

ਅਰਥ—[੧] ਵਾਸ਼ਨਾ ਵਿਚੋਂ ਸ੍ਰੇਸ਼ਟਨਾਮ ਰੂਪ ਵਾਸ਼ਨਾਂਦਾ ਨਿਵਾਸ ਕਰਕੇ ਗੁਰਮੁਖਾਂ ਨੇ ਮਨਮੁਖ ਰੂਪ ਸਿੰਮਲ ਨੂੰ ਭੀ ਸੁਭ ਗੁਣਾਂ ਰੂਪ ਫਲ ਲਾਏ ਹਨ। [੨] ਦੀਨ ਦੁਨੀਆਂ ਤੋਂ ਗਿਆ ਹੋਇਆ ਮਨੂਰ (ਵਾਂਗੂ ਪੁਰਖ ਭੀ ਗੁਰਮੁਖ ਨੂੰ) ਮਿਲਕੇ ਸੋਨੇ ਵਾਂਗੂ ਸ਼ੁਧ ਹੁੰਦਾ ਹੈ(ਅਤੇ)ਕਾਂ(ਵਾਂਗੂ ਛਲਾਏ ਨੂੰ ਗੁਰਮੁਖ)ਪਰਮਹੰਸ ਕਰ ਦੇਂਦੇ ਹਨ। [੩] ਪਸੂ ਪ੍ਰੇਤ ਨੂੰ (ਗੁਰਮੁਖ) ਸਤਿਗੁਰੂ(ਨਾਨਕ)ਦੇਵ ਦੀ ਸੇਵਾਦਾ ਡਰ ਪਾਕੇ ਦੇਵਤਾ ਕਰਦੇ ਹਨ। [੪] (ਜਿਵੇਂ) ਸਾਰੀਆਂ ਨਿਧੀਆਂ ਗਾਡੀਵ ਸੰਖ ਵਿਚ ਧਰਕੇ ਵਿਸ਼ਨੂੰ ਜੀ ਹਥ ਵਿਚ ਲੈ ਲੈ ਕੇ ਵਜਾਉਂਦਾ ਹੈ। (ਇਵੇਂ ਹੀ ਸਾਰੇ ਪਦਾਰਥ ਸਬਦ ਵਿਚ ਰਖਕੇ ਗੁਰੂ ਉਪਦੇਸ਼ ਕਰਦਾ ਹੈ)। (੫) (ਗੁਰੂ ਦਾ ਬਿਰਦ) ਪਤਿਤ ਉਧਾਰਨ ਆਖੀਦਾ (ਹੈ ਅਤੇ ਉਹ) ਭਗਤ ਦੇ ਪਿਆਰ ਵਸ ਹੋਕੇ ਆਪਣਾ ਆਪਛਲਾ ਲੈਂਦੇ)

ਹਨ। [੬] ਗੁਨ ਕਰਨ ਵਾਲੇ ਨਾਲ ਤਾਂ ਜਗਤ ਗੁਣ ਕਰਦਾ ਹੈ ਪਰ ਔਗੁਣ ਕਰਨ ਵਾਲੇ ਤੇ ਗੁਣ ਕਰਨਾ ਗੁਰੂ ਨੂੰ ਹੀ ਭਾਉਂਦਾ ਹੈ। [੭] (ਇਸਲਈ ਸਤਿਗੁਰੂ ਜੀ) ਜਗਤ ਵਿਚ ਪਰਉਪਕਾਰੀ ਆਏ ਹਨ ॥ ੧੧ ॥

ਭਾਵ—'ਜਨਮ ਮਰਨ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ ॥ ਜੀਅ ਦਾਨ ਦੇ ਭਗਤੀ ਲਾਇਨ ਹਰਿ ਸਿਉ ਲੈਨਿ ਮਿਲਾਏ'।

## ਸਿਖ ਪਰੋਪਕਾਰ

੧ ਫਲ ਦੇ ਵੱਟ ਵਗਾਇਆਂ ਤੱਛਣ ਸਾਰੇ ਭਾਰ ਤਰੰਦਾ।
੨ ਤੱਛੇ ਪੁਤ ਨ ਡੋਬਈ ਪੁਤ ਵੈਰ ਜਲਜੀ ਨ ਪਰੰਦਾ।
੩ ਵਰਸੈ ਹੋਇ ਸਹੰਸਧਾਰ ਮਿਲਗਿਲ ਜਲ ਨੀਵਾਣ ਚਲੰਦਾ।
੪ ਡੋਬੇ ਡੁਬੇ ਅਗਰ ਨੋ ਆਪ ਛਡ ਪੁੱਤ ਪੈਜ ਰਖੰਦਾ।
੫ ਤਰ ਡੁਬੇ ਡੁਬਾ ਤਰੈ ਜਿਣ ਹਾਰੈ ਹਾਰੈ ਸੁ ਜਿਣੰਦਾ।
੬ ਉਲਟਾ ਖੇਲ ਪਿਰੰਮ ਦਾ ਪੈਰਾਂ ਉੱਪਰ ਸੀਸ ਨਿਵਦਾ।
੭ ਆਪਹੁ ਕਿਸੈ ਨ ਜਾਣੈ ਮੰਦਾ ॥ ੧੨ ॥

ਅਰਥ—[੧] (ਬਿਰਛ) ਵਟਾ ਮਾਰਿਆਂ ਫਲ ਦੇਂਦਾ ਅਤੇ ਵੱਢਣ ਵਾਲੇ ਤਰਖਾਨ ਨੂੰ ਨਦੀ ਤੋਂ ਤਾਰਦਾ ਹੈ। (੨) ਪੁਤ੍ਰ (ਕਾਠ ਦੇ) ਵੱਢਣ ਵਾਲੇ ਨੂੰ ਡੋਬਦਾ ਨਹੀਂ ਕਿਉਂਕਿ ਪੁਤ੍ਰ ਦਾ ਵੈਰ ਪਾਣੀ ਜੀਅ ਵਿਚ ਨਹੀ ਧਰਦਾ। (੩)(ਜਦ) ਹਜਾਰਾਂ ਧਾਰਾਂ ਹੋਕੇ (ਮੀਂਹ) ਵਸਦਾ ਹੈ ਤਾਂ ਮਿਲ ਜੁਲਕੇ ਪਾਣੀ ਨੀਵੇਂ ਥਾਂ ਨੂੰ ਚਲਦਾ ਹੈ। [੪] ਅਗਰ ਦੇ ਟੋਟੇ ਨੂੰ ਡੋਬਦਾ (ਹੈ ਅਤੇ) ਆਪਣਾ (ਧਰਮ) ਛਡਕੇ ਪੁਤ੍ਰ ਦੀ ਪੈਜ ਰਖਦਾ ਹੈ (ਕਿਉਂਕਿ ਅਗਰ ਡੁਬ ਜਾਵੇ ਅਸਲੀ ਹੁੰਦਾ ਹੈ ਅਤੇ ਜੋ ਤਰਦਾ ਹੈ ਸੋ ਨਕਲੀ ਹੁੰਦਾ ਹੈ ਇਸੇ ਲਈ ਜੋ (ਅਗਰ) [੫] ਤਰਦਾ (ਹੈ ਸੋ) ਡੁਬਾ (ਜਾਣੋ ਤੇ ਜੋ) ਡੁਬਦਾ (ਹੈ ਸੋ) ਤਰਦਾ (ਹੈ ਇਵੇਂ ਹੀ) ਜਿਤਣ ਵਾਲਾ ਹਾਰਦਾ (ਤੇ ਜੋ) ਹਾਰਦਾ ਹੈ ਸੋ ਜਿਤਦਾ ਹੈ। [੬] ਪ੍ਰੇਮ ਦਾ ਖੇਲ ਉਲਟਾ ਹੈ ਜੋ ਪੈਰਾਂ ਦੇ ਉਪਰ ਸਿਰ ਨਿਵਾਉਂਦਾ ਹੈ। [੭] (ਇਕੁਰਾਂ ਕਰਦਾ ਹੋਯਾ ਸਿਖ) ਆਪ ਤੋਂ ਕਿਸੇ ਨੂੰ ਭੀ ਮੰਦਾ ਨਹੀਂ ਜਾਣਦਾ। ੧੨।

ਭਾਵ—'ਕਬੀਰ ਸਭ ਤੇ ਹਮ ਬੁਰੇ ਹਮ ਤਜ ਭਲਉ ਸਭ ਕੋਇ' ਤੁਕ ਦਾ ਭਾਵ ਸਪਸ਼ਟ ਹੈ ਪਰ ਇਸ ਤੁਕ ਨੂੰ ਗੁਰ ਸਿਖ ਹੀ ਆਪਣੇ ਉਪਰ ਘਟਾਉਂਦੇ ਹਨ।

## ਗੁਰ ਸਿੱਖੀ ਦੀ ਨਿਸ਼ਾਨੀ

੧ ਧਰਤੀ ਪੈਰਾਂ ਹੇਠ ਹੈ ਧਰਤੀ ਹੇਠ ਵਸੰਦਾ ਪਾਣੀ।
੨ ਪਾਣੀ ਚੱਲੇ ਨੀਵਾਣ ਨੋ ਨਿਰਮਲ ਸੀਤਲ ਸੁਧ ਪਰਾਣੀ।

੩ ਬਹੁ ਰੰਗੀ ਇਕ ਰੰਗ ਹੈ ਸਭਨਾ ਅੰਦਰ ਇਕੋ ਜਾਣੀ।
੪ ਤੱਤਾ ਹੋਵੈ ਧੁੱਪ ਵਿਚ ਛਾਵੈਂ ਠੰਢਾ ਵਿਰਤੀ ਹਾਣੀ।
੫ ਤਪਦਾ ਪਰਉਪਕਾਰ ਨੋ ਠੰਡੇ ਪਰਉਪਕਾਰ ਵਿਹਾਣੀ।
੬ ਅਗਨਿ ਬੁਝਾਏ ਤਪਤ ਵਿਚ ਠੰਡਾ ਹੋਵੈ ਬਿਲਮੁ ਨ ਆਣੀ।
੭ ਗੁਰੁ ਸਿੱਖੀ ਦੀ ਏਹੁ ਨੀਸਾਣੀ ।. ੧੩ ॥

ਅਰਥ–[੧] ਧਰਤੀ ਪੈਰਾ ਹੇਠਾਂ ਹੈ ਅਤੇ ਧਰਤੀ ਦੇ ਹੇਠਾਂ ਪਾਨੀ ਵਸਦਾ ਹੈ। (੨) ਪਾਣੀ ਨੀਵੇਂ ਪਾਸੇ ਨੂੰ ਚਲਦਾ (ਹੈ ਇਸਲਈ ਆਪ) ਨਿਰਮਲ ਤੇ ਠੰਡਾ ਅਤੇ ਪੁਰਸ਼ਾਂ (ਨੂੰ ਸੀਤਲ ਤੇ) ਸੁਧ (ਕਰਦਾ ਹੈ)। (੩) ਬਹੁਤੇ ਰੰਗਾਂ ਵਿਚ ਇਕੋ ਰੰਗ (ਰੂਪ ਹੋ ਜਾਂਦਾ ਹੈ) ਅਤੇ ਸਾਰਿਆਂ (ਰੰਗਾਂ) ਅੰਦਰ ਉਸਦਾ ਇਕੋ ਹੀ ਰੰਗ ਜਾਣੀਦਾ ਹੈ। (੪) ਧੁਪ ਵਿਚ ਤੱਤਾ ਅਤੇ ਛਾਵੇਂ ਠੰਡਾ ਹੁੰਦਾ ਹੈ ਭਾਵ ਕੀ ਹੈ? (ਜੇਹਾ) ਹਾਣੀ (ਹੋਵੇ ਤੇਹਾ ਹੀ) ਵਰਤਦਾ ਹੈ। (੫) ਪਰਉਪਕਾਰ ਕਰਨ ਨੂੰ ਹੀ ਤਪਦਾ ਹੈ ਅਤੇ ਠੰਡੇ ਹੁੰਦਿਆਂ ਭੀ ਪਰਉਪਕਾਰ (ਵਿਚ ਹੀ ਉਮਰਾ) ਬਿਤਾਉਂਦਾ ਹੈ। (੬) ਤਪਤ ਵਿਚ (ਹੁੰਦਾ ਹੋਇਆ ਭੀ) ਅੱਗ ਨੂੰ ਬੁਝਾਉਂਦਾ (ਅਤੇ ਫਿਰ ਠੰਡਾ ਹੁੰਦਾ ਹੋਇਆ ਭੀ ਡੇਰ ਨਹੀਂ ਲਾਉਂਦਾ। (੭) ਇਹੀ ਨਿਸ਼ਾਨੀ ਗੁਰਸਿਖਾਂ ਦੀ ਹੈ ॥ ੧੩ ॥

ਭਾਵ -ਜਿਵੇਂ ਪਾਨੀ ਪਰਉਪਕਾਰ ਲਈ ਹੀ ਤਪਦਾ ਹੈ ਅਤੇ ਆਪਣੇ ਠੰਡਕ ਗੁਣ ਨੂੰ ਕਦੇ ਦੂਰ ਨਹੀਂ ਕਰ ਸਕਦਾ, ਇਵੇਂ ਸਿਖ ਪਰਉਪਕਾਰ ਦੇ ਵਾਸਤੇ ਦੁਖ ਸਹਾਰਦੇ ਹਨ ਅਤੇ ਆਪਣੇ ਸ਼ਾਂਤਮਈ ਗੁਣਾਂ ਤੋਂ ਕਦੇ ਮੂੰਹ ਨਹੀਂ ਮੋੜਦੇ।

## "ਦੁਖ ਸੁਖ ਦੋਨੋ ਸਮਕਰ ਜਾਣੈ"

੧ ਪਾਣੀ ਅੰਦਰਿ ਧਰਤਿ ਹੈ ਧਰਤੀ ਅੰਦਰ ਪਾਣੀ ਵੱਸੈ।
੨ ਧਰਤੀ ਰੰਗ ਨ ਰੰਗ ਸਭ ਧਰਤੀ ਸਾਉ ਨ ਸਭ ਰਸ ਰੱਸੈ।
੩ ਧਰਤੀ ਗੰਧ ਨ ਗੰਧ ਬਹੁ ਧਰਤਿ ਨ ਰੂਪ ਅਨੂਪ ਤਰੱਸੈ।
੪ ਜੇਹਾ ਬੀਜੈ ਸੋ ਲੁਣੈ ਕਰਮ ਭੂਮਿ ਸਭ ਕੋਈ ਦੱਸੈ।
੫ ਚੰਦਨ ਲੇਪ ਨ ਲੇਪ ਹੈ ਕਰ ਮਲ ਮੂਤ ਕਮੂਤ ਨਾ ਧੱਸੈ।
੬ ਵੁਠੈ ਮੀਂਹ ਜਮਾਇਦੇ ਡਵ ਲੱਗੈ ਅੰਗੂਰ ਵਿਗੱਸੈ।
੭ ਦੁਖ ਨ ਰੋਵੈ ਸੁਖ ਨ ਹੱਸੈ ॥ ੧੪ ।

ਰਸੈ = ਮਿਲੀ ਹੋਈ। ਤਰਸੈ = ਰਸੀ ਹੋਈ। ਧੁਸੈ = ਗੁਸਾ। ਡਵੈ = ਅੱਗ

ਅਰਥ–(੧) ਪਾਣੀ ਅੰਦਰ ਧਰਤੀ ਹੈ ਅਤੇ ਧਰਤੀ ਅੰਦਰ ਪਾਨੀ ਵਸਦਾ

ਹੈ। (੨) ਧਰਤੀ (ਦਾ ਕੋਈ) ਰੰਗ ਨਹੀਂ (ਹੈ ਅਤੇ) ਸਾਰੇ ਰੰਗ ਧਰਤੀ (ਵਿਚ ਹਨ ਇਵੇਂ ਹੀ ਧਰਤੀ ਵਿਚ) ਕੋਈ ਸਵਾਦ ਨਹੀਂ (ਹੈ ਅਤੇ ਧਰਤੀ) ਸਾਰੇ ਰਸਾਂ ਵਿਚ ਮਿਲੀ ਹੋਈ ਹੈ। (੩) ਧਰਤੀ ਵਿਚ ਗੰਧ ਨਹੀਂ (ਹੈ ਅਤੇ ਧਰਤੀ ਵਿਚ ਬਹੁਤ ਗੰਧ (ਭੀ ਹੈ ਇਵੇਂ ਹੀ ਇਸ ਵਿਚ, ਰੂਪ ਨਹੀਂ (ਅਤੇ) ਸੁੰਦਰ ਰੂਪਵਿਚ ਰਸੀਹੋਈ ਹੈ। (੪) ਜੇਹਾ ਕੋਈ ਬੀਜਦਾ (ਹੈ ਤੇਹਾ ਹੀ) ਫਲ ਵਢਦਾ ਹੈ ਸਭ ਕੋਈ ਇਸਨੂੰ ਕਰਮ ਭੂਮੀ ਦਸਦਾ ਹੈ। (੫) (ਧਰਤੀ) ਚੰਦਨ ਦੇ ਲੇਪ ਵਿਚ ਲਿਪਾਇਮਾਨ ਨਹੀ ਹੁੰਦੀ ਤੇ ਕੋਈ ਮਲਮੂਤ੍ਰ ਦਾ ਕਸੂਤ ਕਰੇ ਤਾਂ ਉਸ ਉਤੇ ਗੁਸੇ ਨਹੀਂ ਹੁੰਦੀ। (੬) ਮੀਂਹ ਦੇ ਵਸਿਆਂ ਭੀ ਅੰਗੂਰ ਜਮਾਉਂਦੀ ਤੇ ਅੱਗਲਗਿਆਂ ਭੀ ਅੰਗੂਰ ਫੁਟਾਉਂਦੀ ਹੈ। (੭) ਦੁਖ ਕਰਕੇ ਰੋਂਦੀ ਨਹੀਂ ਤੇ ਸੁਖ ਵਿਚ ਹੱਸਦੀ ਨਹੀਂ ॥ ੧੪ ॥

ਭਾਵ—ਏਹੀ ਕਰਮ ਸਿਖੀ ਦੇ ਹਨ ਕਿ ਧਰਤੀ ਵਾਂਗੂੰ ਨਿਮ੍ਰਤਾ, ਸਹਿਨ ਸ਼ੀਲਤਾ, ਨਿਆਰੇਂ, ਖਿਮਾਂ, ਪਰਤੇਪਕਾਰ ਤੇ ਦੁਖ ਸੁਖ ਨੂੰ ਸਮ ਜਾਨਣਾ।

## ਸਿਖ ਕਰਮ

੧ ਪਿਛਲੀ ਰਾਤੀ ਜਾਗਣਾ ਨਾਮ ਦਾਨ ਇਸ਼ਨਾਨ ਦ੍ਰਿੜਾਏ।
੨ ਮਿੱਠਾ ਬੋਲਣ ਨਿਵ ਚਲਣ ਹੱਥਹੁ ਦੇਕੇ ਭਲਾ ਮਨਾਏ।
੩ ਥੋੜਾ ਸਵਣਾ ਖਾਵਣਾ ਥੋੜਾ ਬੋਲਣ ਗੁਰਮਤਿ ਪਾਏ।
੪ ਘਾਲ ਖਾਇ ਸੁਕ੍ਰਿਤ ਕਰੈ ਵੱਡਾ ਹੋਇ ਨ ਆਪ ਗਣਾਏ।
੫ ਸਾਧ ਸੰਗਤਿ ਮਿਲ ਗਾਂਵਦੇ ਰਾਤ ਦਿਹੈ ਨਿਤ ਚਲ ਚਲ ਜਾਏ।
੬ ਸ਼ਬਦ ਸੁਰਿਤ ਪਰਚਾ ਕਰੈ ਸਤਿਗੁਰੁ ਪਰਚੈ ਮਨ ਪਰਚਾਏ।
੭ ਆਸਾ ਵਿਚ ਨਿਰਾਸ ਵਲਾਏ ॥ ੧੫ ॥

ਅਰਥ—(੧) ਪਿਛਲੀ ਰਾਤੀਂ ਜਾਗਣਾ ਤੇ ਨਾਮ ਜਪਣਾ, ਦਾਨ ਦੇਣਾ ਤੇ ਇਸ਼ਨਾਨ ਕਰਨ ਨੂੰ ਦ੍ਰਿੜ ਕਰਨਾ। (੨) ਮਿਠਾ ਬੋਲਣਾਨਿਉਂ ਚਲਣਾਤੇਹਥੋਂ ਦੇਕੇ ਭਲਾ ਮਨਾਉਣਾ। (੩) ਥੜਾ ਸੌਣਾ, ਥੋੜਾ ਖਾਣਾ, ਅਤੇ ਗੁਰਮਤ ਪਾਉਣ (ਦਾ ਬਚਨ ਬੋਲਣਾ। (੪) ਕਮਾਈ ਕਰਕੇ ਖਾਨਾ, ਪੁੰਨ ਕਰਨਾ ਤੇ ਵਡਾ ਹੋਕੇ ਆਪਣਾ ਆਪ ਨਾ ਜਿਤਾਉਨਾ। (੫) ਸਾਧ ਸੰਗਤਿ ਵਿਚ ਰਾਤ ਦਿਨ ਸਦਾ ਹੀ ਚਲ ਚਲਕੇ ਜਾਂਦੇ (ਹਨ ਅਤੇ ਉਨਾਂ ਨਾਲ) ਮਿਲਕੇ ਗੁਰਬਾਣੀ ਗਾਉਂਦੇ ਹਨ। (੬) ਸ਼ਬਦ ਸੁਰਤ ਦਾ ਪ੍ਰੇਮ ਕਰਕੇ ਸਤਿਗੁਰਾਂ ਦੇ ਪ੍ਰੇਮ ਵਿਚ ਮਨ ਪਰਚਾਉਂਦੇ ਹਨ। (੭)(ਅਤੇ) ਆਸਾ ਰੂਪ ਸੰਸਾਰ ਵਿਚ ਨਿਰਾਸ ਹੋਕੇ ਦਿਨ ਬਿਤਾਉਂਦੇ ਹਨ ॥ ੧੫ ॥

## ਪੂਰਬੋਕਤ

੧ ਗੁਰੁ ਚੇਲਾ ਚੇਲਾ ਗੁਰੂ ਗੁਰੁ ਸਿਖ ਗੁਰੁ ਸਿਖ ਸਦਾਵੈ।

੨ ਇਕ ਮਨ ਇਕ ਅਰਾਧਣਾ ਬਾਹਿਰ ਜਾਂਦਾ ਵਰਜ ਰਹਾਵੈ।
੩ ਹੁਕਮੀ ਬੰਦਾ ਹੋਇਕੈ ਖਸਮੈ ਦਾ ਭਾਣਾ ਤਿਸ ਭਾਵੈ।
੪ ਮੁਰਦਾ ਹੋਇ ਮੁਰੀਦ ਸੋਇ ਕੋ ਵਿਰਲਾ ਗੁਰੁ ਗੋਰ ਸਮਾਵੈ।
੫ ਪੈਰੀ ਪੈ ਪਾਖਾਕ ਹੋਇ ਪੈਰਾਂ ਉੱਪਰ ਸੀਸ ਧਰਾਵੈ।
੬ ਆਪ ਗਵਾਏ ਆਪ ਹੁਇ ਦੂਜਾ ਭਾਉ ਨ ਨਦਰੀ ਆਵੈ।
੭ ਗੁਰੁ ਸਿਖੀ ਗੁਰੁ ਸਿਖ ਕਮਾਵੈ ॥ ੧੬ ॥

ਅਰਥ—(੧) ਗੁਰੂ ਦਾ ਚੇਲਾ ਚੇਲਿਓਂ ਗੁਰੂ (ਹੋਜਾਂਦਾ ਹੈ) ਗੁਰਸਿਖਯਾ ਸੁਣਕੇ ਗੁਰੂ ਦਾ ਸਿਖ ਸਦਾਉਂਦਾ ਹੈ। (੨) ਮਨ ਇਕਾਗਰ ਕਰਕੇ ਇਕਨੂੰ ਧਿਆਉਂਦੇ ਤੇ ਬਾਹਰ ਜਾਂਦਾ ਮਨ ਰੋਕ ਰਖਦੇ ਹਨ। (੩) ਹੁਕਮ ਮੰਨਣ ਵਾਲਾ ਹੋਕੇ (ਰਹਿੰਦਾ ਤੇ) ਤਿਸਨੂੰ ਖਸਮ ਦਾ ਭਾਣਾ ਭਾਉਂਦਾਹੈ। [੪] (ਜੋ) ਮੁਰਦਾਹੋਵੇ ਉਹ ਮੁਰੀਦ (ਹੈਤੇਉਹ) ਕੋਈ ਵਿਰਲਾ ਗੁਰੂਰੂਪ ਕਬਰਵਿਚ ਸਮਾਉਂਦਾਹੈ।(੫)ਪੈਰੀਪੈਕੇ ਪੈਰਾਂ ਦੀਧੂੜ ਹੋਯਾ ਤੇ ਪੈਰਾਂਉਤੇ ਸਿਰ ਧਰਦਾ ਹੈ।(੬) ਆਪ ਭਾਵ ਗਵਾਕੇ ਆਪ (ਰੂਪ)ਹੋਇਆ ਤੇ ਦੂਜਾ ਭਾਉਨਜਰੀਨਹੀਂਆਉਂਦਾ।(੭)ਗੁਰਾਂ ਦੀ ਸਿਖਿਆਗੁਰ ਸਿਖੀ ਕਮਾਉਂਦੀਹੈ ॥੧੬॥

ਭਾਵ—'ਸਿਖੀ ਸਿਖਿਆ ਗੁਰੁ ਵੀਚਾਰੁ' ਤੁਕ ਦਾ ਹੀ ਸਿਧਾਂਤ ਦੋਹਾਂ ਪੌੜੀਆਂ ਵਿਚ ਸਪਸ਼ਟ ਕੀਤਾ ਹੈ ਸਿਖ ਦਾ ਸਭ ਤੋਂ ਵਡਾ ਅਸੂਲ ਗੁਰੂ ਦਾ ਹੁਕਮ ਮੰਨਣਾ ਹੈ ਅਤੇ ਗੁਰੂ ਦਾ ਹੁਕਮ ਹੈ 'ਪਿਛਲ ਰਾਤ ਨ ਜਾਗਿਓ ਜੀਵਦੜੋ ਮੋਇ ਓਇ' ਅਤੇ— 'ਫਿਕਾ ਬੋਲਨ ਵਿਗੁਚਨਾ ਸੁਣ ਮੂਰਖ ਮਨ ਅਨਜਾਨ' ਆਦਿਕ ਹੈ।

## ਵਿਰਲੇ ਸਿਖ ਕੌਣ ਹਨ !

੧ ਤੇ ਵਿਰਲੇ ਸੈਂਸਾਰ ਵਿਚ ਦਰਸਨ ਜੋਤਿ ਪਤੰਗ ਮਿਲੰਦੇ।
੨ ਤੇ ਵਿਰਲੇ ਸੈਂਸਾਰ ਵਿਚ ਸਬਦ ਸੁਰਤਿਹੋਇ ਮਿਰਗ ਮਰੰਦੇ।
੩ ਤੇ ਵਿਰਲੇ ਸੈਂਸਾਰ ਵਿਚ ਚਰਣ ਕਵਲ ਹੁਇ ਭਵਰ ਵਸੰਦੇ।
੪ ਤੇ ਵਿਰਲੇ ਸੈਂਸਾਰ ਵਿਚ ਪਿਰਮ ਸਨੇਹੀ ਮੀਨ ਤਰੰਦੇ।
੫ ਤੇ ਵਿਰਲੇ ਸੈਂਸਾਰ ਵਿਚ ਗੁਰੁ ਸਿਖ ਗੁਰੁ ਸਿਖ ਸੇਵ ਕਰੰਦੇ।
੬ ਭੈ ਵਿਚ ਜੰਮਣ ਭੈ ਰਹਨ ਭੈ ਵਿਚ ਮਰ ਗੁਰੁ ਸਿਖ ਜੀਵੰਦੇ।
੭ ਗੁਰੁ ਮੁਖ ਸੁਖ ਫਲ ਪਿਰਮ ਚਖੰਦੇ ॥ ੧੭ ॥

ਅਰਥ—(੧) ਸੰਸਾਰ ਵਿਚ ਉਹ ਸਿਖ ਵਿਰਲੇ(ਹਨ ਜੋ) ਦਰਸਨ ਰੂਪ ਦੀਵੇ ਉਤੇ ਪਤੰਗੇ ਵਾਂਗੂੰ ਮਿਲਦੇ ਹਨ। (੨) ਸੰਸਾਰ ਵਿਚ ਉਹ ਵਿਰਲੇ (ਹਨ ਜੋ) ਹਰਨ

ਰੂਪ ਹੋਕੇ ਸ਼ਬਦ ਸੁਰਤ ਵਿਚ ਮਰਦੇ ਹਨ। (੩) ਸੰਸਾਰ ਵਿਚ ਉਹ ਵਿਰਲੇ (ਸਿਖ ਹਨ ਜੋ ਭੌਰੇ ਹੋਕੇ ਚਰਨ ਕਵਲਾਂ ਵਿਚ ਵਸਦੇ ਹਨ। (੪) ਸੰਸਾਰ ਵਿਚ ਉਹਵਿਰਲੇ (ਸਿਖ ਹਨ ਜੋ) ਮਛੀ ਵਾਂਙੂ ਪ੍ਰੇਮ ਦੇ ਪ੍ਰੇਮੀ ਹੋਕੇ ਤਰਦੇ ਹਨ। (੫) ਸੰਸਾਰ ਵਿਚ ਉਹ ਵਿਰਲੇ (ਸਿਖ ਹਨ ਜੋ) ਗੁਰੂ ਦੇ ਸਿਖ ਗੁਰੂ ਦੀ ਸੇਵਾ ਕਰਦੇ ਹਨ। (੬) ਭੈ ਵਿਚ ਜੰਮਦੇ, ਭੈ ਵਿਚ ਰਹਿੰਦੇ ਤੇ ਭੈ ਵਿਚ ਮਰਕੇ ਗੁਰੂ ਦੇ ਸਿਖ ਜੀਂਵਦੇ ਹਨ। (੭) ਗੁਰਮੁਖ ਪ੍ਰੇਮ ਦੇ ਸੁਖਫਲ ਨੂੰ ਚੱਖਦੇ ਹਨ ॥ ੧੭ ॥

ਭਾਵ—'ਹੈਨਿ ਵਿਰਲੇ ਨਾਹੀ ਘਨੇ ਫੈਲ ਫਕੜਿ ਸੰਸਾਰ' ਤੁਕਦਾ ਹੀ ਭਾਵ ਦਸਕੇ ਪ੍ਰਗਟ ਕੀਤਾ ਹ ਕਿ ਸਿਖ ਤਾਂ ਬਹੁਤ ਹਨ ਪਰ ਜਿਨਾਂ ਨੇ ਗੁਰੂ ਨੂੰ ਗੁਰੂ ਕਰਕੇ ਜਾਤਾ ਅਤੇ ਗੁਰੂ ਨਾਲ ਪ੍ਰੇਮ ਕਰਨਾ ਪਛਾਤਾ ਹੈ ਉਹ ਵਿਰਲੇ ਹਨ।

## ਗੁਰ ਸਿਖੀ ਦਾ ਸੁਖ ਨਹੀ ਲੈਂਦੇ!

੧ ਲਖ ਜਪ ਤਪ ਸੰਜਮਾਂ ਹੋਮ ਜਗ ਲਖ ਵਰਤ ਕਰੰਦੇ।
੨ ਲਖਤੀਰਥ ਲਖਉਲਖਾਂ ਲਖਪੁਰੀਆਂਲਖਪੂਰਬ ਲਗੰਦੇ।
੩ ਦੇਵੀ ਦੇਵਲ ਦੇਹੁਰੇ ਲਖ ਪੁਜਾਰੀ ਪੂਜ ਕਰੰਦੇ।
੪ ਜਲਥਲਮਹੀਅਲਭਰਮਦੇ ਕਰਮਧਰਮਲਖਫੇਰ ਫਿਰਦੇ।
੫ ਲਖ ਪਰਬਤ ਵਣਖੰਡ ਲਖ ਲਖਉਦਾਸੀ ਹੋਇ ਭਵੰਦੇ।
੬ ਅਗਨੀ ਅੰਗ ਜਲਾਇਦੇ ਲਖ ਹਿਮੰਚਲਜਾਇ ਗਲੰਦੇ।
੭ ਗੁਰੁ ਸਿਖੀ ਸੁਖ ਤੁਲ ਨ ਲਹੰਦੇ ॥ ੧੮ ॥

ਅਰਥ—(੧) ਲੱਖਾਂ ਜਪ, ਤਪ, ਲੱਖਾਂ ਸੰਜਮਾਂ ਨਾਲ ਹੋਮ, ਜਗ ਤੇ ਲੱਖਾਂ ਹੀ ਵਰਤ ਰਖਣੇ ਕਰਦੇ ਹਨ। (੨)ਲੱਖਾਂ ਤੀਰਥ, ਲੱਖਾਂ ਜੋਗੀਆਂ, ਲੱਖਾਂ ਮਥਰਾ ਕਾਂਸ਼ੀ ਆਦਿਕ ਪੁਰੀਆਂ ਵਿਚ ਲਖਾਂ ਹੀ ਪੁਰਬ ਲਗਦੇ ਹਨ। (੩)(ਲਖਾਂ) ਦੇਵੀਆਂ ਦੇ ਮੰਦਰ ਤੇ ਦੇਹੁਰਿਆਂ ਵਿਚ ਲਖਾਂ ਹੀ ਪੁਜਾਰੀ ਪੂਜਾ ਕਰਦੇ ਹਨ। (੪) ਲਖਾਂ ਰੇਤ ਥਲਾਂ ਤੇ ਪ੍ਰਿਥਵੀ ਅਕਾਸ਼ ਵਿਚ ਭੌਂਦੇ ਅਤੇ ਲਖਾਂ ਹੀ ਕਰਮ ਧਰਮ ਦੇ ਫੇਰਿਆਂ ਵਿਚ ਫਿਰਦੇ ਹਨ। (੫) ਲਖਾਂ ਪਹਾੜਾਂ (ਵਿਚ) ਲਖਾਂ ਹੀ ਉਜਾੜਾਂ ਦੇ ਟੁਕੜਿਆਂ (ਵਿਚ) ਲਖਾਂ ਹੀ ਉਦਾਸੀਹੋਕੇ ਭੌਂਦੇ ਹਨ। (੬)(ਲਖਾਂਹੀ ਪੰਚ) ਅਗਨੀਆਂ ਵਿਚ ਸਰੀਰ ਸਾੜਦੇ ਹਨ ਅਤੇ ਲਖਾਂ ਹੀ ਹਿਮਾਲੇ ਵਿਚ ਜਾਕੇ ਗਲਦੇ ਹਨ। (੭) (ਪਰ) ਗੁਰਸਿਖੀ ਦੇ ਸੁਖ ਨੂੰ ਤਿਲ ਜਿਨਾਂ ਭੀ ਨਹੀਂ ਲੈਂਦੇ ॥ ੧੮ ॥

ਭਾਵ ਜਗਤ ਵਿਚ ਰਬ ਨੂੰ ਪਾਨ ਵਾਸਤੇ ਲੋਕਾਂ ਹੀ ਕ੍ਰੋੜਾਂ ਤਰਾਂ ਦੇ ਸਾਧਨਾਂ ਵਿਚ ਲਗੇ ਹੋਏ ਦੁਖ ਉਠਾ ਰਹੇ ਹਨ, ਪਰ ਸਾਰੇ ਹੀ ਸਿਖਾਂ ਦੇ ਅਨੰਦ ਤੋਂ ਬਹੁਤ ਉਰੇ ਹਨ, ਸਿਖ ਦਾ ਦਰਜਾ ਇਨਾਂ ਸਭਨਾਂ ਤੋਂ ਉੱਚਾ ਹੈ।

## ਪੂਰੇ ਗੁਰੂ ਬਿਨਾ ਮਾਇਆ ਵਿਚ ਮੋਹੇ ਹਨ!

੧ ਚਾਰਵਰਣ ਕਰਵਰਤਿਆ ਵਰਨਚਿਹਨ ਕਿਹੁ ਨਦਰਨਆਯਾ।
੨ ਛਿਅ ਦਰਸਨ ਭੇਖ ਧਾਰਿਆ ਦਰਸਨਵਿਚਨਦਰਸਨ ਪਾਯਾ।
੩ ਸੰਨਿਆਸੀ ਦਸਨਾਵ ਧਰਨਾਉਗਿਣਾਇਨ ਨਾਉਧਿਆਯਾ।
੪ ਰਾਵਲ ਬਾਰਹ ਪੰਥ ਕਰ ਗੁਰਮੁਖ ਪੰਥ ਨ ਅਲਖ ਲਖਾਯਾ।
੫ ਬਹੁ ਰੂਪੀ ਬਹੁ ਰੂਪੀਏ ਰੂਪ ਨ ਰੇਖਨ ਲੇਖ ਮਿਟਾਯਾ।
੬ ਮਿਲ ਮਿਲ ਚਲਦੇ ਸੰਗ ਲਖ ਸਾਧੂ ਸੰਗ ਨ ਰੰਗ ਰੰਗਾਯਾ।
੭ ਵਿਣ ਗੁਰੁ ਪੂਰੇ ਮੋਹੇ ਮਾਯਾ ॥ ੧੯ ॥

ਅਰਥ–(੧) (ਜੋ ਕੁਦਰਤ) ਕਰਕੇ ਚਾਰ ਵਰਨਾਂ ਵਿਚ ਵਰਤਿਆ (ਹੋਇਆ ਹੈ ਉਸਦਾ) ਵਰਨ ਚਿੰਨ ਕਿਸੇ ਨੂੰ ਨਜ਼ਰ ਨਹੀਂ ਆਇਆ। (੨) ਛੇਆ ਦਰਸ਼ਨਾਂ ਦੇ ਭੇਖ ਧਾਰੀਆਂ ਨੇ ਦਰਸ਼ਨਾਂ ਵਿਚ (ਰਹਿੰਦਾ ਭੀ ਉਸਦਾ) ਦਰਸ਼ਨ ਨਹੀਂ ਪਾਇਆ (੩) ਸੰਨਿਆਸੀਆਂ ਨੇ ਦਸ ਨਾਮ ਧਰਕੇ ਨਾਮ ਹੀ ਗਿਣਾਇਆ ਤੇ ਨਾਮ ਕਿਸੇ ਨੇ ਭੀ ਨਹੀਂ ਧਿਆਇਆ (੪) ਜੋਗੀਆਂ ਨੇ ਬਾਰਾਂ ਪੰਥ ਕੀਤੇ ਪਰ ਗੁਰਮੁਖਾਂ ਦੇ ਅਲਖ ਪੰਥ (ਨੂੰ ਉਨਾਂ ਭੀ) ਨਹੀਂ ਲਖਿਆ। (੫) ਬਹੁਰੂਪੀਆਂ ਨੇ ਭੀ ਬਹੁਤੇ ਰੂਪ (ਧਾਰੇ ਪਰ ਉਨਾਂ ਨੇ ਭੀ) ਰੂਪ ਰੇਖ ਨਹੀਂ (ਜਾਨਿਆਂ ਤੇ) ਨਾ (ਹੀ ਕਰਮਾਂ ਦਾ)ਲੇਖ (ਅਗੇ ਲਈ) ਮਿਟਾਇਆ ਹੈ। (੬) ਲੱਖਾਂ ਹੀ ਸੰਗ ਮਿਲ ਮਿਲਕੇ ਚਲਦੇ (ਹਨ ਪਰ ਉਨਾਂ ਨੇ ਭੀ) ਸਾਧ ਸੰਗ (ਦੇ) ਰੰਗ (ਵਿਚ ਮਨ) ਨਹੀਂ ਰੰਗਾਇਆ। (੭) ਪੂਰੇ ਗੁਰਾਂ ਤੋਂ ਬਿਨਾਂ (ਸਭ) ਮਾਯਾ ਵਿਚ ਮੋਹੇ ਹੋਏ ਹਨ ॥ ੧੯ ॥

ਭਾਵ–'ਮਾਇਆ ਮੋਹੇ ਸਭ ਦੇਵੀ ਦੇਵਾ॥ ਕਾਲ ਨ ਛੋਡੈ ਬਿਨ ਹਰਿਕੀ ਸੇਵਾ' ॥

## ਗੁਰਮਤਿ ਉਤੇ ਵਿਰਲੇ ਬੰਦੇ ਹਨ!

੧ ਕਿਰਸਾਣੀ ਕਿਰਸਾਣ ਕਰ ਖੇਤ ਬੀਜ ਸੁਖਫਲ ਨ ਲਹੰਦੇ।
੨ ਵਣਜ ਕਰਨ ਵਾਪਾਰੀਏ ਲੈ ਲਾਹਾ ਨਿਜ ਘਰ ਨ ਵਸੰਦੇ।
੩ ਚਾਕਰ ਕਰ ਕਰ ਚਾਕਰੀ ਹਉਮੈ ਮਾਰ ਨ ਸੁਲਾ ਕਰੰਦੇ।
੪ ਪੁੰਨ ਦਾਨ ਚੰਗਿਆਈਆਂ ਕਰਕਰ ਕਰਤਬ ਥਿਰਨ ਰਹੰਦੇ।
੫ ਰਾਜੇ ਪਰਜੇ ਹੋਇਕੈ ਕਰ ਕਰ ਵਾਦ ਨ ਪਾਰ ਪਵੰਦੇ।
੬ ਗੁਰਸਿਖ ਸੁਣ ਗੁਰਸਿਖ ਹੋਇਸਾਧਸੰਗਤ ਕਰ ਮੇਲ ਮਿਲੰਦੇ।
੭ ਗੁਰਮਤਿ ਚਲਦੇ ਵਿਰਲੇ ਬੰਦੇ ॥ ੨੦ ॥

ਅਰਥ-(੧) ਜ਼ਿਮੀਂਦਾਰ ਖੇਤੀ ਕਰੰਦੇ (ਹਨ ਤੇ) ਖੇਤੀ ਬੀਜਦੇ ਆਤਮ ਸੁਖ ਨਹੀਂ ਲੈਂਦੇ। (੨) ਵਪਾਰੀਏ ਵਪਾਰ ਕਰਦੇ ਹਨ ਪਰ ਨਫ਼ਾ ਲਕੇ ਆਪਣੇ ਸਰੂਪ ਵਿਚ ਨਹੀਂ ਵਸਦੇ (੩) ਨੌਕਰ ਨੌਕਰੀ ਕਰ ਕਰਕੇ ਹੰਕਾਰ ਨੂੰ ਮਾਰਕੇ (ਵਾਹਿਗੁਰੂ ਨਾਲ) ਸੁਲ੍ਹਾ ਨਹੀਂ ਕਰਦੇ। (੪) ਪੁੰਨ ਦਾਨ ਤੇ ਚੰਗਿਆਈਆਂ ਦੇ ਕਰਤਬ ਕਰਕੇ ਵੀ ਅਚੱਲ ਹੋਕੇ ਨਹੀਂ ਰਹਿੰਦੇ (ਭਾਵ ਜੰਮਦੇ ਮਰਦੇ ਹਨ) (੫) ਰਾਜੇ ਤੇ ਰਈਅਤ ਹੋਕੇ (ਆਪੋ ਵਿਚ) ਝਗੜੇ ਕਰ ਕਰਕੇ ਪਾਰ ਨਹੀਂ ਪੈਂਦੇ (ਜੋ) ਗੁਰਾਂ ਦੀ ਸਿਖਯਾ ਸੁਣਕੇ ਗੁਰੂ (ਦੇ ਸਿਖ ਹੋਏ ਹਨ ਉਹ) ਸਤਿਸੰਗਤ ਵਿਚ ਮੇਲ ਕਰਕੇ ਮਿਲਦੇ ਹਨ। (੭) (ਪਰ ਕੋਈ) ਵਿਰਲੇ ਬੰਦੇ ਹੀ ਗੁਰਮਤਿ (ਦੇ ਰਾਹ) ਚਲਦੇ ਹਨ ॥੨੦॥

ਭਾਵ—ਸੁਖ ਦਾ ਸਾਧਨ ਤਾਂ ਗੁਰਸਿਖੀ ਹੈ ਪਰ ਸਿਖੀ ਉਪਰ ਚਲਣ ਵਾਲੇ ਕੋਈ ਵਿਰਲੇ ਹਨ, ਸਿਖੀ ਤੋਂ ਬਿਨਾਂ ਕਿਸੇ ਨੂੰ ਸੁਖ ਨਹੀਂ ਮਿਲਦਾ।

## "ਗੁਰ ਬਿਨ ਘੋਰ ਅੰਧਾਰ"

੧ ਗੁੰਗਾ ਗਾਵਿ ਨ ਜਾਣਈ ਬੋਲਾ ਸੁਣੈ ਨ ਅੰਦਰ ਆਣੈ।
੨ ਅੰਨੈ ਦਿਸ ਨ ਆਵਈ ਰਾਤ ਅਨ੍ਹੇਰੀ ਘਰ ਨ ਸਿਞਾਣੈ।
੩ ਚੱਲ ਨ ਸਕੇ ਪਿੰਗਲਾ ਲੂਲ੍ਹਾ ਗਲ ਮਿਲ ਹੇਤ ਨ ਜਾਣੈ।
੪ ਸੰਢ ਸੁਪੱਤੀ ਨ ਥੀਐ ਖੁਸਰੇ ਨਾਲ ਨ ਰਲੀਆ ਮਾਣੈ।
੫ ਜਣ ਜਣ ਪੁਤਾਂ ਮਾਈਆਂ ਲਾਡਲੇ ਨਾਵ ਧਰੇਨਿ ਧਿਙਾਣੈ।
੬ ਗੁਰਸਿੱਖੀ ਸਤਿਗੁਰੂ ਵਿਣ ਸੂਰਜ ਜੋਤ ਨ ਹੋਇ ਟਟਾਣੇ।
੭ ਸਾਧ ਸੰਗਤਿ ਗੁਰੁ ਸਬਦ ਵਖਾਣੈ ॥ ੨੧ ॥

ਅਰਥ—(੧) (ਜਿਵੇਂ) ਗੁੰਗਾ ਗਾਉਣਾ ਨਹੀਂ ਜਾਣਦਾ (ਅਤੇ) ਬੋਲਾ ਗਲ ਸੁਣਕੇ ਹਿਰਦੇ ਵਿਚ ਨਹੀਂ ਲਿਆ ਸਕਦਾ। (੨) (ਜਿਵੇਂ) ਅੰਨ੍ਹੇ ਨੂੰ ਨਜ਼ਰ ਨਹੀਂ ਆਉਂਦਾ ਅਤੇ ਮਹਾਂ ਹਨੇਰੀ ਰਾਤ ਵਿਚ ਘਰ ਦੀ ਵਸਤ ਨਹੀਂ ਸਿਞਾਣੀ ਜਾਂਦੀ। (੩) (ਜਿਵੇਂ) ਪਿੰਗਲਾ ਚਲ ਨਹੀਂ ਸਕਦਾ (ਅਤੇ ਲੂਲ੍ਹਾ ਗਲ ਮਿਲਣ ਦੇ ਪਯਾਰ ਨੂੰ ਨਹੀਂ ਜਾਣਦਾ। (੪) (ਜਿਵੇਂ) ਬਾਂਝ ਪੁਤ੍ਰ ਵਾਲੀ ਨਹੀਂ ਹੁੰਦੀ ਅਤੇ ਖੁਸਰੇ ਨਾਲ ਇਸਤ੍ਰੀ ਖੁਸ਼ੀਆਂ ਨਹੀਂ ਮਾਣ (ਸਕਦੀ)। (੫) ਜਿਵੇਂ ਜੋ ਜੋ ਮਾਈਆਂ ਪੁਤ੍ਰ ਜੰਮਕੇ ਲਾਡ ਨਾਲ ਤੇ ਧਿੰਙੋਜੋਰੀ ਚੰਗੇ ੨ ਨਾਮ ਧਰਦੀਆਂ ਹਨ। (੬) (ਅਤੇ) ਸਤਿਗੁਰੂ ਦੀ ਗੁਰ ਸਿਖੀ (ਤੋਂ) ਬਿਨਾਂ (ਉਹ ਇਸ ਤਰਾਂ ਹਨ ਜਿਵੇਂ) ਸੂਰਜ ਦੀ ਜੋਤ ਅਗੇ ਟਟਾਣੇ ਕੁਝ ਨਹੀਂ (ਹੁੰਦੇ)। (੭) ਸਾਧਸੰਗਤ ਦੁਆਰਾ ਗੁਰਾਂ ਦਾ ਸਬਦ ਜਪੀਦਾ ਹੈ।੨੧।

ਭਾਵ—ਪਹਿਲੇ ਦ੍ਰਿਸ਼ਟਾਂਤ ਦੇ ਕੇ ਸਿਧ ਕੀਤਾ ਹੈ ਕਿ ਗੁਰ ਸਿਖੀ ਤੋਂ ਬਿਨਾਂ ਆਤਮਕ ਅਨੰਦ ਨੂੰ ਕੋਈ ਨਹੀਂ ਮਾਨ ਸਕਦਾ।

## ਗੁਰ ਸਿਖੀ ਦੇ ਨਿਮਖ ਭਰ ਦਾ ਸੁਖ

੧ ਲੱਖ ਧਿਆਨ ਸਮਾਧਿਲਾਇ ਗੁਰਮੁਖਿਰੂਪ ਨ ਅੱਪੜ ਸੱ
੨ ਲੱਖ ਗਿਆਨ ਵਖਾਣ ਕਰ ਸਬਦ ਸੁਰਤਿ ਓਡਾਰੀ ਥੱ
੩ ਬੁਧ ਬਲ ਬਚਨਬਿਬੇਕ ਲਖ ਢਹਿਢਹਿਪਵਨ ਪ੍ਰੇਮਦਰਧੱ
੪ ਜੋਗ ਭੋਗ ਬੈਰਾਗ ਲੱਖ ਸਹਿ ਨ ਸਕਹਿ ਗੁਣ ਵਾਸ ਮਹੱ
੫ ਲਖ ਅਚਰਜਅਚਰਜਹੋਇ ਅਬਗਤਗਤਅਬਗਤਵਿਚਅੱ
੬ ਵਿਸਮਾਦੀ ਵਿਸਮਾਦ ਲਖਅਕੱਥ ਕਥਾ ਵਿਚ ਸਹਮ ਸਹੱਕੈ
੭ ਗੁਰ ਸਿਖੀ ਦੇ ਅੱਖ ਫਰੱਕੈ॥ ੨੨। ੨੯॥

ਅਬਿਗਤ = ਔਖਿਆਈ। ਵਿਸਮਾਦੀ = ਵਾਹਿਗੁਰੂ।

ਅਰਥ—(੧) ਲਖਾਂ ਧਿਆਨੀ ਸਮਾਧੀ ਲਾਉਂਦੇ ਹਨ ਪਰ ਗੁਰਮੁਖ ਦੇ ਰੂਪ ਨੂੰ ਨਹੀਂ ਪਹੁੰਚ ਸਕਦੇ। (੨) ਲਖਾਂ ਹੀ ਗਿਆਨ ਦਾ ਵਖਿਆਨ ਕਰਦੇ ਹਨ ਪਰ ਸੁਰਤ ਬ੍ਰਹਮ ਦੀ ਉਡਾਰੀ ਵਲੋਂ (ਉਹਨਾਂ ਦੀ ਭੀ) ਥੱਕ ਜਾਂਦੀ ਹੈ। (੩) ਲਖਾਂ ਹੀ ਬੁਧੀ ਦੇ ਬਲ ਨਾਲ ਵਿਵੇਕਦੇ ਬਚਨ (ਕਰਦੇ ਹਨ ਪਰ) ਪਤੀ ਦੇ ਦਰ ਤੋਂ ਧਕੇ ਖਾ ਕੇ ਢਹਿ ਢਹਿ ਪੈਂਦੇ ਹਨ। (੪)ਲਖਾਂ ਹੀ ਭੋਗਾਂ ਵਲੋਂ ਵੈਰਾਗੀ (ਹੋਕੇ) ਜੋਗ (ਧਾਰਦੇ ਹਨ ਪਰ) ਗੁਣਾਂ ਦੀ ਵਾਸ਼ਨਾਂ ਦੀ ਮਹਿਕ ਨੂੰ ਨਹੀਂ ਸਹਾਰ ਸਕਦੇ। (੫)ਲਖਾਂ ਹੀ ਅਸਚਰਜ (ਕੌਤਕਾਂ ਨੂੰ ਵੇਖਕੇ ਅਸਚਰਜ ਹੋਏ ਹਨ ਪਰ) ਵਾਹਿਗੁਰੂ ਦੀ ਗਤੀ (ਦੇ ਜਾਨਣ ਦੀ ਔਖਿਆਈ (ਵਿਚ) ਅਕ ਜਾਂਦੇ (ਹਨ)। (੬) (ਅਤੇ) ਲਖਾਂ ਹੀ ਵਿਸਮਾਦ ਰੂਪ ਵਾਹਿਗੁਰੂਦੀ ਅਕਥਕਥਾ ਵਿਚਸਹਿਮੇਹੋਏ ਸਹਿਕਦੇ ਹਨ। (੭)ਪਰਇਹ (ਸਾਰੇ)ਗੁਰਸਿਖੀਦੇਇਕਅੱਖਦੇ ਝਮਕਨ(ਜਿੰਨੇਸੁਖਨੂੰਭੀਨਹੀਂਪਾਸਕਦੇ)।੨੨।੨੯।

ਭਾਵ—ਜਿਵੇਂ ਪਤੀ ਸੰਗਮ ਦੇ ਸੁਖ ਨੂੰ ਸੁਹਾਗਨ ਜਾਨ ਸਕਦੀ ਹੈ ਪਰਕਹਿ ਨਹੀਂ ਸਕਦੀ,ਇਵੇਂ ਗੁਰਸਿਖੀ ਦੇਅਨੰਦਨੂੰਸਿਖਹੀਜਾਨਦੇਹਨਕਹਿਕੇਸੋਭਾ ਨਹੀਂ

੧ ੴ ਸਤਿਗੁਰ ਪ੍ਰਸਾਦਿ॥

# ਗਿਆਨ ਰਤਨਾਵਲੀ ਉਨੱਤੀਵੀਂ ਵਾਰ

## ਸਾਧ ਸੰਗਤਿ ਸਚ ਖੰਡ

੧ ਆਦਿ ਪੁਰਖ ਆਦੇਸ ਹੈ ਸਤਿਗੁਰੁ ਸੱਚਾ ਨਾਉ ਸਦਾਯਾ।
੨ ਚਾਰ ਵਰਨ ਗੁਰ ਸਿੱਖ ਕਰ ਗੁਰਮੁਖਿ ਸੱਚਾ ਪੰਥ ਚਲਾਯਾ।

੩ ਸਾਧ ਸੰਗਤਿ ਮਿਲਗਾਂਵਦੇਸਤਿਗੁਰੁ ਸਬਦਅਨਾਹਦ ਵਾਯਾ।
੪ ਗੁਰ ਸਾਖੀ ਉਪਦੇਸ਼ ਕਰ ਆਪਿ ਤਰੈ ਸੰਸਾਰ ਤਰਾਯਾ।
੫ ਪਾਨ ਸੁਪਾਰੀ ਕੱਥ ਮਿਲ ਚੂਨੇ ਰੰਗ ਸੁਰੰਗ ਚੜ੍ਹਾਯਾ।
੬ ਗਿਆਨਧਯਾਨਸਿਮ੍ਰਣਜੁਗਤਿਗੁਰਮਤਿਮਿਲਗੁਰਪੂਰਾਪਾਯਾ।
੭ ਸਾਧ ਸੰਗਤਿ ਸਚਖੰਡ ਵਸਾਯਾ। ੧॥

ਅਰਥ—(੧) (ਉਸ) ਆਦ ਪੁਰਖ ਨੂੰ ਨਮਸ਼ਕਾਰ ਹੈ (ਜਿਸਨੇ ਆਪਣਾ) ਸੱਚਾ ਨਾਮ ਸਤਿਗੁਰੂ (ਨਾਨਕ ਦੇਵ ਜੀ) ਸਦਵਾਇਆ ਹੈ। (੨) ਚਾਰ ਵਰਨਾਂ ਨੂੰ ਗੁਰੂ ਦੇ ਸਿਖ ਕਰਕੇ ਗੁਰਮੁਖਾਂ ਦਾ ਸਚਾ ਰਸਤਾ ਟੋਰਿਆ ਹੈ। (੩) ਸਾਧ ਸੰਗਤਿ ਵਿਚ ਮਿਲਕੇ ਗਾਂਵਦੇ ਹਨ ਤੇ ਇਕ ਰਸ ਸਤਿਗੁਰੂ ਦਾ ਸਬਦ (ਗੁਰਸਿਖ) ਵਜਾਇਆ (ਕਰਦੇ ਹਨ)। (੪) ਗੁਰਾਂ ਦੀ ਸਿਖਿਆ ਦਾ ਉਪਦੇਸ਼ ਕਰਕੇ ਆਪ ਤਰਦੇ ਤੇ ਸੰਸਾਰ ਨੂੰ ਤਾਰਦੇ ਹਨ। (੫) (ਜਿਵੇਂ) ਪਾਨ ਸੁਪਾਰੀ, ਕੱਥਾ ਮਿਲਕੇ ਰੰਗ ਤੋਂ ਸ੍ਰੇਸ਼ਟ ਰੰਗ ਚੜ੍ਹਾਉਂਦਾ ਹੈ। (ਤਿਵੇਂ ਚਾਰ ਵਰਨ ਮਿਲਕੇ ਗੁਰਮੁਖ ਪੰਥ ਬਣਾਇਆ ਹੈ)। (੬) (ਜਿਸਨੇ) ਪੂਰੇ ਗੁਰੂ ਨੂੰ ਮਿਲਕੇ ਗੁਰਮਤ ਨੂੰ ਪਾਇਆ ਹੈ ਉਸਨੇ ਗਿਆਨ ਧਿਆਨ ਸਿਮਰਨ ਦੀ ਜੁਗਤੀ ਨੂੰ (ਕਰ ਲਿਆ ਹੈ)। (੭) ਸਾਧ ਸੰਗਤ ਰੂਪ ਸਚਖੰਡ (ਗੁਰੂ ਜੀ ਨੇ) ਵਸਾਇਆ ਹੈ॥ ੧॥

ਭਾਵ—'ਸਚ ਖੰਡ ਵਸੈ ਨਿਰੰਕਾਰ' ਨਿਰੰਕਾਰ ਦਾ ਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਹਨ ਅਤੇ ਸਤਿਗੁਰੂ ਜੀ ਨੇ ਸਤਿਸੰਗ ਵਿਚ ਵਾਸ ਕੀਤਾ ਹੋਯਾ ਹੈ।

## ਜਨਮ ਜਿੱਤਨ ਦੀ ਜੁਗਤੀ

੧ ਪਰਤਨਪਰਧਨਪਰ ਨਿੰਦਮੇਟ ਨਾਮਦਾਨਇਸ਼ਨਾਨਦਿੜ੍ਹਾਯਾ
੨ ਗੁਰਮਤਿ ਮਨ ਸਮਝਾਇਕੈ ਬਾਹਰ ਜਾਂਦਾ ਵਰਜ ਰਹਾਯਾ
੩ ਮਨਜਿਤੈ ਜਗ ਜਿਣਲਇਆਅਸ਼ਟ ਧਾਤ ਇਕਧਾਤ ਕਰਾਯਾ
੪ ਪਾਰਸ ਹੋਏ ਪਾਰਸਹੁ ਗੁਰੁ ਉਪਦੇਸ ਅਵੇਸ ਦਿਖਾਯਾ
੫ ਜੋਗ ਭੋਗ ਜਿਣ ਜੁਗਤਿ ਕਰ ਭਾਇ ਭਗਤਿ ਭੈ ਆਪੁ ਗਵਾਯਾ
੬ ਆਪਗਿਆਆਪਵਰਤਿਆਭਗਤਵੱਛਲਹੋਇ ਵਸਗਤਿਆਯਾ
੭ ਸਾਧ ਸੰਗਤਿ ਵਿਚ ਅਲਖ ਲਖਾਯਾ॥ ੨॥

ਅਰਥ-(੧) (ਗੁਰੂ ਨੇ) ਪਰ ਤਨ, ਪਰ ਧਨ ਤੇ ਪਰ ਨਿੰਦਾ ਵਲੋਂ ਮਿਟਾਕੇ ਨਾਮ ਦਾਨ ਇਸ਼ਨਾਨ ਦ੍ਰਿੜ ਕਰਾਇਆ ਹੈ। (੨) ਗੁਰਾਂ ਨੇ ਸਿਖਯਾ ਨਾਲ ਮਨ ਨੂੰ

ਸਮਝਾਕੇ ਬਾਹਰਜਾਂਦੇਨੂੰਰੋਕ ਰਖਿਆਹੈ।[੩]ਮਨਦੇ ਜਿਤਿਆਂ ਹੀਜਗਤ ਜਿਤਲਿਆ ਹੈ (ਜਿਵੇਂ) ਅਠਾਂ ਧਾਤਾਂ (ਨੂੰਪਾਰਸ ਨਾਲ ਮਿਲਕੇ) ਇਕ ਧਾਤ ਕਰਾਇਆ (ਜਾਂਦਾ ਹੈ।) (੪) (ਇਵੇਂ ਹੀ) ਪਾਰਸਰੂਪ ਗੁਰੂ ਨੂੰ ਮਿਲਕੇ (ਉਹ)ਪਾਰਸ ਹੋਏਹਨ (ਜਿਨਾਂ) ਗੁਰਾਂਦੇ ਉਪਦੇਸ਼ ਰੂਪ ਘਰ (ਵਿਚ ਆਪਣਾ ਨਿਵਾਸ ਦਿਖਾਇਆ ਹੈ।(੫) ਜੋਗ ਭੋਗ ਜਿਤਣ ਦੀ ਜੁਗਤੀ ਕਰਕੇ ਪ੍ਰੇਮਾ ਭਗਤੀ ਦੇਕੇ ਵਿਚ ਹੰਕਾਰ ਗਵਾਇਆ ਹੈ। (੬) ਹੰਕਾਰ ਗਿਆ (ਤਾਂ ਜਾਣਿਆ ਜੋ ਸਭ ਪਾਸੇ) ਆਪਹੀ ਵਰਤਿਆ (ਹੋਇਆ ਹੈ ਤੇ) ਭਗਤਾਂ ਕਾ ਪਿਆਰਾ ਉਨਾਂ ਦੇ ਵਸ ਹੋ ਆਯਾ ਹੈ। (੭) ਸਾਧ ਸੰਗਤ ਵਿਚੋਂ ਅਲਖ ਲਖਾਇਆ ਜਾਂਦਾ ਹੈ॥ ੨॥

ਭਾਵ–ਪੁਰਸ਼ ਪਰ ਇਸਤ੍ਰੀ, ਪਰ ਧਨ ਤੇ ਨਿੰਦਾ ਚੁਗਲੀ ਛਡਕੇ ਹੰਕਾਰ ਨੂੰ ਮਿਟਾਕੇ ਸਤਿਸੰਗ ਕਰੇ ਤਾਂ ਵਾਹਿਗੁਰੂ ਦੀ ਸੂਝ ਪੈ ਜਾਂਦੀ ਹੈ।

## ਸਾਧ ਸੰਗ ਨੇ ਅਸਾਧ ਸਾਧੇ ਹਨ

੧ ਸਬਦਸੁਰਤਿਮਿਲਿਸਾਧਸੰਗਿਗੁਰਮੁਖਿਦੁਖਸੁਖ ਸਮਕਰ ਸਾਧੇ।
੨ ਹਉਮੈ ਦੁਰਮਤਿ ਪਰ ਹਰੀ ਗੁਰਮਤਿ ਸਤਿਗੁਰ ਪੁਰਖ ਅਰਾਧੇ।
੩ ਸ਼ਿਵ ਸ਼ਕਤੀ ਨੋਂ ਲੰਘਕੇ ਗੁਰਮੁਖਿ ਸੁਖ ਫਲ ਸਹਜ ਸਮਾਧੇ।
੪ ਗੁਰ ਪਰਮੇਸਰ ਇਕ ਜਾਣ ਦੂਜਾ ਭਾਉ ਮਿਟਾਇ ਉਪਾਧੇ।
੫ ਜੰਮਣ ਮਰਣਹੁ ਬਾਹਰੇ ਅਜਰਾਵਰ ਮਿਲ ਅਗਮ ਅਗਾਧੇ।
੬ ਆਸ ਨ ਤ੍ਰਾਸ ਉਦਾਸ ਘਰਹਰਖ ਸੋਗ ਵਿਹੁ ਅੰਮ੍ਰਿਤ ਖਾਧੇ।
੭ ਮਹਾਂ ਅਸਾਧ ਸਾਧ ਸੰਗ ਸਾਧੇ॥ ੩॥

ਅਰਥ–(੧) ਸਾਧਸੰਗ ਵਿਚ ਮਿਲਕੇ ਗੁਰਮੁਖਾਂ ਨੇਸਬਦ ਵਿਚਸੁਰਤ ਲਾਕੇ ਦੁਖਸੁਖ ਨੂੰ ਇਕੋ ਜਿਹਾ ਕਰਨਾ ਸਾਧਿਆ ਹੈ। (੨) ਹਉਮੈ ਵਾਲੀ ਖੋਟੀ ਬੁਧੀ ਛਡ ਦਿਤੀ ਹੈ ਅਤੇ ਸਤਿਗੁਰਾਂ ਦੀ ਗੁਰਸਿਖਯਾਨੂੰ ਧਾਰਕੇ ਅਕਾਲ ਪੁਰਖ ਨੂੰ ਅਰਾਧਿਆ ਹੈ।ਸ਼ਿਵਸ਼ਕਤੀ ਨੂੰ ਲੰਘਕੇ ਗੁਰਮੁਖ ਸਹਿਜੇ ਹੀ ਸੁਖਫਲ ਵਿਚ ਸਮਾਏ ਹਨ। (੪) ਗੁਰ ਪਰਮੇਸਰ ਨੂੰ ਇਕ ਰੂਪ ਜਾਣਕੇ ਦ੍ਵੈਤਭਾਵਦੀ ਉਪਾਧੀ ਨੂੰ ਮਿਟਾਯਾ ਹੈ। (੫) ਜੰਮਣ ਮਰਣ ਤੋਂ ਬਾਹਰ ਅਜਰ ਅਮਰ ਨੂੰ ਮਿਲਕੇ ਅਗਮ ਅਗਾਧ ਹੋਏ ਹਨ। (੬) ਤ੍ਰਿਸ਼ਨਾ ਦਾ ਡਰ ਨਹੀਂ ਤੇ ਘਰ ਵਿਚ ਹੀ ਉਦਾਸ ਰਹਿੰਦੇ ਅਤੇ ਹਰਖ ਸੋਗ ਨੂੰ ਜ਼ੈਹਰ ਤੇ ਅੰਮ੍ਰਿਤ (ਭਾਵ ਦੁਖ ਸੁਖ) ਨੂੰ ਖਾਧਾ ਹੈ। (੭) ਨਾ ਸਾਧੇ ਜਾਨ ਵਾਲੇ ਵਡੇ ੨ ਦੁਸ਼ਟਾਂ ਨੂੰ ਸਾਧਸੰਗ ਨੇ ਸਾਧਿਆ ਹੈ॥ ੩॥

ਭਾਵ–ਨਾ ਸਿਧੇ ਹੋਣ ਵਾਲੇ ਨੂੰ ਸਿਧਾ ਕਰਨ ਵਾਲੀ ਸਾਧ ਸੰਗਤ ਹੈ, ਇਸ ਲਈ ਮਨ ਅਸਾਧ ਨੂੰ ਸਾਧਨ ਵਾਸਤੇ ਸਤਿਸੰਗ ਕਰਨੀ ਚਾਹੀਦੀ ਹੈ।

## ਸਾਧ ਸੰਗਿ-ਸਿਖ ਕਰਣੀ

੧ ਪਉਣ ਪਾਨੀ ਬੈਸੰਤਰੋ ਰਜਗੁਣ ਤਮਗੁਣ ਸਤਗੁਣ ਜਿੱਤਾ।
੨ ਮਨਬਚ ਕ੍ਰਮ ਸੰਕਲਪਕਰ ਇਕਮਨ ਹੋਇ ਵਿਗੋਇਦੁਚਿੱਤਾ।
੩ ਲੋਕਵੇਦ ਗੁਰਗਿਆਨਲਿਵ ਅੰਦਰਿਇਕ ਬਾਹਰਿ ਬਹੁ ਭਿੱਤਾ।
੪ ਮਾਤਲੋਕ ਪਤਾਲ ਜਿਣ ਸੁਰਗ ਲੋਕ ਵਿਚ ਹੋਇ ਅਵਿੱਤਾ।
੫ ਮਿੱਠਾ ਬੋਲਣ ਨਿਵ ਚਲਣ ਹੱਥਹੁ ਦੇਕਰ ਪਤਿਤ ਪਵਿਤਾ।
੬ ਗੁਰਮੁਖਿਸੁਖਫਲ ਪਾਇਆਅਤੁਲ ਅਡੋਲਅਮੋਲ ਅਮਿੱਤਾ।
੭ ਸਾਧ ਸੰਗਤਿ ਮਿਲ ਪੀੜਨ ਪਿੱਤਾ ॥ ੪ ॥

ਅਰਥ—(੧) ਪੌਣ, ਪਾਣੀ, ਅਗਨਿ ਰਜੋਗੁਣ, ਸਤੋਗੁਣ, ਤਮੋਗੁਣ, ਨੂੰ ਜਿਤ ਲਿਆਹੈ (੨) ਮਨ, ਬਾਣੀ, ਸਰੀਰ ਦਾ ਸੰਕਲਪ ਕਰਕੇ (ਭਾਵ ਅਭਿਮਾਨ ਛਡਕੇ) ਇਕ ਮਨ ਹੋਏ ਤੇ ਦ੍ਵੈਤ ਨਾਸ ਕੀਤਾ ਹੈ। (੩) ਗੁਰਾਂ ਦੇ ਗਿਆਨ ਦੀ ਪ੍ਰੀਤ ਕਰਕੇ ਅੰਦਰੋਂ ਤਾਂ ਇਕੋ ਰੂਪ ਹਨ ਅਤੇ ਬਾਹਰੋਂ ਲੋਕ ਤੇ ਵੈਦਕ (ਕਰਮ ਕਰਦੇ ਹੋਏ) ਬਹੁਤ ਤਰਾਂ (ਦੇ ਪ੍ਰਤੀਤ ਹੁੰਦੇ) ਹਨ। (੪) ਮਾਤਲੋਕ, ਪਤਾਲ ਲੋਕ ਦੀ ਵਾਸ਼ਨਾ ਨੂੰ ਜਿਤਕੇ ਸਵਰਗ ਲੋਕ ਵਿਚ ਵੱਸਨ ਦੀ ਵਾਸ਼ਨਾਂ ਵਲੋਂ ਭੀ ਪ੍ਰਾਹੁਣੇ ਹੋਏ ਹਨ। (੫) ਮਿੱਠਾ ਬੋਲਦੇ ਨਿਉਂਕੇਚਲਦੇ ਤੇ ਹਥੋਂਦੇਕੇ ਪਾਪੀਆਂ ਨੂੰ ਪਵਿਤ੍ਰ ਕਰਦੇਹਨ। (੬) ਗੁਰਮੁਖਾਂ ਨੇ ਅਤੁਲ, ਅਡੋਲ ਅਤੇ ਮਿਤ ਤੋਂ ਰਹਿਤ ਅਮੋਲਕ ਸੁਖਫਲ ਨੂੰਪਾਇਆ ਹੈ। (੭) ਸਾਧ ਸੰਗਤਿ ਵਿਚ ਮਿਲਕੇ ਮਨ ਨੂੰ ਮਾਰਦੇ ਹਨ ॥ ੪ ॥

ਭਾਵ—"ਮਨ ਮਰੈ ਧਾਤੁ ਮਰ ਜਾਇ ॥ ਬਿਨ ਮਨ ਮੂਏ ਕੈਸੇ ਹਰਿ ਪਾਇ" ਮਨ ਦੇ ਮੋਯਾ ਸਾਰੇ ਫੁਰਨੇ ਮਿਟ ਜਾਂਦੇ ਹਨ, ਇਸ ਲਈ ਗੁਰਮੁਖ ਸਾਧ ਸੰਗਤ ਵਿਚ ਮਿਲਕੇ ਮਨ ਨੂੰ ਮਾਰਦੇ ਹਨ।

## ਸਾਧ ਸੰਗ-ਸਿਖ ਮਰਯਾਦਾ

੧ ਚਾਰ ਪਦਾਰਥ ਹੱਥ ਜੋੜ ਹੁਕਮੀ ਬੰਦੇ ਰਹਿਣ ਖੜੋਤੇ।
੨ ਚਾਰੇ ਚਕ ਨਿਵਾਇਆ ਪੈਰੀਂ ਪੈ ਇਕ ਸੂਤ ਪਰੋਤੇ।
੩ ਵੇਦ ਨ ਪਾਇਨ ਭੇਦ ਕਿਹੁ ਪੜ ਪੜਪੰਡਿਤ ਸੁਣਸੁਣ ਸ੍ਰੋਤੇ।
੪ ਚਹੁਜੁਗ ਅੰਦਰਿ ਜਾਗਦੀ ਓਤ ਪੋਤ ਮਿਲ ਜਗ ਮਗ ਜੋਤੇ।
੫ ਚਾਰਵਰਨਇਕਵਰਨਹੋਇਗੁਰਸਿਖਵੜੀ ਅਨਸਨਮੁਖਗੋਤੇ।
੬ ਧਰਮਸਾਲ ਵਿਚ ਬੀਜਦੇ ਕਰ ਗੁਰਪੁਰਬ ਸਵਣਜ ਸਓਤੇ।

੭ ਸਾਧ ਸੰਗਤ ਮਿਲ ਦਾਦੇ ਪੋਤੇ ॥ ੫ ॥

ਅਰਥ–(੧) ਹਥ ਜੋੜਕੇ ਚਾਰੇ ਪਦਾਰਥ ਹੁਕਮਦੇ ਬੰਦੇ ਹੋਕੇ ਖਲੋਤੇ ਰਹਿੰਦੇ ਹਨ। (੨) ਚਾਰੇ ਚੱਕਾਂ ਨੂੰ ਨਿਵਾਇਆ ਹੈ ਤੇ ਗੁਰੂ ਦੀ ਪੈਰੀ ਪੈਕੇ ਇਕ ਨਾਮ ਰੂਪ ਸੂਤ ਵਿਚ ਪ੍ਰੋਤੇ ਰਹਿੰਦੇ ਹਨ। (੩) ਵੇਦ ਕਿਤੇਬਾਂ ਭੀ ਭੇਦ ਨਹੀਂ ਪਾਉਂਦੇ ਪੰਡਤ ਪੜ ਪੜਕੇ ਥਕੇ ਅਤੇ ਸ੍ਰੋਤੇ ਸੁਣ ਸੁਣਕੇ ਥੱਕ ਗਏ ਹਨ। (੪) ਚਹੁੰ ਜੁਗਾਂ ਅੰਦਰ ਤਾਣੇ ਪੇਟੇ ਵਾਂਗੂੰ ਮਿਲਕੇ (ਵਾਹਿਗੁਰੂ ਦੀ) ਜਗ ਮਗ ਕਰਕੇ ਜੋਤ ਜਗਦੀ ਹੈ।(੫) ਚਾਰੇ ਵਰਨ ਇਕ ਵਰਨ ਹੋਕੇ ਗੁਰ ਸਿਖ ਸਾਹਮਣੇ (ਹੋਕੇ ਆਪਣੇ) ਗੋਤ (ਸਿਖ ਧਰਮ) ਵਿਚ ਵੜਦੇ ਹਨ। [੬] ਧਰਮਸਾਲ ਵਿਚ ਸਮੇਂ ਦਾ ਬੀਜ ਦੇਕੇ ਉਹ ਗੁਰਪੁਰਬਾਂ ਦੇ ਕਰਨ ਰੂਪ ਨਫੇ ਵਾਲਾ ਵਣਜ ਕਰਦੇ ਹਨ। (੭) ਸਾਧ ਸੰਗਤਿ ਵਿਚ ਮਿਲਕੇ (ਸਭ) ਦਾਦੇ ਪੋਤਰੇ (ਇਕੋ ਜਹੇ ਹਨ)॥ ੫ ।

ਭਾਵ–ਜਿਵੇਂ ਦਾਦੇ ਦੇ ਪੋਤਰੇ ਦਾਦੇ ਦੀ ਵਰਾਸਤ ਦਾ ਇਕੋਜਿਹਾਹਕਰਖਦੇ ਹਨਇਵੇਂਹੀਸਾਧਸੰਗਤਵਿਚਮਿਲਬੈਠਣਵਾਲੇ ਸਿਖੀਦੇਇਕੋ ਜਹੇ ਅਧਿਕਾਰੀਹਨ।

## ਸਾਧ ਸੰਗ-ਪੰਜਾਂ ਤੋਂ ਬਾਹਰ ਹੈ

੧ ਕਾਮ ਕ੍ਰੋਧ ਹੰਕਾਰ ਸਾਧ ਲੋਭ ਮੋਹ ਦੀ ਜੋਹ ਮਿਟਾਈ।
੨ ਸਤਸੰਤੋਖਦਇਆ ਧਰਮ ਅਰਥ ਸਮਰਥ ਸੁਗਰਬ ਸਮਾਈ।
੩ ਪੰਜੇ ਤਤ ਉਲੰਘਿਆ ਪੰਜ ਸਬਦ ਵਜੀ ਵਾਧਾਈ।
੪ ਪੰਜੇ ਮੁੰਦ੍ਰਾਂ ਵਸਿ ਕਰ ਪੰਚਾਇਣ ਹੁਇ ਦੇਸ ਦੁਹਾਈ।
੫ ਪਰਮੇਸਰ ਹੈ ਪੰਜ ਮਿਲ ਲੇਖ ਅਲੇਖ ਨ ਕੀਮਤਿ ਪਾਈ।
੬ ਪੰਜਮਿਲੁ ਪਰਪੰਚ ਤਜ ਅਨਹਦ ਸਬਦ ਸੁਰਤ ਲਿਵਲਾਈ।
੭ ਸਾਧ ਸੰਗਤਿ ਸੋਹਨਿ ਗੁਰ ਭਾਈ ॥ ੬ ॥

ਜੋਹ – ਝਾਕ ਸੁ ਗਰਬ = ਗੁਰੂ ਗ੍ਰੰਥ ਸਾਹਿਬ। ਪਰਪੰਚ = ਛਲ

ਅਰਥ–[੧] ਕਾਮ, ਕ੍ਰੋਧ, ਹੰਕਾਰ ਨੂੰ ਰੋਕਿਆ ਅਤੇ ਲੋਭ ਮੋਹਦੀ ਤਾੜਨਾ ਮਿਟਾਈ ਹੈ। (੨) ਸਤਿ, ਸੰਤੋਖ, ਦਇਆ, ਧਰਮ, ਵਿਚਾਰ ਨੂੰ (ਧਾਰਨ ਕਰਕੇ) (ਗੁਰੂ) ਗ੍ਰੰਥ(ਸਾਹਿਬਜੀਦੇ) ਯਥਾਰਥਅਰਥਾਂ ਦੀਸਮਰਥਾ (ਹਿਰਦੇ ਵਿਚ) ਸਮਾਈ ਹੈ। (੩) ਪੰਜੇ ਤਤਾਂ (ਦੀ ਹੰਗਤਾ ਤੋਂ ਭੀ) ਲੰਘਿਆ ਤੇ ਪੰਜਾਂ ਸ਼ਬਦਾਂ ਦੀ 'ਵਧਾਈ' ਖੁਸ਼ੀ ਪ੍ਰਗਟ ਹੋਈ ਹੈ। (੪) (ਜੋਗੀਆਂ ਦੀਆਂ) ਪੰਜਾਂ ਮੁੰਦਰਾਂ (ਵਲੋਂ ਮਨ ਨੂੰ) ਵਸ ਕਰਕੇ 'ਪੰਚ-ਆਇਣ' ਉਪਕਾਰ ਦੇ ਘਰ ਵਿਚ ਹੋਕੇ ਦੇਸ ਵਿਚ ਦੁਹਾਈ ਦਿਤੀ ਹੈ (੫) ਪੰਜਾਂ ਦੇ ਮਿਲਿਆਂ (ਉਹ) ਪ੍ਰਮੇਸਰ ਦਾ ਸਵਰੂਪ ਹੈ ਤਾਂਤੇ ਉਸ ਲੇਖੇ ਤੋਂ ਅਲੇਖ ਦੀ ਕੀਮਤ ਨਹੀਂ ਪਾਈ ਜਾਂਦੀ। (੬) (ਜੋ) ਪੰਜਾਂ ਦੇ ਛਲ ਨੂੰ ਛਡਕੇ ਮਿਲੇ ਹਨ)

ਉਨਾਂ ਨੇ) ਇਕ ਰਸ ਸਬਦ ਪੜਕੇ ਬ੍ਰਹਮ ਨਾਲ ਪ੍ਰੀਤ ਲਾਈ ਹੈ। [੭] ਸਾਧ ਸੰਗਤਿ ਵਿਚ ਗੁਰਭਾਈ ਸੋਭਦੇ ਹਨ ॥ ੬ ॥

ਭਾਵ—ਸਾਧ ਸੰਗਤ ਵਿਚ ਮਿਲ ਬੈਠਨ ਵਾਲੇ ਸਾਰੇ ਹੀ ਗੁਰਭਾਈ ਹਨ, ਜੋ ਪੰਜਾਂ ਵਿਕਾਰਾਂ ਤੇ ਵਿਸ਼ਿਆਂ ਤੋਂ ਲੰਘਕੇ ਪਰਉਪਕਾਰ ਦਾ ਰੂਪ ਹੋਚੁਕੇ ਹਨ।

## ਸਾਧ ਸੰਗ ਵਿਚ ਛੇ ਨਹੀਂ ਪਹੁੰਚ ਸਕਦੇ।

੧ ਛੇ ਦਰਸ਼ਨ ਤਰਸਨ ਘਣੇ ਗੁਰਮੁਖਿ ਸਤਿਗੁਰ ਦਰਸ਼ਨ ਪਾਯਾ।
੨ ਛੇ ਸ਼ਾਸਤ੍ਰ ਸਮਝਾਵਨੀ ਗੁਰਮੁਖ ਗੁਰ ਉਪਦੇਸ ਦ੍ਰਿੜਾਯਾ।
੩ ਛੇ ਨਾਦ ਵਿਸਮਾਦ ਵਿਚ ਗੁਰਮਤ ਸਤਿਗੁਰ ਸ਼ਬਦ ਸੁਨਾਯਾ।
੪ ਛੇ ਰੁਤੀ ਕਰ ਵਰਤਮਾਨ ਸੂਰਜ ਇਕ ਚਲਿਤ ਵਰਤਾਯਾ।
੫ ਛੇ ਰਸ ਸਾਉ ਨ ਪਾਇਨੀ ਗੁਰਮੁਖ ਸੁਖਫਲ ਪ੍ਰੇਮ ਚਖਾਯਾ।
੬ ਜਤੀ ਸਤੀ ਚਿਰ ਜੀਵਣੇ ਚਕ੍ਰਵਰਤ ਹੋਇ ਮੋਹੇ ਮਾਯਾ।
੭ ਸਾਧ ਸੰਗਤਿ ਮਿਲ ਸਹਿਜ ਸਮਾਯਾ। ੭ ॥

ਅਰਥ—(੧) (ਜਿਨਾਂ ਗੁਰਮੁਖਾਂ ਨੇ) ਸਤਿਗੁਰੂ ਦਾ ਦਰਸ਼ਨ ਪਾਇਆ (ਹੈ ਤਿਨਾਂ ਦੇ ਦਰਸ਼ਨ ਕਰਨ ਨੂੰ) ਛੇ ਦਰਸ਼ਨ ਬਹੁਤਾ ਹੀ ਤਰਸਦੇ ਹਨ। (੨) (ਜੋ) ਗੁਰਾਂ ਨੇ ਗੁਰਮੁਖਾਂ ਨੂੰ ਉਪਦੇਸ਼ ਦ੍ਰਿੜਾਇਆ (ਹੈ ਉਸਨੂੰ) ਛੇ ਸ਼ਾਸਤ੍ਰਾਂ (ਦੇ) ਪਾਠੀ ਬੀ ਸਮਝਨ ਲਈ ਆਉਂਦੇ ਹਨ। (੩) ਸਤਿਗੁਰਾਂ (ਨੇ ਜੋ) ਗੁਰ ਸਿਖਿਆ ਦਾ ਸਬਦ ਸੁਣਾਇਆ (ਹੈ ਉਸ ਨੂੰ ਸੁਣਕੇ) ਛਿਆਂ ਰਾਗਾਂ (ਦੇ ਗਾਉਨ ਵਾਲੇ ਬੀ) ਅਚਰਜ (ਹੋ ਰਹੇ ਹਨ) (੪) (ਜਿਵੇਂ) ਛਿਆਂ ਰੁਤਾਂ ਦੇ ਵਰਤਮਾਨ ਵਿਚ ਸੂਰਜ ਇਕ ਹੁੰਦਾ ਹੈ (ਇਵੇਂ ਹੀ ਗੁਰੂ ਨੇ) ਚਰਿਤਰ ਕਰਕ ਵਰਤਾਇਆ (ਹੈ ਕਿ ਪੰਜ ਗਿਆਨ ਇੰਦ੍ਰੇ ਤੇ ਛੇਵੇਂ ਮਨ ਵਿਚ ਇਕੋ ਹੀ ਵਸਦਾ ਹੈ)। (੫) (ਜੋ) ਗੁਰਮੁਖਾਂ ਨੇ ਪ੍ਰੇਮ ਰੂਪ ਸੁਖਫਲ ਚਖਿਆ ਹੈ ਉਸ ਦਾ ਸਵਾਦ ਛੇ ਰਸਾਂ ਵਿਚੋਂ ਨਹੀਂ ਪਾਈਦਾ। (੬) ਜਤੀ, ਸਤੀ ਚਿਰ ਜੀਵਣੇ ਅਤੇ ਚੱਕ੍ਰਵਰਤੀ (ਆਦਿਕ ਸਭ) ਮਾਇਆ ਵਿਚ ਮੋਹੇ ਹੋਏ ਹਨ। (੭) ਸਾਧਸੰਗਤਿ (ਵਿਚ) ਮਿਲਨ ਵਾਲਾ ਬ੍ਰਹਮ ਵਿਚ ਸਮਾਯਾ ਹੈ ॥ ੭ ॥

ਭਾਵ—ਛੇ ਦਰਸ਼ਨ ਤੇ ਛੇ ਸ਼ਾਸਤ੍ਰ ਤੋਂ ਉਰਾ ਸਾਧ ਸੰਗ ਹੈ, ਉਸਦੀ ਬਰਾਬਰੀ ਉਪਰ ਕੋਈ ਨਹੀਂ ਪੁਜ ਸਕਦਾ ਸਤਿਸੰਗੀ ਦੀ ਵਾਹਿਗੁਰੂ ਵਿਚ ਸਮਾਈ ਹੁੰਦੀ ਹੈ।

## ਸਾਧ ਸੰਗ ਸਤਾਂ ਤੋਂ ਪਰੇ ਹੈ

੧ ਸੱਤ ਸਮੁੰਦ ਸਮਾਇਲੈ ਭਵਜਲ ਅੰਦਰ ਰਹੇ ਨਿਰਾਲਾ।
੨ ਸੱਤੇ ਦੀਪ ਅਨੇਰ ਹੈ ਗੁਰਮੁਖਿ ਦੀਪਕ ਸਬਦ ਉਜਾਲਾ।

੩ ਸੱਤੇ ਪੁਰੀਆਂ ਸੋਧੀਆਂ ਸਹਿਜ ਪੁਰੀ ਸੱਚੀ ਧਰਮਸਾਲਾ।
੪ ਸੱਤੇ ਰੋਹਣਿ ਸੱਤਵਾਰ ਸਾਧੇ ਫੜ ਫੜ ਮਥੇ ਵਾਲਾ।
੫ ਤ੍ਰੈ ਸਤੇ ਬ੍ਰਹਮੰਡ ਕਰ ਵੀਹ ਅਕੀਹ ਉਲੰਘ ਸੁਖਾਲਾ।
੬ ਸੱਤੇ ਸੁਰ ਭਰਪੂਰ ਕਰ ਸਤੀਂ ਧਾਰੀਂ ਪਾਰ ਪਿਆਲਾ।
੭ ਸਾਧ ਸੰਗਤਿ ਗੁਰ ਸ਼ਬਦ ਸਮਾਲ੍ਹਾ॥ ੮॥

ਸਮਾਈ = ਥਾਹ। ਬ੍ਰਹਮੰਡ = ਸੰਸਾਰ।

ਅਰਥ—(੧) ਸਤੇ ਸਮੁੰਦਰਾਂ ਦੀ ਥਾਹ ਲੈਕੇ ਸੰਸਾਰ ਅੰਦਰ ਨਿਰਾਲਾ ਹੀ ਰਹਿੰਦਾ ਹੈ। (੨) ਸੱਤੇ ਦੀਪਾਂ ਵਿਚ ਅਗਿਆਨ ਦਾ ਹਨੇਰਾ ਹੈ ਅਤੇ ਗੁਰਮੁਖਾਂ ਨੇ ਉਪਦੇਸ਼ ਕਰਕੇ ਗਿਆਨ ਦੀਵੇ ਦਾ ਉਜਾਲਾ (ਲਿਆ ਹੈ)(੩) ਸਤੇਪੁਰੀਆਂਸਾਧੀਆਂ (ਹਨ ਪਰ) ਸ਼ਾਂਤੀ ਦੀ ਪੂਰੀ ਧਰਮਸਾਲਾ ਹੈ। (੪) ਰੋਹਣੀ (ਤੋਂ ਆਦਿਲੈਕੇ ਸਤਾਈ ਨਛੱਤਰਾਂ ਦੇ) ਸੱਤੇ (ਚੱਕਰਾਂ) ਅਤੇ ਸੱਤੇ ਵਾਰਾਂ ਨੂੰ ਸਿਰ ਦ ਵਾਲਾਂ ਤੋਂ ਫੜ ਫੜ ਕੇ ਸਾਧਿਆ ਹੈ (ਭਾਵ ਇਹਨਾਂ ਦੀ ਮਨੌਤ ਦੇ ਪਖੰਡ ਨੂੰ ਚੰਗੀ ਤਰਾਂ ਜ਼ਾਹਰ ਕੀਤਾਹੈ)। (੫) "ਤ੍ਰੈ ਸਤੇ ਇਕਹੀ" "ਇ ਈਹ" "ਇਕ ਪ੍ਰੇਮ ਦੀ ਇਛਾ ਕਰਕੇ ਸੰਸਾਰਕ ਗਲੀ ਦੇ ਇੱਕੀ (ਤਰਾਂ ਦੇ ਦੁਖਾਂ ਤੋਂ) ਲੰਘਕੇ ਸੁਖਾਂ ਦਾ ਘਰ ਹੋਯਾ ਹੈ। (੬) ਸਤੇ ਸੁਰਾਂ (ਵਲੋਂ ਮਨ ਨੂੰ) ਭਰਪੂਰ ਕਰਕੇ (ਪਹਾੜ ਦੀਆਂ)ਸਤੇ ਧਾਰੀਆਂਤੋਂਪਾਰ ਪਿਆ ਹੈ। (੭) (ਅਤੇ) ਸਾਧ ਸੰਗਤ ਵਿਚ ਜਾਕੇ ਗੁਰਾਂ ਦਾ ਉਪਦੇਸ਼ ਸੰਭਾਲਿਆ ਹੈ॥ ੮॥

ਭਾਵ—ਗੁਰਸਿਖ ਸਾਧ ਸੰਗਤ ਦਾ ਨੇਮੀ ਪ੍ਰੇਮੀ ਹੋਕੇ ਇਹਨਾਂ ਸੱਤਾਂ ਦੇ ਭਰਮ ਕਰਮ ਤੋਂ ਨਿਕਲ ਗਿਆ ਹੈ।

## ਸਾਧ ਸੰਗਤ ਕਰਨ ਵਾਲਾ ਅਠਾਂ ਤੋਂ ਪਰੇ ਹੈ

੧ ਅੱਠ ਖੰਡ ਪਾਖੰਡ ਮਹਿ ਗੁਰਮਤਿ ਇਕਮਨਇਕ ਧਿਆਯਾ।
੨ ਅਸ਼ਟ ਧਾਤ ਪਾਰਸ ਮਿਲੀਗੁਰਮੁਖਿ ਕੰਚਨ ਜੋਤਿਜਗਾਯਾ।
੩ ਰਿੱਧਸਿੱਧ ਸਿਧ ਸਾਧਕਾਂ ਆਦਿ ਪੁਰਖ ਆਦੇਸ ਕਰਾਯਾ।
੪ ਅਠੇ ਪਹਿਰ ਅਰਾਧੀਐਸ਼ਬਦ ਸੁਰਤਿਲਿਵਅਲਖਲਖਾਯਾ।
੫ ਅਸ਼ਟ ਕੁਲੀ ਵਿਹੁ ਉੱਤਰੀ ਸਤਿਗੁਰ ਮੰਤ੍ਰ ਨ ਮੋਹੇ ਮਾਯਾ।
੬ ਮਨ ਅਸਾਧ ਨ ਸਾਧੀਐ ਗੁਰਮੁਖੁ ਸੁਖਫਲਸਾਧ ਸਮਾਯਾ।
੭ ਸਾਧ ਸੰਗਤ ਮਿਲ ਮਨ ਵਸਿ ਆਯਾ॥ ੯॥

ਖੰਡ = ਹਿਸੇ। ਸਾਧ = ਕਰਕੇ। ਸਧਾਯਾ = ਸਾਧਿਆ।

ਅਰਥ—(੧) (ਸੰਸਾਰ ਦੇ) ਅਠੇ ਹਿਸੇ(ਚਾਰ ਵਰਨ, ਚਾਰਆਸ਼ਰਮ) ਪਖੰਡ

ਵਿਚ (ਹਨ ਅਤੇ ਗੁਰ ਸਿਖਾਂ ਨੇ) ਗੁਰ ਸਿਖਯਾ ਦੁਆਰਾ ਮਨ ਨੂੰ ਇਕਾਗਰ ਕਰਕੇ ਇਕ ਨੂੰ ਧਿਆਇਆ ਹੈ। (੨) (ਚਾਰੇ ਵਰਨ ਚਾਰ ਮਜ਼ਹਬ ਰੂਪ) ਅਠੇ ਧਾਤਾਂ (ਗੁਰੂ ਰੂਪ) ਪਾਰਸ ਨਾਲ ਮਿਲੀਆਂ (ਤਾਂ ਗੁਰੂ ਨੇ) ਗੁਰਮੁਖ ਰੂਪ ਸੋਨੇ ਦੀ ਜੋਤ ਨੂੰ ਜਗਾਇਆ ਹੈ। (੩) ਰਿਧੀਆਂ ਸਿਧੀਆਂ ਵਾਲੇ ਸਿਧ ਸਾਧਕਾਂ ਨੇ (ਗੁਰਿਆਈਦੇ) ਆਦ ਪੁਰਖ (ਗੁਰੂ ਨਾਨਕ ਦੇਵ ਜੀ) ਨੂੰ ਨਮਸਕਾਰ ਕੀਤਾ ਹੈ। (੪) ਅਠੇ ਪਹਿਰ (ਵਾਹਿਗੁਰੂ ਨੂੰ) ਅਰਾਧੀਦਾ ਹੈ ਅਤੇ ਸ਼ਬਦ ਵਿਚ ਸੁਰਤ ਤੇ ਪ੍ਰੀਤ ਲਾਕੇ (ਗੁਰੂ ਨੇ ਸਿਖਾਂ ਨੂੰ) ਅਲਖ ਲਖਾਇਆ ਹੈ। (੫) (ਪੰਜ ਕਾਮਾਦਿਕ ਤੇ ਤਿੰਨਾਂ ਗੁਣਾਂ ਰੂਪ) ਅਠਾਂ (ਸੱਪਾਂ) ਦੀ ਕੁਲ ਦੀ ਵਿਹੁ ਉਤਰ ਗਈ ਹੈ ਅਤੇ ਸਤਿਗੁਰਾਂ ਦੀ ਸਿਖਿਆ ਕਰਕੇ ਮਾਯਾ ਵਿਚ ਮੋਹੇ ਨਹੀਂ (ਜਾਂਦੇ ਹਨ)। (੬) (ਜੋ) ਅਸਾਧ ਮਨ ਨਹੀਂ ਸਾਧਿਆ (ਜਾਂਦਾ) ਹੈ (ਸੋ) ਗੁਰਮੁਖ ਨੇ ਪ੍ਰੇਮਾ ਭਗਤੀ ਕਰਕੇ ਸਾਧਿਆ ਹੈ। (੭) ਸਾਧ ਸੰਗਤ ਵਿਚ ਮਿਲਿਆਂ ਮਨ ਵਸ ਵਿਚ ਆਯਾ ਹੈ ॥ ੯ ॥

ਭਾਵ—"ਮਨ ਮਰੈ ਦਾਰੂ ਜਾਣੈ ਕੋਇ" ਮਨ ਦੇ ਮਾਰਨਦਾ ਦਾਰੂ ਸਾਧਸੰਗਤ ਹੈ, ਜਦ ਮਨ ਮਰਦਾ ਹੈ ਤਾਂ ਉਸਦਾ ਰੂਪ ਹੀ ਇਹੋ ਹੁੰਦਾ ਹੈ ਕਿ ਪਿਛੇ ਦਸੇ ਕਰਮਾਂ ਤੋਂ ਹਟਣੇ ਸਤਿਸੰਗ ਹੀ ਲੋੜੀਦਾ ਹੈ।

## ਸਾਧ ਸੰਗ ਤੇ ਗੁਰ ਸਿਖਿਆ ਨੌਆਂ ਤੋਂ ਪਰੇ ਹੈ

**੧ ਨਉ ਪਰਕਾਰੀ ਭਗਤਿ ਕਰ ਸਾਧੇ ਨਵੈ ਦੁਆਰ ਗੁਰਮੱਤੀ।**
**੨ ਗੁਰਮੁਖਿ ਪਿਰਮ ਚਖਾਇਆ ਗਾਵੈ ਜੀਭ ਰਸਾਇਨ ਰੱਤੀ।**
**੩ ਨਵੀਂ ਖੰਡੀ ਜਾਣਾਇਆ ਰਾਜ ਜੋਗ ਜਿਣ ਸਤੀ ਅਸੱਤੀ।**
**੪ ਨਉ ਕਰ ਨਉ ਘਰ ਸਾਧਿਆ ਵਰਤਮਾਨ ਪਰਲਉ ਉਤਪੱਤੀ।**
**੫ ਨਵ ਨਿਧੀ ਪਿੱਛਲ ਗਣੀ ਨਾਥ ਅਨਾਥ ਸਨਾਥ ਜੁਗੱਤੀ।**
**੬ ਨਉ ਉੱਖਲੀ ਵਿਚ ਉਖਲੀ ਮਿਠੀ ਕਉੜੀ ਠੰਢੀ ਤੱਤੀ।**
**੭ ਸਾਧ ਸੰਗਤਿ ਗੁਰਮਤਿ ਸਣਖੱਤੀ ॥ ੧੦ ॥**

ਨੌ ਖੰਡੀ = ਸੰਸਾਰ। ਨੌਕਰ = ਨੌਗੋਲਕਾਂ। ਉਖਲ = ਗੋਲਕਾਂ। ਸਣਖਤੀ = ਅਨੰਦ

ਅਰਥ—(੧) ਨੌ ਤਰਾਂ ਦੀ ਭਗਤੀ ਕਰਕੇ (ਜੋ) ਨੌ ਦਰਵਾਜੇ (ਸਾਧਦੇ ਹਨ ਸੋ ਦਰਵਾਜੇ ਗੁਰਮੁਖਾਂ ਨੇ) ਗੁਰ ਸਿਖਿਆ ਦੁਵਾਰੇ ਸਾਧੇ ਹਨ। (੨) ਗੁਰਮੁਖਾਂ ਦੀ ਜੀਭ ਪ੍ਰੇਮ ਰਸ ਨੂੰ ਚੱਖਕੇ (ਤ੍ਰਿਪਤ ਹੋ) ਸਵਾਦ ਵਿਚ ਰੱਤੀ (ਹੋਈ ਜਸ) ਗਾਉਂਦੀ ਹੈ। (੩) ਗਿਆਨ ਜੋਗ ਦੁਵਾਰਾ ਸਤ ਅਸਤ ਨੂੰ ਜਿਤਕੇ ਸੰਸਾਰ ਵਿਚ ਜਤਾਇਆ ਹੈ। (੪) ਨੌ ਗੋਲਕਾਂ ਰੂਪ ਕਲਾ ਵਾਲੇ ਨਵੇਂ ਘਰ ਨੂੰ ਵਰਤਮਾਨ, ਪਰਲੋ ਤੇ ਉਤਪਤੀ ਵਲੋਂ ਸਾਧਿਆ ਹੈ। (੫) (ਵਿਚ ਲਗਾ) ਨੌ ਨਿਧੀਆਂ ਪਿਛੇ ਲਗੀਆਂ ਫਿਰਦੀਆਂ

ਹਨ ਅਤੇ) ਨਾਥਾ ਅਨਾਥਾਂ (ਨੂੰ ਗੁਰਮੁਖ) ਮੁਕਤ ਹੋਣ ਦੀ ਜੁਗਤੀ (ਦਸਦੇ ਹਨ) (੬) ਨੌ ਗੋਲਕਾਂ ਵਿਚੋਂ (ਜੋ ਜੀਭ) ਗੋਲਕ ਮਿਠੀ ਕੌੜੀ ਠੰਡੀ ਤੱਤੀ (ਹੁੰਦੀ ਸੀ) (੭) ਸਾਧ ਸੰਗਤ ਵਿਚ ਗੁਰ ਸਿਖਿਆ (ਲੈਕੇ) ਅਨੰਦ ਵਾਲੀ ਹੋਈ ਹੈ॥ ੧੦॥

ਭਾਵ "ਜੀਭ ਰਸਾਣਿ ਚੂਨੜੀ" ਹੈ ਜੋਸਾਧ ਸੰਗਤਵਿਚੋਂਨਾਮਰਸਦਾਅਨੰਦ ਲੈਂਦੀਅਤੇਸਿਰਜਨਹਾਰਨੂੰਯਾਦਕਰਦੀਹੈ ਇਸ ਲਈ ਮਨੋਹਰ ਕਿਤੇ ਨਹੀਂ ਜਾਂਦਾ।

## ਸਿਖ ਕਰਮ

੧ ਦੇਖ ਪਰਾਈਆਂ ਚੰਗੀਆਂ ਮਾਵਾਂ ਭੈਣਾਂ ਧੀਆਂ ਜਾਣੈ।
੨ ਉਸ ਸੂਅਰ ਉਸ ਗਾਇ ਹੈ ਪਰ ਧਨ ਹਿੰਦੂ ਮੁਸਲਮਾਣੈ।
੩ ਪੁਤ੍ਰ ਕਲਤ੍ਰ ਕੁਟੰਬ ਦੇਖ ਮੋਹੇ ਮੋਹਿ ਨ ਧੋਹਿ ਧਿਙਾਣੈ।
੪ ਉਸਤਤਿ ਨਿੰਦਾ ਕੰਨ ਸੁਣ ਆਪਹੁ ਬੁਰਾ ਨ ਆਖ ਵਖਾਣੈ।
੫ ਵਡ ਪ੍ਰਤਾਪ ਨ ਆਪ ਗਣ ਕਰ ਅਹੰਮੇਉ ਨ ਕਿਸੇ ਰਵਾਣੈ।
੬ ਗੁਰਮੁਖਿ ਸੁਖਫਲ ਪਾਇਆ ਰਾਜ ਜੋਗ ਰਸਰਲੀਆਂ ਮਾਣੈ।
੭ ਸਾਧ ਸੰਗਤਿ ਵਿਟਹੁ ਕੁਰਬਾਣੈ॥ ੧੧ ।

ਰਵਾਣੈ = ਨਾ ਦਬਾਵੇ। ਚੰਗੀਆਂ = ਸੋਹਣੀਆਂ

ਅਰਥ-(੧) ਪਰਾਈਆਂ ਸੋਹਣੀਆਂ ਇਸਤ੍ਰੀਆਂ ਨੂੰ ਮਾਵਾਂ ਭੈਣਾਂ ਤੇ ਧੀਆਂ ਕਰਕੇ ਜਾਣੇ। (੨) ਪਰਾਇਆ ਧਨ ਉਸ ਹਿੰਦੂ ਨੂੰ ਗਊ ਤੇ ਉਸ ਮੁਸਲਮਾਨ ਨੂੰ ਸੂਰ ਦੇ ਬਰਾਬਰ ਹੈ। (੩) ਪੁਤਰ, ਇਸਤਰੀ ਕੁਟੰਬ ਨੂੰ ਦੇਖਕੇ ਮੋਹ ਵਿਚ ਮੋਹਿਆ ਹੋਇਆ ਜੋਰ ਨਾਲ ਦਗਾ ਨ ਕਰੇ। (੪) ਉਸਤਤ ਨਿੰਦਾ ਕੰਨੀ ਸੁਣਕੇ ਆਪਨੇ ਤੋਂ ਬੁਰਾ ਕਿਸੇ ਨੂੰ ਨਾ ਆਖ ਕੇ ਸੁਣਾਵੇ। (੫) ਆਪ ਨੂੰ ਵਡ ਪ੍ਰਤਾਪੀ ਨਾ ਗਿਣੇ ਅਤੇ ਹੰਕਾਰ ਕਰਕੇ ਕਿਸੇ ਨੂੰ ਨ ਦਬਾਵੇ। (੬) (ਇਹ ਕੰਮ ਕਰਕੇ)ਗੁਰਮੁਖ ਨੇ ਸੁਖਫਲ ਨੂੰ ਪਾਇਆ ਹੈ ਤੇ ਗਿਆਨ ਜੋਗ ਦੇ ਪ੍ਰੇਮ ਦੀਆਂ ਖੁਸ਼ੀਆਂ ਮਾਣਦਾ ਹੈ। (੭) (ਤਾਂਤੇ) ਸਾਧ ਸੰਗਤ ਉਪਰੋਂ ਕੁਰਬਾਨ (ਜਾਂਦਾ ਹਾਂ)॥ ੧ ॥

ਭਾਵ-ਸਾਧ ਸੰਗ ਕਰਨ ਵਾਲੇ ਨੂੰ ਹੱਕ ਦੀ ਪਛਾਨ ਹੋ ਜਾਂਦੀ ਹੈ,ਇਸਲਈ ਸਤਿਸੰਗ ਦਾ ਵਡਾ ਪ੍ਰਤਾਪ ਹੈ।

## ਗੁਰਮੁਖ ਦੀ ਦਸ਼ਾ

੧ ਗੁਰਮੁਖਿ ਪਿਰਮ ਚਖਾਇਆ ਭੁਖ਼ਨ ਖਾਨਪੀਣਅੰਨ ਪਾਣੀ।
੨ ਸ਼ਬਦ ਸੁਰਤਿ ਨੀਂਦ ਉਘੜੀ ਜਾਗਦਿਆਂਸੁਖਰੈਣਵਿਹਾਣੀ।
੩ ਸਾਹੇ ਬ੍ਰਧੇ ਸੋਹਣੇ ਮੈਲਾ ਪਟ ਪਰਵਾਣ ਪਰਾਣੀ।

੪ ਚੱਲਣ ਜਾਣ ਸੁਜਾਣ ਸੋਇ ਜਗਮਿਹਮਾਣ ਆਏਮਿਹਮਾਣੀ।
੫ ਸਚ ਵਣਜ ਖੇਪ ਲੈ ਚਲੈ ਗੁਰਮੁਖ ਗਾਡੀ ਰਾਹੁ ਨਿਸਾਣੀ।
੬ ਹਲਤ ਪਲਤ ਮੁਖਉੱਜਲੇ ਗੁਰਸਿਖ ਗੁਰਸਿਖਾਂ ਮਨ ਭਾਣੀ।
੭ ਸਾਧ ਸੰਗਤ ਵਿਚ ਅਕਥ ਕਹਾਣੀ॥ ੧੨ ॥

ਅਰਥ (੧) ਗੁਰਮੁਖ ਨੇ ਪ੍ਰੇਮ ਰਸ ਨੂੰ ਚਖਿਆ ਹੈ (ਇਸ ਲਈ ਉਸ ਨੂੰ) ਅੰਨ ਪਾਣੀ ਦੇ ਖਾਨ ਪੀਨ ਦੀ ਭੁਖ ਨਹੀਂ ਲਗਦੀ। (੨) ਸ਼ਬਦੀ ਸੁਰਤ ਕਰਕੇ ਅਗਿਆਨ ਦੀ ਨੀਂਦ ਖੁਲ੍ਹੀ ਹੈ ਤੇ ਗਿਆਨ ਦਿਨਵਿਚ ਜਾਗਦਿਆਂਹੀ ਉਮਰਾ ਰਾਤ ਸੁਖ ਨਾਲ ਬੀਤੀ ਹੈ। (੩) ਗਾਨੇ ਬਧੇ (ਹੋਏ) ਪਰਾਹੁਣੀ (ਵਾਂਗੂੰ) ਮੈਲੇ ਕਪੜੇ ਪਾਏ ਹੋਏ ਭੀ ਪਰਵਾਨ ਤੇ ਸੋਹਣੇ ਹਨ। (੪) ਚਲੇ ਜਾਣਾ ਜਾਣਕੇ ਸੁਜਾਣ ਹੋਏ ਹਨ ਤੇ ਜਗਤ ਵਿਚ ਮਿਹਮਾਣੀ ਕਟਨ ਲਈ ਪ੍ਰਾਹੁਣੇ ਹੋਕੇ ਆਏ (ਮੰਨਦੇ) ਹਨ। (੫) ਸੱਚੇ ਸੌਦੇ ਦੀ ਖੇਪ ਲੈ ਚਲੇ ਹਨ ਤੇ ਗੁਰਮੁਖ ਗਡੀ ਰਾਹ ਤੇ ਪ੍ਰਗਟ (ਹੋਕੇ ਚਲਦੇ ਹਨ)। (੬) ਗੁਰਾਂ ਦੀ ਸਿਖਿਆ ਗੁਰ ਸਿਖਾਂ ਦੇ ਮਨ ਨੂੰ ਭਾਈ (ਹੈ ਇਸ ਲਈ ਉਹਨਾਂ ਦੇ) ਲੋਕ ਪਰਲੋਕ ਵਿਚ ਮੁਖ ਉਜਲੇ ਹਨ। (੭) ਸਾਧ ਸੰਗਤਵਿਚ ਅਕਥ (ਦੀ) ਕਹਾਣੀ (ਹੁੰਦੀ ਹੈ)॥ ੧੨ ॥

ਭਾਵ—ਜਿਵੇਂ ਗਾਨੇ ਬਧੀ ਕੁੜੀ ਪੇਕੇ ਤੋਂ ਤੁਰਜਾਣਾ ਮੰਨ ਲੈਂਦੀ ਹੈ, ਇਵੇਂ ਗੁਰਸਿਖ ਹਰ ਵੇਲੇ ਏਹ ਚੇਤੇ ਰਖਦੇ ਹਨ ਕਿ "ਏਹ ਜੁ ਦੁਨੀਆ ਸੇਹਰ ਮੇਲਾ" ਹੈ, ਇਸ ਲਈ ਉਹ ਸਾਧਸੰਗਤਵਿਚ ਜਾਕੇਨਿਰੰਕਾਰਦੇਗੁਣਸੁਣਦੇਤੇਗਾਉਂਦੇ ਹਨ।

## ਸਾਧ ਸੰਗਤ ਸਿਖੀ ਸਾਧਨ

੧ ਹਉਮੈਂ ਗਰਬ ਨਿਵਾਰੀਐ ਗੁਰਮੁਖ ਰਿਦੈ ਗਰੀਬੀ ਆਵੈ।
੨ ਗਿਆਨ ਮਤੀ ਘਟ ਚਾਨਣਾਭ੍ਰਮਅਗਯਾਨ ਅੰਧੇਰ ਮਿਟਾਵੈ।
੩ ਹੋਇ ਨਿਮਾਣਾ ਢਹਿ ਪਵੈ ਦਰਗਹ ਮਾਣ ਨਿਮਾਣਾ ਪਾਵੈ।
੪ ਖਸਮੈ ਸੋਈ ਭਾਂਵਦਾ ਖਸਮੈ ਦਾ ਜਿਸ ਭਾਣਾ ਭਾਵੈ।
੫ ਭਾਣਾ ਮੰਨੈ ਮੰਨੀਐ ਅਪਨਾ ਭਾਣਾ ਆਪ ਮਨਾਵੈ।
੬ ਦੁਨੀਆ ਵਿਚ ਪਰਾਹੁਣਾ ਦਾਵਾ ਛੱਡ ਰਹੈ ਲਾ ਦਾਵੈ।
੭ ਸਾਧ ਸੰਗਤਿ ਮਿਲ ਹੁਕਮ ਕਮਾਵੈ॥ ੧੩ ।

ਅਰਥ—(੧) ਹਉਮੈ ਤੇ ਹੰਕਾਰ ਦੂਰ ਕੀਤਾ ਹੈ ਤੇ ਗੁਰਮੁਖਾਂ ਦੇ ਹਿਰਦੇਵਿਚ ਗਰੀਬੀ ਆਈ ਹੈ। (੨) ਗਿਆਨ ਦੀ ਮਤ ਕਰਕੇਹਿਰਦੇ ਵਿਚ ਚਾਨਣਾ(ਹੋਇਆ) ਤੇ ਭਰਮ ਅਗਿਆਨ ਦਾ ਹਨੇਰਾ ਮਿਟ ਗਿਆ ਹੈ। (੩) ਨਿਮਾਣਾ ਹੋਕੇ (ਗੁਰ

ਚਰਨੀ ਡਿਗ ਪਵੇ ਤਾਂ ਨਿਮਾਣਾ ਹੀ ਦਰਗਹ ਵਿਚ ਮਾਣ ਪਾਉਂਦਾ ਹੈ। (੪) ਜਿਸ ਨੂੰ ਖਸਮ ਦਾ ਭਾਣਾ ਭਾਉਂਦਾ ਹੈ ਸੋਈ ਖਸਮ ਨੂੰ ਭਾਉਂਦਾ ਹੈ। (੫)(ਵਾਹਿਗੁਰੂ ਦਾ) ਭਾਣਾ ਮੰਨੇ (ਤਾਂ ਪ੍ਰਲੋਕ ਵਿਚ ਮੰਨੀਦਾ ਹੈ ਪਰ ਵਾਹਿਗੁਰੂ) ਆਪਣੇ ਭਾਣੇ ਆਪ ਹੀ ਮਨਾਉਂਦਾ ਹੈ। (੬) ਦੁਨੀ ਵਿਚ ਪ੍ਰਾਹੁਣਾ (ਹੋਕੇ ਰਹਿੰਦਾ ਹੈ ਅਤੇ) ਦਾਵਾ ਛਡਕੇ ਬਿਨਾ ਦਾਵੇ ਦੇ ਰਹਿੰਦਾ ਹੈ। (੭) ਸਾਧ ਸੰਗਤ ਵਿਚ ਮਿਲਕੇ ਹੁਕਮ ਕਮਾਉਂਦਾ ਹੈ ॥੧੩॥

ਭਾਵ—"ਹੁਕਮ ਮੰਨ ਹੋਵੈ ਪਰਵਾਣੁ ਤਾਂ ਖਸਮੈ ਕਾ ਮਹਲੁ ਪਾਇਸੀ" ਹੁਕਮ ਮੰਨਣ ਦੀ ਸੂਝ ਸਾਧ ਸੰਗਤ ਵਿਚ ਹੁੰਦੀ ਹੈ।

## ਸਾਧ ਸੰਗ—ਗੁਰਮੁਖ ਕਰਮ

**੧ ਗੁਰ ਪਰਮੇਸਰ ਇਕ ਜਾਣ ਗੁਰਮੁਖਿ ਦੂਜਾ ਭਾਉ ਮਿਟਾਯਾ।**
**੨ ਹਉਮੈ ਪਾਲ ਢਹਾਇ ਕੈ ਤਾਲ ਨਦੀ ਦਾ ਨੀਰ ਮਿਲਾਯਾ।**
**੩ ਨਦੀ ਕਿਨਾਰੈ ਦੁਹ ਵਲੀ ਇਕਦੂ ਪਾਰਾਵਾਰਨ ਪਾਯਾ।**
**੪ ਰੁਖਹੁ ਫਲ ਤੈ ਫਲਹੁ ਰੁਖ ਇਕ ਨਾਉ ਫਲ ਰੁਖ ਸਬਾਯਾ।**
**੫ ਛਿਅ ਰੁਤੀ ਇਕ ਸੁਝ ਹੈ ਸੁਝੈ ਸੂਝ ਨ ਹੋਰ ਦਿਖਾਯਾ।**
**੬ ਰਾਤੀਂ ਤਾਰੇ ਚਮਕਦੇ ਦਿਹ ਚੜਿਐ ਕਿਨ ਆਖ ਲੁਕਾਯਾ।**
**੭ ਸਾਧ ਸੰਗਤਿ ਇਕ ਮਨ ਇਕ ਧਿਆਯਾ ॥ ੧੪ ॥**

ਅਰਥ—(੧) ਗੁਰਮੁਖਾਂ ਨੇ ਗੁਰੂ ਤੇ ਪਰਮੇਸ਼ਰ ਨੂੰ ਇਕ ਰੂਪ ਜਾਨਕੇ ਦੂਜਾ ਭਾਉ ਮਿਟਾਇਆ ਹੈ। (੨) ਹਉਮੈਂ ਦੀ ਪਾਲ ਢਾਹਕੇ (ਸਰੂਪ ਰੂਪ) ਸਰੋਵਰ ਦਾ ਜਲ ਨਦੀ ਵਿਚ ਮਿਲਾਇਆ ਹੈ (ਭਾਵ ਜੀਵ ਈਸ਼ਵਰ ਦੀ ਏਕਤਾ ਕੀਤੀ ਹੈ। (੩) (ਜਿਵੇਂ) ਨਦੀ ਦੇ ਦੋਂਹ ਪਾਸੇ ਦੇ ਕਿਨਾਰਿਆਂ ਦੇ ਉਰਾਰ ਪਾਰ ਦਾ ਅੰਤ ਨਹੀਂ ਪਾਇਆ (ਜਾਂਦਾ ਇਵੇਂ ਹੀ ਹੁਣ ਜੀਵ ਈਸ਼ਵਰ ਦੀ ਏਕਤਾ ਹੋਈ ਦੀ ਪਛਾਨ ਨਹੀਂ ਹੋ ਸਕਦੀ) (੪) ਬਿਰਛ ਤੋਂ ਫਲ ਤੇ ਫਲ ਤੋਂ ਬਿਰਛ (ਹੁੰਦਾ ਹੈ) ਇਕ ਤੋਂ ਨਾਉਂ ਦੋ ਫਲ ਬਿਰਛ (ਰੂਪ) ਹੋਏ ਹਨ ਤੇ ਸਾਰੇ (ਇਹ ਜਾਨਦੇ ਹਨ) ਛਿਆਂ ਰੁਤਾਂ ਵਿਚ ਸੂਰਜ ਹੁੰਦਾ ਹੈ (ਅਤੇ ਉਹੀ) ਸੂਰਜ ਸੁਝਦਾ ਹੈ ਹੋਰ ਕੋਈ ਨਹੀਂ ਦਿਸਦਾ। (੬) ਰਾਤੀਂ ਤਾਂ ਤਾਰੇ ਚਮਕਦੇ ਹਨ ਦਿਨ ਚੜ੍ਹਿਆਂ ਕਿਸਨੇ ਆਖਕੇ ਉਹਨਾਂ ਨੂੰ ਲੁਕਾਇਆ ਹੈ। (੭) (ਗੁਰਮੁਖਾਂ ਨੇ) ਸਾਧ ਸੰਗਤ ਵਿਚ ਜਾਕੇ ਇਕਾਗਰ ਮਨ ਹੋਕੇ ਇਕ ਨੂੰ ਧਿਆਇਆ ਹੈ। ੧੪ ॥

ਭਾਵ—ਜਿਵੇਂ ਇਕ ਨਦੀ ਦੇ ਦੋਹਾਂ ਕਿਨਾਰਿਆਂ ਦਾ ਟਿਕਾਨਾ ਨਹੀਂ ਅਤੇ ਇਕ ਬਿਰਛ ਦੇ ਹੀ ਬੀਜ ਤੇ ਫਲ ਦੋ ਨਾਮ ਹਨ, ਇਵੇਂ ਹੀ ਸਿਖ ਤੇ ਸੰਗਤ ਦੋ ਨਾਮ ਹਨ ਪਰ ਚੀਜ਼ ਇਕੋ ਹੈ ਸਤਿਸੰਗ ਵਿਚ ਸਿਖ ਹੀ ਇਕ ਨੂੰ ਚੇਤੇ ਕਰਦੇ ਹਨ।

## "ਜੋਗਜਗਤਿ ਇੰਵ ਪਾਈਐ"

੧ ਗੁਰੁ ਸਿਖ ਜੋਗੀ ਜਾਗਦੇ ਮਾਇਆ ਅੰਦਰ ਕਰਨ ਉਦਾਸੀ।
੨ ਕੰਨੀਂ ਮੁੰਦ੍ਰਾਂ ਮੰਤ੍ਰ ਗੁਰ ਸੰਤ ਧੂੜਿ ਬਿਭੂਤ ਸੁਲਾਸੀ।
੩ ਖਿੰਥਾ ਖਿਮਾ ਹੰਢਾਵਣੀ ਪ੍ਰੇਮ ਪਤ੍ਰ ਭਾਉ ਭੁਗਤਿ ਬਿਲਾਸੀ।
੪ ਸ਼ਬਦ ਸੁਰਤਿ ਸਿੰਙੀਵਜੈ ਡੰਡਾਗਿਆਨ ਧਿਆਨਗੁਰਦਾਸੀ।
੫ ਸਾਧਸੰਗਤਿਗੁਰਗੁਫੈਬਹਿਸਹਿਜਸਮਾਧਿ ਅਗਾਧਿ ਨਿਵਾਸੀ।
੬ ਹਉਮੈ ਰੋਗ ਅਰੋਗ ਹੋਇ ਕਰ ਸੰਜੋਗ ਵਿਜੋਗ ਖਲਾਸੀ।
੭ ਸਾਧ ਸੰਗਤਿ ਗੁਰਮਤਿ ਸਾਬਾਸੀ ॥ ੧੫ ॥

ਸੁਲਾਸੀ = ਸ੍ਰੇਸ਼ਟ। ਖਲਾਸੀ = ਛੁਟਕਾਰਾ।

ਅਰਥ—(੧) ਗੁਰੂ ਦੇ ਸਿਖ ਜੋਗੀ ਮਾਇਆਅੰਦਰ (ਰਹਿਕੇ) ਉਦਾਸੀਕਰਦੇ (ਹੋਏ ਗਿਆਨ ਵਿਚ) ਜਾਗਦੇ ਹਨ। (੨) ਗੁਰਾਂ ਦਾ ਮੰਤਰ ਕੰਨਾਂ ਵਿਚ ਮੁੰਦਰਾਂ ਹਨ ਅਤੇ ਸੰਤਾਂ ਦੇ ਚਰਨਾਂ ਦੀ ਧੂੜੀ ਸ੍ਰੇਸ਼ਟਬਿਭੂਤ ਹੈ। (੩) ਖਿਮਾਂਰੂਪ ਖਿੰਥਾ ਹੰਢਾਉਂਦੇ ਹਨ ਅਤੇ ਪ੍ਰੇਮ ਦੇ ਪਾਤਰ ਵਿਚ (ਵਾਹਿਗੁਰੂ ਦੇ) ਡਰ ਰੂਪ ਭੁਗਤ ਦਾ ਬਿਲਾਸਕਰਦੇ ਹਨ। (੪) ਸਬਦ ਵਿਚ ਸੁਰਤ (ਲਾਉਣ ਰੂਪ) ਸਿੰਙੀ ਵਜਦੀ ਹੈ ਅਤੇ ਗਿਆਨ ਰੂਪ ਡੰਡਾ ਹੈ ਤੇ ਗੁਰਾਂ ਦੀ ਸੇਵਾ (ਕਰਨੀ) ਧਿਆਨ (ਲਾਉਣਾ ਕਰਦੇ ਹਨ)। (੫) ਸਾਧ ਸੰਗਤ ਰੂਪ ਵਡੀ ਗੁਫਾ ਵਿਚ ਬਹਿਕੇ ਸਹਿਜੇ ਹੀ ਅਗਾਧ ਵਿਚ ਨਿਵਾਸੀ (ਹੋਨ ਰੂਪੀ) ਸਮਾਧੀ (ਲਾਉਂਦੇ ਹਨ)। (੬) ਹਉਮੈ ਦੇ ਰੋਗ ਤੋਂ ਅਰੋਗ ਹੋਕੇਸੰਜੋਗ ਵਿਜੋਗ (ਰੂਪ ਕਰਮਾਂ ਵਲੋਂ) ਛੁਟਕਾਰਾ ਪਾਉਣਾ ਕਰਦੇ ਹਨ। (੭) ਸਾਧ ਸੰਗਤ (ਵਿਚੋਂ) ਗੁਰਮਤਿ (ਧਾਰਨ ਕਰਕੇ ਦਰਗਹ ਵਿਚ) ਸਾਬਾਸੀ (ਮਿਲਦੀ ਹੈ) ॥੧੫॥

ਭਾਵ—ਪੂਰਨ ਜੋਗੀ ਸਿਖ ਹਨ ਅਤੇ ਉਹਨਾਂ ਦੇ ਸਰੂਪ ਦਾ ਵਰਨਨ ਕਰਕੇ ਜੋਗੀ ਨਾਲੋਂ ਭੀ ਉੱਚਾ ਦਰਜਾ ਸਿਖ ਦਾ ਦਰਸਾਯਾ ਹੈ।

## ਸਾਧ ਸੰਗਤ ਦਾ ਪ੍ਰੇਮੀ ਹੋਵੇ

੧ ਲਖ ਬ੍ਰਹਮੇ ਲਖ ਵੇਦਪੜ੍ਹ ਨੇਤਿ ਨੇਤ ਕਰ ਕਰ ਸਭ ਥੱਕੇ।
੨ ਮਹਾਂਦੇਵ ਅਵਧੂਤ ਲਖ ਜੋਗ ਗਿਆਨ ਉਣੀਂਦੇ ਅੱਕੇ।
੩ ਲਖ ਬਿਸ਼ਨ ਅਵਤਾਰ ਲੈ ਗਜਾਨ ਖੜਗਫੜਪਹੁੰਚ ਨਸਕੇ।
੪ ਲੱਖ ਲੋਮਸ ਚਿਰ ਜੀਵਣੇ ਆਦਿ ਅੰਤ ਵਿਚ ਧੀਰਕ ਧੱਕੇ।
੫ ਤਿੰਨ ਲੋਅ ਜੁਗ ਚਾਰ ਕਰ ਲਖ ਬ੍ਰਹਮੰਡ ਖੰਡ ਕਰ ਢੱਕੇ।

੬ ਲਖ ਪਰਲਉ ਉਤਪੱਤਿ ਲਖ ਹਰਹਟ ਮਾਲਾ ਅਖ ਫਰੱਕੇ।
੭ ਸਾਧ ਸੰਗਤਿ ਆਸਕ ਹੋਇ ਤੱਕੇ ॥ ੧੬ ॥

ਅਰਥ–(੧) ਲੱਖਾਂ ਹੀ ਬ੍ਰਹਮੇ ਲੱਖਾਂ ਵੇਦਾਂ ਨੂੰ ਪੜ੍ਹਕੇ ਬੇਅੰਤ ਕਰ ... ਸਭ ਥੱਕ (ਗਏ ਹਨ)। ਮਹਾਂਦੇਵ ਵਰਗੇ ਲਖਾਂ ਹੀ ਅਵਧੂਤ ਜੋਗ ਦੇ ਧਿਆਨ (ਵਿਚ ਹੋਕੇ) ਉਨੀਂਦੇ ਕਟਦੇ ਹੀ) ਅੱਕ (ਗਏ ਹਨ)। (੩) ਲਖਾਂ ਵੇਰੀ ਵਿਸ਼ਨੂੰ ਅਵਤਾਰ ਲੈਕੇ ਹੱਥ ਵਿਚ ਗਿਆਨ ਦੀ ਤਲਵਾਰ ਫੜਕੇ (ਵਾਹਿਗੁਰੂਦੀਪਹੁੰਚ ਤਕ) ਨਹੀਂ ਪਹੁੰਚ ਸਕਿਆ। (੪) ਲੋਮਸ ਵਰਗੇ ਲਖਾਂ ਹੀ ਚਿਰਜੀਵੀ ਆਦ ਅੰਤ ਵਿਚ ਧੀਰਜ ਧਾਰਕੇ ਧੱਕੇ (ਖਾਂਦੇ ਹਨ ਪਰ ਦਰਸ਼ਨ ਨਹੀਂ ਹੋਇਆ)। (੫) (ਉਸਨੇ) ਤਿੰਨਾਂ ਲੋਕਾਂ ਤੇ ਚਾਰ ਜੁਗਾਂ ਅਤੇ ਲਖਾਂ ਹੀ ਖੰਡ ਬ੍ਰਹਮੰਡਾ ਨੂੰ ਬਨਾਕੇ ਹਥ ਨਾਲ ਢਕਿਆ (ਹੋਇਆ ਹੈ, ਭਾਵ ਜਿਵੇਂ ਹੱਥ ਵਿਚ ਢਕੀ ਹੋਈ ਚੀਜ ਜਿਸ ਦੇ ਹੱਥ ਵਿਚ ਹੋਵੇ ਉਸਦੇ ਦਰਸ਼ਨ ਨੂੰ ਨਹੀਂ ਦੇਖ ਸਕਦੀਇਵੇਂ ਇਹ ਸਾਰੇ ਉਸਦਾ ਦਰਸ਼ਨਨਹੀਂ ਦੇਖ ਸਕਦੇ)। (੬) ਲਖਾਂ ਹੀ ਪਰਲੋਅਤੇ ਉਤਪਤੀਆਂਹਰਟਦੀਆਂ ਟਿੰਡਾਂ ਦੀ ਮਾਲ੍ਹ ਵਾਂਗੂੰ (ਉਸਦੇ) ਅੱਖ ਦੇ ਪਲਕਾਰ ਵਿਚ ਹੋਂਦੀਆਂ ਹਨ। (੭) (ਜੋ) ਸਾਧਸੰਗਤ ਦਾ ਪ੍ਰੇਮੀ ਹੋਵੇ (ਉਹ ਉਸਦੇ ਦਰਸ਼ਨ ਨੂੰ) ਤਕਦਾ ਹੈ ॥ ੧੬ ॥

ਭਾਵ–"ਵਡਾ ਸਾਹਿਬ ਊਚਾ ਥਾਉ। ਊਚੇ ਉਪਰ ਊਚਾ ਨਾਉ" ਵਾਂਗੂੰ ਕਰਤਾਰ ਤੋਂ ਉਚੀ ਸਾਧ ਸੰਗਤ ਹੈ, ਜੋ ਸਾਧ ਸੰਗਤ ਕਰਦਾ ਹੈ, ਉਹ ਨਿਰੰਕਾਰ ਜੀਦੇ ਦਰਸ਼ਨ ਕਰ ਸਕਦਾ ਹੈ।

## "ਮਨ ਜੀਤੈ ਜਗੁ ਜੀਤੁ"

੧ ਪਾਰਬ੍ਰਹਮ ਪੂਰਨ ਬ੍ਰਹਮ ਆਦਿ ਪੁਰਖ ਹੈ ਸਤਿਗੁਰੁ ਸੋਈ।
੨ ਜੋਗਿ ਧਿਆਨਿ ਹੈਰਾਨਹੋਇ ਵੇਦਗਿਆਨਪਰਵਾਹ ਨ ਹੋਈ।
੩ ਦੇਵੀ ਦੇਵ ਸਰੇਵਦੇ ਜਲ ਥਲ ਮਹੀਅਲਿ ਭਵਦੀ ਲੋਈ।
੪ ਹੋਮ ਜਗ ਜਪ ਤਪ ਘਣੇ ਕਰ ਕਰ ਕਰਮ ਧਰਮ ਦੁਖ ਰੋਈ।
੫ ਵੱਸ ਨ ਆਵੈ ਧਾਂਵਦਾ ਅਠ ਖੰਡ ਪਾਖੰਡ ਵਿਗੋਈ।
੬ ਗੁਰਮੁਖ ਮਨ ਜਿਣ ਜਗ ਜਿਣੈਆਪਗਵਾਇਆਪਸਭਕੋਈ।
੭ ਸਾਧ ਸੰਗਤ ਗੁਣ ਹਾਰ ਪਰੋਈ ॥ ੧੭ ॥

ਅਰਥ–(੧) ਉਸੇ ਨਿਰਗੁਣ ਬ੍ਰਹਮ ਆਦ ਪੁਰਖ ਦਾ ਸਰਗੁਨ ਬ੍ਰਹਮ ਰੂਪ ਸਤਿਗੁਰੂ (ਨਾਨਕ ਦੇਵ ਜੀ) ਹੈ। (੨) (ਉਸ ਨਿਰਗੁਨ ਨੂੰ ਮਿਲਨ ਲਈ) ਜੋਗੀ ਧਿਆਨ ਲਾਕੇ ਹੈਰਾਨ ਹੋਏ ਅਤੇ ਵੇਦਾਂ ਦੇ ਗਿਆਨ ਦੀ ਭੀ ਪਰਵਾਹ ਨਹੀਂ ਹੁੰਦੀ

(੩) ਦੇਵੀਆਂ ਦੇਵਤੇ ਸੇਂਵਦੇ ਹਨ ਤੇ ਜਲਾਂ, ਥਲਾਂ, ਪ੍ਰਿਥਵੀ, ਅਕਾਸ (ਵਿਚ ਉਸ ਨੂੰ ਲਭਨ ਲਈ) ਦੁਨੀਆਂ ਭੌਂਦੀ ਹੈ। (੪) ਹੋਮ, ਜੱਗ ਜਪ ਤਪ (ਆਦਿਕ) ਬਹੁਤੇ ਕਰਮ ਧਰਮ ਕਰ ਕਰਕੇ ਦੁਖੀਹੋਕੇ ਰੋਂਦੀ ਹੈ। (੫)(ਕਿਉਂਕਿ ਮਨ) ਦੌੜਦਾ ਹੋਇਆ ਵਸ ਨਹੀਂ ਆਉਂਦਾ (ਤੇ ਮਨ ਵਸ ਆਏ ਬਿਨਾਂ ਵਾਹਿਗੁਰੂ ਨਹੀਂ ਮਿਲਦਾ, ਇਸ ਸੰਸਾਰ ਦੇ) ਅਠੇ ਹਿਸਿਆਂ ਨੂੰ ਪਖੰਡ ਨੇ ਖਰਾਬ ਕੀਤਾ ਹੈ। (੬) ਗੁਰਮੁਖਾਂ ਨੇ ਮਨ ਨੂੰ ਜਿਤਕੇ ਜਗਤ ਨੂੰ ਜਿਤ (ਲਿਆ ਹੈ ਕਿਉਂਕਿ) ਹੰਕਾਰ ਗਵਾਇਆ ਸਭ ਕੋਈ ਆਪਣਾ(ਹੋਜਾਂਦਾਹੈ)।(੭)(ਗੁਰਮੁਖਾਂਨੇ)ਸਾਧਸੰਗ ਤੇਵਿਚੋਂ ਗੁਣਾਂ ਦੀਆਪ੍ਰਾਪਤੀ ਕੀਹ।੧੭।

ਭਾਵ—ਸਾਧ ਸੰਗਤ ਵਿਚੋਂ ਸ਼ੁਭਗੁਣ ਹਾਸਲ ਹੁੰਦੇ ਹਨ, ਜਿਸਨੇ ਸ਼ੁਭ ਗੁਣ ਪਾ ਲਏ ਹਨ, ਉਸਨੇ ਮਨ ਨੂੰ ਮਾਰਕੇ ਨਿਰੰਕਾਰ ਨੂੰ ਆਪਣੇ ਵਸ ਕਰ ਲਿਆ ਹੈ।

## 'ਗੁਰ ਜਹਾਜ-ਖੇਵਟ ਗੁਰੂ'

**੧ ਅਲਖ ਨਿਰੰਜਨ ਆਖੀਐ ਰੂਪੁ ਨ ਰੇਖ ਅਲੇਖ ਅਪਾਰਾ।**
**੨ ਅਬਿਗਤ ਗਤ ਅਬਿਗਤ ਘਣੀ ਸਿਮ੍ਰਨ ਸੇਖ ਨ ਆਵੈ ਵਾਰਾ।**
**੩ ਅਕਥ ਕਥਾ ਕਿਉ ਜਾਣੀਐ ਕੋਇ ਨ ਆਖ ਸੁਣਾਵਣ ਹਾਰਾ।**
**੪ ਅਚਰਜਨੋ ਅਚਰਜ ਹੋਇ ਵਿਸਮਾਦੈ ਵਿਸਮਾਦ ਸਮਾਰਾ।**
**੫ ਚਾਰ ਵਰਨ ਗੁਰ ਸਿਖ ਹੋਇ ਘਰਬਾਰੀ ਬਹੁ ਵਣਜ ਵਪਾਰਾ।**
**੬ ਸਾਧ ਸੰਗਤਿ ਆਰਾਧਿਆ ਭਗਤ ਵਛਲ ਗੁਰੁ ਰੂਪ ਮੁਰਾਰਾ।**
**੭ ਭਵ ਸਾਗਰ ਗੁਰ ਸਾਗਰ ਤਾਰਾ। ੧੮॥**

ਅਰਥ—(੧) ਅਲਖ, ਨਿਰੰਜਨ ਦਾ ਰੂਪਰੇਖ ਨਹੀਂ ਹੈ, (੩)ਅਲੇਖ ਅਪਾਰ ਆਖੀਦਾ ਹੈ। (੩) ਅਬਗਤ ਵਾਹਿਗੁਰੂ ਦੀ ਪ੍ਰਾਪਤੀ ਬਹੁਤ ਹੀ ਔਖੀ ਹੈ ਅਤੇ ਸ਼ੇਸ਼ ਨਾਗ ਦੇ ਸਿਮਰਨ ਕਰਦਿਆਂ ਭੀ ਅੰਤ ਨਹੀਂ ਆਇਆ। (੩) ਕਥਾ ਅਕਥ ਹੈ, ਕਿਸਤਰਾਂ ਜਾਣੀਏ ? (ਕਿਉਂਕਿ) ਕੋਈ ਆਖਕੇ ਸੁਨਾਉਣ ਵਾਲਾ ਨਹੀਂ ਹੈ। (੪) (ਉਸਦਾ ਦਰਸਨ ਦੇਖਕੇ) ਅਸਚਰਜ ਨੂੰ ਭੀ ਅਸਚਰਜ ਹੁੰਦਾ ਤੇ ਵਿਸਮਾਦ ਦੇ ਵਿਸ ਮਾਦ ਦਾ ਸੁਮਾਰ (ਨਹੀਂ ਆਉਂਦਾ ਕਿ ਵਿਸਮਾਦ ਕਿੰਨਾਕੁ ਹੈਰਾਨ ਹੁੰਦਾ ਹੈ)। (੫) (ਚਾਰੇ ਵਰਨਾਂ ਦੇ ਪੁਰਖ) ਗੁਰੂ ਦੇ ਸਿਖ ਗ੍ਰਿਹਸਥੀ ਹੋਕੇ ਬਹੁਤੇ ਵਣਜ ਵਪਾਰ (ਕਰਦੇ ਹਨ। (੬) ਸਾਧ ਸੰਗਤਿ ਵਿਚ ਜਾਕੇ ਹੰਕਾਰ ਦੇ ਨਾਸ ਕਰਨ ਵਾਲੇ ਭਗਤਾਂ ਦੇ ਪਿਆਰੇ ਗੁਰੂ ਦੇ ਰੂਪ ਨੂੰ ਆਰਾਧਿਆ ਕਰਦੇ ਹਨ। (੭) (ਅਤੇ ਉਨ੍ਹਾਂ ਨੂੰ) ਸਮੁੰਦ੍ਰਾਂ ਵਿਚ ਸੰਸਾਰ ਸਮੁੰਦਰ ਤੋਂ ਗੁਰੂ ਤਾਰਦਾ ਹੈ॥ ੧੮॥

ਭਾਵ—ਗੁਰੂ ਦੇ ਸਿਖ ਵਣਜ ਵਪਾਰ ਕਰਦੇ ਹੋਏ ਉਨ੍ਹਾਂ ਦੇ ਬੰਧਨ ਵਿਚ ਨਹੀਂ ਬਝਦੇ ਅਤੇ ਘਰਬਾਰੀ ਹੋਕੇ ਭੀ ਘਰ ਦੇ ਝਮੇਲਿਆਂ ਵਿਚ ਗਰਕ ਨਹੀਂ ਹੁੰਦੇ, ਇਸ

ਲਈ ਗੁਰੂ ਉਨਾਂ ਨੂੰ ਸੰਸਾਰ ਸਮੁੰਦਰ ਤੋਂ ਪਾਰ ਉਤਾਰ ਲੈਂਦਾ ਹੈ।

## ਸਿਰਜਨ ਵਾਲੇ ਦੀ ਗੁਰਮੁਖ ਨੂੰ ਸੋਝੀ ਹੈ

੧ ਨਿਰੰਕਾਰ ਏਕੰਕਾਰ ਹੋਇ ਓਅੰਕਾਰ ਅਕਾਰ ਅਪਾਰਾ।
੨ ਰੋਮ ਰੋਮ ਵਿਚ ਰਖਿਓਨ ਕਰ ਬ੍ਰਹਮੰਡ ਕਰੋੜ ਪਸਾਰਾ।
੩ ਕੇਤੜਿਆਂ ਜੁਗ ਵਰਤਿਆ ਅਗਮ ਅਗੋਚਰ ਧੁੰਧੂਕਾਰਾ।
੪ ਕੇਤੜਿਆਂ ਜੁਗ ਵਰਤਿਆ ਕਰ ਕਰ ਕੇਤੜਿਆਂ ਅਵਤਾਰਾ।
੫ ਭਗਤ ਵਛਲ ਹੋਇ ਆਇਆ ਕਲੀ ਕਾਲ ਪਰਗਟ ਪਾਹਾਰਾ।
੬ ਸਾਧ ਸੰਗਤ ਵਸ ਗਤਿ ਹੋਆ ਓਤ ਪੋਤਿ ਕਰ ਪਿਰਮ ਪਿਆਰਾ।
੭ ਗੁਰਮੁਖ ਸੁਝੈ ਸਿਰਜਣਹਾਰਾ। ੧੯॥

ਅਰਥ—[੧] ਨਿਰੰਕਾਰ (ਨੇ) ਏਕੰਗ (ਦਾ ਰੂਪ) ਹੋਕੇ (ਫਿਰ) ਓਅੰਕਾਰ ਦੇ ਅਕਾਰ ਅਪਾਰ (ਰੂਪ ਨੂੰ ਧਾਰਿਆ ਹੈ)। (੨) ਕ੍ਰੋੜਾਂ ਬ੍ਰਹਮੰਡਾਂ ਦਾ ਪਸਾਰਾ ਕਰਕੇ (ਆਪਣੇ) ਰੋਮਰੋਮ ਵਿਚਰਖਿਆਹੈ। (੩) ਕਈ ਜੁਗ ਬਹੁਤ ਤੋਂ ਬਹੁਤ ਹੀ ਧੁੰਧੂਕਾਰ ਵਰਤਿਆ (ਰਿਹਾ ਹੈ। (੪) (ਫਿਰ ਉਹ) ਕਈ ਜੁਗਾਂ ਵਿਚ ਕਿੰਨਿਆਂ ਅਵਤਾਰਾਂ ਦਾ ਰੂਪ ਕਰ ਕਰਕੇ ਵਰਤਿਆ (ਰਿਹਾ ਹੈ)। [੫] ਭਗਤ ਵਛਲ ਕਲਜੁਗਦੇ ਸਮੇਂ ਵਿਚ ਸੰਸਾਰ(ਵਿਚਗੁਰੂਰੂਪ) ਹੋਕੇ ਪ੍ਰਗਟ (ਹੋ) ਆਇਆ ਹੈ। [੬] (ਉਹ) ਪ੍ਰੇਮ ਦਾ ਪਿਆਰਾ ਹੋਣ ਕਰਕੇ ਪੇਟੇ ਵਾਂਗੂ ਸਾਧ ਸੰਗਤਿ ਦੇ ਵਸਗਤਿ ਹੋਯਾ ੨ ਹੈ। (੭) (ਉਹ) ਸਿਰਜਨ ਵਾਲਾ ਗੁਰਮੁਖ (ਨੂੰ ਇਸ ਰੂਪ ਵਿਚ) ਸੁਝਦਾ ਹੈ॥ ੧੯॥

ਭਾਵ—ਉਹ ਨਿਰੰਕਾਰ ਜਗਤ ਦਾ ਹਰਤਾ ਕਰਤਾ ਸਤਿਸੰਗ ਵਿਚ ਵਸਦਾ ਹੈ, ਪਰ ਇਸ ਗਲ ਦੀ ਸੂਝ ਗੁਰਮੁਖ ਤੋਂ ਬਿਨਾਂ ਹੋਰ ਕਿਸੇ ਨੂੰ ਨਹੀਂ ਹੈ।

## ਸਿਖ ਨੂੰ ਸਾਧ ਸੰਗ ਤੇ ਗੁਰ ਸਬਦ ਪਿਆਰਾ ਹੈ

੧ ਸਤਿਗੁਰੂ ਮੂਰਤਿ ਪ੍ਰਗਟੀ ਗੁਰਮੁਖ ਸੁਖਫਲ ਸਬਦ ਵਿਚਾਰਾ।
੨ ਇਕਦੂੰ ਹੋਇ ਸਹਸ ਫਲ ਗੁਰ ਸਿਖ ਸਾਧ ਸੰਗਤਿ ਓਅੰਕਾਰਾ।
੩ ਡਿਠਾ ਸੁਣਿਆ ਮੰਨਿਆ ਸਨਮੁਖ ਸੇ ਵਿਰਲੇ ਸੈਂਸਾਰਾ।
੪ ਪਹਿਲੋਂ ਦੇ ਪਾਖਾਕ ਹੋਇ ਪਿਛਹੁ ਜਗ ਮੰਗੈ ਪਗਛਾਰਾ।
੫ ਗੁਰਮੁਖਿ ਮਾਰਗ ਚਲਿਆਂ ਸੱਚ ਵਣਜ ਕਰ ਪਾਰ ਉਤਾਰਾ।
੬ ਕੀਮਤਿ ਕੋਇ ਨ ਜਾਣਈ ਆਖਣ ਸੁਣਨ ਨ ਲਿਖਣਹਾਰਾ।

੭ ਸਾਧ ਸੰਗਤਿ ਗੁਰੁ ਸਬਦ ਪਿਆਰਾ ॥ ੨੦ ।

ਅਰਥ-(੧) ਸਤਿਗੁਰੂ ਦੀ ਮੂਰਤਿ ਪ੍ਰਗਟੀ (ਤਾਂ ਬਾਬਾ ਲਹਿਣਾ ਰੂਪ) ਗੁਰਮੁਖ ਨੇ (ਗੁਰੂ) ਸ਼ਬਦ ਵਿਚਾਰ ਕਰਕੇ ਸੁਖਫਲ (ਪਾਇਆ)। (੨) (ਫਿਰ ਉਸ) ਇਕ ਤੋਂ (ਸਿਖਾਂ ਰੂਪ) ਹਜ਼ਾਰਾਂ ਹੀ ਫਲ ਹੋਏ (ਕਿਉਂਕਿ) ਗੁਰ ਸਿਖਾਂ ਦੀ ਸਾਧ ਸੰਗਤਿ ਵਿਚ ਓਅੰਕਾਰ (ਦਾ ਵਸੇਬਾ ਹੈ)। [੩] (ਜਿਨਾਂ ਨੇ ਗੁਰੂ ਨੂੰ ਵੈਰਾਗ ਵਿਵੇਕ ਅਖਾਂ ਨਾਲ) ਦੇਖਿਆ (ਤੇ ਨਿਸਚੇ ਵਿਚਾਰ ਕੰਨਾਂ ਨਾਲ) ਸੁਣਿਆਂ ਅਤੇ ਮੰਨਿਆਂ ਹੈ ਸੰਸਾਰ ਵਿਚ ਉਹ ਵਿਰਲੇ ਸਨਮੁਖ (ਸਿਖ ਹਨ)। [੪] (ਜੋ) ਪਹਿਲੋਂ (ਗੁਰਾਂ ਦੀ) ਚਰਨੀ ਪੈਕੇ ਚਰਨਾਂ ਦੀ ਧੂੜ ਹੋਏ (ਹਨ) ਪਿਛੋਂ ਜਗਤ (ਉਨਾਂ ਦੀ) ਚਰਨ ਧੂੜ ਮੰਗਦਾ ਹੈ। (੫) ਗੁਰਮੁਖ ਦੇ ਰਸਤੇ ਚਲਿਆਂ ਤੇ ਸਚ ਨਾਮ ਦਾ ਵਨਜ ਕੀਤਿਆਂ (ਸੰਸਾਰ ਤੋਂ ਪਾਰ ਉਤਾਰਾ (ਹੁੰਦਾ) ਹੈ। (੬) (ਐਸੇ ਗੁਰਸਿਖਾਂ ਦੀ) ਮਹਿਮਾਂ ਕੋਈ ਨਹੀਂ ਜਾਣਦਾ (ਅਤੇ) ਆਖਣ ਸੁਣਨ ਤੇ ਲਿਖਣ ਵਾਲਾ (ਭੀ ਕੋਈ) ਨਹੀਂ ਹੈ। [੭] (ਕਿਉਂਕਿ ਉਸਨੂੰ) ਸਾਧ ਸੰਗਤ (ਤੇ) ਗੁਰੂ ਦਾ ਸਬਦ ਪਿਆਰਾ ਹੈ ॥ ੨੦ ॥

ਭਾਵ-ਸਨਮੁਖ ਸਿਖਾਂ ਦੀ ਮਹਿਮਾਂ ਅਕਥ ਹੈ, ਅਤੇ ਗੁਰ ਸਬਦ ਦੇ ਪਿਆਰੇ ਹੋਣਾ ਸਨਮੁਖ ਸਿਖਾਂ ਦੀ ਨਿਸ਼ਾਨੀ ਹੈ।

## ਗੁਰੂ ਚੇਲੇ ਦਾ ਮੇਲ

੧ ਸਾਧਸੰਗਤਿ ਗੁਰੁਸਬਦਲਿਵਗੁਰਮੁਖਸੁਖਫਲਪ੍ਰਿਮ ਚਖਾਯਾ।
੨ ਸਭ ਨਿਧਾਨ ਕੁਰਬਾਨ ਕਰ ਸਭੇ ਫਲ ਬਲਿਹਾਰ ਕਰਾਯਾ।
੩ ਤ੍ਰਿਸਨਾ ਜਲਨ ਬੁਝਾਈਆ ਸਾਂਤਿ ਸਹਜ ਸੰਤੋਖ ਦ੍ਰਿੜਾਯਾ।
੪ ਸਭੇ ਆਸਾਂ ਪੂਰੀਆਂ ਆਸਾ ਵਿਚ ਨਿਰਾਸ ਵਲਾਯਾ।
੫ ਮਨਸਾ ਮਨਹਿ ਸਮਾਇਲੈ ਮਨ ਕਾਮਣ ਨਿਹਕਾਮਨ ਧਾਯਾ।
੬ ਕਰਮ ਕਾਲ ਜਮਜਾਲ ਕੱਟ ਕਰਮ ਕਰੇ ਨਿਹਕਰਮ ਰਹਾਯਾ।
੭ ਗੁਰ ਉਪਦੇਸ਼ ਅਵੇਸ ਕਰ ਪੈਰੀਂ ਪੈ ਜਗ ਪੈਰੀਂ ਪਾਯਾ।
੮ ਗੁਰੁ ਚੇਲੇ ਪਰਚਾ ਪਰਚਾਯਾ ॥ ੨੧ ॥ ੨੯ ॥

ਜਲਨ = ਅਗ। ਮਨਸਾ = ਵਾਸ਼ਨਾ। ਸਮਾਇ = ਨਾਸ ਕਰਕੇ। ਅਵੇਸ = ਧਰ

ਅਰਥ-(੧) ਸਾਧ ਸੰਗਤ (ਤੇ) ਗੁਰਾਂ ਦੇ ਉਪਦੇਸ਼ ਵਿਚ ਲਿਵ (ਲਾਕੇ) ਗੁਰਮੁਖ ਨੇ ਪ੍ਰੇਮ ਰੂਪ ਸੁਖਫਲ ਚਖਿਆ ਹੈ। (੨) (ਉਸ ਪ੍ਰੇਮ ਤੋਂ) ਸਾਰੀਆਂ ਨਿਧੀਆਂ ਦੇ ਖਜ਼ਾਨੇ ਕੁਰਬਾਣ ਕੀਤੇ ਤੇ ਸਾਰੇ ਫਲਾਂ ਨੂੰ ਬਲਿਹਾਰ ਕਰਾਇਆ ਹੈ। (੩) ਤ੍ਰਿਸ਼ਨਾਂ ਅਗ ਬੁਝਾਈ (ਹੈ ਅਤੇ) ਸਹਜੇ ਹੀ ਸ਼ਾਂਤੀ ਸੰਤੋਖ ਵਿਚ ਦ੍ਰਿੜ (ਹੋਇਆ ਹੈ)। (੪) (ਉਸਦੀਆਂ) ਸਾਰੀਆਂ ਆਸਾਂ ਪੂਰੀਆਂ (ਹੋਈਆਂ ਹਨ ਤੇ) ਆਸਾ ਵਿਚੋਂ ਨਿਰਾਸ (ਹੋਕੇ

ਸਮਾਂ ਗੁਜਾਰਦਾ ਹੈ। (੫) ਵਾਸ਼ਨਾ ਨੂੰ ਮਨ ਵਿਚੋਂ ਨਾਸ ਕਰਕੇ ਕਾਮਨਾ ਤੋਂ(ਹਟਕੇ) ਨਿਹਕਾਮਨਾ ਵਲ ਦੌੜਿਆ ਹੈ। [੬] ਕਰਮ, ਸਮਾਂ, ਤੇ ਜਮਾ ਤੋਂ ਫਾਹੀ ਕੱਟਕੇ ਕਰਮ ਕਰਦਾ ਹੋਇਆ ਨਿਹਕਰਮ ਹੋਕੇ ਰਹਿੰਦਾ ਹੈ। (੭) ਗੁਰ ਦੇ ਉਪਦੇਸ਼ ਵਿਚ ਘਰ ਕਰਕੇ (ਆਪ ਗੁਰਾਂ ਦੇ) ਪੈਰੀ ਪੈਕੇ ਜਗਤ (ਨੂੰਆਪਣੇ) ਪੈਰੀਂ ਪਾਇਆ ਹੈ। (੮) ਗੁਰੂ (ਨਾਲ) ਚੇਲੇ (ਨੇ ਪ੍ਰੇਮ ਦਾ) ਪਰਚਾ ਪਰਚਾਇਆ ਹੈ॥ ੨੧।੨੯॥

ਭਾਵ—ਜਿਸਨੇ ਸਾਧ ਸੰਗਤਿ ਨਾਲ ਪ੍ਰੇਮਕਰਕੇਗੁਰਸਬਦਦੀ ਕਮਾਈ ਕੀਤੀ ਹੈ, ਉਸਦੀਆਂ ਸਭ ਕਾਮਨਾਂ ਪੂਰਨ ਹੋਈਆਂ ਅਤੇ ਸਾਰੇ ਝੋਰੇ ਮਿਟ ਗਏ ਹਨ।

ਨੋਟ—ਇਸਵਾਰ ਵਿਚਜੋ ੫, ੬, ੭, ੮, ੯ ਆਦਿਕ ਗਿਣਤੀਆਂਆਈਆਂ ਹਨ ਉਨਾਂ ਸਭਨਾਂ ਦਾ ਨਿਰਣਾ ਪਿਛੇ ਸਤਵੀਂ ਵਾਰ ਵਿਚ ਹੋ ਚੁਕਾ ਹੈ।

੧ ਓ ਸਤਿਗੁਰ ਪ੍ਰਸਾਦਿ॥

# ਗਿਆਨ ਰਤਨਾਵਲੀ ਤੀਹਵੀਂ ਵਾਰ

## ਗੁਰਮੁਖ ਮਨਮੁਖ-ਸਚ ਝੂਠ

**੧ ਸਤਿਗੁਰੁ ਸੱਚਾ ਪਾਤਿਸ਼ਾਹ ਗੁਰਮੁਖਿ ਸੱਚਾ ਪੰਥ ਸੁਹੇਲਾ।**
**੨ ਮਨਮੁਖ ਕਰਮ ਕਰਾਂਵਦੇ ਦੁਰਮਤਿ ਦੂਜਾ ਭਾਉ ਦੁਹੇਲਾ।**
**੩ ਗੁਰਮੁਖ ਸੁਖਫਲ ਸਾਧਸੰਗ ਭਾਇਭਗਤ ਕਰਗੁਰਮੁਖ ਮੇਲਾ।**
**੪ ਕੂੜ ਕੁਸੱਤ ਅਸਾਧ ਸੰਗ ਮਨਮੁਖ ਦੁਖਫਲ ਹੈ ਵਿਹੁ ਵੇਲਾ।**
**੫ ਗੁਰਮੁਖ ਆਪ ਗਵਾਵਣਾ ਪੈਰੀ ਪਉਣਾ ਨੇਹੁ ਨਵੇਲਾ।**
**੬ ਮਨਮੁਖ ਆਪ ਗਵਾਵਣਾ ਗੁਰਮਤਿ ਗੁਰ ਤੇ ਉੱਕੜ ਚੇਲਾ।**
**੭ ਕੂੜ ਸੱਚ ਸੀਂਹ ਬੱਕਰ ਖੇਲਾ। ੧।**

ਅਰਥ—(੧) ਸਤਿਗੁਰੂ (ਨਾਨਕ ਦੇਵ) ਸੱਚਾ ਪਾਤਿਸ਼ਾਹ (ਹੈ ਜਿਸਨੇ) ਸੁਖ ਰੂਪ ਗੁਰਮੁਖ ਪੰਥ ਸਚਾ (ਤੋਰਿਆ ਹੈ)। [੨] ਖੋਟੀ ਮਤ ਵਾਲੇ ਮਨਮੁਖ ਦੁਖ ਰੂਪ, ਦ੍ਵੈਤ ਭਾਵ ਦੇ ਕਰਮ ਕਮਾਉਂਦੇ ਹਨ। [੩] ਗੁਰਮੁਖਾਂ ਨੇ ਗੁਰਮੁਖ ਸਾਧਾਂ ਦੀ ਸੰਗਤ ਵਿਚ ਮਿਲਕੇ ਤੇ ਪ੍ਰੇਮਾ ਭਗਤੀ ਕਰਕੇ ਸੁਖਫਲ ਪਾਇਆ ਹੈ। (੪) ਮਨਮੁਖਾਂ ਨੇ ਅਸਾਧਾਂ ਦੀ ਸੰਗਤ ਕਰਕੇ ਝੂਠਾ ਤੇ ਖੋਟਾ ਹਠ (ਕਰਦਿਆਂ ਹੋਯਾਂ) ਜ਼ੈਹਰ ਦੀਆਂ ਵੇਲਾਂ ਰੂਪ ਦੁਖਫਲ ਪਾਇਆ ਹੈ। (੫) ਗੁਰਮੁਖਾਂ ਨੇ ਹੰਕਾਰ ਗਵਾਉਣਾ (ਕਰਕੇ) ਪੈਰੀ ਪੈਣਾ (ਕਰਨ ਰੂਪ) ਨਵਾਂ ਪ੍ਰੇਮ (ਧਾਰਿਆ ਹੈ। (੬) (ਅਤੇ) ਮਨਮੁਖ ਹੰਕਾਰ ਗਿਣਾਕੇ ਗੁਰਮਤ ਤੇ ਗੁਰਾਂ ਤੋਂ ਉਖੜਕੇ ਚਲਿਆ ਹੈ (੭) ਝੂਠ ਸਚ ਦਾ ਸ਼ੇਰ ਬੱਕਰੀ ਦੇ ਖਲ (ਵਾਂਗੂੰ ਮੇਲ) ਹੈ ॥ ੧॥

ਭਾਵ—ਜਿਵੇਂ ਸੱਚ ਤੇ ਝੂਠ ਦਾ ਮੇਲ ਨਹੀਂ, ਇਵੇਂ ਗੁਰਮੁਖ ਤੇ ਮਨਮੁਖ ਦਾ ਮੇਲ ਨਹੀਂ ਹੋ ਸਕਦਾ, ਗੁਰਮੁਖਾਂ ਦਾ ਰਸਤਾ ਸੁਖਦਾਈ ਤੇ ਮਨਮੁਖਾਂ ਦੀ ਸੰਗਤ ਦੁਖ ਦੇਣ ਵਾਲੀ ਹੈ।

## ਪੂਰਬੋਕਤ

੧ ਗੁਰਮੁਖ ਸੁਖਫਲ ਸਚ ਮਨਮੁਖ ਦੁਖ ਫਲ ਕੂੜ ਕੂੜਾਵਾ।
੨ ਗੁਰਮੁਖ ਸਚ ਸੰਤੋਖ ਰੁੱਖ ਦੁਰਮਤਿ ਦੂਜਾ ਭਾਉ ਪਛਾਵਾ।
੩ ਗੁਰਮੁਖ ਸੱਚ ਅਡੋਲ ਹੈ ਮਨਮੁਖ ਫੇਰ ਫਰੰਦੀ ਛਾਵਾ।
੪ ਗੁਰਮੁਖ ਕੋਇਲ ਅੰਬ ਵਣ ਮਨਮੁਖ ਵਣ ਵਣ ਹੰਢਨਿ ਕਾਵਾ।
੫ ਸਾਧ ਸੰਗਤਿ ਸੱਚ ਬਾਗ ਹੈ ਸ਼ਬਦ ਸੁਰਤਿਗੁਰਮੰਤ ਸਚਾਵਾ।
੬ ਵਿਹੁ ਵਣ ਵਲਿਆਸਾਧਸੰਗ ਬਹੁਤ ਸਿਆਣਪ ਨਿੱਗੋਸਾਵਾ।
੭ ਜਿਉਂ ਕਰ ਵੇਸ੍ਵਾ ਵੰਸ ਨਿਨਾਵਾ ॥ ੨।

ਸਚਾਵਾ = ਸਚੀ ਛਾਂ। ਵਣਵਲ = ਵਲ ਦਾ ਬੂਟਾ। ਨਿਗੋਸਾਵਾ = ਨਿਗੁਰਾ।

ਅਰਥ—(੧) ਗੁਰਮੁਖ ਨੂੰ ਸਚ (ਨਾਮ ਦੇ ਪ੍ਰਤਾਪ ਕਰਕੇ) ਸੁਖ ਫਲ ਤੇ ਮਨਮੁਖ ਨੂੰ ਝੂਠ, (ਬੋਲਨ ਦੇ ਪ੍ਰਤਾਪ ਕਰਕੇ) ਝੂਠਾ ਦੁਖ ਫਲ (ਮਿਲਿਆ) ਹੈ। (੨) ਗੁਰਮੁਖ ਸਤਿ ਸੰਤੋਖ ਦਾ ਬਿਰਛ ਹੈ ਅਤੇ ਖੋਟੀ ਮਤ, ਦ੍ਵੈਤ ਭਾਉ ਦੇ ਪ੍ਰਛਾਵੇਂ (ਵਾਲਾ ਮਨਮੁਖ ਬਿਰਛ ਹੈ) (੩) ਗੁਰਮੁਖ ਸੱਚ ਵਿਚ ਅਚੱਲ ਹੈ ਅਤੇ ਮਨਮੁਖ ਛਾਂ ਦੇ ਫੇਰ ਵਾਂਗੂੰ ਫਿਰਦੇ ਹਨ। (੪) ਗੁਰਮੁਖ ਸਤਿਸੰਗ ਰੂਪ ਅੰਬ ਦੀ ਕੋਇਲਹੈ ਅਤੇ ਮਨਮੁਖ ਕੁਸੰਗਤ ਰੂਪ ਬੂਟੇ ੨ ਉਤੇ ਫਿਰਨ ਵਾਲਾ ਕਾਂ ਹੈ। (੫) ਸਾਧਸੰਗਤਿ ਸਚਾ ਬਾਗ ਹੈ ਅਤੇ ਸ਼ਬਦ ਵਿਚ ਸੁਰਤ (ਲਾਉਨ ਰੂਪ ਤੇ) ਗੁਰਾਂ ਦਾ ਮੰਤਰ ਸਚੀ ਛਾਂ ਹੈ। (੬) ਮਨਮੁਖਾਂ ਦੀ ਸੰਗਤ ਜ਼ੈਹਰਵੱਲਦਾ ਬੂਟਾਹੈਅਤੇ ਨਿਗੁਰਾਬਹੁਤੀਆਂ ਸਿਆਣਪਾਂ ਕਰਦਾ ਹੈ। (੭) (ਤਾਂਤੇ ਮਨਮੁਖ ਇਸ ਤਰਾਂ ਹਨ) ਜਿਵੇਂ ਵੇਸਵਾ (ਦਾ ਪੁਤ) ਵੰਸ ਵਲੋਂ ਨਿਨਾਵਾਂ (ਹੁੰਦਾ ਹੈ ਭਾਵ ਉਸ ਦੀ ਵੰਸ ਕੋਈ ਨਹੀਂ ਹੁੰਦੀ। ੨॥

ਭਾਵ—ਜਿਵੇਂ ਕੋਇਲ ਸਭ ਨੂੰ ਪਿਆਰੀ ਤੇ ਕਾਂ ਸਭ ਨੂੰ ਬੁਰਾ ਲਗਦਾ ਹੈ, ਇਵੇਂ ਹੀ ਗੁਰਮੁਖ ਸਭਨਾਂ ਨੂੰ ਪਿਆਰੇ ਤੇ ਮਨਮੁਖ ਬੁਰੇ ਭਾਸਦੇ ਹਨ, ਗੁਰਮੁਖਾਂ ਦੀ ਸੰਗਤ ਅਚਲ ਹੈ ਅਤੇ ਮਨਮੁਖਾਂਦਾ ਮਿਲਾਪ ਪ੍ਰਛਾਵੇਂ ਵਾਂਗੂੰ ਢਲ ਜਾਣ ਵਾਲਾ ਹੈ।

## ਪੂਰਬੋਕਤ

੧ ਗੁਰਮੁਖਿ ਹੋਇ ਵਿਵਾਹੀਐ ਦੁਹੀਂਵਲੀਂ ਮਿਲ ਮੰਗਲਚਾਰਾ।
੨ ਦੁਹੁ ਮਿਲ ਜੰਮੇ ਜਾਣੀਐ ਪਿਤਾ ਜਾਤਿ ਪਰਵਾਰ ਸਾਧਾਰਾ।
੩ ਜੰਮਦਿਆਂ ਰੁਣ ਝੁੰਝਣਾ ਵੰਸ ਵਧਾਈ ਰੁਣ ਝੁਣਕਾਰਾ।

੪ ਨਾਨਕ ਦਾਦਕ ਸੋਹਲੇ ਵਿਰਤੀਸਰ ਬਹੁ ਦਾਨ ਦਾਤਾਰਾ।
੫ ਬਹੁ ਮਿੱਤੀ ਹੁਇ ਵੇਸਵਾ ਨਾ ਪਿਉ ਨਾਉ ਨਿਨਾਉ ਪੁਕਾਰਾ।
੬ ਗੁਰਮੁਖਿ ਵੰਸੀ ਪਰਮ ਹੰਸ ਸਨਮੁਖਠਗਬਗਵੰਸਹਤਿਆਰਾ।
੭ ਸੱਚ ਸਚਿਆਰ ਕੂੜਹੁ ਕੂੜਿਆਰਾ ॥ ੩ ॥

ਸਾਧਾਰਾ = ਵਾਧਾ। ਰਹੰ ਭੁੰਝੜਾ – ਸਦਿਆਨੇ। ਨਿਨਾਉ = ਹਰਾਮ ਦਾ।

ਅਰਥ–(੧) ਗੁਰਮੁਖ (ਦਾ ਮੇਲ ਇਸ ਤਰਾਂ) ਹੁੰਦਾ (ਹੈ ਜਿਵੇਂ)ਵਿਵਾਹ ਹੋਵੇ ਤਾਂ ਦੋਹੀਂ ਪਾਸੀਂ ਮਿਲਕੇ ਮੰਗਲਚਾਰ (ਹੁੰਦਾ ਹੈ)। (੨) (ਫਿਰ ਜਦ) ਦੋਹਾਂ ਇਸਤ੍ਰੀ ਭਰਤਾ ਦੇ) ਮਿਲਨ ਤੋਂ ਪੁਤਰ ਜਮੇ ਨੂੰ ਜਾਣੀਦਾ ਹੈ (ਤਦ) ਪਿਤਾਦੀ ਜਾਤ ਦਾ ਵਾਧਾ (ਦੇਖਕੇ ਸਭ) ਪਰਵਾਰ (ਖੁਸ਼ ਹੁੰਦਾ ਹੈ)। (੩) ਜੰਮਦਿਆਂ ਹੀਸਦਿਆਨੇ ਵੱਜਦੇ ਅਤੇ ਵੰਸ ਦੀ ਵਧਾਈ ਜਾਣਕੇ ਇਕ ਰਸ ਖੁਸ਼ੀਆਂ ਕਰਦੇ ਹਨ। (੪) ਨਾਨਕੇ ਦਾਦਕੇ ਸੋਹਲੇ (ਗਾਵੀਂਦੇ ਹਨ ਅਤੇ) ਲਾਗੀਆਂਨੂੰ ਦਤਾਰ ਹੋਕੇ ਦਾਨ ਦੇਂਦੇ ਹਨ। (੫)(ਅਤੇ ਮਨਮੁਖਾਂ ਦਾ ਮੇਲ ਇਸ ਤਰਾਂ ਹੈ ਜਿਵੇਂ) ਬਹੁਤੇ ਮਿਤਰਾਂ ਵਾਲੀ ਵੇਸ਼ਵਾ ਹੁੰਦੀ (ਹੈ ਤਾਂ ਉਸਦੇ ਪੁਤਰ ਦੇ) ਪਿਉਦਾ ਨਾਉਂ ਨਾਹੋਣ ਕਰਕੇ) ਹਰਾਮਦਾ ਪੁਕਾਰਿਆ(ਜਾਂਦਾ ਹੈ)। (੬) ਗੁਰਮੁਖਾਂ ਦੀ ਵੰਸ ਪਰਮ ਹੰਸਾਂ (ਵਾਂਗੂੰ ਸਚ ਝੂਠ ਦੀ ਪਛਾਨ ਕਰਦੀ ਹੈ ਅਤੇ) ਮਨਮੁਖਾਂ ਦੀ ਵੰਸ ਠਗੀਆਂ (ਕਰਨ ਵਿਚ) ਬਗਲਿਆਂ ਵਾਂਗੂੰ ਪਾਪ ਕਰਨ ਵਾਲੀ ਹੈ। (੭) ਸੱਚ ਤੋਂ ਸੱਚਾ ਅਤੇ ਝੂਠ ਤੋਂ ਝੂਠਾ (ਜਾਪਦਾ) ਹੈ ॥ ੩ ॥

ਭਾਵ–ਜਿਵੇਂ ਵਿਆਹੀ ਇਸਤ੍ਰੀ ਦੁਨੀਆਂ ਦੇ ਸੁਖ ਦਾਤੀ ਹੋਕੇ ਅੰਤ ਨੂੰ ਭੀ "ਅਰਧ ਸਰੀਰੀ" ਮੋਖ ਦੁਆਰੀ ਹੁੰਦੀ ਹੈ ਇਵੇਂ ਹੀ ਗੁਰਮੁਖਾਂ ਦੀ ਸੰਗਤ ਹੈ,ਪਰ ਵੇਸਵਾ ਦੀ ਸੰਗਤ ਦੁਖ ਦੇਕੇ ਨਰਕਾਂ ਵਿਚ ਜਾ ਸੁਟਦੀ ਹੈ, ਇਵੇਂ ਹੀ ਮਨਮੁਖ ਦੇ ਮਿਲਾਪ ਦਾ ਫਲ ਹੈ।

## ਪੂਰਬ ਪ੍ਰਕਰਣੰਤਰ ਗਤਿ

੧ ਮਾਨ ਸਰੋਵਰ ਸਾਧ ਸੰਗਿ ਮਾਨਕ ਮੋਤੀ ਰਤਨ ਅਮੋੱਲਾ
੨ ਗੁਰਮੁਖ ਵੰਸੀ ਪਰਮ ਹੰਸ ਸ਼ਬਦਸੁਰਤਿ ਗੁਰਮਤ ਅਡੋੱਲਾ।
੩ ਖੀਰਹੁ ਨੀਰ ਨਿਕਾਲ ਦੇ ਗੁਰਮੁਖ ਗਜਾਨਧਜਾਨਨਿਰੋੱਲਾ।
੪ ਗੁਰਮੁਖਿ ਸੱਚ ਸਲਾਹੀਐ ਤੋੱਲ ਨ ਤੋਲਣ ਹਾਰ ਅਤੋਲਾ।
੫ ਮਨਮੁਖ ਬਗਲ ਸਮਾਧਿ ਹੈ ਘੁਟਘੁਟਜੀਆਂਖਾਇਕ ਬੋੱਲਾ।
੬ ਹੋਇ ਲਖਾਉ ਟਿਕਾਇ ਜਾਇ ਛੱਪੜ ਉਹ ਪੜੈ ਮੁਹ ਚੋਲਾ।
੭ ਸੱਚ ਸਾਉ ਕੂੜ ਗਹਿਲਾ ਗੋਲਾ ॥ ੪ ॥

ਲਖਾਉ = ਪਤਾ। ਓਹ = ਹਾ ਹਾ। ਗਹਿਲਾ = ਪਕੜਿਆ ਹੋਇਆ।

ਅਰਥ—(੧) ਸਾਧ ਸੰਗ ਰੂਪ ਮਾਨ ਸਰੋਵਰ (ਵਿਚਸ਼ੁਭਗੁਣਾਂ ਰੂਪ) ਮਾਨਕ ਮੋਤੀ ਤੇ ਰਤਨ ਅਮੋਲਕ ਹਨ। (੨) ਗੁਰਮੁਖਾਂ ਦੀ ਵੰਸ ਪਰਮ ਹੰਸ ਰੂਪ ਸ਼ਬਦ ਵਿਚ ਸੁਰਤ ਲਾਕੇ ਗੁਰਮਤ ਦਵਾਰਾ ਅਡੋਲ (ਰਹਿੰਦੀ ਹੈ)। (੩)ਦੁਧ ਵਿਚੋਂ ਪਾਣੀ (ਸੱਚ ਵਿਚੋਂ ਝੂਠ) ਕਢਦੇ ਹਨ ਤੇ ਗੁਰਮੁਖ ਦਾਗਿਆਨਧਿਆਨ(ਜਗਤ ਤੋਂ) ਵਖਰਾ ਹੈ। (੪) ਗੁਰਮੁਖ ਸਚ ਨੂੰ ਸਲਾਹੁੰਦੇ (ਹਨਅਤੇ) ਤੋਲਨ (ਵਿਚਾਰਨ) ਵਾਲੇ ਹੋਕੇ ਅਤੋਲ ਵਾਹਿਗੁਰੂ ਦੀ ਵਿਚਾਰ ਕਰਦੇ ਹਨ। (੫) (ਮਨਮੁਖਾਂ (ਦੀ)ਸਮਾਧੀ ਬਗਲੇ ਵਾਂਗੂ ਹੈ ਚੁਪ ਕੀਤਾ ਹੋਕੇ ਜੀਵਾਂ ਨੂੰ ਘੁਟ ਘੁਟ ਕੇ ਖਾਂਦਾ ਹੈ (੬)ਜਦ(ਬਗਲੇ ਦੇ) ਮੂੰਹ ਚੋਲਨ ਦਾ ਪਤਾ ਹੋ ਜਾਵੇ ਤਾਂ ਛਪੜ ਵਿਚ ਟਿਕਾਉ ਦੀ ਜਗਾਂ ਤੇ ਹ ਹਾ ਕਾਰ ਪੈ ਜਾਂਦੀ ਹੈ (ਭਾਵ ਜਦ ਮਛੀਆਂ ਨੂੰ ਪਤਾ ਲਗ ਜਾਵੇ ਕਿ ਬਗਲਾ ਸਾਨੂੰ ਮਾਰਦਾ ਹੈਤਾਂ ਵਿਚਾਰੀਆਂ ਤੜਫਦੀਆਂ ਹਨ। (੭) ਇਵੇਂ ਹੀ ਸੱਚ (ਬੋਲਣ ਵਾਲਾ) ਭੁਲਾ ਮਾਨਸ (ਤੇ) ਝੂਠ(ਬੋਲਣ ਵਾਲਾ ਗੁਲਾਮੀ ਦਾ) ਪਕੜਿਆ ਹੋਇਆ ਦਾਸ ਹੈ।

ਭਾਵ—ਜਹੀ ਭੁਲੇ ਮਾਨਸਤੇ ਹੰਸ ਦੀ ਕਦਰ ਹੁੰਦੀਹੈ, ਤੇਹੀ ਬੇਸਮਝ ਗੁਲਾਮ ਤੇ ਬਗਲੇ ਦੀ ਨਹੀਂ ਹੋ ਸਕਦੀ ਇਸੇ ਤਰਾਂ ਗੁਰਮੁਖ ਸਚਦੇ ਪਿਆਰੇ ਹੋਕੇ ਜਗਤ ਵਿਚਨਾਮ ਖਟਦੇਹਨ ਅਤੇ ਮਨਮੁਖ ਝੂਠਦੇ ਮਗਰ ਲਗਕੇ ਬਦਨਾਮੀ ਖਟਦੇ ਹਨ।

## ਪੂਰਬ ਪ੍ਰਕਰਣਾਂਤਰ ਗਤਿ

੧ ਗੁਰਮੁਖਿ ਸੱਚ ਸੁਲੱਖਨਾ ਸਭ ਸੁਲੱਖਣ ਸੱਚ ਸੁਹਾਵਾ।
੨ ਮਨਮੁਖ ਕੂੜ ਕੁਲੱਖਣਾ ਸਭ ਕੁਲੱਖਣ ਕੂੜ ਕੁਦਾਵਾ।
੩ ਸੱਚ ਸੁਇਨਾ ਕੂੜ ਕੱਚ ਹੈ ਕੱਚ ਨ ਕੰਚਨ ਮੁਲ ਮੁਲਾਵਾ।
੪ ਸੱਚ ਭਾਰਾ ਕੂੜ ਹਉਲੜਾ ਪਵੈ ਨ ਰਤਕ ਰਤਨ ਭੁਲਾਵਾ।
੫ ਸੱਚ ਹੀਰਾ ਕੂੜ ਫਟਕ ਹੈ ਜੜੈ ਜੜਾਵ ਨ ਜੁੜੇ ਜੁੜਾਵਾ।
੬ ਸੱਚ ਦਾਤਾ ਕੂੜ ਮੰਗਤਾ ਦਿਹੁ ਰਾਤੀ ਚੋਰ ਸ਼ਾਹ ਮਿਲਾਵਾ।
੭ ਸੱਚ ਸਾਬਤ ਕੂੜ ਫਿਰਦਾ ਫਾਵਾ ॥ ੫ ॥

ਭੁਲਾਵਾ = ਭੁਲੇਖਾ। ਫਟਕ = ਚਿਟਾ। ਫਾਵਾ = ਦੁਖੀ

ਅਰਥ—[੧] ਸਚ(ਬੋਲਣਵਾਲਾ) ਗੁਰਮੁਖ ਸ੍ਰੇਸ਼ਟ ਲਖਣਾਂ ਵਾਲਾ (ਹੈ ਅਤੇ ਉਸ ਵਿਚ) ਸੱਚ ਕਰਕੇ ਹੀ ਸਾਰੇ ਸੁਭ ਲਖਣ ਸੁਹਾਉਂਦੇ ਹਨ। (੨) ਝੂਠ (ਬੋਲਣ ਵਾਲਾ) ਮਨਮੁਖ ਖੋਟੇ ਲਖਣਾਂ ਵਾਲਾ (ਹੈ ਅਤੇ ਉਸਦੇ ਵਿਚ ਝੂਠ ਕਰਕੇ ਹੀ ਸਾਰੇ ਕੁਲਖਣ ਕੁਦਦੇ ਹਨ। (੩) ਸਚ ਸੋਨਾ (ਤੇ)ਝੂਠਕੱਚਹੈ ਅਤੇ ਕੱਚ ਸੋਨੇ ਦੇ ਮੁਲ ਦਾ ਮੌਲ ਨਹੀਂਹੁੰਦਾ। (੪) ਸੱਚਭਾਰਾ (ਹੈਅਤੇ) ਕੂੜ ਹੌਲਾ (ਹੈ ਕਦੇ) ਰਤਨ ਤੇ ਰੱਤੀਆਂ ਵਿਚ ਭੁਲੇਖਾ ਨਹੀਂ ਪੈਂਦਾ। [੫] ਸੱਚ ਹੀਰਾ ਤੇ ਝੂਠ ਚਿੱਟਾ ਬਲੌਰ ਹੈ (ਇਸਲਈ

ਇਨਾਂ ਦਾ) ਜੋੜ ਨਹੀਂ ਜੁੜਦਾ (ਕਿਉਂਕਿ) ਜੋੜ ਜੁੜਿਆਂ (ਬਣਦਾ ਨਹੀਂ ਹੈ) ।(੬) ਸੱਚ ਦਾਤਾ ਤੇ ਝੂਠ ਮੰਗਤਾ ਹੈ (ਅਤੇ ਸਚ ਝੂਠ ਦਾ) ਮੇਲ (ਇਸ ਤਰਾਂ ਹੈ ਜਿਵੇਂ) ਦਿਨ (ਤੇ) ਰਾਤ, (ਅਤੇ) ਚੋਰ ਤੇ ਸ਼ਾਹੂਕਾਰ (ਹੁੰਦੇ ਹਨ)। [੭] ਸਚ (ਸਦਾ ਹੀ) ਸਾਬਤ ਤੇ ਝੂਠ ਦੁਖੀ ਹੋਕੇ ਫਿਰਦਾ ਹੈ ॥ ੫ ॥

ਭਾਵ--ਸਚ ਦੇ ਗੁਣ ਤੇ ਝੂਠ ਔਗਣ ਜਾਹਰ ਕਰਕੇ ਸੂਚਨ ਕਰਾਯਾ ਹੈ ਕਿ ਗੁਰਮੁਖ ਸਚ ਧਾਰਦੇ ਹਨ ਤੁਸੀਂ ਭੀ ਝੂਠ ਨੂੰ ਛਡਕੇ ਸਚ ਦਾ ਆਸਰਾ ਫੜੋ।

## ਪੂਰਬੋਕਤ

**੧ ਗੁਰਮੁਖਿ ਸੱਚ ਸੁਰੰਗ ਹੈ ਮੂਲ ਮਜੀਠ ਨ ਟਲੈ ਟਲੰਦਾ।**
**੨ ਮਨਮੁਖ ਕੂੜ ਕੁਰੰਗ ਹੈ ਫੁਲ ਕਸੁੰਭੇ ਥਿਰ ਨ ਰਹੰਦਾ।**
**੩ ਥੋਮ ਕਥੂਰੀ ਵਾਸਲੈ ਨੱਕ ਮਰੋੜੈ ਮਨ ਨ ਭਾਵੰਦਾ।**
**੪ ਕੂੜ ਸੱਚ ਅੱਕ ਅੰਬ ਫਲ ਕਉੜਾ ਮਿਠਾ ਸਾਉ ਲਹੰਦਾ।**
**੫ ਸ਼ਾਹ ਸੱਚ ਚੋਰ ਕੂੜ ਹੈ ਸ਼ਾਹ ਸਵੈਂ ਚੋਰ ਫਿਰੈ ਭਵੰਦਾ।**
**੬ ਸ਼ਾਹ ਫੜੈ ਉਠ ਚੋਰ ਨੋਂ ਤਿਸ ਨੁਕਸਾਨ ਦੀਬਾਣ ਕਰੰਦਾ।**
**੭ ਸੱਚ ਕੂੜੈ ਲੈ ਨਿਹਣ ਬਹੰਦਾ ॥ ੬ ॥**

ਮੂਲ = ਕਦੇਭੀ। ਲੈ = ਫੜਕੇ।ਨਿਹਣ = ਬੰਨਕੇ

ਅਰਥ--[੧] ਗੁਰਮੁਖ ਨੂੰ ਸਚ ਦਾ ਸ੍ਰੇਸ਼ਟ ਰੰਗ ਹੈ (ਜਿਵੇਂ) ਮਜੀਠ (ਦਾ ਰੰਗ) ਟਾਲਿਆ ਕਦੇ ਭੀ ਨਹੀਂ ਟਲਦਾ। [੨] ਮਨਮੁਖ ਨੂੰ ਝੂਠ ਦਾ ਖੋਟਾ ਰੰਗ ਹੈ (ਜਿਵੇਂ) ਕਸੁੰਭੇ ਦੇ ਫੁਲ (ਦਾ ਰੰਗ) ਥਿਰ ਨਹੀਂ ਰਹਿੰਦਾ । [੩] (ਜਿਵੇਂ) ਥੋਮ ਦੀ ਵਾਸ਼ਨਾ ਲੈਕੇ ਨਕ ਮਰੋੜੀਦਾ ਹੈ ਅਤੇ ਕਸਤੂਰੀਦੀ ਵਾਸ਼ਨਾ ਲੈਣੀ ਮਨ ਨੂੰ ਭਾਉਂਦੀ ਹੈ (ਇਵੇਂ ਹੀ ਝੂਠ ਤੇ ਸਚ ਕਸਤੂਰੀ ਹੈ)। (੪) ਝੂਠ ਸੱਚ (ਇਸਤਰਾਂ ਹਨ ਜਿਵੇਂ) ਅੱਕ ਤੇ ਅੰਬ ਦਾ ਫਲ ਹੁੰਦੇ ਹਨ (ਕਿਉਂਕਿਅੱਕ ਦਾ ਫਲ) ਕੌੜਾ (ਅਤੇ) ਅੰਬ ਦੇ ਮਿਠੇ (ਫਲ ਦਾ ਸਭ ਕੋਈ)ਸਵਾਦ ਲੈਂਦਾ ਹੈ। [੫] ਸ਼ਾਹੂਕਾਰ (ਦਾ ਰੂਪ) ਸਚ(ਤੇ) ਚੋਰ (ਦਾ ਰੂਪ) ਝੂਠਹੈ ਸ਼ਾਹੂਕਾਰ (ਰਾਤਨੂੰ ਨਿਸਚਿੰਤ ਹੋਕੇ) ਸੌਂਦਾ ਅਤੇ ਚੋਰ ਭੌਂਦਾ ਫਿਰਦਾਹੈ। [੬] ਸ਼ਾਹੂਕਾਰ ਉਠਕੇ ਚੋਰ ਨੂੰ ਫੜਲੈਂਦਾ(ਹੈ ਅਤੇ) ਤਿਸਦਾ ਰਾਜਦਰ ਬਾਰਵਿਚਨੁਕਸਾਨਕਰਾਉਂਦਾਹੈ।[੭](ਅਤੇ)ਸਚਾਝੂਠੇਨੂੰ ਫੜਕੇਬੰਨਕੇਬੈਠਦਾਹੈ।।੬॥

ਭਾਵ--ਸਚੇਆਦਮੀ ਨੂੰ ਹਰ ਥਾਂ ਤੇ ਢੋਈ ਅਤੇ ਸੁਖ ਪ੍ਰਾਪਤ ਹੁੰਦਾ ਹੈ ਅਤੇ ਝੂਠਾ ਸਚੇ ਤੋਂ ਡਰਦਾ ਹੋਯਾ ਆਪੇ ਹੀ ਉਸਦੇ ਸਾਹਮਣੇ ਨਹੀਂ ਜਾਂਦਾ ਜੇ ਕਦੇ ਝੂਠਾ ਸਚਾ ਮਿਲ ਜਾਨ ਤਾਂ ਸਚਾ ਸਾਬਾਸ਼ ਤੇ ਝੂਠਾ ਜੁਤੀਆਂ ਦੀ ਮਾਰ ਖਾਕੇ ਨਸਦਾ ਹੈ ਇਸ ਲਈ ਸਚ ਦੀ ਕਦਰ ਕਰੋ।

## ਪੂਰਬੋਕਤ

੧ ਸੱਚ ਸੋਹੈ ਸਿਰ ਪਗ ਜਿਉਂ ਕੋੜ੍ਹਾ ਕੂੜ ਕੁਥਾਇ ਕਛੋਟਾ।
੨ ਸੱਚ ਸਤਾਣਾ ਸਾਰਦੂਲ ਕੂੜ ਜਿਵੇਂ ਹੀਣਾ ਹਰਣੋਟਾ।
੩ ਲਾਹਾ ਸੱਚ ਵਣੰਜੀਐ ਕੂੜ ਕਿ ਵਣਜਹੁ ਆਵੈ ਤੋਟਾ।
੪ ਸਚ ਖਰਾ ਸਾਬਾਸ ਹੈ ਕੂੜ ਨ ਚਲੈ ਦਮੜਾ ਖੋਟਾ।
੫ ਤਾਰੇ ਲਖ ਅਮਾਵਸੈ ਘੋਰ ਅਨੇਰ ਚਨਾਇਣ ਹੋਟਾ।
੬ ਸੂਰਜ ਇਕ ਚੜ੍ਹੰਦਿਆਂ ਹੁਇ ਅਠ ਖੰਡ ਪਵੈ ਫਲ ਫੋਟਾ।
੭ ਕੂੜ ਸੱਚੁ ਜਿਉਂ ਵੱਟ ਘੜੋਤਾ ॥ ੨੫ ॥

ਸਾਰਦੂਲ = ਬਬਰਸ਼ੇਰ। ਕਛੋਟਾ = ਲੰਗੋਟਾ। ਸਤਾਣਾ = ਬਲਵਾਨ
ਹਰਣੋਟਾ = ਹਰਨ। ਹੋਟਾ – ਘਾਟਾ। ਫਲਫੋਟਾ = ਫੁਟ ਪੈਂਦਾ ਹੈ।
ਅਰਥ–(੧) ਸਚ ਸਿਰ ਦੀ ਪੱਗ ਵਾਂਗੂ ਸੋਭਦਾ ਹੈ ਅਤੇ ਝੂਠ ਕੋਝਾ ਤੇ ਗੰਦੀ
ਜਗ੍ਹਾ (ਤੇ ਰਹਿਣ ਵਾਲੇ ਲੰਗੋਟੇ (ਵਾਂਗੂੰ ਹੈ)। (੨) ਸਚ ਬਬਰ ਸ਼ੇਰ ਵਾਂਗੂ ਬਲਵਾਨ
ਹੈ ਅਤੇ ਝੂਠ ਹਰਨ ਦੇ ਬੱਚੇ ਵਾਂਗੂ ਹੀਣਾ ਹੈ। (੩) ਸੱਚ ਦੇ ਵਣਜਿਆਂ ਨਫਾ ਤੇ ਝੂਠ
ਦੇ ਵਣਜਿਆਂ ਘਾਟਾ ਪੈਂਦਾ ਹੈ। (੪) ਸਾਬਾਸ(ਦਿਵਾਉਨ ਵਾਲਾ) ਸਚ ਖਰਾ (ਰੁਪ-
ਈਆ) ਹੈ ਅਤੇ ਝੂਠ ਖੋਟੇ ਰੁਪਏ ਦੇ ਨਾ ਚਲਣ (ਵਾਂਗੂ ਹੈ) (੫) ਜਿਵੇਂ ਮਸਿਆਦੀ
ਰਾਤ ਨੂੰ ਲਖਾਂ ਹੀ ਤਾਰੇ ਹੁੰਦੇ ਹਨ ਪਰ ਹਨੇਰੇ ਦੇ ਘੇਰੇ ਵਾਂਗੂ ਚਾਨਣ ਦਾ ਘਾਟਾ ਹੀ
(ਰਹਿੰਦਾ ਹੈ)। (੬) ਇਕ ਸੂਰਜ ਦੇ ਚੜ੍ਹਦਿਆਂ (ਹੀ ਹਨੇਰਾ) ਅਠ ਟੋਟੇ ਹੋਕ ਫੁਟ
ਪੈਂਦਾਹੈ(ਇਵੇਂਹੀਸੱਚ ਝੂਠਹੈ) (੭)ਝੂਠ ਸੱਚ ਦਾ ਵੱਟੇ ਤੇਘੜੇਵਰਗਾਵੈਰ ਹੈ)॥੭॥
ਭਾਵ--ਜੇ ਘੜਾ ਵਟੇ ਨੂੰ ਵਜੇ ਤਦ ਭੀ ਘੜੇ ਦਾ ਨੁਕਸਾਨ ਜੇ ਵੱਟਾ ਘੜੇ ਤੇ
ਡਿਗੇ ਤਦ ਭੀ ਘੜਾ ਭਜਦਾ ਹੈ ਇਵੇਂ ਹੀ ਝੂਠੇ ਦਾ ਨੁਕਸਾਨ ਹੁੰਦਾ ਅਤੇ ਹੈ ਸਚਾ
ਤਾਂ ਹਰ ਮੈਦਾਨ ਵਿਚ ਫਤੇ ਪਾਉਂਦਾ ਅਤੇ ਬਬਰ ਸ਼ੇਰ ਵਾਂਗੂ ਗਰਜਦਾ ਤੇ ਦਸਤਾਰੇ
ਵਾਂਗੂ ਸੋਭਾ ਪਾਉਂਦਾ ਹੈ, ਅਤੇ ਝੂਠਾ ਹਰਣੋਟ ਵਾਂਗੂ ਹਾਰਕੇ ਭੱਜਦਾ ਹੈ।

## ਸੱਚ ਝੂਠ ਦਾ ਵਰਤਾਰਾ

੧ ਸੁਹਣੇ ਸਾਮਰਤੱਖ ਜਿਉਂ ਕੂੜ ਸੱਚ ਵਰਤੇ ਵਰਤਾਰਾ।
੨ ਹਰੀ ਚੰਦਉਰੀ ਨਗਰ ਵਾਂਗ ਕੂੜ ਸਚੁ ਪਰਗਟ ਪਾਹਾਰਾ।
੩ ਨਦੀ ਪਛਾਵਾਂ ਮਾਣਸਾਂ ਸਿਰ ਤਲਵਾਇਆ ਅੰਬਰ ਤਾਰਾ।
੪ ਧੂਅਰ ਧੁੰਧੂਕਾਰ ਹੋਇ ਤੁੱਲ ਨ ਘਣਹਰ ਵੱਸਣ ਹਾਰਾ।
੫ ਸਾਉ ਨ ਸਿਮਰਣ ਸੱਕਰੈ ਦੀਪਕ ਬਾਝ ਨਾ ਮਿਟੈ ਅੰਧਾਰਾ।

੬ ਲੜੇ ਨ ਕਾਗਲ ਲਿਖਿਆ ਚਿੱਤ ਚਿਤੇਰੇ ਸੈ ਹਥੀਆਰਾ।
੭ ਸੱਚੁ ਕੂੜ ਕਰਤੂਤ ਵੀਚਾਰਾ ॥ ੩ ॥

ਸੁਪਨੇ = ਸੁਫਨੇ। ਚਿਤੇਰੇ – ਮੁਸਵਰ।

ਅਰਥ–(੧) ਸੁਫਨੇ ਦੇ ਜਾਗਰਤ ਵਾਂਗੂੰ ਝੂਠ ਸਚ ਦਾ ਵਰਤਾਰਾ ਵਰਤਦਾ ਹੈ। (੨) ਗੰਧਰਬ ਨਗਰੀ ਵਾਂਗੂੰ ਝੂਠ ਅਤੇ ਪਰਗਟ ਸੰਸਾਰ (ਵਾਂਗੂੰ)ਸਚ ਹੈ। (੩) (ਜਿਵੇਂ) ਨਦੀ ਵਿਚ ਮਨੁਖਾਂ ਬਿਰਛਾਂ ਤੇ ਅਕਾਸ਼ ਅਤੇ ਤਾਰਿਆਂ ਦਾ ਪਰਛਾਵਾਂ (ਹੁੰਦਾ ਹੈ ਇਵੇਂ ਹੀ ਝੂਠ ਹੈ)। (੪) (ਭਾਵੇਂ) ਧੂੰਏਂ ਕਰਕੇ ਧੁੰਧਕਾਰ ਹੋ ਜਾਂਦਾ ਹੈ ਪਰ ਵਸਣ ਵਾਲੇ ਬਦਲ ਦੇ ਬਰਾਬਰ (ਉਹ ਹਨੇਰਾ) ਨਹੀਂ ਹੈ। (੫)ਸ਼ੱਕਰ ਦੇ ਯਾਦ ਕੀਤਿਆਂ ਸਵਾਦ ਨਹੀਂ (ਆਉਂਦਾ ਤੇ) ਦੀਵੇ ਤੋਂ ਬਿਨਾਂ ਹਨੇਰਾ ਨਹੀਂ ਮਿਟਦਾ (੬)(ਭਾਵੇਂ) ਮੁਸਵਰ ਨੇ ਸੈਂਕੜੇ ਹਥਿਆਰਾਂ (ਸਮੇਤ) ਕਾਗਤ ਉਤੇ ਸੂਰਮੇ ਦਾ) ਚਿਤਰ ਲਿਖਿਆ (ਹੋਇਆ ਹੋਵੇ ਉਹ) ਲੜ ਨਹੀਂ (ਸਕਦਾ) (੭) ਸੱਚ ਝੂਠ ਦੀ ਕਰਤੂਤ (ਦਾ ਏਹੋ) ਬਿਚਾਰ ਹੈ ॥ ੮ ॥

ਭਾਵ–ਜਿਵੇਂ ਧੂੰਏਂ ਦਾ ਹਨੇਰਾ ਬਰਖਾ ਨਹੀਂ ਦੇ ਸਕਦੀ ਤੇ ਸੂਰਮੇਂਦੀ ਤਸਵੀਰ ਲੜ ਨਹੀਂ ਸਕਦੀ ਇਵੇਂ ਝੂਠੇ ਭਾਵੇਂ ਕਿੰਨੇ ਹੀ ਉਚੇ ਤੇ ਸੁਚੇ ਬਨੇ ਹੋਏ ਹੋਣ ਉਹ ਕਦੇ ਭੀ ਜਗਤ ਨੂੰ ਸੁਖ ਨਹੀਂ ਪੁਚਾ ਸਕਦੇ।

## ਪੂਰਬੋਕਤ

੧ ਸੱਚ ਸਮਾਇਣ ਦੁੱਧ ਵਿਚ ਕੂੜ ਵਿਗਾੜ ਕਾਂਜੀ ਦੀ ਚੁਖੈ।
੨ ਸਚ ਭੋਜਣ ਮੁਹਿ ਖਾਵਨਾ ਇਕ ਦਾਣਾ ਨੱਕੈ ਵਲ ਦੁਖੈ।
੩ ਫਲਹੁ ਰੁਖ ਰੁਖਹੁ ਸੁ ਫਲ ਅੰਤਕਾਲ ਖਾਉ ਲਾਖਹੁ ਰੁਖੈ।
੪ ਸਉ ਵਰ੍ਹਿਆਂ ਅਗ ਰੁਖ ਵਿਚ ਭਸਮ ਕਰੈ ਅੱਜ ਬਿੰਦੁਕੁਧੁਖੈ।
੫ ਸੱਚ ਦਾਰੂ ਕੂੜ ਰੋਗ ਹੈ ਵਿਣ ਗੁਰਦੇਵ ਦੇਵਨ ਮਨਮੁਖੈ।
੬ ਸੱਚ ਸਥੋਈ ਕੂੜ ਠੱਗ ਲੱਗੈ ਦੁਖ ਨ ਗੁਰਮੁਖ ਸੁਖੈ।
੭ ਕੂੜ ਪਚੈ ਸੱਚੈ ਦੀ ਭੁਖੈ ॥ ੯ ॥

ਸਮਾਇਨ = ਜਾਗ। ਚੁਖੈ = ਬੂੰਦ। ਖਹੁ = ਨਾਸ। ਬਿੰਦਕ ਥੋੜੀ।

ਅਰਥ–(੧) ਸੱਚ ਦੁਧ (ਵਿਚ ਜਮਾਨ ਵਾਲੀ) ਜਾਗ (ਵਾਂਗੂੰ ਤੇ) ਝੂਠ ਵਿਗਾੜਨ ਵਾਲੀ ਕਾਂਜੀ ਦੀ ਬੂੰਦ (ਵਾਂਗੂੰ) ਹੈ। (੨) ਮੂੰਹ (ਰਸਤੇ) ਖਾਨਦੇ ਭੋਜਨ ਵਾਂਗੂੰ ਸੱਚ (ਸੁਖਦਾਈ ਤੇ) ਨਕ ਵਲ ਇਕ ਦਾਣੇ (ਦੇ ਚਲੇ ਜਾਣ ਵਾਂਗੂੰ ਝੂਠ) ਦੁਖਦਾਈ ਹੈ। (੩) ਫਲ ਤੋਂ ਬਿਰਛ ਤੇ ਬਿਰਛ ਤੋਂ ਫਲ (ਵਾਂਗੂੰ ਸਚ ਹੈ ਅਤੇ) ਲਾਖ ਤੋਂ ਰੁਖ ਦਾ ਅੰਤਕਾਲ (ਕਰਨ ਵਾਂਗੂੰ ਝੂਠ)ਨਾਸ ਕਰਦਾ ਹੈ। (੪) ਸੌ ਵਰ੍ਹਿਆਂ (ਤਕ)

ਅੱਗ ਬਿਰਛ ਦੇ ਵਿਚ (ਰਹਿਨ ਵਾਂਗੂ ਸੱਚ ਤੇ) ਥੋੜੀ ਜੇਹੀ ਧੁਖਦੀ ਅੱਗ (ਵਾਂਗੂ ਝੂਠ) ਸਵਾਹ ਕਰਦਾ ਹੈ। (੫) ਸਚ ਦਾਰੂ ਤੇ ਝੂਠ ਰੋਗ ਹੈ ਬਿਨਾਂ ਗੁਰੂ ਰੂਪ ਵੈਦ ਤੋਂ ਮਨ-ਮੁਖਾਂ ਨੂੰ ਦੁਖ (ਹੁੰਦਾ ਹੈ)। (੬) (ਸੱਚ (ਰਖਿਆ ਕਰਨਵਾਲਾ) ਸਾਥੀ (ਤੇ ਠਗੀ ਕਰਨ ਵਾਲਾ) ਝੂਠ ਠੱਗ ਹੈ (ਪਰ) ਗੁਰਮੁਖ ਨੂੰ (ਝੂਠ ਦਾ) ਦੁਖ ਨਹੀਂ (ਲਗਦਾ ਕਿਉਂਕਿ ਉਹਨਾਂ ਕੋਲ) ਸੱਚ ਦਾ (ਸੁਖ ਹੈ)। (੭) ਸੱਚਦੀਭੁਖਲਗਿਆਂ ਝੂਠਪਚ(ਜਾਂਦਾ ਹੈ) ।੯।

## ਪਰਥੋਕਤ

੧ ਕੂੜ ਕਪਟ ਹਤਿਆਰ ਜਿਉਂ ਸਚਰਖਵਾਲਾਸਿਲਹਸੰਜੋਆ।
੨ ਕੂੜ ਵੈਰੀ ਨਿਤ ਜੋਹਦਾ ਸਚੁ ਸੁਮਿਤ ਹਿਮਾਇਤ ਹੋਆ।
੩ ਸੂਰਵੀਰ ਵਰਿਆਮ ਸੱਚ ਕੂੜ ਕੁੜਾਵਾ ਕਰਦਾ ਢੋਆ।
੪ ਨਿਹਚਲ ਸੱਚ ਸੁਥਾਇ ਹੈ ਲਰਜੈ ਕੂੜ ਕੁਥਾਇ ਖੜੋਆ।
੫ ਸੱਚ ਫੜ ਕੂੜ ਪਛਾੜਿਆ ਚਾਰ ਚੱਕ ਵੇਖਨ ਤ੍ਰੈ ਲੋਆ।
੬ ਕੂੜ ਕਪਟ ਰੋਗੀ ਸਦਾ ਸੱਚ ਸਦਾ ਹੀ ਨਵਾ ਨਿਰੋਆ।
੭ ਸਚ ਸੱਚਾ ਕੂੜ ਕੂੜਾ ਵਿਖੋਆ ॥ ੧੦ ॥

ਸਿਲਹ ਸੰਜੋਆ = ਲੋਹੇ ਦਾ ਕੁੜਤਾ। ਢੋਆ – ਮਿਲਾਪ। ਲਰਜੈ = ਕੰਬਦਾ।

ਅਰਥ–[੧] ਕਪਟ ਕਰਨ ਵਾਲਾ ਹਥਿਆਰ ਝੂਠ ਹੈ ਅਤੇ ਲੋਹੇ ਦੇ ਕਵਚ ਵਾਂਗੂੰ ਸਚ ਰਖਿਆ ਕਰਨ ਵਾਲਾ ਹੈ। [੨] ਝੂਠ ਵੈਰੀਆਂ ਵਾਂਗੂ ਸਦਾ ਹੀ ਤਾੜਦਾ ਅਤੇ ਸਚ ਸ੍ਰੇਸ਼ਟ ਮਿਤ੍ਰ ਵਾਂਗੂ ਹਿਮਾਇਤੀ ਹੁੰਦਾ ਹੈ। [੩] ਸੂਰਬੀਰਾਂ ਵਿਚੋਂ ਸਚ ਵਰਿਆਮ ਹੈ ਅਤੇ ਝੂਠ ਝੂਠਾ ਹੀ ਮਿਲਾਪ ਕਰਦਾ ਹੈ। [੪] ਸ੍ਰੇਸ਼ਟ ਜਗਾਂ ਤੇ ਸੱਚ ਨਿਹਚੱਲ (ਖਲੋਤਾ) ਹੈ ਅਤੇ ਗੰਦੀ ਜਗਾਂ ਤੇ ਝੂਠ ਕੰਬਦਾ ਹੈ। [੫] ਸੱਚ ਨੇ ਝੂਠ ਨੂੰ ਫੜਕੇ ਮਾਰਿਆ ਹੈ ਅਤੇ ਚਾਰੇ ਚੱਕਾਂ ਤੇ ਤਿੰਨਾਂ ਲੋਕਾਂ (ਦੇ ਪੁਰਸ਼) ਵੇਖਦੇ ਹਨ। (੬) ਝੂਠਾ ਕਪਟ ਕਰਕੇ ਸਦਾ ਹੀ ਰੋਗੀ (ਰਹਿੰਦਾ) ਹੈ ਅਤੇ ਸੱਚਾ ਸਦਾ ਹੀ ਨਵਾਂ ਨਰੋਆ (ਰਾਜ਼ੀ ਬਾਜ਼ੀ) ਰਹਿੰਦਾ ਹੈ। [੭] ਸਚ (ਬੋਲਣ ਵਾਲਾ) ਸਚਾ (ਤੇ) ਝੂਠ (ਬੋਲਣ ਵਾਲਾ) ਝੂਠਾ ਵੇਖੀਦਾ ਹੈ।

ਭਾਵ–ਜੇ ਸੁਖ ਚਾਹੁੰਦੇ ਹੋ ਤਾਂ 'ਸਚ' ਕਮਾਵੋ।

## ਝੂਠ ਸੱਚ ਦਾ ਨਿਰਣਾ

ਸੱਚ ਸੂਰਜ ਪਰਗਾਸ ਹੈ ਕੂੜਹੁ ਘੁਘੂ ਕੁਝ ਨ ਸੁਝੈ।
ਸੱਚ ਵਣਾਸਪਤਿ ਬੋਹੀਐ ਕੂੜਹੁ ਵਾਂਸ ਨ ਚੰਦਨ ਬੁਝੈ।
ਸੱਚਹੁ ਸਫਲ ਤਰੋਵਰਾ ਸਿੰਮਲ ਅਫਲ ਵਡਾਈ ਲੁੱਝੈ।

੪ ਸਾਵਣ ਵਣ ਹਰੀਆਵਲੇ ਸੁਕੈ ਅੱਕ ਜਵਾਹਾਂ ਦੁੱਝੇ ।
੫ ਮਾਨਕ ਮੋਤੀ ਮਾਨਸਰ ਸੰਖ ਨਿਸੰਖਿਣਹਸਤਿਨਿ ਦੁੱਝੇ ।
੬ ਸੱਚ ਗੰਗੋਦਕ ਨਿਰਮਲਾ ਕੂੜ ਰਲੈ ਮਦ ਪ੍ਰਗਟ ਗੁੱਝੇ ।
੭ ਸੱਚ ਸੱਚਾ ਕੂੜ ਕੂੜਹੁ ਬੁੱਝੇ ॥ ੧੧ ॥

ਬੋਧੀਐ = ਸੁਗੰਧੀ । ਹਸਤਿਨਿ = ਹਥਾਂ ਵਿਚ । ਗੰਗੋ ਓਦਕ = ਗੰਗਾ ਦਾ ਜਲ ।

ਅਰਥ–[੧] ਸੱਚ ਸੂਰਜ(ਦੇ) ਚਾਨਣ (ਵਾਂਗੂੰ)ਹੈ(ਅਤੇ) ਝੂਠ ਰੂਪ ਉੱਲੂ ਨੂੰ ਸੱਚ ਰੂਪ ਸੂਰਜ ਨਹੀਂ ਸੁਝਦਾ । [੨] ਸਚ ਤਾਂ ਬਨਾਸਪਤੀ (ਵਾਂਗੂੰ ਚੰਦਨ ਨਾਲ ਮਿਲਕੇ) ਸੁਗੰਧੀ ਵਾਲਾ ਹੁੰਦਾ ਹੈਤੇਝੂਠ ਬਾਂਸ (ਵਾਂਗੂੰ) ਚੰਦਨ ਹੋਣਾਨਹੀਂ ਸਮਝਦਾ [੩] ਸੱਚ ਤਾਂ ਫਲਾਂ ਵਾਲੇ ਬਿਰਛਾਂ (ਵਾਂਗੂੰ ਹੈ ਅਤੇ ਝੂਠ) ਵਡਿਆਈ ਵਿਚ ਸੜਨ ਵਾਲੇ ਅਫਰ ਸਿੰਮਲ ਵਾਂਗੂੰ ਹੈ । [੪] (ਜਿਵੇਂ) ਸਾਵਨ ਵਿਚ ਬਨ ਹਰਿਆਵਲੇ ਹੁੰਦੇ ਹਨ ਇਸ ਤਰਾਂ ਸੱਚ ਹੈ ਅਤੇ ਜਿਵੇਂ ਸਾਵਣ ਵਿਚ ਹੀ) ਅੱਕ ਜਵਾਹਾਂ ਗੁਸੇ ਨਾਲ ਸੁਕ (ਜਾਂਦਾ ਹੈ ਇਸਤਰਾਂ ਝੂਠਹੈ) । [੫] (ਜਿਵੇਂ) ਮਾਨ ਸਰੋਵਰ ਵਿਚ ਮਾਣਕ ਮੋਤੀ (ਹੁੰਦੇ ਹਨ ਇਸਤਰਾਂ ਦਾ ਸਚ ਹੈ ਅਤੇ ਜਿਵੇਂ) ਖਾਲੀ ਸੰਖ ਹਥਾਂ ਵਿਚ ਦਬਿਆ (ਹੋਇਆ ਹੋਂਦਾ ਹੈ ਇਸਤਰਾਂ ਝੂਠ ਹੈ) । (੬)ਸਚ ਤਾਂ ਗੰਗਾ ਦੇ ਜਲ ਵਾਂਗੂੰ ਨਿਰਮਲ (ਹੈ ਅਤੇ) ਝੂਠ ਸ਼ਰਾਬ (ਵਾਂਗੂੰ) ਗੁਪਤ (ਜਗਾ ਤੇ) ਰਲਾਇਆਂ ਭੀ ਪ੍ਰਗਟ ਹੋ ਜਾਂਦਾ ਹੈ । (੭) ਸਚ (ਬੋਲਣ ਵਾਲਾ) ਸਚਾ (ਤੇ) ਝੂਠਾ (ਬੋਲਣ ਵਾਲਾ) ਝੂਠਾ ਸਮਝੀਦਾ ਹੈ ॥ ੧੧ ॥

ਭਾਵ--ਸੱਚ ਝੂਠ ਦਾ ਨਿਰਨਾ ਕਰਕੇ ਉਪਦੇਸ਼ ਦਿਤਾ ਹੈ ਕਿ ਸਚ ਦੇਆਸਰੇ ਹੋਕੇ ਜਗਤ ਦਾ ਜੀਵਨ ਪੂਰਾ ਕਰੇ ।

## ਝੂਠ ਸੱਚ ਦਾ ਫੈਸ਼ਲਾ

੧ ਸੱਚ ਕੂੜ ਦੁਇ ਝਾਗੜੂ ਝਗੜਾ ਕਰਦੇ ਚਉਤੈ ਆਯਾ ।
੨ ਅਗੇ ਸੱਚਾ ਸੱਚ ਨਿਆਇ ਆਪ ਹਜੂਰ ਦੋਵੇਂ ਝਗੜਾਯਾ ।
੩ ਸੱਚ ਸੱਚਾ ਕੂੜ ਕੂੜਿਆਰ ਪੰਜਾਂ ਵਿਚ ਦੇ ਕਰ ਸਮਝਾਯਾ ।
੪ ਸੱਚ ਜਿੱਤਾ ਕੂੜ ਹਾਰਿਆ ਕੂੜ ਕੂੜਾ ਕਰ ਸਹਿਰ ਫਿਰਾਯਾ ।
੫ ਸਚਿਆਰੈ ਸਾਬਾਸ ਹੈ ਕੂੜਿਆਰ ਫਿਟਿ ਵਟ ਕਰਾਯਾ ।
੬ ਸਚ ਲਹਿਣਾ ਕੂੜ ਦੇਵਣਾ ਖਤ ਸਤਾਗਲ ਲਿਖ ਦਵਾਯਾ ।
੭ ਆਪ ਠਗਾਇ ਨ ਠੱਗੀਐ ਠੱਗਣ ਹਾਰੈ ਆਪ ਠਗਾਯਾ ।
੮ ਵਿਰਲਾ ਸੱਚ ਬਿਹਾਜਣ ਆਯਾ ॥ ੧੨ ।

ਚਉਤੈ — ਫੈਸਲਾ ਕਰਨ ਵਾਲੀ ਥਾਂ। ਫਿਰਦੇ = ਵਕੀਲੀ = ਉਗਾਹੀ।

ਅਰਥ–(੧) ਸੱਚ ਝੂਠ ਰੂਪ ਦੋਵੇਂ ਮੁਦਈਮੁੱਦਾਲੇ ਝਗੜਾ ਕਰਦੇ ਹੋਏ ਫੈਸਲਾ ਕਰਾਉਣ ਵਾਲੇ ਚਬੂਤਰੇ ਤੇ ਆਏ। (੨) ਅਗੇ ਸਰਾ ਨਿਆਉਂ ਕਰਨ ਵਾਲਾ ਸਰਾ (ਹਾਕਮ ਹ ਉਸ ਨੇ) ਦੋਹਾਂ ਨੂੰ ਆਪਣੇ ਸਾਹਮਣੇ ਝਗੜਾਇਆ (ਭਾਵ ਇਜ਼ਹਾਰ ਲਏ)। (੩) ਸੱਚ ਸੱਚਾ (ਤੇ) ਝੂਠ ਝੂਠਾ (ਹੋਇਆ ਤੇ) ਪੈਂਚਾਂ ਨੇ ਵਕੀਲੀ ਕਰਕੇ (ਦੋਹਾਂ ਨੂੰ) ਸਮਝਾਇਆ। (੪) ਸੱਚ ਜਿੱਤ ਗਿਆ ਤੇ ਝੂਠ ਹਾਰ ਗਿਆ, ਝੂਠ ਨੂੰ ਝੂਠਾ ਕਰਕੇ ਸ਼ਹਿਰ ਵਿਚ ਫਿਰਾਇਆ (ਕਿ ਇਸ ਨਾਲ ਕੋਈ ਵਰਤਨ ਵਿਹਾਰ ਨਾ ਕਰੇ)। (੫) ਸਚੇ ਨੂੰ ਸ਼ਾਬਾਸ਼ ਮਿਲਾ ਹੈ ਤੇ ਝੂਠੇ ਨੂੰ ਲਾਨਤਾਂ ਹੋਲਾਨਤਾਂ ਪੈਂਦੀਆਂ ਹਨ (੬) ਸਚ ਦਾ ਲਹਿਣਾ (ਨਿਕਲਿਆ ਤੇ) ਝੂਠ ਦਾ ਦੇਣਾ ਬਣਿਆਂ (ਇਸ ਲਈ) ਸ੍ਰੇਸ਼ਟ ਪੁਰਸ਼ਾਂ ਦੀ ਉਗਾਹੀ ਪੁਆਕੇ ਸਚੇ ਨੂੰ ਝੂਠੇ ਕੋਲੋਂ (ਪੈਂਚਾਂ ਨੇ) ਖਤ ਲਿਖਵਾਕੇ ਦਿਤਾ। (੭) (ਜੋ) ਆਪਨਾਆਪ ਠਗਾਉਂਦਾ ਹੈ ਉਹ ਨਹੀਂ ਠਗੀਦਾ ਹੈ ਅਤੇ ਠਗਨੇ ਵਾਲੇਨੇ ਹੀ ਆਪਨਾ ਆਪ ਠਗਵਾਇਆ ਹੈ। (੮)(ਕੋਈ)ਵਿਰਲਾ ਹੀ ਸਚ ਨੂੰ ਖਰੀਦਨ ਆਇਆ ਹੈ ॥ ੧੨ ॥

ਭਾਵ - ਜਿਵੇਂ ਝੂਠੇ ਦੀ ਜਗਤ ਵਿਚ ਮਿੱਟੀਪਲੀਤ ਹੁੰਦੀਹੈ,ਇਵੇਂ ਹੀ ਪਖੰਡੀ ਨੂੰ ਦਰਗਾਹ ਵਿਚ ਧੱਕੇ ਮਿਲਦੇ ਹਨ ਤੇ ਗੁਰਮੁਖ ਸਦਾ ਹੀਇਜ਼ਤਆਬਰੂ ਪਾਂਦਾ ਹੈ।

## ਪੂਰਬੋਕਤ

੧ ਕੂੜ ਸੁਤਾ ਸੱਚ ਜਾਗਦਾ ਸੱਚੇ ਸਾਹਿਬ ਦੇ ਮਨ ਭਾਯਾ।
੨ ਸਚੁ ਸਚੈ ਕਰ ਪਾਹਰੂ ਸਚ ਭੰਡਾਰ ਉਤੇ ਬਹਲਾਯਾ।
੩ ਸੱਚ ਆਗੂ ਅਨੇਰ ਕੂੜ ਉੱਜੜ ਦੂਜਾ ਭਾਉ ਚਲਾਯਾ।
੪ ਸਚ ਸਚੇ ਕਰ ਫੌਜਦਾਰ ਰਾਹੁ ਚਲਾਵਨ ਜੋਗ ਪਠਾਯਾ।
੫ ਜਗ ਭਵਜਲ ਮਿਲ ਸਾਧ ਸੰਗਿ ਗੁਰੁਬੋਹਿਥੈ ਚਾੜ੍ਹ ਤਰਾਯਾ।
੬ ਕਾਮ ਕ੍ਰੋਧ ਲੋਭ ਮੋਹ ਫੜ ਹੰਕਾਰ ਗਰਦਨਿ ਮਰਵਾਯਾ।
੭ ਪਾਰ ਪਏ ਗੁਰ ਪੂਰਾ ਪਾਯਾ ॥ ੧੩ ॥

ਅਰਥ–(੧) ਝੂਠ ਸੁੱਤਾ (ਰਹਿੰਦਾ ਤੇ) ਸਚ ਜਾਗਦਾ(ਰਹਿੰਦਾ ਹੈ ਇਸਲਈ) ਸਚੇ ਸਾਹਿਬ ਦੇ ਮਨ ਭਾਇਆ ਹੈ। (੨) ਸੱਚੇਸਾਹਿਬ ਨੇਸੱਚ ਨੂੰ ਪਹਿਰੇਦਾਰ ਕਰਕੇ ਸਚ ਦੇ ਭੰਡਾਰੇ ਉਤੇ ਬੈਠਾਇਆ ਹੈ। (੩) ਸੱਚ ਆਗੂ ਤੇ ਝੂਠ ਹਨੇਰਾ ਹੈ (ਤੇ ਉਸ ਨੇ ਦ੍ਵੈਤ ਭਾਵ ਦੀ) ਉਜਾੜ ਵਿਚ ਜੀਵਾਂ ਨੂੰ ਚਲਾਇਆ ਹੈ। (੪) ਸੱਚੇ ਸਾਹਿਬ ਨੇ ਸੱਚ ਨੂੰ ਫੌਜਦਾਰ ਕਰਕੇ (ਜੀਵਾਂ ਨੂੰ) ਰਸਤੇ ਉਤੇ ਚਲਾਉਣ ਦੇ ਲਾਇਕ (ਜਾਣਕੇ ਜਗਤ ਵਿਚ) ਭੇਜਿਆ ਹੈ। (੫) (ਸਚ ਸਰੂਪ) ਗੁਰੂ ਨੇ ਜਗਤ (ਵਿਚ ਆਕੇ ਜੀਵਾਂ ਨੂੰ) ਸਤਿਸੰਗ ਵਿਚ ਮਿਲਾਉਨ ਰੂਪ ਜਹਾਜ਼ਉਤੇਚਾੜ੍ਹਕੇ ਸੰਸਾਰਸਮੁੰਦਰ ਤੋਂ ਤਾਰਿਆ

ਹੈ। (੬) (ਅਤੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਨੂੰ ਜਿਸਨੇ ਝੜਕੇ ਮਾਰਿਆ ਹੈ। (੭) (ਜਿਹਨਾਂ ਨੇ) ਪੂਰਾ (ਗੁਰੂ ਪਾਇਆ (ਹੈ ਉਹ ਸੰਸਾਰਤੋਂ) ਪਾਰਪਏ ਹਨ॥੧੩॥

ਭਾਵ—ਜਿਸ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਿਖ ਹੋਕੇ ਸਚ ਨੂੰ ਹਿਰਦੇ ਵਿਚ ਵਸਾਯਾ ਹੈ ਅਤੇ ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਵਲੋਂ ਮਨ ਨੂੰ ਮੋੜਿਆ ਹੈ, ਉਹ ਸੰਸਾਰ ਸਮੁੰਦਰ ਤੋਂ ਪਾਰ ਉਤਰਿਆ ਹੈ।

## ਬਹਾਦਰ ਸਚ ਸਤੀ ਸੱਚਾ ਗੁਰੂ

੧ ਲੂਣ ਸਾਹਿਬ ਦਾ ਖਾਇਕੇ ਰਣ ਅੰਦਰ ਲੜ ਮਰੈ ਸੁ ਜਾਪੈ।
੨ ਸਿਰ ਵੱਢੈ ਹਥਿਆਰ ਕਰ ਵਰੀਆਮਾਂ ਵਰੀਆਮ ਸਿਞਾਪੈ।
੩ ਤਿਸ ਪਿੱਛੈ ਜੋ ਇਸਤਰੀ ਥਪਿ ਥੇਗੀ ਦੇ ਵਰ ਸਰਾਪੈ।
੪ ਪੋਤੇ ਪੁਤ ਵਡੀਰੀਅਨਿ ਪਰਵਾਰੈ ਸਾਧਾਰ ਪਰਾਪੈ।
੫ ਵਖਤੈ ਉੱਪਰ ਲੜ ਮਰੈ ਅੰਮ੍ਰਤ ਵੇਲੇ ਸਬਦ ਅਲਾਪੈ।
੬ ਸਾਧ ਸੰਗਤਿ ਵਿਚ ਜਾਇਕੈ ਹਉਮੈ ਮਾਰ ਮਰੈ ਆਪ ਆਪੈ।
੭ ਲੜ ਮਰਣਾ ਤੇ ਸਤੀ ਹੋਣ ਗੁਰਮੁਖਿ ਪੰਥ ਪੂਰਣ ਪ੍ਰਤਾਪੈ।
੮ ਸੱਚ ਸਿਦਕ ਸੱਚ ਪੀਰ ਪਛਾਪੈ॥ ੧੪॥

ਥਾਪਿ ਥੇਈ = ਮੜੀ। ਪਰਾਪੈ = ਪਛਾਨੀਦੀ ਹੈ।

ਅਰਥ—(੧) (ਜੋ ਸਿਪਾਹੀ ਮਾਲਕ ਦਾ) ਲੂਣ ਖਾਕੇ ਲੜਾਈ ਅੰਦਰ ਲੜ ਮਰਦਾ ਹੈ, ਉਹ (ਨਿਮਕ ਹਲਾਲ) ਜਾਪਦਾਹੈ। (੨) (ਜੋ) ਹੱਥ ਦੇਹਥਿਆਰ(ਨਾਲ ਦੁਸ਼ਮਨ ਦਾ) ਸਿਰ ਵਢਦਾ (ਹੈ ਉਹ) ਬਹਾਦਰਾਂ ਤੋਂ ਬਹਾਦਰ ਸਿਞਾਪਦਾ ਹੈ। (੩) ਤਿਸ ਦੇ ਪਿਛੇ ਜੋ ਇਸਤਰੀ (ਸਤੀ ਹੁੰਦੀ ਹੈ ਤਿਸਦੇ ਸਰਬੰਧੀ ਤਿਸਨੂੰ) ਵਰ ਸਰਾਪ ਦੇਣ (ਵਾਲੀ ਜਾਣਕੇ ਉਸਦੀ) ਥਈ ਰਖਦੇ ਹਨ। (੪) (ਉਸਦੇ) ਪੁਤਰ ਪੋਤਰੇ ਵਡਿਆਏ ਜਾਂਦੇ (ਹਨ ਇਸ ਲਈ ਉਹ ਪਰਵਾਰ ਨੂੰ ਸੁਧ ਕਰਨ ਵਾਲੀਪਛਾਨੀਦੀ ਹੈ। (੫) (ਇਸੇ ਤਰਾਂ ਜੋ ਕਾਮਾਦਿਕਾਂ ਨਾਲ) ਵੇਲੇ ਉਪਰ ਲੜ ਮਰਦੇ ਤੇ ਅੰਮ੍ਰਤ ਵੇਲੇ ਗੁਰਬਾਣੀ ਦਾ ਅਲਾਪ (ਕਰਦੇ ਹਨ)। (੬) (ਅਤੇ) ਸਾਧ ਸੰਗਤਿ ਵਿਚ ਜਾ ਕੇ ਹਉਮੈ ਨੂੰ ਮਾਰਕੇ ਆਪ ਹੀ ਅਪਨਤ੍ਵ ਭਾਵ ਤੋਂ ਮਰ ਜਾਂਦੇ ਹਨ। (੭)(ਜਿਸਤਰਾਂ) ਲੜਕੇ ਮਰਣਾ ਤੇ ਸਤੀ ਹੋਣਾ (ਹੈ ਇਸੇਤਰਾਂਹੀ ਗੁਰਮੁਖਾਂ ਦਾ ਰਸਤਾ ਪੂਰੇ ਪ੍ਰਤਾਪ ਵਾਲਾ ਹੈ। (੮) ਸੱਚੇ ਸਿਦਕ ਕਰਕੇ ਸਚਾ ਗੁਰੂ ਪਛਾਣੀਦਾ ਹੈ॥ ੧੪॥

ਭਾਵ—ਜਿਵੇਂ ਨਿਮਕ ਹਲਾਲ ਸੂਰਮਾਂ ਮਾਲਕ ਦੀ ਖਾਤਰ ਜਾਨ ਵਾਰਦੇਂਦਾ ਹੈ, ਅਤੇ ਸਤੀਪਤੀ ਦੇ ਵਿਛੋੜੇ ਨੂੰ ਨਾ ਜਰਕੇ ਆਪਾ ਅਗ ਦੀ ਭੇਟ ਕਰ ਦੇਂਦੀ ਹੈ, ਇਵੇਂ ਹੀ ਗੁਰਮੁਖ ਸਚ ਤੋਂ ਵਾਰਨੇ ਹੋਜਾਂਦੇਹਨਤੇ ਜਗਤਉਨ੍ਹਾਂ ਦੀ ਕਦਰਕਰਦਾ ਹੈ।

## ਸਚਾ ਪਿੰਡ–ਸਾਧ ਸੰਗਿ।

੧ ਨਿਹਚਲ ਸੱਚਾ ਥੇਹੁ ਹੈ ਸਾਧ ਸੰਗ ਪੰਜੇ ਪਰਧਾਨਾ।
੨ ਸਤ ਸੰਤੋਖ ਦਇਆ ਧਰਮ ਅਰਥ ਸਗਰਬ ਸਭੇ ਬੰਧਾਨਾ।
੩ ਗੁਰੁ ਉਪਦੇਸੁ ਕਮਾਵਣਾ ਗੁਰਮੁਖਿ ਨਾਮ ਦਾਨ ਇਸਨਾਨਾ।
੪ ਮਿਠਾ ਬੋਲਣ ਨਿਵਚਲਣ ਹੱਥਹੁਦੇਣਭਗਤਗੁਰੁ ਗਿਆਨਾ।
੫ ਦੁਹੀਂ ਸਰਾਈਂ ਸੁਰਖਰੂ ਸਚ ਸ਼ਬਦ ਵੱਜੇ ਨੀਸ਼ਾਨਾ।
੬ ਚੱਲਣ ਜਿਨ੍ਹੀ ਜਾਣਿਆਂ ਜਗ ਅੰਦਰ ਵਿਰਲੇ ਮਿਹਮਾਨਾ।
੭ ਆਪ ਗਵਾਇ ਤਿਸੇ ਕੁਰਬਾਨਾ ॥ ੧੫ ॥

ਸਰਾਈ = ਦੋਹਾਂ ਲੋਕਾਂ। ਨੀਸ਼ਾਨਾ = ਪਰਗਟ। ਵਜੇ = ਉਚਾਰਦੇ। ਅਰਥ–ਵੀਚਾਰਦੇ।

ਅਰਥ–[੧] ਸੱਚ (ਦਾ) ਪਿੰਡ ਸਾਧ ਸੰਗਤਿ ਅਚੱਲ ਹੈ (ਤੇ ਇਸ ਵਿਚ) ਪੰਜੇ ਗੁਣ ਪ੍ਰਧਾਨ (ਹਨ)। (੨) (ਜੈਸਾ ਕਿ) ਸਤਿ, ਸੰਤੋਖ, ਦਇਆ, ਧਰਮ ਤੇ ਵਿਚਾਰ (ਆਦਿਕਾਂ ਦੇ) ਸਾਰੇ ਬੰਧਾਨ ਸਮਰਥ ਹਨ। (੩) ਗੁਰਮੁਖ ਗੁਰਾਂ ਦੇ ਉਪਦੇਸ਼ ਦਾਰਾ ਨਾਮ ਦਾਨ ਇਸ਼ਨਾਨ ਦਾ ਕਮਾਉਣਾ (ਕਰਦੇ ਹਨ) (੪) ਮਿਠਾ ਬੋਲਦੇ ਤੇ ਨਿਉਂਕੇ ਚਲਦੇ ਅਤੇ ਹਥੋਂ ਦੇਂਦੇ (ਅਤੇ) ਗੁਰਾਂ ਦੇ ਗਿਆਨ ਦੀ ਭਗਤੀ (ਕਰਦੇ ਹਨ)। (੫) (ਉਹ) ਦੋਹਾਂ ਲੋਕਾਂ ਵਿਚ ਸੁਰਖਰੂ (ਹਨ ਤੇ) ਸਚੇ ਸ਼ਬਦ ਨੂੰ ਪ੍ਰਗਟ ਹੀ ਉਚਾਰਦੇ ਹਨ। (੬) ਜਿਨਾਂ ਨੇ ਮਰਨ ਜਾਣਿਆਂ ਹੈ ਜਗਤ ਅੰਦਰ ਉਹ ਵਿਰਲੇ ਹੀ ਪ੍ਰਾਹੁਣੇ ਹਨ। (੭) (ਜਿਨਾਂ) ਆਪਾ ਭਾਵ ਗਵਾਇਆ ਹੈ (ਮੈਂ) ਤਿਸ ਤੋਂ ਕੁਰਬਾਨ (ਜਾਂਦਾ ਹਾਂ)।

ਭਾਵ–ਜਿਨਾਂ ਮਰਨਾਂ ਕਬੂਲ ਕਰਕੇ ਜਗਤ ਵਲੋਂ ਮੋਹ ਤੋੜਕੇ ਨਾਮ ਜਪਣ ਵਿਚ ਪ੍ਰੀਤ ਲਾਈ ਹੈ ਉਨਾਂ ਦਾ ਜਨਮ ਸਫਲਾ ਹੈ, ਮੈ ਉਨਾਂ ਤੋਂ ਵਾਰਨੇ ਜਾਂਦਾ ਹਾਂ।

## ਕੂੜ ਪਿੰਡ–ਕੁਸੰਗਤ

੧ ਕੂੜ ਅਹੀਰਾਂ ਪਿੰਡ ਹੈ ਪੰਜ ਦੂਤ ਵੱਸਨਿ ਬੁਰਿਆਰਾ।
੨ ਕਾਮ ਕਰੋਧ ਵਿਰੋਧ ਨਿਤ ਲੋਭ ਮੋਹ ਧਰੋਹ ਹੰਕਾਰਾ।
੩ ਖਿੰਜੋਤਾਣ ਅਸਾਧ ਸੰਗਿ ਵਰਤੈ ਪਾਪੈ ਦਾ ਵਰਤਾਰਾ।
੪ ਪਰਧਨ ਪਰਨਿੰਦਾ ਪ੍ਰਿਆਰ ਪਰਨਾਰੀਸਿਉਵਡੈਵਿਕਾਰਾ।
੫ ਖਲਹਲ ਮੂਲ ਨ ਚੁਕਈ ਰਾਜ ਡੰਡ ਜਮ ਡੰਡ ਕਰਾਰਾ।
੬ ਦੁਹੀਂ ਸਰਾਈਂ ਜ਼ਰਦਰੂ ਜੰਮਣਮਰਣ ਨਰਕਅਵਤਾਰਾ।
੭ ਅੱਗੀਂ ਫਲ ਹੋਵਣ ਅੰਗਿਆਰਾ ॥ ੧੬ ॥

ਅਹੀਰਾਂ = ਸ਼ਕਾਰੀਆਂ। ਅਸਾਧ ਸੰਗ - ਕੁਸੰਗਤ। ਖਲਹਲ = ਭੜਥੂ

ਅਰਥ-[੧] ਝੂਠ ਸ਼ਿਕਾਰੀਆਂ ਦਾ ਪਿੰਡ ਹੈ (ਤੇ ਇਸ ਵਿਚ) ਬੁਰਿਆਈ ਕਰਨ ਵਾਲੇ ਪੰਜੇ ਦੂਤ ਵਸਦੇ ਹਨ। (੨) (ਅਤੇ) ਸਦਾ ਹੀ ਕਾਮ, ਕ੍ਰੋਧ ਵਿਰੋਧ ਤੇ ਲੋਭ, ਮੋਹ, ਹੰਕਾਰ ਤੇ ਧਰੋਹ (ਦਾ ਵਾਸਾ ਰਹਿੰਦਾ ਹੈ)। (੩) ਕੁਸੰਗਤ ਵਿਚ ਧਾਟੇ ਧਾੜ (ਪਈ ਰਹਿੰਦੀ ਤੇ) ਪਾਪ ਦਾ ਵਰਤਾਰਾ ਵਰਤਦਾ ਹੈ। (੪) ਪਰਾਇਆ ਧਨ (ਚੁਰਾਉਣਾ) ਪਰਾਈ ਨਿੰਦਾ (ਕਰਨੀ ਅਤੇ) ਪਰ ਇਸਤ੍ਰੀ ਨਾਲ ਪਿਆਰ (ਕਰਨ ਰੂਪ) ਵਡੇ ੨ ਵਿਕਾਰ (ਕਰਦੇ ਹਨ)। (੫) (ਉਨ੍ਹਾਂ ਦੇ ਮਨ ਦਾ) ਭੜਥੂ ਕਦੇ ਭੀ) ਨਹੀਂ ਚੁਕਦਾ (ਇਸ ਲਈ) ਰਾਜ ਦੰਡ ਤੇ ਜਮਾਂ ਦਾ ਡੰਡ ਕਰਾਰਾ (ਸਹਾਰਦੇ ਹਨ)। (੬) ਦੋਹਾਂ ਲੋਕਾਂ ਵਿਚ ਇਨਾਂ ਦੇ ਮੂੰਹ ਪੀਲੇ ਭੂਕ (ਰਹਿੰਦੇ ਭਾਵ ਸ਼ਰਮਿੰਦੇ ਹੁੰਦੇਹਨ ਅਤੇ) ਜੰਮਣ ਮਰਨ ਤੇ ਨਰਕ ਵਿਚ ਆਉਂਦੇ ਹਨ। (੭)(ਕਿਉਂਕਿ) ਅੱਗ ਦਾ ਫਲ ਅੰਗਿਆਰ ਹੀ ਹੁੰਦੇ ਹਨ। (ਭਾਵ ਪਾਪਾਂ ਦਾ ਫਲ ਦੁਖ ਹੀ ਹੁੰਦਾ) ਹੈ॥ ੧੬॥

ਭਾਵ-ਜਿਵੇਂ ਅੱਗ ਤੋਂ ਅੰਗਿਆਰ ਹੁੰਦੇ ਹਨ ਇਵੇਂ ਝੂਠ ਤੋਂ ਬੁਰਾਈਆਂ ਅਤੇ ਵਿਕਾਰ ਪੈਦਾ ਹੋਕੇ ਨਰਕਾਂ ਵਿਚ ਸੁਟਦੇ ਹਨ।

## ਸੱਚ ਵਿਚ ਝੂਠ ਦੀ ਸਮਾਈ ਨਹੀਂ ਹੁੰਦੀ

**੧ ਸੱਚ ਸਪੂਰਨ ਨਿਰਮਲਾ ਤਿਸ ਵਿਚ ਕੂੜ ਨ ਰਲਦਾ ਰਾਈ।**
**੨ ਅੱਖੀ ਕੱਤਨ ਸੰਜਰੈ ਤਿਨ ਅਉਖਾ ਦੁਖ ਰੈਣ ਵਿਹਾਈ।**
**੩ ਭੋਜਨ ਅੰਦਰ ਮੱਖ ਜਿਉ ਹੋਇ ਦੁਕਧਾ ਫੇਰ ਕਢਾਈ।**
**੪ ਰੂਇਾਂ ਅੰਦਰਚਿਣਗ ਵਾਂਗੁ ਦਾਹਿ ਭਸਮੰਤ ਕਰੇ ਦੁਖਦਾਈ।**
**੫ ਕਾਂਜੀ ਦੁਧ ਕੁਸੁਧ ਹੋਇ ਫਿੱਟੇ ਸਾਦਹੁ ਵੰਨਹੁ ਜਾਈ।**
**੬ ਮਹੁਰਾ ਚੁਖਕੁ ਚਖਿਆ ਪਾਤਿਸ਼ਾਹਾਂ ਮਾਰੈ ਸਹਸਾਈ।**
**੭ ਸਚ ਅੰਦਰਿ ਕਿਉ ਕੂੜ ਸਮਾਈ॥ ੧੭॥**

ਸੰਜਰੈ = ਸਮਾਉਂਦਾ। ਦੁਕਧਾ = ਕੈ। ਸਹਿਸਾਈ = ਸਹਿਜੇਹੀ

ਅਰਥ -[੧] ਸੱਚ ਪੂਰੀਤਰਾਂ ਨਿਰਮਲਹੈ ਤਿਸ ਵਿਚ ਝੂਠ ਰਾਈ ਜਿਨਾਂ ਭੀ ਨਹੀਂ ਰਲਦਾ। (੨) (ਜਿਵੇਂ) ਅਖਾਂ ਵਿਚ ਕੱਖ ਕਤਰਾ ਭਰ ਵੀ ਨਹੀਂ ਸਮਾਉਂਦਾ। (ਜੇਕਰ ਪੈ ਜਾਵੇ ਤਾਂ) ਔਖੀ ਤਰਾਂ ਨਾਲ ਰਾਤ ਬੀਤਦੀ ਹੈ। (੩) ਜਿਵੇਂ ਭੋਜਨ ਅੰਦਰ ਮਖੀ ਹੋਵੇ ਤਾਂ ਉਤਾੜ ਕਰਕੇ ਫੇਰ (ਭੋਜਨ ਬਾਹਰ) ਕਢਾਉਂਦੀ ਹੈ। (੪) (ਜਿਵੇਂ) ਰੂੰਈ ਅੰਦਰ ਚਿਣਗ (ਹੋਵੇ ਤਾਂ ਉਹ ਰੂੰਈਂ ਨੂੰ) ਸਾੜਕੇ ਸਵਾਹ ਕਰ ਦੇਂਦੀ (ਹੈ ਇਸੇ) ਤਰਾਂ (ਸਚ ਝੂਠ) ਦੁਖਦਾਇਕ ਹੈ। (੫) ਦੁਧ ਵਿਚ ਕਾਂਜੀ (ਦੀ ਬੂੰਦ ਪੈ ਜਾਵੇ ਤਾਂ ਦੁਧ) ਫਿਟਕੇ ਖਰਾਬ ਹੁੰਦਾਹੈ ਤੇ ਸਵਾਦੋਂ ਅਤੇਰੰਗੋਂ ਚਲਾ ਜਾਂਦਾ ਹੈ। (੬)

ਥੋੜਾ ਜਿਹਾ ਮੌਹਰਾ ਚਖਿਆ (ਜਾਵੇ ਤਾਂ ਭਾਵੇਂ) ਪਾਤਸ਼ਾਹ (ਹੋਵੇ ਉਸਨੂੰ ਭੀ) ਸਹਜੇ ਮਾਰਦੇਂਦਾਹੈ।[੭(ਇਸੇਤਰਾਂ)ਸੱਚਅੰਦਰਝੂਠਦੀਕਿਸਤਰਾਂਸਮਾਈ (ਹੋਸਕਦੀਹੈ)॥੧੭।

ਭਾਵ—ਕਿੰਨੇ ਹੀ ਦ੍ਰਿਸ਼ਟਾਂਤ ਦੇ ਕੇ ਨਤੀਜਾ ਕਢਿਆ ਹੈ ਕਿ ਰਤਾ ਜਿੰਨੇ ਝੂਠ ਨਾਲ ਭੀ ਆਤਮਾਂ ਮਲੀਨ ਹੋ ਜਾਂਦੀ ਹੈ।

## 'ਕੂੜ ਨਿਖੁਟੇ ਨਾਨਕਾ ਓੜਕ ਸਚੁ ਰਹੀ

੧ ਗੁਰਮੁਖ ਸੱਚ ਅਲਿਪਤ ਹੈ ਕੂੜਹੁ ਲੇਪ ਨ ਲੱਗੈ ਭਾਈ।
੨ ਚੰਦਨ ਸੱਪੀ ਵੇੜਿਆ ਚੜੈ ਨ ਵਿੱਸ ਨ ਵਾਸ ਘਟਾਈ।
੩ ਪਾਰਸ ਅੰਦਰ ਪੱਥਰਾਂ ਅਸ਼ਟਧਾਤ ਮਿਲ ਵਿਗੜ ਨ ਜਾਈ।
੪ ਗੰਗਾ ਸੰਗ ਅਪਵਿਤ੍ਰ ਜਲ ਕਰ ਨ ਸਕੈ ਅਪਵਿਤ੍ਰ ਮਿਲਾਈ।
੫ ਸਾਇਰ ਅੱਗ ਨ ਲੱਗਈ ਮੇਰ ਸੁਮੇਰ ਨ ਵਾਉ ਡੁਲਾਈ।
੬ ਬਾਣ ਨ ਧੁਰ ਅਸਮਾਨ ਜਾਇ ਵਾਹੇਂਦੜ ਪਿਛੈ ਪਛੁਤਾਈ।
੭ ਓੜਕ ਕੂੜ ਕੂੜੋ ਹੁਇ ਜਾਈ ॥ ੧੪ ॥

ਮੇਰ = ਚੋਟੀ। ਵਾਹੇਂਦੜ = ਮਾਰਨ ਵਾਲਾ।

ਅਰਥ—(੧) ਹੇ ਭਾਈ ਗੁਰਮੁਖ ! ਸੱਚ ਨਿਰਲੇਪ (ਰਹਿੰਦਾ) ਹੈ (ਉਸ ਨੂੰ ਇਸ ਤਰਾਂ) ਝੂਠ ਦਾ ਲੇਪ ਨਹੀਂ ਲਗਦਾ। (੨) (ਜਿਵੇਂ) ਚੰਨਣ ਸਪਾਂ ਨਾਲ ਵੇਹ-ੜਿਆ ਹੋਇਆ ਹੈ ਪਰ ਉਸ ਨੂੰ ਸਪਾਂ ਦੀ ਜ਼ੈਹਰਨਹੀਂਚੜ੍ਹਦੀਤੇਨਾਹੀ ਵਾਸ਼ਨਾ ਘਟ ਸਕਦੀ ਹੈ। (੩) (ਜਿਵੇਂ) ਪਾਰਸ ਪੱਥਰਾਂ ਅੰਦਰ (ਰਹਿੰਦਾ ਹੈ ਅਤੇ) ਅਠਾਂ ਧਾਤਾਂ ਨਾਲ ਮਿਲਕੇ ਵਿਗੜ ਨਹੀਂ ਜਾਂਦਾ। (੪) (ਜਿਵੇਂ) ਗੰਗਾ ਨਾਲ ਗੰਦਾ ਪਾਣੀ ਮਿਲ ਕਰਕੇ ਉਸ ਨੂੰ ਗੰਦਾ ਨਹੀਂ ਕਰ ਸਕਦਾ। (੫) (ਜਿਵੇਂ) ਸਮੁੰਦਰ ਨੂੰ ਅਗ ਨਹੀਂ ਲਗਦੀ ਅਤੇ ਸੁਮੇਰ ਪਰਬਤ ਦੀ ਚੋਟੀ ਨੂੰ ਹਵਾ ਨਹੀਂ ਡੁਲਾਸਕਦੀ। (੬) (ਜਿਵੇਂ) ਤੀਰ ਧੁਰ ਅਕਾਸ ਤੇ ਨਹੀਂ ਜਾਂਦਾ ਤੇ ਫਿਰ ਮਾਰਨ ਵਾਲਾ ਮਗਰੋਂ ਪਛਤਾਉਂਦਾ ਹੈ। (੭) (ਇਵੇਂ ਹੀ) ਝੂਠ ਅੰਤ ਨੂੰ ਝੂਠ ਹੋ ਜਾਂਦਾ ਹੈ ॥ ੧੮ ॥

ਭਾਵ—ਕਈ ਤਰਾਂ ਨਾਲ ਇਹ ਸਾਬਤ ਕੀਤਾ ਹੈ ਕਿ ਸੱਚ ਹਮੇਸ਼ਾਂ ਸੱਚਾ ਅਤੇ ਝੂਠਾ ਮਗਰੋਂ ਝੂਠਾ ਹੋਕੇ ਪਛਤਾਉਂਦਾ ਹੈ।

## "ਕੂੜ ਨ ਪੁਜੈ ਸਚੁ ਨੋ"

੧ ਸਚ ਸਚਾਵਾ ਮਾਣ ਹੈ ਕੂੜ ਕੂੜਾਈ ਮਣੀ ਮਨੂਰੀ।
੨ ਕੂੜੈ ਕੂੜੀ ਪਾਂਇ ਹੈ ਸੱਚ ਸਚਾਵੀ ਗੁਰਮਤਿ ਪੂਰੀ।
੩ ਕੂੜੈ ਕੂੜਾ ਜੋਰ ਹੈ ਸਚ ਸਤਾਣੀ ਗਰਬ ਗਰੂਰੀ।

੪ ਕੂੜ ਨ ਦਰਗਹ ਮੰਨੀਐ ਸੱਚ ਸੁਹਾਵਾ ਸਦਾ ਹਜੂਰੀ।
੫ ਸੁਕਰਾਨਾ ਹੈ ਸਚ ਘਰ ਕੂੜ ਕੁਫਰ ਘਰ ਨਾ ਸਾਬੂਰੀ।
੬ ਹਸਤਿ ਚਾਲ ਹੈ ਸੱਚ ਦੀ ਕੂੜ ਕੁਢੰਗੀ ਚਾਲ ਭੇਡੂਰੀ।
੭ ਮੂਲੀ ਪਾਨ ਡਕਾਰ ਜਿਉਂ ਮੁਲ ਨ ਤੁਲ ਲਸਣ ਕਸਤੂਰੀ।
੮ ਬੀਜੇ ਵਿੱਸ ਨ ਖਾਵੈ ਚੂਰੀ॥ ੧੯॥

ਅਰਥ–(੧) ਸਚ ਦਾ ਸਚਾ ਹੀ "ਮਾਣ" ਆਦਰ ਹੈ ਅਤੇ ਝੂਠ ਦੀ ਝੂਠੀ ਹੀ "ਮਨੀ ਮਨੂਰੀ" ਸੋਭਾ ਤੇ ਮਨੌਤ ਹੈ।(੨) ਝੂਠੇ ਦੀ ਝੂਠੀ ਹੀ ਇਜ਼ਤ ਹੈ ਅਤੇ ਸਚ ਦੀ ਗੁਰ ਸਿਖਿਆ ਦਵਾਰਾ ਪੂਰੀ ਤੇ ਸਚੀ (ਇਜ਼ਤ ਹੁੰਦੀ ਹੈ। (੩) ਝੂਠੇ ਦਾ ਜੋਰ ਭੀ ਝੂਠਾ ਹੈ ਅਤੇ ਸਚ ਦੀ ਬਲ ਵਾਲੀ ਸੁਧ ਹੰਕਾਰ ਦੀ ਗੰਭੀਰਤਾ ਹੈ। (੪) ਝੂਠਾ ਦਰਗਹ ਵਿਚ ਨਹੀਂ ਮੰਨੀਦਾ ਅਤੇ ਸਚਾ ਸਦਾ ਹੀ ਹਜੂਰ ਸੋਭਦਾ ਹੈ। (੫) ਸਚ ਦੇ ਘਰ ਵਿਚ ਵਾਹਿਗੁਰੂ ਦਾ ਧੰਨਵਾਦ ਹੈ ਅਤੇ ਝੂਠ ਦੇ ਘਰ "ਕੁਫਰ" ਝੂਠ ਤੇ ਬੇਸਬਰੀ ਹੈ। (੬) ਸੱਚ ਦੀ ਹਾਥੀ ਵਾਂਗੂ ਮਸਤ ਚਾਲ ਹੈ ਅਤੇ ਝੂਠ ਦੀ ਭੈੜੇ ਢੰਗ ਵਾਲੀ "ਭੇਡੂਰੀ" ਭੇਡਾਂ ਵਾਂਗੂੰ ਚਾਲ ਹੈ। (੭) ਮੂਲੀ (ਦੇ ਡਕਾਰ ਵਾਂਗੂ (ਝੂਠ ਹੈ ਅਤੇ ਪਾਨ ਦੇ ਡਕਾਰ ਵਾਂਗੂੰ (ਸੱਚ ਹੈ।ਜਿਵੇਂ) ਥੋਮ ਤੇ ਕਸਤੂਰੀ ਦਾ ਮੁਲ ਬਰਾ ਬਰ ਨਹੀਂ (ਹੁੰਦਾ ਇਵੇਂ ਸਚ ਦਾ ਮੇਲ ਨਹੀਂ ਹੁੰਦਾ)। (੮) ਜ਼ੈਹਰ ਦੇ ਬੀਜਨ ਵਾਲਾ ਚੂਰੀ ਨਹੀਂ ਖਾ ਸਕਦਾ॥ ੧੯॥

ਭਾਵ–ਝੂਠ ਬੋਲਨ ਵਾਲਾ ਸੁਖ ਨਹੀਂ ਪਾਵੇਗਾ।

ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ"

੧ ਸਚ ਸੁਭਾਉ ਮਜੀਠ ਦਾ ਸਹੈ ਅਵੱਟਣ ਰੰਗ ਚੜ੍ਹਾਏ।
੨ ਸਣ ਜਿਉ ਕੂੜ ਸੁਭਾਉ ਹੈ ਖਲ ਕਢਾਇ ਵਟਾਇ ਬਨ੍ਹਾਏ।
੩ ਚੰਨਣ ਪਰਉਪਕਾਰ ਕਰ ਅਫਲ ਸਫਲ ਵਿਚਵਾਸੁਵਸਾਏ।
੪ ਵਡਾ ਵਿਕਾਰੀ ਵਾਂਸ ਹੈ ਹਉਮੈ ਜਲੈ ਗਵਾਂਢ ਜਲਾਏ।
੫ ਜਾਮ ਅਮਿਉ ਰਸ ਕਾਲ ਕੂਟ ਖਾਧੇ ਮਾਰ ਮੁਏ ਜੀਵਾਏ।
੬ ਦਰਗਹ ਸਚੁ ਕਬੂਲ ਹੈ ਕੂੜਹੁ ਦਰਗਹ ਮਿਲੈ ਸਜਾਏ।
੭ ਜੋ ਬੀਜੈ ਸੋਈ ਫਲ ਖਾਏ॥ ੨੦॥ ੩੦॥

ਅਰਥ–(੧) ਮਜੀਠ (ਵਾਂਗੂੰ) ਸਚ ਦਾ ਸੁਭਾਉ (ਹੈ (ਜੋ) ਉਬਾਲ ਸਹਾਰਕੇ (ਕਪੜੇ ਨੂੰ ਦੂਨਾ) ਰੰਗਚੜ੍ਹਾਉਂਦੀ ਹੈ। (੨) ਸਣ ਵਾਂਗੂੰ ਝੂਠ ਦਾ ਸੁਭਾਉ ਹੈ (ਜੋ ਆਪਣੀ) ਖੱਲ ਕਢਾਕੇ (ਰਸੇ) ਵਟਾਉਂਦੀ (ਤੇ ਪੁਰਸ਼ਾਂ ਨੂੰ) ਬਨ੍ਹਾਉਂਦੀ ਹੈ। (੩)

(ਜਿਵੇਂ ਚੰਦਨ ਪਰਉਪਕਾਰ ਕਰਕੇ ਫਲਾਂ ਤੋਂ ਹੀਨਿਆਂ ਤੇ ਫਲਾਂ ਵਾਲਿਆਂ ਵਿਚ ਵਾਸ਼ਨਾ ਵਸਾਉਂਦਾ ਹੈ (ਇਵੇਂ ਹੀ ਸਚਪਰਉਪਕਾਰੀ)। (੪) (ਕੂੜ) ਵਾਂਸ(ਵਾਂਗੂ) ਵਡਾ ਵਿਕਾਰੀ ਹੈ (ਜੋ) ਹੰਕਾਰ (ਕਰਕੇ ਆਪ) ਸੜਦਾ ਤੇ ਗੁਆਂਢੀਆਂ ਨੂੰ ਸਾੜਦਾ ਹੈ। (੫) (ਜਿਵੇਂ) ਅੰਮ੍ਰਿਤ ਰਸ ਖਾਕੇ ਮੋਇਆ ਜੀਉਂਦਾ ਤੇਜੈਹਰ ਨੂੰਖਾਕੇ(ਜੀਉਂਦਾ) ਮਰ (ਜਾਂਦਾ ਹੈ ਇਵੇਂ ਹੀ ਸਚ ਝੂਠ) ਜਾਣੋ। (੬) ਦਰਗਾਹ ਵਿਚ ਸੱਚਕਬੂਲਹੁੰਦਾ ਹੈ ਤੇ ਝੂਠ ਨੂੰ ਦਰਗਾਹ ਵਿਚੋਂ ਸਜਾਇ ਮਿਲਦੀ ਹੈ। (੭) ਜੇਹਾ ਬੀਜੇਗਾ ਸੋਈ ਫਲ ਖਾਇਗਾ ॥ ੨੦ ॥ ੩੦ ॥

ਭਾਵ—ਸਚ ਬੀਜ ਬੀਜਨ ਵਾਲਾ ਸੁਖੀ ਤੇ ਝੂਠ ਬੀਜ ਬੀਜਨਵਾਲਾ"ਨਰਕ ਪਾਤੀ ਹੋਵਤ ਸੁਆਨ" ਕੁਤਾ ਕਈ ਤਰਾਂ ਦੇ ਦੁਖ ਉਠਾਇਗਾ।

ੴ ਸਤਿਗੁਰ ਪ੍ਰਸਾਦਿ ॥

# ਗਿਆਨ ਰਤਨਾਵਲੀ ਇਕੱਤਵੀਂ ਵਾਰ

## ਗੁਨ ਅਵਗੁਣ ਵਿਚਾਰ !

੧ ਸਾਇਰ ਵਿੱਚਹੁੰ ਨਿੱਕਲੈ, ਕਾਲ ਕੂਟ ਤੇ ਅੰਮ੍ਰਿਤ ਵਾਣੀ।
੨ ਉਤ ਖਾਧੈ ਮਰ ਮੁਕੀਐ ਉਤ ਖਾਧੈ ਹੁਇ ਅਮਰ ਪਰਾਣੀ।
੩ ਵਿਸ ਵੱਸੈ ਮੂੰਹ ਸੱਪਦੇ ਗਰੜਦੁਗਾਰਿ ਅਮਿਓਰਸ ਜਾਣੀ।
੪ ਕਾਉਂ ਨ ਭਾਵੈ ਬੋਲਿਆ ਕੋਇਲ ਬੋਲੀ ਸਭਨਾ ਭਾਣੀ।
੫ ਬੁਰ ਬੋਲਾ ਨ ਸੁਖਾਵਈ ਮਿਠ ਬੋਲਾ ਜਗ ਮਿਤਵਿਡਾਣੀ।
੬ ਬੁਰਾ ਭਲਾ ਸੈਂਸਾਰ ਵਿਚ ਪਰਉਪਕਾਰ ਵਿਕਾਰ ਨਿਸਾਂਣੀ।
੭ ਗੁਣ ਅਵਗੁਣ ਗਤਿ ਆਖ ਵਖਾਣੀ ॥ ੧ ॥

ਕਾਲ ਕੂਟ = ਜ਼ਹਿਰ। ਵਾਨੀ = ਵੰਨਗੀ। ਦੁਗਾਰ = ਵਰਗਾ।

ਅਰਥ—(੧) ਸਮੁੰਦਰ ਵਿਚੋਂ ਜ਼ਹਰ (ਤੇ) ਅੰਮ੍ਰਿਤ (ਇਹ ਦੋ) ਚੀਜ਼ਾਂ ਨਿਕਲੀਆਂ ਹਨ। (੨) ਉਸ (ਜ਼ੈਹਰ ਦੇ) ਖਾਧਿਆਂ ਮਰ ਜਾਈਦਾ ਹੈ (ਅਤੇ)(ਅੰਮ੍ਰਿਤ ਦੇ) ਖਾਧਿਆਂ ਜੀਵ ਅਮਰ ਹੁੰਦਾ ਹੈ। (੩) ਸੱਪ ਦੇ ਮੂੰਹ (ਵਿਚ) ਜ਼ੈਹਰ ਵਸਦੀ ਹੈ।(ਅਤੇ) ਗਰੜ (ਦੇ ਮੂੰਹ ਵਿਚ) ਦੁਗਾਰਸ (ਰੂਪੀ) ਅੰਮ੍ਰਿਤ ਜਾਣੀਦਾ ਹੈ। (੪) ਕਾਂ ਬੋਲਿਆ ਨਹੀਂ ਭਾਉਂਦਾ (ਅਤੇ) ਕੋਇਲ (ਦੀ) ਬੋਲੀ ਸਭਨਾਂ (ਨੂੰ) ਭਾਉਂਦੀ ਹੈ। (੫) ਬੁਰਾ ਬੋਲਨ ਵਾਲਾ ਨਹੀਂ ਸੁਖਾਉਂਦਾ (ਅਤੇ) ਮਿਠਾ ਬੋਲਣ ਵਾਲਾ (ਜਗਤ ਦਾ) ਅਸ ਚਰਜ ਮਿਤਰ ਹੈ। (੬) ਸੰਸਾਰ ਵਿਚ ਬੁਰੇ (ਤੇ) ਭਲੇ ਆਦਮੀ ਦੀ ਨਿਸ਼ਾਨੀ ਪਰ ਉਪਕਾਰ ਹੈ। (੭) ਗੁਣ (ਤੇ) ਔਗਣ (ਦੀ) ਵਿਚਾਰ ਆਖਕੇ ਸੁਣਾਈ ਹੈ ॥ ੧ ॥

ਭਾਵ—ਸਾਰਾ ਕਥਨ ਗੁਰਮੁਖ ਤੇ ਮਨਮੁਖ ਦੀ ਵਿਚਾਰ ਉਤੇ ਹੈ।

## "ਝਗਰ ਕੀਏ ਝਰਗਉ ਹੀ ਪਾਵਾ"

੧ ਸੁੱਝਹੁ ਸੁਝਨ ਤਿੰਨ ਲੋਅ ਅੰਨੇ ਘੁਘੂ ਸੁਝ ਨ ਸੁਝੈ।
੨ ਚਕਵੀ ਸੂਰਜ ਹੇਤ ਹੈ ਕੰਤ ਮਿਲੈ ਵਿਰਤੰਤ ਸੁ ਬੁਝੈ।
੩ ਰਾਤ ਅਨ੍ਹੇਰਾ ਪੰਖੀਆਂ ਚਕਵੀ ਚਿੱਤ ਅਨੇਰ ਨ ਰੁਝੈ।
੪ ਬਿੰਬ ਅੰਦਰ ਪ੍ਰਤਿ ਬਿੰਬ ਦੇਖ ਭਰਤਾ ਜਾਣ ਸੁਜਾਣ ਸਮੁਝੈ।
੫ ਦੇਖ ਪਛਾਵਾਂ ਪਵੇ ਖੂਹ ਡੁਬ ਮਰੇ ਸ਼ੀਂਹ ਲੋਇ ਨ ਲੁਝੈ।
੬ ਖੋਜੀ ਖੋਜੈ ਖੋਜ ਲੈ ਵਾਦੀ ਵਾਦ ਕਰੇਂਦੜ ਖੁਝੈ।
੭ ਗੋਰਸ ਗਾਈਂ ਹਸਤਿ ਨ ਦੁਝੈ॥ ੨॥

ਬਿੰਬ = ਪਾਣੀ। ਪ੍ਰਤਿਬਿੰਬ = ਪ੍ਰਛਾਵਾਂ। ਸਮੁਝੈ = ਭਟਕਦੀ।

ਅਰਥ—(੧) ਸੂਰਜ ਤੋਂ ਤਿੰਨੇ ਲੋਕ ਸੁਝਦੇ (ਹਨ, ਪਰ) ਅੰਨ੍ਹੇ ਉਲੂ ਨੂੰ ਸੂਰਜ ਹੀ ਨਹੀਂ ਸੁਝਦਾ। (੨) ਚਕਵੀ (ਦਾ) ਸੂਰਜ ਨਾਲ ਪਿਆਰ ਹੈ (ਕਿਉਂਕਿ ਸੂਰਜ ਦੇ ਚੜ੍ਹਿਆਂ) ਪਤੀ (ਨੂੰ) ਮਿਲਣ ਦਾ ਵਿਰਤਾਂਤ ਉਹ ਸਮਝਦੀ ਹੈ। (੩) ਪੰਛੀਆਂ (ਦੀਆਂ ਅਖਾਂ ਅਗੇ) ਰਾਤੀ ਹਨੇਰਾ (ਹੋ ਜਾਂਦਾ ਹੈ ਪਰ ਚਕਵੀ ਦਾ ਮਨ) ਹਨੇਰੇ ਕਰਕੇ ਭੀ ਨਹੀਂ ਰੁਕਦਾ। (੪) ਪਾਣੀ ਵਿਚ (ਪਤੀ ਦਾ) ਪ੍ਰਛਾਵਾਂ ਦੇਖਕੇ ਸੁਜਾਣ (ਚਕਵੀ ਉਸ ਨੂੰ ਹੀ ਪਤੀ) ਜਾਣਕੇ ਭਟਕਦੀ ਹੈ (੫) ਜਿਵੇਂ ਸ਼ੇਰ (ਆਪਣਾ) ਪਰਛਾਵਾਂ ਦੇਖ ਕੇ ਖੂਹ (ਵਿਚ) ਪੈਕੇ ਡੁਬ ਮਰਦਾ (ਤੇ) ਅੱਖਾਂ (ਨਾਲ) ਲੜਦਾ ਹੈ। (੬)(ਇਸ ਗਲ ਨੂੰ) ਖੋਜੀ (ਤਾਂ) ਖੋਜ ਕਰਕੇ ਲਭ ਲੈਂਦਾ ਹੈ ਪਰ ਵਾਦੀ ਵਾਦ ਕਰਨ ਵਿਚ ਮਰਦਾ ਹੈ। (੭) (ਅਤੇ ਇਹ ਨਹੀਂ ਵਿਚਾਰਦਾ ਜੋ) ਗਊ ਦਾ ਦੁਧ ਹਥਨੀ ਤੋਂ ਨਹੀਂ ਚੋਇਆ ਜਾਂਦਾ॥ ੨॥

ਭਾਵ—ਮਨਮੁਖ ਕੋਲੋਂ ਕਦੇ ਨੇਕੀ ਨਹੀਂ ਹੋ ਸਕਦੀ ਅਤੇ ਗੁਰਮੁਖ ਕਦੇ ਕਿਸੇ ਦਾ ਬੁਰਾ ਨਹੀਂ ਕਰਦਾ।

## "ਬਗਲ ਸਮਾਧੀ ਮੀਨ ਅਹਾਰਾ"

੧ ਸਾਵਣ ਵਣ ਹਰੀਆਵਲੇ ਵੁਠੇ ਸੁਕੈ ਅੱਕ ਜਵਾਹਾ।
੨ ਚੇਤ ਵਣਸਪਤ ਮਉਲੀਐ ਅਪਤ ਕਰੀਰ ਨ ਕਰੈ ਉਸਾਹਾ।
੩ ਸੁਫਲ ਫਲੰਦੇ ਬਿਰਖ ਸਭ ਸਿੰਮਲ ਅਫਲ ਰਹੈ ਅਵਿਸਾਹਾ।
੪ ਚੰਦਨ ਵਾਸ ਵਿਣਾਸਪਤਿ ਵਾਂਸ ਨਿਵਾਸ ਨ ਉੱਭੇ ਸਾਹਾ।

੫ ਸੰਖ ਸਮੁੰਦਹੁ ਸਖਣਾ ਦੁਖਿਆਰਾ ਰੋਵੈ ਦੇ ਧਾਹਾ।
੬ ਬਗਲ ਸਮਾਧੀ ਰੰਗ ਵਿਚ ਝੀਂਗੈ ਚੁਣ ਚੁਣ ਖਾਇ ਭਿਛਾਹਾ।
੭ ਸਾਥ ਵਿਛੁੰਨੈ ਮਿਲਦਾ ਫਾਹਾ ॥ ੩ ॥

ਅਰਥ—(੧) ਸਾਵਣ ਦੇ ਮੀਂਹ ਵਸਿਆਂ ਬੂਟੇ ਹਰੇ ਹੋ ਜਾਂਦੇ ਹਨ ਪਰ ਅੱਕਤੇ ਜਵਾਹਾਂ ਸੁਕ ਜਾਂਦਾ ਹੈ। (੨) ਬਸੰਤ ਰੁਤ ਚੇਤਰ ਵਿਚ ਬਨਾਸਪਤੀ ਮੌਲਦੀ ਹੈ, ਪਰ ਕਰੀਰ ਪਤਿਆਂ ਤੋਂ ਹੀਨਾ ਹੁੰਦਾ ਤੇ ਬਸੰਤ ਰੁਤ ਦਾ ਉਤਸ਼ਾਹ ਨਹੀਂ ਕਰਦਾ। (੩) ਸਾਰੇ ਦਰਖਤ (ਤਾਂ) ਫਲਾਂ ਨਾਲ ਫਲਦੇ (ਹਨ ਪਰ) ਬੇਵਿਸਾਹਿਆ ਸਿੰਮਲ ਅਫਲ ਹੀ ਰਹਿੰਦਾ ਹੈ। (੪) ਚੰਦਨ (ਦੀ) ਵਾਸ਼ਨਾਂ ਬਨਾਸਪਤੀ (ਵਿਚ ਪ੍ਰਵੇਸ਼ ਕਰਦੀ ਹੈ, ਪਰਚੰਦਨ ਦੀ ਵਾਸ਼ਨਾਂ) ਵਾਂਸ (ਵਿਚ ਨਿਵਾਸ ਨਹੀ ਕਰਦੀ ਇਸ ਲਈ ਵਾਂਸ) ਉਭੇ ਸਾਹ(ਲੈਂਦਾ ਹੈ, ਭਾਵ ਸਾਂਸਾਂ ਕਰਦਾ ਰਹਿੰਦਾ ਹੈ)। (੫) ਸੰਖ ਸਮੁੰਦਰ ਵਿਚੋਂ ਖਾਲੀ (ਨਿਕਲਿਆ ਹੈ ਇਸ ਲਈ) ਦੁਖਿਆਰਾ ਧਾਹਾਂ ਦੇਕੇ ਰੋਂਦਾ ਹੈ। (੬) ਬਗਲੇ (ਵਾਂਗੂੰ ਸਮਾਧੀ ਲਾਉਣ ਵਾਲਾ ਪਖੰਡੀ) ਰੰਗਾ (ਆਦਿਕ ਤੀਰਥਾਂ) ਵਿਚ (ਜਾਕੇ ਭੀ ਭਿਖਿਆ) (ਰੂਪੀ) ਮੱਛੀਆਂ ਚੁਣ ਚੁਣ ਕੇ ਖਾਂਦਾ ਹੈ। (੭) ਸਾਥ (ਤੋਂ) ਵਿਛੜੇ (ਹੋਏ ਨੂੰ ਦੁਖਾਂ ਰੂਪੀ) ਫਾਹਾ ਮਿਲਦਾ ਹੈ ॥੩॥

ਭਾਵ—ਜਿਸਨੇ ਗੁਰਮੁਖਾਂ ਦਾ ਸਾਥ ਤੇ ਸੁਭ ਗੁਣ ਛਡੇ ਹਨ ਉਹ ਦੁਖੀ ਹੋਕੇ ਰੋਵੇਗਾ।

## ਆਪ ਭਲਾ—ਜਗ ਭਲਾ

੧ ਆਪਭਲਾ ਸਭ ਜਗ ਭਲਾ ਭਲਾ ਭਲਾ ਸਭ ਜਗ ਕਹਦੇਖੈ।
੨ ਆਪ ਬੁਰਾ ਸਭ ਜਗ ਬੁਰਾ ਸਭ ਕੋ ਬੁਰਾ ਬੁਰੇ ਦੇ ਲੇਖੈ।
੩ ਕਿਸ਼ਨ ਸਹਾਈ ਪਾਂਡਵਾਂ ਭਾਇ ਭਗਤਿ ਕਰਤੂਤ ਵਿਸੇਖੈ।
੪ ਵੈਰ ਭਾਉ ਚਿਤ ਕੈਰਵਾਂਗਿਣਤੀ ਗਣਨਿ ਅੰਦਰ ਕਾਲੇਖੈ।
੫ ਭਲਾ ਬੁਰਾ ਪਰਵੰਨਿਆ ਭਾਲਨ ਗਏ ਨ ਦ੍ਰਿਸ਼ਟਸਰੇਖੈ।
੬ ਬੁਰਾ ਨ ਕੋਈ ਜੁਧਿਸਟਰੈ ਦੁਰਯੋਧਨ ਕੋ ਭਲਾ ਨ ਦੇਖੈ।
੭ ਕਰਵੈ ਹੋਇ ਸੁ ਟੋਟੀ ਰੇਖੈ ॥ ੪ ।

ਕਾਲੇਖੈ = ਵੈਰ ਪਰਵੰਨਿਆਂ = ਪਰਵਾਨ ਕੀਤਾ। ਕਰਵੈ = ਮਿਟੀ ਦਾਗੜਵਾ।

ਅਰਥ—(੧) (ਜੋ) ਆਪ ਭਲਾ (ਹੈ, ਉਸ ਲਈ) ਸਾਰਾ ਜਗਤ ਭਲਾ (ਹੈ, ਕਿਉਂਕਿ ਭਲਾ) (ਪੁਰਸ਼) ਸਾਰੇ ਜਗਤ (ਨੂੰ) ਭਲਾ ਕਰਕੇ ਵੇਖਦਾ ਹੈ। (੨) (ਜੋ) ਆਪ ਬੁਰਾ(ਹੈ, ਉਸ ਲਈ) ਸਾਰਾਜਗਤ ਬੁਰਾ ਹੈ,(ਕਿਉਂਕਿ) ਬੁਰੇ ਦੇ ਲੇਖੇ (ਵਿਚ) ਸਭ ਕੋਈ ਬੁਰਾ ਹੈ। (੩) ਜਿਵੇਂ ਕ੍ਰਿਸ਼ਨਪਾਂਡਵਾਂ (ਦਾ) ਸਹਾਈ(ਹੋਇਆ ਸੀ, ਕਿਉਂਕਿ

ਉਹਨਾਂ ਵਿਚ) ਪ੍ਰੇਮਾ ਭਗਤੀ (ਦੀ ਕਰਤੂਤ (ਕੈਰਵਾਂ ਨਾਲੋਂ ਵਸੇਖ ਸੀ)। (੪) ਕੈਰਵਾਂ (ਦੇ) ਚਿਤ (ਵਿਚ) ਵੈਰ ਭਾਵ (ਸੀ, ਅਤੇ ਉਹ ਮਨ) ਅੰਦਰ ਵੈਰ ਭਾਵ (ਦੀਆਂ ਹੀ) ਗਿਣਤੀਆਂ ਗਿਣਦੇ ਸਨ। (੫) ਪ੍ਰਵਾਨ ਕੀਤੇ ਹੋਏ (ਦੋ ਰਾਜੇ) ਭਲਾ (ਤੇ ਬੁਰਾ (ਆਦਮੀ) ਲੱਭਣ ਗਏ (ਸਨ, ਪਰ ਉਹਨਾਂ ਦੋਹਾਂ ਦੀ) ਨਜ਼ਰ ਇਕ ਜਹੀ ਨਹੀਂ ਸੀ। (੬) (ਇਸ ਲਈ ਧਰਮ ਪੁਤ੍ਰ) ਯੁਧਿਸ਼ਟਰ (ਜੀ ਨੂੰ) ਕੋਈ ਬੁਰਾ ਨਹੀਂ (ਸੀ ਦਿਸਿਆ (ਅਤੇ) ਦੁਰਯੋਧਨ (ਨੂੰ) ਕੋਈ ਭਲਾ ਨਹੀਂ ਦਿਸਿਆ ਸੀ। (੭) ਗੜਵੇ ਨੂੰ ਟੂਟੀ ਹੋਵੇ (ਤਾਂ) ਉਹ (ਗੰਗਾ ਸਾਗਰ) "ਦੇਖੋ" ਪ੍ਰਤੀਤ ਹੁੰਦਾ ਹੈ ॥ ੪ ॥

ਭਾਵ—ਇਕ ਵੇਰੀ ਸ੍ਰੀ ਕ੍ਰਿਸ਼ਨ ਜੀ ਨੇ ਯੁਧਿਸ਼ਟਰ ਨੂੰ ਆਖਿਆ ਸੀ ਇਕ ਪਾਪੀ ਆਦਮੀ ਲਿਆਵੋ, ਅਤੇ ਦੁਰਯੋਧਨ ਨੂੰ ਆਖਿਆ ਕਿ ਤੁਸੀਂ ਇਕ ਪੁੰਨੀ ਆਦਮੀ ਲਿਆਵੋ, ਪਰ ਕੁਝ ਚਿਰ ਮਗਰੋਂ ਦੋਵੇਂ ਖਾਲੀ ਮੁੜ ਆਏ, ਪੁਛਨ ਤੇ ਯੁਧਿਸ਼ਟਰ ਨੇ ਜਵਾਬ ਦਿਤਾ ਕਿ ਮਹਾਰਾਜ! ਪਾਪੀ ਕੋਈ ਨਹੀਂ ਮਿਲਿਆ ਤੇ ਦੁਰਯੋਧਨ ਨੇ ਕਿਹਾ ਪੁੰਨੀ ਕੋਈ ਨਹੀਂ ਮਿਲਿਆ-ਸਿਧਾਂਤ ਏਹ ਹੈ "ਅਪਿ ਭਲਾ ਸਭ ਜਗ ਭਲਾ" ਅਤੇ 'ਆਪ ਬੁਰਾ ਸਭ ਜਗ ਬੁਰਾ ਹੈ।

## ਪੂਰਬਪ੍ਰਕਰਨ—ਧਰਮਰਾਜਾ

੧ ਸੂਰਜ ਘਰ ਅਵਤਾਰ ਲੈ ਧਰਮ ਵਿਚਾਰਨ ਜਾਇ ਬਹਿੱਠਾ।
੨ ਮੂਰਤਿ ਇੱਕਾ ਨਾਉਂ ਦੁਇ ਧਰਮਰਾਇ ਜਮ ਦੇਖ ਸਰਿੱਠਾ।
੩ ਧਰਮੀ ਡਿਠਾ ਧਰਮਰਾਇ ਪਾਪ ਕਮਾਇ ਪਾਪੀ ਜਮ ਡਿੱਠਾ।
੪ ਪਾਪੀ ਨੂੰ ਪਛੜਾਇਦਾ ਧਰਮੀ ਨਾਲ ਬੁਲੇਂਦਾ ਮਿੱਠਾ।
੫ ਵੈਰੀ ਦੇਖਨ ਵੈਰ ਭਾਇ ਮਿਤ੍ਰ ਭਾਇ ਕਰ ਦੇਖਣ ਇੱਠਾ।
੬ ਨਰਕ ਸੁਰਗਵਿਚ ਪੁੰਨ ਪਾਪ ਵਰਸਰਾਪ ਜਾਣਨਅਭਰਿੱਠਾ।
੭ ਦਰਪਣ ਰੂਪ ਜਿਵੇਂ ਹੀ ਪਿੱਠਾ ॥ ੫ ॥

ਇਠਾ = ਪਿਆਰਾ। ਵਰਸਰਾਪ — ਦੁਖ ਸੁਖ। ਪਿਠਾ = ਸ਼ਕਲ।

ਅਰਥ—(੧) ਸੂਰਜ (ਦੇ) ਘਰ ਜਨਮ ਲੈਕੇਇਨਸਾਫ ਦੇ ਵਿਚਾਰਨ (ਲਈ ਧਰਮ ਰਾਜ ਦੀ ਗਦੀ ਉਤੇ ਜਾਇ ਬੈਠਾ ਹੈ)। (੨) ਮੂਰਤ (ਤਾਂ ਉਸਦੀ ਇਕੋ ਹੈ ਪਰ) ਨਾਮ ਦੋ (ਹਨ, ਅਰਥਾਤ) ਧਰਮ ਰਾਜਾ [ਤੇ] ਜਮ [ਰੂਪ] ਕਰਕੇ ਸ੍ਰਿਸ਼ਟੀ ਨੂੰ ਦੇਖਦਾ ਹੈ। [੩] ਧਰਮੀਆਂ (ਨੇ ਧਰਮਰਾਜਾ) [ਰੂਪ] ਵੇਖਿਆਹੈ ਅਤੇ(ਪਾਪ ਕਮਾਉਣ ਵਾਲੇ) ਪਾਪੀਆਂ ਨੇ ਜਮ ਰੂਪ ਵੇਖਿਆ ਹੈ। [੪] ਪਾਪੀ ਨੂੰ ਮਾਰਦਾ ਹੈ, ਅਤੇ ਧਰਮੀ ਨਾਲ ਮਿੱਠਾ ਬੋਲਦਾਹੈ। [੫] ਵੈਰੀ ਵੈਰ ਭਾਵ (ਨਾਲ)ਦੇਖਦੇ [ਹਨਅਤੇ] ਪਿਆਰੇ [ਸਜਨ] ਮਿਤ੍ਰ ਭਾਵ ਕਰਕੇ ਦੇਖਦੇ ਹਨ। [੬] [ਪਾਪ ਪੁੰਨ ਦਾ ਫਲ] ਨਰਕ ਸੁਰਗਵਿਚ (ਜਾਕੇ) ਦੁਖ ਸੁਖ (ਆਪੋ ਆਪਣੇ) ਪਿਆਰ (ਤੋਂ ਹੀ) ਜਾਣਿਆਂ

(ਜਾਂਦਾ ਹੈ)। [੭] ਜਿਵੇਂ ਸ਼ੀਸ਼ੇ(ਵਿਚੋਂ ਜੇਹੀ)ਸ਼ਕਲ(ਹੋਵੇ ਤੇਹਾ)ਹੀਰੂਪ(ਦਿਸਦਾ ਹੈ)।

ਭਾਵ–ਜਿਵੇਂ ਸ਼ੀਸ਼ੇ ਦੇ ਦੋ ਰੰਗ ਹੁੰਦੇ ਹਨ, ਇਵੇਂ ਹੀ 'ਪ੍ਰੇਮ ਤੇ ਮੋਹ' ਚੀਜ਼ ਤਾਂ ਇਕ ਹੈ ਪਰ ਰੂਪ ਦੋ ਹਨ, ਮੋਹ ਨਰਕਾਂ ਵਿਚ ਸੁਟਦਾ ਅਤੇ ਪ੍ਰੇਮ ਰੱਬ ਨਾਲ ਮਿਲਾਂਦਾ ਹੈ।

## ਗੁਰਮਤ ਨਿਰਮਲ–ਸ਼ੁਧ ਸ਼ੀਸ਼ਾ

੧ ਜਿਉਂ ਕਰ ਨਿਰਮਲ ਆਰਸੀ ਸਭਾ ਸੁਧ ਸਭ ਕੋਈ ਦੇਖੈ।
੨ ਗੋਰਾ ਗੋਰਾ ਦਿਸਦਾ ਕਾਲਾ ਕਾਲੇ ਵੰਨ ਵਸੇਖੈ।
੩ ਹਸ ਹਸ ਦੇਖੈ ਹਸਤ ਮੁਖ ਰੋਂਦਾ ਰੋਵਨ ਹਾਰ ਸਲੇਖੈ।
੪ ਲੇਪ ਨ ਲਾਗੈ ਆਰਸੀ ਛਿਅ ਦਰਸ਼ਨ ਦਿਸਨ ਬਹੁ ਭੇਖੈ।
੫ ਦੁਰਮਤ ਦੂਜਾ ਭਾਉ ਹੈ ਵੈਰ ਵਿਰੋਧ ਕਰੋਧ ਕੁਲੇਖੈ।
੬ ਗੁਰਮਤ ਨਿਰਮਲ ਨਿਰਮਲਾ ਸਮਦਰਸੀ ਸਮਦਰਸ ਸਰੇਖੈ।
੭ ਭਲਾ ਬੁਰਾ ਹੋਇ ਰੂਪ ਨ ਰੇਖੈ। ੬ ॥

ਅਰਥ–(੧) ਜਿਕੁਰਾਂ ਨਿਰਮਲ ਸ਼ੀਸ਼ੇ (ਨੂੰ) ਸਭ ਕੋਈ ਸਭਾ ਵਿਚ ਸੁਧ(ਹੀ) ਵੇਖਦਾ ਹੈ। (੨) (ਪਰ ਤਿਸ ਵਿਚੋਂ) ਗੋਰੇ ਦਾ (ਰੰਗ) ਗੋਰਾ ਦਿਸਦਾ (ਹੈ) ਕਾਲ (ਦਾ) ਰੰਗ ਵਸ਼ੇਸ਼ ਕਰਕੇ ਕਾਲਾ (ਹੀ ਦਿਸਦਾ ਹੈ)। (੩) ਹਸ ਹਸਕੇ ਵੇਖਨ (ਵਾਲੇ ਦਾ) ਮੂੰਹ ਹਸਦਾ (ਤੇ) ਰੋਣ ਵਾਲੇ (ਦਾ) ਉਸੇ ਤਰਾਂ ਦਾ ਰੋਂਦਾ (ਦਿਸਦਾ ਹੈ)। (੪) (ਉਸ) ਸ਼ੀਸ਼ੇ (ਨੂੰ ਕਿਸੇ ਦਾ) ਲੇਪ ਨਹੀਂ ਲਗਦਾ (ਭਾਵੇਂ) ਛੇ ਦਰਸ਼ਨਾਂ (ਦੇ) ਬਹੁਤ ਭੇਖ (ਉਸ ਵਿਚੋਂ) ਦਿਸਦੇ ਹਨ। (੫) ਦੁਰਮਤੀਆਂ (ਦੇ ਮਨ ਵਿਚ) ਦ੍ਵੈਤ (ਦਾ) ਪ੍ਰੇਮ ਹੈ (ਇਸ ਲਈ ਉਹ) ਵੈਰ ਵਿਰੋਧ (ਤੇ) ਕ੍ਰੋਧ (ਦੇ) ਕੁਲੇਖਿਆਂ (ਵਿਚ ਪਏ ਰਹਿੰਦੇ ਹਨ)। (੬) (ਪਰ) ਗੁਰਮਤੀਆਂ (ਦਾ ਮਨ) ਨਿਰਮਲ(ਤੇ)ਸਮਦਰਸੀ ਜਾਣਦੇ ਹਨ। (੭) (ਇਸ ਤੋਂ ਬਿਨਾਂ)ਭਲੇ ਬੁਰੇ(ਦਾ ਹੋਰ ਕੋਈ)ਰਖ ਰੂਪ ਨਹੀਂ ਹੁੰਦਾ ਹੈ ॥ ੬ ।

ਭਾਵ–ਵਰਤਾਵ ਹੀ ਭਲਾ ਬੁਰਾ ਜਤਾਉਂਦਾ ਹੈ ਹੋਰ ਕੋਈ ਬੁਰੇ ਜਾਂ ਭਲੇ ਦੇ ਸਿਰ ਤੇ ਸਿੰਙ ਨਹੀਂ ਹੁੰਦੇ।

## ਸ਼ਾਹ, ਚੋਰ ਪਾਹਰੂ !

੧ ਇਕ ਸੂਰਜ ਆਥਵੈ ਰਾਤ ਅਨੇਰੀ ਚਮਕਨ ਤਾਰੇ।
੨ ਸ਼ਾਹ ਵਸਨ ਘਰ ਆਪਣੈ ਚੋਰ ਫਿਰਨ ਘਰ ਮੁਹਣੈਹਾਰੇ।
੩ ਜਾਗਨ ਵਿਰਲੈ ਪਾਹਰੂ ਰੂਆਇਨ ਹੁਸ਼ਿਆਰ ਬਿਦਾਰੇ।
੪ ਜਾਗ ਜਗਾਇਨ ਸੁਤਿਆਂ ਸ਼ਾਹ ਫੜੇਂਦੇ ਚੋਰ ਚੁਗਾਰੇ।

੫ ਜਾਗਦਿਆਂ ਗੁਰ ਰਖਿਆ ਸੁਤੇ ਘਰ ਮੁਸਨ ਵੇਚਾਰੇ।
੬ ਸ਼ਾਹ ਆਏ ਘਰ ਆਪਣੇ ਚੋਰ ਜਾਰ ਲੈ ਗਰਦਨ ਮਾਰੇ।
੭ ਭਲੇ ਬੁਰੇ ਵਰਤਨ ਸੈਂਸਾਰੇ ॥ ੭ ॥

ਰੂਆਇਨ = ਪੁਕਾਰਦੇ। ਬੇਦਾਰੇ = ਖਬਰਦਾਰ.

ਅਰਥ–(੧) ਇਕ ਸੂਰਜ ਦੇ ਡੁਬਿਆਂ ਹਨੇਰੀ ਰਾਤ (ਆਉਂਦੀ ਤੇ) ਤਾਰੇ ਚਮਕਨ (ਲਗ ਪੈਂਦੇ ਹਨ)। (੨) ਸ਼ਾਹੂਕਾਰ ਆਪਨੇ ਘਰਾਂ (ਵਿਚ) ਸੌਂ ਰਹਿੰਦੇ ਅਤੇ ਘਰਾਂ ਨੂੰ ਠਗਣ ਵਾਲੇ ਚੋਰ ਫਿਰਨ (ਲਗ ਪੈਂਦੇ ਹਨ)। [੩] ਪਹਿਰਾ ਦੇਨ ਵਾਲੇ ਪੁਕਾਰਦੇ (ਹਨ ਕਿ) ਹੁਸ਼ਿਆਰ ਖਬਰਦਾਰ (ਹੋਨਾ,ਇਸ ਅਵਾਜਨੂੰ ਸੁਣਕੇ) ਵਿਰਲੇ ਹੀ ਜਾਗਦੇ ਹਨ। [੪] ਜਾਗਨ (ਵਾਲੇ) ਸੁਤਿਆਂ ਨੂੰ ਭੀ ਜਗਾਉਂਦੇ (ਹਨ ਅਤੇ ਫਿਰ) ਸ਼ਾਹੂਕਾਰ ਚੋਰ ਚਕਾਰ ਨੂੰ ਫੜਦੇ ਹਨ। [੫] ਜਾਗਦਿਆਂ (ਨੇ ਤਾਂ) ਘਰ (ਨੂੰ ਬਚਾ) ਰਖਿਆ ਹੈ (ਅਤੇ) ਸੁਤੇ (ਹੋਏ) ਵਿਚਾਰਿਆਂ (ਦੇ) ਘਰ ਲੁਟੇ ਜਾਂਦੇ (ਹਨ [੬] ਸ਼ਾਹੂਕਾਰ ਤਾਂ (ਅਨੰਦ ਨਾਲ) ਆਪਨੇ ਘਰ ਆਉਂਦੇ (ਹਨ ਅਤੇ)ਚੋਰ ਯਾਰ ਸਪਾਹੀ ਲੈਕੇ ਧਾਂ ਮਾਰਦੇ ਹਨ। [੭] ਸੰਸਾਰ (ਵਿਚ ਇਹ ਭਲੇ ਬੁਰੇ ਦੀ ਵਰਤਣ ਹੈ) ।੭।

ਭਾਵ–ਭਲੇ ਬੁਰੇ ਦੀ ਵਰਤਨ ਪ੍ਰਗਟ ਕਰਕੇ ਉਪਦੇਸ਼ ਕੀਤਾ ਹੈ, ਜੋ ਬੁਰੇ ਕੰਮਾਂ ਤੋਂ ਹਟਕੇ ਭਲੇ ਬਣੋ।

## ਮਨ ਪੰਛੀ ਸੰਗਤ ਦਾ ਫਲ!

੧ ਮਉਲੇ ਅੰਬ ਬਸੰਤ ਰੁਤ ਅਉੜੀਂ ਅਕ ਸਫੁਲੀ ਭਰਿਆ।
੨ ਅੰਬ ਨ ਲਗੈ ਖੱਖੜੀ ਅੱਕ ਨ ਲਗੈ ਅੰਬ ਅਫਰਿਆ।
੩ ਕਾਲੀ ਕੋਇਲ ਅੰਬਵਣ ਅਕਤਿਡ ਚਿਤ ਮਿਤਾਲਾ ਹਰਿਆ।
੪ ਮਨ ਪੰਖੇਰੂ ਬਿਰਖ ਭੇਦ ਸੰਗ ਸੁਭਾਉ ਸੋਈ ਫਲ ਧਰਿਆ।
੫ ਗੁਰਮਤਿ ਡਰਦਾ ਸਾਧਸੰਗਦੁਰਮਤਿਸੰਗ ਅਸਾਧਨ ਡਰਿਆ।
੬ ਭਗਤਵਛਲਭੀਆਖੀਐਪਤਿਤਉਧਾਰਨਪਤਿਤ ਉਧਰਿਆ।
੭ ਜੋ ਤਿਸ ਭਾਣਾ ਸੋਈ ਤਰਿਆ ॥ ੮ ॥

ਅਉੜੀ = ਸੁਕੀ।

ਅਰਥ–[੧] ਬਸੰਤ ਰੁਤ (ਵਿਚ)ਅੰਬ ਮੌਲਦਾ (ਹੈ, ਪਰ)ਅੱਕ ਸੁਕੀਬਹਾਰ ਸੁੰਦਰ ਫਲ (ਨਾਲ) ਭਰਦਾ ਹੈ। [੨] ਅੰਬ (ਨੂੰ ਅੱਕ ਦੀਆਂ) ਖਖੜੀਆਂ ਨਹੀਂ ਲਗਦੀਆਂ (ਅਤੇ) ਅੱਕ ਨੂੰ ਅੰਬ ਨਹੀਂ ਲਗਦੇ (ਇਸ ਲਈਅੰਬ ਖਖੜੀਆਂ ਵਲੋਂ) ਅਫਲਿਆ [ਅਤੇ ਅੱਕ ਅੰਬਾਂ] ਵਲੋਂ ਅਫਲਿਆ (ਹੋਦਾ ਹੈ)। [੩] ਅੰਬਤੇ ਬੈਠਕੇ

ਵਾਲੀ ਕੋਇਲ ਕਾਲੀ ਅਤੇ ਅੱਕ ਦਾ ਪ੍ਰੇਮੀ-ਅੱਕ ਟਿੱਡਾ ਚਿਤ ਮਤਾਲਾ ਤੇ ਹਰਾ ਹੁੰਦਾ ਹੈ। (੪) ਮਨ ਪੰਛੀ (ਰੂਪ ਹੈ ਅਤੇ ਸੰਗਤ ਦਾ) ਭੇਦ ਬਿਰਛ (ਹੈ ਜਿਸ ਤਰਾਂ ਦੀ) ਸੰਗਤ (ਦਾ) ਸੁਭਾਵ (ਮਿਲਦਾ ਹੈ) ਓਹੀ ਫਲ ਧਰਦਾ ਹੈ। (੫) ਗੁਰ ਮਤੀਆ(ਤਾਂ) ਸਾਧ ਸੰਗ (ਕਰਕੇ ਵਾਹਿਗੁਰੂਤੋਂ) ਡਰਦਾ (ਹੈ,ਪਰ)ਦੁਰਮਤੀਆ ਅਸਾਧਾਂ(ਦੀ)ਸੰਗਤ (ਕਰਕੇ ਵਾਹਿਗੁਰੂ ਤੋਂ)ਨਹੀਂ ਡਰਦਾ। (੬) (ਵਾਹਿਗੁਰੂ) ਭਗਤਾਂ (ਦਾ) ਪਿਆਰਾਭੀ ਆਖੀਦਾ ਹੈ (ਅਤੇ) ਪਾਪੀਆਂ (ਨੂੰ) ਉਧਾਰਨ(ਕਰਕੇ) ਪਤਿਤਉਧਾਰਨ (ਭੀਕਹੀਦਾ ਹੈ)। (੭) (ਪਰ)ਜੋ (ਪੁਰਸ਼) ਉਸਨੂੰ ਭਾਇਆ ਹੈ ਓਹੀ ਤਰਿਆ ਹੈ॥ ੮ ।

ਭਾਵ-"ਸੰਗਤ ਕੇ ਗੁਣ ਬਹੁਅਧਿਕਾਈ"ਹੈ ਇਸਲਈਬੁਰੇਦੀਸੰਗਤ ਤੋਂ ਬਚੋ।

## ਇਸ ਭਰੋਸੇ ਰਹਿਣਾ ਚੰਗਾ ਨਹੀਂ

੧ ਜੇਕਰ ਉਧਰੀ ਪੂਤਨਾ ਵਿਹੁ ਪੀਆਲਨ ਕੰਮ ਨ ਚੰਗਾ।
੨ ਗਨਿਕਾ ਉਧਰੀ ਆਖੀਐ ਪਰਘਰ ਜਾਇਨ ਲਈਐ ਪੰਗਾ।
੩ ਬਾਲਮੀਕ ਨਿਸਤਾਰਿਆ ਮਾਰੈ ਵਾਟ ਨ ਹੋਇ ਨਿਸੰਗਾ।
੪ ਬੱਧਕ ਉਧਰੈ ਆਖੀਅਨਿ ਫਾਹੀ ਪਾਇ ਨ ਫੜੀਐ ਟੰਗਾ।
੫ ਜੇ ਕਸਾਈ ਉਧਰਿਆ ਜੀਆਂ ਘਾਇ ਨ ਖਾਯੈ ਭੰਗਾ।
੬ ਪਾਰ ਉਤਾਰੇ ਬੋਹਿਥਾ ਸੋਇਨਾ ਲੋਹ ਨਹੀਂ ਇਕ ਰੰਗਾ।
੭ ਇਤ ਭਰਵਾਸੇ ਰਹਿਣ ਕੁਢੰਗਾ॥ ੯॥

ਅਰਥ-(੧) ਜੇਕਰ (ਕ੍ਰਿਸ਼ਨ ਨੂੰ ਵਿਹੁ ਪਿਆਉਣ ਵਾਲੀ) ਪੂਤਨਾ ਉਧਰ ਗਈ (ਹੈ, ਤਦ ਭੀ) ਜ਼ੈਹਰ (ਦਾ) ਪਿਆਉਣਾ ਕੰਮ ਚੰਗਾ ਨਹੀਂ। (੨)ਵੇਸਵਾਮੁਕਤ ਹੋਈ ਆਖੀ ਜਾਂਦੀ ਹੈ ਤਦ ਭੀ ਪਰਾਏ ਘਰ ਵਿਚ ਜਾਕੇ ਪਾਪਾਂ ਦਾ ਪੰਗਾ ਨਹੀਂ ਲੈਣਾ ਚਾਹੀਦਾ। (੩) ਜੇਕਰ ਬਾਲਮੀਕ ਤਰਿਆ ਹੈ ਤਦ ਭੀ ਨਿਸੰਗ ਹੋਕੇ ਡਾਕੇ ਮਾਰਨ ਵਾਲਾਨਹੀਂਹੋਣਾਚਾਹੀਦਾ। (੪) (ਜੇਕਰ)ਬੱਧਕ(ਭੀ)ਤਰਿਆ ਆਖੀਦਾ(ਹੈਤਦ ਭੀ) ਫਾਹੀ ਪਾਕੇ (ਪੰਛੀਆਂ ਨੂੰ) ਟੰਗਾਂ (ਤੋਂ) ਨਹੀਂ ਫੜਨਾ ਚਾਹੀਦਾ। (੫) ਜੇਕਰ ਸਧਨਾ ਕਸਾਈ ਉਧਰ ਗਿਆ ਹੈ ਤਾਂ ਭੀ ਜੀਵਾਂ ਨੂੰ ਮਾਰਕੇ ਮਾਸ ਨਹੀਂ ਖਾਣਾ ਚਾਹੀਦਾ। (੬) ਜਹਾਜ਼ (ਸੋਨੇ ਲੋਹੇ ਨੂੰਸਮੁੰਦਰਤੋਂ) ਪਾਰਉਤਾਰਦਾ(ਹੈ,ਪਰ)ਸੋਨਾ ਲੋਹਾ (ਦੋਵੇਂ) ਇਕ ਰੰਗ ਦੇ ਨਹੀਂ ਹਨ। (੭)ਇਸਭਰੋਸੇਰਹਿਣਾਬਹੁਤਹੀ ਮਾੜਾਹੈ॥ ੯॥

ਭਾਵ-"ਵਾਹਿਗੁਰੂ ਪਤਿਤ ਉਧਾਰਨ ਹੈ" ਏਹਜਾਨਕੇ ਪਾਪਾਂ ਵਿਚਪ੍ਰੀਤ ਨਾ ਕਰੀਏ, ਸਗੋਂ ਪਾਪਾਂ ਤੋਂ ਬਚ ਕੇ ਨਿਰੰਕਾਰ ਨੂੰ ਚੇਤੇ ਕਰਨਾ ਚਾਹੀਦਾ ਹੈ।

## ਅੰਤ ਨੂੰ ਕਰਮ ਸਾਥੀ ਹੁੰਦਾ ਹੈ

੧ ਜੇ ਖਜੂਰੀ ਜੀਵੀਐ ਚੜ ਖਾਜੂਰੀ ਝੜਉ ਨ ਕੋਈ।

੨ ਉੱਝੜ ਪਇਆ ਨ ਮਾਰੀਐ ਉੱਝੜ ਰਾਹੁ ਨ ਚੰਗਾ ਕੋਈ।
੩ ਜੇ ਸੱਪਾਧਾ ਉਬਰੇ ਸੱਪ ਨ ਫੜੀਐ ਅੰਤ ਵਿਗੋਈ।
੪ ਵਹਿਣ ਵਹੰਦਾ ਨਿੱਕਲੈ ਵਿਣੁ ਤੁਲਹੇ ਡੁਬ ਮਰੈ ਭਲੋਈ।
੫ ਪਤਿਤ ਉਧਾਰਨ ਆਖੀਐ ਵਿਰਤੀ ਹਾਣ ਜਾਣ ਜਾਣੋਈ।
੬ ਭਾਉ ਭਗਤਿ ਗੁਰਮਤਿ ਹੈ ਦੁਰਮਤਿ ਦਰਗਹ ਲਹੈ ਨ ਢੋਈ।
੭ ਅੰਤ ਕਮਾਣਾ ਹੋਇ ਸਥੋਈ ॥ ੧੦ ॥

ਵਿਰਤੀ ਹਾਣ = ਪ੍ਰਸੰਗ, ਕਥਾ, ਸਾਖੀਆਂ।

ਅਰਥ—(੧) (ਜੇਕਰ) ਖਜੂਰ (ਤੋਂ) ਡਿਗਕੇ ਜਿਉਂਦੇ (ਭੀ ਰਹੀਏ ਤਦ ਭੀ) ਖਜੂਰ ਉਤੇ ਚੜ੍ਹਕੇ ਕੋਈ ਨਾਡਿਗੇ। (੨) (ਜੇਕਰ)ਕੁਰਾਹੇ ਪੈਣਕਰਕੇਨਹੀਂ ਮਾਰਿਆ ਗਿਆ ਤਦ ਭੀ ਕੁਰਾਹੇ ਰਾਹੁ ਜਾਣਾ ਚੰਗਾ ਨਹੀਂ। (੩) ਜੇਕਰ ਸੱਪਦੇ ਡੰਗਿਆਂਬਚ ਰਹੀਏ (ਤਦ ਭੀ) ਸੱਪ ਨੂੰ ਫੜਨਾ ਅੰਤ ਨੂੰਖਰਾਬ ਕਰਦਾਹੈ। (੪)ਦਰਿਆਉ ਵਿਚੋਂ ਰੁੜ੍ਹਦਾ (ਹੋਇਆ ਬਾਹਰ) ਨਿਕਲ (ਆਵੇ ਤਦ ਭੀ) ਤੁਲਹੇ ਤੋਂ ਬਿਨਾਂ(ਤਰਨਨਾਲੋਂ) ਡੁਬ ਮਰਨਾ (ਹੀ) ਭਲਾ ਹੈ। (੫) (ਵਾਹਿਗੁਰੂ) ਪਾਪੀਆਂ ਦੇ ਉਧਾਰਨ ਵਾਲਾ ਆਖੀਦਾ (ਹੈ, ਅਤੇ ਉਹ ਸਾਰੇ) ਪ੍ਰਸੰਗ ਨੂੰ ਜਣਾਉਂਦਾ ਹੈ। (੬) ਗੁਰਾਂਦੀ ਸਿਖਿਆ ਪ੍ਰੇਮਾ ਭਗਤੀ (ਕਰਨ ਦੀ) ਹੈ (ਕਿਉਂਕਿ) ਖੋਟੀ ਬੁਧੀ ਵਾਲਾ ਦਰਗਾਹ ਵਿਚ ਢੋਈ ਨਹੀਂ ਲੈਂਦਾ। (੭) ਅੰਤ ਨੂੰ ਕੀਤਾ ਕਰਮਹੀ ਸਾਥੀ ਹੁੰਦਾ ਹੈ ॥ ੧੦ ॥

ਭਾਵ—ਵਾਹਿਗੁਰੂ ਨੂੰ ਪਤਿਤ ਉਧਾਰਨ ਸਮਝਕੇ ਪਾਪ ਕਰਨੇ ਚੰਗੇ ਨਹੀਂ ਹਨ, ਭਗਤੀ ਕਰਨੀ ਹੀ ਸ੍ਰੇਸ਼ਟ ਹੈ।

## ਗੁਰਮੁਖ ਮਨਮੁਖ ਭੇਦ

੧ ਥੋਮ ਕਥੂਰੀ ਵਾਸ ਜਿਉਂ ਕੰਚਨ ਲੋਹ ਨਹੀਂ ਇਕ ਵੰਨਾ।
੨ ਫਟਕ ਨ ਹੀਰੇ ਤੁਲ ਹੈ ਸਮਸਰ ਨੜੀ ਨ ਵੁੜੀਐ ਗੰਨਾ।
੩ ਤੁਲ ਨ ਰਤਨਾਂ ਰੱਤਕਾ ਮੁਲ ਨ ਕਚ ਵਿਕਾਵੈ ਪੰਨਾ।
੪ ਦੁਰਮਤਿ ਘੁੰਮਨ ਵਾਣੀਐ ਗੁਰਮਤਿ ਸੁਕ੍ਰਿਤ ਬੋਹਿਥ ਬੰਨਾ।
੫ ਨਿੰਦਾ ਹੋਵੈ ਬੁਰੇ ਦੀ ਜੈ ਜੈ ਕਾਰ ਭਲੇ ਧੰਨ ਧੰਨਾ।
੬ ਗੁਰਮੁਖਿ ਪਰਗਟ ਜਾਣੀਐ ਮਨਮੁਖ ਸਚੁ ਰਹੈ ਪਰਛੰਨਾ।
੭ ਕੰਮ ਨ ਆਵੈ ਭਾਂਡਾ ਭੰਨਾ ॥ ੧੧ ॥

ਵੁੜੀਐ = ਵਡਿਆਈ। ਬੰਨਾ = ਆਸਰਾ।ਪਰਛਿੰਨਾ = ਲੁਕਿਆ।

ਅਰਥ-(੧) ਜਿਵੇਂ ਥੋਮ ਕਸਤੂਰੀ (ਦੀ) ਵਾਸ਼ਨਾ (ਇਕ ਜੇਹੀਨਹੀਂ) ਹੁੰਦੀ

ਅਤੇ ਸੋਨਾ (ਅਤੇ) ਲੋਹਾ ਇਕ ਰੰਗ(ਦੇ) ਨਹੀਂ ਹੁੰਦੇ। (੨) ਬਲੌਰਹੀਰੇ ਦੇ ਬਰਾਬਰ ਨਹੀਂ (ਹੁੰਦਾ) (ਅਤੇ) ਲੜਾ ਗੀਨੇ (ਦੇ)ਬਰਾਬਰ ਨਹੀਂ ਵੜਿ ਮਾਈਦਾ। (੩)ਰਤੀਆਂ ਰਤਨਾਂ (ਦੇ) ਬਰਾਬਰ ਨਹੀਂ (ਹਨ, ਅਤੇ) ਕੱਚ (ਦੇ) ਮੁਲ ਪੰਨਾਂਨਹੀਂ ਵਿਕਦਾ। (੪) (ਇਵੇਂ ਹੀ) ਖੋਟੀ ਸਿਖਿਆ ਘੁੰਮਰਘੇਰੀ (ਵਾਂਗੂੰ)ਹੈ (ਅਤੇ)ਗੁਰਾਂ (ਦੀ)ਸਿਖਿਆ ਸੁਭ ਕਰਮਾਂ ਰੂਪ ਜਹਾਜ (ਦਾ) ਆਸਰਾ ਹੈ। (੫) ਬੁਰੇ (ਆਦਮੀ) ਦੀ ਨਿੰਦਾ ਹੁੰਦੀ (ਹੈ, ਅਤੇ ਭਲੇ (ਪੁਰਸ਼ ਦੀ) ਜੈ ਜੈ ਕਾਰ (ਤੇ) ਧੰਨ ਧੰਨ (ਹੁੰਦੀ ਹੈ) (੬) ਗੁਰਮੁਖ (ਸਚ ਸਰੂਪ ਨੂੰ) ਪਰਗਟ ਜਾਣਦਾ ਹੈ (ਅਤੇ)ਮਨਮੁਖ ਸਚ (ਸਰੂਪਵਲੋਂ) ਲੁਕਿਆ ਰਹਿੰਦਾ ਹੈ। (੭)(ਤਾਂਤੇਬੁਰਾ ਇਸਤਰਾਂ ਹੈ ਜਿਵੇਂ)ਭੱਜਾਭਾਂਡਾਕੰਮਨਹੀਂਆਉਂਦਾ ੧।

ਭਾਵ—ਜਿਵੇਂਟੁਟਾਭਾਂਡਾ ਕਿਸੇਕੰਮਨਹੀਂਇਵੇਂਹੀ ਬੁਰਾ ਕਿਸੇਲੇਖੇ ਨਹੀਂ ਹੈ।

## ਭਲੇ ਦਾ ਜਸ—ਬੁਰੇ ਦਾ ਅਪਜਸ

੧ ਇਕ ਵੇਚਨ ਹਥਿਆਰ ਘੜਇਕ ਸਵਾਰਨ ਸਿਲਾ ਸੰਜੋਆ।
੨ ਰਣ ਵਿਚਘਾਉਬਚਾਉਕਰਦੁਇਦਲਨਿਤਉੱਠਕਰਦੇਢੋਆ।
੩ ਘਾਇਲ ਹੋਇ ਨੰਗਾਸਣਾ ਬਖਤਰ ਵਾਲਾ ਨਵਾ ਨਰੋਆ।
੪ ਕਰਨ ਗੁਮਾਨ ਕਮਾਨਗਰ ਖਾਨ ਜਰਾਈ ਬਹੁਤ ਬਖੋਆ।
੫ ਜਗ ਵਿਚ ਸਾਧ ਅਸਾਧ ਸੰਗਸੰਗ ਸੁਭਾਇਜਾਇਫਲ ਭੋਆ।
੬ ਕਰਮ ਸੁ ਧਰਮ ਅਧਰਮ ਕਰਦੁਖਸੁਖਅੰਦਰ ਆਇਪਰੋਆ।
੭ ਭਲੇ ਬੁਰੇ ਜਸ ਅਪਜਸ ਹੋਆ ॥ ੧੨ ॥

ਨੰਗਾਸਨਾ = ਸੰਜੋਇਤੋਂਬਿਨਾਂਖਾਨਜਰਾਈ = ਤਲਵਾਰਾਂਵਾਲੇ—ਬਖੋਆ = ਬੋਲਦੇ

ਅਰਥ—(੧) ਇਕ ਹਥਿਆਰਾਂ (ਨੂੰ) ਘੜਕੇ ਵੇਚਦੇ (ਹਨ,ਅਤੇ)ਇਕਕਵਚਾਂ (ਨੂੰ) ਸਵਾਰਨ (ਵਾਲੇ ਸਿਕਲੀਗਰ) ਹਨ। (੨) (ਸੂਰਮਿਆਂ ਦੇ) ਦੋ ਦਲ ਸਦਾ(ਹੀ) ਮੁਠ ਭੇੜਾਂ ਕਰਦੇ (ਹੋਏ) ਜੁਧ ਵਿਚ ਘਾਉ (ਵਲੋਂ ਆਪਨਾ) ਬਚਾਉ ਕਰਦੇ ਹਨ। (੩) ਸੰਜੋਇ ਤੋਂ ਹੀਨਾ (ਪੁਰਸ਼) ਘਾਇਲ ਹੁੰਦਾ (ਅਤੇ) ਸੰਜੋਇ ਵਾਲਾ ਨਵਾਂਨਰੋਆ ਰਹਿੰਦਾ ਹੈ। (੪) ਕਮਾਨਾਂ ਬਨਾਉਨ ਵਾਲੇ ਗੁਮਾਨ ਕਰਦੇ ਹਨ ਅਤੇ ਤਲਵਾਰਾਂ ਵਾਲੇ (ਭੀ) ਬਹੁਤੇ (ਹੰਕਾਰ ਵਿਚ) ਬੋਲਦੇ ਹਨ। (੫) ਜਗਵਿਚ ਸਾਧ (ਤੇ)ਅਸਾਧ (ਇਹ ਦੋ) ਸੰਗ (ਹਨ, ਪਰ ਇਹਨਾਂ ਦੇ) ਸੰਗ ਕਰਕੇਸੁਭਾਵਕ (ਹੀ) ਫਲ (ਦਾ)ਭੇਦ (ਹੋ) ਜਾਂਦਾ ਹੈ। (੬) (ਅਤੇ ਧਰਮ ਅਧਰਮ (ਦੇ) ਕਰਮ ਕਰਕੇ ਜੀਵ) ਦੁਖ ਸੁਖ ਅੰਦਰ ਪਰੋਤਾ (ਜਾਂਦਾ ਹੈ ਅਰਥਾਤ ਸਾਧਾਂ ਦੇ ਸੰਗ ਕਰਕੇ ਧਰਮ ਦੇ ਕਰਮਾਂ ਦਾਫਲ ਸੁਖ ਤੇ ਅਸਾਧਾਂ ਦੇ ਸੰਗ ਕਰਕੇ ਅਧਰਮ ਦੇ ਕਰਮਾਂ ਦਾ ਫਲ ਦੁਖ ਆਇ ਮਿਲਦਾ ਹੈ) [੭] ਭਲੇ (ਪੁਰਸ਼ ਦਾ) ਜਸ (ਤੇ) ਬੁਰੇ ਦਾ ਅਪਜਸ ਹੁੰਦਾ ਹੈ ॥ ੧੨ ॥

ਭਾਵ—ਜਿਵੇਂ ਇਕੋ ਲੋਹਾ ਦੋ ਕਾਰੀਗਰਾਂਦੀ ਸੰਗਤ ਕਰਕੇ ਮਾਰਨਤੇ ਬਚਾਣ

ਵਾਲਾ ਹੋ ਗਿਆ ਹੈ ਇਵੇਂ ਹੀ ਇਕੋ ਮਨ ਭਲੇ ਬੁਰੇ ਦੀ ਸੰਗਤ ਕਰਕੇ ਸੁਖਦਾਤਾ ਤੇ ਦੁਖ ਦੇਣ ਵਾਲਾ ਹੋ ਜਾਂਦਾ ਹੈ।

## ਪਿਛੇ ਵਾਂਗੂ

੧ ਸਤ ਸੰਤੋਖ ਦਇਆ ਧਰਮ ਅਰਥ ਸੁਗਰਥਸਾਧਸੰਗ ਆਵੈ।
੨ ਕਾਮ ਕਰੋਧ ਅਸਾਧ ਸੰਗ ਲੋਭ ਮੋਹ ਅਹੰਕਾਰ ਮਚਾਵੈ।
੩ ਦੁਕ੍ਰਿਤ ਸੁਕ੍ਰਿਤ ਕਰਮਕਰਬੁਰਾ ਭਲਾ ਹੋਇ ਨਾਉਂ ਧਰਾਵੈ।
੪ ਗੋਰਸ ਗਾਈਂ ਖਾਇ ਖੜ ਇਕ ਇਕ ਜਣਦੀ ਵੱਗ ਵਧਾਵੈ।
੫ ਦੁਧ ਪੀਤੈ ਵਿਹੁ ਦੇਇ ਸੱਪ ਜਣ ਜਣ ਬਾਹਲੇ ਬੱਚੇ ਖਾਵੈ।
੬ ਸੰਗ ਸੁਭਾਉ ਅਸਾਧ ਸੰਗ ਪਾਪ ਪੁੰਨ ਦੁਖ ਸੁਖ ਫਲ ਪਾਵੈ।
੭ ਪਰਉਪਕਾਰ ਵਿਕਾਰ ਕਮਾਵੈ ॥ ੧੩ ॥

ਸੁਗਰਥ = ਸ੍ਰੇਸ਼ਟ। ਮਚਾਵੈ – ਵਧਦੇ।

ਅਰਥ–(੧) ਸਾਧਾਂ (ਦੇ)ਸੰਗ (ਵਿਚੋਂ) ਸਤਿ, ਸੰਤੋਖ, ਦਇਆ,ਧਰਮਅਰਥ (ਆਦਿਕ) ਸ੍ਰੇਸ਼ਟ(ਪਦਾਰਥ ਹਥ) ਆਉਂਦੇ ਹਨ (੨) (ਅਤੇ ਅਸਾਧਾਂ (ਦੇ) ਸੰਗ (ਵਿਚੋਂ) ਕਾਮ, ਕ੍ਰੋਧ, ਲੋਭ (ਤੇ)ਹੰਕਾਰਵਧਦੇ ਹਨ। [੩]ਪਾਪ ਪੁੰਨਦੇਕਰਮਾਂਕਰਕੇ (ਹੀ ਜੀਵ)ਦੋ ਨਾਉਂਬੁਰਾਭਲਾਧਰਾਉਂਦਾਹੈ(ਭਾਵਪਾਪਕਰਨਵਾਲਾਬੁਰਾਤੇ ਪੁੰਨਕਰਨ ਵਾਲਾ ਭਲਾ ਹੁੰਦਾ ਹੈ। [੪] ਗਊ ਘਾ ਖਾਕੇ ਦੁਧ(ਦੇਂਦੀਹੈ,ਅਤੇ)ਇਕ ਇਕ(ਬਚਾ) ਜਣਕੇ ਵੱਗਾਂ ਦੇ ਵਗ ਵਧਾਉਂਦੀ ਹੈ। [੫] (ਪਰ) ਦੁਧ ਪੀਕੇ ਸੱਪਨੀ ਜ਼ੈਹਰ ਪੈਦਾ ਕਰ ਦੇਂਦੀ ਅਤੇ ਬਹੁਤੇ ਬਚੇ ਜਣ ਜਣਕੇ ਖਾਂਦੀ ਹੈ। [੬] ਸਾਧਾਂ ਦੀ ਸੰਗਤ ਤੇ ਅਸਾਧਾਂ ਦੀ ਸੰਗਤ ਕਰਨ ਕਰਕੇ ਸੁਭਾਵਕ ਹੀ ਪਾਪ ਪੁੰਨ ਹੁੰਦਾ ਤੇ ਇਸਦਾ ਫਲ ਦੁਖ ਸੁਖ ਪਾਈਦਾ ਹੈ। [੭] ਪਰ ਉਪਕਾਰ ਕਰਨਾ ਪੁੰਨ ਹੈ, ਅਤੇ ਵਿਕਾਰਾਂ (ਦਾ) ਕਮਾਉਨਾ (ਪਾਪ) ਹੈ॥ ੧੩ ॥

ਭਾਵ–ਜਿਵੇਂ ਘਾਹ ਗਊ ਦੀ ਸੰਗਤਕਰਕੇਦੁਧ ਬਣਜਾਂਦਾਹੈਅਤੇਦੁਧਸਪ ਦੀ ਸੰਗਤ ਕਰਕੇ ਜ਼ੈਹਰ ਹੋ ਜਾਂਦਾ ਹੈ ਇਵੇਂ ਹੀ ਬੁਰੇ ਤੇ ਭਲੇ ਦੀ ਸੰਗਤ ਵਿਚ ਭਲੇ ਬੁਰੇ ਕਰਮ ਜੀਵ ਨੂੰ ਲਗ ਜਾਂਦੇ ਹਨ।

## ਭਲਾ ਬੁਰਾ।

੧ ਚੰਨਣ ਬਿਰਖ ਸੁਬਾਸ ਦੇ ਚੰਨਣ ਕਰਦਾ ਬਿਰਖ ਸਬਾਏ।
੨ ਖਹਿੰਦੇ ਵਾਂਸ ਹੋ ਅੱਗ ਧੁਖ ਆਪ ਜਲੈ ਪਰਵਾਰ ਜਲਾਏ
੩ ਮੂਲਹੁ ਜੀਵੈਂ ਪੰਖੇਰੂਆ ਫਾਸੇ ਆਪ ਕਟੰਬ ਫਹਾਏ।

੪ ਅਸ਼ਟਧਾਤ ਹੁਇ ਪਰਬਤਹੁੰ ਪਾਰਸ ਕਰ ਕੰਚਨ ਦਿਖਲਾਏ।
੫ ਗਨਕਾ ਵਾੜੈ ਜਾਇਕੈ ਹੋਵਨ ਰੋਗੀ ਪਾਪ ਕਮਾਏ।
੬ ਦੁਖੀਏ ਆਵਨ ਵੈਦ ਘਰ ਦਾਰੂ ਦੇ ਦੇ ਰੋਗ ਮਿਟਾਏ।
੭ ਭਲਾ ਬੁਰਾ ਦੁਇ ਸੰਗ ਸੁਭਾਏ ॥ ੧੪ ॥

ਅਰਥ—[੧] ਚੰਦਨ ਬਿਰਖ ਸ੍ਰੇਸ਼ਟ ਵਾਸ਼ਨਾ ਦੇਕੇ ਸਾਰੇ ਬਿਰਖਾਂ ਨੂੰ ਚੰਦਨ ਕਰਦਾ ਹੈ। (੨) ਵਾਂਸ (ਆਪੋ ਵਿਚੀ) ਖਹਿੰਦੇ ਹੋਏ ਹੋਣ ਕਰਕੇ (ਉਸ ਵਿਚੋਂ)ਅੱਗ ਧੁਖਦੀ (ਹੈ, ਜਿਸ ਅੱਗ ਨਾਲ ਵਾਂਸ) ਆਪ ਸੜਕੇ ਪਰਵਾਰ (ਨੂੰ ਭੀ) ਸਾੜਦਾ ਹੈ। (੩) ਜਿਵੇਂ ਮੂਲਹੁ*ਪੰਛੀ ਆਪ ਫਸਕੇ ਕੁਟੰਬੀਆਂ ਨੂੰਫਸਾਉਂਦਾ ਹੈ। (੪) ਪਹਾੜਾਂ ਵਿਚ ਧਾਤਾਂ ਹੁੰਦੀਆਂ (ਹਨ, ਜਿਹਨਾਂ ਨੂੰ) ਪਾਰਸ ਸੋਨਾ ਕਰਕੇ ਦਿਖਾਉਂਦਾ ਹੈ (੫) (ਬੁਰੇ) ਵੇਸਵਾ ਦੇ ਘਰ ਜਾਕੇ ਪਾਪ ਕਮਾਉਂਦੇ ਤੇ ਰੋਗੀ ਹੁੰਦੇ ਹਨ। (੬) ਦੁਖੀਏ (ਹੋਕੇ) ਵੈਦ (ਦੇ) ਘਰ ਆਉਂਦੇ (ਹਨ ਅਤੇ ਵੈਦ) ਦਾਰੂ ਦੇਕੇ ਰੋਗਮਿਟਾਉਂਦਾ ਹੈ। (੭) ਭਲਾ ਬੁਰਾ ਦੋਹਾਂ ਸੰਗਤਾਂ (ਦਾ) ਸੁਭਾ (ਵਖੋ ਵਖ) ਹੈ॥ ੧੪ ॥

ਭਾਵ—ਜਿਵੇਂ ਵੇਸਵਾ ਦੀ ਸੰਗਤ ਵਿਚੋਂ ਰੋਗ ਅਤੇ ਵੈਦ ਦੀ ਸੰਗਤ ਵਿਚ ਅਰੋਗਤਾ ਪ੍ਰਾਪਤ ਹੁੰਦੀ ਹੈ ਇਵੇਂ ਬੁਰੇ ਦੀ ਸੰਗਤ ਵਿਚੋਂ ਬੁਰਿਆਈ ਤੇ ਭਲੇ ਦੀ ਸੰਗਤ ਵਿਚੋਂ ਨੇਕੀ ਮਿਲਦੀ ਹੈ।

## ਪੂਰਬੋਕਤ

੧ ਭਲਾ ਸੁਭਾਉ ਮਜੀਠ ਦਾ ਸਹੇ ਅਵੱਟਣ ਰੰਗ ਚੜ੍ਹਾਏ।
੨ ਗੰਨਾ ਕੋਹਲੂ ਪੀੜੀਐ ਟੱਟਰ ਪਾਇਆ ਮਿਠਾਸੁ ਵਸਾਏ।
੩ ਤੁੰਮੈ ਅੰਮ੍ਰਿਤ ਸਿੰਜੀਐ ਕਉੜੱਤਣ ਦੀ ਬਾਣ ਨ ਜਾਏ।
੪ ਅਵਗੁਣ ਕੀਤੇ ਗੁਣ ਕਰੈ ਭਲਾ ਨ ਅਵਗੁਣ ਚਿਤ ਵਸਾਏ।
੫ ਗੁਣ ਕੀਤੇ ਅਵਗੁਣ ਕਰੈ ਬੁਰਾ ਨ ਮਨ ਅੰਦਰ ਗੁਣ ਪਾਏ।
੬ ਜੋ ਬੀਜੈ ਸੋਈ ਫਲ ਖਾਏ॥ ੧੫ ॥

ਅਰਥ—[੧] ਮਜੀਠ ਦਾ ਸੁਭਾਉ ਭਲਾ ਹੈ, ਜੋ ਆਪ ਉਬਾਲੇ ਸਹਾਰਕੇ ਕਪੜੇ ਨੂੰ ਰੰਗ ਚਾੜ੍ਹਦੀਹੈ। [੨] ਗੰਨਾਕੋਹਲੂ (ਵਿਚ) ਪੀੜੀਦਾ (ਹੈ ਅਤੇ) ਕੜਾਹੇ ਵਿਚ ਪਾਇਆ ਜਾਂਦਾ ਹੈ, ਪਰ(ਉਹਉਸ ਵਿਚ)ਪਿਆ (ਹੋਇਆ ਭੀ)ਮਿਠਾਸ ਵਧਾਉਂਦਾ ਹੈ। [੩] ਤੁੰਮੇ ਵਿਚ ਜੇਕਰ ਅੰਮ੍ਰਿਤ ਭੀ ਸੰਚਰਦੇਈਏ ਤਦ ਭੀ ਉਸਦੀ ਕੌੜੱਤਣ ਵਾਲੀ ਵਾਦੀ ਨਹੀਂ ਜਾਂਦੀ। (੪) (ਇਸ ਤਰ੍ਹਾਂ) ਔਗਣਾਂ ਦੇਕਰਨ ਵਾਲੇ(ਨਾਲ ਭੀ)

†ਫੰਦਕ ਜੋ ਤਿੱਤਰ, ਬਟੇਰਾ ਆਦਿਕ ਬੁਲਾਉਂਦਾ ਹੈ ਉਸਦਾ ਨਾਮ ਮੂਲਹੁ ਪੰਛੀ ਹੈ।

ਭਲਾ ਗੁਣ ਕਰਦਾ (ਹੈ, ਅਤੇ ਉਸਦੇ) ਔਗੁਣ ਚਿੱਤ ਵਿਚ ਨਹੀਂ ਵਸਾਉਂਦਾ। (੫) ਅਤੇ ਗੁਣਾਂ ਦੇ ਕਰਨ ਵਾਲੇ ਪੁਰਸ਼ ਨਾਲ ਬੁਰਾ ਔਗੁਣ ਕਰਦਾ ਹੈ ਅਤੇ ਮਨ ਅੰਦਰ ਉਸਦੇ ਗੁਣਾਂ ਨੂੰ ਨਹੀਂ ਧਾਰਦਾ। (੬) ਜੋ ਕੋਈ ਬੀਜੇਗਾ ਉਹੀਫਲ ਖਾਵੇਗਾ।੧੫।

ਭਾਵ—ਬੁਰਾ ਨੇਕੀ ਕਰਨ ਵਾਲੇ ਨਾਲ ਭੀ ਬੁਰਾ ਤੇ ਭਲਾ ਬੁਰਾਈ ਕਰਨ ਵਾਲੇ ਨਾਲ ਭੀ ਭਲਾ ਕਰਦਾ ਹੈ ਬੁਰਾ ਆਪਣਾ ਤੇਭਲਾ ਆਪਣਾ ਕੀਤਾ ਪਾਵੇਗਾ।

## ਭਲੇ ਬੁਰੇ ਵਿਚ ਸੁਭਾਵਕ ਨੇਕੀ ਬਦੀ

੧ ਪਾਣੀ ਪੱਥਰ ਲੀਕ ਜਿਉਂ ਭਲਾ ਬੁਰਾ ਪਰਕਿਰਤ ਸੁਭਾਏ।
੨ ਵੈਰ ਨ ਟਿਕਦਾ ਭਲੇ ਚਿਤ ਹੇਤ ਨ ਟਿੱਕੈ ਬੁਰੇ ਮਨ ਆਏ।
੩ ਭਲਾ ਨ ਹੇਤ ਵਿਸਾਰਦਾ ਬੁਰਾ ਨ ਵੈਰ ਮਨਹੁ ਵਿਸਰਾਏ।
੪ ਆਸ ਨ ਪੁਜੈ ਦੁਹਾਂ ਦੀ ਦੁਰਮਤਿ ਗੁਰਮਤਿ ਅੰਤ ਲਖਾਏ।
੫ ਭਲਿਅਹੁ ਬੁਰਾ ਨਹੋਵਈ ਬੁਰਿਅਹੁ ਭਲਾ ਭਲਾ ਨ ਮਨਾਏ।
੬ ਵਿਰਤੀ ਹਾਨ ਵਖਾਣਿਆ ਸਈਂ ਸਿਯਾਣੀ ਸਿਖ ਸੁਣਾਏ।
੭ ਪਰਉਪਕਾਰ ਵਿਕਾਰ ਕਮਾਏ॥ ੧੬ ॥

ਅਰਥ—(੧) ਪਾਣੀ (ਵਿਚ) ਲੀਕ ਵਾਂਗੂ (ਬੁਰੇ ਵਿਚ) ਭਲਾ (ਹੈ ਅਤੇਭਲੇ ਵਿਚ ਬੁਰਾ ਹੈ, ਅਤੇ) ਪਥਰ (ਵਿਚ) ਲੀਕ ਵਾਂਗੂ ਬੁਰੇ (ਵਿਚ ਬੁਰਾ ਤੇ ਭਲੇ ਵਿਚ) ਭਲਾ (ਵਰਤਦਾ ਹੈ, ਇਹ ਇਹਨਾਂ ਦੋਹਾਂ ਦਾ) ਸਰੀਰਕ ਸੁਭਾਵਹੈ। (੨) ਭਲੇਪੁਰਸ਼ ਦੇ ਚਿਤ ਵਿਚ ਵੈਰ ਨਹੀਂ ਟਿਕਦਾ ਅਤੇ ਬੁਰੇ ਦੇ ਮਨ ਵਿਚ ਆਕੇ ਪਿਆਰ ਨਹੀਂ ਟਿਕਦਾ। (੩) ਭਲਾ (ਪੁਰਸ਼ ਚਿਤ ਵਿਚੋਂ) ਪਿਆਰ ਨਹੀਂ ਵਿਸਾਰਦਾ (ਅਤੇ) ਬੁਰਾ (ਪੁਰਸ਼) ਮਨ ਵਿਚੋਂ ਵੈਰ ਨਹੀਂ ਵਿਸਾਰਦਾ (੪) ਦੋਹਾਂ ਦੀ ਆਸ ਨਹੀਂਪੂਰੀ ਹੁੰਦੀ (ਕਿਉਂਕਿ ਬੁਰਾ) ਅੰਤ (ਤਕ) ਖੋਟੀ ਸਿਖਿਆ (ਨੂੰ) ਜਾਣਦਾ (ਹੈ, ਅਤੇ ਭਲਾ) ਅੰਤ (ਤਕ) ਗੁਰਾਂ ਦੀ ਸਿਖਿਆ ਨੂੰ ਜਾਣਦਾ ਹੈ। (੫) ਭਲੇ ਪਾਸੋਂ ਬੁਰਾ ਨਹੀਂ ਅਤੇ ਬੁਰੇ ਕੋਲੋਂ ਭਲਾ ਨਹੀਂ (ਹੁੰਦਾ ਕਿਉਂਕਿ ਉਹ) ਭਲਾ ਨਹੀਂ ਮਨਾਉਂਦਾ। (੬) (ਇਹ) ਵਰਤਾਰੇ (ਦੀ ਗਲ ਨੂੰ) ਸੁਣਾਇਆ (ਹੈ, ਕਿਉਂਕਿ) ਸੌ ਸਿਆਣਿਆਂ (ਦੀ ਇਹੋ) ਸਿਖਿਆ ਸੁਣੀ ਜਾਂਦੀ ਹੈ। (੭)(ਭਲਾਪਰਉਪਕਾਰੀ)ਤੇਬੁਰਾਵਿਕਾਰ ਕਮਾਉਂਦਾਹੈ।

ਭਾਵ—ਜਿਵੇਂ ਪਾਣੀ ਵਿਚ ਲੀਕ ਨਹੀਂ ਪੈਂਦੀ ਇਵੇਂ ਭਲੇ ਦੇ ਮਨ ਵਿ[illegible] ਬੁਰਾਈ ਨਹੀਂ ਸਮਾਂਦੀ ਅਤੇ ਜਿਵੇਂ ਪਥਰ ਦੀ ਲੀਕ ਨਹੀਂ ਮਿਟਦੀ ਇਵੇਂ ਬ[illegible] ਦੇ ਮਨੋਂ ਬੁਰਿਆਈ ਦੂਰ ਨਹੀਂ ਹੋ ਸਕਦੀ ਏਹ ਤਾਂ ਉਨ੍ਹਾਂ ਦੋਹਾਂ ਦੀ ਖਸਲਤ ਹੈ

## ਭਲੇ ਬੁਰੇ ਦੀ ਕਥਾ

੧ ਵਿਰਤੀਹਾਨ ਵਖਾਣਿਆ ਭਲੇ ਬੁਰੇ ਦੀ ਸੁਣੀ ਕਹਾਣੀ।

੨ ਭਲਾ ਬੁਰਾ ਦੁਇ ਚਲੇ ਰਾਹ ਉਸਥੈ ਤੋਸਾ ਉਸਥੈ ਪਾਣੀ।
੩ ਤੋਸਾ ਅੱਗੇ ਰਖਿਆ ਭਲੇ ਭਲਾਈ ਅੰਦਰ ਪਾਣੀ।
੪ ਬੁਰਾ ਬੁਰਾਈ ਕਰ ਗਇਆ ਹਥੀ*ਕਢ ਨ ਦਿਤੇ ਪਾਣੀ।
੫ ਭਲਾ ਭਲਾਈਅਹੁ ਸਿਝਿਆਬੁਰੇਬੁਰਾਈਅਹੁ ਵੈਰ ਵਿਹਾਣੀ।
੬ ਸੱਚਾ ਸਾਹਿਬੁ ਨਿਆਉਂ ਸੱਚ ਜੀਆਂ ਦਾ ਜਾਣੋਈ ਜਾਣੀ।
੭ ਕੁਦਰਤਿ ਕਾਦਰ ਨੋ ਕੁਰਬਾਣੀ । ੧੭ ॥

ਅਰਥ–(੧) ਵਰਤੀ ਹੋਈ ਗਲ ਸੁਣਾਂਵਦੇ (ਹਾਂ, ਜੋ ਅਸਾਂ) ਭਲੇ ਬੁਰੇ ਦੀ ਕਹਾਣੀ ਸੁਣੀ (ਹੋਈ ਹੈ)। (੨) ਭਲਾ (ਤੇ) ਬੁਰਾਵੇਂਵੇਂ ਜਾਹੇ (ਕੱਠੇ ਹੋਕੇ)ਤੁਰੇ(ਤਦ) ਉਸ਼ (ਭਲੇ) ਕੋਲ ਖਾਨ ਦਾ ਪਦਾਰਥ (ਰੋਟੀ ਸੀ, ਅਤੇ) ਉਸ (ਬੁਰੇ) ਕੋਲ ਪਾਣੀ ਸੀ। (੩) ਭਲੇ (ਪੁਰਸ਼ ਨੇ ਹਿਰਦੇ)ਅੰਦਰਭਲਿਆਈ ਆਂਦੀ(ਅਤੇ) ਖਾਨਦਾਪਦਾਰਥ (ਕਢਕੇ ਬੁਰੇ ਦੇ) ਅਗੇ ਰਖਿਆ। (੪) (ਪਰ) ਬੁਰਾ (ਰੋਟੀ ਖਾਕੇ ਭੀ) ਬੁਰਾ ਕਰਕੇ ਚਲਾ ਗਿਆ (ਕਿਉਂਕਿ ਉਸਨੇ ਆਪਣੇ) ਹਥੀਂ (ਭਲੇਨੂੰ) ਪਾਣੀਕੱਢਕੇ ਨਹੀਂ ਦਿਤਾ ਸੀ। (੫) ਭਲਾ (ਤਾਂ) ਭਲਿਆਈ (ਕਰਨ ਕਰਕੇ)ਮੁਕਤ ਹੋਇਆ (ਤੇ)ਬੁਰਾਬੁਰਾਈ ਤੇ ਵੈਰ (ਕਰਨ ਵਿਚ) ਉਮਰਾ ਬਿਤਾਕੇ (ਨਰਕਾਂ ਵਿਚ ਚਲਾਗਿਆ)। (੬)ਕਿਉਂਕਿ ਸਚੇ ਸਾਹਬ (ਦਾ) ਨਿਆਉ ਸਚਾ ਹੈ, (ਅਤੇ ਓਹ) ਜੀਵਾਂ (ਦੇ ਦਿਲ ਦੀ) ਜਾਨਣ ਵਾਲਾ ਜਾਣੀਜਾਣ ਹੈ। (੭)(ਤਾਂਤੇ)ਕਾਦਰ ਦੀਕੁਦਰਤ ਤੋਂਕੁਰਬਾਨ ਜਾਂਦਾ ਹਾਂ ॥੧੭॥

ਭਾਵ–ਇਸ ਪੌੜੀ ਦੇ ਸਿਧਾਂਤ ਨਾਲ ਮਿਲਦੀ ਜੁਲਦੀ ਜਨਮ ਸਾਖੀ ਵਿਚੋਂ ਮਨਮੁਖ ਤੇ ਗੁਰਮੁਖ ਦੀ ਸਾਖੀ ਪੜ੍ਹੋ।

## ਭਲਾ ਬੁਰਾ–ਰਾਮ ਚੰਦ੍ਰ ਤੇ ਰਾਵਣ

੧ ਭਲਾ ਬੁਰਾ ਸੰਸਾਰ ਵਿੱਚ ਜੋ ਆਇਆਤਿਸਸਰਪਰਮਰਣਾ।
੨ ਰਾਵਣ ਤੇ ਰਾਮਚੰਦ ਵਾਂਗ ਮਹਾਂਬਲੀ ਲੜ ਕਾਰਣ ਕਰਣਾ।
੩ ਜਰ ਜਰਵਾਣਾ ਵੱਸਕਰ ਅੰਤ ਅਧਰਮਰਾਵਣ ਮਨ ਧਰਣਾ।
੪ ਰਾਮਚੰਦ ਨਿਰਮਲ ਪੁਰਖ ਧਰਮਹੁ ਸਾਇਰ ਪੱਥਰ ਤਰਣਾ।
੫ ਬੁਰਿਆਈਓਂ ਰਾਵਣਗਯਾ ਕਾਲਖਟਿਕਾਪਰਤ੍ਰਿਆ ਹਰਣਾ।
੬ ਰਾਮਾਇਣ ਜੁਗ ਜੁਗ ਅਟਲ ਸੇ ਉਬਰੇ ਜੋ ਆਏ ਸਰਣਾ।
੭ ਜਸ ਅਪਜਸ ਵਿਚ ਨਿੱਡਰ ਡਰਣਾ॥ ੧੮ ॥

*ਪਠਾਂਤ੍ਰ 'ਅੱਥੀਂ' ਭੀ ਠੀਕ ਹੈ, ਅਥੀ ਦਾ ਅਰਥ ਮਸ਼ਕ ਹੈ।

ਅਰਥ-(੧) ਭਲਾ ਬੁਰਾ ਸੰਸਾਰ ਵਿਚ ਜੋ ਆਇਆ (ਹੈ) ਉਸਨੇ ਜ਼ਰੂਰ ਮਰਣਾ ਹੈ। [੨] ਰਾਵਣ ਤੇ ਰਾਮ ਚੰਦਰ ਮਹਾਂ ਬਲੀਆਂ ਵਾਂਗੂੰ ਲੜਾਈਦਾ ਕਾਰਣ (ਹੀ) ਕਰਦੇ (ਰਹਿੰਦੇਹਨ)। [੩] (ਜਿਸ) ਰਾਵਣ (ਨੇ) ਬੁਢੇਪਾ ਤੇ ਜਮ ਵਸ ਕੀਤਾ (ਹੋਇਆ ਸੀ ਉਸ ਨੇ) ਅੰਤ ਨੂੰਮਨਵਿਚਅਧਰਮਧਰਿਆ ਸੀ। (੪)ਰਾਮਚੰਦਰਐਸਾ ਨਿਰਮਲ ਪੁਰਖ ਸੀ (ਜਿਸਦੇ) ਧਰਮ ਕਰਕੇਪੱਥਰਾਂ (ਨੇ ਸਮੁੰਦਰ (ਤੋਂ)ਤਰਣਾ(ਕੀਤਾ ਹੈ)। [੫] (ਉਸ) ਬੁਰਿਆਈ ਤੋਂ ਰਾਵਣ (ਪਰਗਟ ਹੋ) ਗਿਆ (ਹੈ, ਜੋ ਉਸਨੇ) ਪਰਾਈ ਇਸਤ੍ਰੀ ਦੇਚੁਰਾਉਣ (ਰੂਪ)ਕਾਲਕਦਾਟਿਕਾ (ਲਿਆਸੀ)। [੬]ਰਾਮਾਇਣ (ਭਾਵ ਰਾਮ ਚੰਦਰ ਜੀ ਦੀ ਕਥਾ) ਜੁਗਾਂ ੨ ਵਿਚ ਅਟੱਲ (ਤੁਰੀ ਆਈ ਹੈ, ਪਰ ਅਸਲ ਤਾਂ ਇਹ ਹੈ ਕਿ ਜੋ ਸਰਣ (ਆਏ ਹਨ) ਉਹ ਉਧਰੇ ਹਨ। [੭ ਡਰ ਤੋਂ ਹੀਨਿਆਂ ਦਾ ਅਪਜਸ ਤੇ ਡਰ(ਮੰਨਣ ਵਾਲਿਆਂਦਾ ਜਗਤ)ਵਿਚਜਸ ਹੁੰਦਾਹੈ।੧੮।

ਭਾਵ-ਭਲਾ ਪੁਰਸ਼ ਭਾਵੇਂ ਨੀਵਾਂ ਤੇ ਅਸਮਰਥ ਭੀ ਹੋਵੇ ਉਹ ਜਿੱਤ ਜਾਂਦਾ ਹੈ, ਅਤੇ ਬੁਰਾ ਭਾਵੇਂ ਕਿੰਨਾ ਬਾਹੂ ਬਲ ਵਾਲਾ ਭੀ ਹੋਵੇ, ਉਹ ਹਾਰ ਜਾਂਦਾ ਹੈਜਿਵੇਂ ਭਲਾ ਪੁਰਸ਼ਰਾਮਚੰਦਰਇਕ ਫਕੀਰਦੇ ਭੇਸਵਿਚ ਹੋਣਕਰਕੇਭੀਰਾਵਣਨੂੰਜਿਤ ਗਿਆ ਸੀ ਅਤੇ ਬੁਰਾ ਪੁਰਸ਼ ਰਾਵਨ ਭਲੇ ਫਕੀਰ ਨੂੰ ਭੀ ਨਹੀਂ ਜਿਤ ਸਕਿਆ ਸੀ।

## ਜਗਤ ਪ੍ਰਸਿੱਧ ਰਾਵਣ ਕਥਾ

੧ ਸੋਇਨ ਲੰਕਾ ਵਡਾ ਗੜ੍ਹ ਖਾਰ ਸਮੁੰਦ ਜਿਵੇਹੀ ਖਾਈ।
੨ ਲਖ ਪੁਤ ਪੋਤੇ ਸਵਾ ਲਖ ਕੁੰਭਕਰਨ ਮਹਿ ਰਾਵਣ ਭਾਈ।
੩ ਪਵਣ ਬੁਹਾਰੀ ਦੇਇ ਨਿਤ ਇੰਦ੍ਰ ਭਰੈ ਪਾਣੀ ਵਰਿਆਈ।
੪ ਬੈਸੰਤਰ ਰਾਸੋਈਆ ਸੂਰਜ ਚੰਦ ਚਰਾਗ਼ ਦੀਪਾਈ।
੫ ਬਹੁ ਖੂਹਿਣ ਚਤੁਰੰਗ ਦਲ ਦੇਸਨ ਵੇਸ ਨ ਕੀਮਤ ਪਾਈ।
੬ ਮਹਾਂਦੇਵ ਦੀ ਸੇਵ ਕਰ ਦੇਵ ਦਾਨਵ ਰਹਿੰਦੇ ਸਰਣਾਈ।
੭ ਅਪਜਸ ਲੈ ਦੁਰਮਤਿ ਬੁਰਿਆਈ ॥ ੧੯ ॥

ਅਰਥ [੧] ਸੋਨੇ ਦੀ ਲੰਕਾ ਰੂਪੀ ਐਡਾਵਡਾ ਕਿਲਾ ਸੀ ਜਿਸਦੀ ਖਾਰਾ ਸਮੁੰਦਰ ਖਾਈ ਸੀ। (੨) ਲੱਖ ਪੁਤ੍ਰ ਤੇ ਸਵਾ ਲਖ ਪੋਤ੍ਰੇ ਸਨ, ਅਤੇ ਕੁੰਭਕਰਣਸਕਾ ਤੇ ਮਹੀ ਰਾਵਣ ਮਾਸੀ ਦਾ ਪੁਤਰ ਭਰਾਉ ਸੀ। (੩) ਪੌਣ ਜਿਸਦੇ (ਘਰਾਂ ਵਿਚ) ਬੁਹਾਰੀ ਦੇਂਦੀ (ਤੇ) ਜੋਰਾਵਰ ਇੰਦ੍ਰ ਪਾਣੀਭਰਦਾ ਸੀ। (੪)ਅਗਨੀ ਰੋਟੀ ਆਪਕਾਉਂਦੀ ਤੇ ਸੂਰਜ ਚੰਦਰਮਾਂ ਦੀਵੇ ਬਾਲਨ ਵਾਲੇ ਸਨ। (੫) ਕਈ ਖੂਹਣੀਆਂ ਚਤਰੰਗਨੀ ਸੈਨਾ ਦੇ ਦਲ (ਸਨ, ਜਿਸਦੇ) ਦੇਸਾਂ (ਦੀ) ਕੀਮਤ ਨਹੀਂ ਪਾਈ (ਜਾਂਦੀ ਤੇ) ਵੇਸਾਂ (ਦੀ) ਕੀਮਤ (ਭੀ) ਨਹੀਂ ਪਾਈ (ਜਾਂਦੀ)। (੬) ਸ਼ਿਵਜੀ ਦੀ ਸੇਵਾ (ਦੇ ਪਰਤਾਪ) ਕਰਕੇ ਦੇਵ ਦਾਨਵ (ਸਭ ਉਸਦੀ) ਸਰਣ ਰਹਿੰਦੇ ਸਨ। (੭) (ਪਰ ਉਹ) ਖੋਟੀਬੁਧੀ

ਵਾਲਾ ਜ਼ੁਰਿਆਈ ਕਰਕੇ) ਅਪਜਸ(ਹੀ ਲੈਕੇ)(ਗਿਆ ਹੈ) ॥੧੯॥

## ਰਾਮਚੰਦ ਜੀ ਦੀ ਜਗਤ ਪ੍ਰਸਿਧ ਕਥਾ !

੧ ਰਾਮਚੰਦ ਕਾਰਨ ਕਰਣ ਕਾਰਣ ਵੱਸ ਹੋਆ ਦੇਹ ਧਾਰੀ ।
੨ ਮੰਨ ਮਤੇਈ ਆਗਿਆ ਲੈ ਵਣਵਾਸ ਵਡਾਈ ਚਾਰੀ ।
੩ ਪਰਸ ਰਾਮ ਦਾ ਬਲਹਰੈ ਦੀਨ ਦਇਆਲ ਗਰਬ ਪਰਹਾਰੀ ॥
੪ ਸੀਤਾ ਲਖਮਣ ਸੇਵ ਕਰ ਜਤੀ ਸਤੀ ਸੇਵਾ ਹਿਤਕਾਰੀ ।
੫ ਰਾਮਾਇਣ ਵਰਤਾਇਆ ਰਾਮਰਾਜ ਕਰ ਸ੍ਰਿਸਟਿ ਉਧਾਰੀ ।
੬ ਮਰਣ ਸੁ ਮੁਣਸਾਂ ਸੱਚ ਹੈ ਸਾਧ ਸੰਗਤਿ ਮਿਲ ਪੈਜ ਸਵਾਰੀ
੭ ਭਲਿਆਈ ਸਤਿਗੁਰੁ ਮਤਿ ਸਾਰੀ ॥ ੨੦ ॥

ਅਰਥ (੧) ਕਾਰਣਾਂ (ਦੇ) ਕਰਨ(ਵਾਲੇ ਈਸ਼ਵਰ ਨੇ ਕਿਸੇ) ਕਾਰਣ (ਦੇ) ਵਸ ਹੋਕੇ ਰਾਮ ਚੰਦਰ (ਦੀ) ਦੇਹ ਧਾਰੀ (ਸੀ)। (੨) (ਫਿਰ) ਮਤ੍ਰੇਈ (ਮਾਂ ਕਕੇਈ ਦੀ ਆਗਿਆ) ਮੰਨਕੇ ਬਨਬਾਸ (ਚੌਦਾਂ ਵਰੇ ਲੈਕੇ) ਵਡਿਆਈ ਲੀਤੀ ਸੀ । (੩) ਦੀਨਾਂ ਉਤੇ ਦਇਆ ਕਰਨ ਵਾਲੇ (ਰਾਮ ਚੰਦ ਨੇ) ਪਰਸਰਾਮ ਦਾ ਬਲ ਦੂਰ ਕਰਕੇ ਗਰਬ ਪ੍ਰਹਾਰੀ (ਕਹਾਇਆ ਸੀ) (੪) ਸੀਤਾ (ਅਤੇ) ਲਛਮਨ ਸੇਵਾ ਕਰਦੇ (ਹੋਏ) ਜਤੀ ਸਤੀ (ਹੋਕੇ) ਸੇਵਾ ਦੇ ਹੀ ਪ੍ਰੇਮੀ ਰਹੇ ਸਨ । (੫) ਰਾਮਾਇਣ (ਵਿਚ) ਲਿਖਿਆ ਹੋਇਆ (ਹੈਕਿ) ਰਾਮ (ਜੀਨੇ) ਰਾਜ (ਕਰਕੇ) ਦੁਨੀਆਂ ਉਧਾਰੀ ਹੈ । (੬) ਮਰਣਾ ਉਹਨਾਂ ਮਨੁਖਾਂ (ਦਾ) ਸੱਚਾ ਹੈ (ਜਿਹਨਾਂ ਨੇ) ਸਾਧ ਸੰਗਤ (ਵਿਚ) ਮਿਲਕੇ ਇਜ਼ਤ ਸਵਾਰੀ ਹੈ । (੭)(ਅਰਥਾਤ ਜਿਸਨੇ) ਸਤਿਗੁਰਾਂ (ਦੀ) ਸਿਖਿਆ (ਲੈਕੇ)ਭਲਿਆਈ ਕੀਤੀ (ਹੈ, ਉਸ ਦਾ ਮਰਣ ਸਫਲ ਹੈ ॥ ੨੦ ॥ ੩੧ ॥

ਭਾਵ—ਇਨ੍ਹਾਂ ਦੋਹਾਂ ਪੌੜੀਆਂ ਦਾ ਨਿਚੋੜ ਅਠਾਰ੍ਹਵੀਂ ਪੌੜੀ ਦੇ ਭਾਵ ਵਿਚ ਆ ਚੁਕਾ ਹੈ

੧ ੴ ਸਤਿਗੁਰ ਪ੍ਰਸਾਦਿ ॥

# ਗਿਆਨ ਰਤਨਾਵਲੀ ਬਤੀਹਵੀਂ ਵਾਰ

## ਗੁਰਮੁਖ ਕਰਣੀ

੧ ਪਹਿਲਾਂ ਗੁਰਮੁਖਿ ਜਨਮ ਲੈ ਭੈ ਵਿਚ ਵਰਤੈ ਹੋਇ ਇਆਣਾ ।
੨ ਗੁਰਸਿਖ ਲੈ ਗੁਰਸਿੱਖ ਹੋਇ ਭਾਇ ਭਗਤ ਵਿਚ ਖਰਾ ਸਜਾਣਾ ।
੩ ਗੁਰਸਿੱਖ ਸੁਣ ਮੰਨੈ ਸਮਝ ਮਾਣ ਮਹਤ ਵਿਚ ਰਹੇ ਨਿਮਾਣਾ ।

੪ ਗੁਰ ਸਿਖ ਗੁਰਸਿੱਖ ਪੂਜਦਾ ਪੈਰੀਂ ਪੈ ਰਹਿਰਾਸ ਲੁਭਾਨਾ ।
੫ ਗੁਰੁਸਿੱਖ ਮਨਹੁ ਨ ਵਿਸਰੈ ਚੱਲਣ ਜਾਣ ਜੁਗਤਿ ਮਿਹਮਾਣਾ ।
੬ ਗੁਰਸਿੱਖ ਮਿੱਠਾ ਬੋਲਣਾ ਨਿਵ ਚਲਣਾ ਗੁਰੁ ਸਿੱਖ ਪਰਵਾਨਾ ।
੭ ਘਾਲ ਖਾਇ ਗੁਰੁ ਸਿੱਖ ਮਿਲ ਖਾਣਾ ॥ ੧ ॥

ਅਰਥ—(੧) ਪਹਿਲਾਂ (ਗੁਰਾਂ ਦੇ ਘਰ) ਜਨਮ ਲੈਂਦਾ (ਹੈ ਅਤੇ) ਇਆਣਾ ਹੋਕੇ ਡਰ ਵਿਚ ਵਰਤਦਾ ਹੈ। (੨) (ਫਿਰ) ਗੁਰਾਂ (ਦੀ ਸਿਖਿਆ ਲੈਕੇ ਗੁਰੂ (ਦਾ) ਸਿਖ ਹੁੰਦਾ (ਤੇ ਪ੍ਰੇਮਾ ਭਗਤੀ ਵਿਚ ਵਡਾ ਸਿਆਣਾ (ਹੁੰਦਾਹੈ (੩) ਗੁਰਾਂ (ਦੀ) ਸਿਖਿਆ ਸੁਣੀ (ਹੋਈ ਨੂੰ) ਮੰਨਦਾ (ਤੇ) ਸਮਝਦਾ (ਹ, ਅਤੇ) ਮਾਣ ਵਡਿਆਈ ਵਿਚਨਿਮਾਣਾ (ਹੋਕੇ) ਰਹਿੰਦਾ ਹੈ। (੪) ਗੁਰੂ (ਦੇ) ਸਿਖਾਂ ਦੀ ਗੁਰੂ (ਦਾ) ਸਿਖ ਹੋਕੇ ਸੇਵਾ ਤ੍ਰਰਦਾ ਤੇ) ਚਰਨੀ ਪੈਨਦੀ ਮਰਯਾਦਾ (ਦਾ) ਲੋਭੀ ਰਹਿੰਦਾ ਹੈ। (੫) (ਗੁਰਾਂ ਦੀ) ਸਿਖਿਆ ਮਨੋਂ ਨਹੀਂ ਵਿਸਾਰਦਾ (ਤੇ) ਪਰਾਹੁਣਿਆਂ (ਵਾਂਗੂੰ) ਚਲੇ ਜਾਣ (ਦੀ) ਜੁਗਤੀ (ਵਿਚ ਵਰਤਦਾ ਹੈ)। (੬) ਗੁਰੂ (ਦਾ) ਸਿਖ ਮਿੱਠਾ ਬੋਲਦਾ, ਨਿਉਂਕੇ ਚਲਦਾ (ਹੈ, ਕਿਉਂਕਿ ਇਹ ਮਰਯਾਦਾ) ਗੁਰ ਸਿਖਾਂ (ਵਿਚ ਪਰਵਾਨ ਹੈ। (੭) ਕਮਾਈ ਕਰਕੇ ਖਾਂਦਾ (ਹੈ ਕੱਲਾ ਨਹੀਂ ਸਗੋਂ) ਗੁਰੂ (ਦੇ) ਸਿਖਾਂ (ਨਾਲ) ਮਿਲਕੇ (ਵੰਡ) ਖਾਂਦਾ ਹੈ ॥ ੧ ॥

ਭਾਵ—ਭਾਈ ਸਾਹਿਬ ਜੀ ਨੇ ਉਸ ਵੇਲੇ ਦੇ ਸਿਖਾਂ ਦੀ ਕਰਣੀ ਦਾ ਵਰਨਨ ਕੀਤਾ ਹੈ, ਪਰ ! ਅਜ ਕਲ ਦੇ ਸਿਖਾਂ ਵਿਚ ਅਜੇਹੀ ਕਰਣੀ ਬਹੁਤ ਥੋੜੀ ਨਜ਼ਰ ਔਂਦੀ ਹੈ। ਸਤਿਗੁਰੂ ਕ੍ਰਿਪਾ ਕਰਕੇ ਇਹ ਦਾਤ ਬਖਸ਼ਣ।

## ਤਾਣ ਹੁੰਦਿਆਂ ਨਿਤਾਨਾ !

੧ ਦ੍ਰਿਸ਼ਟਦਰਸਲਿਵ ਸਾਵਧਾਨ ਸਬਦਸੁਰਤਿ ਚੈਤੰਨਸਿਆਣਾ।
੨ ਨਾਮਦਾਨ ਇਸ਼ਨਾਨ ਦ੍ਰਿੜ ਮਨ ਬਚ ਕਰਮ ਕਰੈ ਕਮਾਣਾ।
੩ ਗੁਰ ਸਿੱਖ ਥੋੜਾ ਬੋਲਣਾ ਥੋੜਾ ਸਉਣਾ ਥੋੜਾ ਖਾਣਾ।
੪ ਪਰਤਨ ਪਰਧਨ ਪਰਹਰੈ ਪਰ ਨਿੰਦਾ ਸੁਣ ਮਨ ਸ਼ਰਮਾਣਾ।
੫ ਗੁਰੁ ਮੂਰਤ ਸਤਿਗੁਰੁ ਸਬਦ ਸਾਧਸੰਗਤਿ ਸਮਪਰ ਪਰਵਾਨਾ।
੬ ਇੱਕ ਮਨ ਇੱਕ ਅਰਾਧਣਾ ਦੂਤੀਆ ਨਾਸਤ ਭਾਵੈ ਭਾਣਾ।
੭ ਗੁਰਮੁਖਿ ਹੋਂਦੈ ਤਾਣ ਨਿਤਾਣਾ ॥ ੨ ॥

ਅਰਥ—(੧) (ਗੁਰਮੁਖ) ਅਖਾਂ (ਨਾਲ ਗੁਰਾਂ ਦੇ) ਦਰਸ਼ਨ (ਦੀ) ਪ੍ਰੀਤ (ਵਿਚ) ਸਾਵਧਾਨ (ਰਹਿੰਦਾ ਹੈ, ਅ॰) ਸਬਦ (ਦੀ) ਸੁਰਤ (ਵਿਚ) ਚੈਤੰਨ ਸਿਆਣਾ (ਹੋਇਆ) ਹੈ। (੨) ਨਾਮ, ਦਾਨ ਇਸ਼ਨਾਨ ਦ੍ਰਿੜ (ਕਰਕੇ) ਮਨਬਾਣੀਸਰੀਰਕਰਕੇ

(ਸਭ ਨਾਲ) ਮਿਲਾਪ (ਰਖਦਾ ਹੈ) (੩) ਗੁਰੂ (ਦਾ ਸਿਖ ਥੋੜਾਬੋਲਦਾ, ਥੋੜਾਪੀਂਦਾ ਤੇ) ਥੋੜਾ ਖਾਂਦਾ ਹੈ। (੪) ਪਰਾਈ ਇਸਤ੍ਰੀ, ਪਰਾਇਆਧਨ ਛਡਕੇ ਪਰਾਈ ਨਿੰਦਾ ਸੁਣਨ (ਵਲੋਂ) ਮਨ (ਵਿਚ) ਸ਼ਰਮਾਉਂਦਾ ਹੈ। (੫)ਸਤਿਗੁਰਾਂ (ਦੇ)ਸਰੂਪ (ਨੂੰ ਅਤੇ) ਸਾਧ ਸੰਗਤਿ (ਨੂੰ) ਇਕੋ ਜੇਹਾ ਪਰਵਾਨ(ਕਰਦਾ) ਹੈ। (੬) ਇਕਾਗਰਮਨ(ਕਰਕੇ) ਇਕ ਨਾਮ ਦਾ ਅਰਾਧਨ (ਕਰਦਾ ਹੈ, ਅਤੇ) ਦ੍ਵੈਤ ਭਾਵ ਨੂੰ ਨਾਸ ਕਰ ਦਿਤਾ ਹੈ, ਇਸ ਲਈ ਉਸ ਨੂੰ ਵਾਹਿਗੁਰੂ ਦਾ ਭਾਣਾ ਭਾਉਂਦਾ ਹੈ। (੭) ਗੁਰਮੁਖ ਤਾਣ ਦੇ ਹੁੰਦਿਆਂ ਨਿਤਾਣਾ ਹੋਕੇ ਰਹਿੰਦਾ ਹੈ॥ ੨॥

ਭਾਵ—ਗੁਰ ਸਿਖਾਂ ਦੀ ਰਹਿਣੀ ਦਾ ਵਰਨਣ ਕਰਕੇ ਸੂਰਨ ਕੀਤਾ ਹੈ ਕਿ ਸਿਖ ਕਹਾਨ ਵਾਲੇ ਨੂੰ ਇਹ ਰਹਿਤ ਰਖਣੀ ਚਾਹੀਦੀ ਹੈ।

## ਮੂਰਖ ਮਨਮੁਖ ਦੀ ਦਸ਼ਾ!

੧ ਗੁਰਮੁਖਿ ਰੰਗ ਨ ਦਿੱਸਈ ਹੋਂਦੀ ਅੱਖੀ ਅੰਨਾ ਸੋਈ।
੨ ਗੁਰਮੁਖ ਸਮਝ ਨ ਸੱਕਈ ਹੋਂਦੀ ਕੰਨੀਂ ਬੋਲਾ ਹੋਈ।
੩ ਗੁਰਮੁਖਿ ਸਬਦ ਨ ਗਾਵਈ ਹੋਂਦੀ ਜੀਭੈ ਗੁੰਗਾ ਕੋਈ।
੪ ਚਰਨ ਕਵਲ ਦੀ ਵਾਸ ਵਿਣ ਨਕਟਾ ਹੋਦੇ ਨੱਕ ਅਲੋਈ।
੫ ਗੁਰਮੁਖਿ ਕਾਰ ਵਿਹੂਣਿਆਂ ਹੋਂਦੇ ਕਰੀਂ ਲੂੰਜਾ ਦੁਖ ਰੋਈ।
੬ ਗੁਰਮਤਿ ਚਿਤ ਨ ਵੱਸਈ ਸੇ ਮਤਿਹੀਣ ਨ ਲੈਦਾ ਢੋਈ।
੭ ਮੂਰਖ ਨਾਲ ਨ ਕੋਇ ਸਥੋਈ॥ ੩॥

ਅਰਥ—(੧) ਜੋ ਗੁਰਮੁਖ (ਦਾ) ਰੂਪ ਨਹੀਂ ਦੇਖਦਾ ਉਹ ਅਖਾਂ ਦੇ ਹੁੰਦਿਆਂ ਬੋਲ਼ਾ ਅੰਨ੍ਹਾਂ ਹੈ। (੨) ਜੋ ਗੁਰਮੁਖਾਂ (ਦੇ ਬਚਨ) ਨਹੀਂ ਸਮਝ ਸਕਦਾ ਉਹ ਕੰਨਾਂ ਦੇ ਹੁੰਦਿਆਂ ਬੋਲਾ ਹੈ। (੩) ਜੋ ਗੁਰਮੁਖਾਂ ਦੇ ਉਪਦੇਸ਼ ਨੂੰ ਨਹੀਂ ਗਾਉਂਦਾ ਉਹ ਜੀਭ ਦੇ ਹੁੰਦਿਆਂ ਗੁੰਗਾ ਹੈ। (੪) ਜੋ ਗੁਰਮੁਖਾਂ ਦੇ ਚਰਨ ਕਵਲਾਂ (ਦੀ ਪ੍ਰੀਤ ਰੂਪ) ਵਾਸ਼ਨਾ (ਤੋਂ) ਬਿਨਾਂ ਹੈ, ਉਹ ਨੱਕ ਦੇ ਹੁੰਦਿਆਂ ਨਕਟਾ ਦੇਖੀਦਾ ਹੈ (੫) ਜੋ ਗੁਰਮੁਖਾਂ ਦੀ ਸੇਵਾ ਤੋਂ ਬਿਨਾਂ ਹੈ, ਉਹ ਹਥਾਂ ਦੇ ਹੁੰਦਿਆਂ ਲੂੰਜਾ ਹੈ ਅਤੇ ਦੁਖੀ ਹੋਕੇ ਰੋਂਦਾ ਹੈ। (੬) ਜਿਸ ਦੇ ਚਿਤ ਵਿਚ ਗੁਰਾਂ ਦੀ ਸਿਖਿਆ ਨਹੀਂ ਵਸਦੀ ਹੈ ਉਹ ਬੁਧੀ ਤੋਂ ਹੀਣਾ ਦਰਗਹ ਵਿਚ ਢੋਇਆ ਨਹੀਂ ਲੈਂਦਾ। (੭ (ਇਹਤਾਂ ਦੇ ਮਨਮੁਖ) ਮੂਰਖ ਨਾਲ ਕੋਈ ਸਾਖੀ ਨਹੀਂ ਹੁੰਦਾ। ੩।

ਭਾਵ—"ਨੈਣ ਨ ਦੇਖਣ ਸਾਧ ਸਿ ਨੈਣ ਬਿਹਾਲਿਆ। ਕਰਣ ਨ ਸੁਣਹੀ ਨਾਦ ਕਰਣ ਮੁੰਧ ਘਾਲਿਆ। ਰਸਨਾ ਜਪੈ ਨ ਨਾਮ ਤਿਲ ਤਿਲਕਟੀਐ। ਹਰਿਹਾ ਜਬ ਬਿਸਰੇ ਗੋਬਿੰਦ ਰਾਇ ਦਿਨੁ ਦਿਨ ਘਟੀਐ" ਏਹੋ ਭਾਵ ਹੈ।

## ਮੂਰਖ ਉੱਲੂ

੧ ਘੁੱਘੂ ਸੁਝ ਨ ਸੁੱਝਈ ਵਸਦੀ ਛੱਡ ਰਹੈ ਉਜਾੜੀ।
੨ ਇਲ ਪੜ੍ਹਾਈ ਨ ਪੜ੍ਹੇ ਚੂਹੇ ਖਾਇ ਉਡੇ ਦੇਹਾੜੀ।
੩ ਵਾਸ ਨ ਆਵੈ ਵਾਂਸਨੋ ਹਉਮੈ ਅੱਗ ਨ ਚੰਨਣ ਵਾੜੀ।
੪ ਸੰਖ ਸਮੁੰਦਹੁ ਸੱਖਣਾ ਗੁਰਮਤਿ ਹੀਣਾ ਦੇਹ ਵਿਗਾੜੀ।
੫ ਸਿੰਮਲਬਿਰਖਨਸਫਲਹੁਇਆਪਗਨਾਏਵੱਡਾਅਨਾੜੀ।
੬ ਮੂਰਖ ਫੱਟੜ ਪਵੈ ਰਿਹਾੜੀ ॥ ੪ ॥

ਅਨਾੜੀ = ਮੂਰਖ ਅਨਜਾਨ। ਰਿਹਾੜੀ = ਜ਼ਿਦ।

ਅਰਥ—(੧) ਉੱਲੂ (ਨੂੰ) ਸੂਰਜ ਨਹੀਂ ਸੁਝਦਾ(ਅਤੇ) ਵਸਦੀ(ਦੁਨੀਆਂ ਨੂੰ) ਛਡਕੇ ਉਜਾੜਾਂ (ਵਿਚ) ਰਹਿੰਦਾ ਹੈ। (੨) ਇੱਲ (ਕਿਸੇ ਦੀ ਪੜ੍ਹਾਈ ਨਹੀਂ ਪੜ੍ਹਦੀ (ਅਤੇ) ਚੂਹੇ ਖਾਕੇ (ਸਾਰੀ) ਦਿਹਾੜੀ ਉਡਦੀ(ਰਹਿੰਦੀ ਹੈ)। (੩) ਵਾਂਸਵਿਚੋਂ ਵਾਸ਼ਨਾਂ ਨਹੀਂ ਆਉਂਦੀ ਅਤੇ ਚੰਦਨ (ਦੀ) ਬਗੀਚੀ (ਵਿਚੋਂ) ਅਗ ਨਹੀਂ (ਨਿਕਲਦੀ)। (੪) ਸੰਖ ਸਮੁੰਦਰ ਵਿਚੋਂ ਖਾਲੀ (ਨਿਕਲਿਆ ਹੈ, ਇਸ ਤਰਾਂ) ਗੁਰਮਤ (ਤੋਂ)ਹੀਣੇ (ਨੇ) ਦੇਹ ਵਿਗਾੜ ਲਈ ਹੈ (੫) ਸਿੰਮਲ (ਦਾ) ਦਰਖਤ ਫਲਾਂ ਵਾਲਾ ਨਹੀਂ ਹੁੰਦਾ (ਇਵੇਂ ਹੀ ਜੋ ਆਪਨਾ ਆਪ ਗਣਾਉਂਦਾ (ਹੈ, ਉਹ) ਵਡਾ ਮੂਰਖ ਹੈ। (੬) (ਇਸਤਰਾਂ ਦੀਆਂ) ਫੱਟੜ ਜ਼ਿਦਾਂ ਵਿਚ ਮੂਰਖ ਪੈਂਦਾ ਹੈ॥ ੪ ॥

ਭਾਵ—ਮੂਰਖ ਨੂੰ ਨਾ ਅਪਨੀ ਸਮਝ ਹੈ ਅਤੇ ਨਾਂ ਕਿਸੇ ਦੀ ਮਤ ਲੈਂਦਾ ਹੈ।

## ਮੂਰਖ ਲੁਕ ਨਹੀਂ ਸਕਦਾ !

੧ ਅੰਨ੍ਹੇ ਅੱਗੇ ਆਰਸੀ ਨਾਈ ਧਰ ਨ ਵਧਾਈ ਪਾਵੈ।
੨ ਬੋਲੇ ਅੱਗੈ ਗਾਵੀਐ ਸੂੰਮ ਨ ਡੂੰਮ ਕਵਾਇ ਪੈਨਾਵੈ।
੩ ਪੁਛੈ ਮਸਲਤ ਗੁੰਗਿਅਹੁ ਵਿਗੜੈ ਕੰਮ ਜਬਾਬ ਨ ਆਵੈ।
੪ ਫੁਲਵਾੜੀ ਵੜ ਗੁਣਗੁਣਾ ਮਾਲੀਨੋ ਨ ਇਨਾਮ ਦਿਵਾਵੈ।
੫ ਲੂਲੇਨਾਲ ਵਿਵਾਹੀਐ ਕਿਵਗਲ ਮਿਲ ਕਾਮਣਿ ਗਲ ਲਾਵੈ।
੬ ਸਭਨਾਂ ਚਾਲ ਸੁਹਵਾਣੀ ਲੰਗੜਾ ਕਰੇ ਲਖਾਉ ਲੰਗਾਵੈ।
੭ ਲੁਕੈ ਨ ਮੂਰਖ ਆਪ ਲਖਾਵੈ ॥ ੫ ॥

ਅਰਥ—(੧) ਨਾਈ ਅੰਨ੍ਹੇ ਅਗੇ ਸ਼ੀਸ਼ਾ (ਲਿਆ) ਧਰੇ (ਤਾਂ ਉਸ ਕੋਲੋਂ) ਵਧਾਈ ਨਹੀਂ ਪਾਵੇਗਾ। (ਭਾਵ ਕੋਈ ਪੈਸਾ ਨਹੀਂ ਲਭੇਗਾ)। (੨) ਡੂੰਮ (ਜੇਕਰ) ਬੋਲੇ (ਅਤੇ) ਸੂਮ ਅਗੇ (ਆਕੇ) ਗਾਵੇਂ (ਤਾਂ ਬੋਲਾ ਸੂੰਮ ਉਸਨੂੰ) ਪੁਸ਼ਾਕ ਨਹੀਂ

ਪੁਆਵੇਗਾ। [੩] ਵਿਗੜੇ ਕੰਮ (ਦੀ) ਸਲਾਹ (ਕੋਈ) ਗੂੰਗੇ ਕੋਲੋਂ ਪੁਛੇ (ਤਾਂ ਉਸਦਾ ਗੂੰਗੇ ਵਲੋਂ ਕੋਈ) ਜਵਾਬ ਨਹੀਂ ਆਵੇਗਾ। [੪] (ਜੇਕਰ) ਗੁਣ ਗੁਣਾ ਬਗੀਚੀ (ਵਿਚ ਜਾ) ਵੜੇ (ਤਾਂ ਖੁਸ਼ ਹੋਕੇ) ਮਾਲੀ ਨੂੰ ਇਨਾਮ ਨਹੀਂ ਦੇਵੇਗਾ। [੫] (ਜੇਕਰ) ਇਸਤ੍ਰੀ ਲੂਲੇ ਨਾਲ ਵਿਵਾਹੀ ਜਾਵੇ (ਤਾਂ ਉਹ) ਕਿਸਤਰਾਂ (ਪਤੀ ਦੇ) ਗਲ ਮਿਲਕੇ (ਪਤੀ ਨੂੰ) ਗਲ ਲਾਵੇਗੀ। [੬] ਸਾਰਿਆਂ ਦੀ ਚਾਲ ਸੋਹਣੀ (ਹੈ, ਪਰ) ਲੰਙਾਂ (ਆਪਣੇ) ਲੰਗੜਾਉਣ (ਦਾ ਹੀ) ਜਨਾਉਣਾ ਕਰਦਾ ਹੈ। [੭] (ਇਵੇਂ ਹੀ) ਮੂਰਖ ਲੁਕਦਾ ਨਹੀਂ (ਤੇ) ਆਪਣਾ (ਆਪ) ਲਖਾ ਦੇਂਦਾ ਹੈ ॥ ੫ ॥

ਭਾਵ—ਕਈ ਦ੍ਰਿਸ਼ਟਾਂਤ ਦੇਕੇ ਸਿਧ ਕੀਤਾ ਹੈ ਕਿ ਮੂਰਖ ਵਿਚ ਆਪਣੀ ਸਮਝ ਨਹੀਂ ਜੋ ਕਿਸੇ ਦੀ ਸਿਖਯਾ ਨੂੰ ਗ੍ਰਹਣ ਕਰ ਸਕੇ।

## ਮੂਰਖ ਨੂੰ ਅਪਜਸ ਦੀ ਸੁਰਤਿ ਨਹੀਂ ਹੈ!

੧ ਪੱਥਰ ਮੂਲ ਨ ਭਿੱਜਈ ਸੌ ਵਰ੍ਹਿਆਂ ਜਲ ਅੰਦਰ ਵੱਸੈ।
੨ ਪੱਥਰ ਖੇਤ ਨ ਜੰਮਈ ਚਾਰ ਮਹੀਨੇ ਇੰਦਰ ਵੱਸੈ।
੩ ਪੱਥਰ ਚੰਨਣ ਰਗੜਈ ਚੰਨਣ ਵਾਂਗ ਨ ਪੱਥਰ ਘੱਸੈ।
੪ ਸਿਲ ਵਟੇ ਨਿਤ ਪੀਸਦੇ ਰਸ ਕਸ ਜਾਣੈ ਵਾਸ ਨ ਰੱਸੈ।
੫ ਚੱਕੀ ਫਿਰੈ ਸਹੰਸ ਵਾਰ ਖਾਇ ਨ ਪੀਐ ਭੁਖ ਨ ਤੱਸੈ।
੬ ਪੱਥਰ ਘੜੇ ਵਰਤਣਾ ਹੇਠ ਉਤੇ ਹੋਇ ਘੜਾ ਵਿਣੱਸੈ।
੭ ਮੂਰਖ ਸੁਰਤਿ ਨ ਜਸ ਅਪਜੱਸੈ ॥ ੬ ॥

ਅਰਥ—[੧] ਪੱਥਰ ਕਦੇ ਨਹੀਂ ਭਿਜਦਾ (ਭਾਵੇਂ) ਸੈਂਕੜੇ ਵਰੇ ਪਾਣੀ ਅੰਦਰ ਵਸਦਾ ਰਹੇ। [੨] ਪਥਰ (ਉਤੇ) ਖੇਤੀ ਨਹੀਂ ਜੰਮਦੀ (ਭਾਵੇਂ ਬਰਸਾਤ ਦੇ) ਚਾਰੇ ਮਹੀਨੇ ਮੀਂਹ ਵਸਦਾ ਰਹੇ। [੩] ਪੱਥਰ ਚੰਦਨ (ਨੂੰ) ਰਗੜਦਾ (ਹੈ, ਪਰ) ਚੰਦਨ ਵਾਂਗੂ ਪਥਰ ਨਹੀਂ ਘਸਦਾ। [੪] ਪਥਰ (ਦੇ) ਵਟੇ (ਨਾਲ) ਸਦਾ (ਹੀ) ਰਸ ਕਸ ਪੀਸਦੇ (ਹਨ, ਪਰ ਉਨਾਂ ਦੀ) ਵਾਸ਼ਨਾਂ (ਤੇ) ਰਸਾਂ (ਨੂੰ) ਨਹੀਂ ਜਾਣਦੇ। [੫] ਹਜਾਰਾਂ ਵੇਰੀ ਚੱਕੀ ਫਿਰਦੀ (ਹੈ, ਪਰ) ਖਾਂਦੀ ਪੀਂਦੀ ਨਹੀਂ (ਤੇ) ਨਾ(ਹੀ ਉਸਨੂੰ) ਭੁਖ ਤ੍ਰੇਹ ਲਗਦੀ ਹੈ। [੬] ਪਥਰ (ਤੇ) ਘੜੇ (ਦਾ ਇਸਤਰਾਂ) ਵਰਤਣਾ (ਹੈ, ਕਿ ਪੱਥਰ) ਹੇਠਾਂ (ਹੋਵੇ ਭਾਵੇਂ) ਉਤੇ ਹੋਵੇ ਘੜਾ ਹੀ ਨਾਸ ਹੁੰਦਾ ਹੈ। [੭] (ਇਵੇਂ ਹੀ) ਮੂਰਖ (ਨੂੰ ਆਪਣੇ) ਜਸ ਅਪਜਸ (ਦੀ) ਖਬਰ ਨਹੀਂ (ਲਗਦੀ) ਹੈ ॥ ੬ ॥

ਭਾਵ—ਮੂਰਖ ਦਾ ਹਿਰਦਾ ਪਥਰ ਵਾਂਗੂ ਹੈ ਜੋ ਕਦੇ ਸੁਧਰ ਨਹੀਂ ਸਕੇਗਾ।

## ਪੱਥਰ ਮੂਰਖ!

੧ ਪਾਰਸ ਪੱਥਰ ਸੰਗ ਹੈ ਪਾਰਸ ਪਰਸ ਨ ਕੰਚਨ ਹੋਵੈ।

੨ ਹੀਰੇ ਮਾਣਕ ਪੱਥਰਹੁ ਪੱਥਰਿ ਕੋਇ ਨ ਹਾਰ ਪਰੋਵੈ ।
੩ ਵੱਟ ਜਵਾਹਰ ਤੋਲੀਐ ਮੁਲ ਨ ਤੁਲ ਵਿਕਾਇ ਸਮੋਵੈ ।
੪ ਪੱਥਰ ਅੰਦਰ ਅਸਟ ਧਾਤ ਪਾਰਸ ਪਰਸ ਸਵੰਨ ਅਲੋਵੈ ।
੫ ਪੱਥਰ ਫਟਕ ਝਲਕੰਣਾ ਬਹੁ ਰੰਗੀ ਹੋਇ ਰੰਗ ਨ ਗੋਵੈ ।
੬ ਪੱਥਰ ਵਾਸ ਨ ਸਾਉ ਹੈ ਮਨ ਕਠੋਰ ਹੋਇ ਆਪ ਵਿਗੋਵੈ ।
੭ ਕਰ ਮੂਰਖਾਈ ਮੂਰਖ ਰੋਵੈ ॥ ੭ ॥

ਅਰਥ-[੧] ਪਾਰਸ (ਦੀ) ਪਥਰ (ਨਾਲ) ਸੰਗਤ ਹੈ, (ਪਰ ਪਥਰ) ਪਾਰਸ ਨਾਲ ਛੋਹਕੇ ਸੋਨਾਂ ਨਹੀਂ ਹੁੰਦਾ ਹੈ। [੨] ਪਥਰ ਵਿਚੋਂ (ਹੀ) ਹੀਰੇ (ਤੇ) ਮਾਣਕ (ਨਿਕਲਦੇ ਹਨ, ਪਰੰਤੂ ਉਨਾਂ ਵਾਂਗੂੰ) ਪਥਰ (ਦਾ) ਹਾਰ ਕੋਈ ਨਹੀਂ ਪਰੋਂਦਾ। (੩) (ਪਥਰ ਦੇ) ਵਟੇ (ਨਾਲ) ਜਵਾਹਰਾਤ ਤੋਲੀਦੀ ਹੈ (ਪਰ ਪਥਰ ਦੀ ਜਵਾਹਰਾਤ ਦੇ) ਮੁਲ (ਦੇ) ਬਰਾਬਰ ਵਿਕਨ (ਦੀ) ਸਮਾਈ ਨਹੀਂ (ਹੁੰਦੀ)। [੪] ਪਥਰ (ਦੇ ਅੰਦਰ ਅਠ ਧਾਤਾਂ ਹਨ, ਜੋ) ਪਾਰਸ (ਨਾਲ) ਛੋਹਕੇ ਸੋਨਾਂ (ਹੋਈਆਂ) ਦੇਖੀਦੀਆਂ ਹਨ। [੫] ਬਲੌਰੀ ਪੱਥਰ ਚਮਕੀਲਾ (ਐਸਾ ਹੁੰਦਾ ਹੈ ਜੋ ਰੰਗ ਉਸਦੇ ਕੋਲ ਰਖੀਏ ਉਸ ਨੂੰ ਲੈਕੇ) ਬਹੁਤੇ ਰੰਗਾਂ (ਵਾਲਾ) ਹੋ ਜਾਂਦਾ ਹੈ ਪਰ ਉਸ ਰੰਗ (ਨਾਲ ਮਿਲਦਾ) ਨਹੀਂ (ਹੈ, ਭਾਵ ਜਦ ਉਸ ਪਾਸੋਂ ਫਿਰ ਰੰਗ ਦੂਰ ਕਰ ਦੇਈਏ ਤਾਂ ਫਿਰ ਫਟਕ ਦਾ ਫਟਕ ਹੋ ਜਾਂਦਾ ਹੈ [੬] ਪਥਰ (ਵਿਚ) ਵਾਸ਼ਨਾਂ (ਤੇ ਸਵਾਦ ਨਹੀਂ ਹੈ, ਮਨ (ਦਾ) ਕਰੜਾ ਹੋਕੇ ਆਪਣਾ (ਆਪ) ਖਰਾਬ ਕਰਦਾ ਹ। [੭] (ਅੰਤ ਨੂੰ) ਮੂਰਖ ਤਾਈਆਂ ਕਰਨ (ਕਰਕੇ) ਰੋਂਦਾ ਹੈ ॥ ੭ ॥

### "ਸਾਕਤ ਸੰਗ ਨ ਕੀਜੀਏ"

੧ ਜਿਉਂ ਮਣ ਕਾਲੇ ਸੱਪ ਸਿਰ ਸਾਰ ਨ ਜਾਣੈ ਵਿੱਸੁ ਭਰਿਆ ।
੨ ਜਾਣ ਕਥੂਰੀ ਮਿਰਗ ਤਨ ਝਾੜ ਸਿੰਘਦਾ ਫਿਰੇ ਅਫਰਿਆ ।
੩ ਜਿਉਂ ਕਰ ਮੋਤੀ ਸਿੱਪ ਵਿਚ ਮਰਨ ਨ ਜਾਣੈ ਅੰਦਰਧਰਿਆ ।
੪ ਜਿਉਂ ਗਾਈ ਥਨ ਚਿਚੜੀ ਦੁੱਧ ਨ ਪੀਏ ਲੋਹੂ ਜਰਿਆ ।
੫ ਬਗੁਲਾ ਤਰਨ ਨ ਸਿੱਖਿਓ ਤੀਰਥ ਨਾਇ ਨ ਪੱਥਰ ਤਰਿਆ ।
੬ ਨਾਲ ਸਿਆਣੇ ਭਲੀ ਭਿੱਖ ਮੂਰਖ ਰਾਜਹੁ ਕਾਜ ਨ ਸਰਿਆ ।
੭ ਮੇਖੀ ਹੋਇ ਵਿਗਾੜੈ ਖਰਿਆ ॥ ੮ ॥

ਜਰਿਆ = ਲਗੀ ਰਹਿੰਦੀ ਹੈ।

ਅਰਥ-[੧ ਜਿਸ ਤਰਾਂ ਕਾਲੇ ਸੱਪ (ਦੇ) ਸਿਰ (ਵਿਚ) ਮਣੀ (ਹੁੰਦੀ ਹੈ, ਪਰ

ਉਹ, ਵਿਸ (ਦਾ) ਭਰਿਆ (ਹੋਇਆ ਉਸਦੀ) ਸਾਰ ਨਹੀਂ ਜਾਣਦਾ । (੨) ਹਰਨ (ਦੇ) ਸਰੀਰ (ਵਿਚ) ਕਸਤੂਰੀ (ਹੁੰਦੀ ਹੈ, ਪਰ ਉਹ ਇਹ ਨਾ) ਜਾਣਕੇ, ਅਮੋੜ ਝਾੜੀਆ (ਨੂੰ) ਸੁੰਘਦਾ ਫਿਰਦਾ ਹੈ। (੩) ਜਿਸਤਰਾਂ ਸਿਪ ਵਿਚ ਮੋਤੀ (ਹੁੰਦਾ ਹੈ ਪਰ ਉਹ) ਅੰਦਰ ਧਰੇ (ਹੋਏ ਮੋਤੀ ਦਾ) ਭੇਦ ਨਹੀਂ ਜਾਣਦਾ। (੪) ਜਿਸਤਰਾਂ ਗਊ(ਦੇ) ਥਣਾਂ (ਨਾਲ ਚੰਬੜੀ ਹੋਈ) ਚਿਚੜੀ ਦੁਧ ਨਹੀਂ ਪੀਂਦੀ (ਤੇ) ਤੀਰਥਾ (ਵਿਚ)ਨਾਕੇ ਪੱਥਰ (ਭੀ) ਨਹੀਂ ਤੱਰਿਆ। (੬) (ਇਵੇਂ ਹੀ) ਸਿਆਣੇ ਨਾਲ (ਮਿਲਕੇ)ਭਿਖਿਆ (ਮੰਗਕੇ ਖਾਨੀ) ਭਲੀ (ਹੈ, ਅਤੇ)ਮੂਰਖ (ਦੀ ਸੰਗਤਕਰਕੇ) ਰਾਜ ਹੁੰਦਿਆਂ(ਭੀ) ਕੰਮ ਨਹੀਂ ਸੌਰਦਾ (੭)(ਕਿਉਂਜੋ) ਖੋਟਾ ਹੋਵੇਗਾ (ਉਹ)ਖਰਿਆਂ (ਨੂੰਭੀ)ਵਿਗਾੜੇਗਾ।੮।

ਭਾਵ–ਮੂਰਖ ਦੀ ਸੰਗਤ ਦਾ ਫਲ ਬੁਰਾ ਹੁੰਦਾ ਹੈ।

## ਮੂਰਖ ਤੋਂ ਅਲੇਪ ਰਹਿਣਾ ਕਰੋ !

੧ ਕੱਟਣ ਚੱਟਣ ਕੁਤਿਆ ਕੁੱਤੈ ਹਲਕ ਤੈ ਮਨ ਸੁਗਾਵੈ।
੨ ਠੰਡਾ ਤੱਤਾ ਕੋਇਲਾ ਕਾਲਾ ਕਰਕੈ ਹੱਥ ਜਲਾਵੈ।
੩ ਜਿਉਂ ਚਕਚੂੰਧਰ ਸੱਪ ਦੀ ਅੰਨ੍ਹਾ ਕੋੜੀ ਕਰ ਦਿਖਲਾਵੈ।
੪ ਜਾਣ ਰਸਉਲੀ ਦੇਹ ਵਿਚ ਵਡੀ ਪੀੜ ਰੱਖੀ ਸਰਮਾਵੈ।
੫ ਵੰਸ ਕੁਪੁਤ ਕੁਲੱਖਣਾ ਛਡੇ ਬਣੇ ਨ ਵਿਚ ਸਮਾਵੈ।
੬ ਮੂਰਖ ਹੇਤ ਨ ਲਾਈਐ ਪਰਹਰ ਵੈਰ ਅਲਿਪਤ ਵਲਾਵੈ।
੭ ਦੁਹੀਂ ਪਾਵੜੀਂ ਦੁਖ ਵਿਹਾਵੈ ॥ ੯ ॥

ਅਰਥ–(੧) ਕੁਤਿਆਂ (ਦਾ) ਕੰਮ ਕਟਣਾ (ਤੇ) ਚੱਟਣਾ (ਹੈ, ਪਰ) ਕੁਤਾ ਹਲਕ (ਜਾਵੇ ਤਾਂ ਉਸਦੇ ਚੱਟਣ ਤੋਂ ਭੀ) ਮਨ ਸੰਕੋਚ ਕਰਦਾ ਹੈ। (੨) ਠੰਡਾ ਕੋਲਾ (ਹਥ) ਕਾਲਾ ਕਰਦਾ (ਤੇ) ਤੱਤਾ ਹਥ ਸਾੜਦਾ ਹੈ। (੩) ਜਿਵੇਂ ਸੱਪ ਦੀ ਫੜੀਹੋਈ) ਕੋੜ ਕਿਰਲੀ (ਸੱਪ ਨੂੰ) ਅੰਨਾਂ (ਜਾਂ) ਕੋਹੜਾ ਕਰਕੇ ਦਿਖਾਉਂਦੀ ਹੈ। (੪) (ਜਿਵੇਂ) ਦੇਹ ਵਿਚ ਰਸੌਲੀ(ਰੋਗ) ਜਾਣੀਦਾ (ਹੈ ਜਿਸਦੇ) ਵਧਿਆਂ ਪੀੜ (ਹੁੰਦੀ ਤੇ) ਰਖਿਆ ਸ਼ਰਮ ਆਉਂਦੀ ਹੈ। (੫) (ਜਿਵੇਂ) ਕੁਲ (ਵਿਚ) ਭੈੜੇ ਲਛਣਾਂ ਵਾਲਾ ਕਪੁਤ੍ਰ (ਹੁੰਦਾ ਹੈ) ਜਿਸਦਾ ਨਾ ਛਡਣਾ ਬਣਦਾ (ਤੇ ਨਾ ਹੀ ਉਸਦੀ ਕੁਲ) ਵਿਚ ਸਮਾਈ ਹੁੰਦੀ ਹੈ। (੬) (ਇਵੇਂ ਹੀ) ਮੂਰਖ (ਨਾਲ) ਪਿਆਰ ਨਾ ਲਾਈਏ (ਅਤੇ) ਵੈਰ (ਨੂੰਭੀ) ਛਡੀਏ (ਭਾਵ ਮੂਰਖ ਨਾਲ ਵੈਰ ਨ ਕਰੀਏ) ਅਤੇ ਅਲੇਪ (ਹੋਕੇ) ਸਮਾਂ ਗੁਜ਼ਾਰਨਾ ਚੰਗਾਹੈ। (੭) (ਕਿਉਂਕਿ ਨਹੀਂ ਤਾਂ) ਦੋਹਾਂ ਪਾਸਿਆ (ਵਿਚੋਂ) ਦੁਖ ਹੀ ਮਿਲੇਗਾ ॥ ੯ ॥

ਭਾਵ–ਕਈ ਸਿਧਾਂਤ ਦਸਕੇ ਸਾਬਤ ਕੀਤਾ ਹੈ ਕਿ ਮੂਰਖ ਨਾਲ ਵੈਰ ਤੇ ਪਿਆਰ ਦੋਵੇਂ ਹੀ ਬੁਰੇ ਹਨ, ਮੂਰਖ ਦੀ ਸੰਗਤ ਤੋਂ ਅਸੰਗ ਰਹਿਣਾ ਹੀ ਸ੍ਰੇਸ਼ਟ ਹੈ।

## ਮੂਰਖ ਦਾ ਥਹੁ ਥਿੱਤਾ ਨਹੀਂ ਹੈ !

੧ ਜਿਉਂ ਹਾਥੀ ਦਾ ਨ੍ਹਾਵਣਾ ਬਾਹਰ ਨਿੱਕਲ ਖੇਹ ਉਡਾਵੈ।
੨ ਜਿਉਂ ਊਠੈ ਦਾ ਖਾਵਣਾ ਪਰਹਰ ਕਣਕ ਜਵਾਹਾਂ ਖਾਵੈ।
੩ ਕਮਲੇ ਦਾ ਕਛੋਟੜਾ ਕਦੇ ਲੱਕ ਕਦੇ ਸੀਸ ਵਲਾਵੈ।
੪ ਜਿਉਂ ਕਰ ਟੁੰਡੇ ਹਥੜਾ ਸੋ ਚੁਤੀ ਸੋ ਵਾਤ ਵਲਾਵੈ।
੫ ਸੰਨ੍ਹੀ ਜਾਨ ਲੁਹਾਰਦੀਖਿਣਜਲ ਵਿਚ ਖਿਨ ਅਗਨਿ ਸਮਾਵੈ।
੬ ਮੱਖੀ ਬਾਣ ਕੁਬਾਣ ਹੈ ਲੈ ਦੁਰਗੰਧ ਸੁਗੰਧ ਨ ਭਾਵੈ।
੭ ਮੂਰਖ ਦਾ ਕਿਹੁ ਹੱਥ ਨ ਆਵੈ ॥ ੧੦ ॥

ਅਰਥ-(੧) ਜਿਵੇਂ ਹਾਥੀ ਦਾ ਇਸ਼ਨਾਨ (ਹੈ, ਜੋ ਪਾਣੀ ਤੋਂ) ਬਾਹਰ ਨਿਕਲ ਕੇ ਖੇਹ ਉਡਾਉਂਦਾ ਹੈ। (੨) ਜਿਵੇਂ ਊਠ ਦਾ ਖਾਣਾ (ਹੈ, ਜੋ) ਕਨਕ (ਨੂੰ) ਛਡਕੇ ਜੁਵਾਹਾਂ (ਨੂੰ) ਖਾਂਦਾ ਹੈ (੩) (ਜਿਵੇਂ) ਕਮਲ ਦਾ ਲੰਗੋਟਾ (ਹੁੰਦਾ ਹੈ, ਜਿਸਨੂੰ) ਕਦੇ ਲੱਕ (ਨਾਲ ਤੇ) ਕਦੇ ਸਿਰ (ਉਤੇ) ਬੰਨਦਾ ਹੈ। (੪) ਜਿਵੇਂ ਟੁੰਡੇ (ਦਾ) ਹਥ, ਓਹੀ ਚੁਤੜਾਂ (ਵਿਚ ਤੇ) ਓਹੀ ਮੂੰਹ (ਵਿਚ) ਪਾਉਂਦਾ ਹੈ। (੫) (ਜਿਵੇਂ ਲੁਹਾਰ ਦੀ ਸੰਨੀ, ਪਲ (ਵਿਚ) ਪਾਣੀ ਵਿਚ (ਤੇ) ਪਲ (ਵਿਚ) ਅੱਗ (ਵਿਚ) ਜਾ ਸਮਾਉਂਦੀ ਹੈ। (੬) (ਜਿਵੇਂ) ਮਖੀ (ਨੂੰ) ਖੋਟੀ ਆਦਤ (ਦੀ) ਵਾਦੀ ਹੈ (ਜਿਸ ਕਰਕੇ) ਦੁਰਗੰਧੀ ਲੈਂਦੀ (ਤੇ) ਸੁਗੰਧੀ ਨਹੀਂ ਚਾਹੁੰਦੀ। (੭) (ਇਸੇ ਤਰਾਂ) ਮੂਰਖ ਦੇ ਕੁਝ ਹਾਥ ਨਹੀਂ ਆਉਂਦਾ ॥ ੧ ॥

ਭਾਵ--ਮੂਰਖ ਟਿੰਡ ਵਾਂਗੂੰ ਫਿਰ ਜਾਂਦਾ ਹੈ, ਮੂਰਖ ਦਾ ਇਰਾਦਾ ਪੱਕਾ ਨਹੀਂ ਹੈ

## ਮੂਰਖ ਕੁਫੱਕੜ ਕਰਦੇ ਹਨ !

੧ ਤੋਤਾ ਨਲੀ ਨ ਛਡਈ ਆਪਣ ਹਥੀ ਫਾਥਾ ਚੀਕੈ।
੨ ਬਾਂਦਰ ਮੁਠ ਨ ਛਡਈ ਘਰ ਘਰ ਨਚੈ ਝੀਕਣ ਝੀਕੈ।
੩ ਗਦਹੁ ਅੜੀ ਨ ਛਡਈ ਚੀਂਘੀ ਪਾਉਂਦੀ ਹੀਕਣ ਹੀਕੈ।
੪ ਕੁਤੇ ਚੱਕੀ ਚੱਟਣੀ ਪੂਛ ਨ ਸਿਧੀ ਧ੍ਰੀਕਨ ਧ੍ਰੀਕੈ।
੫ ਕਰਨ ਕੁਫੱਕੜ ਮੂਰਖਾ ਸੱਪ ਗਏ ਫੜ ਫਾਟਨ ਲੀਕੈ
੬ ਪੱਗ ਲਹਾਇ ਗਣਾਇ ਸ਼ਰੀਕੈ ॥ ੧੧ ॥

ਝੀਕਨ = ਸਾਂਗ। ਝੀਕੈ = ਲਾਉਂਦਾ। ਚੀਂਘੀ = ਛਡੀ। ਧ੍ਰੀਕਣ = ਖਿਚਾਂ

ਅਰਥ-(੧) ਤੋਤਾ ਨਲੀ (ਨੂੰ) ਨਹੀਂ ਛਡਦਾ (ਅਤੇ) ਆਪਣੇ ਹਥਾਂ ਫਸਿਆ

(ਹੋਯਾ) ਚੀਕਦਾ ਹੈ। (੨) ਬਾਂਦਰ (ਕੁਜੇ ਵਿਚੋਂ ਛੋਲਿਆਂ ਦੀ ਭਰੀ ਹੋਈ) ਮੁਠ ਨਹੀਂ ਛਡਦਾ (ਤੇ) ਘਰਾਂ (ਅਗੇ) ਨਚਦਾ (ਤੇ) ਸਾਂਗ ਲਾਉਂਦਾ ਹੈ। (੩) ਗਦੋਂ ਅੜੀ ਨਹੀਛਡਦਾ (ਅਤੇ) ਛੱੜਾਂ ਦੇ ਪੈਂਦਿਆਂ ਟੀਟਨੇ ਮਾਰਦਾ ਹੈ। (੪) ਕੁਤਾ ਚੱਕੀ ਨੂੰ ਚੱਟਦਾ (ਹੈ, ਅਤੇ ਉਸਦੀ) ਪੂਛ ਸਿਧੀ ਨਹੀਂ (ਹੁੰਦੀ, ਭਾਵੇਂ ਕਿੰਨੀਆਂ ਹੀ) ਖਿਚਾਂ (ਵਿਚ ਉਸਨੂੰ) ਖਿਚੀਏ। (੫) (ਜਿਵੇਂ ਕੋਈ) ਸੱਪ (ਦੇ ਚਲੇ) ਗਿਆਂ ਲੀਕ (ਨੂੰ) ਫੜਕੇ (ਹੀ) ਮਾਰਨ (ਲਗ ਪਵੇ ਇਸਤਰਾਂ) ਮੂਰਖ ਕੁਫੱਕੜ ਕਰਦੇ ਹਨ। (੬) (ਅਰਥਾਤ ਸਾਰੀ ਉਮਰਾ ਤਾਂ ਸਿਰ ਵਢਵੇਂ ਵੈਰ ਰਖਦੇ ਹਨ ਅਤੇ ਮਰ ਜਾਣਮਗਰੋਂ) ਪੱਗ ਲਾਹਕੇ ਸਰੀਕ ਗਣਾਉਂਦੇ ਹਨ॥ ੧੧।

ਭਾਵ—ਹਰ ਕੋਈ ਆਪਣੇ ਔਗਣਾਂ ਕਰਕੇ ਹੀ ਦੁਖ ਭੋਗਦਾ ਹੈ।

## ਮੂਰਖ ਨੂੰ ਸੱਚ ਨਹੀਂ ਭਾਉਂਦਾ!

**੧ ਅੰਨਾਂ ਆਖੇ ਲੜ ਮਰੈ ਖੁਸ਼ੀ ਹੋਵੈ ਸੁਣ ਨਾਉਂ ਸੁਜਾਖਾ।**
**੨ ਭੋਲਾ ਆਖੇ ਭਲਾ ਮਨ ਅਹਮਕ ਜਾਣ ਅਜਾਣ ਨ ਭਾਖਾ।**
**੩ ਧੋਰੀ ਆਖੇ ਹੱਸ ਦੇ ਬਲਦ ਵਖਾਣ ਕਰੈ ਮਨ ਮਾਖਾ।**
**੪ ਕਾਉਂ ਸਿਆਣਪ ਜਾਣਦਾ ਵਿਸਟਾ ਖਾਇ ਭਾਖ ਸੁਭਾਖਾ।**
**੫ ਨਾਉਂ ਸੁਰੀਤਿ ਕੁਰੀਤਿ ਦਾ ਮੁਸ਼ਕ ਬਿਲਾਈ ਗਾਂਡੀ ਸਾਖਾ।**
**੬ ਹੇਠ ਖੜਾ ਥੂ ਥੂ ਕਰੈ ਗਿੱਦੜ ਹੱਥ ਨ ਆਵੈ ਦਾਖਾ।**
**੭ ਬੋਲ ਵਿਗਾੜ ਮੂਰਖ ਭੇਡਾਖਾ॥ ੧੨॥**

ਧੋਰੀ — ਧੀਰਜੀ। ਮਾਖਾ = ਕ੍ਰੋਧ। ਗਾਡੀ ਸਾਟਾ = ਵਿਸ਼ਟਾ

ਅਰਥ—(੧) ਅੰਨਾਂ ਆਖਿਆਂ ਲੜ ਮਰਦਾ (ਤੇ ਆਪਣਾ) ਨਾਮ ਸੁਜਾਖਾ ਸੁਣਕੇ ਖੁਸ਼ੀ ਹੁੰਦਾਹੈ। (੨)(ਜੇਕਰ ਕੋਈ) ਭੋਲਾ ਆਖੇ(ਤਾਂ)ਭਲਾ ਮੰਨਦਾ(ਹੈ, ਅਤੇ) ਅਹਿਮਕ (ਦੇਆਖਿਆਂ) ਜਾਣ (ਬੁਝਕੇ) ਅਜਾਣ (ਹੁੰਦਾ ਤੇ) ਬੋਲਦਾ ਨਹੀਂ ਹੈ। (੩) ਧੀਰਜੀ ਆਖਿਆਂ ਹਸਦਾ (ਹੈ, ਅਤੇ) ਬਲਦ ਆਖਿਆਂ ਮਨ (ਵਿਚ) ਕ੍ਰੋਧ ਕਰਦਾ ਹੈ। (੪) ਕਾਂ ਸਿਆਣਪ ਜਾਣਦਾ (ਹੈ, ਪਰ) ਵਿਸ਼ਟਾ ਖਾਂਦਾ (ਤੇ) ਬੋਲੀ (ਭੀ ਕੋਈ) ਚੰਗੀ (ਨਹੀਂ) ਬੋਲਦਾ (੫) ਕੁਰੀਤ ਦਾ ਨਾਉਂ ਸੁਰੀਤ (ਧਰਿਆ ਹੋਇਆ ਹੈ, ਅਤੇ) ਵਿਸ਼ਟੇ (ਦਾ ਨਾਮ) ਮੁਸ਼ਕ ਬਿਲਾਈ (ਆਖਦੇ ਹਨ)। [੬] ਗਿਦੜ ਦੇ ਹਥ ਦਾਖ ਨਹੀਂ ਆਉਂਦੀ (ਤਾਂ) ਹੇਠਾਂ ਖਲੋਤਾ (ਹੀ) ਥੂ ਥੂ ਕਰਦਾ ਹੈ [੭] ਮੂਰਖਭੇਡ ਆਖਾ ਬੋਲਕੇ ਵਿਗਾੜ (ਪਾ ਲੈਂਦਾ ਹੈ)॥ ੧੨॥

ਭਾਵ--ਮੂਰਖ ਭੇਡ ਚਾਲ ਵਾਂਗੂ ਲਾਈ ਲਗ ਹੋਕੇ ਤੁਰੇ ਜਾਂਦੇ ਹਨ ਅਤੇ ਆਪਣੀ ਵਿਚਾਰ ਸ਼ਕਤੀ ਤੋਂ ਹੀਨੇ ਹਨ। ਭੇਡ ਦਾ ਅਰਥ ਭੇਡ ਚਾਲ ਹੈ।

## "ਵਿਣੁ ਗੁਣੰ ਗੰਰਬ ਕਰੰਨਿ"

੧ ਰੁਖਾਂ ਵਿਚ ਕੁਰੁਖ ਹੈ ਅਰੰਡ ਅਵਾਈ ਆਪ ਗਣਾਏ।
੨ ਪਿੱਦਾ ਜਿਉਂ ਪੰਖੇਰੂਆਂ ਬਹਿਬਹਿ ਡਾਲੀ ਬਹੁਤ ਬਫਾਏ।
੩ ਭੇਡ ਭਵਿਗਾ ਮੁਹੁ ਕਰੈ ਤਰੁਣਾ ਪੈ ਦਿਹੁ ਚਾਰ ਵਲਾਏ।
੪ ਮੁਹੁਅੱਖੀ ਨਕ ਕੰਨ ਜਿਉਂ ਇੰਦ੍ਰੀਆਂ ਵਿਚ ਗਾਂਡ ਸਦਾਏ।
੫ ਮੀਆਂ ਘਰਹੁੰ ਨਿਕਾਲੀਐ ਤਰਕਸ਼ ਦਰਵਾਜੇ ਟੰਗਵਾਏ।
੬ ਮੂਰਖ ਅੰਦਰ ਮਾਣਸਾਂ ਵਿਣ ਗੁਣ ਗਰਬ ਕਰੈ ਆਲਾਏ।
੭ ਮਜਲਸ ਬੈਠਾ ਆਪ ਲਖਾਏ॥ ੧੩॥

ਬਿਫਾਏ = ਗਿਝਦਾ। ਭਵਿੰਗਾ = ਭੈਂ ਭੈਂ। ਮੀਆਂ = ਸਿਪਾਹੀ

ਅਰਥ--[੧] ਰੁਖਾਂ ਵਿਚੋਂ ਖੋਟਾ ਰੁਖ ਅਰਿੰਡ ਹੈ (ਜੋ) ਐਵੇਂ ਹੀ ਆਪਣਾ ਆਪ ਗਿਣਾਉਂਦਾ ਹੈ। (੨) ਜਿਵੇਂ ਪੰਛੀਆਂ (ਵਿਚੋਂ) ਪਿਦਾ ਟਾਹਣੀਆਂ ਉਤੇ ਬਹਿ ਬਹਿਕੇ ਬਹੁਤਾ ਗਿਝਦਾ ਹੈ। [੩] ਭੇਡ ਮੂੰਹੋਂ ਭੈਂ ਭੈਂ ਕਰਦੀ (ਹੈ, ਪਰ ਇਸ ਦਸ਼ਾ ਵਿਚ) ਜੁਆਨੀ ਦੇ ਚਾਰ ਦਿਨ ਬਤਾਉਂਦੀ ਹੈ। [੪] ਜਿਵੇਂ ਮੂੰਹ, ਅਖਾਂ, ਨੱਕ, ਕੰਨ (ਆਦਿਕ ਗਿਆਨ) ਇੰਦ੍ਰੀਆਂ ਵਿਚੋਂ ਗਾਂਡ (ਭੀ ਗਿਆਨ ਇੰਦ੍ਰਾ) ਸਦਾਉਂਦੀ (ਹੈ, ਕਿਉਂਕਿ ਇਸਨੂੰ ਮਿਰਚ ਦਾ ਗਿਆਨ ਹੁੰਦਾਹੈ) [੫] ਸਪਾਹੀ (ਤਾਂ) ਘਰੋਂ ਕਢ ਦੇਈਏ ਤੇ ਸਸਤ੍ਰ ਦਰਵਾਜੇ ਉਤੇ ਟੰਗਵਾਇਆ (ਜਾਵੇ ਤਾਂ ਉਨ੍ਹਾਂ ਦਾ ਕੋਈ ਲਭਾ ਨਹੀ ਹੈ)। (੬) ਮਨੁਖਾਂ ਅੰਦਰ (ਬੈਠਾ ਹੋਇਆ) ਮੂਰਖ ਗੁਣਾਂ (ਤੋਂ) ਬਿਨਾਂ (ਹੀ) ਹੰਕਾਰ ਕਰਕੇ (ਅਪਣੇ ਆਪਨੂੰ ਵੱਡਾ) ਅਖਵਾਉਂਦਾ ਹੈ। (੭) (ਸਭਾ) (ਵਿਚ) ਬੈਠਾ (ਹੋਇਆ ਉਚਾ ਹੋ ਹੋ ਕੇ) ਆਪਨੂੰ ਦਿਖਾਉਂਦਾ ਹੈ। ੧੩॥

ਭਾਵ—ਜੋ ਆਪਣੇ ਆਪ ਵਡਾ ਅਖਵਾਂਦਾ ਹੈ ਓਹੀ ਅਸਲ ਮੂਰਖ ਹੈ।

## ਮੂਰਖ ਕੌਣ ਹੈ?

੧ ਮੂਰਖ ਤਿਸਨੋ ਆਖੀਐ ਬੋਲ ਨ ਸਮਝੈ ਬੋਲ ਨ ਜਾਣੈ।
੨ ਹੋਰੋਂ ਕਿਹੁੰਕਰ ਪੁਛੀਐ ਹੋਰੋਂ ਕਿਹੁੰਕਰ ਆਖ ਵਖਾਣੈ।
੩ ਸਿੱਖ ਦੇਇ ਸਮਝਾਈਐ ਅਰਥ ਅਨਰਥ ਮਨੈ ਵਿਚ ਆਣੈ।
੪ ਵਡਾ ਅਸਮਝ ਨ ਸਮਝਈ ਸੁਰਤਿ ਵਿਹੂਣਾ ਹੋਇ ਹੈਰਾਣੈ।
੫ ਗੁਰਮਤਿ ਚਿੱਤ ਨ ਆਵਈ ਦੁਰਮਤਿ ਮਿਤ੍ਰ ਸਤ੍ਰ ਪਰਵਾਣ।
੬ ਅਗਨੀ ਸੱਪਹੁ ਵਰਜੀਐ ਵਿਚ ਅਵਗੁਣ ਕਰੈ ਧਿਙਾਣੈ।

੭ ਮੂਤੇ ਰੋਵੈ ਮਾਂ ਨ ਸਿਞਾਣੈ ॥ ੧੪ ॥

ਅਰਥ– (੧) ਮੂਰਖ ਉਸਨੂੰ ਆਖੀ ਦਾ ਹੈ, (ਜੋ) ਨਾ ਬੋਲ ਸਮਝੇ (ਤੇ) ਨਾ ਬੋਲਨਾ ਜਾਣੇ। (੨) ਹੋਰ ਕੁਝ ਪੁਛੀਏ (ਤੇ) ਹੋਰ ਕਝ ਹੀ ਆਖਕੇ ਸੁਣਾਵੇ। (੩) ਸਿਖਿਆ ਦੇਕੇ ਸਮਝਾਈਏ (ਪਰ) ਅਰਥ (ਨੂੰ ਭੀ) ਅਨਰਥ (ਜਾਨਕੇ) ਮਨ ਵਿਚ ਲਿਆਵੇ। (੪) ਵੱਡਾ ਬੇਸਮਝ ਸਮਝ ਦਾ ਨਹੀਂ (ਤੇ) ਸੁਰਤ ਤੋਂ ਬਿਨਾ ਹੈਰਾਨ (ਹੁੰਦਾ) ਹੈ। (੫) ਗੁਰਾਂ ਦੀ ਸਿਖਿਆ ਚਿਤ ਨਹੀਂ ਲਿਆਉਂਦੇ (ਅਤੇ) ਖੋਟੀਬੁਧੀ ਕਰਕੇ ਵੈਰੀ ਮਿਤ੍ਰ (ਨੂੰ ਇਕੋ ਜਿਹਾ ਪਰਵਾਨ ਕਰਦਾ ਹੈ। [੬] ਅੱਗ (ਤੇ) ਸਪ ਵਲੋਂ ਰੋਕੀਏ (ਤਾਂ) ਗੁਣਾਂ ਵਿਚੋਂ ਔਗੁਣ (ਹੀ ਜਾਣਕੇ) ਧਿੰਙਾ ਜੋਰੀ ਕਰਦਾ ਹੈ। [੭] (ਜਿਵੇਂ ਬਾਲ ਨੂੰ ਬਿਸਤਰੇ ਤੋਂ ਚੁਕਕੇ ਮਾਂ) ਮੁਤਾਉਂਦੀ (ਹੈ,ਕਿ ਇਹ ਗਿਲੇ ਬਿਸਤਰੇ ਕਰਕੇ ਔਖਾ ਨਾ ਹੋਵੇ, ਪਰ ਬਾਲ ਰੋਂਦਾ (ਹੈ, ਅਤੇ) ਮਾਂ (ਦੇ ਉਪਕਾਰਨੂੰ) ਨਹੀਂ ਸਿਆਣਦਾ ॥ ੧੪ ॥ ਭਾਵ–ਮੂਰਖ ਸਿਧੀਗਲ ਨੂੰ ਪੁਠੀਸਮਝਦਾ ਹੈ।

## ਮੂਰਖ ਦੀ ਪਛਾਣ !

੧ ਰਾਹ ਛਡ ਉਝੜ ਪਵੈ ਆਗੂ ਨੂੰ ਭੁਲਾ ਕਰ ਜਾਣੈ।
੨ ਬੇੜੇ ਵਿਚ ਬਹਾਲੀਐ ਕੁਦ ਪਵੈ ਵਿਚ ਵਹਿਣ ਧਿਙਾਣੈ।
੩ ਸੁਘੜਾਂ ਵਿਚ ਬਹਿੱਠਿਆਂ ਬੋਲ ਵਿਗਾੜ ਉਘਾੜ ਵਖਾਣੈ।
੪ ਸੁਘੜਾਂ ਮੂਰਖਜਾਣਦਾ ਆਪ ਸੁਘੜ ਹੋਇ ਵਿਰਤੀ ਹਾਣੈ।
੫ ਦਿਹ ਨੋ ਰਾਤ ਵਖਾਣਦਾ ਚਾਮ ਚੜਿੱਕ ਜਿਵੇਂ ਟਾਟਾਣੈ।
੬ ਗੁਰਮਤਿ ਮੂਰਖ ਚਿਤ ਨ ਆਣੈ ॥ ੧੫ ॥

ਅਰਥ -[੧] (ਮੂਰਖ) ਰਾਹ (ਨੂੰ) ਛਡਕੇ ਕੁਰਾਹੇ ਪੈਂਦਾ (ਹੈ, ਅਤੇ) ਰਾਹ ਦਸਣ ਵਾਲੇ ਨੂੰ ਭੁਲਾ (ਹੋਇਆ) ਜਾਣਦਾ ਹੈ। [੨] (ਜੇਕਰ ਮੂਰਖਨੂੰ) ਬੇੜੇ ਵਿਚ ਬਹਾਈਏ (ਤਾਂ) ਧਿੰਗੋਜੋਰੀ (ਨਾਲ) ਦਰਿਆਉ ਵਿਚ ਉਛਲਕੇ ਪੈਂਦਾ ਹੈ। [੩] ਚਤਰਾਂ ਵਿਚ ਬਠਾਇਆਂ (ਭੀ) ਵਿਗਾੜ (ਦੇ) ਬਚਨਾਂ (ਨੂੰ) ਬੋਲਕੇ (ਆਪਣਾ ਆਪ) ਉਘਾੜ (ਦੇਂਦਾ ਹੈ)। [੪] (ਸਗੋਂ) ਸੁਘੜੀ (ਨੂੰ) ਮੂਰਖ ਜਾਣਦਾ (ਹੈ, ਅਤੇ) ਆਪ ਸੁਘੜ ਹੋਕੇ ਹੀਣਤਾ (ਦੇ ਕੰਮਾਂ ਵਿਚ) ਵਰਤਦਾ ਹੈ। (੫) ਚਾਮ ਚੜਿਕ ਤੇ ਟਿਟਾਣੇ ਵਾਂਗੂੰ ਰਾਤ (ਨੂੰ) ਦਿਨ (ਤੇ ਦਿਨ ਨੂੰ ਰਾਤ) ਸੁਣਾਉਂਦਾ ਹੈ। (੬) ਮੂਰਖ ਗੁਰਾਂ (ਦੀ) ਸਿਖਯਾ (ਚਿਤ) ਵਿਚ ਨਹੀਂ ਲਿਆਉਂਦਾ ॥ ੧੫ ॥

ਭਾਵ–ਜੇ ਮੂਰਖਾਂ ਨੂੰ ਬੁਰੇ ਕੰਮਾਂ ਤੋਂ ਵਰਜਕੇ ਭਲੇ ਪਾਸੇ ਲਾਈਏ ਤਾਂ ਉਹ ਜਾਣ ਬੁਝਕੇ ਹੀ ਬੁਰੇ ਕੰਮ ਕਰਦਾ ਹੈ।

## ਮੂਰਖ ਦਾ ਅੰਤ !

੧ ਵੈਦ ਚੰਗੇਰੀ ਓਨਣੀ ਲੈ ਮਿਲ ਵੱਟਾ ਕਰਕਾ ਭੰਨਾ।

੨ ਸੇਵਕ ਸਿੱਖੀ ਵੈਦਗੀ ਮਾਰੀ ਬੁਢੀ ਰੋਵਣ ਰੰਨਾ।
੩ ਪਕੜ ਚਲਾਇਆ ਹਾਵਲੈ ਪਉਦੀ ਉੱਗੜਗਏ ਸੁ ਕੰਨਾ।
੪ ਪੁਛੈ ਆਖ ਵਖਾਇਓ ਉਘੜ ਗਇਆ ਪਾਜ ਪਰਛੰਨਾ।
੫ ਪਾਰਖੂਆਂ ਚੁਣਕੱਢਿਆਜਿਉਂਕਚਕੜਾ ਨ ਰਲੈ ਰਤੰਨਾ।
੬ ਮੂਰਖ ਅਕਲੀ ਬਾਹਰਾ ਵਾਂਸਹੁ ਮੂਲ ਨ ਹੋਵੈ ਗੰਨਾ।
੭ ਮਾਨਸ ਦੇਹੀ ਪਸੂ ਉਪੰਨਾ ॥ ੧੬ ॥

ਅਰਥ–(੧) (ਇਕ) ਵੈਦ (ਨੇ) ਚੰਗੀ ਊਠਣੀ (ਜਿਸਦੇ ਸੰਘ ਵਿਚ ਕਚੀ ਖੱਖੜੀ ਫਸ ਗਈ ਸੀ ਉਸਦੀ ਗਿੱਚੀ) ਸਿਲਾ (ਉਤੇ ਰਖਕੇ ਉਪਰੋਂ) ਵੱਟਾ(ਮਾਰਕੇ) ਕਚਰਾ ਭੰਨ (ਦਿਤਾ ਤੇ ਊਠਣੀ ਰਾਜ਼ੀ ਕਰ ਦਿਤੀ ਸੀ)। (੨) (ਇਹ ਦੇਖਕੇ ਇਕ) ਸੇਵਕ ਨੇ (ਇਹ) ਹਕੀਮੀ ਸਿਖ ਲਈ (ਤੇ ਇਕ) ਬੁਢੀ ਜਿਸ ਦੇਗਲ ਵਿਚਗਿਲੜ ਦਾ ਰੋਗ ਸੀ ਓਵੇਂ ਹੀ ਕਰਕੇ ਮਾਰ ਦਿਤੀ (ਤੇ) ਰੰਨਾਂ ਰੋਵਣ (ਲਗ ਪਈਆਂ)। (੩) (ਤਦ ਲੋਕਾਂ ਨੇ) ਫੜਕੇ ਰਾਜਾ ਪਾਸ ਟੋਰਿਆ (ਤੇ ਜੁਤੀਆਂ) ਪੈਦੀਆਂ (ਨਾਲ) ਉਸਦੇ ਕੰਨ ਉਘੜ ਗਏ। (੪) (ਜਦ) ਪੁਛਿਆ (ਤਾਂ) ਆਖਕੇ ਸੁਣਾਇਆ (ਭਈ ਮੈਂ ਇਸਤਰਾਂ ਹਕੀਮੀ ਸਿਖੀ ਹੈ, ਬੱਸ ਸਾਰਾ) ਲੁਕਿਆ (ਹੋਇਆ) ਪਾਜ ਉਘੜ ਗਿਆ ਸੀ। (੫) ਪਾਰਖੂਆਂ ਨੂੰ ਚੁਗਕੇ ਬਾਹਰ ਕਢਿਆ ਜਿਵੇਂ ਕਚਕੜਾ ਰਤਨ (ਦੇ ਨਾਲ) ਨਹੀਂ ਰਲਦਾ। (੬) ਮੂਰਖ ਅਕਲ ਤੋਂ ਬਿਨਾਂ (ਹੈ, ਜਿਵੇਂ) ਵਾਂਸ ਕਦੇ ਭੀ ਗੰਨਾ ਨਹੀਂ ਹੁੰਦਾ। (੭(ਭਾਵੇਂ)ਦੇਹ(ਤਾਂ) ਮਨੁਖ(ਹੈ,ਪਰ)ਪਸ਼ੂ ਪੈਦਾ ਹੋਯਾ ਰਹੈ। ॥੧੬॥

ਭਾਵ–ਸਿਖਯਾ ਤੋਂ ਹੀਨੇ ਵੇਖੋ ਵੇਖੀ ਦਾ ਕੰਮ ਕਰਨ ਵਾਲੇ ਮਨੁਖ ਜੂਨ ਵਿਚ ਪਸ਼ੂ ਹਨ, ਅਜੇਹੇ ਪੁਰਸ਼ਾਂ ਤੋ ਦੂਰ ਹੀ ਰਹਿਣਾ ਚਾਹੀਦਾ ਹੈ।

## ਰੀਸ ਦਾ ਫਲ–ਮੂਰਖ!

੧ ਮਹਾਂਦੇਵ ਦੀ ਸੇਵ ਕਰ ਵਰ ਪਾਇਆ ਸ਼ਾਹੇ ਦੇ ਪੁਤੈ।
੨ ਦਰਬ ਸਰੂਪ ਸਰੇਵੜੇ ਆਇ ਵੜੇ ਘਰ ਅੰਦਰ ਉਤੈ।
੩ ਜਿਉਂਹਥਜਾਰੀਮਾਰੀਅਨਤਿਉਤਿਉਦਰਬਹੋਇਝੜਧੁਤੈ।
੪ ਬੁੱਤੀ ਕਰਦੇ ਡਿਠਿਓਨ ਨਾਈ ਚੈਨ ਨ ਬੈਠੇ ਸੁਤੈ।
੫ ਮਾਰੇ ਆਨ ਸਰੇਵੜੇ ਸੁਣ ਦੀਵਾਣ ਮਸਾਣ ਅਛੁਤੈ
੬ ਮੱਥੈਵਾਲ ਪਛਾੜਿਆ ਵਾਲ ਛਡਾਇਅਨਿ ਕਿਸਦੈ ਬੁਤੈ
੭ ਮੂਰਖ ਬੀਜੇ ਜੀਉ ਕੁਰੁਤੈ ॥ ੧੭ ॥

ਭੜਧੂਤੈ = ਢੇਰਾਂ ਦੇ ਢੇਰ। ਮਸਾਣ ਅਛੂਤੇ = ਨਿਰਦੋਸੇ। ਬੁਤੈ = ਪਾਸੋਂ

ਅਰਥ-(੧) ਮਹਾਂਦੇਵ ਦੀ ਸੇਵਾ ਕਰਕੇ ਸ਼ਾਹੂਕਾਰ ਦੇ ਪੁਤ੍ਰ (ਨੇ) ਵਰ ਪਾਇਆ (ਸੀ ਕਿ ਮੇਰੇ ਘਰ ਧਨ ਬਹੁਤਾ ਹੋਵੇ)। (੨)-ਉਸਦੇ ਘਰ ਅੰਦਰ ਧਨ ਸ੍ਰੇਵੜੇ ਦਾ ਰੂਪ (ਧਾਰਕੇ)ਆ ਵੜਿਆ ਸੀ। (੩)(ਸ਼ਿਵਜੀ ਦੇ ਕਹੇ ਅਨੁਸਾਰ)ਜਿਵੇਂ ੨ (ਉਸਨੂੰ) ਹਥਿਆਰ ਮਾਰੀਦੇ (ਸਨ) ਤਿਉਂ ੨ (ਹੀ) ਧਨ (ਦੇ) ਢੇਰਾਂ ਦੇ ਢੇਰ ਹੁੰਦੇ (ਜਾਂਦੇ) ਸਨ। (੪) ਇਕ ਬੁਤੀ ਕਰਦੇ (ਹੋਏ) ਨਾਈ (ਨੇ ਭੀ ਇਹ) ਵੇਖ (ਲਿਆ ਇਸ ਲਈ ਉਸਨੂੰ) ਬੈਠੇ ਸੁਤਿਆਂ ਚੈਨ ਨਹੀ (ਆਉਂਦਾ ਸੀ) (੫)(ਉਸ ਨੇ ਘਰ) ਆਨਕੇ ਸ੍ਰੇਵੜੇ ਮਾਰੇ (ਅਤੇ ਇਹ ਗਲ ਰਾਜ) ਦਰਬਾਰ (ਵਿਚ ਭੀ) ਸੁਣੀ (ਗਈ) ਜੋ ਸ੍ਰੇਵੜੇ ਨਿਰਦੋਸ਼ੇ ਮਾਰੇ (ਗਏ ਹਨ)। (੬) (ਤਦ ਨਾਈ ਨੂੰ) ਸਿਰ (ਦੇ) ਵਾਲਾਂ (ਤੋਂ ਫੜਕੇ) ਧਰਤੀ ਨਾਲ ਪਟਕਾਇਆ (ਗਿਆ, ਤਾਂਤੇ ਹੁਣ) ਕਿਸਦੇਪਾਸੋਂ ਵਾਲ ਛੁਡਾਵੇਂਗਾ ? (ਭਾਵਇਵੇ ਹੀ) ਮੂਰਖ ਕੁਰੁਤਾ ਬੀਜ ਬੀਜਦਾ ਹੈ ॥ ੧੭ ।

ਭਾਵ-ਕਿਸੇ ਕੰਮ ਦਾ ਆਦਿ ਅੰਤ ਸੋਚੇ ਤੋ ਬਿਨਾਂ ਰੀਸ ਕਰਨ ਵਾਲਾ ਮਹਾਂ ਮੂਰਖ ਹੈ

## ਪੰਡਤ ਭੀ ਮੂਰਖ ਹੋ ਜਾਂਦਾ ਹੈ !

੧ ਗੋਸ਼ਟ ਗਾਂਗੋ ਤੇਲੀਐ ਪੰਡਤ ਨਾਲ ਹੋਵੈ ਜਗ ਦੇਖੈ।
੨ ਖੜੀ ਕਰੈ ਇਕ ਅੰਗੁਲੀ ਗਾਂਗਾ ਦੁਇ ਵੇਖਾਲੈ ਰੇਖੈ।
੩ ਫੇਰ ਉਚਾਇ ਪੰਜਾਂਗੁਲਾ ਗਾਂਗਾ ਮੁਠ ਹਲਾਇ ਅਲੇਖੈ।
੪ ਪੈਰੀਂ ਪੈ ਉਠ ਚਲਿਆ ਪੰਡਿਤ ਹਾਰ ਭੁਲਾਵੈ ਭੇਖੈ।
੫ ਨਿਰਗੁਨਸਰਗੁਨਅੰਗਦੁਇਪਰਮੇਸਰਪੰਜਮਿਲਨਸਰੇਖੈ।
੬ ਅਖੀਂ ਦੋਵੇਂ ਭਨਸਾਂ ਮੁਕੀ ਲਾਇ ਹਲਾਇ ਨਿਮੇਖੈ।
੭ ਮੂਰਖ ਪੰਡਤ ਸੁਰਤ ਵਿਸੇਖੈ । ੧੮ ॥

ਅਰਥ-(੧) ਗਾਂਗੋ ਤੇਲੀ ਦੀ ਗੋਸ਼ਟ ਪੰਡਤ ਨਾਲ ਹੁੰਦੀ (ਨੂੰ) ਜਗਤ ਵੇਖਦਾ ਸੀ। [੨] (ਪੰਡਤ ਨੇ ਇਕ ਉਂਗਲੀ ਖੜੀ ਕਰਕੇ (ਜਤਾਇਆ ਕਿ ਇਕੋ ਬ੍ਰਹਮ ਹੈ, ਪਰ ਗਾਂਗੇ ਨੇ ਸਮਝਿਆ ਜੋ ਆਖਦਾ ਹੈ ਮੈਂ ਤੇਰੀ ਇਕ ਅੱਖ ਕੱਢ ਦਿਆਂਗਾ, ਇਸ ਲਈ) ਗਾਂਗੇ ਨੇ ਦੋ ਉਂਗਲਾਂ ਵਖਾਲੀਆਂ (ਤੇ ਇਹ ਜਤਾਇਆ ਜੋ ਮੈ ਤੇਰੀਆਂ ਦੋਵੇਂ ਅੱਖਾਂ ਕੱਢ ਦਿਆਂਗਾ, ਪਰ ਪੰਡਤ ਨੇ ਸਮਝਿਆ ਜੋ ਗਾਂਗਾ ਆਖਦਾ ਹੈ ਕਿ ਉਸਦੇ ਨਿਰਗੁਣ ਤੇ ਸਰਗੁਣ ਦੋ ਰੂਪ ਹਨ)। (੩) (ਇਸ ਲਈ) ਫੇਰ (ਪੰਡਤ ਨੇ) ਪੰਜ ਉਂਗਲਾਂ ਉਠਾਕੇ (ਜਤਾਇਆ ਕਿ ਪੰਜਾਂ ਤਤਾਂ ਦੇ ਪਸਾਰੇ ਕਰਕੇ ਦੋ ਰੂਪ ਭਾਸਦਾ ਹੈ ਵਾਸਤਵ ਵਿਚ ਇਕੋ ਹੈ, ਪਰ ਗਾਂਗਾ ਨੇ ਸਮਝਿਆ ਜੋ ਅਸੀ ਪੰਜ ਜਨੇ ਤੈਨੂੰ ਮਾਰਾਂਗੇ, ਇਸ ਲਈ) ਗਾਂਗੇ (ਨੇ) (ਮੁਠ ਵਟਕੇ) ਹਿਲਾਕੇ ਵਿਖਾਇਆ (ਜੋ ਤੁਸੀ ਪੰਜੇ ਮੇਰੀ ਇਕ ਮੁਕੀ ਦੀ ਮਾਰ ਹੋ, ਪਰ ਪੰਡਤ ਨੇ ਇਹ ਸਮਝਿਆ ਜੋ ਉਹ ਪੰਜ

ਇਕ ਰੂਪ ਕਠੇ ਹੋਏ ਹਨ ਤਾਂ ਉਸਦੇ ਦੋ ਰੂਪ ਹਨ ਜੇਕਰ ਵਖੋ ਵਖ ਰਹਿਨ ਤਾਂ ਉਸਦੀ ਗਿਣਤੀ ਵਿਚ ਨਹੀ ਆ ਸਕਦੇ। [੪] (ਇਹ ਵੇਖਕੇ) ਪੰਡਤ ਭੇਖ (ਦੇ) ਭੁਲਾਵੇ (ਵਿਚ ਹੀ) ਪੰਗੀਂ ਪਿਆ (ਤੇ) ਹਾਰ (ਮੰਨੀ ਤੇ) ਉਠਕੇ ਚਲਿਆ ਗਿਆ ਸੀ। [੫] (ਇਸ ਤੁਕ ਵਿਚ ਪੰਡਤ ਦੇ ਇਸ਼ਾਰੇ ਹਨ ਇਕ) ਨਿਰਗੁਣ ਹ, ਦੂਜਾ ਅੰਗ ਸਰਗੁਣ ਹੈ, ਪੰਜਾਂ (ਤਤਾਂ ਦੇ) ਮਿਲਨ (ਕਰਕੇ) ਪਰਮੇਸਰ (ਦਾ) ਸਰੀਖਾ (ਸਰਗੁਣ ਅੰਗ ਹੈ); [੬] (ਗਾਂਗੇ ਤੇਲੀ ਦੇ ਇਸ਼ਾਰੇ ਹਨ ਇਕ) ਅਖ (ਕਢਾਂਗਾ) ਦੋਵੇਂ ਭੰਨਾਂਗਾ ਮੁਕੀ ਲਾਕੇ ਦਾਹੜਾਂ ਹਿਲਾਇ (ਦੇਵਾਂਗਾ)। [੭] ਮੂਰਖ (ਤੇ) ਪੰਡਤ ਵਿਚ ਗਿਆਤ (ਦੀ) ਵਸੇਖਤਾ ਹੈ ॥ ੧੮ ॥

ਭਾਵ—ਇਕੋ ਗਲ ਤੋਂ ਪੰਡਤ ਨੂੰ ਗਿਆਨ ਮੂਰਖ ਨੂੰ ਅਗਿਆਨ ਮਿਲਿਆ ਇਵੇਂ ਹੀ ਚੰਗੀ ਨੂੰ ਮੰਦੀ ਸਮਝਨ ਵਾਲਾ ਮੂਰਖ ਹੁੰਦਾ ਹੈ।

ਨੋਟ—ਇਹ ਚਰਚਾ ਉਜੈਨ ਸ਼ਹਿਰ ਵਿਚ ਰਾਜਾ ਭੋਜ ਵੇਲੇ ਹੋਈ ਲਿਖੀ ਹੈ।

## ਮੂਰਖ ਦੀ ਸੰਗਤ ਕਾਵਾਂ ਰੌਲੀ

੧ ਠੰਢੇ ਖੂਹੁ ਨ੍ਹਾਇਕੇ ਪੱਗ ਵਿਸਾਰ ਆਯਾ ਸਿਰ ਨੰਗੈ।
੨ ਘਰ ਵਿਚ ਰੰਨਾਂ ਕਮਲੀਆਂ ਧੁਸੀ ਲੀਤੀ ਦੇਖ ਕੁਢੰਗੈ।
੩ ਰੰਨਾਂ ਦੇਖ ਪਿਟੰਦੀਆਂ ਢਾਹਾਂ ਮਾਰੈ ਹੋਇ ਨਿਸੰਗੈ।
੪ ਲੋਕ ਸਿਆਪੇ ਆਇਆ ਰੰਨਾਂ ਪੁਰਸ਼ ਜੁੜੇ ਲੈਪੰਗੈ।
੫ ਨਾਇਣਪੁਛਦੀਪਿਟਦੀਆਂਕਿਸਦੇਨਾਇਅਲਾਹਣੀਅੰਗੈ।
੬ ਸਹੁਰੇ ਪੁਛਹੁ ਜਾਇਕੈ ਕਉਣ ਮੂਆ ਨੂਹ ਉੱਤਰ ਮੰਗੈ।
੭ ਕਾਵਾਂ ਰੌਲਾ ਮੂਰਖ ਸੰਗੈ ॥ ੧੯ ॥

ਪੰਗੈ = ਕਤਾਰੋ ਕਤਾਰ। ਅੰਗੈ = ਪਿਆਰਾ

ਅਰਥ-[੧] (ਇਕ ਖਤ੍ਰੀ) ਠੰਡੇ (ਹੋਣ ਲਈ) ਖੂਹ ਤੋਂ ਨਾਕੇ ਪੱਗ ਵਿਸਾਰਕੇ ਸਿਰੋਂ ਨੰਗਾ (ਹੀ) ਘਰ ਆਇਆ ਸੀ। [੨] (ਇਸਤਰੀਆਂ ਦਾ) ਕਢੰਗ ਦੇਖਕੇ ਕਮਲੀਆਂ ਰੰਨਾਂ (ਨੇ) ਘਰ ਵਿਚ ਧੁਸੀ (ਬੰਨ) ਲੀਤੀ ਸੀ, (ਭਾਵ ਪਿੱਟਨ ਲੱਗ ਪਈਆਂ)। [੩] ਰੰਨਾਂ ਨੂੰ ਪਿੱਟਦੀਆਂ ਦੇਖਕੇ (ਘਰ ਦੇ ਸਾਰੇ ਲੋਕ) ਨਿਸ਼ੰਗ ਹੋਕੇ ਢਾਹਾਂ ਮਾਰਨ (ਲਗ ਪਏ ਸਨ)। [੪] ਲੋਕੀ ਸਿਆਪੇ ਆਇਆ ਤੇ ਇਸਤ੍ਰੀਆਂ ਪੁਰਸ਼ ਕਤਾਰੋ ਕਤਾਰ ਜੁੜ ਬੈਠੇ ਸਨ (ਭਾਵ ਅਫਸੋਸ ਕਰਨ ਬੈਠ ਗਏ)। [੫] (ਇਨੇ ਨੂੰ) ਪਿਟਦੀਆਂ ਕੋਲੋਂ ਨਾਇਨ (ਨੇ) ਪੁਛਿਆ (ਕਿ) ਕਿਸ ਪਿਆਰੇ ਦੇ ਨਾਮ ਦੀ ਅਲਾਹਣੀ ਲਵਾਂ (ਭਾਵ ਹੈ ਹੈ ਮੇਰਨੀਏ ਆਖਾਂ ਜਾਂ ਹੈ ਵੇ ਲਾੜਿਆ ਆਖਾਂ। (੬) (ਸੁਣਕੇ ਨੂੰਹ ਬੋਲੀ) ਸੌਹਰੇ (ਨੂੰ) ਜਾਕੇ ਪੁਛੋ (ਜੇਹੜਾ ਪੱਗ ਲੱਥੀ) ਘਰ ਆ

ਇਆ ਹੈ, (ਕਿ) ਕੌਣ ਮਰ ਗਿਆ ਹੈ ? ਨੂੰਹ ਉੱਤਰ ਮੰਗਦੀ ਹੈ (ਇਹ ਸੁਣਕੇ ਸੌਹਰੇ ਨੇ ਖੂਹ ਤੋਂ ਲਿਆਕੇ ਪੱਗ ਸਿਰ ਬੱਧੀ ਤੇ ਰੰਨਾਂ ਕਾਵਾਂ ਰੌਲੀ ਬੰਦ ਕਰਕੇ ਆਪੇ ਆਪਣੇ ਘਰ ਚਲੀਆਂ ਗਈਆਂ)। [੭] (ਸਿਧਾਂਤ) ਮੂਰਖਾਂ (ਦੀ) ਸੰਗਤ (ਵਿਚ) ਇਸੇ ਤਰਾਂ ਕਾਵਾਂ ਰੌਲੀ (ਹੁੰਦੀ ਹੈ) ॥ ੧੯ ॥

ਭਾਵ—ਮੂਰਖ ਕੋਈ ਗੱਲ ਸਮਝੇ ਬਿਨਾਂ ਆਪੇ ਉਸਦਾਅੰਤ ਸਮਝਕੇ ਰੋਂਦੇ ਹਨ।

## ਮੂਰਖ ਨਾਲ ਇਵੇਂ ਵਰਤੋ

੧ ਜੇ ਮੂਰਖ ਸਮਝਾਈਐ ਸਮਝੈ ਨਾਹੀਂ ਛਾਵ ਨ ਧੁਪਾ।
੨ ਅਖੀਂ ਪਰਖ ਨ ਜਾਣਈ ਪਿਤਲ ਸੁਇਨਾ ਕੈਹਾਂ ਰੁਪਾ।
੩ ਸਾਉ ਨ ਜਾਣੈ ਤੇਲ ਘਿਉ ਧਰਿਆ ਕੋਲ ਘੜੋਲਾ ਕੁਪਾ।
੪ ਸੁਰਤਿ ਵਿਹੂਣਾ ਰਾਤ ਦਿਹੁ ਚਾਨਣ ਤੁਲ ਅਨੇਰਾ ਘੁਪਾ।
੫ ਵਾਸ ਕਥੂਰੀ ਥੋਮ ਦੀ ਮੇਹਰਕੁਲੀ ਅਧਉੜੀ ਤੁਪਾ।
੬ ਵੈਰੀ ਮਿਤ੍ਰ ਨ ਸਮਝਈ ਰੰਗ ਸੁਰੰਗ ਕੁਰੰਗ ਅਛੁਪਾ।
੭ ਮੂਰਖ ਨਾਲ ਚੰਗੇਰੀ ਚੁਪਾ ॥ ੨੦ ॥ ੩੨ ॥

ਮੇਹਰਕੁਲੀ — ਮਖਮਲ। ਅਧਉੜੀ = ਦੰਮ। ਰੰਗ = ਪ੍ਰੇਮ

ਅਰਥ—(੧) ਜੇਕਰ ਮੂਰਖ(ਨੂੰ) ਸਮਝਾਈਏ (ਤਾਂ) ਛਾਂ ਨਹੀਂ ਸਮਝਦਾ (ਤੇ) ਨਾ ਹੀ ਧੁਪ ਸਮਝਦਾ ਹੈ। (੨) ਅੱਖਾਂ (ਨਾਲ) ਪਿੱਤਲ, ਸੋਨਾ, ਕੈਂਹਾ, ਚਾਂਦੀ ਪਰਖਣਾ ਨਹੀਂ ਜਾਣਦਾ। (੩) ਤੇਲ (ਤੇ) ਘਿਉ (ਦਾ) ਸਵਾਦ ਨਹੀਂ ਜਾਣਦਾ (ਭਾਵੇਂ) ਘਿਉ ਦਾ ਘੜਾ ਤੇ ਤੇਲ ਦਾ ਕੁਪਾ (ਮੂਰਖ ਦੇ) ਕੋਲ ਹੀ ਧਰਿਆ (ਹੋਇਆ ਹੋਵੇ)। (੪) ਰਾਤ ਦਿਨ (ਦੀ) ਸੁਰਤ (ਤੋਂ ਭੀ) ਬਿਨਾਂ (ਹੈ, ਅਤੇ) ਚਾਨਨ (ਤੇ) ਘੁਪ ਘੋਰ ਹਨੇਰਾ ਇਕੋ ਜਿਹਾ (ਜਾਣਦਾ ਹੈ)। (੫) ਕਸਤੂਰੀ (ਤੇ) ਥੋਮ ਦੀ ਵਾਸ਼ਨਾਂ (ਅਤੇ) ਮਖਮਲ (ਤੇ) ਮਿਤ੍ਰ (ਭੀ) ਨਹੀਂ ਸਮਝਦਾ(੬) (ਅਤੇ)ਚੰਗੇ ਰੰਗ (ਤੇ) ਮੰਦੇ ਰੰਗ(ਦੇ) ਪ੍ਰੇਮ ਵਲੋਂ ਭੀ ਅਛੋਪ (ਰਹਿੰਦਾ ਹੈ)। (੭) (ਇਸ ਤਰਾਂ ਦੇ) ਮੂਰਖ ਨਾਲ ਗਲ ਕਰਨ ਦੀ ਥਾਂ ਤੇ ਚੁਪ ਹੀ ਚੰਗੀ ਹੈ। ੨੦ ॥ ੩੨ ॥

ਭਾਵ—"ਮੂਰਖ ਰੰਢ ਪਵੈ ਮੂਹ ਮਾਰ" ਮੂਰਖ ਵਲੋਂ ਮੂੰਹ ਮੋੜ ਛਡੀਏ ਤਦ ਹੀ ਉਸ ਨਾਲ ਨਿਭ ਸਕਦੀ ਹੈ।

੧ ਓ ਸਤਿਗੁਰ ਪ੍ਰਸਾਦਿ ॥

# ਗਿਆਨ ਰਤਨਾਵਲੀ ਤੇਤੀਹਵੀਂ ਵਾਰ

## ਗੁਰਮੁਖ—ਮਨਮੁਖ

੧ ਗੁਰਮੁਖਮਨਮੁਖ ਜਾਣੀਅਨਿ ਸਾਧ ਅਸਾਧ ਜਗਤ ਵਰਤਾਰਾ।

੨ ਦੁਹ ਵਿਚ ਦੁਖੀ ਦੁਬਾਜਰੇਂ ਖਰਬੜ ਹੋਇ ਖੁਦੀ ਖੁਆਰਾ।
੩ ਦੁਹੀਂ ਸਰਾਈਂ ਜ਼ਰਦਰੂ ਦਗੇ ਦੁਰਾਹੇ ਚੋਰ ਚਗਾਰਾ।
੪ ਨਾ ਉਰਵਾਰ ਨ ਪਾਰ ਹੈ ਗੋਤੇ ਖਾਨ ਭਰਮ ਸਿਰ ਭਾਰਾ।
੫ ਹਿੰਦੂ ਮੁਸਲਮਾਨ ਵਿਚ ਗੁਰਮੁਖ ਮਨਮੁਖ ਵਿਚ ਗਬਾਰਾ।
੬ ਜੰਮਣ ਮਰਣ ਸਦਾ ਸਿਰ ਮਾਰਾ ॥ ੧ ॥

ਖਰਬੜ = ਘਬਰਾਹਟ। ਸਰਾਈ = ਲੋਕਾਂ ਦਾ। ਚਗਾਰ = ਠਗ

ਅਰਥ–(੧) ਜਗਤ (ਵਿਚ) ਭਲੇ ਬੁਰੇ ਵਰਤਾਵ (ਤੋਂ) ਗੁਰਮੁਖ (ਤੇ) ਮਨ ਮੁਖ ਜਾਣੀਦੇ ਹਨ। (੨) ਦੋਹਾਂ (ਦੇ) ਵਿਚ (ਰਹਿਣ ਵਾਲੇ) ਦੋ ਤਰਫੀਏ ਖੁਦੀ (ਦੇ) ਖੁਆਰ (ਕੀਤੇ) ਹੋਏ ਘਬਰਾਹਟ (ਵਿਚ ਹੀ) ਦੁਖੀ (ਹੁੰਦੇ ਹਨ)। [੩] (ਅਤੇ ਉਨਾਂ ਦੇ) ਦੋਹਾਂ ਲੋਕਾਂ (ਵਿਚ) ਚੇਹਰੇ ਪੀਲੇ ਰਹਿੰਦੇ ਹਨ, (ਭਾਵ ਦੋਹਾਂ ਲੋਕਾਂ ਵਿਚ ਹੀ ਸ਼ਰਮਿੰਦੇ ਹੁੰਦੇ ਹਨ, ਕਿਉਂਕਿ ਉਹ) ਚੋਰ ਠਗ ਦੋਹਾਂ ਰਾਹ (ਵਾਲਿਆਂ ਨੂੰ) ਦਗਾ (ਦੇਂਦੇ ਹਨ)। (੪) ਨਾ ਉਰਵਾਰ (ਜੋਗੇ ਤੇ) ਨਾ (ਹੀ) ਪਾਰ (ਜਾਂਦੇ) ਹਨ (ਸਗੋਂ) ਭਰਮ (ਦਾ) ਭਾਰ ਸਿਰ (ਉਤੇ ਚੁਕਕੇ ਸੰਸਾਰ ਵਿਚ ਹੀ) ਗੋਤੇ ਖਾਂਦੇ ਹਨ। (੫) ਹਿੰਦੂ ਮੁਸਲਮਾਨਾਂ ਵਿਚੋਂ (ਕੋਈ ਭੀ ਹੋਵੇ) ਗੁਰਮੁਖਾਂ (ਦੇ) ਵਿਚਾਲੇ ਮਨਮੁਖ ਹਨੇਰਾ (ਰੂਪ ਹੈ)। (੬) (ਇਸ ਲਈ) ਸਦਾ (ਹੀ) ਸਿਰ (ਉਤੇ) ਮਾਰ (ਖਾਂਦਾ ਹੋਇਆ) ਜੰਮਦਾ ਮਰਦਾ ਹੈ ॥ ੧ ॥

ਭਾਵ–ਗੁਰਮੁਖ ਤੇ ਮਨਮੁਖ ਦੇ ਵਿਚ ਵਿਚਾਲੇ ਦੇ ਕੰਮ ਕਰਨ ਵਾਲਾ ਦੁਬਾਜਰਾ ਕਹਾਉਂਦਾ ਹੈ ਉਸੇ ਦਾ ਵਿਚਾਰ ਇਸ ਵਾਰ ਵਿਚ ਹੋਵੇਗਾ।

## ਹਿੰਦੂ ਮੁਸਲਮਾਨ

੧ ਦੁਹ ਮਿਲ ਜੰਮੇ ਦੁਇ ਜਣੇ ਦੁਹੁ ਜਣਿਆਂ ਦੁਇ ਰਾਹ ਚਲਾਏ।
੨ ਹਿੰਦੂ ਆਖਣ ਰਾਮ ਰਾਮ ਮੁਸਲਮਾਣਾ ਨਾਉਂ ਖੁਦਾਏ।
੩ ਹਿੰਦੂ ਪੂਰਬ ਸਉਂਹਿਆ ਪੱਛਮ ਮੁਸਲਮਾਣ ਨਵਾਏ।
੪ ਗਗ ਬਨਾਰਸ ਹਿੰਦੂਆਂ ਮੱਕਾ ਮੁਸਲਮਾਨ ਮਨਾਏ।
੫ ਵੇਦ ਕਤੇਬਾਂ ਚਾਰ ਚਾਰ ਵਰਣ ਚਾਰ ਮਜ਼ਹਬ ਚਲਾਏ।
੬ ਪੰਜ ਤੱਤ ਦੋਵੈਂ ਸਣੇ ਪਉਣ ਪਾਣੀ ਬੈਸੰਤਰ ਛਾਏ।
੭ ਇਕ ਥਾਉਂ ਦੁਇ ਨਾਉਂ ਧਰਾਏ।

ਖਚੈ = ਖਰਾਬ। ਚਹਿਮਚੈ = ਖੁਸ਼। ਰੰਗ ਕਚੈ = ਝੂਠਾ ਪ੍ਰੇਮ

ਅਰਥ–(੧) (ਇਸਤ੍ਰੀ ਤੇ ਪੁਰਸ਼) ਦੋਹਾਂ (ਦੇ) ਮਿਲਾਪ (ਤੋਂ) ਦੋਵੇਂ (ਹਿੰਦੂ ਤੇ

ਮੁਸਲਮਾਨ) ਪੈਦਾ ਹੋਏ (ਹਨ, ਪਰ) ਦੋਹਾਂ ਜਣਿਆਂ ਨੇ ਦੋ ਰਸਤੇ ਤੋਰ ਦਿਤੇ ਹਨ। (੨) ਹਿੰਦੂ ਰਾਮ ਆਖਦੇ (ਤੇ) ਮੁਸਲਮਾਨ ਖੁਦਾਇ (ਦਾ) ਨਾਮ (ਆਖਦੇ ਹਨ)। (੩)ਹਿੰਦੂ ਪੂਰਬ (ਦਿਸ਼ਾ ਦੇ) ਸਾਹਮਣੇ (ਖਲੋਕੇ ਸੰਧਿਆ ਕਰਦੇ ਤੇ) ਮੁਸਲਮਾਨ ਪਛਮ (ਦਿਸ਼ਾ ਵਿਚ ਰਬ ਦਾ ਘਰ) ਮੰਨਦੇ ਹਨ। (੪) ਗੰਗਾ (ਤੇ) ਕਾਂਸ਼ੀ ਹਿੰਦੂਆਂ ਨੇ ਪਵਿਤ੍ਰ ਜਾਣੀ ਹੈ, ਅਤੇ)ਮੁਸਲਮਾਨ ਮੱਕਾ (ਪਵਿਤ੍ਰ ਜਾਣਕੇ) ਪੂਜਦੇ ਹਨ। [੫] ਹਿੰਦੂਆਂ ਦੇ) ਚਾਰ ਵੇਦ (ਮੁਸਲਮਾਨਾਂ ਦੀਆਂ) ਚਾਰ ਕਤੇਬਾਂ ਹਨ, ਅਤੇ ਹਿੰਦੂਆਂ ਨੇ)ਚਾਰ ਵਰਨ (ਤੇ ਮੁਸਲਮਾਨਾਂ ਨੇ)ਚਾਰ ਮਜ਼ਹਬ ਬਣਾਏ ਹਨ। [੬](ਪਰਅਸਲ ਵਿਚ) ਦੋਵੇਂ ਜਣੇ ਪੌਣ, ਪਾਣੀ,ਅਗ (ਆਦਿਕ) ਪੰਜਾਂ ਤੱਤਾਂ (ਤੋਂ ਬਣੇ ਹਨ। [੭] (ਜਨਮ ਦੀ) ਜਗਾਂ (ਤਾਂ) ਇਕੋ (ਹੈ, ਪਰ ਇਨਾਂ) ਦੋ ਨਾਮ ਧਰਾ ਲਏ ਹਨ ॥ ੨ ॥

ਭਾਵ—ਇਸ ਪੌੜੀ ਵਿਚ ਦੋਹਾਂ ਦਾ ਵਰਨਨ ਹੈ, ਇਹ ਦਵੈਤ ਸਾਰੀਆਂ ਫੁਟਾਂ ਦਾ ਮੁਢ ਹੈ।

## ਦੁਬਾਜਰਾ--ਸ਼ੀਸ਼ਾ

੧ ਦੇਖ ਦੁਭਿੱਤੀ ਆਰਸੀ ਮਜਲਸ ਹੱਥੋ ਹੱਥੀ ਨੱਚੈ।
੨ ਦੁਖੋ ਦੁਖ ਦੁਬਾਜਰੀ ਘਰ ਘਰ ਫਿਰੈ ਪਰਾਈ ਖੱਚੈ।
੩ ਅੱਗੈ ਹੋਇ ਸੁਹਾਵਣੀ ਮੁਹਿ ਡਿਠੈ ਮਾਣਸ ਚਹ ਮੱਚੈ।
੪ ਪਿਛਹੁ ਦੇਖ ਡਰਾਵਣੀ ਇਕੋ ਮੁਹ ਦੁਹ ਜਿਨਸ ਵਿਰੱਚੈ।
੫ ਖੇਹ ਪਾਇ ਮੂੰਹ ਮਾਂਜੀਐ ਫਿਰ ਫਿਰ ਮੈਲ ਭਰੈ ਰੰਗ ਕੱਚੈ।
੬ ਧਰਮਰਾਇ ਜਮ ਇੱਕ ਹੈ ਧਰਮ ਅਧਰਮ ਨ ਭਰਮ ਪਰੱਚੈ।
੭ ਗੁਰਮੁਖਿ ਜਾਇ ਮਿਲੈ ਸਚ ਸਚੈ ॥

ਅਰਥ—[੧] ਸ਼ੀਸ਼ਾ ਦੋ ਤਰਾਂ ਦਾ ਦੇਖੀਦਾ ਹੈ, ਜੋ ਮਹਿਫਲ ਵਿਚ ਹਥੋ ਹਥੀ ਨਚਦਾ ਹੈ (ਭਾਵ ਇਕ ਤੋਂ ਦੂਜੇ, ਦੂਜੇ ਤੋਂ ਤੀਜੇ ਦੇ ਹਥ ਵਿਚ ਜਾਂਦਾ ਹੈ)। [੨] ਦੁਤਰਫ (ਸੀਸ਼ੇ ਨੂੰ) ਦੁਖ (ਹੁੰਦਾ ਹੈ ਅਤੇ) ਪਰਾਏ ਘਰ ਘਰ (ਵਿਚ) ਖਰਾਬ (ਹੁੰਦਾ) ਫਿਰਦਾ ਹੈ। [੩] ਅਗੋਂ (ਤਾਂ) ਸੋਹਣਾ ਹੋਕੇ (ਦਿਸਦਾ ਹੈ) ਜਿਸ ਵਿਚੋਂ) ਮਨੁਖ ਮੂੰਹ ਦੇਖਕੇ ਖੁਸ਼ ਹੁੰਦਾ ਹੈ। [੪] (ਪਰ) ਪਿਛੋਂ ਵਡਾ ਡਰਾਉਣਾ ਦਿਸਦਾ (ਹੈ) ਦੇਖੋ ਇਕੋ ਮੂੰਹ (ਵਾਲਾ) ਦੋ ਜਿਨਸਾਂ ਵਿਚ ਰਚਦਾ ਹੈ। [੫] (ਸ਼ੀਸ਼ੇ ਦੇ) ਮੂੰਹ ਉਤੇ ਖੇਹ ਪਾਕੇ ਮਾਂਜੀਦਾ (ਹੈ, ਪਰ ਇਹ) ਝੂਠੇ ਪ੍ਰੇਮ ਵਾਲਾ ਮੁੜ ਮੁੜਕੇ ਮੈਲ ਨਾਲ ਭਰ ਆ ਜਾਂਦਾ ਹੈ। [੬] ਧਰਮ ਰਾਜਾ (ਤੇ) ਜਮ ਇਕੋ ਹੈ (ਦੋ ਨਹੀਂ, ਪਰ)ਧਰਮ (ਕਰਦਾ ਹੈ) ਅਧਰਮ (ਦੇ) ਭਰਮ (ਵਿਚ) ਨਹੀਂ ਪਰਚਦਾ ਹੈ। [੭] ਗੁਰਮੁਖ ਨਿਸਚੇ ਕਰਕੇ ਸਚੇ (ਨੂੰ) ਜਾ ਮਿਲੇ ਹਨ ॥ ੩ ॥

ਭਾਵ—ਜਿਵੇਂ ਦੁਰੰਗਾ ਸ਼ੀਸ਼ਾ ਘਰ ਘਰ ਦੇ ਧਕੇ ਖਾਕੇ ਹਥੋ ਹਥ ਨਚਦਾ ਹੈ ਇਵੇਂ ਦੁਬਾਜਰਾ ਜਮਨ ਮਰਨ ਵਿਚ ਭੌਂਦਾ ਹੈ।

## ਗੁਰ ਸਿਖ ਪ੍ਰਧਾਨ ਤੇ ਦੁਬਾਜਰਾ ਦੁਖੀ

੧ ਵਣੈ ਜੁਲਾਹਾ ਤੰਦੁ ਗੰਢ ਇਕ ਸੂਤ ਕਰ ਤਾਣਾ ਵਾਣਾ।
੨ ਦਰਜੀ ਪਾੜ ਵਿਗਾੜਦਾ ਪਾਟਾ ਮੂਲ ਨ ਲਹੈ ਵਿਕਾਣਾ।
੩ ਕੱਤਣ ਕਤਰੈ ਕਤਰਨੀ ਹੋਇ ਦੁਮੂਹੀ ਚੜਦੀ ਸਾਣਾ।
੪ ਸੂਈ ਸੀਵੇ ਜੋੜਕੈ, ਵਿਛੁੜਿਆਂ ਕਰ ਮੇਲ ਮਿਲਾਣਾ।
੫ ਸਾਹਿਰ ਇਕੋ ਰਾਹ ਦੁਇ ਜਗ ਵਿਚ ਹਿੰਦੂ ਮੁਸਲਮਾਣਾ।
੬ ਗੁਰ ਸਿੱਖੀ ਪਰਧਾਨ ਹੈ ਪੀਰ ਮੁਰੀਦੀ ਹੈ ਪਰਵਾਣਾ।
੭ ਦੁਖੀ ਦੁਬਾਜਰਿਆਂ ਹੈਰਾਣਾ ॥ ੪ ॥

ਅਰਥ–(੧) ਜੁਲਾਹਾ ਤੰਦ ੨ ਗੰਢਕੇ ਤਾਣੇ ਪੇਟੇ (ਦਾ) ਸੂਤ ਇਕੋ (ਜੇਹਾ) ਕਰਕੇ (ਕਪੜਾ) ਉਣਦਾ ਹੈ। [੨] (ਪਰ ਉਹ ਕਪੜਾ) ਦਰਜੀ ਪਾੜਕੇ ਵਿਗਾੜ ਦਿੰਦਾ ਹੈ। (ਭਲਾ ਜੇਕਰ) ਪਾਟਾ (ਹੋਇਆ ਕਪੜਾ) ਵੇਚਣ ਜਾਈਏ ਤਾਂ ਉਸਨੂੰ ਕੋਈ) ਮੁਲ ਨਹੀਂ ਲੈਂਦਾ। [੩] ਕੈਂਚੀ ਕਾਤਰਾਂ ਕਰਦੀ (ਹੈ, ਅਤੇ) ਦੋਹੁ ਮੂੰਹੀਂ ਵਾਲੀ ਹੋਣ ਕਰਕੇ ਸਾਣ ਉਤੇ ਚੜਦੀ ਹੈ। (੪) ਸੂਈ (ਕਾਂਤਰਾਂ) ਜੋੜਕੇ ਸਿਉਂਦੀ ਹੈ, ਅਤੇ) ਵਿਛੜਿਆਂ ਦਾ ਮੇਲ ਮਿਲਾਪ ਕਰਦੀ ਹੈ। (੫) ਇਕੋ(ਵਾਹਿਗੁਰੂ)ਮਾਲਕ (ਹੈ, ਅਤੇ) ਜਗਤ ਵਿਚ ਹਿੰਦੂ (ਤੇ) ਮੁਸਲਮਾਣ (ਇਹ) ਦੋ ਰਾਹਹਨ। (੬) (ਸੂਈ ਵਾਂਗੂ ਵਿਛੜਿਆਂ ਨੂੰ ਮਿਲਣ ਵਾਲੀ) ਗੁਰ ਸਿਖੀ ਪ੍ਰਧਾਨ ਹੈ (ਅਰਥਾਤ) ਪੀਰ ਦੀ ਮੁਰੀਦੀ (ਕਰਨ ਵਾਲਾ) ਪਰਵਾਣ (ਹੁੰਦਾ) ਹੈ। (ਅਤੇ ਮਨਮੁਖ) ਦੁਬਾਜਰੇ ਹੈਰਾਨ (ਹੋਕੇ ਕੈਂਚੀ ਵਾਂਗੂ ਦੁਖੀ ਹੁੰਦੇਹਨ) ॥ ੪ ॥

ਭਾਵ–ਜਿਵੇਂ ਦੋ ਮੂੰਹੀਂ ਕੈਂਚੀ ਸਾਣ ਤੇ ਚੜਕੇ ਦੁਖ ਪਾਉਂਦੀ ਹ ਅਤੇ ਜਿਸ ਨਾਲ ਲਗਦੀ ਹੈ ਉਸਨੂੰ ਨਿਕੰਮਿਆਂ ਕਰ ਦਿੰਦੀ ਹੈ ਇਵੇਂ ਹੀ ਦੁਬਾਜਰੇ ਆਪ ਦੁਖੀ ਹੋ ਕੇਆਪਣੇ ਸਾਥੀਆਂ ਨੂੰ ਭੀ ਦੁਖਾਂ ਦੇ ਖੂਹ ਵਿਚ ਸੁਟਦਿੰਦੇ ਹਨ।

## ਚਰਖੇ ਵਾਂਗੂ ਦੁਬਾਜਰਾ।

੧ ਜਿਉਂ ਚਰਖਾ ਅਠਖੰਭੀਆ ਦੁਹ ਲੱਠੀਂ ਦੋ ਮੰਝ ਮੱਝੇਰੂ।
੨ ਦੁਇ ਸਿਰਧਰ ਦੁਹੁਖੁੰਢ ਵਿਚਸਿਰਗਿਰਦਾਨਫਿਰੈਲੱਖ ਫੇਰੂ।
੩ ਬਾਇੜ ਪਾਇ ਪਲੇਟੀਐ ਮਾਲ੍ਹ ਵਟਾਇ ਪਾਯਾ ਘਟਘੇਰੂ।
੪ ਦੁਹ ਚਰਮਖ ਵਿਚ ਤ੍ਰਕਲਾ ਕੱਤਨ ਕੁੜੀਆਂ ਚਿੜੀਆਂ ਹੇਰੂ।
੫ ਤ੍ਰਿੰਵਣਬਹਿ ਉਠ ਜਾਂਦੀਆਂ ਜਿਉਂ ਬਿਰਖਹੁੰ ਉਠਜਾਨ ਪੰਖੇਰੂ।
੬ ਓੜ ਨਿਬਾਹੂ ਨਾ ਥੀਐ ਕੱਚਾ ਰੰਗ ਰੰਗਾਇਆ ਗੇਰੂ।

੭ ਘੁੰਮ ਘੁਮਦੀ ਛਾਉਂ ਘਵੇਰੂ ॥ ੫ ॥

ਮੰਝੇਰੂ = ਢੋਲ। ਖੁੰਢ = ਛੇਕ। ਸਿਰ ਗਿਰਦਾਨ — ਸਿਰਪਰਨੇ। ਚਰਮਖ = ਚਮੜੀਆਂ। ਹੇਰੂ ਦੇਖੀਦੀਆਂ। ਘੁਮੇਰੂ — ਭੌਣ ਵਾਲਾ।

ਅਰਥ—(੧) ਜਿਵੇਂ ਚਰਖਾ ਅਠਾਂ ਫਟੀਆਂ (ਵਾਲਾ ਹੁੰਦਾ ਹੈ ਅਤੇ ਉਸਦੇ) ਵਿਚਲੇ ਢੋਲ (ਦੀ) ਲਠ ਦੋਹਾਂ (ਮੁਨਿਆਂ ਵਿਚ ਹੁੰਦੀ ਹੈ)। (੨) ਜਿਸ (ਲਠ ਦੇ) ਦੋਵੇਂ ਸਿਰੇ ਦੋਹਾਂ (ਮੁਨਿਆਂ ਦੇ) ਛੇਕਾਂ (ਵਿਚ ਟਿਕੇ ਹੋਏ) ਸਿਰ ਪਰਨੇ ਲਖਾਂ ਫੇਰ ਫੇਰਦੇ (ਹਨ, ਭਾਵ ਭੁਆਟਣੀਆਂ ਖਾਂਦੇ ਹਨ)। (੩) ਬਾਇੜ ਪਾਕੇ (ਦੋਹਾਂ ਪਖਿਆਂ ਨੂੰ) ਲਪੇਟਦਾ ਹੈ (ਅਤੇ ਧਾਗੇ ਦੀ ਮਾਹਲ ਵਟਕੇ ਘੁਟਕੇ (ਬਾਇੜ ਦੇ ਤਕਲੇ ਨੂੰ) ਘੇਰਾ ਪਾਇਆ ਜਾਂਦਾ ਹੈ। (੪) ਦੋਹੂ ਚਮੜੀਆਂ ਵਿਚ ਤੱਕਲਾ (ਹੁੰਦਾ ਹੈ ਤਦ ਚਰਖਾ) ਕੁੜੀਆਂ ਚਿੜੀਆਂ ਕਤਦੀਆਂ ਦੇਖਦੀਆਂ ਹਨ। (੫) ਤ੍ਰਿੰਞਣ (ਪਾਕੇ) ਬਹਿੰਦੀਆਂ (ਤੇ ਮੁੜ ਇਸ ਤਰਾਂ) ਉਠ ਜਾਂਦੀਆਂ (ਹਨ) ਜਿਵੇਂ ਦਰਖਤ (ਤੋਂ) ਪੰਛੀ ਉਡ ਜਾਂਦੇ (ਹਨ)। (੬) ਓੜਕ ਤਕ ਨਿਬਾਉਣ (ਵਾਲਾ ਕੋਈ) ਨਹੀਂ ਹੁੰਦਾ ਜਿਵੇਂ ਗੇਰੂ (ਦਾ) ਰੰਗ ਰੰਗਾਇਆ (ਹੋਇਆ) ਕੱਚਾ (ਹੈ, ਇਵੇਂ ਸੰਸਾਰ ਦਾ ਪ੍ਰੇਮ ਕੱਚਾ ਹੈ)। (੭) (ਦਰਖਤ ਦੀ) ਫਿਰਦੀ ਘਿਰਦੀ ਛਾਉਂ (ਵਾਂਗੂੰ ਸੰਸਾਰ) ਭੌਣ ਵਾਲਾ ਹੈ।

ਭਾਵ—ਜਿਵੇਂ ਤ੍ਰਿੰਞਣ ਦੀਆਂ ਕੁੜੀਆਂ ਚਿੜੀਆਂ ਦਾ ਥੜੇ ਚਿਰਦਾ ਮੇਲ ਹੁੰਦਾ ਹੈ, ਇਵੇਂ ਹੀ ਇਸ ਜਗਤ ਦੀ ਖੇਡ ਹੈ।

## ਵਿਭਿਚਾਰਣ ਇਸਤ੍ਰੀ

੧ ਸਾਹੁਰੁ ਪੀਹਰੁ ਪਲਰੈ ਹੋਇ ਨਿਲੱਜ ਨ ਲੱਜਾ ਧੋਵੈ।
੨ ਗਾਵੈ ਜਾਰ ਭਤਾਰ ਤਜ ਖਿੰਜੋ ਤਾਣ ਖੁਸੀ ਕਿਉਂ ਹੋਵੈ।
੩ ਸਮਝਾਇਈ ਨਾ ਸਮਝਈ ਮਤਣੈ ਪਰਣੈ ਲੋਕ ਵਿਗੋਵੈ।
੪ ਧਿਰ ਧਿਰ ਮਿਲਦੇ ਮੇਹਣੇ ਹੋਇ ਸ਼ਰਮਿੰਦੀ ਅੰਝੂ ਰੋਵੈ।
੫ ਪਾਪ ਕਮਾਣੈ ਪਕੜੀਐ ਹਾਣ ਕਾਣ ਦੀਬਾਣ ਖੜੋਵੈ।
੬ ਮਰੈ ਨ ਜੀਵੈ ਦੁਖ ਸਹ ਰਹੈ ਨ ਘਰ ਵਿਚ ਪਰ ਘਰ ਜੋਵੈ।
੭ ਦੁਬਿਧਾ ਅਵਗੁਣ ਹਾਰ ਪਰੋਵੈ। ੬ ॥

ਪਲਰੈ = ਛਡ ਦੇਂਦੀ। ਧਿਰ ਧਿਰ = ਥਾਂ ਥਾਂ। ਕਾਨ = ਸ਼ਰਮ।

ਅਰਥ—(੧) ਬੇਸ਼ਰਮ ਹੋਕੇ ਸੌਹਰੇ ਪੇਕੇ ਨੂੰ ਛਡ ਦੇਂਦੀ (ਤੇ) ਬੇਸ਼ਰਮੀ (ਨਾਲ ਹੀ ਸ਼ਰਮ ਨੂੰ) ਧੋ ਦੇਂਦੀ ਹੈ। (੨) ਪਤੀ ਨੂੰ ਛਡਕੇ ਯਾਰਾਂ ਨੂੰ ਭੋਗਦੀ ਹੈ, ਪਤਖਿਚੋ ਖਿਚੀ ਵਿਚ ਖੁਸ਼ੀ ਕਿਸ ਤਰਾਂ ਹੁੰਦੀ ਹੈ (ਭਾਵ ਖੁਸ਼ੀ, ਨਹੀਂ ਹੁੰਦੀ) (੩) ਸਮਝਾਈ ਹੋਈ ਸਮਝਦੀ ਨਹੀਂ ਮਰਣੇ ਪਰਣੇ ਵਿਚ ਲੋਕ ਵਿਗਾੜ ਲੈਂਦੀ ਹੈ (ਭਾਵ ਕਿਤੇ ਸ਼ਾਮਲ ਨਹੀਂ ਹੋ ਸਕਦੀ। (੪) (ਜਦ) ਥਾਂ ਥਾਂ (ਦੇ) ਮੇਹਣੇ ਮਿਲਦੇ (ਹਨ ਤਾਂ)

ਸ਼ਰਮਿੰਦੀ ਹੋਕੇ ਹੰਝੂ ਭਰਕੇ ਰੋਂਦੀ ਹੈ।(੫) ਪਾਪਾਂ (ਦਾ) ਫਲ ਭੋਗਣ ਲਈ (ਜਦ) ਪਕੜੀ ਜਾਂਦੀ (ਹੈ, ਤਾਂ) ਸ਼ਰਮ (ਦੀ) ਹਾਨੀ (ਕਰਕੇ) ਦਰਬਾਰ ਵਿਚ ਜਬਾਬ ਦੇਣ ਲਈ ਖਲੋਂਦੀ ਹੈ। (੬) ਮਰਦੀ ਜੀਊਂਦੀ ਨਹੀਂ (ਤੇ) ਦੁਖ ਸਹਾਰਦੀ (ਹੈ ਆਪਨੇ ਘਰ ਵਿਚ ਨਾ ਰਹਿਕੇ ਪਰਾਏ ਘਰਾਂ ਨੂੰ ਵੇਖਦੀ ਹੈ। (੭)ਦ੍ਵੈਤ (ਕਰਕੇ ਹੀ) ਔਗੁਣਾਂ (ਦੇ ਹਾਰ ਪ੍ਰੋਂਦੀ ਹੈ॥ ੬।

ਭਾਵ—(੧) ਜਿਵੇਂ ਵਿਭਚਾਰਣੀ ਔਗਣਾਂ ਦਾ ਹਾਰ ਪਾਕੇ ਦੁਖੀ ਹੁੰਦੀ ਹੈ, ਇਵੇਂ "ਅਉਗਣਆਰੇ ਮਾਣਸੈ ਭਲੋ ਨ ਕਹੈ ਹੈ ਕੋਇ"।

## ਦ੍ਵੈਤ ਭਾਵ—ਸੱਤ

੧ ਜਿਉਂ ਬੇਸੀਵੇ ਥੇਹੁ ਕਰ ਪਛੋਤਾਵੈ ਸੁਖਿ ਨ ਵੱਸੈ।
੨ ਚੜ੍ਹ ਚੜ੍ਹ ਲੜਦੇ ਭੂਮੀਏ ਧਾੜਾ ਪੇੜਾ ਖੱਸਣ ਖੱਸੈ।
੩ ਦੁਹ ਨਾਰੀ ਦਾ ਦੁਲਹਾ ਦੁਹ ਮੁਨਸਾਂ ਦੀ ਨਾਰਿ ਵਿਣੱਸੈ।
੪ ਹੋਇ ਉਜਾੜਾ ਖੇਤੀਐ ਦੁਇ ਹਾਕਮ ਦੁਇ ਹੁਕਮ ਖੁਣੱਸੈ।
੫ ਦੁਖ ਦੁਇ ਚਿੰਤਾ ਰਾਤ ਦਿਹੁ ਘਰ ਛਿੱਜੇ ਵੈਰਾਇਣ ਹੱਸੈ।
੬ ਦੁਹ ਖੁਢਾਂ ਵਿਚ ਹਥ ਸਿਰ ਵਸਦੀ ਵਸੈ ਨ ਨੱਸਦੀ ਨੱਸੈ।
੭ ਦੂਜਾ ਭਾਉ ਭੁਅੰਗਮ ਡੱਸੈ॥ ੭॥

ਬੇਸੀਵੇ = ਦੂਜੇ ਦੀ ਹਦ। ਥੇਹ = ਪਿੰਡ। ਭੂਮੀਏ = ਜ਼ਿਮੀਦਾਰ

ਅਰਥ—(੧) ਜਿਵੇਂ ਦੂਜੇ ਦੀ ਹੱਦ (ਵਿਚ ਕੋਈ) ਪਿੰਡ (ਬਨਾਵੇ, ਤਾਂ) ਪਛੁਤਾਉਂਦਾ ਹੈ ਤੇ) ਸੁਖੀ ਨਹੀਂ ਵਸਦਾ। (੨) (ਕਿਉਂਕਿ) ਜ਼ਿਮੀਦਾਰ (ਰੋਜ਼ ਦੇ ਰੋਜ਼) ਚੜ੍ਹ ਚੜ੍ਹਕੇ ਲੜਦੇ (ਹਨ ਅਤੇ) ਮਾਰ ਧਾੜ ਕਰਕੇ ਖੋਹਾ ਖਾਹੀ ਕਰਦੇ ਹਨ। (੩) ਦੋਂਹ ਇਸਤ੍ਰੀਆਂ ਦਾ ਪਤੀ (ਜਿਵੇਂ ਦੁਖੀ ਹੁੰਦਾ ਹੈ ਅਤੇ) ਦੋਹ ਮਨੁਖਾਂ ਦੀ ਇਸਤ੍ਰੀ (ਜਿਵੇਂ) ਨਾਸ ਹੁੰਦੀ ਹੈ। (੪) ਜਿਥੇ ਦੋ ਹਾਕਮ ਗੁਸੇ (ਨਾਲ) ਦੋ ਹੁਕਮ (ਕਰਦੇ ਹੋਣ ਉਥੇ) ਖੇਤੀਆਂ ਦਾ ਉਜਾੜਾ ਹੁੰਦਾ ਹੈ। (੫) ਦ੍ਵੈਤ (ਵਿਚ) ਦੁਖ (ਤੇ) ਰਾਤਦਿਨ (ਦੀ) ਚਿੰਤਾ (ਵਿਚ) ਘਰ ਨਾਸ ਹੋ ਜਾਂਦਾ ਹੈ ਅਤੇ ਵੈਰੀ ਵੇਖਕੇ ਖੁਸ਼ ਹੁੰਦੇ ਹਨ। [੬] (ਜੋ) ਦੋ ਖੁੱਢਾਂ ਵਿਚ ਸਿਰ ਰਖਦੀ (ਹੈ,)ਉਹ ਵਸਦੀਆਂ (ਵਿਚੋਂ) ਵਸਦੀ ਨਹੀਂ (ਤੇ) ਨਸਦੀਆਂ (ਵਿਚੋਂ) ਨਸੀ ਹੋਈ ਹੈ (ਭਾਵ ਜੋ ਰਾਜਾ ਦੋਖ ਵਿਚ ਸਿਰ ਰਖਦਾ ਹੈ ਉਹ ਨਾਂ ਉਜੜਿਆਂ ਵਿਚੋਂ ਤੇ ਨਾ ਵਸਦਿਆਂ ਵਿਚੋਂ ਹੈ)। [੭] (ਕਿਉਂਕਿ) ਉਸਨੂੰ ਦੋ ਪਾਸਿਓਂ ਹੀ ਦਵੈਤ ਭਾਵ (ਰੂਪ) ਸਪ ਡੰਗ ਮਾਰਦਾ ਹੈ॥ ੭॥

## ਸਿਰ ਫਿਥੇ ਤੋਂ ਬਿਨਾ ਵਿਹੁ ਨਹੀਂ ਜਾਂਦੀ

੧ ਦੁਖੀਆ ਦੁਸ਼ਟ ਦੁਬਾਜਰਾ ਸੱਪ ਦੁਮੁਹਾਂ ਬੁਰਾ ਬੁਰਿਆਈ।

੨ ਸਭਦੂੰ ਮੰਦੀ ਸੱਪ ਜੋਨਿ ਸੱਪਾਂ ਵਿਚ ਕੁਜਾਤਿ ਕੁਭਾਈ।
੩ ਕੋੜ੍ਹੀ ਹੋਆ ਗੋਪ ਗੁਰੁ ਨਿਗੁਰਾ ਤੰਤੁ ਨ ਮੰਤ ਸਖਾਈ।
੪ ਕੋੜ੍ਹੀ ਹੋਵੈ ਲੜ ਜਿਸ ਵਿਗੜ ਰੂਪ ਹੋਇ ਮਰ ਸਹਮਾਈ।
੫ ਗੁਰਮੁਖਿ ਮਨਮੁਖ ਬਾਹਰਾ ਲਾਤੇ ਲਾਵਾ ਲਾਇ ਬੁਝਾਈ।
੬ ਤਿਸ ਵਿਹੁ ਵਾਤ ਕੁਲਾਤ ਮਨ ਅੰਦਰਗਣਤੀ ਤਾਤ ਪਰਾਈ।
੭ ਸਿਰ ਚਿਥੇ ਵਿਹੁ ਬਾਣ ਨ ਜਾਈ। ੮॥

ਕੁਭਾਈ – ਖੋਟੀ। ਗੋਪੀ = ਲੁਕਾਕੇ। ਲਾਤੋਂ = ਚੁਆਤੀਆਂ। ਕੁਲਾਤ = ਕਲਪਨਾ।

ਅਰਥ–[੧] ਦੁਖਦੇਣ ਵਾਲਾ, ਦੁਸ਼ਟ, ਦੁਬਾਜਰਾ ਬੁਰਿਆਈ(ਕਰਨਵਿਚ) ਦੋ ਮੂੰਹੇਂ ਸੱਪ (ਵਾਂਗੂੰ) ਬੁਰਾ ਹੈ। [੨] ਸਾਰਿਆਂ ਤੋਂ ਮੰਦੀ ਸੱਪ ਜੂਨੀ (ਹੈ, ਪਰ ਦੋ ਮੂੰਹੇਂ ਤਾਂ) ਸੱਪਾਂ ਵਿਚੋਂ ਖੋਟੀ ਜਾਤ (ਵਾਲੇ) ਖੋਟ ਤਰਾਂ ਦੇ ਹਨ। [੩] ਗੁਰੂ (ਨੂੰ) ਲੁਕਾਕੇ ਕੋਹੜੀ ਹੋਇਆ (ਹੈ, ਭਾਵ ਦੂਜਾ ਮੂੰਹ ਕੋਹੜ ਰੂਪ ਹੈ ਅਤੇ) ਨਿਗੁਰੇ (ਦੋ ਮੂੰਹੇਂ) ਨੂੰ ਤੰਤ੍ਰ ਮੰਤ੍ਰ (ਭੀ) ਨਹੀ ਸੁਖਾਉਂਦਾ। [੪] (ਦੋ ਮੂੰਹਾਂ) ਜਿਸਨੂੰ ਲੜਦਾ(ਹੈ, ਉਹ ਭੀ) ਕੋਹੜਾ ਹੁੰਦਾ (ਹੈ ਅਤੇ) ਰੂਪ (ਨੂੰ) ਵਿਗੜਿਆ ਹੋਇਆ (ਵੇਖਕੇ ਹੀ) ਸਹਿਮ (ਵਿਚ) ਮਰਦਾ ਹੈ। [੫ (ਜਿਵੇਂ ਹੀ ਸੰਗਤ ਤੋਂ)ਬਾਹਰਾ ਮਨਮੁਖ ਚੁਆਤੀਆਂ ਲਾਉਂਦਾ (ਹੈ, ਪਰ ਗੁਰਮੁਖ)ਲਗੀਆਂ ਨੂੰ ਬੁਝਾਉਂਦਾ ਹੈ। (੬) ਤਿਸ (ਮਨਮੁਖ) ਦੇ ਮੂੰਹ (ਵਿਚ ਪਰਾਈ ਨਿੰਦਾ ਰੂਪੀ) ਜ਼ਹਿਰ (ਅਤੇ) ਮਨ ਅੰਦਰ ਪਰਾਈ ਈਰਖਾ (ਦੀ) ਕਲਪਨਾ (ਦੀ) ਗਿਣਤੀ ਹੈ। (੭) ਸਿਰ ਫਿਥੇ (ਤੋਂ ਬਿਨਾਂ) ਜ਼ਹਿਰ ਵਾਲੀ ਆਦਤ ਨਹੀਂ ਜਾਂਦੀ ਹੈ। ੮॥

ਭਾਵ–"ਮੂਰਖ ਗੰਢ ਪਵੈ ਮੁਹਿ ਮਾਰ"।

## ਖੋਟਾ ਰੁਪਈਆ–ਮਨਮੁਖ

੧ ਜਿਉਂ ਬਹੁ ਮਿੱਤੀ ਵੇਸੁਆ ਛਡੇ ਖਸਮ ਨਿਖਸਮੀ ਹੋਈ।
੨ ਪੁਤ ਜਣੇ ਜੋ ਵੇਸੁਆ ਨਾਨਕ ਦਾਦਕ ਨਾਉਂ ਨ ਕੋਈ।
੩ ਨੇਕ ਸਵਾਰ ਸੀਗਾਰਿਆ ਰਾਗ ਰੰਗ ਛਲ ਛਲੈ ਛਲੋਈ।
੪ ਘੰਟਾ ਹੇੜ ਅਹੇੜੀਆਂ ਮਾਣਸ ਮਿਰਗ ਵਿਣਾਹ ਸਥੋਹੀ।
੫ ਏਤੇ ਮਰੇ ਹਰਾਮ ਹੋਇ ਅਗੈ ਦਰਗਹ ਮਿਲੈ ਨ ਢੋਈ।
੬ ਦੁਖੀਆ ਦੁਸਟ ਦੁਬਾਜਰਾ ਜਾਨ ਰੁਪਈਆ ਮੇਖੀ ਸੋਈ।
੭ ਵਿਗੜੈ ਆਪ ਵਿਗਾੜੈ ਲੋਈ॥ ੯॥

ਛਲੋਈ = ਛਲਣ ਵਾਲੀ। ਅਹੇੜੀਆ = ਸ਼ਿਕਾਰੀ। ਸਥੋਹੀ = ਸਾਥੀ

ਅਰਥ-(੧) ਜਿਵੇਂ ਬਹੁਤੇ ਮਿੱਤ੍ਰਾਂ ਵਾਲੀ ਵੇਸਵਾ ਖਸਮਨੂੰ ਛਡਕੇ ਨਖਸਮੀ ਹੂੰਦੀ ਹੈ। (੨) ਜੇਕਰ ਵੇਸਵਾ ਪੁਤ੍ਰ ਜਾਣੇ (ਤਾਂ ਉਸਦੇ) ਨਾਨਕੇ ਦਾਦਕੇ ਦਾ ਕੋਈ ਨਾਉਂ ਨਹੀਂ ਹੁੰਦਾ। (੩) ਨੱਕ (ਨੂੰ) ਸਿੰਗਾਰਕੇ ਸਵਾਰਦੀ (ਹੈ, ਅਤੇ) ਛਲਨਵਾਲੀ (ਹੋਕੇ) ਛਲਾਂ (ਨਾਲ ਜਗਤ ਨੂੰ) ਛਲਦੀ ਹੈ। (੪) ਸ਼ਿਕਾਰੀਆਂ ਦੇ ਘੰਡੇ ਹੇੜੇ(ਵਾਂਗੂ ਗਾਉਂਕੇ ਮਨਮੁਖ) ਮਨੁਖਾਂ (ਰੂਪੀ) ਹਰਨਾਂ(ਨੂੰ)ਸਾਥੀ ਬਣਾਕੇਨਾਸ ਕਰਦੀਹੈ। (੫) ਇਸ ਲੋਕ ਵਿਚ ਹਰਾਮ ਹੋਕੇ ਮਰਦੀ ਹੈ, ਅਤੇ ਅਗੇ ਗਈ ਨੂੰ ਦਰਗਾਹ ਵਿਚ ਢੋਈ ਨਹੀਂ ਮਿਲਦੀ। (੬) (ਜੋ) ਦੁਖਦੇਵਾ, ਦੁਸ਼ਟ, ਦੁਬਾਜਰਾ (ਹੈ) ਉਹ (ਭੀ) ਇਸਤਰਾਂ ਦਾ)ਖੋਟਾ ਰੁਪਈਆ ਜਾਣੀਦਾਹੈ।(੭)(ਜੋ)ਆਪ ਵਿਗਾੜਕੇ ਲੋਕਾਂ(ਨੂੰ)ਵਿਗਾੜਦਾ ਹੈ।

ਭਾਵ-ਜਿਵੇਂ ਖੋਟਾ ਰੁਪਯਾ ਖਰੇ ਨੂੰ ਭੀ ਪਰਖਾਂਦਾ ਤੇ ਦੁਖ ਦਿਵਾਂਦਾ ਹੈ, ਇਵੇਂ ਦੁਬਾਜਰਾ ਆਪਣੇ ਸਾਥੀਆਂ ਨੂੰ ਦੁਖੀ ਕਰਦਾ ਹੈ।

## ਦੁਬਾਜਰਾ

੧ ਵਣ ਵਣ ਕਾਉਂ ਨ ਸੋਹਈ ਖਰਾ ਸਿਆਣਾ ਹੋਇ ਵਿਗੁਤਾ।
੨ ਚੁਤੜ ਮਿੱਟੀ ਜਿਸ ਲਗੈ ਜਾਣੈ ਖਸਮ ਕੁਮ੍ਹਾਰਾਂ ਕੁੱਤਾ।
੩ ਬਾਬਾਣੀਆਂ ਕਹਾਣੀਆਂ ਘਰ ਘਰਬਹਿ ਬਹਿ ਕਰਨਕੁਪੁੱਤਾ।
੪ ਆਗੂ ਹੋਇ ਮੁਹਾਇੰਦਾ ਸਾਥ ਛਡ ਚਉਰਾਹੇ ਸੁੱਤਾ।
੫ ਜੰਮੀ ਸਾਖ ਉਜਾੜ ਦਾ ਗੜਿਆ ਸੇਤੀ ਮੀਂਹ ਕੁਰੁੱਤਾ।
੬ ਦੁਖੀਆ ਦੁਸ਼ਟ ਦੁਬਾਜਰਾ ਖੱਟਰ ਬਲਦ ਜਿਵੈ ਹਲ ਜੁੱਤਾ।
੭ ਡੰਮਿ ਡੰਮਿ ਸਾਨੁ ਉਜਾੜੀ ਮੁੱਤਾ ॥ ੧੦ ॥

ਸਾਖ = ਖੇਤੀ। ਖਟਰ = ਜਿਦਵਾਲਾ ਬੌਲਦ। ਡੰਮ = ਅੱਗ। ਮਤਾ = ਛਡਿਆ।

ਅਰਥ-(੧) (ਆਹਲਣੇ ਤੋਂ ਬਿਨਾਂ) ਬਨ ਬਨ (ਵਿਚ ਫਿਰਦਾ ਹੋਇਆ) ਕਾਂ ਨਹੀ ਸੋਭਦਾ ਤੇ ਬਹੁਤਾ ਸਿਆਣਾ ਹੋਕੇ ਖਰਾਬ ਹੁੰਦਾ ਹੈ)। (੨) ਜਿਸਦੇ ਚੁਤੜਾਂ (ਨੂੰਗਿੱਲੀ) ਮਿੱਟੀ ਲਗੇ(ਤਾਂਉਹ ਆਪ ਹੰਕਾਰ ਨਾਲ) ਘੁਮਿਆਰਾਂ(ਦੇ) ਖਸਮ। ਦਾ) ਕੁਤਾ(ਮੰਨਦਾ ਹੈ) ਅਰਥਾਤ ਜਾਣਦਾ ਹੈ ਜੋ ਮੈਂ ਵਡਾ ਘੁਮਿਆਰ ਦੇ ਘਰ ਦਾ ਪਾਲਤੂ ਕੁਤਾ ਹਾਂ)। (੩) ਵਡਿਆਂ ਦੀਆਂ ਕਹਾਣੀਆਂ ਕੁਪੁਤ੍ਰ ਘਰ ਘਰ (ਵਿਚ) ਬਹਿਕੇ ਕਰਦੇ (ਹਨ, ਭਾਵ ਵੇਹਲੀਆਂ ਸੇਖੀਆਂ ਮਾਰਦੇ ਹਨ)। (੪) (ਜੋ) ਆਗੂ ਹੋਕੇ ਸਾਥ (ਨੂੰ) ਛਡਕੇ ਚੌਰਾਹੇ ਸੌਂਦਾ(ਹੈ,ਉਹ) ਸਾਥਨੂੰ ਭੀ ਠਗਾਉਂਦਾ ਹੈ। (੫) ਕੁਰੁਤਾ ਮੀਂਹ ਗੜਿਆਂ ਨਾਲ ਉੱਗੀ(ਹੋਈ ਖੇਤੀ ਨੂੰ) ਉਜਾੜਦਾ ਹੈ।(੬) ਦੋਖੀ ਦੁਸ਼ਟ, ਦੋਬਾਜਰਾਂ, ਅੜੀਅਲ ਬਲਦ ਵਾਂਗੂ ਹਲ (ਅਗੇ) ਜੋੜਿਆ (ਜਾਂਦਾ ਹੈ, ਭਾਵ ਚੁਰਾਸੀ ਵਿਚ ਜੁੜਦਾਹੈ)। (੭)ਅੱਗ ਦਾ ਡੰਮ(ਲਾਕੇ) ਸਾਨ੍ਹ ਉਜਾੜ(ਵਿਚ) ਛਡਿਆ ਜਾਂਦਾਹੈ।।੧੦।।

ਭਾਵ ਜਮਰਾਜਾ ਦੁਬਾਜਰੇ ਨੂੰ ਡੰਨ ਲਾਕੇ ਚੁਰਾਸੀ ਰੂਪਉਜਾੜਵਿਚ ਛਡਦਾ ਹੈ।

## ਦੁਬਾਜਰਾ ਦੁਖੀ ਹੈ

੧ ਦੁਖੀਆ ਦੁਸ਼ਟ ਦੁਬਾਜਰਾ ਤਾਂਬੇ ਰੰਗਹੁ ਕੈਹਾ ਹੋਵੈ।
੨ ਬਾਹਰ ਦਿਸੈ ਉਜਲਾ ਅੰਦਰ ਮਸੁ ਨ ਧੋਪੈ ਧੋਵੈ।
੩ ਸੰਨੀ ਜਾਣ ਲੁਹਾਰ ਦੀ ਹੋਇ ਦੁਮੂਹੀਂ ਕੁਸੰਗ ਵਿਗੋਵੈ।
੪ ਖਿਣ ਤੱਤੀ ਆਰਣ ਵੜੈ ਖਿਣ ਠੰਢੀ ਜਲ ਅੰਦਰ ਟੋਵੈ।
੫ ਤੁਮਾ ਦਿਸੈ ਸੋਹਣਾ ਚਿਤ੍ਰ ਮਤਾਲਾ ਵਿੱਸ ਵਿਲੋਵੈ।
੬ ਸਾਉ ਨ ਕਉੜਾ ਸਹਿ ਸਕੈ ਜੀਭੈ ਛਾਲੈ ਅੰਝੂ ਰੋਵੈ।
੭ ਕਲੀ ਕਨੇਰ ਨ ਹਾਰ ਪਰੋਵੈ ॥ ੧੧ ॥

ਰੰਗ = ਕਲੀ। ਆਰਣ = ਭੱਠੀ। ਕਲੀ = ਫੁਲ

ਅਰਥ—(੧) ਦੋਖੀ, ਦੁਸ਼ਟ ਦੁਬਾਜਰਾ (ਉਸ ਧਾਤ ਵਾਂਗੂ ਹੈ ਜੋ) ਤਾਂਬੇ (ਤੇ) ਕਲੀ (ਦੇਮਿਲਾਪਤੋਂ)ਕੈਂਹ ਹੁੰਦਾ ਹੈ। (੨) (ਜੋ) ਬਾਹਰੋਂ ਚਿੱਟਾ ਦਿਸਦਾ (ਤੇ) ਅੰਦਰ (ਦੀ)ਸ਼ਾਹੀਧੋਤਿਆਂ (ਭੀ)ਨਹੀਂ ਧੋਪਦੀ ਹੈ। (੩) (ਅਥਵਾ) ਦੋਮੂੰਹਾਂ(ਵਾਲੀ) ਲੁਹਾਰ ਦੀ ਸੰਨੀ ਕੁਸੰਗਤ (ਕਰਕੇ) ਖਰਾਬ ਹੁੰਦੀਹੈ। (੪) (ਕਿਉਂਕਿ) ਖਿਨ (ਵਿਚ) ਤਤੀ ਭੱਠੀ (ਵਿਚ) ਵੜਦੀ ਤੇ ਖਿਨ (ਵਿਚ ਹੀ) ਪਾਣੀ ਦੇ ਟੋਏ ਅੰਦਰ (ਜਾਕੇ) ਠੰਡੀ (ਹੁੰਦੀ ਹੈ)। (੫) ਤੁੰਮਾ ਦਿਸਦਾ ਤਾਂ ਸੋਹਣਾ ਚਿਤ ਮਿਤ੍ਰਾਲਾ (ਹੈ, ਪਰ ਅੰਦਰ)ਜ਼ੈਹਰ (ਹੀ) ਰਿੜਕਦਾ ਹੈ। (੬) (ਉਸਦਾ) ਕੌੜਾ ਸਵਾਦ (ਕੋਈ) ਨਹੀਂ ਸਹਿ ਸਕਦਾ (ਅਤੇ ਖਾਨ ਵਾਲੇ ਦੀ) ਜੀਭ (ਉਤੇ ਛਾਲੇ) (ਪੈ ਜਾਂਦੇ ਹਨ, ਤਾਂ) ਅਖਾਂ ਭਰਕੇ ਰੋਂਦਾ ਹੈ। (੭) ਕਨੇਰ (ਦੇ) ਫੁਲਾਂ (ਦਾ ਕੋਈ ਭੀ) ਹਾਰ ਨਹੀਂ ਪਰੋਂਦਾ ॥ ੧੧ ॥

ਭਾਵ—ਜੋ ਬਾਹਰੋਂ ਚੰਗਾ ਦਿਸਦਾ ਹੈ, ਉਹ ਗੁਣਾਂ ਤੋਂ ਹੀਣਾ ਹੋਣ ਕਰਕੇ ਕਿਸੇ ਕੰਮ ਨਹੀਂ ਆਉਂਦਾ।

## ਦ੍ਵੈਤ ਭਾਉ ਹਾਰ ਦੇਂਦਾ ਹੈ

੧ ਦੁਖੀਆ ਦੁਸ਼ਟ ਦੁਬਾਜਰਾ ਸ਼ੁਤਰ ਮੁਰਗਹੋਇਕੰਮਨ ਆਵੈ।
੨ ਉਡਣ ਉਡ ਨ ਲੱਦੀਐ ਪੁਰਸਸਿ ਹੋਈ ਆਪ ਲਖਾਵੈ।
੩ ਹਸਤੀ ਦੰਦ ਵਖਾਣੀਅਨਿ ਹੋਰ ਦਿਖਾਲੈ ਹੋਰਤੁ ਖਾਵੈ।
੪ ਬੱਕਰੀਆਂ ਨੋਚਾਰ ਥਣਦੁਇ ਗਲ ਵਿਚ ਦੁਇ ਲੇਵੈ ਲਾਵੈ।
੫ ਇਕੋ ਦੁੱਧ ਸਮਾਂਵਦਾ ਇੱਕ ਠਗਾਊ ਠੱਗ ਠਗਾਵੈ।
੬ ਹਰਣਾਂ ਅੱਖੀ ਚਾਰਚਾਰ ਉਇ ਦੇਖਨ ਓਨਾ ਦਿਸਨ ਆਵੈ।

੭ ਦੂਜਾ ਭਾਉ ਕਦਾਉ ਹਰਾਵੈ॥ ੧੨ ॥

ਉਡਨ = ਪੰਛੀ। ਪੁਰਸਿ = ਪੁਰਖ। ਲੋਵੈ = ਹਵਾਨਾਂ।

ਅਰਥ-(੧) ਦੋਖੀ ਦੁਸ਼ਟ ਦੁਬਾਜਰਾ ਸ਼ੁਤਰਮੁਰਗ (ਵਾਂਗੂੰਲੰਮਾਂ) ਹੋਕੇ(ਭੀ) ਕੰਮ ਨਹੀਂ ਆਉਂਦਾ। (੨) (ਕਿਉਂਕਿ ਸ਼ੁਤਰ ਮੁਰਗ) ਪੰਛੀਆਂ (ਵਾਂਗੂੰ) ਉਡ ਨਹੀਂ (ਸਕਦਾ ਤੇ) ਨਾਂ (ਊਠ ਵਾਂਗੂੰ) ਲੱਦੀਦਾਹੈ ਅਤੇ ਪੁਰਖਹੁੰਦਿਆਂ (ਹੀ ਆਪਣਾ) ਆਪ ਲਖਾ ਦਿੰਦਾ ਹੈ। (੩) ਹਾਥੀ ਦੇ (ਦੋ ਦੋ) ਦੰਦ ਕਹੇ ਜਾਂਦੇ (ਹਨ, ਕਿ ਦਿਖਾਉਂਦਾ ਹੋਰ ਤੇ) ਖਾਂਦਾ ਹੋਰਨਾਂ ਨਾਲ ਹੈ। (੪) ਬਕਰੀਆਂ ਨੂੰ ਚਾਰ ਥਨ, ਦੋ ਗਲ ਵਿਚ ਤੇ ਦੋ ਹਵਾਨੇ (ਨਾਲ) ਲਗੇ (ਹੁੰਦੇ ਹਨ)। (੫) ਇਕਨਾਂ (ਵਿਚ ਤਾਂ) ਦੁਧ ਸਮਾਉਂਦਾ (ਹੈ, ਅਤੇ) ਇਕ ਠਗੀ ਕਰਨ ਵਾਲੇ ਠੱਗ ਠੱਗੀਆਂ ਕਰਦੇ ਹਨ। (੬) ਹੋਰਨਾਂ (ਦੀਆਂ) ਚਾਰ ਚਾਰ ਅੱਖਾਂ (ਹੁੰਦੀਆਂ ਹਨ, ਦੋ ਪ੍ਰਤੱਖ ਤੇ ਦੋ ਸਿੰਙਾਂ ਕੋਲ) ਉਹ (ਪ੍ਰਤੱਖ ਅੱਖਾਂ ਤਾਂ) ਦੇਖਦੀਆਂ ਹਨ ਪਰ ਉਨਾਂ (ਸਿੰਙਾਂ ਦੇ ਹੇਠਲੀਆਂ ਅੱਖਾਂਨੂੰ)ਨਜ਼ਰ ਨਹੀਂ ਆਉਂਦਾ।(੭)ਦਵੈਤ ਭਾਵ (ਦਾ)ਖੋਟਾਦਾਉਹਾਰਦੇਂਦਾਹੈ॥੧੨॥

ਭਾਵ-ਸੁਤਰ ਮੁਰਗ (ਊਠ ਤੇ ਕੁਕੜ) ਦੋਹਾਂ ਦਾ ਨਾਮ ਹੈ ਪਰ ਕੰਮ ਇਕ ਦਾ ਭੀ ਨਹੀਂ ਕਰਦਾ। ਹਾਥੀ ਦੇ ਦੰਦ, ਬਕਰੀਆਂ ਦੇ ਥਨ ਦੂਹਰੇ, ਹਰਨਾਂ ਦੀਆਂ ਅਖਾਂ ਦੂਹਰੀਆਂ ਕਹਿਣ ਦਾ ਭਾਵ ਦਵੈਤ ਤੋਂ ਹੈ ਕਿ ਉਨਾਂ ਵਿਚ ਦੂਜਿਆਂ ਨਾਲੋਂ ਦਵੈਤ ਧਾਰਨ ਦਾ ਸੁਖ ਨਹੀਂ ਸਗੋਂ ਦੁਖ ਹੈ, ਇਵੇਂ ਦਵੈਤ ਦੁਖ ਦਿੰਦੀਹੈ।

## ਪੂਰਬ ਕਥਨ ਅਨੁਸਾਰ

੧ ਦੰਮਲ ਵੱਜੇ ਦੁਹੁ ਧਿਰੀਂ ਖਾਇ ਤਮਾਚੇ ਬੰਧਨਿ ਜੜਿਆ।
੨ ਵਜਨ ਰਾਗ ਰਬਾਬ ਵਿਚਕੰਨ ਮਰੋੜੀ ਫਿਰ ਫਿਰਫਿਰਿਆ।
੩ ਖਾਨ ਮੁਜੀਰੇ ਟੱਕਰਾਂ ਸਿਰ ਤਨ ਭੰਨ ਮਰਦੇ ਕਰ ਧੜਿਆ।
੪ ਖਾਲੀ ਵਜੈ ਵੰਝਲੀ ਦੇ ਸੂਲਾਕ ਨ ਅੰਦਰ ਵੜਿਆ।
੫ ਸੁਇਨੇ ਕਲਸੁ ਸਵਾਰੀਐ ਭੰਨਾ ਘੜਾ ਨ ਜਾਈ ਘੜਿਆ।
੬ ਦੂਜਾ ਭਾਉ ਸਤਾਣੈ ਸੜਿਆ॥ ੧੩ ॥

ਦਮਲ = ਢੋਲ। ਮਜੀਰ = ਛੈਣੇ। ਸੂਲਾਕੇ = ਸਲਾਈਆਂ। ਕਲਸ = ਘੜਾ।

ਅਰਥ-(੧) ਢੋਲ ਦੋ ਪਾਸੀ ਵਜਦਾ ਹੈ, ਅਤੇ ਬੰਧਨਾਂ ਦਾ ਜੜਿਆ ਹੋਇਆ ਤਮਾਚੇ ਖਾਂਦਾ ਹੈ। (੨) ਰਬਾਬ ਵਿਚੋਂ ਰਾਗ ਵੱਜਦੇ (ਹਨ, ਅਤੇ ਫਿਰ ਫਿਰ) (ਕਿਲੀਆਂ ਟੂਪੀ) ਕੰਨ ਫੜਕੇ ਮਰੋੜੀਦੇ ਹਨ। (੩) ਛੈਣੇ (ਆਪੋ ਵਿਚੀ) ਟਕਰਾਂ ਖਾਂਦੇ (ਤੇ) ਸਿਰ ਤਨ ਨੂੰ ਭੰਨਦੇ(ਅਤੇ) ਧੜ ਧੜ ਕਰਦੇ (ਹੀ) ਮਰਦੇ ਹਨ। (੪) ਵੰਝਲੀ (ਖਾਲੀ ਹੋਵੇ ਤਾਂ) ਵਜਦੀ (ਹੈ, ਅਤੇ ਜੇਕਰ ਉਸ ਵਿਚ ਕੁਝ ਫਸ ਜਾਵੇ ਤਾਂ ਵੰਝਲੀ ਵਿਚ) ਸਲਾਈਆਂ ਪਾਈਦੀਆਂ ਹਨ, [illegible] ਅੰਦਰ ਨਾ ਵੜਿਆ

(ਰਹੇ)। (੫) ਸੋਨੇ ਦਾ ਘੜਾ (ਭਜ ਜਾਵੇ ਤਾਂ ਫਿਰ) ਸਵਾਰ ਲਈਦਾ ਹੈ (ਪਰ ਮਿੱਟੀ ਦਾ ਭੱਜਾ ਹੋਇਆ) ਘੜਾ (ਮੁੜ) ਨਹੀਂ ਘੜਿਆ ਜਾਂਦਾ (ਤੇ ਸੜਾਂਦ ਦੀ ਸੜੀ ਹਈ ਅਰੂੜੀ ਉਤੇ ਸਟੀਦਾ ਹੈ)। (੬) (ਇਵੇਂ ਹੀ) ਦਵੈਤ ਭਾਵ (ਵਾਲਾ ਨਰਕਾਂ ਦੀ) ਸੜਾਂਦ ਵਿਚ ਸੜਦਾ ਹੈ ॥ ੧੩ ॥ ਭਾਵ -ਦਵੈਤ ਭਾਉ ਨਰਕਾਂ ਵਿਚ ਸੜਦਾ ਹੈ।

## ਦ੍ਵੈਤ ਭਾਉ ਦਾ ਫਲ ਬੁਰਾ ਹੈ

੧ ਦੁਖੀਆ ਦੁਸ਼ਟ ਦੁਬਾਜਰਾ ਬਗੁਲ ਸਮਾਧਿ ਰਹੈ ਇਕ ਟੰਗਾ।
੨ ਬੱਜਰ ਪਾਪ ਨ ਉਤਰਨ ਘੁਟ ਘੁਟਜੀਅ ਖਾਇ ਵਿਚ ਗੰਗਾ।
੩ ਤੀਰਥ ਨਾਵੈ ਤੂੰਬੜੀ ਤਰ ਤਰ ਤਨ ਧੋਵੈ ਕਰ ਨੰਗਾ।
੪ ਮਨ ਵਿਚ ਵੱਸੈ ਕਾਲ ਕੂਟ ਭਰਮ ਨ ਉਤਰੈ ਕਰਮਕੁਢੰਗਾ।
੫ ਵਰਮੀ ਮਾਰੀ ਨਾ ਮਰੈ ਬੈਠਾ ਜਾਇ ਪਤਾਲ ਭੁਇ ਅੰਗਾ।
੬ ਹਸਤੀ ਨੀਰ ਨਹਵਾਲੀਐ ਨਿੱਕਲ ਖੇਹ ਉਡਾਏ ਅੰਗਾ।
੭ ਦੂਜਾ ਭਾਉ ਸੁਆਉ ਨ ਚੰਗਾ ॥ ੧੪ ॥

ਅਰਥ-(੧) ਦੁਸ਼ਟ ਦੁਬਾਜਰਾ ਬਗਲੇ (ਵਾਂਗੂ) ਇਕ ਟੰਗ (ਦੇ ਭਾਰ) ਸਮਾਧੀ (ਲਾਕੇ) ਦੁਖੀ ਹੋਕੇ ਰਹਿੰਦਾ ਹੈ। (੨) (ਪਰ) ਪਵਿਤ੍ਰ ਸਥਾਨ ਵਿਚ(ਬੈਠਾ) ਜੀਵਾਂ ਨੂੰ ਘਟ ਘੁਟ (ਕੇ) ਖਾਣ ਦਾ ਬਜਰ ਪਾਪ (ਉਸਦੇ ਸਿਰ ਉਤੋਂ)ਨਹੀਂ ਉਤ੍ਰਦ (੩) (ਜਿਵੇਂ) ਤੂੰਬੀ ਤੀਰਥਾਂ ਵਿਚ ਨਾਉਂਦੀ (੩) ਤਰਦੀ (ਹੈ, ਇਵੇਂ ਹੀ ਦੁਬਾਜਰ ਪਿੰਡਾ ਨੰਗਾ ਕਰਕੇ ਧੋਂਦਾ (ਤੇ ਤੀਰਥਾਂ ਵਿਚ) ਤਰਦਾ ਹੈ। (੪)(ਪਰਜਿਵੇਂ ਤੂੰਬੀ ਦੇ) ਮਨ ਵਿਚ ਜ਼ਹਰ ਵਸਦੀ (ਹੈ, ਇਵੇਂ ਦੁਬਾਜਰੇ ਦੇ ਮਨੋਂ) ਭਰਮ (ਤੇ) ਖੋਟੇ ਕਰਮਾਂ ਦਾ ਢੰਗ ਨਹੀਂ ਉਤਰਦਾ (ਭਾਵ ਵਿਕਾਰ ਮਨ ਵਿਚ ਰਹਿੰਦੇ ਹਨ)। (੫) (ਜਿਵੇਂ) ਖੁਡ ਦੇ ਮਾਰਿਆਂ (ਬੰਦ ਕੀਤਿਆਂ) ਸੱਪ ਨਹੀਂ ਮਰਦਾ (ਕਿਉਂਕਿ ਉਹ ਤਾਂ) ਪਤਾਲ ਵਿਚ ਜਾਇ ਬੈਠਾ ਹੈ (ਇਵੇਂ ਹੀ) ਕਪਟੀ ਦਾ ਮਨ ਭੇਖਾਂ ਦੇ ਕੀਤਿਆਂ ਵਸ ਨਹੀਂ ਆਉਂਦਾ ਸਗੋਂ ਡੂੰਘੇ ਭਰਮਾਂ ਵਿਚ ਜਾਇ ਬੈਠਦਾ ਹੈ)। (੬) ਜਿਵੇਂ ਹਾਥੀ ਨੂੰ ਪਾਣੀ ਵਿਚ ਨਹਾਈਏ (ਤਾਂ ਬਾਹਰ) ਨਿਕਲਦਿਆਂ ਹੀ ਖੇਹ ਉਡਾਕੇ ਸਰੀਰ (ਉਤੇ ਪਾ ਲੈਂਦਾ ਹੈ, ਇਵੇਂ ਕਪਟੀ ਸਤਿਸੰਗ ਵਿਚੋਂ ਬਾਹਰ ਆਉਂਦਾ ਹੀ ਵਿਕਾਰਾਂਵਿਚ ਫਸ ਜਾਂਦਾਹੈ) (੭) ਦਵੈਤ ਭਾਵਦਾ ਸਵਾਦ ਚੰਗਾ ਨਹੀਂ ਹੈ (ਭਾਵ ਬੁਰਾ ਫਲ ਹੈ)। ੧੪।

ਭਾਵ-ਪ੍ਰਗਟ ਹੈ ਜੋ ਵਿਚੋਂ ਹੀ ਹਰੇਕ ਤੁਕ ਦੇ ਨਾਲ ੨ ਖੋਹਲ ਦਿਤਾ ਹੈ।

## ਮਨਮੁਖ ਖੁਆਰ ਹੁੰਦਾ ਹੈ

੧ ਦੂਜਾ ਭਾਉ ਦੁਬਾਜਰਾ ਮਨ ਪਾਟੈ ਖਰਬਾਰੂ ਖੀਰਾ।
੨ ਅੱਗਹੁ ਮਿੱਠਾ ਹੁਇ ਮਿਲੈ ਪਿੱਛਹੁ ਕਉੜਾ ਦੇਖ ਸਰੀਰਾ।

੩ ਜਿਉਂ ਬਹੁ ਮਿੱਤਾ ਕਵਲ ਫੁਲ ਬਹੁਰੰਗੀਬੰਨਿਪਿੰਡਅਹੀਰਾ।
੪ ਹਰਿਆ ਤਿਲ ਬੂਆੜ ਜਿਉਂ ਕਲੀ ਕਨੇਰਦੁਰੰਗਨਧੀਰਾ।
੫ ਜੇ ਸਉ ਹੱਥਾਂ ਨੜ ਵਧੈ ਅੰਦਰ ਖਾਲੀ ਵਾਜ ਨਫੀਰਾ।
੬ ਚੰਨਣਵਾਸ ਨ ਬੋਹੀਅਨ ਖਹਿ ਖਹਿ ਵਾਂਸ ਜਲਨ ਬੇਪੀਰਾ।
੭ ਜਮ ਦਰ ਚੋਟਾ ਸਹੈ ਵਹੀਰਾ ॥ ੧੫ ॥

ਖਰਬਾਡੂ = ਵਿਗੜਿਆਹੋਇਆ।ਬਹੁਮਿਤਾ = ਭੌਰਾ।ਪਿੰਡਅਹੀਰਾਂ = ਗੋਇਲਵਾਸ।

ਅਰਥ--(੧) ਦਵੈਤ ਭਾਵ (ਵਾਲਾ) ਮਨੁਖ (ਇਸਤਰਾਂ) ਮਨ (ਦਾ) ਪਾਟਾ ਹੋਇਆ ਹੈ, ਜਿਵੇਂ ਵਿਗੜਿਆ (ਹੋਇਆ) ਦੁਧ (ਹੁੰਦਾ ਹੈ)। (੨) (ਕਿਉਂਕਿ ਉਹ) ਪਹਿਲੋਂ ਤਾਂ ਮਿਠਾ ਹੋਕੇ ਮਿਲਦਾ ਹੈ, ਅਤੇ ਮਗਰੋਂ ਕੌੜਾ ਹੋਕੇ ਸਰੀਰ ਨੂੰ ਰੋਗੀ (ਕਰ ਦਿੰਦਾ ਹੈ, ਇਵੇਂ ਮਨਮੁਖ ਪਹਿਲੋਂ ਪਿਆਰ ਕਰਦਾ ਹੈ ਤੇ ਮਗਰੋਂ ਮਾਰਨ ਲਈ ਤਿਆਰ ਹੁੰਦਾ ਹੈ)।(੩) ਜਿਵੇਂ ਭੌਰਾ ਬਹੁਤ ਰੰਗਾਂ ਵਾਲੇ ਕਵਲ ਫੁਲਾਂ (ਉਤੇ ਪਿੰਡ) ਬੰਨ (ਬਹਿੰਦਾ ਹੈ, ਤੇ ਇਹ ਨਹੀਂ ਜਾਣਦਾ ਜੋ ਇਹ) ਗੋਇਲ ਵਾਸਾ (ਹੈ। ਇਵੇਂ ਮਨਮੁਖ ਬਹੁਤਾ ਪ੍ਰੇਮ ਕਰਕੇ ਬਹੁਤਿਆਂ ਨੂੰ ਮਿਤ੍ਰ ਬਨਾਉਂਦਾ ਹੈ ਪਰ ਇਹ ਨਹੀਂ ਜਾਣਦਾ ਜੋ ਜਗਤ 'ਗੋਇਲ ਆਇਆ ਗੋਇਲੀ' ਹੈ)। (੪) ਜਿਵੇਂ ਤਿਲਾਂ (ਵਿਚ) ਬੁਆੜ (ਦਾ) ਹਰਿਆ (ਬੂਟਾ ਤੇ) ਕਨੇਰ (ਦੀ) ਕਲੀ ਹੁੰਦੀ ਹੈ, ਇਵੇਂ) ਦੋ ਰੰਗੀ ਦੁਬਾਜਰਾ ਅਚਲ ਨਹੀਂ ਹੁੰਦਾ ਹੈ। (੫) ਜੇਕਰ ਸੈਂਕੜੇ ਹਥ ਨੜਾ ਵਧ ਜਾਵੇ ਤਾਂ ਅੰਦਰੋਂ ਖਾਲੀ (ਹੋਣ ਕਰਕੇ) ਤੂਤੀਆਂ (ਵਿਚ ਹੀ)ਵਾਜ (ਕਢਨ ਜੋਗਾ ਹੈ, ਹੋਰ ਕੁਛ ਨਹੀਂ ਸੁਆਰਦਾ ਇਵੇਂ ਦੁਬਾਜਰਾ ਭਾਵੇਂ ਕਿੰਨੇ ਵਡੇ ਮਰਾਤਬੇ ਵਾਲਾ ਹੋਜਾਵੇ ਵਿਕਾਰਾਂ ਵਿਚ ਹੀ ਫਸੇਗਾ)। (੬) (ਅਤੇ ਭਗਤੀ ਰੂਪੀ) ਚੰਦਨ ਵਾਸਨਾ ਦੀਉਸ ਵਿਚ ਨਹ ਪੈਂਦੀ ਤੇ) ਨਿਗੁਰਾ ਵਾਂਸ (ਵਾਂਗੂੰ) ਖਹਿ ਬਖਹਿਕੇ ਹੀ ਸੜਦਾ ਹੈ। (੭ ਜਮਾਂ ਦੇ ਦਰ (ਉਤੇ) ਬਹੁਤੀਆਂ ਚੋਟਾਂ ਸਹਾਰੇਗਾ ॥ ੧੫ ॥

## ਦੁਬਾਜਰੇ ਦੀ ਨਿੰਮ੍ਰਤਾ ਕਿਸੇ ਕੰਮ ਨਹੀਂ

੧ ਦੂਜਾ ਭਾਉ ਦੁਬਾਜਰਾ ਬੱਧਾ ਕਰੈ ਸਲਾਮ ਨ ਭਾਵੈ।
੨ ਢੀਂਗ ਜੁਹਾਰੀ ਢੀਂਗਲੀ ਗਲ ਬੱਧੇ ਉਹ ਸੀਸ ਨਿਵਾਵੈ।
੩ ਗਲ ਬੱਧੇ ਜਿਉਂ ਨਿੱਕਲੈ ਖੂਹੋਂ ਪਾਣੀ ਉਪਰ ਆਵੈ।
੪ ਬੱਧਾ ਚੱਟੀ ਜੋ ਭਰੇ ਨਾ ਗੁਣ ਨਾ ਉਪਕਾਰ ਚੜ੍ਹਾਵੈ।
੫ ਨਿਵੇਂ ਕਮਾਨ ਦੁਬਾਜਰੀ ਜਿਹ ਫੜਦੋਇ ਕਸੀਸ ਸਮਾਵੈ।
੬ ਨਿਵੈਂ ਅਹੇੜੀ ਮਿਰਗ ਦੇਖ ਕਰੈ ਵਿਸਾਹ ਧ੍ਰੋਹ ਸਰ ਲਾਵੈ।
੭ ਅਪਰਾਧੀ ਅਪਰਾਧ ਕਮਾਵੈ ॥ ੧੬ ॥

ਜੁਹਾਰੀ = ਨਮਸ਼ਕਾਰ। ਜਿਹ = ਚਿਲਾ ਸਰ = ਤੀਰ। ਅਹੇੜੀ = ਸ਼ਕਾਰੀ।

ਅਰਥ(੧) ਦ੍ਵੈਤ ਭਾਉ (ਵਾਲਾ) ਦੁਬਾਜਰਾ ਬੱਧਾ (ਹੋਇਆ) ਸਲਾਮ ਕਰਦਾ ਹੈ, ਇਸ ਲਈ) ਭਾਉਂਦਾ ਨਹੀਂ ਹੈ। (੨) (ਕਿਉਂਕਿ) ਢੀਂਗਲੀ (ਦੇ)ਗਲ(ਨਾਲ ਡੋਲ) ਬੱਧਾ (ਹੈ, ਅਤੇ ਜਦ) ਢੀਂਗਲੀ (ਚਲਾਉਣ ਵਾਲਾ) ਉਹਦਾ ਸਿਰ ਨਿਵਾ-ਉਂਦਾ (ਹੈ ਤਾਂ) ਨਮਸ਼ਕਾਰ (ਕਰਦੀ ਹੈ)। (੩) ਜਿਵੇਂ (ਫਿਰ ਉਹ) ਗਲ ਵਿਚ ਬਧੇ (ਹੋਏ ਡੋਲ ਨੂੰ ਲੈਕੇ) ਨਿਕਲੇ (ਤਾਂ) ਖੂਹ ਵਿਚੋਂ ਪਾਣੀ (ਤਾਂ) ਉਤੇ ਆ ਜਾਂਦਾ (ਹੈ, ਪਰ ਆਪ ਉਸੇ ਤਰਾਂ ਆਕੜ ਜਾਂਦੀ ਹੈ। (੪) (ਇਵੇਂ ਹੀ) ਜੋਬੱਧਾ (ਹੋਇਆ)ਚਟੀ ਭਰਦਾ (ਹੈ, ਉਸਦਾ) ਨਾ ਗੁਣ ਤੇ ਨਾ ਹੀ ਕਿਸੇ ਉਤੇ ਉਪਕਾਰ ਚੜ੍ਹਦਾ ਹੈ। (੫) ਜਦ ਚਿੱਲੇ ਨੂੰ ਫੜ ਕੇ ਕਸੀਸ ਦੇਈਏ ਤਾਂ ਦ੍ਵੈਤ ਵਾਲੀ ਕਮਾਨ ਭੀ ਨਿਵਣ ਵਿਚ ਸਮਾਉਂਦੀ ਹੈ। (੬)ਫਿਰ ਹਰਨਨੂੰ ਦੇਖਕੇਸ਼ਿਕਾਰੀ ਨਿਉਂ ਜਾਂਦਾ ਹ, ਅਤੇਵਿਸਾਹਕੇ ਦਗੇ ਨਾਲ ਤੀਰ ਮਾਰਦਾ ਹੈ। (੭) ਕਿਉਂਕਿ ਅਪਰਾਧੀ ਹਮੇਸ਼ਾਂ ਅਪਰਾਧ ਹੀ ਕਮਾਉਂਦਾ॥ ੧੬ ॥

ਭਾਵ—"ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ" ਦਾ ਵਿਚਾਰ ਹੈ।

## ਦੁਬਾਜਰਾ ਨਿਉਂਦਾ ਨਹੀਂ ਹੈ।

੧ ਨਿਵੈਂ ਨ ਤੀਰ ਦੁਬਾਜਰਾ ਗਾਡੀ ਖੰਡ ਮੁਖੀ ਮੁਹਿ ਲਾਏ।
੨ ਨਿਵੈਂ ਨ ਨੇਜਾ ਦੋ ਮੁਹਾਂ ਰਣ ਵਿਚ ਉਚਾ ਆਪ ਗਣਾਏ।
੩ ਅਸ਼ਟ ਧਾਤ ਦਾ ਬਜਰ ਜੰਗ ਨਿਵੈਂ ਨ ਫਟੈ ਕੋਟ ਢਹਾਏ।
੪ ਨਿਵੈਂ ਨ ਖੰਡਾ ਸਾਰ ਦਾ ਹੋਇ ਦੁਧਾਰਾ ਖੂਨ ਕਰਾਏ।
੫ ਨਿਵੈਂ ਨ ਸੂਲੀ ਘੇਰਣੀ ਕਰ ਅਸਵਾਰ ਫਾਹੇ ਦੇਵਾਏ।
੬ ਨਿਵਣ ਨ ਸੀਖਾਂ ਸਖਤ ਹੋਇ ਮਾਸਪਰੋਇ ਕਬਾਬ ਭੁਨਾਏ।
੭ ਜਿਉਂ ਕਰ ਆਰਾ ਰੁੱਖ ਤਛਾਏ॥ ੧੭ ॥

ਗਾਡੀ = ਪਕੀ। ਬਜਰ = ਗੁਰਜ। ਘੇਰਣੀ = ਫਿਰਕੀ।

ਅਰਥ—(੧) ਦੁਬਾਜਰਾ ਤੀਰ ਨਿਉਂਦਾ ਨਹੀਂ (ਹੈ, ਇਸ ਲਈ ਤੀਰਦੇ) ਮੂੰਹ (ਵਿਚ, ਖੰਡ(ਵਾਂਗੂੰ ਪਤਲੀ) ਮੁਖੀ ਪੱਕੀ ਲਾਈਦੀ ਹੈ (ਭਾਵ ਦੁਖ ਦੇਈਦਾ ਹੈ)। (੨) ਦੋ ਮੂੰਹਾਂ ਨੇਜ਼ਾ ਨਹੀਂ ਨਿਉਂਦਾ (ਤੇ) ਉਚਾ (ਹੋਕੇ) ਲੜਾਈ (ਵਿਚ) ਆਪ ਨੂੰ ਗਿਣਾਉਂਦਾ ਹੈ। (੩) ਅਠਾਂ ਧਾਤਾਂ ਦਾ (ਬਣਿਆ ਹੋਇਆ) ਗੁਰਜ ਜੰਗ (ਵਿਚੀ ਨਿਉਂਦਾ ਫੁਟਦਾ ਨਹੀਂ (ਤੇ) ਕਿਲਿਆਂ ਨੂੰ ਢਾਹੁੰਦਾ ਹੈ। (੪) ਲੋਹੇ ਦਾ ਖੰਡਾ ਭੀ ਨਹੀਂ ਨਿਉਂਦਾ (ਤੇ) ਦੁਧਾਰਾ ਹੋਕੇ ਖੂਨ ਕਰਦਾ ਹੈ। (੫) ਸੂਲੀ ਭੀਨਹੀਂਨਿਉਂਦੀ) (ਤੇ) ਅਸਵਾਰ (ਦੇ) ਹਥ (ਵਿਚ) ਫਿਰਦੀ (ਹੋਈ ਕਈਆਂ ਨੂੰ) ਫਾਹਦੇਂਦੀ ਹੈ (ਭਾਵ)

ਮਾਰਦੀ ਹੈ। (੬) (ਲੋਹੇ ਦੀਆਂ ਸੀਖਾਂ ਸਖਤ ਹੋਕੇ ਨਿਉਂਦੀਆਂ ਨਹੀਂ(ਹਨ,ਆਪਨੇ ਵਿਚ ਮਾਸ)ਪਰੋਇਕੇ ਕਬਾਬ ਭੁੰਨਦੀਆਂ ਹਨ। (੭) ਜਿਸਤਰਾਂ ਆਰਾ ਦਰਖਤ ਨੂੰ ਵੱਢਦਾ (ਹੈ, ਪਰ ਆਪ ਨਹੀਂ ਨਿਉਂਦਾ, ਇਸ ਤਰਾਂ ਦੁਬਾਜਰਾ ਦੁਖਦੇਂਦਾ ਹੈ)॥੧੭॥

ਭਾਵ—ਆਕੜ ਖਾਂ ਦੁਬਾਜਰਾ ਲੋਕਾਂ ਨੂੰ ਦੁਖ ਹੀ ਦੇਂਦਾ ਹੈ।

## ਦੁਬਾਜਰਾ ਦੁਖਦਾਈ ਹੈ।

੧ ਅੱਕ ਧਤੂਰਾ ਝੱਟੂਲਾ ਨੀਵਾਂ ਹੋਇ ਨ ਦੁਬਿਧਾ ਖੋਈ।
੨ ਫਲ ਫੁਲ ਫੁਲੇ ਦੁਬਾਜਰੇ ਬਿਖਫਲ ਫਲ ਫਲ ਮੰਦੀ ਸੋਈ।
੩ ਪੀਐ ਨ ਕੋਈ ਅੱਕ ਦੁਧ ਪੀਤੇ ਮਰੀਐ ਦੁਧ ਨ ਹੋਈ।
੪ ਖੱਖੜੀਆਂਵਿਚ ਬੁਢੀਆਂ ਫਟ ਫਟ ਫੁਟ ਫੁਟ ਉਡਨਿਓਈ।
੫ ਚਿੱਤ ਮਿਤਾਲਾ ਅੱਕ ਤ੍ਰਿੱਡ ਮਿਲੈ ਦੁਬਾਜਰਿਆਂ ਕਿਉਂਢੋਈ।
੬ ਖਾਇ ਧਤੂਰਾ ਬਰਲੀਐ ਕੱਖ ਚੁਣੰਦਾ ਵਤੈ ਲੋਈ।
੭ ਕਉੜੀ ਰੱਤਕ ਜੇਲ ਨ ਪਰੋਈ॥ ੧੮॥

ਬੁਢੀਆਂ = ਰੂਦੇ ਤੂੰਬੇ। ਬਰਲੀਐ = ਪਾਗਲ। ਜੇਲ = ਹਾਰ।

ਅਰਥ-(੧) ਅੱਕ (ਤੇ) ਧਤੂਰੇ (ਦਾ) ਬੂਟਾਨੀਵਾਂ ਹੋਕੇ (ਭੀ) ਦ੍ਵੈਤਨਾਸਨਹੀਂ ਕਰਦਾ। (੨) (ਭਾਵੇਂ) ਦੁਬਾਜਰੇ ਫਲਾਂ ਫੁਲਾਂ (ਨਾਲ) ਫਲਦੇ ਫੁਲਦੇ (ਹਨ, ਪਰ) ਜ਼ੈਹਰ (ਵਾਲੇ) ਫਲਾਂ ਫੁਲਾਂ (ਦੀ) ਮੰਦੀ 'ਸੋਈ' ਸੋਭਾ ਹੁੰਦੀ ਹੈ। (੩) ਅੱਕ ਦਾ) ਦੁਧ ਕੋਈ ਨਹੀਂ ਪੀਂਦਾ (ਕਿਉਂਕਿ ਉਸਦੇ; ਪੀਤਿਆਂ ਮਰੀਦਾ ਹੈ (ਅਤੇ)ਦੁਧ (ਵਾਇਹਦੇ ਵਿਚ ਗੁਣ) ਨਹੀਂ ਹੁੰਦਾ। (੪) (ਅੱਕ ਦੀਆਂ) ਖੱਖੜੀਆਂ ਵਿਚੋਂ ਰੂੰ ਦੀਆਂਗੋਹੜੀਆਂ ਫਟ ਫੁਟਕੇ (ਤੇ) ਖੁਲ੍ਹ ਖੁਲ੍ਹਕੇ ਉਡਦੀਆਂ ਹਨ, ਅਤੇ ਉਹ (ਬਹੁਤੀਆਂ ਅੱਖਾਂ ਦਾ ਜਾਨ ਕਰਦੀਆਂ ਹਨ) (੫) ਅੱਕ ਤ੍ਰਿੱਡੇ (ਵਾਂਗੂੰ) ਚਿਤਮਿਤਾਲੇ ਦੁਬਾਜਰਿਆਂ (ਨੂੰ) ਕਿਸਤਰਾਂ ਢੋਈ ਮਿਲੇਗੀ (ਭਾਵ ਕਿਸੇ ਤਰਾਂ ਨਹੀਂ ਮਿਲੇਗੀ)। (੬ (ਜੇਕਰਕੋਈ) ਧਤੂਰਾ ਖਾਵੇ (ਤਾਂ) ਪਾਗਲ (ਹੋਕੇ) ਸੰਸਾਰ ਵਿਚੋਂ ਕੱਖ ਚੁਣਦਾ ਫਿਰਦਾ ਹੈ। (੭) ਕਉੜੀਆਂ ਰਤੀਆਂ ਹਾਰ ਵਿਚ ਨਹੀਂ ਪ੍ਰੋਈਦੀਆਂ॥ ੧੮॥

ਭਾਵ—ਅੱਕ ਤੇ ਧਤੂਰੇ ਵਾਂਗੂੰ ਜ਼ਹਰਦਾਰ ਦੁਬਾਜਰਾ ਹੈ ਜੋ ਆਪਣੇ ਸਾਥੀ ਨੂੰ ਦ੍ਵੈਤ ਦੀ ਜ਼ੈਹਰ ਚਾੜ੍ਹਕੇ ਰਬ ਵਲੋਂ ਪਾਗਲ ਕਰ ਦੇਂਦਾ ਜਾਂ ਮਾਰ ਸੁਟਦਾ ਹੈ।

## ਹੰਕਾਰ ਕਿਸੇ ਕੰਮ ਨਹੀਂ ਹੈ

੧ ਵਧੇ ਚੀਲ ਉਜਾੜ ਵਿਚ ਉਚੇ ਉਪਰ ਉਚੀ ਹੋਈ।
੨ ਗੰਢੀਂ ਜਲਨ ਮੁਸਾਹਰੇ ਪੱਤ ਅਪੱਤ ਨ ਛੁਹੰਦਾ ਕੋਈ।

੩ ਛਾਉਂ ਨ ਬਹਿਨ ਪਧਾਨੂਆਂ ਪਵੈ ਪਿਛਾਵਾਂ ਟਿੱਬੀਂ ਟੋਈ।
੪ ਫਿੰਡ ਜਿਵੈ ਫਲ ਫਾਟੀਅਨਿ ਘੁੰਘਰਿਆਲੈ ਰੁਲਨ ਪਰੋਈ।
੫ ਕਾਠ ਕੁਕਾਠ ਨ ਸਹਿ ਸਕੈ ਪਾਣੀ ਪਵਣ ਨ ਧੁਪ ਨ ਲੋਈ।
੬ ਲੱਗੀ ਮੂਲ ਨ ਵਿੱਝਵੈ ਜਲਦੀ ਹਉਮੈਂ ਅੱਗ ਖੜੋਈ।
੭ ਵਡਿਆਈ ਕਰ ਦਈ ਵਿਗੋਈ ॥ ੧੯ ॥

ਮਸਾਹਰੇ = ਮਸਾਲਾਂ। ਫਿੰਡ = ਅੱਕ। ਘੁੰਘਰਆਲੇ = ਗਲੋਂਕ

ਅਰਥ—(੧) ਚੀਲ੍ਹ (ਦਾ ਦਰਖਤ) ਉਜਾੜ ਵਿਚ ਵਧਦਾ (ਹੈ, ਅਤੇ) ਉਚੇ (ਪਹਾੜਾਂ) ਉਤੇ (ਉਗਕੇ) ਉਚਾ ਹੁੰਦਾ ਹੈ। (੨) (ਉਸਦੀਆਂ) ਗੇਂਦਾਂ ਮਸਾਲਾਂ ਵਾਂਗੂ ਬਲਦੀਆਂ (ਹਨ, ਅਤੇ) ਬੇ ਪਤ੍ਰਿਆਂ ਪੱਤਰਾਂ ਨੂੰ ਕੋਈ ਛੂੰਹਦਾ ਨਹੀਂ ਹੈ। (੩) ਛਾਂ (ਹੋਣਾਂ) ਰਾਹੀ ਨਹੀਂ ਬਹਿੰਦਾ (ਹੈ, ਕਿਉਂਕਿ ਉਸ ਦਾ) ਪਛਾਵਾਂ ਟੋਏ ਟਿਬਿਆਂ ਵਿਚ ਪੈਂਦਾ ਹੈ। (੪) ਅਕ (ਦੀ) ਖਖੜੀ ਵਾਂਗੂੰ (ਚੀਲ੍ਹ ਦੇ) ਫਲ ਪਾਟਦੇ (ਹਨ ਜੋ) ਗੋਲ ਗੋਲ ਰੁਲਦੇ ਪਏ ਰਹਿੰਦੇ ਹਨ। (੫) (ਚੀਲ੍ਹ ਦੇ) ਕਾਠ (ਭੀ) ਖੋਟਾ ਕਾਠ (ਹੈ, ਕਿਉਂਕਿ) ਪੌਣ ਪਾਣੀ ਨਹੀ ਸਹਾਰ ਸਕਦਾ (ਤੇ) ਨਾ ਧੁਪ ਨੂੰ ਸਹਾਰਦਾ ਹੈ)। (੬) (ਚੀਲ ਨੂੰ ਅੱਗ) ਲਗੀ (ਹੋਈ) ਕਦੇ (ਨਹੀ ਬੁਝਦੀ ਅਤੇ ਹਉਮੈ ਦੇ) ਪਿਆਰ (ਕਰਕੇ) ਖਲੋਤੀ (ਹੀ) ਸੜਦੀ ਹੈ। (੭) ਵਡਿਆਈ ਕਰਨ (ਵਾਲੇ ਨੂੰ) ਪ੍ਰੇਰਕ ਖਰਾਬ ਕਰਦਾ ਹੈ।੧੯॥

ਭਾਵ—ਉਚੇ ਹੋਨ ਵਾਲੇ ਨੂੰ ਰੱਬ ਦੀ ਮਾਰ ਪੈਂਦੀ ਹੈ।

## ਦੁਸ਼ਟਤਾ ਤੇ ਭਲਿਆਈ

੧ ਤਿਲ ਕਾਲਾ ਫੁਲ ਉੱਜਲਾ ਹਰਿਆ ਬੂਟਾ ਕਿਆ ਨੀਸਾਣੀ।
੨ ਮੁੰਢਹੁ ਵਢ ਬਣਾਈਐ ਸਿਰ ਤਲਵਾਇਆ ਮੰਝ ਬਿਬਾਣੀ।
੩ ਕਰਿਕਟ ਪਾਈ ਝੰਬੀਐ ਤੇਲ ਤਿਲੀਹੂ ਪੀੜੇ ਘਾਣੀ।
੪ ਸਣ ਕਪਾਹ ਦੁਇ ਰਾਹ ਕਰ ਪਰਉਪਕਾਰ ਵਿਕਾਰ ਵਿਡਾਣੀ।
੫ ਵੇਲ ਕਤਾਇ ਵੁਨਾਈਐ ਪੜਦਾ ਕੱਜਨ ਕਪੜ ਪ੍ਰਾਣੀ।
੬ ਖੱਲ ਕਢਾਇ ਛਟਾਇ ਸਣ ਰੱਸੇ ਬੰਨਨ ਮਨ ਸਰਮਾਣੀ।
੭ ਦੁਸ਼ਟਾਂ ਦੁਸ਼ਟਾਈ ਮਿਹਮਾਣੀ। ੨੦ ।

ਕਰਿਕਟ = ਫਖੀਆਂ। ਮਹਿਮਾਣੀ = ਪ੍ਰਾਹੁਣਚਾਰੀ।

ਅਰਥ—(੧) ਤਿਲ ਕਾਲਾ (ਤੇ ਇਸਦਾ) ਫੁਲ ਚਿੱਟਾ (ਤੇ ਬੂਟਾ ਹਰਿਆ ਹੁੰਦਾ ਹੈ, ਪਰ ਗੁਣ ਔਗੁਣ ਦੀ ਕੀਹ ਨਿਸ਼ਾਨੀ ਹੈ ? । (੨) ਮੁਢ (ਤੋਂ) ਵਢ (ਕੇ ਦੱਥਾ) ਬਣਾਈਦਾ ਹੈ, ਅਤੇ ਉਜਾੜ ਵਿਚ ਸਿਰ ਹੇਠਾਂ (ਕਰਕੇ ਤਿਲਾਂ ਦਾ ਬੂਟਾ ਰਖੀਦਾ ਹੈ)।

(੩) (ਫਿਰ) ਦਥੀਆਂ (ਨੂੰ) ਛੁੰਬਣਾ ਪਾਈਦਾ ਹੈ (ਤਾਂ) ਤਿਲ ਨਿਕਲਦੇ ਹਨ (ਅਤੇ) ਤਿਲਾਂ ਦੀ ਘਾਣੀ ਪੀੜਕੇ ਤੇਲ (ਕਢੀਦਾ ਹੈ)। (੪) ਸਣ (ਤੇ) ਕਪਾਹ (ਦੇ) ਰਾਹ (ਭੀ) ਦੋ (ਹਨ, ਕਿਉਂਕਿ ਕਪਾਹ ਤਾਂ)ਪਰਉਪਕਾਰ ਕਰਦੀ (ਤੇ ਸਣ) ਵਿਕਾਰਵਿਚ ਅਸਚਰਜ (ਹੁੰਦੀ ਹੈ)। (੫) (ਅਰਥਾਤ ਕਪਾਹ ਨੂੰ ਤਾਂ) ਵੇਲ ਕਤਾਕੇ ਪ੍ਰਾਣੀ (ਦਾ) ਪੜਦਾ ਕੱਜਣ ਵਾਲਾ ਕਪੜਾ ਉਣਾਈਦਾ ਹੈ। (੬) (ਪਰ) ਸਣ (ਆਪਣੀ) ਖੱਲ ਕਢਾਕੇ ਰਸੇ ਵਟਾਉਂਦੀ (ਤੇ) ਬੰਨਣ (ਵਾਲੀ ਹੋਕੇ) ਮਨ ਵਿਚ ਨਹੀਂ ਸਮਾਉਂਦੀ। (੭) ਦੁਸ਼ਟਾਂ (ਕੋਲ ਤਾਂ) ਦੁਸ਼ਟਾਈ (ਦੀ ਹੀ) ਪ੍ਰਾਹੁਣਚਾਰੀ ਹੈ ॥ ੨੦ ॥

ਭਾਵ—ਬੁਰਿਆਂ ਕੋਲੋਂ ਬੁਰਾਈ ਤੇ ਨੇਕਾਂ ਪਾਸੋਂ ਨੇਕੀ ਹੁੰਦੀ ਹੈ।

## ਦ੍ਵੈਤ ਭਾਉ ਦਿਸਨ ਨੂੰ ਚੰਗਾ ਤੇ ਹੈ ਬੁਰਾ।

੧ ਕਿੱਕਰ ਕੰਡੇ ਧ੍ਰੇਕ ਫਲ ਫਲੀ ਨ ਫਲਿਆ ਨਿਹਫਲ ਦੇਹੀ।
੨ ਰੰਗ ਬਿਰੰਗੀ ਦੁਹਾਂ ਫੁਲ ਦਾਖ ਨ ਗੁਛਾ ਕਪਟ ਸਨੇਹੀ।
੩ ਚਿੱਤਮਤਾਲਾ ਅਰੰਡ ਫਲ ਥੋਥੀ ਥੋਹਰ ਆਸ ਕਨੇਹੀ।
੪ ਰੱਤਾ ਫੁਲ ਨ ਮੁਲ ਅਢੁ ਨਿਹਫਲ ਸਿੰਮਲ ਛਾਵ ਜਿਵੇਹੀ।
੫ ਜਿਉਂ ਨਲੀਏਰ ਕਠੋਰ ਫਲ ਮੁਹਭੰਨੇ ਦੇ ਗਰੀ ਤਿਵੇਹੀ।
੬ ਸੂਤ ਕਪੂਤ ਸਪੂਤ ਦੂਤ ਕਾਲੇ ਧਉਲੇ ਤੂਤ ਇਵੇਹੀ।
੭ ਦੂਜਾ ਭਾਉ ਕੁਦਾਇ ਧੁਰੇਹੀ ॥ ੨੧ ॥

ਅਰਥ—(੧) ਕਿੱਕਰ (ਨੂੰ) ਕੰਡੇ (ਤੇ) ਫਲੀਆਂ (ਤੇ) ਧ੍ਰੇਕ ਨੂੰ ਫਲ ਧਰਕੋਨੇ (ਲਗਦੇ ਹਨ, ਪਰ ਦੋਹਾਂ ਦੀ) ਦੇਹੀ ਨਾ ਫਲਿਆਂ (ਵਾਂਗੂੰ) ਨਿਹਫਲ (ਹੀ ਰਹਿੰਦੀ ਹੈ, ਕਿਉਂਕਿ ਫਲੀਆਂ ਤੇ ਫਲ ਮਿਠੇ ਨਹੀਂ ਹੁੰਦੇ)। (੨) (ਭਾਵੇਂ) ਦੋਹਾਂ (ਨੂੰ) ਰੰਗ ਬਿਰੰਗੀ ਫੁਲ (ਲਗੇ, ਪਰ) ਕਪਟਸਨੇਹੀ (ਹੋਣਕਰਕੇ ਫਲੀਆਂ ਤੇ ਫਲਾਂ ਦਾ)ਗੁਛਾ ਦਾਖ (ਵਾਂਗੂੰ ਮਿਠਾ) ਨਾ (ਹੋਇਆ) (੩) ਇਰੰਡ (ਦਾ) ਫਲ (ਭੀ ਭਾਵੇਂ) ਚਿਤ ਮਿਤਾਲਾ (ਹੁੰਦਾ ਹੈ, ਪਰ ਕੌੜਾ ਹੁੰਦਾ) ਹੈ, ਅਤੇ ਥੋਥੀ ਥੋਹਰ (ਤੋਂ ਭੀ ਮਿਠਾਸ ਦੀ) ਕੇਹੀ ਆਸ ਹੈ ? (ਭਾਵ ਕੋਈ ਆਸ ਨਹੀਂ ਹੈ)। (੪) ਜਿਵੇਂ ਸਿੰਮਲਦਾ ਲਾਲਫੁੱਲ ਕੌਡੀ ਮੁਲ ਨਹੀਂ (ਪਾਂਦਾ, ਇਵੇਂ) ਹੀ (ਉਸਦੀ) ਛਾਂ ਨਿਸਫਲ ਹੈ। (੫) ਜਿਸਤਰਾਂ ਦਾ ਨਰੇਲ ਫਲ ਕਠੋਰ (ਹੁੰਦਾ ਹੈ) ਤਿਸੇ ਤਰਾਂ(ਦੀ ਕਠੋਰ)ਗਰੀ ਮੂੰਹਭੰਨਿਆਂ ਦੇਂਦਾ ਹੈ। (੬) (ਜਿਵੇਂ ਇਕ) ਤੂਤ ਕਾਲੇ (ਤੇ) ਚਿਟੇ (ਹੋਣ ਕਰਕੇ ਸੁਾਦ ਦੋ ਹਨ) ਇਵੇਂ ਹੀ ਇਕ ਪੁਤਰ ਸਪੁਤਰ (ਹੋਵੇ ਤਾਂ) ਮਰਯਾਦਾ (ਵਿਚ ਰਹਿੰਦਾ, ਤੇ ਜੇਕਰ) ਕਪੁਤ੍ਰ (ਹੋਵੇ ਤਾਂ) ਦੁਸ਼ਮਨ (ਬਨ ਜਾਂਦਾ ਹੈ)। (੭) (ਇਸਤਰਾਂ ਦਾ) ਖੋਟਾ ਦਾਉ ਦ੍ਵੈਤ ਭਾਵ (ਦਾ) ਧੁਰ ਤੋਂ ਹੀ (ਚਲਿਆ ਆਉਂਦਾ ਹੈ ॥ ੨੧ ॥

ਭਾਵ—ਜਿਵੇਂ ਪੁਤ-ਕਪੁਤ ਵਿਚ ਗੁਣਾਂ ਦਾ ਹੀ ਫਰਕ ਹੈ ਇਵੇ ਗੁਰਮੁਖ ਮਨ

ਮੁਖ ਵਿਚ ਗੁਣਾਂ ਦਾ ਹੀ ਭੇਦ ਹੈ ਮਨਮੁਖ ਕੁਪੁਤ੍ਰ ਵਾਂਗੂ ਹਮੇਸ਼ਾਂ ਹੀ ਦੁਖ ਦੇਂਦਾ ਹੈ।

## "ਮਨ ਅਸਾਧ ਸਾਧੈ ਜਨ ਕੋਇ"

੧ ਜਿਉਂ ਮਣਿਕਾਲੇ ਸਪ ਸਿਰ ਹਸਹਸ ਰਸਰਸ ਦੇਇਨਾ ਜਾਣੈ।
੨ ਜਾਣ ਕਥੂਰੀ ਮਿਰਗ ਤਨ ਜੀਂਵਦਿਆਂ ਕਿਉਂ ਕੋਈ ਆਣੈ।
੩ ਆਰਣ ਲੋਹਾ ਤਾਈਐ ਘੜੀਐ ਜਿਉ ਵਗਦੇ ਵਾਦਾਣੈ।
੪ ਸੂਰਨ ਮਾਰਨ ਸਾਧੀਐ ਖਾਹਿ ਸਲਾਹਿ ਪੁਰਖ ਪਰਵਾਣੈ।
੫ ਪਾਨ ਸੁਪਾਰੀ ਕੱਥ ਮਿਲ ਚੂਨੇ ਰੰਗ ਸੁਰੰਗ ਸਿਞਾਣੈ।
੬ ਅਉਖਧ ਹੋਵੈ ਕਾਲ ਕੂਟ ਮਾਰਿ ਜੀਵਾਲਨ ਵੈਦ ਸੁਜਾਣੈ।
੭ ਮਨ ਪਾਰਾ ਗੁਰਮੁਖਿ ਵਸ ਆਣੈ ॥ ੨੨ ॥ ੩੩ ॥

ਰਸ ਰਸ = ਪ੍ਰੇਮ। ਸੂਰਨ = ਜਿਮੀਕੰਦ। ਮਾਰਨ = ਮਸਾਲੇ

ਅਰਥ—(੧) ਜਿਵੇਂ ਕਾਲੇ ਸੱਪ (ਦੇ) ਸਿਰ (ਵਿਚ) ਮਣੀ (ਹੁੰਦੀ ਹੈ, ਪਰ ਉਹ) ਪ੍ਰਸੰਨਤਾ (ਤੇ) ਪ੍ਰੇਮ (ਨਾਲ) ਪ੍ਰੇਮ (ਕੀਤਿਆਂ) ਦੇਣੀ ਨਹੀ ਜਾਣਦਾ (ਭਾਵ ਜਤਨਾਂ ਨਾਲ ਤੇ ਮਾਰਕੇ ਲਈਦੀ ਹੈ)। (੨) ਹਰਨ (ਦੇ ਸਰੀਰ (ਵਿਚ) ਕਸਤੂਰੀ ਜਾਣੀਦੀ (ਹੈ, ਪਰ ਉਸਦੇ) ਜੀਉਂਦਿਆਂ ਕੋਈ ਕਿਵੇਂ ਲਿਆ ਸਕਦਾ ਹੈ ? (ਭਾਵ ਕੋਈ, ਨਹੀ ਲਿਆ ਸਕਦਾ, ਮਾਰਕੇ ਲਿਆਵੀਦੀ ਹੈ) (੩) ਲੋਹਾ ਭੱਠੀ (ਵਿਚ) ਤਾਈਏ (ਤੇ, ਫਿਰ ਉਸ ਉਤੇ) ਜਿਉ ੨ ਵਦਾਣ ਵੱਜਦੇ (ਹਨ, ਤਿਉਂ ੨) ਘੜੀਦਾ ਹੈ। (੪) ਜਿਮੀਕੰਦ ਮਸਾਲਿਆਂ (ਨਾਲ) ਸਾਧੀਦਾ ਹੈ, (ਤਦ ਫਿਰ) ਖਾਣ ਵਾਲੇ ਪੁਰਖ ਸਲਾਹੁੰਦੇ (ਤੇ) ਪ੍ਰਵਾਣ (ਕਰਦੇ ਹਨ, ਕੱਚਾ ਸੰਘੀ ਸੰਘੀ ਸਾੜ ਦਿੰਦਾ ਹੈ)। (੫) ਪਾਨ (ਦਾ ਪੱਤਾ) ਸੁਪਾਰੀ ਕੱਥਾ (ਤੇ ਚੂਨੇ) ਨਾਲ ਮਿਲਕੇ ਰੰਗ (ਤੇ ਸ੍ਰੇਸ਼ਟ ਰੰਗ (ਲਾਲ ਹੋ ਜਾਵੇ ਤਦ ਪਾਨ ਅਸਲੀ) ਸਿਞਾਣੀਦਾ ਹੈ। (੬) ਜ਼ਹਿਰ (ਤੁੰਦ ਤਾਂ ਮਾਰ ਦਿੰਦੀ ਹੈ ਪਰ) ਚਤਰ ਵੈਦ (ਉਸੇ ਦੀ) ਦਵਾਈ (ਬਣਾਉਂਦੇ ਹਨ, ਜੋ ਫਿਰ) ਮਰਦਿਆਂ (ਨੂੰ) ਜੀਵਾਉਣ ਵਾਲੀ ਹੋ ਜਾਂਦੀ ਹੈ। (੭) ਮਨ ਪਾਰੇ (ਵਾਂਗੂ ਚੰਚਲ ਹੈ, ਪਰ) ਗੁਰਮੁਖ (ਗੁਰਾਂ ਦੇ ਉਪਦੇਸ਼ ਰੂਪੀ ਬੂਟੀ ਨਾਲ) ਵਸ ਲਿਆਉਂਦੇ ਹਨ ॥ ੨੨ ॥

ਭਾਵ—ਪਿਛਲੇ ਦ੍ਰਿਸ਼ਟਾਂਤ ਸਾਰੇ ਮਨ ਉਤੇ ਘਟਾਏ ਹਨ।

ੴ ਸਤਿਗੁਰ ਪ੍ਰਸਾਦਿ ॥

# ਗਿਆਨ ਰਤਨਾਵਲੀ ਚੌਤੀਹਵੀਂ ਵਾਰ

## ਸਤਿਗੁਰੂ ਦੀ ਮਹਿਮਾਂ

੧ ਸਤਿਗੁਰ ਪੁਰਖ ਅਗੰਮ ਹੈ ਨਿਰਵੈਰ ਨਿਰਾਲਾ।

੨ ਜਾਣਹੁ ਧਰਤੀ ਧਰਮ ਕੀ ਸੱਚੀ ਧਰਮਸਾਲਾ।
੩ ਜੇਹਾ ਬੀਜੈ ਸੋ ਲੁਣੈ ਫਲ ਕਰਮ ਸਮਾਲਾ।
੪ ਜਿਉਂ ਕਰ ਨਿਰਮਲ ਆਰਸੀ ਜਗ ਵੇਖਣ ਵਾਲਾ।
੫ ਜੇਹਾ ਮੁਹ ਕਰ ਭਾਲੀਐ ਤੇਹੋ ਵੇਖਾਲਾ।
੬ ਸੇਵਕ ਦਰਗਹ ਸੁਰਖਰੂ ਵੇਮੁਖ ਮੁਹ ਕਾਲਾ ॥ ੧ ॥

ਅਰਥ—(੧) ਸਤਿਗੁਰੂ (ਨਾਨਕ ਦੇਵ) ਪਰੇ ਤੋਂ ਪਰੇ ਹੈ, ਅਤੇ ਵੈਰ ਤੋਂ ਰਹਿਤ ਤੇ ਸਭ ਤੋਂ ਨਿਰਾਲਾ ਪੁਰਖ ਹੈ। (੨) ਮਾਨੋ ਧਰਮ ਦੀ ਧਰਤੀ—ਸੱਚੀ ਧਰਮਸਾਲਾ ਹੈ। (੩) ਜਿਹਾ ਕੋਈ ਬੀਜਦਾ ਹੈ, ਉਹੀ ਵੱਢਦਾ ਹੈ, ਅਤੇ ਕਰਮਾਂ ਦੀ ਸੰਭਾਲ ਤੇ ਹੀ ਫਲ (ਮਿਲਦਾ ਹੈ, ਭਾਵ ਜੇਹਾ ਗੁਰੂ ਨਾਲ ਕੋਈ ਵਰਤਾਵ ਕਰਦਾ ਹੈ ਤੇਹਾ ਹੀ ਫਲ ਲੈਂਦਾ ਹੈ)। (੪) ਜਿਸ ਤਰਾਂ ਸੀਸਾ ਹੁੰਦਾ (ਹੈ, ਇਸ ਤਰਾਂ ਸਤਿਗੁਰੂ) ਨਿਰਮਲ (ਹੈ, ਅਤੇ) ਜਗਤ ਵੇਖਣ ਵਾਲਾ ਹੈ। (੫) ਜਿਹਾ ਕੋਈ ਮੂੰਹ ਕਰਕੇ ਵੇਖਦਾ ਹੈ, (ਸੀਸ਼ਾ ਉਸਨੂੰ) ਉਸੇ ਤਰਾਂ ਦਾ ਰੂਪ ਵਿਖਾਉਂਦਾ ਹੈ। (੬) ਦਰਗਾਹ ਵਿਚ ਸੇਵਕ ਇਜ਼ਤ ਵਾਲਾ (ਤੇ) ਮਨਮੁਖ ਦਾ ਮੂੰਹ ਕਾਲਾ ਹੁੰਦਾ ਹੈ ॥ ੧ ॥

ਭਾਵ—ਸਤਿਗੁਰੂ ਜੀ ਨਾਲ ਜੇਹਾ ਕੋਈ ਪ੍ਰੇਮ ਕਰੇਗਾ ਤੇਹਾ ਹੀ ਫਲ ਪਾਏਗਾ।

"ਜੋ ਗੁਰ ਗੋਪੇ ਆਪਨਾ ਤੇ ਨਰ ਬੁਰਿਆਈ"

੧ ਜੋ ਗੁਰ ਗੋਪੇ ਆਪਣਾ ਕਿਉਂ ਸਿੱਝੇ ਚੇਲਾ।
੨ ਸੰਗਲ ਘੱਤ ਚਲਾਈਐ ਜਮ ਪੰਥ ਅਕੇਲਾ।
੩ ਲਹੈ ਸਜਾਈਂ ਨਰਕ ਵਿਚ ਓਹ ਖਰਾ ਦੁਹੇਲਾ।
੪ ਲਖ ਚਉਰਾਸੀ ਭਉਂਦਿਆਂ ਫਿਰ ਹੋਇ ਨ ਮੇਲਾ।
੫ ਜਨਮ ਪਦਾਰਥ ਹਾਰਿਆ ਜਿਉਂ ਜੂਏ ਖੇਲਾ।
੬ ਹੱਥ ਮਰੋੜੇ ਸਿਰ ਧੁਣੈ ਓਹ ਲਹੈ ਨ ਵੇਲਾ। ੨ ॥

ਅਰਥ—(੧) ਜੋ ਆਪਣੇ ਗੁਰੂ ਤੋਂ ਬੇਮੁਖ (ਹੈ, ਉਹ) ਚੇਲਾ ਕਿਸ ਤਰਾਂ ਮੁਕਤ ਹੋਵੇਗਾ ? (ਭਾਵ ਮੁਕਤ ਨਹੀਂ ਹੋਵੇਗਾ)। (੨) (ਅਤੇ ਗਲ ਵਿਚ) ਸੰਗਲ ਪਾਕੇ ਜਮਾਂ (ਦੇ) ਰਸਤੇ (ਉਤੇ ਇਕੱਲਾ ਹੀ) ਤੋਰਿਆ ਜਾਵੇਗਾ। (੩) ਓਹ ਨਰਕਾਂ ਵਿਚ ਸਾਰੇ) ਸਜਾਵਾਂ ਲੈਂਦਾ (ਹੋਇਆ) ਬਹੁਤ ਦੁਖੀ ਹੋਵੇਗਾ (੪) ਚੁਰਾਸੀ ਲੱਖ (ਜੂਨਾਂ ਵਿਚ) ਭੌਂਦਿਆਂ (ਹੋਏ ਦਾ) ਫਿਰ (ਗੁਰਾਂ ਨਾਲ) ਮਿਲਾਪ ਨਹੀਂ ਹੋਵੇਗਾ। (੫) ਜੂਏ (ਦੀ) ਖੇਡ ਵਾਂਗੂੰ (ਉਸਨੇ ਮਨੁਖਾ) ਜਨਮ (ਰੂਪੀ) ਪਦਾਰਥ ਹਾਰਿਆ ਹੈ। ੬) ਹਥਾਂ (ਨੂੰ) ਮਲੇਗਾ (ਤੇ) ਸਿਰ ਧੁਨੇਗਾ (ਪਰ) ਉਹ ਵੇਲਾ ਨਹੀਂ ਲਭੇਗਾ (ਜਦ ਗੁਰੂ ਤੋਂ

ਬੇਮੁਖ ਹੋਇਆ ਸੀ) । ੨ ॥

ਭਾਵ-ਗੁਰੂ ਤੋਂ ਬੇਮੁਖ ਹੋਇਆਂ ਸਿਖ ਭੀ ਨਰਕਾਂ ਦੀ ਸਜ਼ਾ ਪਾਏਗਾ।

## ਬੇਮੁਖ ਦੀ ਦਸ਼ਾ

**੧ ਆਪ ਨ ਵੰਞੈ ਸਾਹੁਰੈ ਸਿਖ ਲੋਕ ਸੁਣਾਵੈ ।**
**੨ ਕੰਤ ਨ ਪੁਛੈ ਵਾਤੜੀ ਸੁਹਾਗ ਗਣਾਵੈ ।**
**੩ ਚੂਹਾ ਖੁੱਡ ਨ ਮਾਵਈ ਲੱਕ ਛਜ ਵਲਾਵੈ ।**
**੪ ਮੰਤ ਨ ਹੋਇ ਅਠੂਹਿਆਂ ਹੱਥ ਸਪੀਂ ਪਾਵੈ ।**
**੫ ਸਰ ਸਾਧੈ ਆਗਾਸ ਨੋ ਫਿਰ ਮਥੈ ਆਵੈ ।**
**੬ ਦੁਹੀ ਸਰਾਈ ਜ਼ਰਦਰੂ ਬੇਮੁਖ ਪਛਤਾਵੈ ॥ ੩ ॥**

ਵਲਾਵੈ = ਬੰਨਦਾ। ਸਰ = ਤੀਰ । ਸਰਾਈ = ਲੋਕਾਂ ਵਿਚ

ਅਰਥ-(੧) ਆਪ (ਤਾਂ) ਸਾਹੁਰੇ (ਘਰ) ਨਹੀ ਜਾਂਦੀ ਤੇ ਲੋਕਾਂ ਨੂੰ ਸਿਖਿਆ ਸੁਣਾਉਂਦੀ ਹੈ। (੨) ਪਤੀ ਗਲ (ਭੀ) ਨਹੀ ਪੁਛਦਾ (ਤੇ ਲੋਕਾਂ ਵਿਚ ਆਪਣੇ ਆਪ ਨੂੰ) ਸੁਹਾਗਣੀ ਗਿਣਾਉਂਦੀ ਹੈ। [੩] ਚੂਹਾ ਆਪ(ਤਾਂ)ਖੁਡ ਵਿਚ ਨਹੀਂ ਸੰਉਂਦਾ(ਤੇ ਲੱਕ (ਨਾਲ) ਛੱਜ ਬੰਨਦਾ ਹੈ। [੪] ਮੰਤ੍ਰ (ਤਾਂ) ਬਿਛੂਆਂ ਦਾ ਨਹੀਂ ਆਉਂਦਾ (ਤੇ) ਹਥ ਸਪਾਂ ਨੂੰ ਪਾਉਂਦਾ ਹੈ। (੫) (ਜੋ) ਅਕਾਸ਼ ਨੂੰ ਤੀਰਮਾਰਦਾ (ਹੈਉਹ) ਮੁੜਕੇ (ਉਸਦੇ) ਮਥੇ ਨੂੰ ਆਉਂਦਾ ਹੈ [੬] (ਜਿਸ ਤਰਾਂ ਇਨਾਂ ਕੰਮਾਂ ਵਾਲੇ ਪਛਤਾਉਂਦੇ ਹਨ, ਤਿਵੇਂ ਹੀ) ਬੇਮੁਖ ਦੋਹਾਂ ਲੋਕਾਂ ਵਿਚ ਸ਼ਰਮਿੰਦੇ ਹੋਕੇ ਪਛਤਾਉਂਦੇ ਹਨ।

ਭਾਵ-ਆਪਣੇ ਕੀਤੇ ਕੰਮ ਦੀ ਸਜ਼ਾ ਭੋਗਨ ਵੇਲੇ ਬੇਮੁਖ ਨੂੰ ਪਛਤਾਵਾ ਹੁੰਦਾ ਹੈ ਪਰ ਉਸ ਵੇਲੇ ਦੇ ਪਛਤਾਵੇ ਤੋਂ ਕੁਝ ਸੌਰ ਨਹੀ ਸਕਦਾ।

## ਬੇਮੁਖ ਰਸ ਤੋਂ ਹੀਨਾ ਹੈ

**੧ ਰਤਨ ਮਣੀਂ ਗਲ ਬਾਂਦਰੈ ਕਿਹੁ ਕੀਮ ਨ ਜਾਣੈ ।**
**੨ ਕੜਛੀ ਸਾਉ ਨ ਸੰਮਲੈ ਭੋਜਨ ਰਸ ਖਾਣੈ ।**
**੩ ਡੱਡੂ ਚਿੱਕੜ ਵਾਸ ਹੈ ਕਵਲੈ ਨ ਸਿਞਾਣੈ ।**
**੪ ਨਾਭਿ ਕਥੂਰੀ ਮਿਰਗ ਦੇ ਫਿਰਦਾ ਹੈਰਾਣੈ ।**
**੫ ਗੁਜਰ ਗੋਰਸ ਵੇਚਕੇ ਖਲ ਸੂੜੀ ਆਣੈ ।**
**੬ ਬੇਮੁਖ ਮੂਲਹੁ ਘੁਥਿਆਂ ਦੁਖ ਸਹੇ ਜਮਾਣੈ ॥ ੪ ॥**

ਅਰਥ-(੧) ਬਾਂਦਰ ਦੇ ਗਲ ਰਤਨ (ਤੇ)ਮਣੀਆਂ(ਪਾਈਏ ਤਾਂ ਉਹਉਸਦੀ) ਕੁਝ ਕੀਮਤ ਨਹੀ ਜਾਣਦਾ। (੨) ਕੜਛੀ ਸੁਆਦ ਨਹੀ ਲੈਂਦੀ (ਭਾਵੇਂ ਕਈਤਰਾਂ ਦੇ)

ਭੋਜਨਾਂ (ਤੇ) ਖਾਣਿਆਂ (ਦੇ) ਸਵਾਦ (ਵਿਚੋਂ ਫਿਰਦੀ ਹੈ), [੩] ਡਡੂ ਚਿੱਕੜ(ਵਿਚ) ਵਸਦਾ ਹੈ, ਅਤੇ ਕਵ੍ਲ (ਨੂੰ ਨਹੀ ਸਿਵਾਣਦਾ। [੪] ਹਰਨ ਦੀ ਧੁਨੀ ਵਿਚ) ਕਸਤੂਰੀ (ਹੁੰਦੀ ਹੈ, ਪਰ ਉਹ ਉਸਨੂੰਨਾ ਜਾਣਕੇ) ਹੈਰਾਨ(ਹੋਇਆ ਝਾੜੀਆਂ (ਵਿਚ) ਫਿਰਦਾ ਹੈ। (੫) ਗੁਜਰ ਦੁਧ ਵੇਚਕੇ ਖਲ(ਤੇ) ਸੂੜੀ ਲਿਆਉਂਦਾ ਹੈ। (੬) ਇਸੇਤਰਾਂ ਬੇਮੁਖ ਮੂਢ ਤੋ ਭੁਲਾ (ਹੋਇਆ ਜਮਾਂ ਦੇ ਘਰ ਵਿਚ) ਦੁਖ ਸਹਾਰਦਾ ਹੈ ॥ ੪ ॥

ਭਾਵ—ਜਿਸਤਰਾਂ ਹਰਨਕਸਤੂਰੀਦੀਕਦਰ ਨਾਜਾਨਕੇ ਝਾੜੀਆਂ ਵਿਚ ਟੱਕਰਾਂ ਮਾਰਦਾ ਹੈ, ਇਵੇਂ ਬੇਮੁਖ ਰਬ ਤੋਂ ਭੁਲਕੇ ਨਰਕਾਂ ਵਿਚ ਦੁਖ ਭੋਗਦਾ ਹੈ।

## ਬੇਮੁਖ ਸਦਾ ਹੀ ਦੁਖੀ ਹੁੰਦਾ ਹੈ

੧ ਸਾਵਣ ਵਣ ਹਰੀਆਵਲੇ ਸੁਕੈ ਜਵਾਹਾ।
੨ ਸਭ ਕੋ ਸਰਸਾ ਵਰਸਾ ਦੇ ਝੂਰੇ ਜੋਲਾਹਾ।
੩ ਸਭਨਾ ਰਾਤਿ ਮਿਲਾਵੜਾ ਚਕਵੀ ਦੋਹਾਹਾ।
੪ ਸੰਖ ਸਮੁੰਦਹੁ ਸੱਖਣਾ ਹੋਵੈ ਦੇ ਧਾਹਾ।
੫ ਰਾਹਹੁ ਉੱਜੜ ਜੋ ਪਵੈ ਮੁਸੈ ਦੇ ਫਾਹਾ।
੬ ਤਿਉਂ ਜੱਗ ਅੰਦਰ ਬੇਮੁਖਾਂ ਨਿਤ ਉਭੇ ਸਾਹਾ ॥ ੫ ॥

ਅਰਥ—(੧) ਸਾਵਨ (ਵਿਚ ਮੀਂਹ ਵਸਿਆਂ) ਦਰਖਤ ਹਰੇ ਹੁੰਦੇ (ਹਨ, ਪਰ) ਜਵਾਹੇ (ਦਾ ਬੂਟਾ) ਸੁਕ ਜਾਂਦਾ ਹੈ। (੨) (ਮੀਂਹ ਦੇ ਵਸਿਆਂ ਸਭ ਕੋਈ ਅਨੰਦ (ਹੁੰਦਾ ਹੈ, ਪਰ) ਜੁਲਾਹਾ ਝੂਰਦਾ ਹੈ। (੩) ਸਾਰਿਆਂ (ਦਾ) ਰਾਤੀਮਿਲਾਪ (ਹੁੰਦਾ ਹੈ, ਪਰ) ਚਕਵੀ ਵਿਛੜਦੀ ਹੈ। (੪) ਸੰਖ ਸਮੁੰਦਰ ਵਿਚੋਂ ਖਾਲੀ (ਨਿਕਲਕੇ ਦੋ ਵੇਲੇ) ਧਾਹਾਂ ਦੇ ਦੇਕੇ ਰੋਂਦਾ ਹੈ। (੫) ਜੋ ਰਾਹ ਤੋਂ ਕੁਰਾਹੇ ਪਵੇਗਾ (ਉਸਦੇ ਗਲ ਵਿਚ) ਫਾਹਾ ਪਾਕੇ (ਉਸਨੂੰ ਚੋਰ) ਲੁਟ ਲੈਂਦੇ ਹਨ। (੬) ਤਿਵੇ ਹੀ ਜਗਤ ਅੰਦਰ ਬੇਮੁਖ ਸਦਾ ਉਭੇ ਸਾਹ (ਲੈਂਦਾ ਹੈ, ਭਾਵ ਦੁਖੀ ਹੁੰਦਾ ਹੈ) ॥ ੫ ॥

ਭਾਵ—ਜਿਵੇ ਜੁਲਾਹੇ ਤੇ ਜਵਾਹੇ ਨੂੰ ਬਰਸਾਤ ਨਹੀਂ ਚੰਗੀ ਲਗਦੀ ਇਵੇਂ ਬੇਮੁਖ ਨੂੰ ਵਾਹਿਗੁਰੂ ਦਾ ਪ੍ਰੇਮ ਨਹੀਂ ਭਾਉਂਦਾ ਇਸ ਲਈ ਸਦਾ ਦੁਖੀ ਰਹਿੰਦਾ ਹੈ।

## ਬੇਮੁਖ ਛੁਟੜ ਇਸਤ੍ਰੀ ਵਾਂਗੂੰ ਦੁਖੀ ਹੁੰਦਾ ਹੈ

੧ ਗਿੱਦੜ ਦਾਖ ਨ ਅੱਪੜੈ ਆਖੇ ਥੂ ਕਉੜੀ।
੨ ਨੱਚਣ ਨੱਚ ਨ ਜਾਣਈ ਆਖੇ ਭੁਇ ਸਉੜੀ।
੩ ਬੋਲੇ ਅਗੈ ਗਾਵੀਐ ਭੈਰਉ ਸੋ ਗਉੜੀ।
੪ ਹੰਸਾਂ ਨਾਲ ਟਟੀਹਰੀ ਕਿਉ ਪਹੁਚੈ ਦਉੜੀ।

੫ ਸਾਵਣ ਵਣ ਹਰੀਆਵੀਲੇ ਅੱਕ ਜੰਮੈ ਅਉੜੀ।
੬ ਬੇਮੁਖ ਸੁਖਨ ਦੇਖਈ ਕਿਉਂ ਛਟਙ ਛਉੜੀ ॥ ੬ ॥

ਅਰਥ-(੧) ਗਿੱਦੜ ਦਾਖ (ਦੇ ਗੁਛੇ ਤਕ) ਪਹੁੰਚ ਨਹੀਂ (ਸਕਦਾ ਤੇ) ਆਖਦਾ (ਹੈ ਥੂ ਥੂ (ਇਹ ਦਾਖ) ਕੌੜੀ ਹੈ। (੨) ਨੱਚਣ (ਵਾਲੀ) ਨੱਚਣਾ ਨਹੀਂ ਜਾਣਦੀ (ਤੇ) ਕਹਿੰਦੀ (ਹੈ) ਜਗਾ ਤੰਗ (ਹੈ, 'ਇਥੇ ਘੁੰਮਰ ਨਹੀਂ ਪੈਣੀ)। (੩) ਬੋਲਿਆਂ ਅਗੇ ਗਾਵੀਏ (ਤਾਂ) ਉਸ (ਲਈ) ਭੈਰਉ (ਤੇ) ਗਉੜੀ ਇਕੋ ਜਹੇ ਹਨ (ਭਾਵ ਓਹ ਸੁਨਦਾ ਹੀ ਨਹੀ)। (੪) ਹੰਸਾਂ ਨਾਲ ਟਟੀਹਰੀ ਕਿਸ ਤਰਾਂ ਦੌੜਕੇ (ਬਰ ਬਰ) ਪਹੁੰਚੇਗੀ। (੫) ਸਾਵਣ (ਵਿਚ) ਦਰਖਤ (ਤਾਂ) ਹਰਿਆਵਲੇ ਹੁੰਦੇ ਹਨ, ਪਰ) ਅਕ ਔੜ ਵਿਚ ਜੰਮਦਾ ਹੈ। (੬) ਬੇਮੁਖ ਸੁਖ ਨਹੀਂ ਵੇਖਦਾ, ਜਿਵੇ ਛੁਟੜ ਇਸਤ੍ਰੀ ਦੁਖੀ (ਹੁੰਦੀ ਹੈ, ਸੁਖ ਨਹੀਂ ਵੇਖਦੀ)।੬।

ਭਾਵ-"ਘਰ ਘਰ ਹੰਡੇ ਜਿਉਂ ਰੰਨ ਦੁਹਾਗਣ ਦੁਰਾਚਾਰਣ ਬਦਨਾਉ" ਦਾ ਹੀ ਵਿਸਥਾਰ ਕਰਕੇ ਬੇਮੁਖ ਦੀ ਦਸ਼ਾ ਪ੍ਰਗਟ ਕੀਤੀ ਹੈ।

## ਬੇਮੁਖ ਦੀ ਸੰਗਤ ਦਾ ਫਲ

੧ ਭੇਡੈ ਪੂਛਲ ਲਗਿਆ ਕਿਉਂ ਪਾਰ ਲੰਘੀਐ।
੨ ਭੂਤੈ ਕੇਰੀ ਦੋਸਤੀ ਨਿਤ ਸਹਸਾ ਜੀਐ।
੩ ਨਦੀ ਕਨਾਰੇ ਰੁਖੜਾ ਵੇਸਾਹੁ ਨ ਕੀਐ।
੪ ਮਿਰਤਕ ਨਾਲ ਵਿਵਾਹੀਐ ਸੋਹਾਗ ਨ ਥੀਐ।
੫ ਵਿਸੁਹਲਾਹਲ ਬੀਜਕੈ ਕਿਉਂ ਅੰਬ ਉਲਹੀਐ।
੬ ਬੇਮੁਖ ਸੇਤੀ ਪਿਰਹੜੀ ਜਮ ਡੰਡ ਸਹੀਐ ॥ ੭ ॥

ਅਰਥ-[੧] ਭੇਡ (ਦੀ ਪੂਛਲ ਦੇ ਆਸਰੇ) ਲਗਿਆਂ ਕਿਵੇਂ ਪਾਰ ਲੰਘੀਦਾ ਹੈ, (ਭਾਵ ਪਾਰ ਨਹੀ ਲੰਘੀਦਾ)। (੨) ਭੂਤਾਂ ਦੀ ਦੋਸਤੀ (ਵਿਚ) ਸਦਾ ਹੀ ਜੀਂਅਦਾ ਧੋਖਾ (ਹੈ) [੩] ਨਦੀ (ਦੇ) ਕੰਢ (ਵਾਲੇ) ਦਰਖਤ (ਦਾ) ਭਰੋਸਾ ਨਹੀ ਕਰੀਦਾ (੪) ਮੁਰਦੇ ਨਾਲ ਵਿਵਾਹੀਏ (ਤਾਂ) ਸੁਹਾਗਣ ਨਹੀ ਹੁੰਦੀ। (੫) ਕੌੜੀ ਜ਼ੈਹਰ ਬੀਜਕੇ ਕਿਸਤਰਾਂ ਅੰਬ ਲਾਹੀਦੇ ਹਨ। (ਭਾਵ ਅੰਬ ਨਹੀ ਮਿਲਦੇ) (੬) ਬੇਮੁਖ ਨਾਲ ਪ੍ਰੀਤ (ਕੀਤਿਆਂ) ਜਮਾਂ (ਦਾ) ਡੰਡ ਸਹਾਰੀਦਾ ਹੈ ॥ ੭ ॥

ਭਾਵ-"ਜੇਹਾ ਬੀਜੈ ਸੋ ਲੁਣੈ ਕਰਮਾਂ ਸੰਦੜਾ ਖੇਤੁ" ਬੇਮੁਖ ਦੀ ਸੰਗਤੁ ਦਾ ਫਲ ਤਾਂ ਜਮਾਂ ਦੀ ਮਾਰ ਹੀ ਮਿਲਨੀ ਹੈ

## ਬੇਮੁਖ ਆਪ ਦੋਸ਼ੀ ਹੈ

੧ ਕੋਰੜ ਮੋਠ ਨ ਰਿੱਝਈ ਕਰ ਅਗਨੀ ਜੋਸ਼।
੨ ਸਹਸੂ ਫਲਾਂ ਇਕ ਵਿਗੜੈ ਤਰਵਰ ਕੀ ਦੋਸ਼

੩ ਟਿਬੈ ਨੀਰ ਨ ਠਾਹਰੈ ਘਣ ਵਰਸ ਗਇਓਸ।
੪ ਵਿਣ ਸੰਜਮ ਰੋਗੀ ਮਰੈ ਚਿਤ ਵੈਦ ਨ ਰੋਸ।
੫ ਅਵਿਆਵਰਨਵਿਆਵਈ ਮਸਤਕ ਲਿਖਿਓਸ।
੬ ਬੇਮੁਖ ਪੜੈ ਨਾ ਇਲਮਜਿਉਂ ਅਵਗੁਣ ਸਭਓਸ॥ ੮ ॥

ਅਵਿਆਵਰ = ਬਾਂਝ ਇਸਤ੍ਰੀ, ਜਿਸਦੇ ਔਲਾਦਨਾਂ ਹੋਵੇ। ਜੋਸ਼ = ਉਬਾਲੇ।

ਅਰਥ—(੧) ਕੋਰੜੂ ਮੋਠ ਨਹੀ ਰਿਝਦਾ (ਭਾਵੇਂ ਕਿੰਨਾਂ ਹੀ)ਅੱਗ (ਬਾਲਕੇ) ਉਬਾਲੋ। (੨) ਹਜ਼ਾਰਾਂ ਫਲਾਂ ਵਿਚੋਂ (ਕੋਈ) ਇਕ ਵਿਗੜ ਜਾਵੇ ਤਾਂ ਉਸ ਵਿਚ ਦਰਖਤ ਦਾ ਕੀਹ ਦੋਸ਼ ਹੈ ? (ਭਾਵ ਕੋਈ ਦੋਸ਼ ਨਹੀ)। (੩) (ਭਾਵੇਂ ਕਿੰਨਾਂ ਹੀ) ਬਦਲ ਵਸ ਗਿਆ ਹੋਵੇ (ਪਰ) ਟਿਬੇ (ਉਤੇ) ਪਾਣੀ ਨਹੀਂ ਠਹਿਰਦਾ। (੪) ਪੱਥ ਤੋਂ ਬਿਨਾਂ ਰੋਗੀ ਮਰ ਜਾਵੇ ਤਾਂ ਚਿਤੋਂ ਵੈਦ (ਉਤੇ) ਗੁਸਾ ਨਹੀਂ (ਚਾਹੀਦਾ)। (੫) ਬਾਂਝ ਇਸਤ੍ਰੀ ਵਿਆਉਂਦੀ ਨਹੀਂ (ਹੈ, ਇਸ ਵਿਚ ਪਤੀ ਦਾ ਕੀਹ ਦੋਸ ਹੈ, ਇਹ ਉਸਦੇ) ਮਥੇ ਦਾ ਲਿਖਿਆ ਹੋਯਾ ਹੈ। (੬) ਇੱਲ ਵਾਂਗੂ ਬੇਮੁਖ ਨਹੀ ਪੜ੍ਹਦਾ (ਕਿਉਂਕਿ) ਸਾਰੇ ਉਸਦੇ (ਹੀ) ਔਗੁਣ ਹਨ॥ ੮ ॥

ਭਾਵ—ਜਿਵੇਂ ਕੋਰੜ ਮੋਠ, ਬਦ ਪਰਹੇਜ਼ ਰੋਗੀ ਸੰਢ ਆਦਿਕ ਆਪਣੇ ਗੁਨਾਹ ਕਰਕੇ ਸਫਲਤਾ ਹਾਸਲ ਨਹੀਂ ਕਰਦੇ ਇਵੇ ਹੀ ਬੇਮੁਖ ਆਪਣੇ ਔਗਣਾ ਕਰਕੇ ਵਾਹਿਗੁਰੂ ਦੀ ਕ੍ਰਿਪਾ ਤੋਂ ਖਾਲੀ ਰਹਿੰਦਾ ਹੈ।

## ਬੇਮੁਖ ਦੀ ਕਮਾਈ ਖੋਟੀ ਹੈ

੧ ਅੰਨ੍ਹੈ ਚੰਦ ਨ ਦਿਸਈ ਜਗ ਜੋਤ ਸਬਾਈ।
੨ ਬੋਲਾ ਰਾਗ ਨ ਸਮਝਈ ਕਿਹੁ ਘਟ ਨ ਜਾਈ।
੩ ਵਾਸ ਨ ਆਵੈ ਗੁਣ ਗੁਣੈ ਪਰਮਲ ਮਹਕਾਈ।
੪ ਗੁੰਗੈ ਜੀਭ ਨ ਉਘੜੈ ਸਭ ਸਬਦ ਸੁਹਾਈ।
੫ ਸਤਿਗੁਰ ਸਾਗਰ ਸੇਵਕੈ ਨਿਧਿ ਸਭਨਾ ਪਾਈ।
੬ ਬੇਮੁਖ ਹਥ ਘਘੁਟਿਆ ਤਿਸ ਦੋਸ ਕਮਾਈ॥ ੯ ।

ਅਰਥ—(੧) (ਭਾਵੇਂ) ਸਾਰੇ ਜਗਤ (ਵਿਚ) ਜੋਤ ਆਈ (ਹੋਈ ਹੈ, ਪਰ) ਅੰਨੇ (ਨੂੰ ਉਹ) ਚੰਦ ਨਹੀ ਦਿਸਦਾ। (੨) (ਜੇਕਰ) ਬੋਲਾ ਰਾਗ ਨਹੀ ਸਮਝਦਾ(ਤਾਂ ਰਾਗ ਦਾ) ਕੁਝ ਘਟ ਨਹੀ ਜਾਂਦਾ। (੩) (ਭਾਵੇਂ) ਚੰਦਨ (ਦੀ ਵਾਸ਼ਨਾ) ਮਹਕ ਰਹੀ (ਹੈ, ਪਰ) ਗੁਣ ਗੁਣੇ (ਨੂੰ) ਵਾਸ਼ਨਾ ਨਹੀ ਆਉਂਦੀ। (੪) (ਭਾਵੇਂ ਗੁਰਾਂ ਦਾ) ਉਪਦੇਸ਼ ਸਾਰਿਆਂ ਨੂੰ ਸੋਭਾ ਵਾਲਾ (ਕਰ ਰਿਹਾ ਹੈ ਪਰ ਗੁੰਗੇ ਦੀ ਜਾਭ ਨਹੀ ਉਘੜਦੀ (੫) ਸਤਿਗੁਰੂ (ਰੂਪੀ) ਸਮੁੰਦਰ (ਦੀ) ਸੇਵਾ ਕਰਕੇ ਸਭਨਾਂ (ਜਗਿਆਸੂਆਂ) ਨੇ

ਸਤਿ, ਸੰਤੋਖ ਆਦਿਕ) ਨਿਧੀ ਪਾਈ ਹੈ। (੬) (ਪਰ) ਬੇਮੁਖ (ਦੇ) ਹਬ ਘੋਘੇ (ਹੀਆਏ ਹਨ, ਅਤੇ ਇਹ ਸਭ) ਤਿਸਦੀ ਕਮਾਈਦਾ ਦੋਸ਼ ਹੈ (ਸਮੁੰਦਰਦਾ ਕੋਈ ਦੋਸ਼ ਨਹੀਂ) ॥੯॥

ਭਾਵ--ਕਈ ਦ੍ਰਿਸ਼ਟਾਂਤ ਦੇਕੇ ਸਿਧ ਕੀਤਾ ਹੈ ਜੋ ਬੇਮੁਖ ਆਪਣੀ ਕਰਨੀ ਕਰਕੇ ਹੀ ਗੁਰੂ ਜੀ ਦੀ ਕ੍ਰਿਪਾ ਤੋਂ ਹੀਨਾ ਹੈ।

## ਬੇਮੁਖ ਦੇ ਮਥੇ ਦਾ ਲੇਖ

੧ ਰਤਨ ਉਪੰਨੇ ਸਾਇਰਹੁ ਭੀ ਪਾਣੀ ਖਾਰਾ।
੨ ਸੁੱਝਹੁ ਸੁੱਝਨ ਤਿਨ ਲੋਅ ਅਉਲੰਗ ਵਿਚਕਾਰਾ।
੩ ਧਰਤੀ ਉਪਜੇ ਅੰਨ ਧਨ ਵਿਚ ਕਲਰ ਭਾਰਾ।
੪ ਈਸਰ ਤੁਸੈ ਹੋਰਨਾ ਘਰ ਖੱਪਰ ਛਾਰਾ।
੫ ਜਿਉ ਹਨਵੰਤ ਕਛੋਟੜਾ ਕਿਆ ਕਰੈ ਵਿਚਾਰਾ।
੬ ਬੇਮੁਖ ਮਸਤਕ ਲਿਖਿਆ ਕਉਣ ਮੇਟਣਹਾਰਾ ॥ ੧੦ ॥

ਅਰਥ-(੧) ਸਮੁੰਦਰ ਵਿਚੋਂ ਰਤਨ ਪੈਦਾ ਹੋਏ (ਹਨ, ਤਦ ਭੀ (ਉਸਦਾ) ਪਾਣੀ ਖਾਰਾ ਹੈ। (੨) ਜੇਹੜਿਆਂ ਤੋਂ ਤਿੰਨ ਲੋਕ ਸੁਝਦੇ (ਹਨ ਪਰ ਉਹ) ਵਿਚਕਾਰੋਂ (ਕਾਲਖ ਦੇ ਨਿਸ਼ਾਨ ਕਰਕੇ ਆਪ) ਕਲੰਕੀ ਹੈ। (੩) ਧਰਤੀ ਵਿਚੋਂ ਬਹੁਤਾ ਹੀ ਅੰਨ ਧਨ ਪੈਦਾ (ਹੁੰਦਾ ਹੈ, ਪਰ ਉਸ ਵਿਚ) ਬਹੁਤ ਕੱਲਰ ਹੈ। (੪) ਸ਼ਿਵਜੀ ਹੋਰਨਾਂ ਨੂੰ ਪ੍ਰਸੰਨ (ਹੋਕੇ ਵਰ ਦਿੰਦਾ ਹੈ, ਪਰ ਉਸਦੇ) ਘਰ ਖੱਪਰ (ਤੇ) ਸੁਆਹ ਹੈ। (੫) ਜਿਵੇਂ ਹਨੂਮਾਨ (ਨੇ ਵਡੇ ੨ ਕੰਮ ਕੀਤੇ ਪਰ ਉਸਨੂੰ ਬਖਸ਼ਸ਼ ਵਿਚ) ਕਛ (ਹੀ ਮਿਲੀ ਸੀ, ਪਰ ਉਹ) ਵਿਚਾਰਾ ਭੀ ਕੀਹ ਕਰੇ (ਉਸਦਾ ਲੇਖ ਹੀ ਇਹੀ ਸੀ)। (੬) (ਇਵੇਂ) ਬੇਮੁਖ ਦੇ ਮਥੇ (ਦਾ) ਲਿਖਿਆ ਕੌਣ ਮੇਟਨ ਵਾਲਾ ਹੈ। ੧੦ ॥

ਭਾਵ-"ਲੇਖ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰ" ਦਾ ਸਿਧਾਂਤ ਹੈ

## ਬੇਮੁਖ ਝੂਠਾ ਹੈ

੧ ਗਾਈ ਘਰ ਗੋਸਾਈਆਂ ਮਾਧਾਨ ਘੜਾਏ।
੨ ਘੋੜੇ ਸੁਣ ਸਉਦਾਗਰਾਂ ਚਾਬਕ ਮੁਲ ਆਏ।
੩ ਦੇਖ ਪਰਾਏ ਖੱਲਵਾੜ ਘਰ ਗਾਹੁ ਘਤਾਏ।
੪ ਸੁਇਨਾ ਹਥ ਸਰਾਫ ਦੇ ਸੁਨਿਆਰ ਸਦਾਏ।
੫ ਅੰਦਰ ਢੋਈ ਨ ਲਹੈ ਬਾਹਰ ਬਾਫਾਏ।
੬ ਬੇਮੁਖ ਬੱਦਲ ਚਾਲ ਹੈ ਕੂੜੇ ਆਲਾਏ ॥ ੧੧ ॥

ਅਰਥ-(੧) ਗਾਈਆਂ ਮਾਲਕਾਂ (ਦੇ) ਘਰ (ਹਨ, ਤੇ ਅਗੇ ਹੀ) ਮਧਾਣੇ

ਘੜਵਾ (ਲਏ ਹਨ)। (੨) ਸੁਦਾਗਰਾਂ (ਕੋਲੋਂ) ਘੋੜਿਆਂ (ਦਾ ਨਾਮ) ਸੁਣਕੇ (ਹੀ) ਚਾਬਕ ਮੁਲ ਲੈ ਆਂਦੇ ਹਨ। (੩) ਪਰਾਏ ਖਲਵਾੜੇ ਦੇਖਕੇ (ਆਪਣੇ) ਘਰ (ਵਿਚ) ਹੀ ਗਾਹ ਘੱਤ ਲਿਆ ਹੈ। (੪) ਸਰਾਫ ਦੇ ਹਥ (ਵਿਚ) ਸੋਨਾ (ਦੇਖਕੇ ਹੀ ਘਰ) ਸੁਨਿਆਰੇ ਸੱਦ (ਲਏ ਹਨ)। (੫) (ਘਰ) ਅੰਦਰ (ਤਾਂ) ਢੁਕਨਾ (ਭੀ ਨਹੀਂ ਮਿਲਦਾ (ਤੇ) ਬਾਹਰ (ਬੈਠਾ ਹੀ) ਗਿੱਬਦਾ ਹੈ (ਕਿ ਘਰ ਵਿਚ ਸਾਰੇ ਮੇਰੇ ਅਨੁਸਾਰੀ ਹਨ, ਮੈਥੋਂ ਜਿਨਾਂ ਕੋਈ ਬੂਝਨਹੀ ਕਰ ਸਕਦਾ)। (੬) ਬੇਮੁਖ (ਦੀ ਇਸ ਤਰਾਂ ਦੀ) ਬਦਲ (ਦੀ) ਛਾਂ ਹੈ (ਜੋ ਪਲ ਵਿਚ ਸੀ ਤੇ ਪਲ ਵਿਚ ਨਹੀ ਸਭ ਕੁਝ) ਝੂਠ (ਹੀ) ਬੋਲਦਾ ਹੈ।੧੧।

ਭਾਵ—ਅਰਥ ਵਿਚੋਂ ਹੀ ਭਾਵ ਸਹਜੇ ਜ਼ਾਹਰ ਹੋ ਗਿਆ ਹੈ।

## ਬੇਮੁਖ ਨਿਕੰਮਾਂ ਹੈ

੧ ਮੱਖਣ ਲਇਆ ਵਿਰੋਲਕੈ ਛਾਹਿ ਛੁਟੜ ਹੋਈ।
੨ ਪੀੜ ਲਈ ਰਸ ਗੰਨਿਅਹੁ ਛਿਲ ਛੂਹੇ ਨ ਕੋਈ।
੩ ਰੰਗ ਮਜੀਠਹੁ ਨਿੱਕਲੇ ਅੱਢ ਲਹੈ ਨ ਸੋਈ।
੪ ਵਾਸ ਲਈ ਫੁਲਵਾੜੀਅਹੁ ਫਿਰ ਮਿਲੈ ਨ ਢੋਈ।
੫ ਕਾਇਆਂ ਹੰਸ ਵਿਛੁੰਨਿਆਂ ਤਿਸ ਕੌਨ ਸਥੋਈ।
੬ ਬੇਮੁਖ ਸੁਕੇ ਰੁਖ ਜਿਉਂ ਦੇਖੈ ਸਭ ਲੋਈ॥ ੧੨ ॥

ਅਰਥ—(੧) (ਜਦ) ਮੱਖਣ ਵਿਰੋਲਕੇ (ਕਢ) ਲਿਆ (ਤਾਂ) ਲਸੀ ਛੁਟੜ ਹੋ ਜਾਂਦੀ ਹੈ। (੨) (ਜਦ) ਗੰਨੇ ਵਿਚੋਂ ਰਸ ਪੀੜ ਲਿਆ (ਤਾਂ) ਛਿੱਲ (ਨੂੰ) ਕੋਈ ਭੀ ਨਹੀਂ ਛੋਂਹਦਾ। (੩) (ਜਦ) ਮਜੀਠ ਵਿਚੋਂ ਰੰਗ ਨਿਕਲ (ਜਾਵੇ ਤਾਂ) ਉਸਦੇ (ਫੋਗ ਨੂੰ ਕੋਈ) ਕੌਡੀ (ਤੋਂ ਭੀ ਮੁਲ) ਨਹੀਂ ਲੈਂਦਾ। (੪) (ਜਦ) ਫੁਲਾਂ ਵਿਚੋਂ ਵਾਸਨਾ (ਕਢ) ਲਈ (ਤਾਂ) ਫਿਰ ਉਹਨਾਂ ਫੁਲਾਂ ਨੂੰ ਕਿਧਰੇ ਢੋਈ ਨਹੀਂ ਮਿਲਦੀ। (੫) ਦੇਹ (ਨਾਲੋਂ) ਜੀਵ ਵਿਛੜਿਆ (ਤਾਂ ਦੇਹ ਦਾ) ਕੌਣ ਸਾਥੀ ਹੁੰਦਾ ਹੈ (ਭਾਵ ਕੋਈ ਸਾਥੀ ਨਹੀਂ) ਹੁੰਦਾ। (੬) ਬੇਮੁਖ ਨੂ ਸੁਕੇ ਰੁਖ ਵਾਂਗੂ ਸਭ ਦੁਨੀਆਂ ਵੇਖਦੀ ਹੈ॥ ੧੨ ॥

ਭਾਵ—ਜਿਵੇਂ ਸੁਕਾ ਰੁਖ ਅਗ ਵਿਚ ਫੂਕੀਦਾ ਹੈ, ਇਵੇਂ ਬੇਮੁਖ ਨਰਕੇ ਝੋਕੀਦਾ ਹੈ।

## ਬੇਮੁਖ ਇਸ ਤਰਾਂ ਸਾਧੀ ਦਾ ਹੈ।

੧ ਜਿਉਂ ਕਰ ਖੂਹਹੁ ਨਿੱਕਲੇ ਗਲ ਬੱਧੇ ਪਾਣੀ।
੨ ਜਿਉਂ ਮਣਿਕਾਲੇ ਸੱਪ ਸਿਰ ਹੱਸਦੇਇਨਜਾਣੀ।
੩ ਜਾਣ ਕਥੂਰੀ ਮਿਰਗ ਤਨ ਮਰ ਮੁਕੈ ਆਣੀ।
੪ ਤੇਲ ਤਿਲਹੁ ਕਿਉ ਨਿਕਲੈ ਵਿਣ ਪੀੜੇ ਘਾਣੀ।

੫ ਜਿਉਂ ਮੁਹ ਭੰਨੇ ਗਰੀਦੇ ਨਲੀਏਰ ਨੀਸਾਣੀ।
੬ ਬੇਮੁਖ ਲੋਹਾ ਸਾਧੀਐ ਵਗਦੀ ਵਾਦਾਣੀ ॥ ੧੩ ॥

ਅਰਥ—(੧) ਜਿਸ ਤਰਾਂ ਖੂਹ ਵਿਚੋਂ ਪਾਣੀ ਤਦ ਨਿਕਲਦਾ ਹੈ, (ਜਦ ਘੜੇ ਦਾ ਗਲ (ਰਸੇ ਨਾਲ) ਬਧਾ ਜਾਵੇ। (੨) ਜਿਸਤਰਾਂ ਕਾਲੇ ਸੱਪ ਦੇ ਸਿਰ (ਵਿਚ) ਮਣੀ (ਹੁੰਦੀ ਹੈ, ਪਰ ਉਹ) ਹਸਕੇ ਦੇਣੀ ਨਹੀਂ ਜਾਣਦਾ। (੩) (ਜਿਸ ਤਰਾਂ(ਹਰਨ ਦੇ ਸਰੀਰ (ਵਿਚ) ਕਸਤੂਰੀ ਜਾਣੀਦੀ ਹੈ,(ਪਰ ਜਦ ਉਹ) ਮਰ ਜਾਏ ਤਾਂ ਲਈਦੀ ਹੈ। (੪) ਘਾਣੀ ਪੀੜੇ ਤੋਂ ਬਿਨਾਂ ਤਿਲਾਂ ਵਿਚੋਂ ਤੇਲ ਕਿਸ ਤਰਾਂ ਨਿਕਲਦਾ ਹੈ ? (ਭਾਵ ਨਹੀਂ ਨਿਕਲਦਾ)। (੫) ਜਿਸ ਤਰਾਂ ਮੂੰਹ ਭੰਨਿਆਂ ਹੀ ਨਰੇਲ ਗਰੀ ਪਰਗਟ ਕਰ ਦੇਂਦਾ ਹੈ। (੬) (ਜਿਸਤਰਾਂ) ਵਦਾਣ ਮਾਰਕੇ ਲੋਹਾ ਸਾਧੀਦਾ ਹੈ (ਇਸੇ ਤਰਾਂ) ਬੇਮੁਖ (ਸਾਧੀਦਾ) ਹੈ ॥ ੧੩ ॥

ਭਾਵ—"ਮੂਰਖ ਗੰਢਿ ਪਵੈ ਮੁਹਿ ਮਾਰ" ਮੂੰਹ ਭੰਨਾਕੇ ਹੀ ਬੇਮੁਖ ਸਿਧਾ ਹੁੰਦਾ ਹੈ

## ਬੇਮੁਖਾਂ ਦਾ ਪੁਠਾ ਚਾਲਾ ਹੈ

੧ ਮਹੁਰਾ ਮਿੱਠਾ ਆਖੀਐ ਰੁਠੀ ਨੋ ਤੁਠੀ।
੨ ਬੁਝਿਆ ਵਡਾ ਵਖਾਣੀਐ ਸਵਾਰੀ ਕੁਠੀ।
੩ ਜਲਿਆ ਠੰਢੇ ਗਈ ਨੋਂ ਆਈ ਤੇ ਉੱਠੀ।
੪ ਅਹਮਕ ਭੋਲਾ ਆਖੀਐ ਸਭ ਗਲ ਅਪੁਠੀ।
੫ ਉੱਜੜ ਤੱਟੀ ਬੇਮੁਖਾਂ ਤਿਸ ਆਖ ਨ ਵੁਠੀ।
੬ ਚੋਰੈ ਸੰਦੀ ਮਾਉਂ ਜਿਉਂ ਲੁਕ ਰੋਵੈ ਮੁਠੀ ॥੧੪ ॥

ਤੱਟੀ = ਕੁਲੀ।

ਅਰਥ—(੧) (ਜਿਸ ਤਰਾਂ) ਜ਼ਹਿਰ (ਨੂੰ) ਮਿਠਾ (ਤੇਲੀਆ, ਅਤੇ) ਗੁਸੇ ਹੋਈ ਸੀਤਲਾ ਨੂੰ ਮਾਤਾ) ਪ੍ਰਸੰਨ (ਹੋਈ ਹੈ) ਆਖੀਂਦਾ ਹੈ। (੨) (ਜਿਸ ਤਰਾਂ) ਬੁਝੇ (ਹੋਏ ਦੀਵੇ ਨੂੰ) ਵਡਾ (ਹੋਇਆ ਤੇ) ਕੋਹੀ (ਹੋਈ ਬਕਰੀ ਨੂੰ) ਸਵਾਰੀ (ਹੋਈ) ਕਹੀਦਾ ਹੈ। [੩] (ਜਿਸ ਤਰਾਂ) ਸੜੇ (ਹੋਏ ਮੁਰਦੇ ਨੂੰ) ਠੰਡਾ (ਹੋਇਆ ਤੇ) ਗਈ (ਅੱਖ ਨੂੰ) ਆਈ (ਹੋਈ) ਅਤੇ (ਕਿਸੇ ਦੇ ਘਰ ਬੈਠੀ ਵਿਧਵਾ ਨੂੰ) ਉਠੀ (ਹੋਈ, ਅਰਥਾਤ ਫਲਾਨੀ ਵਿਧਵਾ ਫਲਾਨੇ ਨਾਲ ਉਠ ਗਈ ਹੈ—ਆਖਦੇ ਹਨ)। (੪) ਮੂਰਖ (ਨੂੰ) ਭੋਲਾ ਆਖੀਦਾ ਹੈ (ਜਿਸ ਤਰਾਂ ਇਹ) ਸਾਰੀਆਂ (ਗਲਾਂ) ਪੁਠੀਆਂ ਹਨ। (੫)(ਇਸੇ ਤਰਾਂ) ਬੇਮੁਖਾਂ (ਦੀ) ਕੁਲੀ ਉਜੜੀ (ਹੋਈ ਹੈ, ਤਿਸਨੂੰ ਵਸਦੀ (ਹੋਈ) ਨਾ ਆਖੋ। [੬] ਜਿਸ ਤਰਾਂ ਚੋਰ ਦੀ ਮਾਂ (ਵਿਚੋ ਵਿਚ) ਲੁਟੀ (ਹੋਈ) ਲੁਕਕੇ ਰੋਂਦੀ ਹੈ (ਪਰ) ਪਤਾ ਨਹੀਂ ਦੇਂਦੀ, ਤੇ ਬਾਹਰੋਂ ਹਸਦੀ ਹੈ, ਇਸੇ ਤਰਾਂ ਬੇਮੁਖਾਂ ਦੀ ਕੁਲੀ ਉਜੜੀ ਹੋਈ ਹੈ ਪਰ ਬਾਹਰੋਂ ਨਹੀਂ ਭਾਸਦੀ) ॥ ੧੪ ॥

ਭਾਵ—ਜਗਤ ਦੀ ਸਾਰੀ ਖੇਡ੍ਹੀ ਹੀ ਪੁਠੀ ਹੈ।

## ਬੇਮੁਖ ਦੀ ਸੰਗਤਿ ਦਾ ਫਲ

੧ ਵੜੀਐ ਕੱਜਲ ਕੋਠੜੀ ਮੁਹ ਕਾਲਖ ਭਰੀਐ।
੨ ਕੱਲਰ ਖੇਤੀ ਬੀਜੀਐ ਕਿਹੁ ਜਾਨ ਨ ਸਰੀਐ।
੩ ਟੁੱਟੀ ਪੀਂਘੇ ਪੀਂਘੀਐ ਪੈ ਟੋਏ ਮਰੀਐ।
੪ ਕੇਨਾ ਫੜ ਮਣਤਾਰੂਆਂ ਕਿਉਂ ਦੁਤੁਰ ਤਰੀਐ।
੫ ਅੱਗ ਲਾਇ ਮੰਦਰਸਵੈਂ ਤਿਸ ਨਾਲ ਨ ਫਿਰੀਐ।
੬ ਤਿਉਂ ਠਗ ਸੰਗਤਿ ਬੇਮੁਖਾਂ ਜੀਅ ਜੋਖਹੁੰ ਡਰੀਐ ੧੫।

ਕਜਲ — ਕਾਲਖ। ਪੀਂਘੀਐ = ਝੂਟਾਂਐ। ਕੇਨਾ = ਮੋਢਾ। ਦੁਤਰ = ਕਠਨ।

ਅਰਥ—(੧) ਕਾਲਖ ਦੀ ਕੋਠੀ ਵਿਚ ਵੜੀਏ (ਤਾਂ ਹਥ) ਮੂੰਹ ਕਾਲਕ (ਨਾਲ) ਭਰ ਜਾਂਦਾ ਹੈ। (੨) ਕੱਲਰ (ਵਿਚ) ਖੇਤੀ ਬੀਜੀਏ ਤਾਂ ਕੁਝ ਕੰਮ ਨਹੀ ਸੌਰਦਾ। (੩) ਟੁਟੀ (ਹੋਈ ਪੀਂਘ (ਨੂੰ) ਝੂਟਾਂਏ (ਤਾਂ) ਟੋਏ ਵਿਚ ਡਿਗ ਮਰੀਦਾ ਹੈ (੪) ਮਨ ਤਾਰੂਆਂ ਦਾ ਮੋਢਾ ਫੜਕੇ ਕਿਸਤਰਾਂ ਕਠਨ ਦਰਿਆਉ ਤੋਂ ਤਰੀਦਾ ਹੈ। (੫) (ਜੋ) ਅੱਗ ਲਾਕੇ ਮੰਦਰ (ਅੰਦਰ) ਸੌਂਦਾ (ਹੈ, ਤਿਸਦਾ ਸਾਥ ਨਹੀਂ ਫੜਨਾ (ਚਾਹੀਦਾ)। (੬) ਤਿਸੇਤਰਾਂ ਹੀ ਬੇਮੁਖ ਠਗਾਂ ਦੀ ਸੰਗਤ (ਹੈ, ਜਿਸਦੇ ਕੀਤਿਆਂ ਇਕ ਨਾ ਇਕ ਦਿਨ ਜੀਅ ਜੋਖੋਂਦਾ ਡਰ ਹੀ ਬਣਿਆ (ਹੋਇਆ) ॥ ੧੫।

ਭਾਵ--ਬੇਮੁਖ ਦੀ ਸੰਗਤਿ ਵਿਚ ਹਮੇਸ਼ਾਂ ਹੀ ਖਤਰ ਹੈ।

## ਬੇਮੁਖ ਮਹਾਂ ਪਾਪੀ ਹਨ!

੧ ਬਾਮਣ ਗਾਈਂ ਵੰਸ ਘਾਤ ਅਪਰਾਧ ਕਰਾਰੇ।
੨ ਮਦ ਪੀ ਜੂਏ ਖੇਲਦੇ ਜੋਹਨ ਪਰਨਾਰੇ।
੩ ਮੋਹਨ ਪਰਾਈ ਲਖਮੀ ਠੱਗ ਚੋਰ ਚੁਗਾਰੇ।
੪ ਵਿਸਵਾਸ ਧ੍ਰੋਹੀ ਅਕਿਰਤਘਣਪਾਪੀਹਤਿਆਰੇ।
੫ ਲੱਖ ਕਰੋੜੀ ਜੋੜਿਅਨ ਅਨ ਗਿਣਤ ਅਪਾਰੇ।
੬ ਇੱਕਤ ਲੂੰਇ ਨ ਪੁਜਨੀ ਬੇਮੁਖ ਗੁਰਦੁਆਰੇ ॥ ੧੬ ॥

ਅਰਥ—(੧) ਬ੍ਰਾਹਮਣ, ਗਊ ਤੇ ਵੰਸ (ਦਾ) ਮਾਰਨਾ ਵਡੇ ਪਾਪ ਹਨ। (੨) ਸ਼ਰਾਬ ਪੀਨੀ, ਜੂਆ ਖੇਡਨਾ, ਪਰਾਈਆਂ ਇਸਤ੍ਰੀਆਂ (ਬੁਰੀ ਨਜ਼ਰ ਨਾਲ) ਦੇਖਣਾ। [੩] (ਅਤੇ ਜੋ) ਚੋਰ ਚਕਾਰ (ਤੇ) ਠੱਗ ਪਰਾਈ ਮਾਇਆ ਨੂੰ ਠਗਦੇ ਹਨ। (੪) ਵਿਸਾਹ ਦੇਕੇ ਮਾਰਨ ਵਾਲੇ, ਕੀਤੇ ਨੂੰ ਨਾ ਜਾਨਣ ਵਾਲੇ, (ਅਤੇ ਹੋਰ ਜੋ) ਹਤਿਆਰੇ

ਪਾਪੀ ਹਨ। (੫) (ਇਹ ਸਾਰੇ) ਲੱਖਾਂ ਕ੍ਰੋੜਾਂ (ਤੋਂ ਭੀ) ਅਗਿਣਤ ਅਪਾਰ ਜੋੜ ਲਏ ਜਾਨ। (੬) (ਤਦ ਇਹ ਸਾਰੇ ਉਸਦੇ) ਇਕ ਲੂੰ (ਦੇ ਬਰਾਬਰ ਭੀ) ਨਹੀ ਪੁਜਦੇ (ਹਨ, ਜੋ) ਗੁਰੂ ਦਵਾਰੇ (ਤੋਂ) ਬੇਮੁਖ ਹੈ।। ੧੬ ।।

ਭਾਵ—ਉਪਰ ਲਿਖੇ ਸਾਰੇ ਪਾਪ ਗੁਰੂ ਦੀ ਸ਼ਰਨ ਆਇਆਂ ਬਖਸ਼ੇ ਜਾਂਦੇ ਹਨ ਪਰ ਗੁਰੂ ਤੋਂ ਬੇਮੁਖ ਹੋਣ ਦਾ ਪਾਪ ਕਿਸੇ ਤੀਰਥ ਤੇ ਗਿਆਂ ਨਹੀਂ ਉਤਰਦਾ ਇਸਲਈ ਇਹ ਮਹਾਂ ਪਾਪ ਹੈ, ਇਸ ਗਲ ਦਾ ਅਗੇ ਵਰਨਨ ਕਰਦੇ ਹਨ:--

## ਬੇਮੁਖਤਾਈ ਦੀ ਹਤਿਆ ਤੀਰਥ ਨਹੀਂ ਲਾਹੁੰਦੇ

੧ ਗੰਗਾ ਜਮਨ ਗੋਦਾਵਰੀ ਕੁਲਖੇਤ ਸਿਧਾਰੇ।
੨ ਮਥੁਰਾ ਮਇਆ ਅਜੁਧਿਆ ਕਾਂਸ਼ੀ ਕੇਦਾਰੇ।
੩ ਗਇਆ ਪਿਰਾਗ ਸੁਰਸ੍ਵਤੀ ਗੋਮਤੀ ਦੁਆਰੇ।
੪ ਜਪ ਤਪ ਸੰਜਮ ਹੋਮ ਜੱਗ ਸਭ ਦੇਵ ਜੁਹਾਰੇ।
੫ ਅੱਖੀਂ ਪਰਣੈ ਜੇ ਪਵੈ ਤਿਹੁ ਲੋਇ ਮਝਾਰੇ।
੬ ਮੂਲ ਨ ਉਤਰੈ ਹਤਿਆ ਬੇਮੁਖ ਗੁਰਦੁਆਰੇ ॥ ੧੭ ॥

ਅਰਥ--(੧) ਗੰਗਾ, ਜਮਨਾ, ਗੋਦਾਵਰੀ (ਤੇ) ਕੁਲਖੇਤ੍ਰ (ਉਤੇ ਭੀ) ਜਾਵੇ। (੨) ਮਥਰਾ ਮਇਆ, ਅਜੁਧਿਆ, ਕਾਂਸ਼ੀ, ਕੇਦਾਰ (ਨਾਥ ਭੀ ਪਰਸੇ)। (੩) ਗਇਆ, ਪ੍ਰਯਾਗ, ਸੁਰਸ੍ਵਤੀ, ਗੋਮਤੀ, (ਵਿਚ ਇਸ਼ਨਾਨ ਕਰੇ, ਅਤੇ) ਦੁਆਰਕਾ (ਜਾਵੇ)। [੪] ਜਪ, ਤਪ, ਸੰਜਮ, ਹੋਮ, ਜਗ (ਕਰੇ, ਅਤੇ) ਸਾਰੇ ਦੇਵਤਿਆਂ (ਨੂੰ ਭੀ) ਪੂਜੇ [੫] ਜੇਕਰ ਤਿੰਨਾਂ ਲੋਕਾਂ ਵਿਚ ਅਖਾਂ (ਦੇ ਭਾਰ) ਹੋਕੇ ਭੀ, ਭਵੇਂ। (੬) ਤਦ ਭੀ (ਉਸਦੀ) ਹਤਿਆ ਕਦੇ ਨਹੀਂ ਉਤਰਦੀ (ਜੋ) ਗੁਰਦੁਆਰੇਤੋਂ)ਬੇਮੁਖਹੈ।੧੭

ਭਾਵ--ਗੁਰੂ ਤੋਂ ਬੇਮੁਖ ਮਹਾਂ ਪਾਪਾਂ ਦਾ ਪਾਪ ਕਿਸੇ ਭੀ ਪ੍ਰਾਹਸਚਿਤ ਦੇ ਕਰਨ ਨਾਲ ਦੂਰ ਨਹੀਂ ਹੋ ਸਕਦਾ।

## ਗੁਰੂ ਬਿਨਾ ਆਲ ਜੰਜਾਲ

੧ ਕੋਟੀਂ ਸਾਦੀਂ ਕੇਤੜੇ ਜੰਗਾਲ ਭੂਪਾਲਾ।
੨ ਥਲੀਂ ਵਰੋਲੈ ਕੇਤੜੇ ਪਰਬਤ ਬੇਤਾਲਾ।
੩ ਨਦੀਆਂ ਨਾਲੇ ਕੇਤੜੇ ਸਰਵਰ ਅਸਰਾਲਾ।
੪ ਅੰਬਰ ਤਾਰੇ ਕੇਤੜੇ ਬਿਸੀਅਰ ਪਾਤਾਲਾ।
੫ ਭੰਭਲ ਭੂਸੇ ਭੁਲਿਆਂ ਭਵਜਲ ਪਰਨਾਲਾ।
੬ ਇੱਕਸ ਸਤਿਗੁਰ ਬਾਹਰੇ ਸਭ ਆਲ ਜੰਜਾਲਾ ॥ ੧੮ ॥

ਅਸਰਾਲਾ = ਮਗਰਮਛ। ਪੰਰਨਾਲਾ = ਪ੍ਰਵਾਹ। ਆਲ = ਵਡਾ।

ਅਰਥ-(੧) ਕੂੜਾਂ (ਹੀ) ਸਵਾਦਾਂ (ਵਿਚ ਲਗੇ ਹੋਏ ਹਨ, ਅਤੇ) ਕਿੰਨੇ ਹੀ ਜੰਗਲਾਂ ਦੇ ਰਾਜੇ (ਅਰਥਾਤ ਬਨਵਾਸੀ)ਹਨ। (੨) (ਕਿੰਨੇ ਹੀ)ਵਿਰੋਲਿਆਂ (ਵਾਂਗੂੰ ਮਾਰੂ) ਥਲੀਆਂ (ਵਿਚ ਭੌਂਦੇ ਹਨ, ਅਤੇ ਕਈ) ਭੁਤਨਿਆਂ (ਵਾਂਗੂੰ) ਪਹਾੜਾਂ ਦੀਆਂ ਕੰਦਰਾਂ ਵਿਚ (ਵਸਦੇ ਹਨ)। (੩) ਕਈ ਨਦੀਆਂ, ਨਾਲੇ (ਤੇ) ਤਲਾਵਾਂ (ਵਿਚ) ਮਗਰ ਮੱਛਾਂ (ਵਾਂਗੂੰ ਵਸਦੇ ਹਨ)। (੪) ਕਿੰਨੇ (ਹੀ) ਅਕਾਸ਼ (ਦੇ) ਤਾਰਿਆਂ (ਵਾਂਗੂੰ ਪੁਠੇ ਲਮਕਦੇ ਅਤੇ) ਸੱਪਾਂ (ਵਾਂਗੂੰ) ਪਤਾਲ (ਭਾਵ ਜਮੀਨ ਦੇ ਥਲੇ ਸੁਰੰਗਾਂ ਕਢਕੇ ਵਿਚ ਵਸਦੇ ਹਨ)। (੫) (ਇਹਨਾਂ) ਭੰਭਲ ਭੂਸਿਆਂ (ਵਿਚ) ਭੁਲਿਆਂ (ਹੋਇਆਂ ਦਾ ਹੀ) ਸੰਸਾਰ (ਵਿਚ) ਪਰਵਾਹ (ਚਲਦਾ ਹੈ, ਭਾਵ ਇਹ ਮੁੜ ੨ ਕੇ ਜੰਮਦੇ ਹਨ। (੬) (ਕਿਉਂਕਿ) ਇਕ ਸਤਿਗੁਰੂ (ਤੋਂ)ਬਿਨਾਂ ਸਾਰੇਵਡੇਜੰਜਾਲਾਂ (ਵਿਚ ਫਸੇਹੋਏਹਨ।੧੮।

ਭਾਵ-'ਧਰਮ ਸ਼ਰਮ ਪਾਖੰਡ ਜੋ ਦੀਸਹਿ ਤਿਨਜਮ ਜਾਗਾਤੀ ਲੂਟੈ'।ਨਿਰ-ਬਾਣ ਕੀਰਤਨ ਗਾਵਹੁ ਕਰਤੇ ਕਾ ਇਕ ਨਿਮਖ ਸਿਮਰਤ ਜਿਤੁ ਛੂਟੈ ਏਹੋ ਭਾਵਹੈ।

## ਬੇਮੁਖ ਕੌਣ ਹਨ ?

੧ ਬਹੁਤੀਂ ਘਰੀਂ ਪਰਾਹੁਣਾ ਜਿਉਂ ਰਹਿੰਦਾ ਭੁਖਾ।
੨ ਸਾਂਝੀ ਵਥ ਨ ਰੋਈਐ ਚਿੱਤ ਚਿੰਤ ਨ ਚੁਖਾ।
੩ ਬਾਹਲੀ ਡੂੰਮੀ ਢੱਢ ਜਿਉਂ ਉਹ ਕਿਸੇ ਨ ਧੁਖਾ।
੪ ਵਣੰ ਵਣ ਕਾਉ ਨ ਸੋਹਈ ਕਿਉਂ ਮਾਣੈ ਸੁਖਾ।
੫ ਜਿਉਂ ਬਹੁ ਮਿਤੀ ਵੇਸਿਆ ਤਨ ਵੇਦਨ ਦੁਖਾ।
੬ ਵਿਣ ਗੁਰ ਪੂਜਨ ਹੋਰਨਾ ਬਰਨੇ ਬੇਮੁਖਾ॥ ੧੯।

ਅਰਥ-(੧) ਜਿਸਤਰਾਂ ਬਹੁਤੇ ਘਰਾਂ ਦਾ ਪਾਹੁਣਾ ਭੁਖਾ ਰਹਿੰਦਾ ਹੈ (ਜਿਸ ਤਰਾਂ) ਸਾਂਝੀ ਚੀਜ਼ ਨੂੰ ਨਹੀਂ ਰੋਈਦਾ। (੨) (ਕਿਉਂਕਿ ਕਿਸੇ ਦੇ) ਚਿਤ (ਵਿਚ ਉਸ ਦੀ) ਜ਼ਰਾ ਜਿੰਨੀ (ਭੀ) ਚਿੰਤਾ ਨਹੀਂ (ਹੁੰਦੀ)। (੩) ਜਿਸ ਤਰਾਂ ਬਹੁਤੇ ਡੂੰਮਾਂ (ਦੀ) ਢਢ (ਨਹੀਂ ਵੱਜਦੀ, ਕਿਉਂਕਿ) ਉਸਦਾ (ਟੁਟਣ ਭਜਨ ਦੀ) ਕਿਸੇ ਨੂੰ ਚਿੰਤਾ ਨਹੀਂ (ਹੁੰਦੀ)। (੪) (ਜਦ) ਬੂਟੇ ਬੂਟੇ (ਤੇ ਭਟਕਦਾ ਹੋਇਆ) ਕਾਂ ਸੋਭਦਾ (ਹੀ ਨਹੀਂ ਤਾਂ) ਉਹ ਸੁਖ ਕਿਸ ਤਰਾਂ ਭੋਗ ਸਕਦਾ ਹੈ ? (ਭਾਵ ਕਿਸੇ ਤਰਾਂ ਸੁਖ ਨਹੀਂ ਭੋਗਦਾ)। (੫) ਜਿਸ ਤਰਾਂ ਬਹੁਤੇ ਮਿਤਰਾਂ ਵਾਲੀ ਵੇਸਵਾ ਦੇ ਸਰੀਰ ਨੂੰ ਦੁਖ ਪੀੜ (ਹੀ ਬਨੀ ਰਹਿੰਦੀ ਹੈ, ਉਸ ਦਾ ਕੋਈ ਇਲਾਜ ਨਹੀਂ ਕਰਦਾ)। (੬) (ਇਸੇ ਤਰਾਂ ਜੋ) ਗੁਰੂ ਤੋਂ ਬਿਨਾਂ ਹੋਰਨਾਂ (ਨੂੰ) ਪੂਜਦੇ (ਹਨ, ਉਹ) ਬੇਮੁਖ ਕਹੇ ਜਾਂਦੇ ਹਨ) ॥ ੧੯ ॥

ਭਾਵ-ਗੁਰ ਤੋਂ ਹੀਨਾ ਦੇਵੀ ਦੇਵਤਿਆਂ ਦੀ ਪੂਜਾ ਕਰਨ ਵਾਲਾ ਬੇਮੁਖਸਦਾ ਹੀ ਦੁਖੀ ਰਹਿੰਦਾ ਹੈ, ਅਤੇ ਉਸਦੀ ਆਸ ਕਿਤੇ ਭੀ ਪੂਰੀ ਨਹੀਂ ਹੋ ਸਕਦੀ।

ਨਾਨਕ ਤੇਨਰ ਅਸਲਖਰ ਜਿਬਿਨੰਗੁਣ ਗਰਬ ਕਰੰਨਿ

੧ ਵਾਇ ਸੁਨਾਇ ਛਾਨਣੀ ਤਿਸ ਉਠ ਉਠਾਲੇ।
੨ ਤਾੜੀ ਮਾਰ ਡਰਾਇੰਦੇ ਮੈਗਲ ਮਤ ਵਾਲੇ।
੩ ਬਾਸਕ ਨਾਗੈ ਸਾਮਣਾ ਜਿਉਂ ਦੀਵਾ ਬਾਲੇ।
੪ ਸ਼ੀਹ ਤਰੱਜੈ ਸਹਾ ਜਿਉਂ ਅੱਖੀ ਵੇਖਾਲੇ।
੫ ਸਾਇਰ ਲਹਿਰ ਨ ਪੁਜਨੀ ਧਾਨੀ ਪਰਨਾਲੇ।
੬ ਅਨਹੋਂਦਾ ਅਪਣਾਇੰਦੇ ਬੇਮੁਖ ਬੇਤਾਲੇ॥ ੨੦ ॥

ਵਾਇ = ਵਜਕੇ। ਤਰਜੈ = ਡਾਂਟਨਾ।

ਅਰਥ—(੧) ਛਾਨਣੀ ਵੱਜਕੇ ਊਠ ਨੂੰ (ਆਪਨਾ ਆਪ) ਸੁਣਾਉਂਦੀ(ਹੈਅਤੇ) ਤਿਸ ਨੂੰ ਉਠਾਉਦੀ ਹੈ (ਭਲਾ ਉਹ ਕਦ ਉਸਦੀ ਅਵਾਜ਼ ਸੁਣਕੇ ਉਠਦਾਹੈ)। (੨) ਮਸਤ ਹਾਥੀ (ਨੂੰ) ਤਾੜੀ ਮਾਰਕੇ ਡਰਾਉਂਦੇ (ਹਨ, ਭਲਾ ਉਹ ਕਦ ਡਰਦਾ ਹੈ)?। (੩) ਬਾਸਕ ਨਾਗ ਦੇ ਸਾਹਮਣੇ ਦੀਵਾ ਬਾਲ (ਰਖਦੇ ਹਨ) ਜਿਸਕਰਕੇ (ਉਹ ਚਲਾ ਜਾਏ, ਭਲਾ ਉਹ ਕਦ ਜਾਂਦਾ ਹੈ?)। (੪) ਸਹਿਆ ਸ਼ੇਰ ਨੂੰ ਅੱਖਾਂ (ਕਢਕੇ) ਵੇਖਦਾ (ਤੇ) ਡਾਂਟਦਾ (ਹੈ) ਜਿਸ ਕਰਕੇ (ਸ਼ੇਰਦਬ ਜਾਵੇ ਪਰਉਹ ਕਦ ਉਸਤੇ ਡਰਦਾ ਹੈ?)। (੫) ਪਰਨਾਲਿਆ ਦਾ ਪਾਨੀ ਸਮੁੰਦਰ (ਦੀ) ਲਹਿਰ (ਦੇ ਬਰਾਬਰ ਕਦੇ) ਨਹੀ ਪੁਜਦਾ। (੬) (ਇਸੇ ਤਰ੍ਹਾਂ ਜੋ) ਅਨਹੁੰਦੇ (ਹੀ) ਆਪਨਾ ਆਪਗਿਣਾਉਂਦੇ (ਹਨਉਹ) ਬੇਮੁਖ ਭੂਤਨੇ ਹਨ ॥ ੨੦ ॥

ਭਾਵ—ਬੇਮੁਖ ਗੁਰ ਸ਼ਬਦ ਤੋਂ ਹੀਨਾਂ ਹੋਕੇ ਜਮਾਂ ਤੋਂ ਬਚਨ ਵਾਸਤੇ ਜੋ ਕੰਮ ਕਰਦਾ ਹੈ, ਉਹ ਉਪਰਲੇ ਦ੍ਰਿਸ਼ਟਾਂਤ ਵਾਂਗੂੰ ਹਨ,ਜੋਕਦੇ ਭੀਸਫਲਨਹੀਂ ਹੋ ਸਕਦਾ।

## ਝੂਠ ਸਚ ਨਹੀਂ ਹੁੰਦਾ—ਬੇਮੁਖ

੧ ਨਾਰ ਭਤਾਰਹੁ ਬਾਹਰੀ ਸੁਖ ਸੇਜ ਨ ਚੜ੍ਹੀਐ।
੨ ਪੁੱਤ ਨ ਮੰਨੇ ਮਾਪਿਆਂ ਕਮਜਾਤੀਂ ਵੜ੍ਹੀਐ।
੩ ਵਣਜਾਰਾ ਸ਼ਾਹੋਂ ਫਿਰੈ ਵੇਸਾਹੁ ਨ ਜੜ੍ਹੀਐ।
੪ ਸਾਹਿਬ ਸਉਹੇਂ ਆਪਣੇ ਹਥਿਆਰ ਨ ਫੜ੍ਹੀਐ।
੫ ਕੂੜ ਨ ਪਉਚੇ ਸਚ ਨੋ ਸਉ ਘਾੜਤ ਘੜੀਐ।
੬ ਮੁੰਦ੍ਰਾਂ ਕੰਨ ਜਿਨਾੜੀਆਂ ਤਿਨ ਨਾਲ ਨ ਅੜੀਐ।੨੧।੩੪।

ਵੜੀਐ = ਗਿਨੀਦਾ। ਜੜੀਐ = ਕਰੀਦਾ।

ਅਰਥ—(੧) (ਜੋ) ਇਸਤ੍ਰੀ ਪਤੀ ਤੋਂ ਬਿਨਾਂ (ਹੈ, ਉਹ)ਸੁਖ ਦਾ ਸੇਜਾਂ(ਉਤੇ)

ਨਹੀਂ ਚੜ੍ਹਦੀ। [੨] [ਜੋ] ਪੁਤਰ (ਮਾਪਿਆਂ ਦਾ ਕਿਹਾ) ਨਹੀਂ ਮੰਨਦਾ ਹੈ (ਉਹ) ਕਮਜਾਤ ਗਿਨੀਦਾ ਹੈ। [ਜੋ] ਵਣਜਾਰਾ ਸ਼ਾਹ ਤੋਂ ਫਿਰ ਜਾਂਦਾ ਹੈ, (ਉਸ ਦਾ) ਭਰੋਸਾ ਨਹੀਂ ਕਰੀਦਾ (ਆਪਣੇ ਮਾਲਕ ਦੇ ਸਾਹਮਨੇ ਹਥਿਆਰ ਨਹੀਂ ਫੜਨਾ (ਚਾਹੀਦਾ)। (੫) (ਜੇਕਰ) ਸੌ ਬਨਾਉਟਾਂ (ਭੀ) ਬਨਾਈਏ (ਤਦ ਭੀ) ਝੂਠ ਸਚ ਨੂੰ ਨਹੀਂ ਪਹੁੰਚ (ਸਕਦਾ)। (੬) ਜਿਹਨਾਂ ਦੀਆਂ ਕੰਨਾਂ ਵਿਚ ਮੁੰਦਰਾ ਹਨ ਉਹਨਾਂ ਨਾਲ ਅੜਨਾ ਨਹੀਂ ਚਾਹੀਦਾ॥ ੨੧ ॥ ੩੪ ॥

ਭਾਵ—ਬੇਮੁਖ ਦੇ ਵਰਨਨ ਵਾਲੀ ਵਾਰ ਦੀ ਸਮਾਪਤੀ ਕਰਦੇ ਹੋਏ ਦਸਦੇ ਹਨ ਕਿ—ਛੁਟੜ ਤੀਵੀਂ, ਕਮਜ਼ਾਤ ਪੁਤਰ ਬੇਈਮਾਨ ਗੁਮਾਸਤਾ, ਤੇ ਮਾਲਕ ਘਾਤੀ ਦੇ ਬ੍ਰਾਬਰ ਹੀ ਬੇਮੁਖ ਭੈੜਾ ਹੈ ਅਤੇ ਬੇਮੁਖ ਆਪਣੇ ਝੂਠ ਨੂੰ ਨਾ ਪਰਗਟ ਹੋਣਦੇਣ ਲਈ ਅਨੇਕਾਂ ਹੀ ਪਾਜ ਜੋੜਦਾ ਹੈ, ਪਰ "ਕੂੜ ਨਿਖੁਟੇ ਨਾਨਕਾਓੜਕ ਸਚੁ ਸਹੀ" ਹੋ ਜਾਂਦਾ ਹੈ ਅਤੇ ਉਸਦੀ ਸਾਰੀ ਕਲਈ ਖੁਲ ਜਾਂਦੀ ਹੈ,ਅੰਤਦੀ ਤੁਕਬੇਮੁਖ ਨਾਲਨਾ ਵਰਤਨ ਦਾ ਉਪਦੇਸ਼ ਕਰਦੀ ਹੈ ਕਿ ਜਿਸ ਤਰਾਂ ਕੰਨ ਪਾਟੇ ਜੋਗੀ ਅੜੀ ਦੇ ਪੱਕੇ ਹਨ ਤੇ ਇਹਨਾਂ ਦੀ ਅੜੀ ਨਾਲ ਕੋਈ ਬਰਾਬਰ ਨਹੀਂ ਪੁਜਦਾ, ਇਸ ਤਰਾਂ ਬੇਮੁਖ ਆਪਣੀ ਧੁਨੀ ਦੇ ਪਕੇ ਹਨ, ਇਹਨਾਂਨਾਲ ਅੜਨਾ ਨਹੀਂਚਾਹੀਦਾ ਕਿਉਂਕਿ ਇਨ੍ਹਾਂ ਦੀ ਅੜੀ ਟੁਟਣੀ ਔਖੀ ਹੈ, ਤਾਂ ਤੇ ਇਹਨਾਂ ਦਾ ਤਿਆਗ ਹੀ ਚੰਗਾ ਹੈ: "ਕਬੀਰ ਸਾਕਤ ਸੰਗੁ ਨਾ ਕੀਜੀਐ ਦੂਰਹੁ ਜਾਈਐ ਭਾਗੁ। ਬਾਸਨ ਕਾਰਉ ਪਰਸੀਐ ਤਉ ਕਿਛੁ ਲਾਗੈ ਦਾਗੁ॥

੧ ੴ ਸਤਿਗੁਰ ਪ੍ਰਸਾਦਿ॥

# ਗਿਆਨ ਰਤਨਾਵਲੀ ਪੈਂਤੀਹਵੀਂ ਵਾਰ

## ਨਿੰਦਕ ਆਪਣੀ ਜੜ੍ਹ ਪੱਟਦਾ ਹੈ

੧ ਕੁਤਾ ਰਾਜ ਬਹਾਲੀਐ ਫਿਰ ਚੱਕੀ ਚੱਟੈ।
੨ ਸੱਪੈ ਦੁਧ ਪਲਾਈਐ ਵਿਹੁ ਮੁਖ ਥੀ ਸੱਟੈ।
੩ ਪੱਥਰ ਪਾਣੀ ਰਖੀਐ ਮਨ ਹੱਠ ਨ ਘੱਟੈ।
੪ ਚੋਆ ਚੰਦਨ ਪਰਹਰੈ ਖਰ ਖੇਹ ਪਲੱਟੈ।
੫ ਤਿਉਨਿੰਦਕਪਰਨਿੰਦਿਅਹੁੰਹਠਿਮੂਲਨਹੱਟੈ।
੬ ਆਪਣ ਹਥੀਂ ਆਪਣੀ ਜੜ੍ਹ ਆਪ ਉਪੱਟੈ॥ ੧ ॥

ਹਠ = ਕਠਤਾ। ਪਲੱਟੈ = ਪਲਸਟੇ। ਉਪੱਟੈ = ਪੁਟਦਾ।

ਅਰਥ—(੧) (ਜੇਕਰ) ਕੁਤਾ ਰਾਜ (ਤਖਤ ਉਤੇ) ਬਹਾਈਏ (ਤਾਂ) ਫਿਰ(ਭੀ

ਉਹ) ਚੱਕੀ (ਨੂੰ ਹੀ) ਚੱਟਦਾ ਹੈ। (੨) (ਜੇਕਰ) ਸੱਪ (ਨੂੰ) ਦੁਧ ਪਿਆਈਏ (ਤਦ ਭੀ ਉਹ) ਮੂੰਹ ਵਿਚੋਂ ਜ਼ਹਿਰ (ਹੀ) ਸੁਟਦਾ ਹੈ। (੩) (ਜੇਕਰ) ਪੱਥਰ (ਨੂੰ) ਪਾਣੀ (ਵਿਚ) ਰਖੀਏ (ਤਦ ਭੀ ਉਸਦੇ ਮਨ ਦਾ) ਕਰੜਾਪਨ ਨਹੀਂ ਘਟਦਾ। (੪) (ਜਿਸ ਤਰਾਂ) ਖੋਤਾ ਅਤਰ (ਤੇ) ਚੰਦਨ (ਦੀ ਸੁਗੰਧੀ) ਨੂੰ ਛਡਕੇ ਖੇਹ ਵਿਚ ਹੀ ਪਲਸੇਟੇ (ਮਾਰਦਾ ਹੈ)। (੫) ਇਸੇਤਰਾਂ ਨਿੰਦਕ ਪਰਾਈ ਨਿੰਦਾਕਰਨ ਦੇ ਹੱਠ (ਵਲੋਂ) ਕਦੇ ਨਹੀਂ ਹਟਦਾ। (੬) (ਅਤੇ) ਆਪਣੇ ਹੱਥੀਂ ਆਪਣੀ ਜੜ੍ਹ (ਨੂੰ) ਆਪੇ (ਹੀ) ਪੁਟਦਾ ਹੈ ॥ ੧੧ ॥

ਭਾਵ—ਨਿੰਦਾ ਕਰਨ ਵਾਲਾ ਆਪਣਾ ਬੁਰਾ ਆਪੇ ਹੀ ਕਰਦਾ ਹੈ।

## ਨਿੰਦਕ ਨੂੰ ਸਤਿਸੰਗ ਨਹੀਂ ਭਾਉਂਦੀ

੧ ਕਾਉਂ ਕਪੂਰ ਨ ਚੱਖਈ ਦੁਰਗੰਧ ਸੁਖਾਵੈ।
੨ ਹਾਥੀ ਨੀਰ ਨਵਾਲੀਐ ਸਿਰ ਛਾਰ ਉਡਾਵੈ
੩ ਤੁੰਮੇ ਅੰਮ੍ਰਿਤ ਸਿੰਜੀਐ ਕਉੜੱਤੁ ਨ ਜਾਵੈ।
੪ ਸਿੰਮਲ ਰੁਖ ਸਰੇਵੀਐ ਫਲ ਹੱਥ ਨ ਆਵੈ।
੫ ਨਿੰਦਕ ਨਾਮ ਵਿਹੂਣਿਆ ਸਤ ਸੰਗ ਨ ਭਾਵੈ।
੬ ਅੱਨ੍ਹਾਂ ਆਗੂ ਜੇਥੀਐ ਸਭ ਸਾਥ ਮੁਹਾਵੈ ॥ ੨ ॥

ਅਰਥ—(੧) ਕਾਂ ਕਪੂਰ ਨੂੰ ਨਹੀਂ ਚਖਦਾ (ਤੇ ਉਸ ਨੂੰ) ਬਦ ਬੋ (ਹੀ) ਸੁਖਾਉਂਦੀ ਹੈ। (੨) ਹਾਥੀ (ਨੂੰ) ਪਾਣੀ (ਵਿਚ) ਨੁਹਾਈਏ (ਤਦ ਭੀ ਉਹ) ਸਿਰ (ਉਤੇ ਖੇਹ ਉਡਾਕੇ (ਪਾ ਲੈਂਦਾ ਹੈ)। (੩) ਤੁੰਮੇ (ਨੂੰ) ਦੁਧ (ਭੀ) ਪਾਈਏ (ਤਦ ਭੀ ਉਸਦੀ) ਕੌੜਤਨ ਨਹੀਂ ਜਾਂਦੀ। (੪) ਸਿੰਮਲ ਦਰਖਤ ਦੀ ਪਾਲਨਾ ਕਰੀਏ (ਤਾਂ) ਫਲ ਹੱਥ ਨਹੀਂ ਆਉਂਦਾ। (੫) (ਇਸੇ ਤਰਾਂ) ਨਾਮ ਤੋਂ ਹੀਣੇ ਨਿੰਦਕ ਨੂੰ ਸਤਿਸੰਗ ਨਹੀਂ ਭਾਉਂਦੀ। (੬) ਜੇਕਰ ਅੰਨ੍ਹਾਂ ਆਗੂ ਹੋਵੇ ਤਾਂ ਸਾਰੇ ਸਾਥ ਨੂੰ ਭੁਲਾਉਂਦਾ ਹੈ ॥ ੨ ॥

ਭਾਵ—"ਨਿੰਦਕ ਅਗਨੀ ਮਾਹਿ ਜਲਾਵੈ ॥ ਜੇ ਕੋ ਉਸਦਾ ਸੰਗੀ ਹੋਵੈ ਨਾਲੇ ਲਏ ਸਿਧਾਵੈ" ॥

## "ਨਿੰਦਕ ਗੁਰਾਂ ਦੇ ਗਿਆਨ ਤੋਂ ਖਾਲੀ ਹੈ"

੧ ਲਸਨ ਲੁਕਾਇਆ ਨਾ ਲੁਕੈ ਬਹਿ ਖਾਜੈ ਕੂਣੈ।
੨ ਕਾਲਾ ਕੰਬਲ ਉਜਲਾ ਕਿਉਂ ਹੋਇ ਸਬੂਣੈ।
੩ ਡੇਮੂੰ ਖੱਖਰ ਜੋ ਛੁਹੈ ਦਿਸੈ ਮੁਹਿ ਸੂਣੈ।
੪ ਕਿਤੇ ਕੰਮ ਨ ਆਵਈ ਲਾਵਣ ਬਿਨ ਲੂਣੈ।

੫ ਨਿੰਦਕਨਾਮਵਿਸਾਰਿਆ ਗੁਰ ਗਿਆਨ ਵਿਹੂਣੇ ।
੬ ਹਲਤ ਪਲਤ ਸੁਖ ਨ ਲਹੈ ਦੁਖੀਆ ਸਿਰ ਝੂਣੇ ॥ ੩॥

ਕੂਣੇ = ਕੋਨਾ, ਨੁਕਰ । ਸੁਣੇ = ਸੁਜਾ ਹੋਇਆ । ਲਾਵਨ = ਨਾਲਦਾ, ਸਲੂਨਾ ।

ਅਰਥ-[੧] ਥੋਮ (ਭਾਵੇਂ ਕਿਸੇ) ਨੁਕਰੇ ਬਹਿਕੇ ਖਾਈਏ (ਪਰ) ਲੁਕਾਇਆਂ ਨਹੀਂ ਲੁਕਦਾ । [੨] ਕਾਲਾ ਕੰਬਲ ਸਾਬਨ (ਨਾਲ ਧੋਤਿਆਂ) ਕਿਸ ਤਰਾਂ ਚਿੱਟਾ ਹੋਵੇਗਾ ? (ਭਾਵ ਕਦੇ ਚਿੱਟਾ ਨਹੀਂ ਹੁੰਦਾ) । [੩] ਜੋ ਭੇਮੂਆਂ (ਦੀ) ਖੱਖੜ (ਨੂੰ ਹੱਥ) ਮਾਰੇਗਾ (ਉਸਦਾ) ਮੂੰਹਸੁਜਿਆਂ (ਹੋਇਆਂ ਹੀ) ਦਿਸੇਗਾ । [੪] ਲੂਣ ਤੋਂ ਬਿਨਾ ਸਲੂਣਾ ਕਿਸੇ ਕੰਮ ਨਹੀਂ ਆਉਂਦਾ । [੫] ਗੁਰਾਂ ਦੇ ਗਿਆਨ ਤੋਂ ਹੀਣੇ ਨਿੰਦਕ (ਨੇ) ਨਾਮ (ਦਾ ਜਪਨਾ) ਭੁਲਾ ਦਿਤਾ ਹੈ । [੬] (ਇਸ ਲਈ) ਲੋਕ ਪ੍ਰਲੋਕ (ਵਿਚ) ਸੁਖ ਨਹੀਂ ਲੈਂਦਾ (ਤੇ) ਦੁਖੀ (ਹੋਕੇ) ਸਿਰ ਝੂਣਦਾ ਹੈ ॥ ੩ ॥

ਭਾਵ-ਜਿਵੇਂ ਥੋਮ ਲੁਕ ਨਹੀਂ ਸਕਦਾ ਇਵੇਂ ਨਿੰਦਕ ਛਪਿਆ ਨਹੀਂ ਰਹਿ ਸਕਦਾ ਤੇ ਕਾਲੇ ਕੰਬਲ ਵਾਂਗੂੰ ਉਸਦਾ ਸੁਭਾਵ ਨਹੀਂ ਬਦਲਦਾ ਅੰਤਨੂੰ ਪਛਤਾਂਦਾਹੈ।

"ਨਿੰਦਕ ਭਲੀ ਕਿਸੈ ਦੀ ਨਾਹੀ ਮਨਮੁਖ ਮੁਘਧਿ ਕਰੰਨਿ"

੧ ਡਾਇਨ ਮਾਨਸ ਖਾਵਣੀ ਪੁਤ ਬੁਰਾ ਨ ਮੰਗੈ ।
੨ ਵਡਾ ਵਿਕਰਮੀ ਆਖੀਐ ਧੀ ਭੈਣਹੁ ਸੰਗੈ ।
੩ ਰਾਜੇ ਧ੍ਰੋਹ ਕਮਾਂਵਦੇ ਰੈਬਾਰ ਸਰੰਗੈ ।
੪ ਬੱਜਰ ਪਾਪ ਨ ਉਤਰਨਿ ਜਾਇ ਕੀਚਨ ਗੰਗੈ ।
੫ ਥਰਹਰ ਕੰਬੈ ਨਰਕ ਜਮ ਸੁਣ ਨਿੰਦਕ ਡੰਗੈ ।
੬ ਨਿੰਦਾ ਭਲੀ ਨ ਕਿਸੇ ਦੀ ਗੁਰ ਨਿੰਦਕ ਵੰਗੈ ॥ ੪ ॥

ਰੈਬਾਰ = ਵਿਚੋਲੇ, ਵਕੀਲ । ਗੰਗੈ = ਪਵਿਤ੍ਰ ਅਸਥਾਨ। ਸਰੰਗੈ = ਅਨੰਦ,ਖੁਸ਼ੀ ।

ਅਰਥ-[੧] ਡਾਇਣ ਮਨੁਖਾਂ (ਨੂੰ) ਖਾਂਦੀ ਹੈ (ਪਰ ਆਪਣੇ ਧੀ) ਪੁਤ (ਦਾ) ਬੁਰਾ ਨਹੀਂ ਮੰਗਦੀ । [੨] (ਜੋ)ਵਡਾ ਵਿਕਰਮੀ ਆਖੀਦਾ ਹੈ (ਉਹ ਭੀ) ਧੀ ਭੈਣ ਨਾਲ (ਵਿਭਚਾਰ ਕਰਨ ਤੋਂ) ਸੰਗਦਾ ਹੈ। (੩) ਰਾਜੇ (ਆਪੋ ਵਿਚ) ਦਗੇ ਕਮਾਉਂਦੇ (ਹਨ, ਪਰ) ਵਿਚੋਲੇ-ਵਕੀਲ ਉਸੇ ਅਨੰਦ (ਵਿਚ) ਰਹਿੰਦੇ ਹਨ, ਜਿਸ ਵਿਚ ਪਹਿਲੇ ਸਨ, (ਭਾਵ ਵਕੀਲਾਂ ਨੂੰ ਕੋਈ ਰਾਜਾ ਨਹੀਂ ਮਾਰਦਾ) । (੪) (ਜੋ) ਪਵਿਤ੍ਰ ਸੁਥਾਨਾਂ(ਉਤੇ) ਜਾਕੇ ਕੀਤੇਜਾਂਦੇਹਨ, ਓਹ ਭਾਰੇ ਪਾਪ(ਕਿਸੇ ਤਰਾਂਭੀ)ਨਹੀਂਉਤਰਦੇ [illegible] (੫) ਨਿੰਦਕ (ਦਾ) ਵੰਗ ਸੁਣਕੇ ਨਰਕ (ਤੇ) ਜਮ ਥਰ ਥਰ (ਕਰਕੇ ਕੰਬਦਾ ਹੈ, ਕਿ ਮਤਾਂ ਮੈਂ ਇਸ ਸੁਆਦੋਂ ਭੀ) ਨਾ ਚਲਾ ਜਾਵਾਂ) । (੬) ਨਿੰਦਾ (ਕਰਨੀ ਤਾਂ)

†ਮੈਨ ਕੁਆਬ ਵਿਚ ਕਿਰਦਾ ਨਾਮ — ਵੰਗਈਆ ਹੈ ।

ਕਿਸੇ ਦੀ (ਭੀ) ਭਲੀ ਨਹੀਂ (ਪਰ) ਗੁਰਾਂ (ਦੀ) ਨਿੰਦਾ (ਕਰਨੀ ਤਾਂ) ਖੋਟਾਵੰਗ ਹੈ।੪।
ਭਾਵ--ਗੁਰਾਂ ਦੀ ਨਿੰਦਾ ਕਰਨ ਵਾਲੇਨੂੰ ਨਰਕਾਂ ਵਿਚ ਭੀ ਢੋਈ ਨਹੀਂ ਮਿਲਦੀ।

## ਨਿੰਦਾ ਦਾ ਫਲ

੧ ਨਿੰਦਾ ਕਰ ਹਰਨਾਕਸੈ ਵੇਖਹੁ ਫਲ ਵੱਟੈ।
੨ ਲੰਕ ਲੁਟਾਈ ਰਾਵਣੈ ਮਸਤਕ ਦਸ ਕੱਟੈ।
੩ ਕੰਸ ਗਇਆ ਸਣ ਲਸ਼ਕਰੈ ਸਭ ਦੈਂਤ ਸੰਘੱਟੈ।
੪ ਵੰਸ ਗਵਾਇਆ ਕੈਰਵਾਂ ਖੂਹਣਿ ਲੱਖ ਫੱਟੈ।
੫ ਦੰਤ ਬਕਤ੍ਰ ਸਿਸਪਾਲ ਦੇ ਦੰਦ ਹੋਏ ਖੱਟੇ।
੬ ਨਿੰਦਾ ਕੋਇ ਨ ਸਿਝਿਓ ਇਉ ਵੇਦ ਉਘੱਟੈ।
੭ ਦੁਰਬਾਸੇ ਨੇ ਸਰਾਪ ਦੇ ਯਾਦਵ ਸਭ ਤੱਟੇ। ੫॥

ਵੱਟ = ਲਿਆ। ਵੇਦ = ਧਰਮ। ਉਘੱਟੈ = ਪ੍ਰਗਟ। ਤੱਟੇ = ਨਾਸ।

ਅਰਥ--(੧) ਦੇਖੋ ਹਰਣਾਖਸ਼ (ਨੇ ਨਾਰਦ ਦੀ) ਨਿੰਦਾ ਕਰਕੇ (ਕੀ) ਫਲ ਲਿਆ ਹੈ। (੨) ਰਾਵਨ ਨੇ (ਰਾਮ ਦੀ ਨਿੰਦਾ ਕਰਕੇ) ਲੰਕਾ ਲੁਟਾਈ (ਤੇ) ਦਸ ਸਿਰ ਕਟਵਾਏ ਹਨ। (੩) ਕੰਸ (ਵਾਸਦੇਵ, ਕ੍ਰਿਸ਼ਨ, ਅਤੇ ਆਪਣੇ ਪਿਤਾ ਦੀ ਨਿੰਦਾ ਕਰਕੇ) ਫੌਜਾਂ ਦੇ ਸਮੇਤ (ਚਲਾ) ਗਿਆ (ਤੇ) ਸਾਰੇ ਦੈਂਤ (ਭੀ ਉਸਦੇ) ਮਾਰੇ ਗਏ ਹਨ। (੪) ਕੌਰਵਾਂ (ਨੇ ਭੀ ਯਾਦਵਾਂ ਦੀ ਨਿੰਦਾ ਕਰਕੇ) ਵੰਸ ਗਵਾਇਆ (ਹੈ, ਅਤੇ) ਲਖਾਂ ਖੂਹਣੀਆਂ (ਫੌਜਾਂ) ਵੱਢੀਆਂ (ਗਈਆਂ ਹਨ)। (੫) ਸਸਪਾਲ ਤੇ ਦੰਤ ਬਕਰ ਦੇ (ਭੀ ਨਿੰਦਾ ਕਰਨ ਕਰਕੇ) ਦੰਦ ਖਟੇ ਹੋਏ ਸਨ। (੬) (ਨਿੰਦਾ ਕਰਨ ਕਰਕੇ) ਕੋਈ (ਭੀ ਨਹੀਂ ਸਿਝਿਆ ਇਸਤਰਾਂ ਧਰਮ ਪੁਸਤਕ ਪ੍ਰਗਟ ਕਰਦੇ ਹਨ। (੭) ਯਾਦਵਾਂ (ਨੇ ਗੁਰੂ ਨਾਲ ਮਸਕਰੀ ਕਰਨ ਰੂਪ ਹੀ ਨਿੰਦਾ ਕੀਤੀ ਸੀ, ਅਤੇ ਉਨਾਂ ਨੂੰ) ਸਰਾਪ ਦੇਕੇ ਦੁਰਬਾਸ਼ੇ ਨੇ ਸਭਨਾਂ (ਨੂੰ) ਨਾਸ ਕਰ ਦਿਤਾ ਸੀ॥ ੫॥

ਭਾਵ--[੧] ਜਦ ਇਤੇ ਵਡੇ ੨ ਨਿੰਦਾ ਕਰਨ ਦੇ ਪਾਪ ਕਰਕੇ ਤਬਾਹ ਹੋ ਚੁਕੇ ਹਨ ਤਾਂ ਇਕ ਮਾਮੂਲੀ ਆਦਮੀ ਦੀ ਕੀ ਪਾਯਾ ਹੈ।

## ਗਿਣਤੀ ਗਿਣਨ ਵਾਲਾ ਦੁਖੀ ਹੁੰਦਾ ਹੈ

੧ ਸਭਨਾਂ ਦੇ ਸਿਰ ਗੁੰਦੀਅਨ ਗੰਜੀ ਗੁਰੜਾਵੈ।
੨ ਕੰਨ ਤਨਉੜੇ ਕਾਮਣੀ ਬੂੜੀ ਬਰੜਾਵੈ।
੩ ਨੱਥਾਂ ਨੱਕ ਨਵੇਲੀਆਂ ਨਕਟੀ ਨ ਸੁਖਾਵੈ।
੪ ਕਜਲ ਅਖੇ ਹਰਨਾਖੀਆਂ ਕਾਣੀ ਕੁਰਲਾਵੈ।

੫ ਸਭਨਾਂ ਚਾਲ ਸੁਹਾਵਣੀ ਲੰਗੜੀ ਲੰਗੜਾਵੈ।
੬ ਗਣਤ ਗਣੈ ਗੁਰਦੇਵ ਦੀ ਤਿਸ ਦੁਖ ਵਿਹਾਵੈ ॥ ੬ ॥

ਤਨਉੜੇ = ਪਿਪਲ ਵਤ੍ਰੇ। ਬੂੜੀ = ਕੰਨਾ ਤੋਂ ਹੀਨੀ।

ਅਰਥ-(੧) ਸਾਰੀਆਂ ਦੇ ਸਿਰ ਗੁੰਦੇ ਹੋਏ (ਵੇਖਕੇ) ਗੰਜੀ ਰੜ੍ਹਾਉਂਦੀ ਹੈ। (੨) ਇਸਤ੍ਰੀਆਂ ਦੇ ਟੰਨੀ ਪਿੱਪਲ ਵਤ੍ਰੇ (ਵੇਖਕੇ)ਕੰਨਾਂ ਤੋਂ ਹੀਨੀ ਝੁੜ ਬੁੜ ਕਰਦੀ ਹੈ। (੩) ਸਹੇਲੀਆਂ (ਦੇ ਨੱਕਾਂ ਵਿਚ) ਨੱਥਾਂ (ਵੇਖਕੇ) ਨੱਕ ਤੋਂ ਹੀਨੀ (ਨੂੰ) ਨਹੀਂ ਸੁਖਾਉਂਦੀ। (੪) ਹਰਨ (ਵਰਗੀਆਂ ਸੋਹਣੀਆਂ)ਅੱਖੀਆਂ ਦੇ ਵਿਚਕੱਜਲ (ਵੇਖਕੇ) ਕਾਣੀ ਰੋਂਦੀ ਹੈ। (੫) ਸਾਰਿਆਂ ਦੀ ਸੋਹਣੀ ਚਾਲ (ਵੇਖਕੇ) ਲੰਗੜੀ (ਭੀ) ਲੰਗ-ੜਾਉਂਦੀ ਹੈ। (੬) (ਜੋ ਨਿੰਦਕ)ਗੁਰਦੇਵ ਦੀ ਗਿਣਤੀ ਗਿਣਦਾ ਹੈ,ਤਿਸਦੀ(ਉਮਰਾ) ਦੁਖ (ਵਿਚ, ਬੀਤਦੀ ਹੈ) ॥ ੬ ॥

ਭਾਵ-ਪਿਛਲੇਦ੍ਰਿਸ਼ਟਾਂਤਾਂਵਾਂਗੂੰਨਿੰਦਕਭੀਆਪਨੇਔਗੁਣਨਾਂਜਾਨਕੇਦੁਖੀਹੁੰਦਾ ਹੈ।

## ਗਿਣਤੀ ਕਰਨ ਵਾਲੇ ਦਾ ਜਨਮ ਵਿਅਰਥ ਹੈ

੧ ਅਪਤ ਕਰੀਰ ਨ ਮਉਲੀਐ ਦੇ ਦੋਸ ਬਸੰਤੈ।
੨ ਸੰਢ ਸਪੁੱਤੀ ਨਾਂ ਥੀਐ ਕਣਤਾਵੈ ਕੰਤੈ।
੩ ਕੱਲਰ ਖੇਤ ਨ ਜੰਮਈ ਘਨਹਰ ਵਰਸੰਤੈ।
੪ ਪੰਗਾ ਪਿਛੈ ਚੰਗਿਆਂ ਅਵਗੁਣ ਗੁਣ ਵੰਤੈ।
੫ ਸਾਇਰ ਵਿਚ ਘੰਘੂਟਿਆਂ ਬਹੁ ਰਤਨ ਅਨੰਤੈ।
੬ ਜਨਮ ਗਵਾਇ ਅਕਾਰਥਾ ਗੁਰੁ ਗਣਤ ਗਣੰਤੈ ॥ ੭ ॥

ਕਣਤਾਵੈ = ਦੋਸ਼। ਪੰਗਾ = ਬੁਰਾ।

ਅਰਥ-(੧)ਪੱਤਿਆਂ ਤੋਂ ਹੀਨਾ ਕਰੀਰ (ਆਪੇ) ਖਿੜਦਾ ਨਹੀਂ (ਤੇ) ਦੋਸ਼ ਬਸੰਤ (ਰੁਤ ਨੂੰ) ਦੇਂਦਾ ਹੈਂ। (੨) ਬਾਂਝ (ਇਸਤ੍ਰੀ) ਆਪ ਪੁਤਰ ਵਾਲੀ ਨਹੀਂ ਹੁੰਦੀ (ਅਤੇ) ਪਤੀ (ਨੂੰ) ਦੋਸ਼ ਦੇਂਦੀ ਹੈ। (੩) ਕੱਲਰ ਵਿਚ ਖੇਤੀ ਨਹੀਂ ਜੰਮਦੀ (ਭਾਵੇਂ ਕਿੰਨਾਂ ਹੀ) ਮੀਂਹ ਵੱਸੇ। (੪) ਬੁਰਾ (ਭੀ) ਚੰਗਿਆਂ ਦੇ ਪਿਛੇ ਔਗਣਾਂ (ਤੋਂ) ਗੁਣਾਂ ਵਾਲਾ (ਹੋ ਜਾਂਦਾ ਹੈ)। (੫) (ਜਿਸ ਤਰਾਂ) ਸਮੁੰਦਰ ਵਿਚ ਬਹੁਤੇ ਘੋਘਿਆਂ (ਤੋਂ ਹੀ) ਅਨੰਤਾਂ ਰਤਨ (ਪੈਦਾ ਹੁੰਦੇਹਨ)। (੬) (ਜੋ)ਗੁਰਾਂ (ਦੇ ਕਰਤਬਾਂਦੀ ਨਿੰਦਕ)ਗਿਣਤੀ ਗਿਣਦਾ (ਹੈ, ਉਸਨੇ ਆਪਨਾ) ਜਨਮ ਵਿਅਰਥ ਗਵਾਇਆ ਹੈ ॥ ੭ ॥

ਭਾਵ-ਨਿੰਦਕ ਗੁਰੂ ਜੀ ਦੇ ਕੰਮਾਂ ਦੇ ਸਿਧਾਂਤ ਨੂੰ ਨਾ ਸਮਝਕੇਅਤੇ ਕੰਮ ਨੂੰ ਵੇਖਕੇ ਨਿੰਦਾ ਕਰਨ ਲਗ ਪੈਂਦਾ ਹੈ ॥

## ਅਕਿਰਤਘਣ ਮੰਦਿਆਂ ਤੋਂ ਮੰਦੇ ਹਨ

੧ ਨਾ ਤਿਸ ਭਾਰੇ ਪਰਬਤਾ ਅਸਮਾਨ ਖਹੰਦੇ।
੨ ਨਾ ਤਿਸ ਭਾਰੇ ਕੋਟਗੜ੍ਹ ਘਰਬਾਰ ਦਿਸੰਦੇ।
੩ ਨਾ ਤਿਸ ਭਾਰੇ ਸਾਇਰਾ ਨਦ ਵਾਹ ਵਹੰਦੇ।
੪ ਨਾ ਤਿਸ ਭਾਰੇ ਤਰਵਰਾ ਫਲ ਸੁਫਲ ਫਲੰਦੇ।
੫ ਨਾ ਤਿਸ ਭਾਰੇ ਜੀਅਜੰਤ ਅਨਗਣਤ ਫਿਰੰਦੇ।
੬ ਭਾਰੇ ਭੁਈਂ ਅਕਿਰਤਘਣ ਮੰਦੀ ਹੂ ਮੰਦੇ ॥ ੮ ॥

ਅਰਥ—(੧) (ਜੋ) ਪਹਾੜ ਅਕਾਸ਼ ਨਾਲ ਖਹਿੰਦੇ (ਹਨ, ਉਹ ਭੀ) ਉਸਨੂੰ ਭਾਰੇ ਨਹੀਂ ਹਨ। (੨) ਜੋ ਘਰ, ਬਾਰ, ਕਿਲੇ (ਤੇ) ਗੜ੍ਹ ਦਿਸਦੇ (ਹਨ, ਇਹ ਭੀ) ਉਸਨੂੰ ਭਾਰੇ ਨਹੀਂ ਹਨ। (੩) ਜੋ ਸਮੁੰਦਰ ਨਦੀਆਂ (ਤੇ) ਵਹਿਨ ਵਗਦੇ (ਹਨ, ਇਹ ਭੀ) ਉਸਨੂੰ ਭਾਰੇ ਨਹੀਂ ਹਨ। (੪) ਜੋ ਦਰਖਤ ਫਲਾਂ(ਨਾਲ) ਸੁਫਲ ਫਲਦੇ (ਹਨ, ਇਹ ਭੀ) ਉਸਨੂੰ ਭਾਰੇ ਨਹੀਂ ਹਨ। (੫) (ਜੋ) ਗਿਣਤੀ ਤੋਂ ਰਹਿਤ ਜੀਵ ਜੰਤ ਫਿਰਦੇ (ਹਨ, ਇਹ ਭੀ) ਉਸਨੂੰ ਭਾਰੇ ਨਹੀਂ ਹਨ। (੬) (ਕੇਵਲ) ਅਕਿਰਤਘਣ (ਹੀ) ਮੰਦਿਆਂ ਤੋਂ ਮੰਦੇ ਧਰਤੀ (ਨੂੰ) ਭਾਰੇ ਹਨ ॥ ੮।

ਭਾਵ—"ਅਕਿਰਤਘਣਾਂ ਹਰਿ ਵਿਸਰਿਆ ਜੋਨੀ ਭਰਮੇਤ" ਅਕਿਰਤਘਣਾਂ ਦਾ ਭਾਰ ਧਰਤੀ ਨਹੀਂ ਸਹਾਰਸਕਦੀ ਤੇਉਹਸਦਾਮਰਨ ਜੰਮਨ ਦਾ ਦੁਖਭੋਗਦੇ ਹਨ।

## ਅਕਿਰਤਘਣ ਦੀ ਦਸ਼ਾ

੧ ਮਧ ਵਿਚ ਰਿੱਧਾ ਪਾਇਕੈ ਕੁਤੇ ਦਾ ਮਾਸ।
੨ ਧਰਿਆ ਮਾਣਸ ਖੋਪਰੀ ਤਿਸ ਮੰਦੀ ਵਾਸ।
੩ ਰੱਤੂ ਭਰਿਆ ਕੱਪੜਾ ਕਰ ਕੱਜਨ ਤਾਸ।
੪ ਢੱਕ ਲੈ ਚੱਲੀ ਚੂਹੜੀ ਕਰ ਭੋਗ ਬਿਲਾਸ।
੫ ਆਖ ਸੁਣਾਏ ਪੁੱਛਿਆ ਲਾਹੇ ਵਿਸਵਾਸ।
੬ ਨਦਰੀ ਪਵੈ ਅਕਿਰਤਘਣ ਮਤ ਹੋਇ ਵਿਣਾਸ ॥ ੯ ॥

ਵਿਸਵਾਸ = ਸੰਸਾ। ਵਿਣਾਸ = ਨਿਕੰਮਾਂ।

ਅਰਥ—(੧) (ਚੂੜੀ ਨੇ) ਸ਼ਰਾਬ ਵਿਚ ਪਾਕੇ ਕੁਤੇ ਦਾ ਮਾਸ ਰਿੱਧਾ ਸੀ। (੨) (ਅਤੇ) ਮਨੁਖ (ਦੀ) ਖੋਪਰੀ (ਵਿਚ ਪਾਕੇ) ਰਖਿਆ (ਸੀ, ਤੇ) ਉਸ (ਵਿਚੋਂ) ਮੰਦੀ ਵਾਸ਼ਨਾ (ਆਉਂਦੀ)ਸੀ। (੩)(ਅਤੇ ਜਿਸ ਨਾਲ)ਉਸਨੂੰਕੱਜਨਕੀਤਾ (ਹੋਇਆ ਸੀ, ਉਹ) ਕਪੜਾ ਲਹੂ ਦਾ ਭਰਿਆ (ਹੋਇਆ ਸੀ)। (੪) (ਇਸਤਰਾਂ ਕੱਜਕੇ ਚੂੜ੍ਹੀ

ਭੋਗ ਬਿਲਾਸ ਕਰਨ (ਲਈ) ਲੈਕੇ ਚਲੀ (ਜਾਂਦੀ ਸੀ)। [੫] (ਕਿਸੇ ਨੇ) ਪੁਛਿਆ (ਬੀਬੀ) ਇਹ ਕੀ ਬਦਬੋ ਲਈ ਜਾਂਦੀ ਹੈਂ ? ਅਗੋਂ ਚੂੜ੍ਹੀ ਨੇ ਉਸਦਾ ਸੰਸਾ ਲਾਹੁਣ (ਲਈ) ਆਖਕੇ ਸੁਣਾਇਆ (ਕਿ ਕੁਤੇ ਦਾ ਮਾਸ ਸ਼ਰਾਬ ਵਿਚ ਰਿਧਾ ਹੈ, ਮਨੁਖ ਦੀ ਖੋਪਰੀ ਵਿਚ ਪਾਇਆ ਹੈ, ਉਤੋਂ ਲਹੂ ਦੇ ਭਰੇ ਕਪੜੇ ਨਾਲ ਇਸ ਲਈ ਕੱਜਕੇ ਲਈ ਜਾਂਦੀ ਹਾਂ)। (੬) (ਕਿ) ਅਕ੍ਰਿਤਘਣ ਦੀ ਨਜ਼ਰ ਪੈਕੇ (ਇਸ ਤੋਂ ਭੀ) ਨਿਕੰਮਾਂ ਨਾ ਹੋ ਜਾਵੇ।੯॥

ਭਾਵ—ਅਕ੍ਰਿਤਘਣ ਦੀ ਨਜ਼ਰ ਹੀ ਬਹੁਤ ਨਿਕੰਮੀ ਅਤੇ ਬੁਰੀ ਹੈ

## ਲੂਣ ਹਰਾਮੀ

੧ ਚੋਰ ਗਇਆ ਘਰ ਸ਼ਾਹ ਦੇ ਘਰ ਅੰਦਰ ਵੜਿਆ।
੨ ਕੁਛਾਂ ਕੂਨਾਂ ਭਾਲਦਾ ਚਉਬਾਰੇ ਚੜ੍ਹਿਆ।
੩ ਸੁਇਨਾ ਰੁੱਪਾ ਪੰਡ ਬੰਨ੍ਹ ਅਗਲਾਈ ਅੜਿਆ।
੪ ਲੋਭ ਲਹਿਰ ਹਲਕਾਇਆ ਲੂਣ ਹਾਂਡਾ ਫੜਿਆ।
੫ ਚੁਖਕੁ ਲੈਕੇ ਚੱਖਿਆ ਤਿਸ ਕੱਖ ਨ ਖੜਿਆ।
੬ ਲੂਣ ਹਰਾਮੀ ਗੁਨਹਗਾਰ ਧੜ ਧੰਮਨ ਧੜਿਆ॥ ੧੦॥

ਅਗਲਾਈ = ਬਹੁਤੀ। ਧੂੜ = ਨਗਾਰਾ। ਧੰਮੜ = ਚੋਬਾਂ ਤੂੰਗਲੀ।

ਅਰਥ—(੧) (ਇਕ) ਚੋਰ (ਚੋਰੀ ਕਰਨ) ਸ਼ਾਹੂਕਾਰ ਦੇ ਘਰ ਗਿਆ (ਤੇ ਜਾਕੇ) ਘਰ ਦੇ ਅੰਦਰ ਵੜ ਗਿਆ ਸੀ। (੨) ਆਸੇ ਪਾਸੇ ਢੂੰਢਿਆ (ਜਦ ਕੁਝ ਨਾਂ ਲੱਭਾ ਤਾਂ) ਚੁਬਾਰੇ (ਉਤੇ ਜਾ) ਚੜਿਆ ਸੀ। (੩) ਸੋਨੇ ਚਾਂਦੀ (ਦੀ) ਪੰਡ (ਤਾਂ) ਬੰਨ੍ਹ (ਲਈ, ਪਰ ਮਨ) 'ਬਹੁਤੀ (ਵਾਸ਼ਨਾਂ ਵਿਚ ਹੀ) ਫਸਿਆ (ਰਿਹਾ)। (੪) (ਇਸ ਲਈ ਜਦ) ਲੋਭ ਦੀ ਲਹਿਰ ਦਾ ਹਲਕ ਆਇਆ (ਤਦ) ਲੂਣ (ਦਾ) ਭਾਂਡਾ ਫੜ ਲਿਆ। (੫) (ਉਸ ਵਿਚੋਂ) ਥੋੜਾ ਜਿਹਾ ਲੈਕੇ ਚਖਿਆ (ਸੀ ਅਤੇ ਫਿਰ ਸੋਨੇ ਚਾਂਦੀ ਵਿਚੋਂ) ਉਹ ਕੱਖ ਭੀ ਨਹੀਂ ਲੈਕੇ ਗਿਆ (ਸੀ ਕਿਉਂਕਿ ਮਨ ਵਿਚ ਵਿਚਾਰਿਆ ਕਿ ਮੈਂ ਇਸਦਾ ਲੂਣ ਖਾ ਲਿਆ ਹੈ ਇਸ ਲਈ ਲੂਣ ਹਰਾਮੀ ਨਹੀਂ ਬਣਨਾ ਚਾਹੀਦਾ)। (੬) (ਕਿਉਂਕਿ) ਲੂਣ ਹਰਾਮੀ ਗੁਨਾਹੀ ਹੁੰਦਾ ਹੈ ( ਅਤੇ ਉਹ ਦਰਗਾਹ ਵਿਚ) ਨਗਾਰੇ (ਵਾਂਗੂੰ) ਚੋਬਾਂ (ਨਾਲ) ਕੁਟੀਦਾ ਹੈ ਅਥਵਾ—(ਜਿਵੇਂ ਤੂੜੀ ਦੇ) ਧੜ (ਨੂੰ) ਤੂੰਗਲੀ (ਨਾਲ) ਕੁਟੀਦਾ (ਹੈ, ਇਸੇ ਤਰਾਂ ਦਰਗਾਹ ਵਿਚ ਕੁਟੀਦਾ ਹੈ)।

ਭਾਵ—ਇਥੇ ਭੂਮੀਏ ਚੋਰ ਦੀ ਸਾਖੀ ਦਾ ਦ੍ਰਿਸ਼ਟਾਂਤ ਦੇਕੇ ਉਪਦੇਸਿਆ ਹੈ ਕਿ ਲੂਣ ਹਰਾਮੀ ਬਹੁਤ ਹੀ ਬੁਰਾ ਹੈ।

## ਲੂਣ ਖਾਣ ਵਾਲਿਆਂ ਦੀ ਗਿਣਤੀ

੧ ਖਾਧੇ ਲੂਣ ਗੁਲਾਮ ਹੋਇ ਪੀਹ ਪਾਣੀ ਢੋਵੈ।

੨ ਲੂਣ ਖਾਇ ਕਰ ਚਾਕਰੀ ਰਣ ਟੂਕ ਟੂਕ ਹੋਵੈ।
੩ ਲੂਣ ਖਾਇ ਧੀ ਪੁਤ ਹੋਇ ਲੱਜਾਂ ਧੋਵੈ।
੪ ਲੂਣ ਵਣੋਟਾ ਖਾਇਕੈ ਹਥ ਜੋੜ ਖੜੋਵੈ।
੫ ਵਾਟ ਵਟਾਊ ਲੂਨ ਖਾਇ ਗੁਣ ਕੰਠ ਪਰੋਵੈ।
੬ ਲੂਣ ਹਰਾਮੀ ਗੁਨਹਗਾਰ ਮਰ ਜਨਮ ਵਿਗੋਵੈ ॥ ੧੧ ॥

ਵਣੋਟਾ = ਗੁਮਾਸਤਾ। ਗੁਨਾਹ ਅਗਾਰ = ਪਾਪਾਂ ਦਾ ਘਰ।

ਅਰਥ–(੧) ਲੂਣ ਖਾਣ (ਵਾਲਾ) ਨੌਕਰ ਹੋਕੇ (ਚੱਕੀ) ਪੀਂਹਦਾ (ਤੇ) ਪਾਣੀ ਢੋਂਦਾ ਹੈ। (੨) ਲੂਣ ਖਾਣ ਕਰਕੇ ਨੌਕਰ ਜੁਧ ਵਿਚ ਟੋਟੇ ੨ ਹੋਂਦਾ ਹੈ। (੩) ਲੂਣ ਖਾਣ (ਵਾਲੇ) ਧੀ ਪੁਤ੍ਰ (ਕੁਟੰਬ ਦੀਆਂ) ਸਭ ਲੱਜਾਂ ਧੋਣ (ਵਾਲੇ) ਹੁੰਦੇ ਹਨ। (੪) (ਸਾਹ ਦਾ) ਲੂਣ ਖਾਨ (ਕਰਕੇ) ਗੁਮਾਸਤਾ (ਸ਼ਾਹ ਅਗੇ) ਹਥ ਜੋੜਕੇ ਖਲੋਂਦਾ ਹੈ। (੫) ਰਸਤੇ (ਜਾਂਦਿਆਂ) ਰਾਹੀ ਲੂਣ ਖਾਕੇ ਗੁਣਾਂ ਦਾ ਹਾਰ ਪਰੋਂਦਾ ਹੈ। (੬) ਲੂਣ ਹਰਾਮੀ ਪਾਪਾਂ ਦਾ ਘਰ ਮਰਨ ਜੰਮਨ (ਵਿਚ) ਖਰਾਬ ਹੁੰਦਾ ਹੈ ॥ ੧੧ ॥

ਭਾਵ–ਲੂਣ ਹਰਾਮੀ ਨੂੰ ਕਿਤੇ ਢੋਈ ਨਹੀਂ ਜੰਮਣਮਰਨ ਦੇਦੁਖਲਾਗਦਾ ਹੈ।

## ਧਰਮ ਸਾਲ ਦੀ ਝਾਕ

੧ ਜਿਉਂ ਮਿਰਜਾਦਾ ਹਿੰਦੂਆਂ ਗਊ ਮਾਸ ਅਖਾਜੁ।
੨ ਮੁਸਲਮਾਣਾਂ ਸੂਰਹੁ ਸਉਗੰਧ ਵਿਆਜੁ।
੩ ਸਹੁਰਾ ਘਰ ਜਾਵਾਈਐ ਪਾਣੀ ਮਦਰਾਜੁ।
੪ ਸਿਹਾ ਨ ਖਾਹੀ ਚੂਹੜਾ ਮਾਇਆ ਮੁਹਤਾਜੁ।
੫ ਜਿਉਂ ਮਿਠੇ ਮੱਖੀ ਮਰੈ ਤਿਸ ਹੋਇ ਅਕਾਜੁ।
੬ ਤਿਉਂ ਧਰਮਸਾਲ ਦੀ ਝਾਕ ਹੈ ਵਿਹੁ ਖੰਡੂ ਪਾਜੁ ॥ ੧੨ ॥

ਮਦਰਾਜ = ਸ਼ਰਾਬ। ਪਾਜ = ਗਲੇਫੀ ਹੋਈ।

ਅਰਥ–(੧) ਜਿਸਤਰਾਂ ਹਿੰਦੂਆਂ (ਦੀ) ਮਰਯਾਦਾ (ਵਿਚ) ਗਊ (ਦਾ) ਮਾਸ ਖਾਨ ਦੇ ਜੋਗ ਨਹੀਂ (ਹਰਾਮ) ਹੈ। (੨) (ਅਤੇ ਜਿਸਤਰਾਂ) ਮੁਸਲਮਾਨਾਂ (ਲਈ) ਸੂਰ ਅਤੇ ਵਿਆਜ ਦੀ ਸਹੁੰ ਹੈ। (੩) ਜਵਾਈ ਦੇ ਘਰ ਦਾ ਪਾਣੀ ਸਹੁਰੇ ਲਈ ਸ਼ਰਾਬ (ਦੇ) ਬਰਾਬਰ ਹੈ। (੪) (ਭਾਵੇਂ) ਮਾਇਆ (ਦਾ) ਲੋੜਵੰਦ (ਭੀ) ਹੋਵੇ ਪਰ ਫਿਰ (ਭੀ) ਚੂਹੜਾ ਸਹਿਆ ਨਹੀਂ ਖਾਂਦਾ। (੫) ਜਿਸ ਤਰਾਂ ਸ਼ਹਿਦ (ਉਤੇ) ਮੱਖੀ ਮਰਦੀ (ਭਾਵ ਮੋਹਤ ਹੁੰਦੀ) ਹੈ ਅਤੇ ਉਸ ਦਾ ਨਾਸ ਹੋ ਜਾਂਦਾ ਹੈ। (੬) ਇਸੇ ਤਰਾਂ ਧਰਮਸਾਲਾ (ਦੀ ਜੋ) ਝਾਕ (ਹੈ ਉਹ) ਖੰਡ (ਵਿਚ) ਗਲੇਫੀ (ਹੋਈ) ਜ਼ਹਿਰ ਹੈ ॥ ੧੨ ॥

ਭਾਵ—ਧਰਮਸਾਲਾ ਵਿਚ ਇਹਿਕੇ ਪੂਜਾ ਦੀ ਝਾਕ ਰਖਣੀ ਕਿ ਕਦੇ ਕੋਈ ਆਵੇ ਤੇ ਸਾਨੂੰ ਕੋਈ ਪੂਜਾ ਦੇਵੇ—ਮਹਾਂ ਪਾਪ ਹੈ। ਜਿਸ ਤਰਾਂ ਖੰਡ ਵਿਚ ਗਲੇਫੀ ਹੋਈ ਜ਼ੈਹਰ ਮਿਠੀ ਭਾਸਦੀ ਹੈ, ਇਸੇਤਰਾਂ ਪੂਜਾ ਚੰਗੀ ਭਾਸਦੀ ਹੈ, ਕੇਵਲਸਰੀਰ ਦੇ ਨਿਰਬਾਹ ਮਾਤਰ ਪੂਜਾ ਭੀ ਉਹਨਾਂ ਲਈ ਲੈਣੀ ਚਾਹੀਦੀ ਹੈ, ਜੋ ਭਜਨ, ਧਰਮ ਸੇਵਾ ਵਿਚ ਆਪਣਾ ਸਮਾਂ ਬਿਤਾਉਂਦੇ ਹਨ, ਪਰ ਇਹ ਪੂਜਾ ਭੀ ਗੁਰੂ ਬਨਕੇ ਨਹੀਂ ਲੈਣੀ ਚਾਹੀਦੀ ਸਗੋਂ ਸੇਵਕ ਬਨਕੇ ਨਿਰਬਾਹ ਕਰਨਾ ਚਾਹੀਦਾ ਹੈ।

## ਝਾਕ ਵਾਲੇ ਦਾ ਮੰਦਾ ਹਾਲ

੧ ਖਰਾ ਦੁਹੇਲਾ ਜਗ ਵਿਚ ਜਿਸ ਅੰਦਰ ਝਾਕ
੨ ਸੋਨੇ ਨੋ ਹਥ ਪਾਇੰਦਾ ਹੁਇ ਵੰਵੈ ਖਾਕ।
੩ ਇੱਠ ਮਿੱਤ ਪੁਤ ਭਾਇਰਾ ਵਿਹਰਨ ਸਭ ਸਾਕ।
੪ ਜੋਗ ਵਿਜੋਗ ਸਰਾਪ ਹੈ ਦੁਰਮਤਿ ਨਾਪਾਕ।
੫ ਵੱਤੈ ਮੁਤੜ ਰੰਨ ਜਿਉਂ ਦਰ ਮਿਲੈ ਤਲਾਕ।
੬ ਦੁਖ ਭੁਖ ਦਾਲਦ ਘਣਾ ਦੋਜ਼ਕ ਅਉਤਾਕ॥ ੧੩ ॥

ਵਿਹਰਨ = ਛਡ ਦੇਂਦੇ। ਅਉਤਾਕ = ਸਰਾਂ।

ਅਰਥ-(੧) ਜਿਸਦੇ ਅੰਦਰ (ਧਰਮਸਾਲ ਦੀ) ਝਾਕ (ਹੈ,ਉਹ) ਜਗਤਵਿਚ ਦੁਖੀ ਹੈ। (੨) ਜੇਕਰ ਉਹ ਸੋਨੇ ਨੂੰ ਹਥ ਪਾਉਂਦਾ ਹੈ (ਤਾਂ ਉਹ) ਖਾਕ ਹੋ ਜਾਂਦਾ ਹੈ। (੩) ਪਿਆਰੇ ਮਿਤ੍ਰ ਪੁਤ੍ਰ, ਭਰਾ (ਆਦਿਕ) ਸਾਰੇ ਸਾਕਉਸਨੂੰ ਛਡ ਦੇਂਦੇ(ਹਨ) (੪) ਖੋਟੀ ਬੁਧੀ (ਦੀ)ਅਪਵਿਤ੍ਰਤਾ ਦੇ ਸਰਾਪ (ਕਰਕੇਉਸਨੂੰ ਸਦਾ ਹੀ)ਸੋਗਵਿਜੋਗ (ਰਹਿੰਦਾ) ਹੈ। (੫) ਛੁਟੜ ਰੰਨ ਵਾਂਗੂੰ(ਉਸਨੂੰ) ਦਰਗਾਹ(ਵਿਚੋਂ) ਤਲਾਕ ਮਿਲਦਾ ਹੈ। (੬) (ਉਸਨੂੰ ਇਥੇ ਦਾ) ਦੁਖ ਭੁਖ ਦਾ ਵਡਾ ਦਰਿਦ੍ਰ (ਰਹਿੰਦਾ ਹੈ, ਅਤੇ ਅਗੇ ਜਾਕੇ) ਨਰਕਾਂ (ਰੂਪੀ) ਸਰਾਂ (ਵਿਚ ਵਾਸਾ ਮਿਲਦਾ ਹੈ)॥ ੧੩ ॥

ਭਾਵ—ਧਰਮਸਾਲ ਦੀ ਝਾਕ ਰੱਖਣ ਵਾਲੇ ਦਾ ਮੰਦਾ ਹਾਲ ਹੁੰਦਾ ਹੈ, ਹੱਡਾਂ ਵਿਚ ਪੂਜਾ ਦੀ ਅੰਸ ਪੈ ਜਾਣ ਕਰਕੇ ਵਿਹਾਰ ਨਹੀਂ ਕਰ ਸਕਦਾ ਅਤੇ ਧਰਮ ਤੋਂ ਅਗੇ ਹੀ ਮੂੰਹ ਫੇਰੀ ਬੈਠਾ ਹੈ,ਇਸਲਈਜਗਤਵਿਚਦੁਖੀ ਤੇ ਪ੍ਰਲੋਕ ਤੋਂਧੱਕੇਖਾਂਦਾਹੈ।

## ਝਾਕ ਵਾਲੇ ਦੀ ਦਸ਼ਾ

੧ ਵਿਗਾੜੇ ਚਾਟਾ ਦੁਧ ਦਾ ਕਾਜੀ ਦੀ ਚੁਖੈ।
੨ ਸਹਸ੍ਰ ਮਣਾ ਰੂਈਂ ਜਲੈ ਚਿਨਗਾਰੀ ਧੁਖੈ।
੩ ਪੂਰ ਵਿਣਾਹੇ ਪਾਣੀਐ ਖਉ ਲਾਖਹੀ ਰਖੈ।

੪ ਜਿਉ ਉਦਮਾਦੀਅਤੀ ਸਾਰ ਖਈ ਰੋਗ ਮਨੁਖੈ।
੫ ਜਿਉਂ ਜਾਲ ਪੰਖੇਰੂ ਫਾਸਦੇ ਚੁਗਣ ਦੀ ਭੁਖੈ।
੬ ਤਿਉਂ ਅਜਰਝਾਕਭੰਡਾਰਦਾ ਵਿਆਪੈ ਵੇਮੁਖੈ॥ ੧੪॥

ਅਰਥ-(੧) (ਜਿਸਤਰਾਂ) ਕਾਂਜੀ ਦੀ ਬੂੰਦ (ਨਾਲ) ਦੁਧ ਦਾ ਚਾਟਾ ਵਿਗੜ ਜਾਂਦਾ ਹੈ। (੨) (ਇਕ ਧੁਖਦੀਚਿੰਗਆਰੀ (ਨਾਲ) ਹਜ਼ਾਰਾਂ ਮਣਾਂ ਰੂੰਈ ਸੜ ਜਾਂਦੀ ਹੈ। (੩) ਪਾਣੀ ਨੂੰ ਬੂਰ ਨਾਸ ਕਰਦਾ (ਤੇ) ਦਰਖਤ ਲਾਖ (ਦੇ ਪਿਆਂ) ਨਾਸ ਹੁੰਦਾ ਹੈ। (੪) ਜਿਸਤਰਾਂ ਸੌਦਾ ਅਤੀਸਾਰ ਅਤੇ ਖਈ ਰੋਗ ਮਨੁਖ (ਨੂੰ ਵਿਚੇ ਵਿਚ ਸਾੜ ਕੇ ਮਾਰ ਦੇਂਦੇ ਹਨ)। (੫) ਜਿਸਤਰਾਂ (ਚੋਗ) ਚੁਗਣ ਦੀ ਭੁਖ (ਕਰਕੇ) ਪੰਛੀ ਜਾਲ (ਵਿਚ) ਫਸਦੇ ਹਨ। (੬) ਇਸੇਤਰਾਂ ਨਾ ਪਚਨ ਵਾਲੇ (ਪੂਜਾ ਦੇ) ਭੰਡਾਰੇ ਦੀ ਝਾਕ (ਜਿਸ) ਬੇਮੁਖ (ਨੂੰ) ਲਗਦੀ (ਹੈ, ਉਸਦਾ ਨਾਸ ਕਰਦੀ ਹੈ)। ੧੪॥

ਭਾਵ ਪੂਜਾ ਦਾ ਧਾਨ ਕਰਤਾਰ ਤੋਂ ਭੁਲ ਰੂਪ ਸੌਦਾ ਤੇ ਵਿਕਾਰਾਂ ਵਿਚਗਰਕ ਕਰਨ ਰੂਪ ਅਤੀਸਾਰ ਅਤੇ ਝਾਕ ਦਾ ਸਵਾਦ ਰੂਪੀ ਖਈ ਰੋਗ ਲਾਕੇ ਪੁਜਾਰੀ ਦਾ ਮੰਦਾ ਹਾਲ ਕਰਦਾ ਹੈ।

## ਪ੍ਰਬ ਪੂਰਕਰਣ

੧ ਅਉਚਰ ਝਾਕ ਭੰਡਾਰ ਦੀ ਚੁਖ ਲੱਗੈ ਚੱਖੀ।
੨ ਹੋਇ ਦੁਕੁਧਾ ਨਿਕਲੈ ਭੋਜਨ ਮਿਲ ਮੱਖੀ।
੩ ਰਾਤ ਸੁਖਾਲਾ ਕਿਉਂ ਸਵੈ ਤਿਨ ਅੰਦਰ ਅੱਖੀ।
੪ ਕੱਖਾਂ ਦੱਬੀ ਅੱਗ ਜਿਉਂ ਓਹ ਰਹੇ ਨ ਰੱਖੀ।
੫ ਝਾਕ ਝਕਾਈਐ ਝਾਕ ਵਾਲ ਕਰ ਭੱਖ ਅਭੱਖੀ।
੬ ਗੁਰੁ ਪਰਸਾਦੀ ਉਬਰੇ ਗੁਰ ਸਿਖਾਂ ਲੱਖੀ॥ ੧੫॥

ਅਉਚਰ = ਅਖਾਜ, ਚੁਕ = ਚਾਹ। ਦੁਕਧਾ = ਉਤਾੜ।

ਅਰਥ-(੧) ਪੂਜਾ ਦੇ ਭੰਡਾਰੇ ਦੀ ਝਾਕ ਅਭੱਖ ਹੈ, (ਪਰ ਜਿਸਨੂੰ ਇਸਦੇ) ਚੱਖਨ (ਦੀ) ਚਾਹ ਲਗਦੀ ਹੈ। (੨) ਉਸਦੀ ਉਤਾੜ (ਕੈ) ਹੋਕੇ ਨਿਕਲ ਜਾਂਦੀ (ਜਿਸਤਰਾਂ)ਮੱਖੀ(ਨਾਲ)ਮਿਲਿਆਭੋਜਨ(ਕੈ ਹੋਕੇਨਿਕਲ ਜਾਂਦਾਹੈ)। (੩) (ਜਿਨ੍ਹਦੀਆਂ) ਅੱਖਾਂ ਅੰਦਰ ਕੱਖ (ਹੈ ਉਹ) ਰਾਤ ਕਿਸਤਰਾਂ ਸੌਖਾ ਸਵੇਂਗਾ? (੩) ਜਿਸਤਰਾਂ ਕੱਖਾਂ (ਹੇਠਾਂ) ਦਬੀ (ਹੋਈ ਅੱਗ ਹੈ) ਉਹਰਖੀਂਨਹੀਂ ਰਹਿੰਦੀ।(੫) (ਜੋ) ਝਾਕ ਵਾਲਾ (ਹੈ ਉਹ) ਝਾਕ (ਨੂੰ ਹੀ) ਝਾਕਦਾ (ਹੋਇਆ) ਨਾ ਖਾਨ ਵਾਲੇ ਪਦਾਰਥ ਦਾਭੀ ਖਾਨਾ ਕਰਦਾ ਹੈ। (੬) (ਜਿਹਨਾਂ) ਗੁਰ ਸਿਖਾਂ ਨੇ ਇਹ ਗਲ਼ ਜਾਣੀ ਹੈ, ਉਹ ਗੁਰੂ ਜੀ ਦੀ ਕਿਰਪਾ ਨਾਲ ਝਾਕ ਤੋਂ ਬਚੇ ਹਨ।੧੫॥

ਭਾਵ—ਗੁਰੂ ਜੀ ਦੀ ਕ੍ਰਿਪਾ ਹੀ ਪੂਜੀ ਦੇ ਧਾਨ ਤੋਂ ਬਚਾਂਦੀ ਹੈ।

## ਝਾਕ ਵਾਲਿਆਂ ਦੇ ਲਛਨ

੧ ਜਿਉਂ ਘੁਣ ਖਾਧੀ ਲਕੜੀ ਵਿਣ ਤਾਣ ਨਿਤਾਣੀ।
੨ ਜਾਣ ਡਰਾਵਾ ਖੇਤ ਵਿਚ ਨਿਰਜੀਤ ਪਰਾਣੀ।
੩ ਜਿਉਂ ਧੂਅਰ ਝੜਵਾਲ ਦੀ ਕਿਉਂ ਵਰਸੈ ਪਾਣੀ।
੪ ਜਿਉਂ ਥਣ ਗਲਵਿਚ ਬੱਕਰੀ ਦੁਹਿ ਦੁੱਧ ਨ ਆਣੀ।
੫ ਝਾਕੈ ਅੰਦਰ ਝਾਕਵਾਲ ਤਿਸ ਕਿਆ ਨੀਸਾਣੀ।
੬ ਜਿਉਂ ਚੰਮ ਚੱਟੈ ਗਾਇ ਮਹਿ ਉਹ ਭਰਮ ਭੁਲਾਣੀ॥੧੬।

ਡਰਾਉਨਾ = ਆਦਮੀ। ਝੜਵਾਲ = ਬਦਲ।

ਅਰਥ—(੧) ਜਿਸਤਰਾਂ ਘੁਣ (ਦੀ) ਖਾਧੀ (ਹੋਈ) ਲਕੜੀ ਜੋਰ ਤੋਂ ਬਿਨਾਂ ਕਮਜ਼ੋਰੀ (ਹੋ ਜਾਂਦੀ ਹੈ)। (੨) (ਜਿਸਤਰਾਂ) ਖੇਤ ਵਿਚ ਡਰਾਉਨਾ ਮਨੁਖ ਜਾਨ ਤੋਂ ਹੀਨਾ ਜਾਣੀਦਾ ਹੈ। (੩) ਜਿਸਤਰਾਂ ਧੂੰਆਂ ਬੱਦਲ ਦੀ (ਤਰਾਂ ਕੇ ਭੀ) ਕਿਸਤਰਾਂ ਪਾਣੀ ਵਸਾਵੇਗਾ। (੪) ਜਿਸਤਰਾਂ ਬਕਰੀ ਦੇ ਗਲ ਵਿਚਾਲੇ ਥਣਾਂ ਨੂੰ ਚੋਇਆਂ ਦੁਧ ਨਹੀਂ ਨਿਕਲਦਾ। (੫) (ਜੋ) ਝਾਕ ਵਾਲਾ (ਹੈ) ਝਾਕ (ਦੇ) ਅੰਦਰ (ਹੈ) ਉਸਦੀ ਕੀਹ ਨਿਸ਼ਾਣੀ ਹੈ। (੬) ਜਿਸਤਰਾਂ (ਤੂੜੀ ਦੇ ਭਰੇ ਹੋਏ) ਚੰਮ ਨੂੰ ਗਾਈਆਂ ਮਹੀਆਂ ਚੱਟਦੀਆਂ ਹਨ, (ਕਿਉਂਕਿ) ਉਹ ਭਰਮ (ਵਿਚ) ਭੁਲੀਆਂ (ਹੋਈਆਂ) ਹਨ, ਇਸੇ ਤਰਾਂ ਝਾਕ ਵਾਲਿਆਂ ਦੀ ਬੁਧੀ ਭਰਮ ਵਿਚ ਭੁਲੀ ਹੋਈ ਹੈ॥ ੧੬॥

ਭਾਵ—ਪੂਜਾ ਦਾ ਧਾਨ ਖਾਨ ਵਾਲੇ ਦੀ ਬੁਧੀ ਮਲੀਨ ਹੋ ਜਾਂਦੀ ਹੈ, ਇਸ ਲਈ ਉਸਨੂੰ ਭਲੇ ਬੁਰੇ ਦੀ ਸੂਝ ਨਹੀਂ ਰਹਿੰਦੀ।

## ਸਾਧ ਅਸਾਧ ਦੀ ਪ੍ਰੀਖਿਆ

੧ ਗੁੱਛਾ ਹੋਇ ਧ੍ਰਿਕੋਨਿਆਂ ਕਿਉਂ ਵੜੀਐ ਦਾਖੈ।
੨ ਅੱਕੈ ਕੇਰੀ ਖੱਖੜੀ ਕੋਈ ਅੰਬ ਨ ਆਖੈ।
੩ ਗਹਣੇ ਜਿਉਂ ਜਰਪੋਸ ਦੇ ਨਾਹੀਂ ਸੋਇ ਨ ਆਖੈ।
੪ ਫਟਕ ਨ ਪੁਜਨਿ ਹੀਰਿਆਂ ਓਇ ਭਰੈ ਬਿਆਖੈ।
੫ ਧਉਲੇ ਦਿਸਨ ਛਾਹਿ ਦੁਧ ਸਾਦਹੁ ਗੁਣ ਗਾਖੈ।
੬ ਤਿਉ ਸਾਧ ਅਸਾਧ ਪਰੱਖੀਅਨਿ ਕਰਤੂਤ ਸੁਭਾਖੈ॥੧੭॥

ਜਰਪੋਸ = ਮੁਲੰਮਾ। ਫਟਕ = ਬਲੌਰ। ਬਿਆਖੈ = ਮੁਲ

ਅਰਥ—(੧) (ਜੋ) ਧਤੂਰਿਆਂ (ਦਾ) ਗੁਛਾ ਹੁੰਦਾ ਹੈ ਉਹ ਕਿਸਤਰਾਂ ਦਾਖਾ

(ਦਾ ਗੁਛਾ) ਕਹੀਦਾ ਹੈ। (੨) ਅੱਕ ਦੀ ਖੱਖੜੀ ਨੂੰ ਕੋਈ ਭੀ ਅੰਬ ਨਹੀਂ ਆਖਦਾ (੩) ਜਿਸਤਰਾਂ ਮੁਲੰਮੇ ਦੇ ਗਹਿਣੇ ਸੋਨੇ (ਦੀ) ਸਾਖ ਨਹੀਂ (ਭਰਦੇ ਹਨ ਤੇ)। (੪) ਬਿਲੌਰ ਹੀਰਿਆਂ (ਦੇ ਬਰਾਬਰ) ਨਹੀਂ ਪੁਜਦੇ (ਹਨ, ਕਿਉਂਕਿ) ਉਹ (ਹੀਰੇ ਵਡੇ) ਭਾਰੇ ਮੁਲ ਦੇ ਹਨ। (੫) ਲੱਸੀ (ਤੇ) ਦੁਧ ਚਿਟੇ ਦਿਸਦੇ (ਹਨ, ਪਰ) ਗੁਣ ਸੁਆਦ ਤੋਂ ਜਾਨੇ ਜਾਂਦੇ ਹਨ। (੬) ਇਸੇ ਤਰਾਂ ਸਾਧ (ਤੇ) ਅਸਾਧ ਕਰਤੂਤ (ਅਤੇ ਬੋਲੀ (ਤੋਂ) ਪਰਖੇ ਜਾਂਦੇ ਹਨ ॥ ੧੭ ॥

ਭਾਵ—ਜੋ ਕਹਿਣੀ ਤੇ ਕਰਨੀ ਦਾ ਪੂਰਾ ਹੈ ਉਹ ਸਾਧ ਹੈ ਅਤੇ ਜੋ ਕਹਿੰਦਾ। ਕੁਝਤੇ ਕਰਦਾ ਕੁਝਹੋਰ ਹੈਉਹ ਅਸਾਧਹੈ ਭੇਖ ਵੇਖਕੇ ਭੁਲ ਨਹੀਂ ਜਾਣਾ ਚਾਹੀਦਾ।

## "ਚਾਰ ਵਰਣ ਇਕ ਵਰਨ ਕਰ"

੧ ਸਾਵੇ ਪੀਲੇ ਪਾਨ ਹੋਹਿ ਉਇ ਵੇਲਹੁ ਤੁਟੈ।
੨ ਚਿੱਤ ਮਿਤਾਲੈ ਫੋਫਲੇ ਫਲ ਬਿਰਖਹੁ ਛੁਟੈ।
੩ ਕੱਥਹੁ ਰੇਹੀ ਭੂਸਲੀ ਦੇ ਚਾਵਲ ਚੁਟੈ।
੪ ਚੂਨਾਂ ਦਿਸੈ ਉਜਲਾ ਦੇਹ ਪੱਥਰ ਕੁਟੈ।
੫ ਆਪਗਵਾਇ ਸਮਾਇਮਿਲ ਰੰਗ ਚੀਚਵਹੁਟੈ।
੬ ਤਿਉ ਚਹੁ ਵਰਨਾ ਵਿਚ ਸਾਧ ਹਨ ਗੁਰਮੁਖ ਮੁਹਿ ਜੁਟੈ॥੧੮॥

ਫੋਫਲੇ – ਸੁਪਾਰੀਆਂ। ਹੁਰੇਹੀ = ਹੌਲੀ। ਚੁੱਟੈ = ਚੁਟਕੀ। ਦਾ = ਸਾੜਕੇ

ਅਰਥ (੧) ਜੋ ਪਾਨ ਸਾਵੇ ਪੀਲੇ ਹਨ ਉਹ ਵੇਲ ਨਾਲੋਂ ਟੁਟਦੇ ਹਨ। (੨) ਸੁਪਾਰੀਆਂ ਫਲ ਚਿਤ ਮਿਤਾਲੇ (ਰੰਗ ਦੀਆਂ ਹੋਕੇ) ਬਿਰਛ ਨਾਲੋਂ ਟੁਟਦੀਆਂ ਹਨ। (੩) ਕੱਥ ਹੌਲੀ (ਤੇ) ਭੂਸਲੀ (ਹੁੰਦੀ ਹੈ, ਜੋ) ਚਾਵਲ (ਜਿੰਨੀ) ਚੁਟਕੀ ਨਾਲ ਪਾਈਦੀ ਹੈ (੪) ਚੂਨਾ ਚਿੱਟਾ ਦਿਸਦਾ (ਹੈ, ਜੋ) ਪਥਰ ਸਾੜਕੇ ਕੁਟਿਆ (ਹੁੰਦਾਹੈ) (੫) (ਜਦ ਸਾਰੇ) ਮਿਲਕੇ ਆਪਣਾ (ਰੰਗ)ਗਵਾਕੇ ਨਾਸ ਹੁੰਦੇ(ਹਨ,ਤਾਂ ਉਨਾਂਵਿਚੋਂ) ਚੀਚ ਵਹੁਟੀ (ਵਾਂਗੂ ਲਾਲ) ਰੰਗ (ਨਿਕਲਦਾ ਹੈ)। (੬)ਇਸੇ ਤਰਾਂ ਵਰਨਾਂ ਵਿਚੋਂ ਗੁਰਮੁਖਾਂ (ਨਾਲ) ਮੂੰਹ ਜੋੜਕੇ ਸਾਧ ਹੁੰਦੇ ਹਨ ॥ ੧੮ ॥

ਭਾਵ—"ਕਬੀਰ ਹਰਦੀ ਪੀਲਤਨ ਹਰੈ ਨ ਚਿਹਨ ਚੁਨ ਰਹਾਇ ॥ ਬਲਿਹਾਰੀ ਇਸ ਪ੍ਰੀਤ ਕੇ ਜਿਹ ਜਾਤ ਵਰਨ ਕੁਲ ਜਾਇ ॥" ਦਾ ਭਾਵ ਹੈ।

## ਸਵਾਂਗੀ ਸਾਧ

੧ ਚਾਕਰ ਸਬ ਸਦਾਇਦੇ ਸਾਹਿਬ ਦਰਬਾਰੇ।
੨ ਨਿਵਨਿਵ ਕਰਨ ਜੁਹਾਰੀਆਂ ਸਬਸੈ ਹਥੀਆਰੇ।
੩ ਮਜਲਸ ਬਹਿ ਬਾਫਾਇਦੇ ਬੋਲ ਬੋਲਨਿ ਭਾਰੇ।

੪ ਗਲੀਏਂ ਤੁਰੇ ਨਚਾਇਦੇ ਗਜਗਾਹ ਸਵਾਰੇ।
੫ ਰਣਵਿਚਪਾਇਆਂ ਜਾਣੀਅਨਿ ਜੋਧ ਭੱਜਨਹਾਰੇ।
੬ ਤਿਉ ਸਾਂਗ ਸਿਞਾਪਨ ਸਨਮੁਖਾਂਬੇਮੁਖ ਹਤਿਆਰੇ।੧੯।

ਬਫਾਇਦੇ = ਦਮ ਮਾਰਦੇ। ਤੁਰੇ = ਘੋੜੇ। ਗਜਗਾਹ = ਚਾਬਕਾਂ।

ਅਰਥ–(੧) ਸਾਹਿਬ (ਦੇ) ਦਰਬਾਰ ਸਾਰੇ (ਹੀ) ਨੌਕਰ ਸਦਾਉਂਦੇ ਹਨ। (੨) ਸਾਰੇ (ਹੀ ਹਥਿਆਰਾਂ ਵਾਲੇ (ਤੇ) ਨਿਉਂ ਨਿਉਂਕੇ ਮਥੇ ਟੇਕਦੇ ਹਨ। (੩) ਮਜਲਸਾਂ (ਵਿਚ) ਬਹਿਕੇ ਦਮ ਮਾਰਦੇ ਅਤੇ ਭਾਰੇ ਬੋਲ ਬੋਲਦੇ ਹਨ। (੪) ਗਲੀਆਂ ਵਿਚ ਘੋੜੇ ਨਚਾਉਂਦੇ (ਹਨ) ਚਾਬਕਾਂ ਸਵਾਰਦੇ ਹਨ। (੫) (ਪਰ) ਜੁਧ ਵਿਚ ਪਿਆਂ ਹੀ ਜਾਣੀਦਾ ਹੈ ਜੋ ਸੂਰਮੇ (ਕੌਣ ਹਨ, ਤੇ) ਭੱਜਨ ਵਾਲੇ (ਕੇਹੜੇ ਹਨ)। (੬) (ਜਦ) ਪ੍ਰੀਖਿਆ ਲਈ ਗੁਰੂ ਜੀ) ਸਵਾਂਗ (ਧਰਦੇ ਹਨ, ਤਦ) ਸਨਮੁਖ (ਤੇ) ਬੇਮੁਖ ਹਤਿਆਰੇ ਸਿਞਾਪਦੇ ਹਨ ॥ ੧੯ ॥

ਭਾਵ–ਜਦ ਸਤਿਗੁਰੂ ਜੀ ਕਮੇਟੀ ਉਤੇ ਸਿਖ ਦੀ ਪਰਖ ਕਰਦੇ ਹਨ ਤਾਂ ਪੂਰਨ ਸਿਖ ਹੀ ਸਾਬਤ ਰਹਿੰਦੇ ਹਨ।

## ਗੁਰੂ ਸਵਾਂਗ

੧ ਜੇ ਮਾਂ ਹੋਵੈ ਜਾਰਨੀ ਕਿਉਂ ਪੁੱਤ ਪਤਾਰੇ।
੨ ਗਾਈਂਮਾਣਕਨਿਗਲਿਆਪੇਟਪਾੜਨਾਮਾਰੇ।
੩ ਜੇ ਪਿਰ ਬਹੁ ਘਰ ਹੰਢਣਾ ਸਤ ਰਖੈ ਨਾਰੇ।
੪ ਅਮਰ ਚਲਾਵੈ ਚੰਮ ਦੇ ਚਾਕਰ ਵੇਚਾਰੇ।
੫ ਜੇ ਮਦ ਪੀਤਾ ਬਾਮਣੀ ਲੋਇ ਲੁਝਣ ਸਾਰੇ।
੬ ਜੇ ਗੁਰ ਸਾਂਗ ਵਰਤਦਾ ਸਿਖ ਸਿਦਕ ਨ ਹਾਰੇ।੨੦।

ਜਾਰਨੀ = ਵਿਭਚਾਰਨੀ। ਪਤਾਰੇ – ਨਿੰਦਾ। ਅਮਰ – ਰਾਜਾ।

ਅਰਥ–(੧) ਜੇਕਰ ਮਾਂ ਵਿਭਚਾਰਨੀ ਹੋਵੇ (ਤਾਂ) ਪੁਤ੍ਰ ਕਿਸਤਰਾਂ (ਉਸਨੂੰ) ਨਿੰਦੇਗਾ (ਭਾਵ ਨਹੀਂ ਨਿੰਦਾ ਕਰ ਸਕਦਾ)। (੨) (ਜੇਕਰ) ਗਊ ਨੇ ਮਾਣਕ ਨਿਗਲ ਲਿਆ (ਹੋਵੇ ਤਾਂ ਉਸਦਾ) ਢਿੱਡ ਪਾੜਕੇ ਨਹੀਂ ਮਾਰੀਦਾ। (੩) ਜੇਕਰ ਪਤੀ ਬਹੁਤੇ ਘਰੀਂ ਫਿਰਨ ਵਾਲਾ (ਭਾਵ ਵਿਕਾਰੀ) ਹੈ। (ਤਦ ਭੀ) ਇਸਤਰੀ (ਨੂੰ) ਸਤ ਰਖਨਾ (ਚਾਹੀਦਾ ਹੈ)। (੪) (ਜੇਕਰ) ਰਾਜਾ ਚੰਮ ਦੇ (ਰੁਪਏ) ਚਲਾਵੇ (ਤਾਂ) ਵਿਚਾਰੇ (ਨੌਕਰਾਂ ਦਾ ਕੀਹ ਚਾਰਾ ਹੈ। (੫) ਜੇਕਰ ਬ੍ਰਾਹਮਣੀ (ਨੇ) ਸ਼ਰਾਬ ਪੀਤਾ (ਹੋਵੇ ਤਾਂ ਉਸਨੂੰ ਵੇਖਕੇ) ਸਾਰੇ ਲੋਕ(ਵਿਚੋ ਵਿਚ)ਕੁੜਦੇ ਹਨ।(੬)ਜੇਕਰ ਗੁਰੂ ਸ੍ਵਾਂਗ ਵਰਤਦਾ (ਹੋਵੇ ਤਾਂ) ਸਿੱਖ ਨੂੰ ਸਿਦਕ ਨਹੀਂ ਹਾਰਨਾ ਚਾਹੀਦਾ ॥ ੨੦ ॥

ਭਾਵ—ਸਿਖ ਨੂੰ ਗੁਰੂ ਦੀ ਨਿੰਦਾ ਤੋਂ ਹੱਟਾਉਣਾ ਹੀ ਇਸਦੇ ਕਥਨ ਦਾ ਪ੍ਰਯੋਜਨ ਹੈ ਕਿਉਂਕਿ ਗੁਰੂ ਸਿਖ ਦੇ ਭਲੇ ਲਈ ਕਈ ਤਰਾਂ ਦੇ ਸਵਾਂਗ ਧਰਦੇ ਹਨ, ਅਤੇ ਆਪ ਸਦਾ ਹੀ ਨਿਰਦੋਸ਼ ਹਨ, ਇਹ ਵਿਚਾਰਕੇ ਸਿਖ ਨੂੰ ਸਿਦਕ ਨਹੀਂ ਹਾਰਨਾ ਚਾਹੀਦਾ, ਪਰ ਇਸ ਕਥਨ ਵਿਚ ਇਕ ਅਲੌਕਕ ਮਣਕ ਹੰਕਾਰ ਨੂੰ ਪੈਦਾ ਕਰਨ ਵਾਲੀ ਹੈ, ਜਿਸ ਕਰਕੇ ਅਵੱਸ ਹੀ ਸਿਖ ਦੇ ਮਨ ਵਿਚ ਹੰਕਾਰ ਪੈਦਾ ਹੋ ਜਾਂਦਾ ਹੈ।

ਇਤਿਹਾਸ ਵਿਚ ਲਿਖਿਆ ਹੈ ਕਿ ਇਹ ਪੌੜੀ ਸੁਣਕੇ ਸਤਿਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਭਾਈ ਜੀ ਦਾ ਸਿਦਕ ਵੇਖਣ ਲਈ ਉਹਨਾਂ ਨੂੰ ਕਾਬਲ ਘੋੜੇ ਖਰੀਦਨ ਲਈ ਭੇਜਿਆ ਤੇ ਕਿਹਾ ਜਦ ਤਕ ਘੋੜੇ ਸਾਡੇ ਪਸੰਦ ਨਾ ਹੋਣ ਤਦ ਤਕ ਮੁਲ ਨਹੀਂ ਦੇਣਾ, ਇਹ ਸੁਣਕੇ ਭਾਈ ਜੀ ਮਾਇਆ ਤੇ ਦੁਨੀਚੰਦ ਜੀ ਆਦਿਕ ਪੰਜਾਂ ਸਿਖਾਂ ਨੂੰ ਨਾਲ ਲੈਕੇ ਕਾਬਲ ਗਏ ਅਤੇ ਘੋੜੇ ਲੈਕੇ ਗੁਰੂ ਜੀ ਦੇ ਪਾਸ ਭੇਜੇ, ਜਦ ਮੁਲ ਦੇਣ ਦਾ ਹੁਕਮ ਗੁਰੂ ਜੀ ਵਲੋਂ ਚਲਾ ਗਿਆ ਤੇ ਪਠਾਨ ਸੁਦਾਗਰ ਮੁਲ ਲੈਣ ਲਈ ਆ ਗਏ, ਤਦ ਭਾਈ ਜੀ ਨੇ ਮਾਇਆ ਦੇ ਸੰਦੂਕਾਂ ਨੂੰ ਜਾਕੇ ਖੋਹਲਿਆ ਤਾਂ ਵਿਚੋਂ ਠੀਕਰੀਆਂ ਵੇਖਕੇ ਹੈਰਾਨ ਹੋਏ ਅਤੇ ਕਈ ਤਰਾਂ ਦੀਆਂ ਵਿਚਾਰਾਂ ਦੀ ਲੈਹਰ ਵਿਚ ਸਿਦਕ ਰੁੜ੍ਹਾਕੇ ਆਪ ਤੰਬੂ ਦੇ ਪਿਛਲੇ ਪਾਸਿਓਂ ਹੀ ਕਿਲੇ ਪੁਟਕੇ ਕਾਂਸ਼ੀ ਵਿਚ ਜਾ ਬਿਰਾਜੇ। ਇਧਰ ਸਿਖਾਂ ਨੇ ਬਹੁਤ ਚਿਰ ਉਡੀਕਿਆ ਪਰ ਅੰਤ ਆਪ ਸੁਦਾਗਰਾਂ ਨੂੰ ਮਾਇਆ ਦੇਕੇ ਟੋਰਿਆ ਤੇ ਆਪ ਹੋਰ ਕੁਝ ਘੋੜੇ ਮੁਲ ਲੈਕੇ ਸ੍ਰੀ ਅੰਮ੍ਰਿਤਸਰ ਜੀ ਵਲ ਟੁਰ ਪਏ, ਜਦ ਗੁਰੂ ਜੀ ਦੇ ਪਾਸ ਆਏ ਤਾਂ ਗੁਰੂ ਜੀ ਨੇ ਪੁਛਿਆ ਸਿਦਕੀ ਸਿਖ ਭਾਈ ਗੁਰਦਾਸ ਜੀ ਕਿਥੇ ਹਨ ? ਸਿਖਾਂ ਨੇ ਉਤਰ ਦਿਤਾ ਸਤਿਗੁਰੂ ਜੀ ਤੁਸੀਂ ਆਪ ਜਾਣੀਜਾਣ ਹੋ, ਅਤੇ ਸਾਰਾ ਪ੍ਰਸੰਗ ਸੁਣਾਇਆ। ਇਸ ਦੇ ਮਗਰੋਂ ਸਤਿਗੁਰੂ ਜੀ ਨੇ ਭਾਈ ਜੇਠੇ ਜੀ ਦੇ ਹਥ ਹੁਕਮ ਨਾਮਾ ਕਾਂਸ਼ੀ ਦੇ ਰਾਜੇ ਵਲ ਭੇਜਿਆ ਕਿ "ਸਾਡਾ ਚੋਰ ਭਾਈ ਗੁਰਦਾਸ ਹੈ, ਉਸਦੀਆਂ ਮੁਸ਼ਕਾਂ ਬੰਨ੍ਹਕੇ ਇਸ ਸਿਖ ਨਾਲ ਭੇਜ ਦੇਵੋ"। ਅੰਤ ਜਦ ਭਾਈ ਸਾਹਿਬ ਜੀ ਮੁਸ਼ਕਾਂ ਬੰਨ੍ਹ ਕੇ ਤੇ ਹਿਰਦੇ ਅੰਦਰ ਬੇਨਤੀਆਂ ਕਰਦੇ ਹੋਏ ਮੀਰੀ ਪੀਰੀ ਦੇ ਮਾਲਕ ਸਤਿਗੁਰੂ ਜੀ ਦੇ ਹਜ਼ੂਰ ਆਏ ਅਨੇਕਾਂ ਕਬਿੱਤ ਤੇ ਇਹ ਪਉੜੀ ਬੇਨਤੀ ਦੇ ਢੰਗ ਤੇ ਪੜ੍ਹੀ।

## ਸਵਾਂਗ ਅੰਦਰ ਵਿਰਲੇ ਬੰਦੇ ਸਾਬਤ ਰਹਿੰਦੇ ਹਨ

੧ ਧਰਤੀ ਉੱਪਰ ਕੋਟਗੜ੍ਹ ਭੁਇਚਾਲ ਕਬੰਦੇ।
੨ ਝੱਖੜ ਆਏ ਤਲਵਾਰ ਸਰਬੱਤ ਹਿਲੰਦੇ।
੩ ਡਵ ਲੱਗੈ ਉਜਾੜ ਵਿਚ ਸਭ ਘਾਹ ਜਲੰਦੇ।
੪ ਹੜ ਆਏ ਕਿਨ ਥੰਮੀਅਨ ਦਰੀਆਉ ਵਹੰਦੇ।
੫ ਅੰਬਰ ਪਾਟੇ ਥਿਗਲੀ ਕੂੜਿਆਰ ਕਰੰਦੇ।

੬ ਸਾਂਗੈ ਅੰਦਰ ਸਾਬਤੇ ਸੇ ਵਿਰਲੇ ਬੰਦੇ ॥ ੧੨ ॥

ਡਵ = ਅੱਗ। ਥਿਗਲੀ = ਟਾਕੀ।

ਅਰਥ–(੧) ਧਰਤੀ ਉਤੇ (ਜੋ) ਛੋੜਾਂ ਗੜ(ਹਨ, ਉਹ)ਭੁਚਾਲ(ਦੇ ਆਇਆਂ) ਕੰਬ ਜਾਂਦੇ ਹਨ। (੨) (ਅਤੇ) ਝਖੜ (ਦੇ) ਆਇਆਂ ਸਾਰੇ (ਹੀ) ਦਰਖਤ ਹਿਲਦੇ ਹਨ। (੩) ਉਜਾੜ ਵਿਚ ਅਗ ਲਗਿਆਂ ਸਾਰੇ (ਹੀ) ਘਾਹ ਸੜ ਜਾਂਦੇ ਹਨ। (੪) ਹੜ੍ਹ (ਦੇ) ਆਇਆਂ ਵਗਦੇ ਦਰਿਆਵਾਂ ਨੂੰ ਕਿਸਨੇ ਰੋਕਿਆ ਹੈ ? (ਭਾਵਕਿਸੇਕੋਲੋਂ ਨਹੀਂ ਰੁਕਦੇ)। (੫) ਅਕਾਸ (ਦੇ) ਪਾਟਿਆਂ ਟਾਕੀ (ਦਾ ਲਾਉਣਾ) ਝੂਠਾਹੀਕਰਨਾ ਹੈ। (੬) (ਹੇ ਗੁਰੂ ਜੀ ! ਜੋ ਆਪ ਦੇ) ਸਵਾਂਗ ਅੰਦਰ ਸਾਬਤ (ਰਹਿੰਦੇ ਹਨ) ਉਹ ਬੰਦੇ ਵਿਰਲੇ (ਹਨ) ॥ ੨੧ ॥

ਭਾਵ–ਜਦਇਹ ਪਉੜੀ ਸਤਿਗੁਰੂ ਜੀ ਨੇ ਸੁਣੀ ਤਾਂ ਫਿਰ ਭਾਈ ਸਾਹਿਬ ਜੀ ਨੂੰ ਆਖਿਆ–ਭਾਈ ਜੀ ! ਆਪਨੇ ਜੋ ਉਸ ਦਿਨ ਸੰਗਤ ਵਿਚ "ਜੇ ਮਾਂ ਹੋਵੇ ਜਾਰਨੀ" ਪਉੜੀ ਪੜ੍ਹੀ ਸੀ ਉਸ ਵਿਚ ਹੰਕਾਰ ਦੀ ਅੰਸ ਸੀ, ਅਤੇ ਹੰਕਾਰ ਸਿਖੀ ਦੇ ਅਸੂਲਾਂ ਤੋਂ ਬਾਹਰ ਕਰਦਾ ਹੈ ਇਸ ਲਈ ਇਹ ਸਾਰਾ ਸਵਾਂਗ ਵਰਤਾਇਆ ਹੈ। ਤਦ ਭਾਈ ਸਾਹਿਬ ਜੀ ਨੇ ਫਿਰ ਪ੍ਰੇਮ ਨਾਲ ਇਹ ਪਉੜੀ ਉਚਾਰੀ:–

ਗੁਰੂ ਦੀ ਕ੍ਰਿਪਾ ਨਾਲ ਸਾਬਤ ਰਹੀਦਾ ਹੈ !

੧ ਜੇ ਮਾਂ ਪੁਤੈ ਵਿੱਸ ਦੇਇ ਤਿਸਤੇ ਕਉਣ ਪਿਆਰਾ।
੨ ਜੇ ਘਰ ਭੰਨੇ ਪਾਹਰੂ ਕਉਣ ਰੱਖਣ ਹਾਰਾ।
੩ ਬੇੜਾ ਡੋਬੇ ਪਾਤਨੀ ਕਉਨ ਪਾਰ ਉਤਾਰਾ।
੪ ਆਗੂ ਲੈ ਉਝੜ ਪਵੈ ਕਿਸ ਕਰੈ ਪੁਕਾਰਾ।
੫ ਜੇਕਰ ਖੇਤੈ ਖਾਇ ਬਾੜ ਕੋ ਲਹੈ ਨ ਸਾਰਾ।
੬ ਜੇ ਗੁਰ ਭਰਮਾਏ ਸਾਂਗਕਰ ਕਿਆ ਸਿੱਖ ਵਿਚਾਰਾ॥ ੨੨ ॥

ਅਰਥ–(੧) ਜੇਕਰ ਮਾਂ (ਹੀ) ਪੁਤਰ (ਨੂੰ) ਜ਼ਹਰ ਦੇਵੇ (ਤਾਂ) ਉਸ ਨਾਲੋਂ (ਹੋਰ) ਕੌਣ ਪਿਆਰਾਹੈ, ਜੋ ਉਸਨੂੰ ਬਚਾਵੇਗਾ ? ਭਾਵ! ਕੋਈਨਹੀਂ ਬਚਾਸਕਦਾ)। (੨) ਜੇਕਰ ਘਰ ਨੂੰ ਪਹਿਰੇ ਵਾਲਾ ਹੀ ਭੰਨੇ (ਤਾਂਉਸ ਕੋਲੋਂ) ਰਖਿਆ ਕਰਨ ਵਾਲਾ ਕੌਣ ਹੈ ? (ਭਾਵ ਕੋਈ ਰਾਖਾ ਨਹੀਂ ਹੈ)। (੩) (ਜਦ) ਪਤਨ ਵਾਲਾਹੀ ਬੇੜਾ ਡੋਬੇ ਤਾਂ ਪਾਰ ਕੌਣ ਉਤਾਰੇਗਾ ? (ਭਾਵ ਕੋਈ ਨਹੀਂ ਪਾਰ ਲੰਘਾ ਸਕਦਾ)। (੪ (ਜੇਕਰ) ਆਗੂ (ਹੀ ਸਾਥ) ਲੈਕੇ ਕੁਰਾਹੇ ਪੈ ਜਾਵੇ (ਤਾਂ ਸਾਥ) ਕਿਸ (ਅਗੇ) ਪੁਕਾਰ ਕਰੇਗਾ। (ਕਿਉਂਕਿ ਉਸਦੀ ਪੁਕਾਰ ਸੁਣਨ ਵਾਲਾਹੋਰ ਕੋਈਨਹੀਂ ਹੈ)। (੫)ਜੇਕਰ ਖੇਤ ਨੂੰ ਵਾੜ ਖਾਵੇ (ਤਾਂ ਉਸ ਖੇਤ ਦੀ) ਕੋਈ ਸਾਰ ਨਹੀਂ ਲੈਂਦਾ। (੬) (ਇਸੇ ਤਰਾਂ)ਜੇਕਰ ਗੁਰੂ ਸ੍ਵਾਂਗ ਕਰਕੇ ਭਰਮਾਵੇ (ਤਾਂ) ਵਿਚਾਰਾ ਸਿਖ ਕੀਹ ਹੈ ॥ ੨੨ ॥

ਭਾਵ–ਜਿਸਦਾ ਸਿਦਕ ਗੁਰਾਂ ਦੇ ਸ੍ਵਾਂਗਾਂ ਅਗੇ ਨਾ ਡੋਲੇ, ਅਜੇਹਾ ਸਿਖ ਕੋਈ ਨਹੀਂ ਹੈ ਪਰ ਹਾਂ:–

## ਪਿਛਲੇ ਪ੍ਰਸੰਗ ਨਾਲ

੧ ਜਲ ਵਿਚ ਕਾਗਦ ਲੂਣ ਜਿਉਂ ਘਿਉ ਚੋਪੜ ਪਾਏ।
੨ ਦੀਵੇ ਵੱਟੀ ਤੇਲ ਦੇ ਸਭ ਰਾਤ ਜਲਾਏ।
੩ ਵਾਇ ਮੰਡਲ ਜਿਉਂ ਡੋਰ ਫੜ ਗੁੱਡੀ ਉਡਾਏ।
੪ ਮੂਹ ਵਿਚ ਗਰੁੜ ਦੁਗਾਰ ਪਾਇ ਜਿਉਂ ਸੱਪ ਲੜਾਏ।
੫ ਰਾਜਾ ਫਿਰ ਫਕੀਰ ਹੋਇ ਸੁਣ ਦੁਖ ਮਿਟਾਏ।
੬ ਸਾਂਗੋ ਅੰਦਰ ਸਾਬਤਾ ਜਿਸ ਗੁਰੂ ਸਹਾਏ ॥ ੨੩ ॥ ੩੫॥

ਵਾਇ ਮੰਡਲ = ਆਕਾਸ਼ ਦੁਗਾਰ = ਬੂਟੀ।

ਅਰਥ–(੧) ਜਿਸਤਰਾਂ ਕਾਗਤ ਤੇ ਲੂਣ ਘਿਉ (ਨਾਲ) ਚੋਪੜਕੇ ਪਾਣੀ ਵਿਚ ਪਾਈਏ (ਤਾਂ ਘਟ ਗਲਦੇ ਹਨ)। (੨) ਤੇਲ ਦੇ (ਆਸਰੇ ਰੂੰ ਦੀ) ਵੱਟੀ ਦੀਵੇ (ਵਿਚ) ਸਾਰੀ ਰਾਤ ਬਲਦੀ ਹੈ। (੩) ਜਿਸਤਰਾਂ ਡੋਰ ਫੜਕੇ ਅਕਾਸ਼ ਵਿਚ ਗੁਡੀ ਉਡਾਈਦੀ ਹੈ। (੪) ਜਿਸਤਰਾਂ ਮੂੰਹ ਵਿਚ ਗਾਰੜੂ ਬੂਟੀ (ਰਖਕੇ) ਸੱਪ ਲੜਾਈਏ (ਤਾਂ ਸੱਪ ਦੀ ਜ਼ਹਿਰ ਨਹੀਂ ਚੜਦੀ)। (੫) (ਜਿਵੇਂ) ਰਾਜਾ ਫਕੀਰ ਹੋਕੇ ਫਿਰਦਾ (ਤੇ ਰਈਅਤ ਦੇ) ਦੁਖ ਸੁਣਕੇ ਦੂਰ ਕਰਦਾ ਹੈ (ਇਸੇ ਤਰਾਂ ਸਤਿਗੁਰੂ ਸ੍ਵਾਂਗ ਧਾਰਕੇ ਸਿਖ ਦੇ ਦੁਖਾਂ ਨੂੰ ਦੂਰ ਕਰਦੇ ਹਨ)। (੬) (ਹੇ ਸਤਿ) ਗੁਰੂ! ਜਿਸ (ਦਾ ਤੂੰ)ਸਹਾਈ (ਹੁੰਦਾ ਹੈਂ, ਉਹ ਤੇਰੇ) ਸ੍ਵਾਂਗ ਅੰਦਰ ਸਾਬਤ (ਰਹਿੰਦਾ ਹੈ) ॥ ੨੩ ॥ ੩੫ ॥

ਭਾਵ–ਜਿਸਦੀ ਸਹੈਤਾ ਸਤਿਗੁਰੂ ਕਰਦਾ ਹੈ, ਉਹ ਸ੍ਵਾਂਗ ਅੰਦਰ ਅਡੋਲ ਰਹਿ ਸਕਦਾ ਹੈ। ਜਦ ਇਸਤਰਾਂ ਦੀ ਬੇਨਤੀ ਗੁਰੂ ਜੀ ਨੇ ਸੁਣੀ ਤਾਂ ਭਾਈ ਜੀ ਨੂੰ ਗਲ ਲਾਇਆ ਤੇ ਆਖਿਆ 'ਤੇਰੀ ਬਾਣੀ ਹੰਕਾਰ ਨਾਸਕ ਹੈ''। ਭਾਈ ਸਾਹਿਬ ਜੀ ਇਥੇ ਹੀ ਆਪਣੀ ਬੇਨਤੀ ਕਰਦੇ ਹੋਏ ਵਾਰ ਦਾ ਭੋਗ ਪਾਉਂਦੇ ਹਨ।

ੴ ਸਤਿਗੁਰ ਪ੍ਰਸਾਦਿ ॥

# ਗਿਆਨ ਰਤਨਾਵਲੀ ਛਤੀਹਵੀਂ ਵਾਰ

## *ਮੀਣੇ ਦਾ ਮੂੰਹ ਕਾਲਾ ਹੁੰਦਾ ਹੈ

੧ ਤੀਰਥ ਮੰਝ ਨਿਵਾਸ ਹੈ ਬਗਲਾ ਅਪਤੀਣਾ।

*ਗੁਰ ਬਿਲਾਸ ਵਿਚ ਲਿਖਿਆ ਹੈ,–ਜਦ ਗੁਰੂ ਰਾਮਦਾਸ ਜੀਦੀ ਆਗਿਆ ਪ੍ਰਿਥੀ ਚੰਦ ਜੀ ਨੇ ਨਾਮੰਨੀ ਸਗੋਂ ਅਗੋਂ ਕਈ ਤਰਾਂ ਦੇ ਕੁਬਚਨ ਬੋਲੇ ਤਾਂ ਗੁਰੂ

੨ ਲਵੈ ਬਬੀਹਾ ਵਰਸਦੈ ਜਲੁ ਜਾਇ ਨ ਪੀਣਾ।
੩ ਵਾਂਸ ਸੁਗੰਧ ਨ ਹੋਵਈ ਪਰਮਲ ਸੰਗ ਲੀਣਾ।
੪ ਘੁਘੂ ਸੁਝ ਨ ਸੁਝਈ ਕਰਮਾਂ ਦਾ ਹੀਣਾ।

[redacted]ਜੀ ਨੇ ਉਸਦਾਕਪਟਵੇਖਕੇ ਆਖਿਆਸੀ ਕਿ'ਜਾਹੁਮੀਣਿਆਮੂੰਹ ਨ ਵਿਖਾਲੀ" ਇਤਆਦਿਕ ਇਸ ਗਲ ਦੀ ਸਿਧੀ ਭਾਈਸਾਹਿਬ ਜੀ ਨੇ ਛਬੀਵੀਂ ਵਾਰ ਦੀ੨੩ਵੀਂ ਪੌੜੀ ਵਿਚ ਲਿਖਿਆ ਹੈ "ਮੀਣਾ ਹੋਇਆ ਪ੍ਰਿਥੀਆ ਕਰ ਕਰ ਤੇਢਕਬਾਲ ਚਲਾਇਆ" ਬਸ ! ਇਸ ਵਾਰ ਤੋਂ ਪੂਰਾ ਸਿੱਧ ਹੋ ਜਾਂਦਾ ਹੈ ਕਿ ਪ੍ਰਿਥੀਚੰਦ ਜੀ ਨੂੰ ਹੀ ਮੀਣੇ ਦੀ ਪਦਵੀ ਤੇ ਇਸ ਵਾਰ ਵਿਚ ਉਸਦਾ ਹੀ ਵਰਨਣ ਹੈ, ਅਤੇ ਇਸ ਗਲ ਦਾ ਪੱਕਾ ਸਬੂਤ ਅਜ ਤਕ ਆਖਿਆਜਾਂਦਾ ਹੈਕਿ"ਮੀਣਿਆਂਦੀ ਸੰਗਤ ਨਾ ਕਰਨੀ" ਆਦਿਕ ਗੁਰ ਬਿਲਾਸ ਵਿਚ ਲਿਖਿਆ ਹੈ ਕਿ ਗੁਰੂ ਅਰਜਨ ਦੇਵ ਜੀ ਗੁਰ ਗੱਦੀ ਤੇ ਬਿਰਾਜਮਾਨ ਹੋਏ ਤਾਂ ਪ੍ਰਿਥੀਚੰਦ ਗੁਰੂ ਜੀ ਨਾਲ ਵਿਰੋਧ ਕਰਕੇ ਸੁਲਹੀ ਪਠਾਨ (ਜੋ ਇਸਦਾ ਮਿਤ੍ਰ ਸੀ) ਪਾਸ ਹੇਹਰ ਪਿੰਡ (ਜੋ ਲਾਹੌਰ ਦੇ ਜਿਲੇ ਵਿਚ ਹੈ) ਗਿਆ ਤੇ ਜਾਕੇ ਆਪਣਾ ਰੋਣਾ ਰੋਯਾ ਇਹ ਸੁਣਕੇ ਸੁਲਹੀ ਖਾਂ ਨੇ ਇਕ (ਹੇਹਰ) ਪਿੰਡ (ਇਹ ਇਸਦੀ ਆਪਣੀ ਜਗੀਰ ਵਿਚ ਸੀ) ਪ੍ਰਿਥੀਚੰਦ ਨੂੰ ਦੇਕੇ ਆਖਿਆ ਤੁਸੀਂ ਇਥੇ ਹੀਅੰਮ੍ਰਿਤਸਰ ਬਣਾਵੋ, ਅਤੇਜਦਮੈਂ ਦਿਲੀ ਗਿਆਤਾਂਪਾਤਸ਼ਾਹਨੂੰਮਿਲਕੇਤੁਹਾਡਾ ਫੈਸਲਾ ਕਰਵਾ ਦੇਵਾਂਗਾ। ਇਸਦੇ ਮਗਰੋਂ ਪ੍ਰਿਥੀਚੰਦ ਨੇ ਉਥੇ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਮੁਕਾਬਲੇ ਉਤੇ ਹਰਿਮੰਦਰ ਬਨਾਉਣ ਦੀ ਇਛਾ ਕਰਕੇ ਤਲਾ ਪਟਵਾਕੇ ਵਿਚ ਹਰਿਮੰਦਰ ਦੀ ਨੀਂਹ ਪੁਲ ਆਦਿਕ ਬਨਾਉਣਾ ਸ਼ੁਰੂ ਕੀਤਾ (ਜੋ ਅਜਤਕ ਉਹ ਤਲਾਉ ਛੱਪੜ ਦੇ ਢੰਗ ਤੇ ਦਿਸਦਾ ਤੇ ਵਿਚ ੨ ਨੀਂਹ ਪੁਲ ਦੇ ਨਿਸ਼ਾਨ ਭੀ ਦਿਸਦੇ ਹਨ) ਅਤੇ ਚੁਰਾਸੀ ਵਿਘੇ ਦਾ ਵਿਚ ਬਾਗ ਲੁਆਉਣ ਦੀ ਇਛਾ ਕੀਤੀ (ਜਿਸਦਾ ਕੁਝਕੁ ਹਿੱਸਾ ਅਜ ਬਾਗ ਦੀ ਸ਼ਕਲ ਵਿਚ ਤੇ ਬਾਕੀ ਪ੍ਰਿਥੀ ਚੰਦ ਦੀ ਸਮਾਧ ਤੇ ਹੋਰਨਾਂ ਸੋਢੀਆਂ ਦੀਆਂ ਸਮਾਧਾਂ ਨੇ ਮਲਿਆ ਹੋਇਆ ਹੈ)। ਇਧਰ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਵਡੇ ਭਰਾਉ ਦਾ ਘਰੋਂ ਚਲੇ ਜਾਣ ਦਾ ਪਤਾ ਲਗਾ ਤਾਂ ਆਪ ਬਹੁਤ ਪਛਤਾਏ ਤੇ ਭਾਈ ਸਾਹਿਬ ਜੀ (ਜੋ ਸਾਕਦਾਰੀ ਵਿਚ ਭੀ ਮਾਮੇ ਲਗਦੇ ਸਨ) ਨੂੰ ਵਡੇ ਭਰਾਤਾ ਦੇ ਮਨਾਉਣ ਲਈ ਭੇਜਿਆ। ਜਦ ਭਾਈ ਸਾਹਿਬ ਜੀ ਨੇ ਹੇਹਰੀਂ ਜਾਕੇ ਪ੍ਰਿਥੀ ਚੰਦ ਨੂੰ ਸਮਝਾਇਆ ਤਾਂ ਪ੍ਰਿਥੀਚੰਦ ਅਗੋਂ ਨਾਲੋਂ ਭੀ ਭੂਹੇ ਹੋਕੇ ਸਿਰ ਨੂੰ ਪਿਆ ਅਤੇ ਭਾਈ ਸਾਹਿਬ ਜੀ ਨੂੰ ਅਤੇ ਸਤਿਗੁਰੂ ਅਰਜਨ ਦੇਵ ਜੀ ਨੂੰ ਭੀ ਦੁਰਬਚਨ ਬੋਲੇ ਜਿਨਾਂ ਨੂੰ ਸੁਣਕੇ ਸਿੱਖ ਹਿਰਦਾ ਭਾਈ ਗੁਰਦਾਸ ਜੀ ਪਾਸੋਂ ਭੀ ਚੁਪ ਨ ਰਿਹਾ ਗਿਆ ਆਪ ਨੇ ਉਥੇ ਹੀ ਉਸਦੇ ਲਫ਼ਜ਼ਾਂ ਨੂੰ ਦ੍ਰਿਸ਼ਟਾਂਤਾਂ ਨਾਲ ਝੂਠਾ ਕਰਕੇ ਇਸ (ਛਤੀਹਵੀਂ) ਵਾਰ ਵਿਚ ਉਸਨੂੰ ਉਪਦੇਸ਼ ਦਿਤਾ ਸੀ।

੫ ਨਾਭਿ ਕਥੂਰੀ ਮਿਰਗ ਦੈ ਵੱਤੈ ਓੜੀਣਾ।
੬ ਸਤਿਗੁਰੁ ਸੱਚਾ ਪਾਤਸ਼ਾਹ ਮੁਹਿ ਕਾਲੈ ਮੀਣਾ॥ ੧॥

ਅਪਤੀਣਾ = ਪਰਤੀਤ ਨਹੀਂ ਕਰਦਾ। ਲੀਣਾ = ਲਗਾ ਹੋਇਆ। ਲਵੈ = ਬੋਲਦਾ

ਅਰਥ-[੧] ਬਗਲਾ ਤੀਰਥ ਵਿਚ ਵਸਦਾ ਹੈ (ਪਰ ਤੀਰਥ ਉਤੇ) ਪ੍ਰਤੀਤ ਨਹੀਂ (ਕਰਦਾ)। (੨) ਵਸਦੇ (ਮੀਂਹ ਵਿਚ ਭੀ) ਪਪੀਹਾ 'ਲਵੈ' ਬੋਲਦਾ (ਰਹਿੰਦਾ ਹੈ, ਅਤੇ) ਪਾਣੀ ਪੀਣਾ ਨਹੀਂ ਜਾਣਦਾ। (੩) ਚੰਦਨ ਦੇ ਨਾਲ ਲਗਾ (ਹੋਇਆ ਭੀ) ਵਾਂਸ ਸੁਗੰਧੀ (ਵਾਲਾ) ਨਹੀਂ ਹੁੰਦਾ। (੪) ਕਰਮਾਂ ਦੇ ਹੀਣੇ ਉੱਲੂ (ਨੂੰ) ਸੂਰਜ ਨਹੀਂ ਸੁਝਦਾ। (੫) ਹਰਨ ਦੀ ਧੁੰਨੀ (ਵਿਚ) ਕਸਤੂਰੀ (ਹੈ, ਪਰ ਉਹ) ਉਦਾਸ (ਹੋਕੇ ਝਾੜੀਆਂ ਨੂੰ ਸੁੰਘਦਾ) ਫਿਰਦਾ ਹੈ। (੬) (ਇਸਤਰਾਂ) ਸਤਿਗੁਰੂ (ਤਾਂ) ਸੱਚਾ ਪਾਤਿਸ਼ਾਹ (ਹੈ, ਪਰ) ਮੀਣਾ ਮੂੰਹ ਕਾਲੇ (ਵਾਲਾ) ਹੈ॥ ੧॥

ਭਾਵ-ਹੇ ਮੀਣੇ! ਸ੍ਰੀ ਗੁਰੂ ਅਰਜਨ ਦੇਵ ਜੀ ਦੀ ਬਰਾਬਰੀ ਕੀਤਿਆਂ ਤੇਰਾ ਹੀ ਮੁਕਾਲਾ ਹੋਵੇਗਾ।

## ਮੀਣੇ ਦਾ ਰਾਜ ਝੂਠਾ ਹੈ

੧ ਨੀਲਾਰੀ ਦੇ ਮੱਟ ਵਿਚ ਪੈ ਗਿੱਦੜ ਰੱਤਾ।
੨ ਜੰਗਲ ਅੰਦਰ ਜਾਇਕੈ ਪਾਖੰਡ ਕਮੱਤਾ।
੩ ਦਰ ਸੇਵੇ ਮਿਰਗਾਵਲੀ ਹੋਇ ਬਹੈ ਅਵੱਤਾ।
੪ ਕਰੈ ਹਕੂਮਤ ਅਗਲੀ ਕੂੜੇ ਮਦ ਮੱਤਾ।
੫ ਬੋਲਣ ਕਾਜ ਵਿਗਾੜਿਆ ਜਿਉਂ ਮੂਲੀ ਬੱਤਾ।
੬ ਤਿਉ ਦਰਗਹ ਮੀਣਾ ਮਾਰੀਐ ਕਰ ਕੂੜ ਕੁਪੱਤਾ॥ ੨॥

ਅਵਤਾ = ਆਕੜਕੇ। ਅਗਲੀ = ਬਹੁਤੀ। ਬੱਤਾ = ਡਕਾਰ।

ਅਰਥ-(੧) (ਜਿਸਤਰਾਂ ਇਕ) ਗਿੱਦੜ ਲਿਲਾਰੀ (ਦੇ ਨੀਲ ਵਾਲੇ) ਮੱਟ ਵਿਚ ਪੈਕੇ ਰੰਗਿਆ ਗਿਆ ਸੀ। (੨) (ਅਤੇ ਫਿਰ ਉਸਨੇ) ਜੰਗਲ ਅੰਦਰ ਜਾਕੇ ਪਖੰਡ ਕਮਾਇਆ ਸੀ (ਅਰਥਾਤ ਆਪ ਜੰਗਲ ਦਾ ਰਾਜਾ ਬਣ ਬੈਠਾ ਸੀ)। (੩) (ਉਸਦੇ) ਦਰਵਾਜੇ (ਉਤੇ) ਹਰਨਾਂ ਦੀ ਡਾਰ ਸੇਵਾ (ਕਰਦੀ ਸੀ ਤੇ ਉਹ) ਆਕੜਕੇ ਹੋ ਬਹਿੰਦਾ ਸੀ। (੪) (ਅਤੇ) ਝੂਠ (ਰੂਪੀ) ਸ਼ਰਾਬ ਦਾ ਮਸਤਿਆਂ (ਹੋਇਆ) ਬਹੁਤੀ ਹਕੂਮਤ ਕਰਦਾ ਸੀ। (੫) (ਪਰ ਇਕ ਦਿਨ ਗਿਦੜਾਂ ਦੀ ਆਵਾਜ਼ ਸੁਣਕੇ ਉਹ ਪਖੰਡੀ ਵੀ ਬੋਲਿਆ, ਤੇ ਉਸਦੀ) ਬੋਲੀ (ਨੇਹੀ ਉਸਦਾ ਕੰਮ ਵਿਗਾੜ (ਦਿਤਾ ਸੀ, ਅਰਥਾਤ ਬਨਚਰਾਂ ਨੇ ਬੋਲ ਸੁਣਕੇ ਉਸ (ਦੀ ਪਛਾਣ ਇਸਤਰਾਂ ਕਰ ਲਈ ਸੀ) ਜਿਸਤਰਾਂ ਡਕਾਰ (ਦੇ ਆਇਆਂ) ਮੂਲੀ (ਦੀ ਪਛਾਨ ਹੋ ਜਾਂਦੀ ਹੈ, ਅਤੇ ਫਿਰ ਮਾਰਕੇ ਉਸਨੂੰ ਬਾਹਰ ਕਢ ਦਿਤਾ ਸੀ) (੬) ਉਸੇਤਰਾਂ ਹੀ ਦਰਗਾਹ (ਵਿਚ) ਮੀਣੇ

(ਨੂੰ) ਝੂਠਾ (ਤੇ) ਕੁਪੱਤਾ (ਹੋਨ) ਕਰਕੇ ਮਾਰੀਦਾ ਹੈ ॥ ੨ ॥

ਭਾਵ—ਹੇ ਪ੍ਰਿਥੀ ਚੰਦ ! ਤੇਰਾ ਪਾਜ ਤੇਰੇ ਬੋਲਾਂ ਤੋਂ ਹੀ ਖੁਲ੍ਹ ਗਿਆ ਹੈ।

## ਅੰਤ ਨੂੰ ਦੁਖ ਹੁੰਦਾ ਹ

੧ ਚੋਰੁ ਕਰੈ ਨਿਤ ਚੋਰੀਆਂ ਓੜਕ ਦੁਖ ਭਾਰੀ।
੨ ਨਕ ਕੰਨ ਫੜ ਵੱਢੀਐ ਰਾਵੈ ਪਰ ਨਾਰੀ।
੩ ਅਉਘਟ ਰੁਧੇ ਮਿਰਗਜਿਉਵਿਤ ਹਾਰ ਜੂਆਰੀ।
੪ ਲੰਡੀ ਕੁਹਿਲ ਨ ਆਵਈ ਪਰ ਵੇਲ ਪਿਆਰੀ।
੫ ਵੱਗ ਨ ਹੋਵਨਿ ਕੁਤੀਆਂ ਮੀਣੇ ਮੁਰਦਾਰੀ।
੬ ਪਾਪਹੁ ਮੂਲ ਨ ਤੱਗੀਐ ਹੋਇ ਅੰਤ ਖੁਆਰੀ ॥ ੩ ॥

ਅਉਘਟ ਰੁਧੇ - ਜਾਲ ਵਿਚ। ਕੁਹਿਲ = ਸੋਹਣੀ। ਵੇਲ = ਇਸਤ੍ਰੀ।

ਅਰਥ—(੧) ਚੋਰ ਸਦਾ ਹੀ ਚੋਰੀਆਂ ਕਰਦਾ (ਹੈ, ਪਰ)ਅੰਤ (ਵਿਚ ਉਸਨੂੰ) ਵਡਾ ਦੁਖ ਹੁੰਦਾ ਹੈ। (੨) (ਜੋ) ਪਰਾਈ ਇਸਤ੍ਰੀ ਨੂੰ ਭੋਗਦਾ ਫੜਿਆ (ਜਾਂਦਾਹੈ,ਉਸ ਦਾ) ਨੱਕ † ਕੰਨ ਵਢ ਦੇਈਦਾ ਹੈ। (੩) ਜਿਸ ਤਰ੍ਹਾਂ ਜਾਲ ਵਿਚ ਫਸਿਆ ਹਰਨ (ਦੁਖੀ ਹੁੰਦਾ ਹੈ, ਅਤੇ ਜਿਸਤਰਾਂ) ਜੁਆਰੀਆ ਧਨ ਹਾਰ (ਕੇ ਦੁਖੀ ਹੁੰਦਾ ਹੈ)। (੪) (ਜਿਸ ਤਰਾਂ) ਲੰਡੀ (ਨੂੰ) ਸੋਹਣੀ ਚਾਲ ਨਹੀਂ ਆਉਂਦੀ (ਅਤੇ) ਪਰਾਈ ਇਸਤ੍ਰੀ ਨੂੰ ਪਿਆਰੀ (ਜਾਨਣ ਵਾਲਾ ਵਿਭਚਾਰੀ ਜਿਵੇਂ) ਅੰਤ ਨੂੰ ਦੁਖੀ ਹੁੰਦਾ ਹੈ। (੫) (ਹੇ) ਮੁਰਦਾਰ ਮੀਣੇ ! (ਕਦੇ) ਕੁਤਿਆਂ ਦੇ ਵਗ ਨਹੀਂ ਹੁੰਦੇ। (੬)(ਇਸੇਤਰਾਂ) ਪਾਪਕਰਕੇ ਕਦੇ ਭੀ ਨਹੀਂ ਟਿਕੀਦਾ ਹੈ ਅਤੇ ਅੰਤ ਨੂੰ ਖਰਾਬੀ ਹੁੰਦੀ ਹੈ ॥ ੩ ॥

ਭਾਵ—ਹੇ ਪ੍ਰਿਥੀ ਚੰਦ ! ਜਿਵੇਂ ਕੁਤਿਆਂ ਦੇ ਵਗ ਨਹੀਂ ਹੁੰਦੇ ਇਵੇਂ ਤੇਰੇ ਸਾਜ ਝੂਠੇ ਹਨ।

## ਮੀਣਾ ਜਮ ਪੁਰੀ ਵਿਚ ਜਾਏਗਾ।

੧ ਚਾਨਣ ਚੰਦ ਨ ਪੁਜਈ ਚਮਕੈ ਟਾਨਾਣਾ।
੨ ਸਾਰਿ ਬੂੰਦ ਬਰਾਬਰੀ ਕਿਉਂ ਆਖ ਵਖਾਣਾ।
੩ ਕੀੜੀ ਇਭ ਨ ਅੱਪੜੈ ਕੂੜਾ ਤਿਸ ਮਾਣਾ।
੪ ਨਾਨੇ ਹਾਲ ਵਿਖਾਨਦਾ, ਮਾਂ ਪਾਸ ਇਆਣਾ।
੫ ਜਿਨ ਤੂੰ ਸਾਜ ਨਿਵਾਜਿਆ ਦੇ ਪਿੰਡ ਪਰਾਣਾ।
੬ ਮੁੰਡਹੁ ਘੁਥਹੁ ਮੀਣਿਆਂ ਤੁਧ ਜਮਪੁਰ ਜਾਣਾ ॥੪।

†ਮੁਸਲਮਾਨਾਂ ਦੇ ਰਾਜ ਦੀ ਇਹ ਸਜ਼ਾ ਸੀ।

ਅਰਥ-(੧) ਟਿਣਾਣਾ (ਭਾਵੇਂ ਰਾਤੀਂ ਕਿੰਨਾ ਹੀ) ਚਮਕੇ (ਪਰ ਕਦੇ) ਚੰਦ ਦੇ ਚਾਨਨ (ਬਰਾਬਰ) ਨਹੀਂ ਪੁਜੇਗਾ। (੨) ਸਮੁੰਦਰ (ਦੇ) ਬਰਾਬਰ ਬੂੰਦ ਕਿਸਤਰਾਂ ਆਖਕੇ ਸੁਣਾਈ ਜਾਂਦੀਹੈ।(੩) ਕੀੜੀ ਹਾਥੀ ਨੂੰ ਨਹੀਂ ਪਹੁੰਚਦੀ (ਤਾਂਤੇ) ਉਸ ਦਾ ਮਾਨ ਝੂਠਾ ਹੈ। (੪) (ਜਿਸਤਰਾਂ) ਇਆਣਾਮਾਂ ਕੋਲ(ਆਕੇ)ਨਾਨੇ ਦਾ ਹਾਲ ਕਹਿੰਦਾ ਹੈ (ਅਰਥਾਤ ਮਾਂ ਨਾਲੋਂ ਓਹ ਵਧ ਨਹੀਂ ਜਾਣਦਾ, ਇਸ ਲਈ ਉਸਦਾ ਹਾਲਸੁਨਾਉਣਾ ਝੂਠਾ ਹੈ)। (੫) (ਹੇਪ੍ਰਿਥੀ ਚੰਦ!) ਜਿਸਨੇ ਤੈਨੂੰ ਸਰੀਰ ਤੇ ਪਰਾਨ ਦੇਕੇ ਸਾਜਿਆ (ਤੇ) ਵਡਿਆਇਆ ਹੈ। (੬) (ਉਸ) ਮੁੱਢ (ਸਰੂਪ ਗੁਰੂ ਰਾਮ ਦਾਸ ਜੀ ਤੋਂ)ਭੁਲੇ ਹੋਏ ਮੀਣਿਆਂ! ਤੂੰ ਜਮਾਂ ਦੀ ਪੁਰੀ ਨੂੰ ਜਾਣਾ ਹੈ ॥ ੪ ॥

ਭਾਵ-ਹੇ ਪ੍ਰਿਥੀ ਚੰਦ ਭਾਵੇਂ ਤੂੰ ਕਿੰਨੇ ਹੀ ਪਸਾਰੇ ਪਸਾਰ ਲੈ, ਪਰੰਤੂ ਗੁਰੂ ਦੇ ਬਰਾਬਰ ਕਦੇ ਨਹੀਂ ਪੁਜ ਸਕਦਾ ਤੇ ਅੰਤ ਨੂੰ ਨਰਕਾਂ ਵਿਚ ਜਾਵੇਂਗਾ।

## ਮੀਣਿਆਂ ਦੀ ਸੰਗਤ ਖੋਟੀ ਹੈ

੧ ਕੈਂਹਾ ਦਿਸੈ ਉਜਲਾ ਮਸੁ ਅੰਦਰ ਚਿੱਤੈ।
੨ ਹਰਿਆ ਤਿਲ ਬੂਆੜ ਜਿਉਂ ਫਲਕੰਮਨਕਿੱਤੈ।
੩ ਜੇਹੀ ਕਲੀ ਕਨੇਰ ਦੀ ਮਨ ਤਨ ਦੁਹੁ ਭਿੱਤੈ।
੪ ਪੇਂਝੂ ਦਿੱਸਨ ਰੰਗੁਲੇ ਮਰੀਐ ਅੱਗ ਲਿੱਤੈ।
੫ ਖਰੀ ਸੁਆਲਿਉ ਵੇਸੁਵਾ ਜੀਅ ਬੱਝਾ ਇੱਤੈ।
੬ ਖੋਟੀ ਸੰਗਤਿ ਮੀਣਿਆ ਦੁਖ ਦੇਂਦੀ ਮਿਤੈ। ੫॥

ਅਗਲਿਤੈ = ਬਹੁਤੇ।

ਅਰਥ-(੧ (ਜਿਸਤਰਾਂ) ਕੈਂਹ (ਬਾਹਰੋਂ ਤਾਂ) ਚਿੱਟਾ ਦਿਸਦਾ (ਹੈ, ਪਰਉਸ ਦੇ) ਚਿਤ ਅੰਦਰ ਸ਼ਾਹੀ (ਹੁੰਦੀ ਹੈ)। (੨) ਤਿਲਾਂ ਵਾਂਗੂ ਬੁਆੜ ਭੀ ਹਰਿਆ ਹੁੰਦਾਹ, ਪਰ ਉਸਦਾ) ਫਲ ਕਿਸੇ ਕੰਮ ਨਹੀਂ (ਆਉਂਦਾ)। (੩)ਜਿਸ ਤਰਾਂ ਕਨੇਰ ਦੀ ਕਲੀ ਮਨੋਂ ਤਨੋਂ ਦੋ ਤਰਾਂ (ਦੀ) ਹੁੰਦੀ ਹੈ (੪) ਪੇਂਝੂ ਦਿਸਦੇ ਤਾਂ ਲਾਲ ਰੰਗਦੇ(ਹਨ,ਪਰ) ਬਹੁਤੇ ਖਾਦਿਆਂ ਮਰ ਜਾਈਦਾ ਹੈ। (੫) ਵੇਸਵਾ ਬਹੁਤ ਸੋਹਣੀ (ਦਿਸਦੀ ਹੈ,ਪਰ) ਇਸਦੇ (ਪਿਆਰ ਕਰਕੇ) ਜੀਵ (ਜਮਾਂ ਦੀ ਫਾਹੀ ਵਿਚ) ਬੱਝਾ (ਰਹਿੰਦਾ ਹੈ)। (੬) (ਇਸੇਤਰਾਂ ਹੇ) ਮਿੱਤ੍ਰ ਮੀਣਿਆਂ ਦੀ ਖੋਟੀ ਸੰਗਤ ਦੁਖ ਦੇਂਦੀ ਹੈ ॥ ੫ ॥

ਭਾਵ-ਭਾਈ ਗੁਰਦਾਸ ਜੀ ਦੇ ਇਸੇ ਭਾਵ ਨੂੰ ਲੈਕੇ ਸਤਿਗੁਰੂ ਜੀ ਨੇ ਅੰਮ੍ਰਿਤ ਸਮੇਂ ਉਪਦੇਸ਼ ਦਿਤਾ ਸੀ ਕਿ:-"ਮੀਣਾ ਅਤੇ ਮਸੰਦੀਆਂ ਮੋਨੀ ਕੁੜੀ ਜੁ ਮਾਰ। ਹੋਇ ਸਿਖ ਵਰਤਨ ਕਰੇ ਅੰਤ ਹੋਇਗਾ ਖੁਆਰ।"

## ਮੀਣਿਆਂ ਦਾ ਪੰਥ ਨਰਕ ਵਿਚ ਪੁਚਾਂਦਾ ਹੈ

੧ ਬੱਧਕ ਨਾਦ ਸੁਣਾਇਕੈ ਜਿਉ ਮਿਰਗ ਵਿਣਾਹੈ।

੨ ਝੀਵਰ ਕੁੰਡੀ ਮਾਸ ਲਖਣ ਜਿਉ ਮੱਛੀ ਫਾਹੇ।
੩ ਕਵਲ ਦਿਖਾਲੈ ਮੁਹੁ ਖਿੜਾਇ ਭੰਵਰੈ ਵੇਸਾਹੇ।
੪ ਦੀਪਕ ਜੋਤਿ ਪਤੰਗ ਨੋ ਦੁਰਜਨ ਜਿਉ ਦਾਹੇ।
੫ ਕਲਾ ਰੂਪ ਹੋ ਹਸਤਨੀ ਮੈਗਲੁ ਉਸਾਹੇ।
੬ ਤਿਉਂ ਨਕਟ ਪੰਥ ਹੈ ਮੀਣਿਆ ਮਿਲ ਨਰਕ ਨਿਬਾਹੇ ॥ ੬॥

ਕਲਾ ਰੂਪ = ਨਲਨੀ, ਹਥਨੀ।

ਅਰਥ—(੧) ਜਿਸ ਤਰਾਂ ਫੰਧਕ (ਘੰਡੇ ਹੇੜੇ ਦਾ) ਸਬਦ ਸੁਣਾਕੇ ਹਰਨ(ਨੂੰ) ਮਾਰਦਾ ਹੈ। (੨) ਜਿਸਤਰਾਂ ਝੀਊਰ ਕੁੰਡੀ ਨੂੰ ਮਾਸ ਲਾਕੇ ਮੱਛੀ ਨੂੰ ਫਾਹੁੰਦਾ ਹੈ। (੩) (ਜਿਸਤਰਾਂ) ਕਮਲ (ਫੁਲ) ਮੂੰਹ ਖਿੜਾਕੇ ਦਿਖਾਉਂਦਾ (ਤੇ) ਭੌਰੇਨੂੰ ਖਿਨਾਂ ਸਾਹ (ਤੋਂ ਕਰਦਾ ਹੈ)। (੪) ਜਿਸਤਰਾਂ ਦੀਵੇ ਦੀ ਲਾਟ ਦੁਸ਼ਮਨਾਂ ਵਾਂਗੂ ਪਤੰਗੇਨੂੰ ਸਾੜ ਦੇਂਦੀ ਹੈ (੫) (ਜਿਸ ਤਰਾਂ) ਬਨਾਉਟੀ ਹੱਥਨੀ (ਦੇ) ਉਤਸ਼ਾਹ (ਵਿਚ) ਹਾਥੀ (ਕੈਦ) ਹੁੰਦਾ ਹੈ। (੬) ਉਸੇ ਤਰਾਂ ਮੀਣਿਆਂ ਦਾ ਨੱਕ ਵਢਾ ਪੰਥ (ਆਪਨੇ) ਮੇਲੀ (ਨੂੰ) ਨਰਕ (ਵਿਚ) ਪੁਚਾਉਂਦਾ ਹੈ। ੬ ॥

ਭਾਵ-ਭਾਈ ਜੀ ਦੇ ਇਸ ਭਾਵ ਨੂੰ ਲੈਕੇ ਅੰਮ੍ਰਿਤ ਸਮੇਂ ਉਪਦੇਸ਼ ਮਿਲਦਾ ਹੈ ਕਿ "ਮੀਣਿਆਂ ਦੀ ਸੰਗਤ ਨਾ ਕਰੋ"।

## ਮੀਣਿਆਂ ਦੀ ਸੰਗਤ ਵਾਲਾ ਨਿਰਾਸ ਜਾਂਦਾ ਹੈ

੧ ਹਰਿ ਚੰਦਉਰੀ ਦੇਖਕੈ ਕਰਦੇ ਭਰਵਾਸਾ।
੨ ਥਲ ਵਿਚ ਤੱਪਨ ਭੱਠੀਆਂ ਕਿਉ ਲਹੈ ਪਿਆਸਾ।
੩ ਸੁਪਨੈ ਰਾਜ ਕਮਾਈਐ ਕਰ ਭੋਗ ਬਿਲਾਸਾ।
੪ ਛਾਇਆ ਬਿਰਖ ਨ ਰਹੈ ਥਿਰ ਪੁਜੈ ਕਿਉਂ ਆਸਾ।
੫ ਬਾਜੀਗਰ ਦੀ ਖੇਡ ਜਿਉਂ ਸਭ ਕੂੜ ਤਮਾਸਾ।
ਰਲੇ ਜੋ ਸੰਗਤਿ ਮੀਣਿਆਂ ਉਠ ਚਲੈ ਨਿਰਾਸਾ ॥ ੭ ॥

ਅਰਥ (੧) (ਜੋ) ਹਰੀ ਚੰਦ ਦੀ† ਨਗਰੀ ਵੇਖਕੇ ਭਰੋਸਾ ਕਰਦੇ (ਹਨ, ਉਹ

† ਹਰੀਸ਼ ਚੰਦ, ਸੂਰਜ ਬੰਸੀ, ਕੁਲ ਦਾ ੨੮ ਵਾਂ ਰਾਜਾ ਜੋ ਮਹਾਤਮਾਂ ਤੇ ਸਖੀ ਸੀ, ਉਸ ਦੀ ਪੁਰੀ (ਜੋ ਕਹਿੰਦੇ ਹਨ ਅਕਾਸ਼ ਵਿਚ ਹੈ) ਅਕਾਸ਼ ਵਿਚ ਇਕ ਭਰਮ ਮਾਤਰ ਨਗਰੀ ਪ੍ਰਤੀਤ ਹੁੰਦੀ ਹੈ, ਓਸੇ ਨੂੰ ਗੰਧਰਬ ਨਗਰੀ ਵੀ ਕਹਿੰਦੇ ਤੇ ਹਰੀ ਚੰਦ ਦੀ ਨਗਰੀ ਵੀ ਕਹਿੰਦੇ ਹਨ, ਇਹ ਭਰਮ ਕਦੀ ਰਾਹੀ ਨੂੰ ਸਾਹਮਨੇ ਬਿਰਛਾਂ ਵਿਚ ਵੀ ਭਾਨ ਹੁੰਦਾ ਹੈ, ਸਵੇਰੇ, ਮੰਝ ਨੂੰ ਭੀ ਅਕਾਸ਼ ਦੇ ਕਿਸੇ ਹਿਸੇ ਵਿਚ ਭਰਮ ਦਾ ਨਗਰ ਬੱਝ ਜਾਂਦਾ ਹੈ, ਭਾਵ ਭਰਮ ਮਾਤਰ ਹੈ। (ਸ੍ਰੀ ਗੁਰ ਗ੍ਰੰਥ ਸਾਹਿਬ ਜੀ ਕੋਸ਼)।

ਨਿਰਾਸ ਹੁੰਦੇ ਹਨ। (੨) (ਜਿਸ ਮਾਰੂ)ਥਲ ਵਿਚ ਭੱਠੀਆਂ ਤਪਦੀਆਂ (ਹਨ,-ਉਥੋਂ ਦੇ ਭੌਤਿਕ ਜਲ ਨਾਲ) ਕਿਸਤਰਾਂ ਪਿਆਸ ਲਥੇਗੀ। (੩) ਸੁਪਨੇ ਵਿਚ ਰਾਜ ਕਮਾਈਏ (ਤੇ) ਭੋਗ ਬਿਲਾਸ ਕਰੀਏ (ਤਾਂ ਜਾਗਿਆਂ ਨਿਰਾਸ ਹੋਈਦਾ ਹੈ)। (੪) ਦਰਖਤ ਦੀ ਛਾਂ ਅਚੱਲ ਨਹੀਂ ਰਹਿੰਦੀ (ਤਦ ਉਸ ਤੋਂ) ਕਿਸ ਤਰਾਂ ਆਸ਼ਾ ਪੂਰੀ ਹੋਵੇਗੀ। (੫) ਜਿਸ ਤਰਾਂ ਬਾਜੀਗਰ ਦੀ ਖੇਡ ਦਾ ਸਭ ਤਮਾਸ਼ਾ ਝੂਠਾ ਹੁੰਦਾ ਹੈ (੬) (ਇਸੇ ਤਰਾਂ) ਜੋ ਮੀਣਿਆਂ ਦੀ ਸੰਗਤ ਵਿਚ ਰਲਦਾ ਹੈ ਉਹ ਨਿਰਾਸਾ ਉਠ ਜਾਂਦਾ ਹੈ ॥੭॥

ਭਾਵ-ਪ੍ਰਿਥੀ ਚੰਦ ਮੀਣਾ ਸੀ ਉਸਦੀ ਜੋ ਉਲਾਦ ਅੰਮ੍ਰਿਤਧਾਰੀ ਨਹੀਂ, ਉਹ ਮੀਣੇ ਹਨ, ਉਹਨਾਂ ਦੀ ਸੰਗਤ ਕਰਨ ਵਾਲੇ ਦੀ ਕਦੇ ਕੋਈ ਆਸ਼ਾ ਪੂਰੀ ਨਹੀਂ ਹੋਵੇਗੀ।

## ਮੀਣੇ ਪੀਰ ਦੇ ਫਿਟਕੇ ਹੋਏ ਹਨ

੧ ਕੋਇਲ ਕਾਉਂ ਰਲਾਈਅਨ ਕਿਉਂ ਹੋਵਨ ਇੱਕੈ।
੨ ਤਿਉਂ ਨਿੰਦਕ ਜਗ ਜਾਣੀਅਨ ਬੋਲ ਬੋਲਨ ਫਿੱਕੈ।
੩ ਬਗਲੇ ਹੰਸ ਬਰਾਬਰੀ ਕਿਉਂ ਮਿੱਕਨਿ ਮਿੱਕੈ।
੪ ਤਿਉਂ ਬੇਮੁਖ ਚੁਣ ਕੱਢੀਅਨਿ ਮੂਹਿ ਕਾਲੈ ਟਿੱਕੈ।
੫ ਕਿਆ ਨੀਸਾਣੀ ਮੀਣਿਆ ਖੋਟਸਾਲੀ ਸਿੱਕੈ।
੬ ਸਿਰੇ ਸਿਰ ਪਹਣੀ ਮਾਰੀਅਨਿ ਉਇ ਪੀਰ ਫਿਟਿਕੈ ॥ ੮ ॥

ਮਿਕਨ = ਮਲੌਨੀ, ਮੇਲ। ਮਿਲ = ਮਿਲਦਾ। ਪਹਣੀ = ਜੁਤੀ।

ਅਰਥ-(੧) ਕੋਇਲ ਤੇ ਕਾਂ ਰਲਾਏ ਹੋਏ ਕਿਸਤਰਾਂ ਇਕ ਰੂਪ ਹੋਵਨਗੇ (ਕਿਉਂਕਿ ਕਾਂ ਫਿੱਕਾ ਤੇ ਕੋਇਲ ਮਿਠਾ ਬੋਲਦੀ ਹੈ)। (੨) ਇਸਤਰਾਂ ਜਗਤ ਵਿਚ ਨਿੰਦਕ ਜਾਣੀਦੇ ਹਨ ਜੋ ਫਿੱਕੇ ਬੋਲ ਬੋਲਦੇ ਹਨ। (੩) ਬਗੁਲਾ ਹੰਸਦੀ ਬਰਾਬਰੀ (ਕਰਕੇ) ਕਿਸਤਰਾਂ (ਹੰਸ ਦੀ) ਮਲੌਨੀ (ਵਿਚ) ਮਿਲਦਾ ਹੈ ? (ਭਾਵ ਕਿਸੇ ਤਰਾਂ ਨਹੀਂ ਮਿਲ ਸਕਦਾ)। (੪) ਇਸੇ ਤਰਾਂ (ਹੀ ਦਰਗਹ ਵਿਚੋਂ) ਬੇਮੁਖ ਚੁਣਕੇ ਕਢੇ ਜਾਂਦੇ (ਹਨ, ਅਤੇ ਮੂੰਹ ਉਤੇ ਕਾਲਕ ਦੇ ਟਿਕੇ (ਲਾਏ ਜਾਂਦੇ ਹਨ) (੫) ਮੀਣਿਆਂ ਦੀ ਕੀਹ ਨਿਸਾਣੀ ਹੈ ? (ਉਹ) ਖੋਟੀ ਟਕਸਾਲ ਦੇ ਸਿਕੇ (ਹਨ ਭਾਵ ਖੋਟਾ ਰੁਪੱਯਾ ਦਿਸਨ ਵਿਚ ਉਸੇ ਤਰਾਂ ਦਾ ਹੁੰਦਾ ਹੈ ਪਰ ਮਾਲੋਂ ਖੋਟਾ ਹੁੰਦਾ ਹੈ ਇਸੇ ਤਰਾਂ ਮੀਣੇ ਦਿਸਨ ਨੂੰ ਸਿਖਾਂ ਵਰਗੇ ਤੇ ਦਿਲਦੇ ਕਪਟੀ ਹੁੰਦੇ ਹਨ)(੬) (ਉਨਾਂ ਨੂੰ)ਸਿਰੋਂ ਸਿਰ ਜੁਤੀਆਂ ਮਾਰੀਦੀਆਂ ਹਨ (ਕਿਉਂਕਿ) ਉਹ ਪੀਰ ਦੇ ਫਿਟਕੇ ਹੋਏ ਹਨ ।੮॥

ਭਾਵ-ਸ੍ਰੀ ਗੁਰੂ ਰਾਮਦਾਸ ਜੀ ਨੇ ਪ੍ਰਿਥੀ ਚੰਦ ਨੂੰ ਫਿਟਕਾਰਕੇ 'ਦਰਬਾਰੋਂ' ਕੱਢ ਦਿਤਾ ਸੀ ਇਸਲਈ ਮੀਣੇ ਗੁਰੂ ਕੇ ਫਿਟਕਾਰੇ ਹੋਏ ਹਨ।

## ਗੁਣਾਂ ਤੋਂ ਹੀਣੇ ਗੁਰੂ ਸਦਾਉਣ ਵਾਲੇ-ਢੱਗੇ

੧ ਰਾਤੀਂ ਨੀਂਗਰ ਖੇਲਦੇ ਸਭ ਹੋਇ ਇਕੱਠੇ।

੨ ਰਾਜਾ ਪਰਜਾ ਹੋਂਵਦੀ ਕਰ ਸਾਂਗ ਉਪੱਠੇ।
੩ ਇਕ ਲਸ਼ਕਰ ਲੈ ਧਾਵਦੇ ਇਕ ਫਿਰਦੇ ਨੱਠੇ।
੪ ਠੀਕਰੀਆਂ ਹਾਲੇ ਭਰਨ ਓਇ ਖਰੇ ਅਸੱਠੇ।
੫ ਖਿਨ ਵਿਚ ਖੇਡ ਉਜਾੜ ਦੇ ਘਰ ਘਰ ਨੂੰ ਤ੍ਰੱਠੇ।
੬ ਵਿਣ ਗੁਣ ਗੁਰੂ ਸਦਾਇਦੇ ਓਇ ਖੋਟੇ ਮੱਠੇ ॥ ੯ ॥

ਅਸੱਠੇ = ਚੰਚਲ। ਤ੍ਰੱਠੇ = ਭਜ ਜਾਂਦੇ। ਮੱਠੇ = ਆਲਸੀ

ਅਰਥ-(੧) ਰਾਤੀਂ ਸਾਰੇ ਬਾਲ ਕੱਠੇ ਹੋਕੇ ਖੇਡਦੇ ਹਨ (੨) (ਅਤੇ) ਸਾਰੇ (ਹੀ) ਪੁਠੇ ਸਿਧੇ ਸਾਂਗ (ਬਨਾਕੇ) ਰਾਜਾ ਪਰਜਾ ਬਣ ਜਾਂਦੇ ਹਨ। (੩) ਇਕ ਫੌਜਾਂ ਲੈਕੇ (ਮਗਰ ੨) ਜਾਂਦੇ ਹਨ, (ਅਤੇ) ਇਕ (ਉਨਾਂ ਦੇ ਅਗੇ ੨) ਨੱਠੇ ਫਿਰਦੇ ਹਨ। (੪) (ਇਕ) ਠੀਕਰੀਆਂ ਦੇ ਮਾਮਲੇ ਭਰਦੇ ਹਨ (ਕਿਉਂਕਿ) ਉਹ (ਬਾਲ) ਵਡੇ ਚੰਚਲ (ਹੁੰਦੇ ਹਨ)। (੫) (ਫਿਰ) ਪਲ ਵਿਚ ਖੇਡ ਨੂੰ ਉਜਾੜਕੇ ਘਰ ਘਰ ਨੂੰ ਭੱਜ ਜਾਂਦੇ ਹਨ। (੬) (ਇਸਤਰਾਂ ਜੋ) ਗੁਣਾਂ ਤੋਂ ਹੀਣੇ (ਆਪਣੇ ਆਪ ਨੂੰ) ਗੁਰੂ ਸਦ ਵਾਂਦੇ (ਹਨ) ਉਹ ਖੋਟੇ (ਤੇ) ਢੱਗੇ ਹਨ ॥ ੯ ॥

ਭਾਵ—ਜਿਸਤਰਾਂ ਰਾਜੇ ਦਾ ਸਾਂਗ ਬਨਾਉਣ ਨਾਲ ਬਾਲ ਰਾਜੇ ਨਹੀਂ ਬਣ ਜਾਂਦੇ ਉਸੇਤਰਾਂ ਤਕੀਆ ਗਦੇਲਾ ਲਾਉਣ ਨਾਲ (ਹੇ ਪ੍ਰਿਥੀਚੰਦ !) ਤੂੰ ਗੁਰੂ ਨਹੀਂ ਬਣ ਸਕਦਾ, ਗੁਰੂ ਓਹੀ ਹੈ ਜਿਸ ਵਿਚ ਗੁਰੂ ਵਾਲੇ ਗੁਣ ਹਨ, ਸਗੋਂ "ਨਾਨਕ ਤੇ ਨਰੁ ਅਸਲ ਖਰ ਜਿ ਬਿਨ ਗੁਣ ਗਰਬ ਕਰੰਨਿ"।

## ਕਚੇ ਗੁਰੂ ਦੇ ਚੇਲੇ ਨਿਰਾਸ ਜਾਂਦੇ ਹਨ

੧ ਉੱਚਾ ਲੰਮਾ ਝੂਟਲਾ ਵਿਚ ਬਾਗ ਦਿਸੰਦਾ।
੨ ਮੋਟਾ ਮੁੱਢ ਪਤਾਲ ਜੜ ਬਹੁ ਗਰਬ ਕਰੰਦਾ।
੩ ਪੱਤ ਸੁਪੱਤਲ ਸੋਹਣੇ ਵਿਸਥਾਰ ਬਣੰਦਾ।
੪ ਫੁਲ ਰੱਤੇ ਫਲ ਬਕਬਕੇ ਹੋਇ ਅਫਲ ਫਲੰਦਾ।
੫ ਸਾਵਾ ਤੋਤਾ ਚੁਹ ਚੁਹਾ ਤਿਸ ਦੇਖ ਭੁਲੰਦਾ।
੬ ਪਿਛੋਂ ਦੇ ਪਛੁਤਾਇਦਾ ਓਹ ਫਲ ਨ ਲਹੰਦਾ ॥ ੧੦ ॥

ਝੂਟਲਾ = ਦਰਖਤ। ਸੁਪੱਤਲ = ਸਾਵੇ। ਚੁਹ ਚੁਹਾ = ਸੋਹਣਾ।

ਅਰਥ-[੧] ਉੱਚਾ ਲੰਮਾਂ ਦਰਖਤ ਬਾਗ ਦੇ ਵਿਚ ਦਿਸਦਾ ਹੈ। (੨) (ਜਿਸਦਾ) ਮੁਢਮੋਟਾ, ਪਤਾਲ ਵਿਚ ਜੜਾਂ (ਹੁੰਦੀਆਂ ਹਨ ਤੇ) ਬਹੁਤਾ ਗਰਬ ਕਰਦਾ (ਹੈ, ਕਿ ਮੇਰੇ ਜਿਡਾ) ਹੋਰ ਕੋਈ ਦਰਖਤ ਨਹੀਂ। (੩) ਸਾਵੇ ਸੋਹਣੇ ਪਤਰਾਂ ਦੀ ਫੈਲਾਉ ਬਨਾਉਂਦਾ ਹੈ। (੪) ਫੁਲ ਲਾਲ (ਤੇ) ਫਲ ਬੇਸੁਆਦ (ਹੁੰਦੇ ਹਨ, ਅਤੇ

ਫਲਦਾ ਹੋਇਆ (ਭੀ) ਅਫਲ (ਰਹਿੰਦਾ ਹੈ)। ਤਿਸ (ਸਿੰਬਲ ਨੂੰ) ਦੇਖਕੇ ਸੋਹਣੇ ਤੇ ਸਾਵਾ ਤੋਤਾ ਭੁਲ ਜਾਂਦਾ ਹੈ। (੬) (ਪਰ ਜਦ) ਉਹਦੇ ਫਲ (ਦਾ ਕੋਈ ਸਵਾਦ ਨਹੀਂ ਲੈਂਦਾ (ਤਾਂ) ਮਗਰੋਂ ਪਛਤਾਉਂਦਾ ਹੈ।

ਭਾਵ—ਸਿੰਮਲ ਵਾਂਗੂ ਡੇਰੇ, ਚੇਲੇ, ਤਕੀਏ, ਗਦੇਲੇ, ਚੌਰਾਂ ਦੇ ਫਿਰਾਉਣ ਵਾਲੇ ਪਾਸ ਜਗਯਾਸੂ ਆਉਂਦਾ ਹੈ ਪਰ ਜਦ ਅਗੋਂ ਵਾਹਿਗੁਰੂ ਪ੍ਰਾਪਤੀ ਨਹੀਂ ਹੁੰਦੀ ਤਾਂ ਮਗਰੋਂ ਪਛਤਾਉਂਦਾ ਹੈ, ਇਹੋ ਭਾਵ ਆਸਾ ਦੀ ਵਾਰ ਦੇ ਸਲੋਕ "ਸਿੰਮਲ ਰੁਖ ਰੁਖ ਸਰਾਇਰਾ" ਦਾ ਹੈ।

## ਗੁਣਾਂ ਤੋਂ ਹੀਣਾ ਹੀਜੜਾ ਹੈ

੧ ਪੈਹਨੇ ਪੰਜੇ ਕਪੜੇ ਪੁਰ ਸਾਵਾ ਵੇਸ।
੨ ਮੁਛਾਂ ਦਾਹੜੀ ਸੋਹਣੀ ਬਹੁ ਦੁਰਬਲ ਵੇਸ।
੩ ਸੈ ਹਥਿਆਰੀਂ ਸੂਰਮਾਂ ਪੰਚੀਂ ਪਰਵੇਸ।
੪ ਮਾਹਰੁ ਦੜ ਦੀਬਾਣ ਵਿਚ ਜਾਣੈ ਸਭ ਦੇਸ।
੫ ਪੁਰਖਨਗੁਣਪੁਰਖੱਤਵਿਣ ਕਾਮਣਿ ਕਿਕਰੇਸ।
੬ ਵਿਣ ਗੁਣ ਗੁਰੂ ਸਦਾਇੰਦੇ ਕਉਣ ਕਰੈ ਅੰਦੇਸ ॥੧੧॥

ਮਾਹੁਰ = ਚੌਧਰੀ। ਦੜ = ਪ੍ਰਗਟ। ਪੁਰਖੱਤ = ਮਰਦ।

ਅਰਥ—(੧) ਰੂਪ (ਭੀ) ਪੁਰਸ਼ਾਂ ਵਾਲਾ (ਹੈਤੇ) ਪੰਜੇ*ਕਪੜੇ ਭੀ ਪਾਏ(ਹੋਏ ਹਨ)। (੨) ਮੁਛਾਂ ਦਾਹੜੀ (ਭੀ) ਸੋਹਣੀ (ਹੋਵੇ ਤੇ) ਬਹੁਤ ਸੋਹਣਾ ਤੇ ਸ੍ਰੇਸ਼ਟ ਸਰੂਪ (ਭੀ ਹੋਵੇ)। (੩) ਸਾਰੇ ਹਥਿਆਰ (ਲਾਉਨ ਵਾਲਾ) ਸੂਰਮਾਂ ਤੇ ਪੈਂਚਾਂ ਵਿਚ ਭੀ ਨਾਮਧਾਰੀ ਹੋਵੇ। (੪) ਦਰਬਾਰ ਵਿਚ (ਭੀ) ਚੌਧਰੀ ਪ੍ਰਗਟ (ਹੋਵੇ, ਅਤੇ) (ਸਾਰਾ) ਦੇਸ ਜਾਣਦਾ ਹੋਵੇ। (੫) (ਪਰ ਜੇ ਖਤ ਇਕ)ਮਰਦ ਪੁਣੇ ਤੋਂ ਬਿਨਾਂ (ਹੈ ਤਾਂ ਉਹ) ਪੁਰਖ ਨਹੀਂ ਗਿਣੀਦਾ (ਅਤੇ) ਇਸਤ੍ਰੀ (ਉਸਨੂੰ) ਕੀ ਕਰੇਗੀ। (੬) (ਇਸੇ ਤਰਾਂ ਜੋ) ਗੁਣਾਂ ਤੋਂ ਹੀਣਾ (ਆਪਣੇ ਆਪ ਨੂੰ) ਗੁਰੂ ਸਦਵਾਂਦਾ (ਹੈ ਉਸ ਨੂੰ) ਕੌਣ ਮਥਾ ਟੇਕੇਗਾ? ਭਾਵ ਕੋਈ ਨਹੀਂ ਟੇਕਦਾ ॥ ੧੧ ॥

ਭਾਵ—ਪਿਛਲੀ ਪਉੜੀ ਵਾਲਾ ਹੀ ਹੈ, ਜੇਕਰ ਠਾਟ ਬਾਠਗੁਰੂ ਵਾਲੇ ਬਣਾ ਲਵੇ ਪਰ ਗੁਰੂ ਵਾਲੇ ਗੁਣ ਨਾ ਹੋਵਣ ਤਾਂ ਜਗਿਆਸੂ ਉਸਨੂੰ ਕੀਹ ਕਰੇਗਾ।

## ਪਤੀ ਸੇਵਾ ਕਰਕੇ ਮਿਲਦਾ ਹੈ

੧ ਗੱਲੀਂ ਜੇ ਸਹੁ ਪਾਈਐ ਤੋਤਾ ਕਿਉਂ ਫਾਸੈ।
੨ ਮਿਲੈ ਨ ਬਹੁਤ ਸਿਆਣਪੈਕਾਉਂਗੂਹ ਗਿਰਾਸੈ।

*ਸਾਫਾ, ਚੋਗਾ, ਕੁੜਤਾ, ਪਜਾਮਾ, ਦੁਪੱਟਾ।

੩ ਜੋਰਾਵਰੀ ਨ ਜਿਪਈ ਸਿੰਹ ਸ਼ਾਹ ਵਿਣਾਸੈ।
੪ ਗੀਤ ਕਵਿੱਤ ਨ ਭਿਜਈ ਭੱਟ ਭੇਖ ਉਦਾਸੈ।
੫ ਜੋਬਨ ਰੂਪ ਨ ਮੋਹੀਐ ਰੰਗ ਕਸੁੰਭ ਦੁਰਾਸੈ।
੬ ਵਿਣ ਸੇਵਾ ਦੋਹਾਗਣੀ ਪਿਰ ਮਿਲੈ ਨ ਹਾਸੈ॥ ੧੨॥

ਅਰਥ—(੧) ਜੇਕਰ ਗਲਾਂ ਨਾਲ ਪਤੀ ਪਾਈਦਾ ਹੋਵੇ ਤਾਂ ਤੋਤਾ ਕਿਉਂ ਫਸੇ। (੨) ਬਹੁਤੀਆਂ ਸਿਆਣਪਾਂ ਨਾਲ ਨਹੀਂ ਮਿਲਦਾ ਕਿਉਂਕਿ ਸਿਆਣਾਂ ਕਾਂ ਗੂੰਹ (ਹੀ) ਖਾਂਦਾ ਹੈ। (੩)ਜੇਕਰ ਜੋਰਾਵਰੀ ਨਾਲ ਪਾਈਦਾ (ਹੋਵੇ ਤਾਂ)ਸ਼ੇਰ ਨੂੰ *ਸਹਿਆਂ ਕਿਉਂ ਮਾਰ ਲੈਂਦਾ। (੪) ਗੀਤਾਂ ਕਬਿੱਤਾਂ (ਕਰਕੇ ਭੀ) ਨਹੀਂ ਰੀਝਦਾ (ਕਿਉਂਕਿ) ਭੱਟ ਭੀ ਉਦਾਸੀ ਰੂਪ (ਵਚ ਫਿਰਦੇ ਹਨ)। (੫) ਜੁਆਨੀ (ਤੇ) ਰੂਪ (ਨਾਲ ਭੀ)

*ਪੰਜ ਤੰਤ੍ਰ ਦੇ ਪਹਿਲੇ ਹਿਸ ਵਿਚ ਲਿਖਿਆ ਹੈ ਕਿ ਭਾਸਕਰ ਸ਼ੇਰ ਦਾ ਬਨ ਦੇ ਜੀਵਾਂ ਨਾਲ ਇਕਰਾਰ ਹੋ ਗਿਆ ਕਿ ਤੁਸੀਂ ਆਪਣੇ ਘਰ ਬੈਠੋ ਅਸੀਂ ਵਾਰੀ ੨ ਆਪੇ ਹੀ ਇਕ ਜਾਨਵਰ ਤੁਹਾਡੇ ਖਾਨ ਲਈ ਆ ਜਾਯਾ ਕਰਾਂਗੇ, ਭਾਸਕਰ ਨੇ ਕਿਹਾ ਜੇਕਰ ਨਾ ਆਉਗੇ ਤਾਂ ਮੈਂ ਸਾਰੇ ਇਕੋ ਦਿਨ ਵਿਚ ਮਾਰ ਦੇਵਾਂਗਾ। ਏਕੁਰਾਂ ਹੀ ਹੁੰਦੀ ਰਹੀ, ਇਕ ਦਿਨ ਇਕ ਸਹੇ ਦੀ ਵਾਰੀ ਸੀ, ਉਹ ਕੁਝ ਵੇਲਾ ਟਪਾਕੇ ਗਿਆ, ਅਗੋਂ ਭਾਸਕਰ ਸ਼ੇਰ ਨੇ ਕਿਹਾ—ਹੇ ਸਹੇ ਇਕ ਤਾਂ ਤੂੰ ਛੋਟਾ ਹੈਂ ਅਤੇ ਦੂਜਾ ਵੇਲਾ ਟਪਾਕੇ ਆਇਆ ਹੈਂ, ਇਸ ਲਈ ਮੈਂ ਕਲ ਸਾਰੇ ਜਾਨਵਰਾਂ ਨੂੰ ਮਾਰ ਮੁਕਾਵਾਂਗਾ। ਸਹੇ ਨੇ ਕਿਹਾ—ਮਹਾਰਾਜ ! ਮੈਂ ਆਉਂਦਾ ਸਾਂ ਮੇਰੇ ਨਾਲ ਹੋਰ ਭੀ ਪੰਜ ਸਹੇ ਸਨ, ਅਗੋਂ ਇਕ ਸ਼ੇਰ ਨੇ ਮੈਨੂੰ ਘੇਰ ਲਿਆ ਤੇ ਕਿਹਾ ਇਸ ਜੰਗਲ ਦਾ ਰਾਜਾ ਮੈਂ ਹਾਂ ਤੁਸੀਂ ਕਿਥੇ ਜਾਂਦੇ ਹੋ ? ਮੈਂ ਆਖਿਆ ਅਸੀਂ ਆਪਣੇ ਮਾਲਕ ਭਾਸਕਰ ਸ਼ੇਰ ਦੀ ਖੁਰਾਕ ਵਾਸਤੇ ਜਾਂਦੇ ਹਾਂ, ਅਗੋਂ ਉਸ ਕਿਹਾ ਭਾਸਕਰ ਚੋਰ ਹੈ, ਮੈਂ ਰਾਜਾ ਹਾਂ, ਅੰਤ ਉਸਨੇ ਕਿਹਾ, ਜੇਕਰ ਭਾਸਕਰ ਰਾਜਾ ਹੈ ਤਾਂ ਉਸਨੂੰ ਇਥੇ ਲੈ ਆ,ਅਸੀਂ ਆਪੇ ਇਕ ਇਕੜੀ ਕਰ ਲਾਂਗੇ, ਜੇਹੜਾ ਜਿਤੇਗਾ ਓਹ ਤੁਹਾਨੂੰ ਖਾਵੇਗਾ ਇਸ ਲਈ ਮੈਨੂੰ ਦੇਰ ਹੋਗਈ ਹੈ, ਹੋਰ ਜਾਨਵਰਾਂ ਦਾ ਤੇ ਮੇਰਾ ਕੋਈ ਕਸੂਰ ਨਹੀਂ ਹੈ। ਭਾਸਕਰ ਸ਼ੇਰ ਇਹ ਸੁਣਕੇ ਕ੍ਰੋਧ ਨਾਲ ਬੋਲਿਆ ਚੱਲ ਮੈਨੂੰ ਓਥੇ ਲੈਚਲ, ਸਹਿਆ ਲੈ ਤੁਰਿਆ ਜਦ ਥੋੜੀ ਦੂਰ ਗਿਆ ਤਾਂ ਕਹਿਣ ਲਗਾ ਹੇ ਸੁਆਮੀ ! ਤੁਹਾਡਾ ਪ੍ਰਤਾਪ ਵੇਖਕੇ ਉਹ ਕਿਲੇ ਵਿਚ ਜਾ ਵੜਿਆ ਹੈ, ਸ਼ੇਰ ਨੇ ਕਿਹਾ ਕਿਲੇ ਵਿਚ ਹੀ ਦਿਖਾਓ, ਸਹੇ ਨੇ ਭਾਸਕਰ ਨੂੰ ਖੂਹ ਉਤੇ ਖੜਾ ਕਰਕੇ ਕਿਹਾ ਇਹ ਉਸਦਾ ਕਿਲ੍ਹਾ ਹੈ ਅਤੇ ਓਹ ! ਸਾਹਮਣੇ ਸ਼ੇਰ ਬੈਠਾ ਹੈ ਭਾਸਕਰ ਨੇ ਖੂਹ ਦੇ ਅਡੋਲ ਪਾਨੀ ਵਿਚੋਂ ਆਪਣਾ ਚੇਹਰਾ ਵੇਖਕੇ ਗਰਜ ਕੀਤੀ, ਅਗੋਂ ਦੂਨੀ ਗਰਜ ਆਈ ਸਮਝਿਆ ਜ਼ਰੂਰ ਸ਼ੇਰਹੈ, ਝੱਟ ਛਾਲ ਮਾਰਕੇ ਮਰ ਗਿਆ ਇਸਤਰਾਂ ਸਹੇ ਨੇ ਸ਼ੇਰ ਨੂੰ ਮਾਰਿਆ ਸੀ।

ਨਹੀਂ ਮੋਹੀਦਾ (ਕਉਂਕਿ) ਕਸੁੰਭੇ ਦਾ ਰੰਗ (ਛੇਵੇਂ ਹੀ) ਨਾਸ ਹੋ ਜਾਂਦਾ ਹੈ। (੬) ਸੇਵਾ ਤੋਂ ਬਿਨਾਂ ਦੁਹਾਗਣੀ (ਨੂੰ) ਹਾਸਿਆਂ (ਨਾਲ) ਪਤੀ ਨਹੀਂ ਮਿਲਦਾ ਹੈ॥ ੧੨॥

ਭਾਵ–ਇਸ ਪਉੜੀ ਵਿਚ ਪ੍ਰਿਥੀ ਚੰਦ ਨੂੰ ਉਪਦੇਸ਼ ਕੀਤਾ ਹੈ ਕਿ ਤੂੰ ਜਬਾਨ ਦਾ ਚਤਰ, ਬੁਧੀ ਦਾ ਸਿਆਣਾ, ਜੋਰਾਵਰੀ, ਜਆਨੀ ਦੇ ਘਮੰਡ ਵਿਚ ਫਿਰਦਾ ਹੈਂ, ਇਸਨਾਲ ਗੁਰਿਆਈ ਨਹੀਂ ਮਿਲਣੀ ਕਿਉਂਕਿ ਤੂੰ ਗੁਰੂ ਪਿਤਾ ਦੀ ਸੇਵਾ ਨਹੀਂ ਕੀਤੀ ਤੇ ਗੁਰਿਆਈ ਸੇਵਾ ਵਾਲੇ ਨੂੰ ਮਿਲਦੀ ਹੈ।

## ਗੁਰੂ ਤੋਂ ਬਿਨਾਂ ਮੁਕਤ ਨਹੀਂ ਹੋਈਦਾ

੧ ਸਿਰਤਲਵਾਏ ਪਾਈਐ ਚਮਗਿੱਦੜ ਜੂਹੇ।
੨ ਮੜੀ ਮਸਾਣੀ ਜੇ ਮਿਲੈ ਵਿਚ ਖੁਡਾਂ ਚੂਹੇ।
੩ ਮਿਲੈ ਨਵੱਡੀ ਆਰਜਾਬਿਸੀਅਰ ਵਿਹੁਲੂਹੇ।
੪ ਹੋਇ ਕੁਚੀਲ ਵਰੱਤੀਐ ਖਰ ਸੂਰ ਭਸੂਹੇ।
੫ ਕੰਦ ਮੂਲਚਿਤਲਾਈਐਅਈਅੜ ਵਣਧੂਹੇ।
੬ ਵਿਣ ਗੁਰ ਮੁਕਤਿ ਨ ਹੋਵਈ ਜਿਉਂ ਘਰ ਵਿਣ ਬੂਹੇ ॥੧੩।

ਅਰਥ–(੧) (ਜੇਕਰ) ਸਿਰ ਨੀਵਾਂ ਕਰਕੇ (ਤਪ ਕੀਤਿਆਂ ਹੀ ਮੁਕਤੀ) ਪਾਈਏ (ਤਾਂ) ਉਜਾੜ (ਵਿਚ) ਚਮਗਿੱਦੜ (ਪੁਠੇ ਲਟਕਦੇ ਹਨ)। (੨) ਜੇਕਰ ਮੜੀਆ ਮਸਾਣਾ (ਵਿਚ ਬੈਠਿਆਂ ਮੁਕਤ) ਮਿਲਦੀ ਹੈ (ਤਾਂ ਮੜੀਆਂ ਦੀਆਂ) ਖੁੱਡਾਂ ਵਿਚ ਚੂਹੇ (ਵਸਦੇ ਹਨ)। (੩) ਵਡੀ ਉਮਰਾਂ (ਦੇ ਕੀਤਿਆਂ ਭੀ) ਮੁਕਤੀ ਨਹੀਂ ਮਿਲਦੀ, (ਕਿਉਂਕਿ ਵਡੀ ਉਮਤਾ ਵਾਲਾ) ਸੱਪ ਜ਼ਹਰ (ਨਾਲ ਹੀ) ਲੂਹੀਦਾ ਹੈ। (੪) (ਜੇਕਰ) ਕੁਚੀਲਤਾ (ਵਿਚ) ਵਰਤਿਆਂ ਹੀ (ਮੁਕਤ) ਹੋਈਦਾ ਹੈ ਤਾਂ ਖੋਤੇ ਤੇ ਸੂਰ ਭਸ ਵਿਚ ਰੁਲਦੇ ਹਨ। (੫) (ਜੇਕਰ) ਕੰਦ ਮੂਲ (ਨਾਲ)ਚਿਤ ਲਾਇਆਂ (ਹੀ ਮੁਕਤ ਹੋਈਦਾ ਹੈ, ਤਾਂ ਬਕਰਿਆਂ ਦਾ) ਇੱਜੜ ਦਰਖਤਾਂ (ਨੂੰ ਹੀ) ਧੂਹਦਾ ਹੈ। (੬) ਗੁਰੂ ਤੋਂ ਬਿਨਾਂ ਮੁਕਤ ਨਹੀਂ ਹੋਵੀਦਾ, ਜਿਸ ਤਰਾਂ ਬੂਹੇ ਤੋਂ ਬਿਨਾਂ ਘਰ (ਅੰਦਰ) ਨਹੀਂ ਜਾਈਦਾ॥ ੨੩॥

ਭਾਵ–ਗੁਰੂ ਉਪਦੇਸ ਕਮਾਏ ਤੋਂ ਬਿਨਾਂ ਮੁਕਤੀ ਨਹੀਂ ਹੋ ਸਕਦੀ।

## ਭੇਖਾਂ ਤਪਾਂ ਨਾਲ ਮੁਕਤੀ ਨਹੀਂ

੧ ਮਿਲੈ ਨ ਤੀਰਥ ਨ੍ਹਾਤਿਆਂ ਡੱਡਾਂ ਜਲ ਵਾਸੀ।
੨ ਵਾਲ ਵਧਾਇਐ ਪਾਈਐ ਵੜ ਜਟਾਂ ਪਲਾਸੀ।
੩ ਨੰਗੇ ਰਹਿਆਂ ਜੇ ਨਿਲੈ ਵਣ ਮਿਰਗ ਉਦਾਸੀ।
੪ ਭਸਮ ਲਾਇ ਜੇ ਪਾਈਐ ਖਰ ਖੇਹ ਨਿਵਾਸੀ।

੫ ਜੇ ਪਾਈਐ ਚੁਪ ਕੀਤਿਆਂ ਪਸੂਆਂ ਜੜ ਹਾਸੀ ।

੬ ਵਿਣੁ ਗੁਰ ਮੁਕਤਿ ਨ ਹੋਵਈਗੁਰੁਮਿਲੈ ਖਲਾਸੀ ॥੧੪॥

ਪਲਾਸੀ = ਪਾਲੋ ਪਾਲ । ਉਦਾਸ = ਨੰਗੇ । ਜੜ = ਚੁਪ । ਹਾਸੀ = ਹਨ ।

ਅਰਥ-(੧) ਤੀਰਥਾਂ (ਵਿਚ) ਨਾਤਿਆਂ (ਮੁਕਤੀ) ਨਹੀਂ ਮਿਲਦੀ (ਜੇਕਰ ਮਿਲਦੀ ਹੈ, ਤਾਂ) ਪਾਣੀ (ਵਿਚ) ਡਡਾਂ ਵਸਦੀਆਂਹਨ । (੨) (ਜੇਕਰ) ਵਾਲ ਵਧਾਇਆਂ (ਮੁਕਤੀਨੂੰ)ਪਾਈਦਾਹੈ (ਤਾਂ)ਬੋਹੜ(ਦੀਆਂ) ਜੜ੍ਹਾਂਵੀਂਪਾਲੋਪਾਲ(ਲੰਮਕਦੀਆਂ) ਹਨ । (੩) ਜੇਕਰ ਨੰਗੇ ਰਹਿਆਂ (ਮੁਕਤੀ) ਮਿਲਦੀ ਹੈ (ਤਾਂ)ਜੰਗਲ (ਵਿਚ) ਹਰਨ (ਭੀ) ਨੰਗੇ ਫਿਰਦੇ ਹਨ । (੪) ਜੇਕਰ ਭਸਮ ਲਾਇਆਂ (ਮੁਕਤੀ ਪਾਈਦੀ ਹੈ ਤਾਂ ਖੋਤੇ ਖੇਹ (ਵਿਚ ਹੀ ਵਸਦੇ ਹਨ।(੫)ਜੇਕਰ ਚੁਪਕੀਤਿਆਂ (ਹੀ ਮੁਕਤੀ) ਪਾਈਦੀ ਹੈ (ਤਾਂ) ਪਸ਼ੂ ਭੀ ਚੁਪ (ਰਹਿੰਦੇ) ਹਨ । (੬) ਗੁਰੂ ਤੋਂ ਬਿਨਾਂ ਮੁਕਤ ਨਹੀਂ ਹੋਈਦਾ, ਗੁਰੂ ਮਿਲੇ (ਤਾਂ ਹੀ ਨਰਕਾਂ ਤੋਂ) ਛੁਟਕਾਰਾ ਹੁੰਦਾ ਹੈ ॥ ੧੪ ॥

ਭਾਵ ਪਿਛਲੀ ਪੌੜੀ ਵਾਲਾ ਹੀ ਹੈ ।

## ਮੁਕਤੀ ਦੇ ਹੋਰ ਸਾਧਨ

੧ ਜੜੀ ਬੂਟੀ ਜੇ ਜੀਵੀਐ ਕਿਉ ਮਰੈ ਧਨੰਤਰ ।

੨ ਤੰਤ ਮੰਤ ਬਾਜੀਗਰਾਂ ਓਇ ਭਵਹਿ ਦਿਸੰਤਰ ।

੩ ਰੁਖੀਂ ਬਿਰਖੀਂ ਪਾਈਐ ਕਾਸਟ ਬੈਸੰਤਰ ।

੪ ਮਿਲੈ ਨ ਵੀਰਾਰਾਧ ਕਰ ਠੱਗ ਚੋਰ ਨ ਅੰਤਰ ।

੫ ਮਿਲੈ ਨ ਰਾਤੀਂ ਜਾਗਿਆਂ ਅਪਰਾਧਿ ਭਵੰਤਰ ।

੬ ਵਿਣ ਗੁਰ ਮੁਕਤਿਨਹੋਵਈ ਗੁਰਮੁਖਅਮਰੰਤਰ ॥੧੫॥

ਵੀਰਾਧਾਨ = ਭੂਤ । ਅੰਤਰ = ਫਰਕ । ਅਮਰ-ਅੰਤਰ = ਮੁਕਤੀ ਅੰਦਰ ।

ਅਰਥ-(੧) ਜੇਕਰ ਜੜੀ ਬੂਟੀ ਦੁਵਾਈਆਂ (ਨਾਲ) ਜੀਵੀਦਾ ਹੁੰਦਾ (ਤ) ਧਨੰਤਰ ਕਿਉਂ ਮਰਦਾ ? (੨) (ਜੇਕਰ ਤੰਤ੍ਰ ਮੰਤ੍ਰਾਂ ਨਾਲ ਸਦਾਜੀਵੀਦਾ-ਭਾਵਮੁਕਤ ਹੋਈਦਾ ਤਾਂ) ਬਾਜੀਗਰਾਂ ਕੋਲ ਤੰਤ੍ਰ ਮੰਤ੍ਰ (ਹੁੰਦੇ ਹਨ, ਪਰ)ਉਹ ਦੇਸਾਂ ਦੇਸਾਂਤਰਾਂ(ਵਿਚ ਪੈਸੇ ਮੰਗਦੇ ਫਿਰਦੇ ਹਨ)। (੩) (ਜੇਕਰ) ਰੁਖਾਂ ਬਿਰਖਾਂ (ਵਿਚ ਵਸਿਆਂ ਮੁਕਤੀ) ਪਾਈਦੀ ਹੈ (ਤਾਂ) ਲਕੜਾਂ ਵਿਚ ਅਗ ਵਸਦੀ ਹੈ। (੪) ਭੂਤਾਂ ਦੇ ਅਰਾਧਨ (ਕਰਕੇ ਭੀ ਮੁਕਤੀ) ਨਹੀਂ ਮਿਲਦੀ (ਕਿਉਂਕਿ ਭੂਤਾਂ ਦੇ ਅਰਾਧਨ ਵਾਲੇ ਤੇ) ਠੱਗਾਂ ਚੋਰਾਂ (ਵਿਚ ਕੋਈ) ਫਰਕ ਨਹੀਂ ਹੈ । (੫) ਰਾਤੀਂ ਜਾਗਿਆਂ ਭੀ ਨਹੀਂ ਮਿਲਦੀ (ਜੇਕਰ ਮਿਲਦੀ ਹੁੰਦੀ ਤਾਂ) ਅਪਰਾਧੀ ਭੌਂਦਿਆਂ (ਹੀ ਰਾਤ ਗੁਜਾਰਦੇ ਹਨ) । (੬) ਗੁਰੂ ਤੋਂ ਬਿਨਾਂ ਮੁਕਤ ਨਹੀਂ ਹੋਵੀਦਾ, ਗੁਰਾਂ ਦਵਾਰੇ (ਹੀ) ਮੁਕਤੀ ਅੰਦਰ ਜਾਈਦਾ ਹੈ ।

ਭਾਵ-ਉਪਰਲੀਆਂ ਪੌੜੀਆਂ ਦਾ ਹੀ ਸਿੱਟਾ ਹੈ ।

## ਗੁਰੂ ਤੋਂ ਬਿਨਾਂ ਮੁਕਤ ਨਹੀਂ ਮਰੀ ਜੰਮੀਦਾ ਹੈ

੧ ਘੰਟ ਘੜਾਇਆ ਚੂਹਿਆਂ ਗਲ ਬਿੱਲੀ ਪਾਈਐ।
੨ ਮਤਾ ਪਕਾਇਆ ਮੱਖੀਆਂ ਘਿਉ ਅੰਦਰ ਨ੍ਹਾਈਐ।
੩ ਸੂਤਕ ਲਹੈ ਨ ਕੀੜਿਆਂ ਕਿਉਂ ਝੱਬ ਲੰਘਾਈਐ।
੪ ਸਾਵਣ ਰਹਿਣ ਭੰਬੀਰੀਆਂ ਜੇ ਪਾਰ ਵਸਾਈਐ।
੫ ਕੂੰਜੜਿਆਂ ਵੈਸਾਖ ਵਿਚ ਜਿਉਂ ਜੂਹ ਪਰਾਈਐ।
੬ ਵਿਣ ਗੁਰਮੁਕਤਿ ਨ ਹੋਵਈ ਫਿਰ ਆਈਐ ਜਾਈਐ।੧੬।

ਅਰਥ–(੧) ਚੂਹਿਆਂ ਨੇ ਘੰਟਾ ਘੜਵਾਇਆ (ਕਿ ਇਹ) ਬਿੱਲੀ (ਦੇ)ਗਲ ਪਾ ਦੇਈਏ (ਜਿਸ ਕਰਕੇ ਆਉਂਦੀ ਦਾ ਸਾਨੂੰ ਪਤਾ ਹੋ ਜਾਵੇ ਪਰ ਪਾ ਨਹੀਂ ਸਕਦੇ) (੨) ਮੱਖੀਆਂ ਨੇ ਸਲਾਹ ਪੱਕੀ ਕਰ ਲਈ (ਚਲੋ) ਘਿਓ ਦੇ ਅੰਦਰ ਨ੍ਹਾਈਏ (ਪਰ ਨ੍ਹਾ ਨਹੀਂ ਸਕਦੀਆਂ)। (੩) ਕੀੜਿਆਂ (ਨੇ ਸਲਾਹ ਕੀਤੀ ਕਿ) ਕਿਸੇ ਤਰਾਂ(ਸੂਤਕ ਲਾਹਕੇ) ਵੇਲਾ ਬਿਤਾਈਏ (ਪਰਉਹਨਾਂ ਦਾ)ਸੂਤਕ(ਭੀ) ਨਹੀਂ ਲਹਿੰਦਾ (ਕਿਉਂਕਿ ਪਲ ੨ ਵਿਚ ਮਰਦੇ ਜੰਮਦੇ ਹਨ)। (੪) ਜੇਕਰਜਤਨ ਭੀਕਰੀਏ (ਤਦ ਭੀ)ਸਾਵਨ ਦੀਆਂ ਭੰਬੀਰੀਆਂ (ਜੀਉਂਦੀਆਂ ਨਹੀਂ) ਰਹਿ ਸਕਦੀਆਂ। (੫) ਜਿਸਤਰਾਂ ਕੂੰਜਾਂ ਵਿਸਾਖ ਵਿਚ ਪਰਾਈ ਉਜਾੜ (ਵਿਚ ਜਾਂਦੀਆਂ ਹਨ, ਇਕ ਜਗਾ ਤੇ ਸਦਾ ਨਹੀਂ ਰਹਿ ਸਕਦੀਆਂ)। (੬) (ਇਸੇ ਤਰਾਂ ਗੁਰੂ ਤੋਂ ਬਿਨਾਂ ਮੁਕਤ ਨਹੀਂਹੋਈਦਾ (ਤੇ)ਮੁੜ ਮੁੜ ਕੇ ਆਈ ਜਾਈਦਾ ਹੈ ॥ ੧੬ ॥

ਭਾਵ–ਮੁਕਤੀ ਦਾਤਾ ਸਤਿਗੁਰੂਹੀਹੈ, ਉਸੇ ਦੀਸੇਵਾ ਕਰਨੀ ਸਾਡਾ ਧਰਮ ਹੈ।

## ਝੂਠੇ ਦਾ ਪਾਜ ਝੂਠਾ ਹੈ

੧ ਜੇ ਖੁੱਥੀ ਬਿੰਡਾ ਬਹੈ ਕਿਉਂ ਹੋਇ ਬਜਾਜ।
੨ ਕੁਤੇ ਦੇ ਗਲ ਵਾਸਣੀ ਨ ਸਰਾਫੀ ਸਾਜ।
੩ ਰਤਨਮਣੀ ਗਲ ਬਾਂਦਰੇ ਜਉਹਰੀਨ ਕਾਜ।
੪ ਗੱਦਹੁ ਚੰਦਨ ਲਦੀਐ ਨਹਿ ਗਾਂਧੀ ਗਾਜ।
੫ ਜੇ ਮੱਖੀ ਮੁਹਿ ਮਕੜੀ ਕਿਉਂ ਹੋਵੈ ਬਾਜ।
੬ ਸੱਚ ਸੱਚਾਵਾ ਕਾਢੀਐ ਕੂੜ ਕੂੜਾ ਪਾਜ ॥ ੧੭ ॥

ਖੁਥੀ = ਵੇੜ੍ਹੀ, ਥਾਨਾਂ ਦੀ ਗੰਢ। ਗਾਜ = ਕਹਾਂਦਾ।

ਅਰਥ–(੧) ਜੇਕਰ ਬੀਂਡਾ (ਬਜਾਜ ਦੀ) ਵੇੜ੍ਹੀ (ਉਤੇ ) (ਜਾਵੇ ਤਾਂ ਉਹ) ਬਜਾਜ ਕਿਸਤਰਾਂ ਹੋਵੇਗਾ। (੨) (ਜੇਕਰ)ਕੁਤੇ ਦੇ ਗਲ(ਰੁਪਯਾਂਦੀ)ਵਾਂਸਲੀ(ਪਾਈ)

ਜਾਵੇ ਤਾਂ ਉਸਦਾ) ਸਰਾਫ਼ਾਂ ਵਾਲਾ ਸਾਜ ਨਹੀਂ (ਹੋ ਜਾਂਦਾ) (੩) (ਜੇਕਰ) ਬਾਂਦਰ ਦੇ ਗਲ ਰਤਨ (ਤੇ ਮਣੀਆਂ (ਏਨੂੰ ਦੇਈਏ ਤਾਂ ਉਸਦਾ) ਜੁਵਾਹਰੀਆਂ (ਵਾਲਾ) ਕੰਮ ਨਹੀਂ (ਹੋ ਜਾਂਦਾ)। (੪) (ਜੇਕਰ) ਖੋਤੇ ਉਤੇ ਚੰਦਨ ਲਦ ਦੇਈਏ (ਤਾਂ ਉਹ) ਗਾਂਧੀ ਨਹੀਂ ਕਹਾਂਦਾ। (੫) ਜੇਕਰ ਮੱਕੜੀ ਦੇ ਮੂੰਹ (ਵਿਚ) ਮੱਖੀ (ਆ ਜਾਵੇ ਤਾਂ ਉਹ) ਕਿਸੇ ਤਰਾਂ ਬਾਜ (ਨਹੀਂ) ਹੋਵੇਗੀ। (੬) (ਇਸੇਤਰਾਂ) ਸਚਾ ਹੀ ਸਚਾ ਕਹੀਦਾ ਹੈ (ਅਤੇ) ਝੂਠੇ (ਦਾ) ਪਖੰਡ ਝੂਠਾ ਹੈ॥ ੧੭॥

ਭਾਵ—ਸੱਚ ਕਦੇ ਝੂਠਾ ਨਹੀਂ ਅਤੇ ਝੂਠ ਨੇ ਕਦੇ ਭੀ ਸੱਚਾ ਨਹੀਂ ਹੋਨਾ।

## ਅਨਹੁੰਦਾ ਗਿਣਾਉਨ ਵਾਲਾ ਮੂਰਖ ਹੈ।

੧ ਅੰਙਣ ਪੁਤ ਗੁਵਾਂਢਣੀ ਕੂੜਾਵਾ ਮਾਣਾ।
੨ ਪਾਲੀ ਚਉਣਾ ਚਾਰਦਾ ਘਰ ਵਿੱਤ ਨ ਜਾਣਾ।
੩ ਬਦਰਾ ਸਿਰ ਵਗਾਰੀਐ ਨਿਰਧਨ ਹੈਰਾਣਾ।
੪ ਜਿਉਂਕਰ ਰਾਖਾ ਖੇਤ ਵਿਚ ਨਾਹੀ ਕਿਰਸਾਣਾ।
੫ ਪਰ ਘਰ ਜਾਣੈ ਆਪਣਾ ਮੂਰਖ ਮਿਹਮਾਣਾ।
੬ ਅਣਹੁੰਦਾ ਆਪ ਗਣਾਇਦਾ ਓਹ ਵਡਾ ਅਜਾਣਾ॥੧੮॥

ਅੰਙਣ = ਵੇਹੜਾ। ਪਾਲੀ = ਵਾਗੀ। ਚਉਣਾ - ਵੱਗ। ਬਦਰਾ = ਤੋੜਾ, ਥੈਲੀ।

ਅਰਥ—(੧) ਵੇਹੜੇ (ਵਿਚ) ਗੁਆਂਢਣ ਦੇ ਪੁਤਰ (ਉਤੇ ਆਪਨਾ ਜਾਨਕੇ) ਮਾਣ (ਕਰਨਾ) ਝੂਠਾ ਹੈ। (੨) ਵਾਗੀ ਵੱਗ ਨੂੰ ਚਾਰਦਾ (ਹੈ, ਪਰ ਉਸਦੇ) ਧਰਮਾਲ ਨਹੀਂ ਜਾਣੀਦਾ। (੩) ਵੇਗਾਰੀ (ਦੇ) ਸਿਰ (ਉਤੇ ਰੁਪਯਾਂ ਦਾ) *ਤੋੜਾ (ਹੁੰਦਿਆਂ ਭੀ ਉਹ) ਕੰਗਾਲ ਤੇ ਦੁਖੀ ਹੁੰਦਾ ਹੈ। (੪) ਜਿਸਤਰਾਂ ਖੇਤ (ਬੈਠਾ ਹੋਇਆ) ਰਾਖਾ ਜ਼ਿਮੀਦਾਰ ਨਹੀਂ (ਹੋਜਾਂਦਾ)। (੫) (ਜੋ) ਪ੍ਰਾਹੁਣਾ ਪਰਾਏ ਘਰ (ਨੂੰ) ਆਪਣਾ ਜਾਣਦਾ (ਹੈ, ਉਹ) ਮੂਰਖ ਹੈ। (੬) (ਜੋ) ਅਨਹੁੰਦਾ (ਹੀ ਆਪਨਾ) ਆਪ ਗਿਨਾਉਂਦਾ (ਹੈ) ਓਹ ਵਡਾ ਇਞਾਣਾ—ਮੂਰਖ ਹੈ॥ ੧੮॥

ਭਾਵ—ਹੇ ਪ੍ਰਿਥੀਚੰਦ ! ਤੂੰ ਐਵੇਂ ਹੀ ਗੁਰੂ ਕਹਾਂਦਾ ਹੈ, ਇਸ ਲਈ ਤੂੰ ਮਹਾਂ ਮੂਰਖ ਹੈਂ।

## ਪੂਰਬ ਪ੍ਰਕਰਣ ਅਨੁਸਾਰੀ

੧ ਕੀੜੀ ਵਾਕ ਨ ਥੰਮੀਐ ਹਸਤੀ ਦਾ ਭਾਰ।
੨ ਹੱਥ ਮਰੋੜੈ ਮੱਖ ਕਿਉਂ ਹੋਵੈ ਸ਼ੀਂਹ ਮਾਰ।
੩ ਮੱਛਰ ਡੰਗ ਨ ਪੁਜਈ ਬਿਸੀਅਰ ਬੁਰਿਆਰ।

*ਪੰਜ ਸੌ ਦੀ ਥੈਲੀ ਅਤੇ ਦੋ ਥੈਲੀਆਂ ਦਾ ਇਕ ਤੋੜਾ ਹੁੰਦਾ ਹੈ।

੪ ਚਿੱਤ੍ਰ ਲੱਕ ਮਕੌੜਿਆਂ ਕਿਉਂ ਹੋਇ ਸ਼ਿਕਾਰ।
੫ ਜੇ ਜੂੰਅ ਸਉੜੀ ਸੰਜਰੀ ਰਾਜਾ ਨ ਭਤਾਰ।
੬ ਅਣਹੋਂਦਾ ਆਪ ਗਣਾਇੰਦਾ ਓਹ ਵਡਾਗਵਾਰ।੧੯।

ਵਾਕ = ਪਾਸੋਂ। ਬੁਰਿਆਰ = ਜ਼ੈਹਰ। ਸਉੜੀ — ਰਜਾਈ।

ਅਰਥ-(੧) ਕੀੜੀ ਪਾਸੋਂ ਹਾਥੀ ਦਾ ਭਾਰ ਨਹੀਂ ਥੰਮ੍ਹੀਦਾ। (੨) ਮੱਖ ਹਥ ਮਰੋੜਦਾ (ਹੈ, ਪਰ) ਸ਼ੀਂਹ ਮਾਰ ਕਿਸਤਰਾਂ ਹੋਵੇਗਾ। (੩) ਮੱਛਰ ਦਾ ਡੰਗ ਜ਼ੈਹਰ ਵਾਲੇ ਸੱਪ (ਦੇ ਬਰਾਬਰ) ਨਹੀਂ ਪੁਜਦਾ। (੪) (ਭਾਵੇਂ)ਮਕੌੜਿਆਂ (ਦਾ)ਲੱਕਚਿੱਤਰੇ (ਵਾਂਗੂੰ ਵਿਚਾਲਿਓਂ) ਪਤਲਾ ਹੁੰਦਾ ਹੈ,(ਪਰ ਮਕੌੜੇ) ਸ਼ਿਕਾਰ (ਕਰਨ ਵਾਲੇ ਚਿਤਰਾ) ਕਿਸਤਰਾਂ ਹੋਨਗੇ (ਭਾਵ ਮਕੌੜੇਚਿਤਰਾ ਨਹੀਂ ਹੋ ਸਕਦੇ)। (੫) ਜੇਕਰਜੂੰਆਂਰਜਾਈ (ਵਿਚ) ਕਠੀਆਂ ਹੋ ਗਈਆਂ ਹਨ,(ਤਾਂ ਉਸ ਰਜਾਈ ਦਾ)ਮਾਲਕ (ਜੂੰਆਂ ਦਾ)ਰਾਜਾ ਨਹੀਂ ਹੋ ਜਾਂਦਾ)। (੬) (ਜੋ ਆਪ) ਕਿਸੇ ਗਲ ਜੋਗਾ ਨਾ ਹੋਕੇ ਆਪਨੂੰ ਗਿਣਾਉਂਦਾ ਹੈ ਉਹ ਵਡਾ ਮੂਰਖ ਹੈ॥ ੧੯॥

ਭਾਵ—ਪਿਛੇ ਵਾਲੀ ਪੌੜੀ ਦਾ ਹੀ ਸਿਧਾਂਤ ਹੈ।

## ਗੁਰਾਂ ਦੇ ਪ੍ਰੇਮ ਵਾਲਾ ਹੀ ਗੁਰੂ ਪ੍ਰਗਟ ਹੁੰਦਾ ਹੈ

੧ ਪੁਤ ਜਣੇ ਵੜ ਕੋਠੜੀ ਬਾਹਿਰ ਜਗ ਜਾਣੈ।
੨ ਧਨ ਧਰਤੀ ਵਿਚ ਦੱਬੀਐ ਮਸਤਕ ਪਰਵਾਣੈ।
੩ ਵਾਟ ਵਟਾਊ ਆਖਦੇ ਵੁਠੈ ਇੰਦ੍ਰਾਣੈ।
੪ ਸਭ ਕੋ ਸੀਸ ਨਵਾਇੰਦਾ ਚੜ੍ਹਿਐ ਚੰਦ੍ਰਾਣੈ।
੫ ਗੋਰਖ ਦੇ ਗਲ ਗੋਦੜੀ ਜਗ ਨਾਥ ਵਖਾਣੈ।
੬ ਗੁਰ ਪਰਚੇ ਗੁਰ ਆਖੀਐ ਸਚ ਸੱਚ ਸਿਵਾਣੈ॥ ੨੦॥

ਅਰਥ-(੧) (ਇਸਤ੍ਰੀ) ਕੋਠੜੀ (ਅੰਦਰ) ਵੜਕੇ ਪੁਤ੍ਰ ਜੰਮਦੀ (ਹੈ,ਪਰ) ਜਗਤ ਬਾਹਰ ਜਾਣਦਾ ਹੈ। (੨) ਧਨ ਧਰਤੀ (ਵਿਚ) ਦਬਿਆ ਹੋਵੇ ਤਾਂ ਮਥੇ ਤੋਂ ਹੀ ਪ੍ਰਵਾਨ (ਹੋ ਜਾਂਦਾ ਹੈ)। (੩) ਮੀਂਹ ਵੱਸੇ (ਤਾਂ) ਰਸਤੇ ਜਾਨ(ਵਾਲੇ) ਰਾਹੀ (ਬੀ) ਆਖਦੇ (ਹਨ, ਕਿ ਫਲਾਣੀ ਥਾਂ ਤੇ ਮੀਂਹ ਵਸਿਆ ਹੈ)। (੪) ਚੰਦ ਦੇ ਚੜ੍ਹਿਆਂ ਸਭ ਕੋਈ ਸਿਰ ਨਿਵਾਉਂਦਾ ਹੈ। (੫) ਗੋਰਖ ਦੇ ਗਲ (ਵਿਚ) ਗੋਦੜੀ (ਹੈ, ਪਰ ਸਾਰੇ ਉਸਨੂੰ) ਜਗਤ ਦਾ ਮਾਲਕ ਆਖਦੇ ਹਨ। (੬) ਗੁਰਾਂ (ਦੇ) ਪ੍ਰੇਮ (ਵਾਲੇ ਨੂੰ) ਗੁਰੂ ਆਖੀਦਾ (ਹੈ, ਪਰ) ਸੱਚ ਨੂੰ ਸੱਚ ਸਿਵਾਣੀਦਾ ਹੈ॥ ੨੦॥

ਭਾਵ -ਗੁਰੂ ਗੁਝਾ ਨਹੀਂ ਰਹਿੰਦਾ, ਭਾਵੇਂ ਕਿਧਰੇ ਲੁਕੇ ਝਟ ਪ੍ਰਗਟ ਹੋ ਜਾਂਦਾ ਹੈ, ਜਥਾ:-ਅਨਿਕ ਜਤਨ ਕਰ ਹਿਰਦੇ ਰਾਖਿਆ ਰਤਨ ਨਾ ਛਪੈ ਛਪਾਇਆ ਸਾਰੇ ਦ੍ਰਿਸ਼ਟਾਂਤ ਇਸੇ ਗਲ ਨੂੰ ਸਿਧ ਕਰਦੇ ਹਨ, ਪਰ ਹੈ ਪ੍ਰਿਥੀ ਚੰਦ! ਭਾਵੇਂ ਗੁਰੂ

ਹਰ ਵੇਲੇ, ਤੇ ਹਰ ਥਾਂ ਤੇ ਪ੍ਰਗਟ ਹੈਂ, ਪੈਰ ਸਚ ਵਾਲਾ ਹੀ ਸਚ ਨੂੰ ਪਛਾਣਦਾ ਹੈ, ਇਹ ਸੁਣਕੇ ਪ੍ਰਿਥੀ ਚੰਦ ਨੇ ਆਖਿਆ ਹੁਣ ਕੀ ਆਖਦੇ ਹੋ ? ਭਾਈ ਜੀ ਨੇ ਆਖਿਆ ਮੇਲ ਕਰੋ, ਪ੍ਰਿਥੀਚੰਦ ਕਿਹਾ-ਮੇਲ ਕਿਕੂਰ ਹੋਵੇ ? ਭਾਈ ਜੀ ਨੇ ਕਿਹਾ ਭਾਵੇਂ ਸ੍ਰੀ ਗੁਰੂ ਅਰਜਨ ਦੇਵ ਜੀ ਉਮਰਾ ਵਿਚ ਛੋਟੇ ਹਨ ਪਰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੱਦੀ ਤੇ ਬਿਰਾਜਮਾਨ ਹੋਣ ਕਰਕੇ ਵਡੇ ਹਨ, ਇਸ ਲਈ ਮਾਫੀ ਮੰਗੋ, ਤੇ ਬੇਨਤੀ ਕਰੋ:-

## ਮਾਫੀ ਮੰਗਲ ਦਾ ਵੱਲ

੧ ਹਉ ਅਪਰਾਧੀ ਗੁਨਹਗਾਰ ਹਉ ਬੇਮੁਖ ਮੰਦਾ ।
੨ ਚੋਰ ਯਾਰ ਜੁਆਰ ਹਉਂ ਪਰ ਘਰ ਜੋਹੰਦਾ ।
੩ ਨਿੰਦਕ ਦੁਸ਼ਟ ਹਰਾਮ ਖੋਰ ਠਗ ਦੇਸ ਠਗੰਦਾ ।
੪ ਕਾਮ ਕਰੋਧ ਮਦ ਲੋਭ ਮੋਹ ਹੰਕਾਰ ਕਰੰਦਾ ।
੫ ਬਿਸ੍ਵਾਸ ਘਾਤੀ ਅਕ੍ਰਿਤਘਣ ਮੈਂ ਕੋ ਨ ਰਖੰਦਾ ।
੬ ਸਿਮਰਮੁਰੀਦਾ ਢਾਡੀਆਸਤਿਗੁਰ ਬਖਸੰਦਾ ॥੨੧॥੩੬॥

ਅਰਥ-(੧) ਮੈਂ ਅਪਰਾਧੀ (ਤੇ) ਗੁਨਾਹਗਾਰ (ਹਾਂ, ਅਤੇ) ਮੈਂ ਬੇਮੁਖ ਮੰਦਾ ਹਾਂ। (੨) ਮੈਂ ਚੋਰ, ਜਾਰ, ਜੁਆਰੀਆ ਪਰਾਏ ਘਰਾਂ ਨੂੰ ਤਾੜਦਾ ਹਾਂ। (੨) (ਮੈਂ) ਨਿੰਦਕ, ਦੁਸ਼ਟ, ਹਰਾਮਖੋਰ, (ਤੇ) ਠੱਗ ਹੋਕੇ ਦੇਸਾਂ (ਨੂੰ) ਠੱਗਦਾ ਹਾਂ। (੪) (ਮੈਂ) ਕਾਮ, ਕ੍ਰੋਧ, ਮਦ, ਲੋਭ, ਮੋਹ (ਤੇ) ਹੰਕਾਰ ਕਰਦਾ ਹਾਂ। (੫) ਵਿਸਾਹ ਦੇਕੇ ਮਾਰਨ ਵਾਲਾ, ਕੀਤੇ ਨੂੰ ਨਾਂ ਜਾਨਨ ਵਾਲਾ (ਹਾਂ, ਅਤੇ)ਮੈਨੂੰ ਕੋਈ ਭੀ ਨਹੀਂ ਰਖ ਸਕਦਾ। (੬) (ਹੇ ਪ੍ਰਿਥੀ ਚੰਦ ! ਇਸ ਤਰਾਂ) ਢਾਢੀਆਂ (ਵਾਂਗੂੰ) ਸਿਖਾਂ (ਦੇ ਨਾਲ ਮਿਲਕੇ) ਸਿਮਰ ! ਸਤਿਗੁਰੂ (ਅਰਜਨਦੇਵਜੀ)ਬਖਸ਼ਨ ਵਾਲਾ)(ਬਖਸ਼ਦੇਵੇਗਾ) ॥੨੧। ੩੬॥

ਭਾਵ-ਜਦ ਇਸਤਰਾਂ ਦਾ ਉਪਦੇਸ਼ ਭਾਈ ਜੀ ਨੇ ਕੀਤਾ, ਤਦ ਪ੍ਰਿਥੀਚੰਦ ਅਗੇ ਵਾਂਗੂੰ) ਹੀ ਅੱਗ ਦਾ ਭਬਾਕਾ ਹੋਕੇ ਬੋਲਿਆ-ਮੈਂਕੋਈ (ਗੁਰੂ) ਅਰਜਨ (ਦੇਵ ਦੇ ਦੁਆਰੇ ਦਾ ਮੰਗਤਾ ਨਹੀਂ ਹਾਂ, ਜੋ ਜਾਕੇ ਕਲਿਆਨ ਕਰਾਂ, ਮੈਂ ਗੁਰੂ ਰਾਮਦਾਸ ਜੀ ਦਾ ਵਡਾ ਪੁਤ੍ਰ ਹਾਂ, ਗੁਰਿਆਈ ਮੇਰੀ ਹੈ, ਮੈਂ ਹਿੱਕ ਦੇ ਜੋਰ ਨਾਲ ਲਵਾਂਗਾ, ਤੁਸੀਂ ਇਥੋਂ ਚਲੇ ਜਾਓ। ਇਹ ਸੁਣਕੇ ਭਾਈ ਸਾਹਿਬ ਜੀ ਚਲੇ ਆਏ ਤੇ ਆਕੇ ਗੁਰੂ ਜੀ ਨੂੰ ਸਾਰਾ ਪ੍ਰਸੰਗ ਸੁਣਾ ਦਿਤਾ।

ਨੋਟ-ਕਈ ਗਿਆਨੀ ਇਸ ਪਉੜੀ ਨੂੰ ਭਾਈ ਜੀ ਵਲ ਲਾਉਂਦੇ ਹਨ, ਉਹ ਇਸਤਰਾਂ ਕਿ ਜਦ ਭਾਈ ਜੀ ਨੇ ਗੁਰੂ ਸਾਹਿਬ ਜੀ ਨੂੰ ਸਾਰਾ ਪ੍ਰਸੰਗ ਸੁਣਾ ਦਿਤਾ ਤਾਂ ਭਾਈ ਜੀ ਦੀ ਉਪਮਾਂ ਗੁਰੂ ਜੀ ਨੇ ਕੀਤੀ, ਉਪਮਾ ਸੁਣਕੇ ਭਾਈ ਸਾਹਿਬ ਜੀ ਨੇ ਆਪਣੀ ਨਿਮ੍ਰਤਾ ਇਸ ਪੌੜੀ ਵਿਚ ਜਤਾਈ ਹੈ।

੧ ਓ ਸਤਿਗੁਰ ਪ੍ਰਸਾਦਿ ॥

# ਗਿਆਨ ਰਤਨਾਵਲੀ ਸੈਂਤੀਹਵੀਂ ਵਾਰ

## ਕਾਦਰ ਤੇ ਚਲਿਤ੍ਰ

੧ ਇਕ ਕਵਾਉ ਪਸਾਉ ਕਰ ਓਅੰਕਾਰ ਆਕਾਰ ਬਨਾਯਾ।
੨ ਅੰਬਰਿ ਧਰਤਿ ਵਿਛੋੜਕੈ ਵਿਣ ਥੰਮਾਂ ਆਕਾਸ਼ ਰਹਾਯਾ।
੩ ਜਲ ਵਿਚ ਧਰਤੀ ਰੱਖੀਅਨ ਧਰਤੀ ਅੰਦਰ ਨੀਰ ਧਰਾਯਾ।
੪ ਕਾਠੈ ਅੰਦਰ ਅੱਗ ਧਰ ਅੱਗੀਂ ਹੋਂਦੀ ਸੁਫਲ ਫਲਾਯਾ।
੫ ਪਉਣ ਪਾਣੀ ਬੈਸੰਤਰੋ ਤਿੰਨੇ ਵੈਰੀ ਮੇਲ ਮਿਲਾਯਾ।
੬ ਰਾਜਸ ਸਾਤਕ ਤਾਮਸੋ ਬ੍ਰਹਮਾ ਬਿਸ਼ਨ ਮਹੇਸ਼ ਉਪਾਯਾ।
੭ ਚੋਜ ਵਿਡਾਣ ਚਲਿੱਤ ਵਰਤਾਯਾ। ੧ ॥

ਅਰਥ--(੧) ਅਕਾਲ ਪੁਰਖ (ਨੇ) ਇਕ ਵਾਕ ਤੋਂ ਪਸਾਰਾ ਕਰਕੇ (ਜਗਤ ਦਾ ਅਕਾਰ ਬਨਾਇਆ ਹੈ। (੨) ਅਕਾਸ਼ ਤੇ ਧਰਤੀ (ਨੂੰ) ਵਿਛੋੜਕੇ ਥਮਾਂ (ਤੋਂ) ਬਿਨਾਂ ਅਕਾਸ਼ ਨੂੰ ਟਿਕਾਇਆ ਹੈ। (੩) (ਅਤੇ) ਜਲ ਦੇ ਵਿਚ ਧਰਤੀ ਰਖੀ ਤੇ ਧਰਤੀ ਅੰਦਰ ਪਾਣੀ ਧਰਿਆ ਹੈ। (੪) ਕਾਠ (ਦੇ) ਅੰਦਰ ਅੱਗ ਰਖੀ (ਹੈ; ਅਤੇ) ਅੱਗ (ਦੇ) ਹੁੰਦਿਆਂ (ਕਾਠ ਨੂੰ) ਸ੍ਰੇਸ਼ਟ ਫਲਾਂ (ਨਾਲ) ਫਲਾਇਆ ਹੈ। (੫) ਪੌਣ ਪਾਣੀ (ਤੇ) ਅੱਗ (ਭਾਵੇਂ) ਤਿੰਨੇ (ਆਪੋ ਵਿਚ) ਵੈਰੀ (ਹਨ ਪਰ ਇਨਾਂ ਦਾ) ਮੇਲ ਮਿਲਾਇਆ ਹੈ। (੬) ਰਜੋ, ਸਤੋ, ਤਮੋ (ਗੁਣਾਂ ਵਾਲੇ ਵਖੋ ਵਖ) ਬ੍ਰਹਮਾਂ, ਬਿਸ਼ਨ (ਤੇ) ਸ਼ਿਵ (ਨੂੰ) ਪੈਦਾ ਕੀਤਾ ਹੈ। (੭) (ਇਹ ਜਗਤ) ਅਸਚਰਜ ਕੌਤਕ ਰੂਪ ਚਲਿਤ ਵਰਤਾਇਆ ਹੈ ॥ ੧ ॥ ਭਾਵ-ਜਗਤ ਦੀ ਅਚਰਜ ਖੇਡ ਕਰਤਾਰ ਨੇ ਬਣਾਈ ਹੈ।

## ਈਸ਼ਰ ਸ਼ਕਤੀ

੧ ਸ਼ਿਵ ਸ਼ਕਤੀਦਾ ਰੂਪ ਕਰਸੂਰਜਚੰਦ ਚਰਾਗ ਬਲਾਯਾ।
੨ ਰਾਤੀਂ ਤਾਰੇ ਚਮਕਦੇ ਘਰ ਘਰ ਦੀਪਕ ਰੂਪ ਲੁਕਾਯਾ।
੩ ਲਖ ਦਰਯਾਉ ਕਵਾਉ ਵਿਚ ਤੋਲ ਅਤੋਲ ਨ ਤੋਲ ਤੁਲਾਯਾ।
੪ ਓਅੰਕਾਰ ਅਕਾਰ ਜਿਸ ਪਰਵਦਗਾਰ ਅਪਾਰ ਅਲਾਯਾ।
੫ ਅਬਿਗਤਿ ਗਤਿ ਅਗੰਮ ਹੈ ਅਕਥ ਕਥਾ ਨ ਅਲਖ ਲਖਾਯਾ।
੬ ਸੁਣ ਸੁਣ ਆਖਣ ਆਖ ਸੁਣਾਯਾ ॥ ੨ ॥

ਅਰਥ (੧) ਕਲਿਆਨ (ਸੰਰੂਪ ਨੇ) ਮਾਇਆ ਦਾ ਰੂਪ (ਜਗਤ ਨੂੰ ਪੈਦਾ) ਕਰਕੇ (ਇਸ ਵਿਚ) ਚੰਦ (ਤੇ) ਸੂਰਜ ਦੀਵੇ ਬਾਲੇ ਹਨ। (੨)ਰਾਤ ਨੂੰ ਤਾਰੇਚਮਕਦੇ (ਹਨ, ਅਤੇ) ਘਰ ਘਰ (ਅੰਦਰ) ਚਾਨਣ (ਕਰਨ ਲਈ) ਦੀਵੇ(ਭੀ)ਬਾਲੇ ਜਾਂਦੇਹਨ (ਪਰ) ਦਿਨ ਨੂੰ ਇਕੋ ਇਕ ਸੂਰਜ (ਹੀ) ਤਾਰਿਆਂ (ਤੇ) ਦੀਵਿਆਂ ਦੇ ਰੂਪ ਨੂੰ ਲੁਕਾ ਦੇਂਦਾ ਹੈ। (੩) (ਜਿਸਦੇ) ਫੁਰਨੇ ਵਿਚ ਲੱਖਾਂ ਦਰਿਆਉ (ਹਨ, ਉਹ) ਤੋਲ(ਤੋਂ) ਅਤੋਲ (ਹੈ ਅਤੇ ਉਸਦਾ) ਤੋਲ ਤੋਲਿਆ ਨਹੀਂ (ਜਾਂਦਾ)। (੪) ਜਿਸ ਓਅੰਕਾਰ(ਨੇ ਸੰਸਾਰ ਦਾ) ਅਕਾਰ (ਬਨਾਇਆ ਹੈ, ਓਹ) ਪਾਲਨਾਕਰਨ ਵਾਲਾਤੇ ਪਾਰਤੋਂ ਰਹਿਤ ਕਹਿਆ ਜਾਂਦਾ ਹੈ। (੫) ਗਤੀ ਤੋਂ ਰਹਿਤ ਦੀ ਪਰਾਪਤੀ ਕਠਨ ਹੈ, (ਕਿਉਂਕਿ) ਕਥਾ (ਤੋਂ) ਅਕਥ (ਤੇ) ਅਲਖ ਲਖਿਆ (ਭੀ) ਨਹੀਂ(ਜਾਂਦਾ)(੬) (ਉਸਦੇ)ਪ੍ਰਸੰਗਾਂ (ਨੂੰ ਸਭ) ਸੁਣ ਸੁਣਕੇ (ਹੀ) ਆਖਕੇ ਸੁਣਾਂਦੇ ਹਨ ॥ ੨ ॥

ਭਾਵ—ਵਾਹਿਗੁਰੂ ਦਾ ਭੇਦ ਨਹੀਂ ਜਾਣਿਆਂ ਜਾਂਦਾਹਰ ਕੋਈ ਸਣੇ ਸਣਾਇਹੀ ਪ੍ਰਸੰਗ ਸੁਣਾਂਦਾ ਹੈ।

## ਰਚਨਾਂ ਦੀ ਵਚਿਤ੍ਰਤਾ

੧ ਖਾਣੀ ਬਾਣੀ ਚਾਰ ਜੁਗ ਜਲ ਥਲ ਤਰਵਰ ਪਰਬਤ ਸਾਜੇ।
੨ ਤਿੰਨ ਲੋਅ ਚੌਦਹ ਭਵਣਿ ਕਰ ਇਕੀਹ ਬ੍ਰਹਮੰਡ ਨਵਾਜੇ।
੩ ਚਾਰੇ ਕੁੰਡਾਦੀਪ ਸਤ ਨਉ ਖੰਡ ਦਹਿਦਿਸ ਵੱਜਨ ਵਾਜੇ।
੪ ਇੱਕਸ ਇੱਕਸ ਖਾਣਿਵਿਚਇੱਕੀਹ ਇੱਕੀਹਲੱਖਜੋਨਉਪਾਜੇ।
੫ ਇੱਕਤ ਇੱਕਤ ਜੂਨਿ ਵਿਚ ਜੀਅ ਜੰਤ ਅਣਗਣਤ ਬਿਰਾਜੇ।
੬ ਰੂਪ ਅਨੂਪ ਸਰੂਪ ਕਰ ਰੰਗ ਬਿਰੰਗ ਤਰੰਗ ਅਗਾਜੇ।
੭ ਪਉਣ ਪਾਣੀ ਘਰ ਨਉ ਦਰਵਾਜੇ ॥ ੩ ॥

ਅਰਥ–(੧) (ਚਾਰ) ਖਾਣੀਆਂ, (ਚਾਰ) ਬਾਣੀਆਂ, ਚਾਰ ਜੁਗ, ਜਲ ਥਲ ਦਰਖਤ (ਤੇ) ਪਹਾੜ ਬਨਾਏ ਹਨ। (੨) ਤਿੰਨ ਲੋਕ, ਚੌਦਾਂ ਭਵਨ (ਪੈਦਾ) ਕਰਕੇ ਇਕੀ ਬ੍ਰਹਮੰਡ ਵਡਿਆਏ ਹਨ (ਭਾਵ ਇਕ ੨ ਲੋਕ ਵਿਚ ਸਤ ੨ ਬ੍ਰਮੰਡਰਚੇਹਨ) (੩) ਚਾਰ ਕੋਨਾ, ਸਤ ਦੀਪ, ਨੌ ਖੰਡ ਤੇ ਦਸੇ ਦਿਸਾਂ (ਵਿਚ ਜੀਵਾਂ ਰੂਪੀ)ਵਾਜੇਵਜਦੇ ਹਨ। (੪) ਇੱਕ ਇਕ ਖਾਨੀ ਵਿਚ ਇਕੀ ੨ ਲਖ ਜੂਨਾਂ ਪੈਦਾ ਕੀਤੀਆਂ ਹਨ। (੫) ਇਕ ੨ ਜੂਨ ਵਿਚ ਅਣਗਿਣਤ ਹੀ ਜੀਵਜੰਤ ਬਿਰਾਜਦੇ ਹਨ। (੬) ਰੂਪ ਤੇ ਸੁੰਦਰ ਰੂਪਾਂ (ਦੇ) ਸਰੂਪ ਕਰਕੇ ਰੰਗ ਬਿਰੰਗੀ ਤਰੰਗ ਪਰਗਟ ਕੀਤੇ ਹਨ। (੭) ਪੌਣ ਪਾਣੀ (ਆਦਿਕ ਤਤਾਂ ਤੋਂ ਸਰੀਰ ਰੂਪ) ਘਰ (ਬਨਾਕੇ ਇਸਦੇ ਗੋਲਕਾਂ ਰੂਪੀ) ਨੌ ਦਰਵਾਜੇ ਰਖੇ ਹਨ॥ ੩ ॥

ਭਾਵ—ਕਰਤਾਰ ਨੇ ਪੰਜਾਂ ਤਤਾਂ ਤੋਂ [illegible] ਬਨਾਈ ਹੈ।

## ਪੂਰਬ ਪ੍ਰਕਰਣ

੧ ਕਾਲਾ ਧਉਲਾ ਰੱਤੜਾ ਨੀਲਾ ਪੀਲਾ ਹਰਿਆ ਸਾਜੇ।
੨ ਰਸਕਸ ਕਰ ਵਿਸਮਾਦ ਸਾਦ ਜੀਭਹੁੰਜਾਪਨ ਖਾਜ ਅਖਾਜੇ।
੩ ਮਿੱਠਾ ਕਉੜਾ ਖਟ ਤੁਰਸ ਫਿਕਾ ਸਾਉ ਸਲੂਣਾ ਛਾਜੇ।
੪ ਗੰਧ ਸੁਗੰਧ ਅਵੇਸ ਕਰ ਚੋਆ ਚੰਦਨ ਕੇਸਰ ਕਾਜੇ।
੫ ਮੇਦੁ ਕਥੂਰੀ ਪਾਨ ਫੁਲ ਅੰਬਰ ਚੂਰ ਕਪੂਰ ਅੰਦਾਜੇ।
੬ ਰਾਗ ਨਾਦ ਸੰਬਾਦ ਬਹੁਚਉਦਹ ਵਿਦਿਆ ਅਨਹਦ ਗਾਜੇ।
੭ ਲਖ ਦਰਯਾਉ ਕਰੋੜ ਜਹਾਜੇ॥ ੪ ॥

ਅਰਥ-(੧) ਕਾਲਾ, ਚਿੱਟਾ ਲਾਲ, ਨੀਲਾ, ਪੀਲਾ, ਸਾਵਾ (ਆਦਿਕ ਰੰਗ) ਬਨਾਏ ਹਨ। (੨) ਰਸਾਂ ਕਸਾਂ (ਦੇ ਭੇਦ) ਕਰਕੇ ਅਸਚਰਜ ਸਵਾਦਜੀਭ ਨਾਲਖਾਨ ਵਾਲੇ (ਤੇ) ਨਾ ਖਾਨ ਵਾਲੇ ਜਾਪਦੇ ਹਨ। (੩) ਮਿੱਠਾ, ਕੌੜਾ, ਖੱਟ ਮਿਠਾ, ਫਿੱਕਾ ਸਲੂਣਾ ਸਵਾਦੀ ਬਨ ਰਿਹਾ ਹੈ। (੪) (ਸਾਮਾਨ) ਗੰਧੀ ਸੁਗੰਧੀ (ਦਾ) ਮਿਲਾਪ ਕਰਕੇ ਅਤਰ (ਤੇ) ਚੰਦਨ ਕੀਤੇ ਹਨ। (੫) ਮੁਸ਼ਕੀ ਬਿਲ਼ਾਈ, ਕਸਤੂਰੀ, ਪਾਨ, ਫੁਲ, ਅੰਬਚੂਰ, (ਤੇ) ਕਪੂਰ (ਦਾ) ਅੰਦਾਜਾ (ਕੀਤਾ ਹੈ)। (੬) ਰਾਗਾਂ ਨਾਦਾਂ ਨੇ ਬਹੁਤੇ ਸੰਬਾਦ (ਤੇ) ਚੌਦਾਂ ਵਿਦਿਆਂ ਇਕਰਸ ਪ੍ਰਗਟ ਕੀਤੀਆਂ ਹਨ। (੭) ਲੱਖਾਂ ਦਰਿਆਉ (ਤੇ) ਕ੍ਰੋੜਾਂ ਜਹਾਜ (ਬਣਾਏ) ਹਨ॥ ੪ ॥

ਭਾਵ-ਜਗਤ ਇਕ ਦਰਿਆਉ ਵਾਂਗੂ ਹੈ; ਜਿਸ ਵਿਚ ਵਖੋ ਵਖ ਗਿਆਨ ਜਹਾਜ ਹਨ; ਅਤੇ ਉਨਾਂ ਗਿਆਨਾਂ ਜਾਂ ਵਿਦ੍ਯਿਆਂ ਨੂੰ ਅਲੰਬਤ ਕਰਨ ਵਾਲੇ ਇੰਦ੍ਰੇ ਤੇ ਪੁਰਸ਼ ਉਨਾਂ ਜਹਾਜਾਂ ਪਰ ਸਵਾਰ ਹੋਣ ਵਾਲੇ ਹਨ।

## ਮਨੁਖ ਦੇਹ ਵਿਚ ਪਾਰ ਉਤਾਰਾ ਹੁੰਦਾ ਹੈ

੧ ਸਤ ਸਮੁੰਦ ਅਥਾਹ ਕਰ ਰਤਨ ਪਦਾਰਥ ਭਰੇ ਭੰਡਾਰਾ।
੨ ਮਹੀਅਲ ਖੇਤੀ ਅਉਖਧੀ ਛਾਦਨ ਭੋਜਨ ਬਹੁ ਬਿਸਥਾਰਾ।
੩ ਤਰਵਰ ਛਾਇਆ ਫੁਲ ਫਲ ਸਾਖਾ ਪੱਤ ਮੂਲ ਬਹੁ ਭਾਰਾ।
੪ ਪਰਬਤ ਅੰਦਰ ਅਸਟਧਾਤ ਲਾਲ ਜਵਾਹਰ ਪਾਰਸ ਪਾਰਾ।
੫ ਚਉਰਾਸੀਲਖ ਜੋਨਿਵਿਚ ਮਿਲਮਿਲ ਵਿਛੜੇ ਵਡ ਪ੍ਰਵਾਰਾ।
੬ ਜੰਮਣ ਜੀਵਣ ਮਰਣ ਵਿੱਚਭਵਜਲ ਪੂਰ ਭਰਾਇ ਹਜਾਰਾ।
੭ ਮਾਣਸ ਦੇਹੀ ਪਾਰ ਉਤਾਰਾ॥ ੫।

ਮਹੀਅਲ = ਪੂਰਨ । ਮੂਲ = ਕਾਰਣ

ਅਰਥ—(੧) ਸਤਾਂ ਸਮੁੰਦਰਾਂ ਨੂੰ ਅਥਾਹ ਕਰਕੇ (ਓਹੀ) ਰਤਨਾਂ ਪਦਾਰਥਾਂ ਦੇ ਭੰਡਾਰ ਹਨ। (੨) ਧਰਤੀ (ਵਿਚ) ਖੇਤੀਆਂ ਪੂਰਨ ਕੀਤੀਆਂ (ਹਨ, ਜਿਸ ਵਿਚੋਂ) ਕਪੜੇ ਤੇ ਖਾਣਿਆਂ ਦਾ ਬਹੁਤਾ ਬਿਸਥਾਰ ਹੁੰਦਾ ਹੈ। (੩) ਦਰਖਤ ਛਾਂ, ਫੁਲ, ਫਲ, ਟਾਹਨੀਆਂ ਪੱਤ੍ਰਾਂ ਦਾ ਬਹੁਤ ਭਾਰਾ ਕਾਰਨ (ਕੀਤਾ ਹੈ)। (੪) ਪਹਾੜ ਅੰਦਰ ਅੱਠ ਧਾਤਾਂ ਲਾਲ ਜਵਾਹਰਾਤ ਪਾਰਸ (ਤੇ) ਪਾਰਾ (ਪੈਦਾ ਕੀਤਾ ਹੈ)। (੫) ਚੁਰਾਸੀ ਲੱਖ ਜੂਨਾਂ ਵਿਚ ਵਡੇ ਪਰਵਾਰ ਮਿਲ ਮਿਲਕੇ ਵਿਛੜਦੇ ਹਨ। (੬) ਸੰਸਾਰਕ ਸਮੁੰਦਰ ਵਿਚ ਜੰਮਨ, ਜੀਵਨ ਤੇ ਮਰਣ ਦੇ ਹਜਾਰਾਂ ਪੂਰ ਭਰੇ(ਹੋਏ ਹਨ) ।੭] ਮਨੁਖ ਦੇਹੀ (ਵਿਚ ਹੀ ਸੰਸਾਰ ਤੋਂ) ਪਾਰ ਉਤਾਰਾ (ਹੁੰਦਾ ਹੈ) ॥ ੫ ॥

ਭਾਵ—ਇਸ ਸੰਸਾਰ ਸਮੁੰਦਰ ਵਿਚ ਅਨੇਕਾਂ ਪਦਾਰਥ ਹਨ ਜਿਨਾਂ ਵਿਚ ਲਗੇ ਹੋਏ ਕਈ ਜੀਵ ਮਰਨ ਜੰਮਨ ਵਿਚ ਗੋਤੇ ਖਾ ਰਹੇ ਹਨ, ਮਨੁਖ ਦੇਹ ਵਿਚ ਹੀ ਇਸਤੋਂ ਪਾਰ ਉਤਰਨ ਦਾ ਸਮਾ ਹੈ।

## ਮਨੁਖ ਜਨਮ ਵਿਚ ਭੁਲ

੧ ਮਾਣਸ ਜਨਮ ਦੁਲੰਭ ਹੈ ਛਿਣ ਭੰਗਰ ਛਲ ਦੇਹੀ ਛਾਰਾ।
੨ ਪਾਣੀ ਦਾ ਕਰ ਪੁਤਲਾ ਉਡੇ ਨ ਪਉਣ ਖੁਲੇ ਨਉ ਦੁਆਰਾ।
੩ ਅਗਨਿ ਕੁੰਡ ਵਿਚ ਰਖਿਅਨ ਨਰਕ ਘੋਰ ਮਹਿਉਦਰ ਮੰਝਾਰਾ।
੪ ਕਰੈ ਉਰਧ ਤਪ ਗਰਭ ਵਿਚ ਚਸਾ ਨ ਵਿਸਰੈ ਸਿਰਜਣਹਾਰਾ।
੫ ਦਸੀਂ ਮਹੀਨੀ ਜੰਮਿਆ ਸਿਮਰਣ ਕਰੀ ਕਰੇ ਨਿਸਤਾਰਾ।
੬ ਜੰਮਦੇ ਮਾਇਆ ਮੋਹਿਆ ਨਦਰ ਨ ਆਵੈ ਰਖਨਹਾਰਾ।
੭ ਸ਼ਾਹਹੁ ਵਿਛੜਿਆ ਵਣਜਾਰਾ ॥ ੬ ॥

ਅਰਥ—(੧) ਮਨੁਖ ਜਨਮ ਦੁਰਲਭ ਹੈ (ਪਰ) ਛਲ (ਰੂਪ) ਖੇਹ (ਦੀ) ਦੇਹ ਖਿਨ ਵਿਚ ਨਾਸ ਹੋ ਜਾਣ ਵਾਲੀ ਹੈ। (੨) (ਮਾਂ ਦੀ ਰਕਤ੍ਰ ਤੇ ਪਿਤਾ ਦੇ ਬੀਰਜ ਰੂਪ) ਪਾਣੀ ਦਾ ਪੁਤਲਾ ਕੀਤਾ ਹੋਇਆਹੈਜਿਸਦੇਗੋਲਕਾਂ ਰੂਪੀ ਨੌ ਦਰਵਾਜੇ ਖੁਲੇ (ਹਨ, ਪਰ ਸਵਾਸਾਂ ਰੂਪੀ) ਹਵਾ ਉਡਦੀ ਨਹੀਂ ਹੈ। (੩)(ਮਾਂ ਦੇ) ਪੇਟ ਵਿਚ ਘੋਰ ਨਰਕ ਰੂਪ ਅਗਨ ਕੁੰਡ ਵਿਚ (ਵਾਹਿਗੁਰੂ ਨੇ) ਰਖਿਆ ਕੀਤੀ ਹੈ (੪) (ਕਿਉਂਕਿ ਜੀਵ) ਗਰਭ ਵਿਚ ਪੁਠਾ ਹੋਕੇ ਤਪ ਕਰਦਾ ਸੀ, (ਤੇ ਇਸਨੂੰ) ਚਸਾ ਭਰ ਵੀ ਸਿਰਜਨਹਾਰ ਨਹੀਂ ਵਿਸਰਦਾ ਸੀ। (੫) (ਜਦ) ਸਿਮਰਨ ਕਰਦੇ (ਹੋਏ ਦਾ ਉਸਨੇ) ਨਿਸਤਾਰਾ ਕੀਤਾ (ਤਾਂ) ਦਸਾਂ ਮਹੀਨਿਆਂ ਪਿਛੋਂ ਜੰਮਿਆ। ।੬] ਜੰਮਦਾ (ਹੀ) ਮਾਇਆ (ਦਾ) ਮੋਹਿਆ (ਗਿਆ ਤੇ ਇਥੇ ਇਸਨੂੰ) ਰਖਣ ਵਾਲਾ ਨਜਰ (ਭੀ) ਨਹੀਂ ਆਉਂਦਾ। (੭) (ਵਾਹਿਗੁਰੂ ਰੂਪੀ) ਸਾਹ ਨਾਲੋਂ (ਜੀਵ ਰੂਪੀ) ਵਣਜਾਰਾ

ਵਿਛੜ ਗਿਆ ਹੈ ॥ ੬ ॥

ਭਾਵ—"ਦਸ ਮਾਸ ਮਾਤਾ ਉਦਰ ਰਾਖਿਆ ਬਹੁੜ ਲਾਗੀ ਮਾਇਆ" ਦਾ ਹੀ ਸਿਧਾਂਤ ਹੈ, ਉਸਦਾ ਰੂਪ ਅਗੇ ਦਸਦੇ ਹਨ:—

## ਮਾਇਆ ਦਾ ਜਾਲ

੧ ਰੋਵੈ ਰਤਨ ਗਵਾਇਕੈ ਮਾਇਆ ਮੋਹ ਅਨੇਰ ਗੁਬਾਰਾ।
੨ ਓਹ ਰੋਵੈ ਦੁਖ ਆਪਣਾ ਹਸ ਹਸ ਗਾਵੈ ਸਭ ਪਰਵਾਰਾ।
੩ ਸਭਨਾ ਮਨ ਵਧਾਈਆਂ ਰੁਣ ਝੁੰਝਨੜਾ ਰੁਣ ਝੁਣਕਾਰਾ।
੪ ਨਾਨਕ ਦਾਦਕ ਸੋਹਲੇ ਦੇਨ ਅਸੀਸਾਂ ਬਾਲ ਪਿਆਰਾ।
੫ ਚੁਖਹੁ ਖਿੰਦਕ ਬਿੰਦ ਕਰ ਬਿੰਦਹੁ ਕੀਤਾ ਪਰਬਤ ਭਾਰਾ।
੬ ਸਤਸੰਤੋਖ ਦਇਆ ਧਰਮ ਅਰਥ ਸੁਗਰਥ ਵਿਸਾਰ ਵਿਸਾਰਾ।
੭ ਕਾਮ ਕ੍ਰੋਧ ਵਿਰੋਧ ਵਿਚ ਲੋਭ ਮੋਹ ਧ੍ਰੋਹ ਅਹੰਕਾਰਾ।
੮ ਮਹਾਂ ਜਾਲ ਫਾਥਾ ਵੇਚਾਰਾ। ੭।

ਰੁਣ ਝੁਣ = ਢੋਲ ਢਮੱਕੇ। ਬਿੰਦ = ਬੂੰਦ। ਅਰਥ ਸੁਗਾਰਥ = ਸ੍ਰੇਸ਼ਟ ਅਰਥ।

ਅਰਥ— ੧) ਮਾਇਆ ਦੇ ਮੋਹ (ਰੂਪ) ਵਡੇਹਨੇਰੇ (ਵਿਚ)ਰਤਨ (ਨੂੰ) ਗਵਾ ਕੇ (ਬਾਲ ਜੰਮਦਾ ਹੋਯਾ) ਰੋਂਦਾ ਹੈ। (੨) ਉਹ ਤਾਂ ਆਪਨਾ ਦੁਖ ਰੋਂਦਾ (ਹੈ, ਅਤੇ) ਸਾਰਾ ਪ੍ਰਵਾਰ ਹੱਸ ਹੱਸ ਕੇ ਗਾਉਂਦਾ ਹੈ। (੩)ਸਾਰਿਆਂ ਦੇ ਮਨ(ਵਿਚ)ਮੰਗਲਾਚਾਰ (ਤੇ) ਵਧਾਈ ਹੁੰਦੀਆਂ ਹਨ, ਅਤੇ ਸਾਰੇ ਹੀ (ਢੋਲਢੱਮਕ੍ਰਿਆਂ ਦੇ) ਸਬਦ ਕਰਦੇਹਨ। (੪) ਨਾਨਕੇ ਦਾਦਕੇ (ਘਰ ਵਿਚ) ਸੋਹਲੇ (ਗਾਵੇਂ ਜਾਂਦੇ ਹਨ, ਅਤੇ ਸਾਰੇ) ਬਾਲ (ਨੂੰ) ਪਿਆਰਾ (ਸਮਝਕੇ) ਅਸੀਸਾਂ ਦੇਂਦੇ ਹਨ (੫) (ਵਾਹਿਗੁਰੂ ਨੇ ਬੀਰਜ ਦੀ) ਰਤਾ ਜਿੰਨੀ ਬੂੰਦ ਤੋਂ ਬੁਦਬੁਦਾ ਕੀਤਾ (ਹੈ, ਅਤੇ ਫਿਰ) ਬੁਦਬੁਦੇ ਤੋਂ (ਸਰੀਰ ਰੂਪੀ) ਵਡਾ ਪਹਾੜ ਕੀਤਾ ਹੈ। (੬) (ਪਰ ਜੀਵ ਨੇ) ਸਤਿ, ਸੰਤੋਖ, ਦਯਾਧਰਮ (ਤੇ)ਸ੍ਰੇਸ਼ਟ ਅਰਥ ਆਤਮ ਵਿਚਾਰ (ਨੂੰ) ਵਿਸਾਰਿਆਂਹੈ। (੭) (ਅਤੇ) ਕਾਮ ਕ੍ਰੋਧ(ਦੇ)ਝਗੜਿਆਂ ਵਿਚ (ਲਗਕੇ) ਲੋਭ ਮੋਹ ਧ੍ਰੋਹ (ਤੇ) ਹੰਕਾਰ (ਕਰਦਾ ਹੈ)। (੮) ਵਿਚਾਰਾ (ਜੀਵ) ਮਾਇਆ (ਦੇ) ਜਾਲ (ਵਿਚ) ਫਾਥਾ (ਹੋਇਆ ਹੈ) ॥ ੮ ॥

ਭਾਵ—ਵਿਚਹੁਗਰਭੈਨਿਕਲ ਆਇਆ। ਗਰਭਵਿਸਾਰਦੁਨੀਚਿਤਲਾਇਆ।

## "ਬਾਲਕ ਬੁਧਿ ਅਚੇਤੁ"

੧ ਹੋਇ ਸੁਚੇਤ ਅਚੇਤ ਇਵ ਅੱਖੀਂ ਹੋਂਦੀ ਅੰਨਾ ਹੋਆ।
੨ ਵੈਰੀ ਮਿੱਤ ਨ ਜਾਣਦਾ ਡਾਇਣ ਮਾਉਂ ਸੁਭਾਉ ਸਮੋਆ।

੩ ਬੋਲਾ ਕੰਨੀ ਹੋਂਦਈ ਜਸ ਅਪਜਸ ਮੋਹ ਧ੍ਰੋਹ ਨ ਸੋਆ।
੪ ਗੁੰਗਾ ਜੀਭੈ ਹੁੰਦੀਐ ਦੁਧ ਵਿਚ ਵਿਸ ਘੋਲ ਮਹਿ ਚੋਆ।
੫ ਵਿਸੁ ਅੰਮ੍ਰਿਤ ਸਮਸ੍ਰ ਪੀਐਮਰਣਜੀਵਨਆਸ ਤ੍ਰਾਸ ਨਢੋਆ।
੬ ਸਰਪ ਅਗਨਿ ਫਲ ਹੱਥ ਪਾਇ ਕਰੇਮਨੋਰਥਪਕੜ ਖਲੋਆ।
੭ ਸਮਝੈ ਨਾਹੀਂ ਟਿੱਬਾ ਟੋਆ॥ ੮॥

ਅਰਥ—(੧) ਸੁਚੇਤ (ਹੁੰਦਾ) ਹੋਇਆ (ਭੀ) ਨਿਸਚੇ ਕਰਕੇ ਬੇ ਸਮਝ (ਹੈ, (ਕਿਉਂਕਿ ਅਖਾਂ ਦੇ ਹੁੰਦਿਆਂ ਅੰਨ੍ਹਾਂ ਹੁੰਦਾ ਹੈ। (੨) ਵੈਰੀ (ਤੇ) ਮਿਤਰ ਨੂੰ ਨਹੀਂ ਜਾਣਦਾ, ਅਤੇ ਡਾਇਣ (ਤੇ) ਮਾਂ ਦੇ ਸੁਭਾਵ ਨੂੰ ਇਕੋ ਜਿਹਾ ਜਾਣਦਾ ਹੈ। (੩) ਕੰਨਾਂ ਦੇ ਹੁੰਦਿਆਂ ਬੋਲਾ ਹੁੰਦਾ (ਹੈ ਕਿਉਂਕਿ) ਜਸ ਅਪਜਸ ਮੋਹ ਧ੍ਰੋਹ ਦੀਆਂ ਕਨਸੋਆਂ ਨਹੀਂ (ਲੈਂਦਾ)। (੪) ਜੀਭ ਦੇ ਹੁੰਦਿਆਂ ਗੁੰਗਾ (ਹੈ, ਕਿਉਂਕਿ ਕੋਈ) ਦੁਧ ਵਿਚ ਜ਼ਹਿਰ ਘੋਲਕੇ ਮੂੰਹ (ਵਿਚ) ਚੋ ਦੇਵੇ (ਤਾਂ ਪੀ ਜਾਂਦਾ ਹੈ)। (੫) ਜ਼ਹਰ (ਤੇ) ਅੰਮ੍ਰਿਤ (ਨੂੰ) ਇਕੋ ਜਿਹਾ (ਜਾਨਕੇ) ਪੀਂਦਾ ਹੈ ਅਤੇ ਜੀਵਨ (ਦੀ) ਆਸਾ (ਤੇ) ਮਰਣ ਦੇ ਡਰ (ਦਾ) ਮੇਲ ਨਹੀਂ (ਕਰਦਾ)। (੬) ਸੱਪ ਤੇ ਅਗ ਵਲ ਹਥ ਵਧਾਉਂਦਾ (ਹੈ, ਅਤੇ ਉਹਨਾਂ ਦੇ) ਪਕੜਨ (ਦਾ) ਮਨੋਰਥ ਕਰਕੇ (ਉਠ) ਖੜੋਂਦਾ (ਹੈ। (੭) ਟਿੱਬਾ ਟੋਆ ਨਹੀਂ ਸਮਝਦਾ ਹੈ॥ ੮॥

## ਪਿਛਲੇ ਪ੍ਰਸੰਗ ਨਾਲ

੧ ਲੂਲਾ ਪੈਰੀਂ ਹੋਂਦਈ ਟੰਗਾਂ ਮਾਰ ਨ ਉਠ ਖਲੋਆ।
੨ ਹੱਥੋ ਹੱਥ ਨਚਾਈਐ ਆਸਾ ਬੰਦੀ ਹਾਰ ਪਰੋਆ।
੩ ਉਦਮ ਉਕਤ ਨ ਆਵਈ ਦੇਹ ਬਦੇਹਨ ਨਵਾਂ ਨਿਰੋਆ।
੪ ਹਗਣ ਮੂਤਣ ਛੱਡਣਾ ਰੋਗ ਸੋਗ ਵਿਚ ਦੁਖੀਆ ਰੋਆ।
੫ ਘੁਟੀ ਪੀਐ ਨ ਖੁਸ਼ੀ ਹੋਇ ਸਪਹੁ ਰਖਅੜੀ ਅਣ ਖੋਆ।
੬ ਗੁਣ ਅਵਗੁਣਨਾਵਿਚਾਰ ਦਾਨਾਉਪਕਾਰ ਵਿਕਾਰ ਅਲੋਆ।
੭ ਸਮਸਰ ਤਿਸ ਹਥਿਆਰ ਸੰਜੋਆ॥ ੯॥

ਉਕਤਿ = ਬੁਧੀ। ਛਡਨਾ = ਕਰਨਾ। ਘੁਟੀ = ਗੁੜਤੀ। ਅਨਖੋਆ = ਵੇਖਦਾ।

ਅਰਥ—(੧) ਪੈਰਾਂ ਦੇ ਹੁੰਦਿਆਂ ਲੂਲ੍ਹਿਆਂ (ਵਾਂਗੂੰ) ਟੰਗਾਂ ਮਾਰਦਾ ਹੈ ਤੇ ਉਠ ਕੇ ਨਹੀਂ ਖਲੋ ਸਕਦਾ। (੨) ਹਥੋ ਹੱਥੀ ਨਚਾਈਦਾ ਹੈ, (ਅਤੇ) ਆਸਾ (ਦੀਆਂ) ਬੱਧੀਆਂ (ਹੋਈਆਂ ਇਸਤ੍ਰੀਆਂ ਨੇ ਬਾਲ ਨੂੰ ਗਲ ਦਾ) ਹਾਰ ਪਰੋਤਾ (ਹੋਇਆ ਹੈ, ਭਾਵ ਅਠੇ ਪਹਿਰ ਕੁਛੜ ਰਖਦੀ ਆਂ ਹਨ) ਬੁਧੀ (ਤੇ) ਬਲ ਨਹੀਂ ਆਉਂਦਾ (ਅਤੇ)

ਦੇਹ ਤੋਂ ਬਿਦੇਹ (ਹੋਕੇ) ਰਾਜ਼ੀ ਬਾਜ਼ੀ ਨਹੀਂ (ਰਹਿੰਦਾ ਭਾਵ ਨਾਖਾਨ ਵਾਲੀਆਂਚੀਜ਼ਾਂ ਖਾਕੇ ਬੀਮਾਰ ਹੋ ਜਾਂਦਾ ਹੈ। (੪) ਹੱਗਣ ਮੂਤ੍ਰਣ ਕਰਨਾ ਹੋਵੇ (ਅਤੇ) ਰੋਗਸੋਗ ਵਿਚ (ਭੀ) ਦੁਖੀ ਹੋਕੇ ਰੋਂਦਾ ਹੈ †ਗੁੜ੍ਹਤੀ ਪੀਂਦਿਆਂ ਭੀ ਖੁਸ਼ੀ ਨਹੀਂ ਹੁੰਦਾ (ਅਤੇ ਜਦ। ਸੱਪ ਨੂੰ (ਪਕੜਨ ਵੇਲੇ ਮਾਂ ਫੜ) ਰਖੇ (ਤਦ ਭੀ) ਜ਼ਿਦ ਕਰਕੇ ਗੁਸੇ ਹੋ ਜਾਂਦਾ ਹੈ। (੬) ਗੁਣ ਔਗੁਣ ਵਿਚਾਰਦਾ ਨਹੀਂ (ਤੇ) ਨਾ ਹੀ ਉਪਕਾਰ (ਤੇ) ਵਿਕਾਰ ਦੇਖਦਾ ਹੈ। (੭) ਉਸਨੂੰ ਹਥਿਆਰ (ਤੇ) ਸੰਜੋਇ ਇਕੋ ਜੇਹੀ (ਭਾਸਦੀ ਹੈ)॥ ੯॥

ਭਾਵ–ਦੋਹਾਂ ਪੌੜੀਆਂ ਵਿਚ ਬਾਲ ਉਮਰਾ ਦੀ ਬੇਬਸੀ ਤੇ ਬੇਸਮਝੀ ਦਸ ਕੇ ਪਰਗਟਕੀਤਾਹੈ ਕਿਬਾਲਕਮਾਹਨਵਾਲੇਤੇ ਬਚਾਉਨ ਵਾਲੇ ਨੂੰ ਇਕੋ ਜੇਹਾ ਜਨਦਾਹੈ।

## ਮਾਂ ਦੇ ਉਪਕਾਰ

੧ ਮਾਤ ਪਿਤਾ ਮਿਲ ਨਿੰਮਿਆਂ ਆਸਾ ਵਤੀ ਉਦਰ ਮੰਝਾਰੇ।
੨ ਰਸ ਕਸ ਖਾਇ ਨ ਲੱਜਹੋਇਛੁਹਿਛੁਹਿਧਰਣਿ ਧਰੈ ਪਗਤਾਰੇ।
੩ ਪੇਟ ਵਿਚ ਦਸ ਮਾਹ ਰਖ ਪੀੜਾ ਖਾਇ ਜਣੈ ਪੁਤ ਪਿਆਰੇ।
੪ ਜਣਕੈ ਪਾਵੈ ਕਸ਼ਟ ਕਰ ਖਾਨ ਪਾਨ ਵਿਚ ਸੰਜਮ ਸਾਰੇ।
੫ ਗੁੜ੍ਹਤੀ ਦੇਇ ਪਿਆਲ ਦੁਧ ਘੁਟੀ ਵਟੀ ਦੇਇ ਨਿਹਾਰੇ।
੬ ਛਾਦਨ ਭੋਜਨ ਪੋਖਿਆ ਭੱਦਨ ਮੰਗਨ ਪੜਨ ਚਿਤਾਰੇ।
੭ ਪਾਂਧੇ ਪਾਸ ਬਹਾਲਿਆ ਖੱਟ ਲੁਟਾਇ ਹੋਇ ਸੁਚਿਆਰੇ।
੮ ਉਰਿਣਤ ਹੋਇ ਭਾਰ ਉਤਾਰੇ॥ ੧੦।

ਨਿੰਮਿਆਂ = ਟਿਕਿਆ। ਸਾਰੇ = ਕਰਦੀ। ਲੱਜ = ਸੰਕੋ।
ਘੁਟੀ ਵਟੀ – ਦਵਾ ਦਾਰੂ। ਉਰਿਣਤ – ਕਰਜ਼ੇ ਤੋਂ ਬਿਨਾਂ।

ਅਰਥ–(੧) (ਜਦ) ਮਾਂ ਪਿਉ (ਦੇ) ਮਿਲਾਪ (ਤੋਂ) ਗਰਭ ਵਿਚ ਟਿਕਿਆ (ਤਾਂ ਮਾਂ) ਆਸਾ ਵਾਲੀ ਹੁੰਦੀ ਹੈ ਭਾਵ ਪੁਤਰ ਉਤੇ ਵਡੀਆਂਵਡੀਆਂ ਉਮੈਦਾਂ ਰਖਦੀ ਹੈ)। (੨) (ਅਤੇ) ਸੰਕੋ ਵਾਲੀ ਹੋਕੇ ਰਸਾਂ ਕਸਾਂ ਨੂੰ ਨਹੀਂ ਖਾਂਦੀ (ਅਤੇ) ਹੌਲੀ ੨ ਧਰਤੀ (ਉਤੇ) ਧੀਰਜ (ਨਾਲ) ਪੈਰ ਧਰਦੀ ਹੈ। (੩) ਪੇਟ ਵਿਚ (ਨੌ) ਮਹੀਨੇਰਖ ਕੇ ਪੀੜਾ ਖਾਂਦੀ (ਹੈ ਅਤੇ) ਦਸਵੇਂ (ਮਹੀਨੇ) ਪਿਆਰੇ ਪੁਤਰ ਨੂੰ ਜਾਣਦੀ ਹੈ। (੪) ਜਣਕੇ ਭੀ ਕਸ਼ਟ (ਭੋਗ) ਕਰਕੇ (ਪੁਤਰ ਨੂੰ)ਪਾਲਦੀਹੈ ਅਤੇਖਾਨ ਪੀਨਵਿਚ ਸੰਜਮ ਕਰਦੀ ਹੈ। (੫) ਗੁੜ੍ਹਤੀ ਦੇਂਦੀ ਦੁਧ ਪਿਆਲਦੀ (ਹੈ ਅਤੇ ਪੁਤਰ ਨੂੰ ਕਿਸੇਤਰਾਂ ਦਾ

† ਸੌਂਫ, ਗੁਲਾਬ ਦੇ ਫੁਲ,ਅੰਬਲ ਤਾਸ, ਬਨਖਸਾ,ਸਰਨਾ, ਤ੍ਰਿਵੀ,ਦੰਦਨ ਦਾਨਾ ਲਾਚੀ ਡੋਡਾ ਕਾਹੜਕੇ ਵਿਚ ਕੋਰੀ ਖੰਡ ਪਾਕੇ ਚੌਥੇ (ਧਮ੍ਹਾਨ ਵਾਲੇ) ਦਿਨ ਬਾਲ ਨੂੰ ਪਿਆਉਂਦੇ ਹਨ ਇਸ ਦਾ ਨਾਂਮ ਗੁੜ੍ਹਤਾ ਹੈ।

ਰੋਗੀ) ਵੇਖਕੇ ਦਵਾ ਦਾਰੂ ਦੇਂਦੀ ਹੈ। (੬) ਕਪੜੇ(ਹੰਡਵਾਂਦੀ ਤੇ ਚੰਗੇਰ) ਭੋਜਨ ਖੁਆ ਕੇ ਪਾਲਦੀ ਹੈ (ਅਤੇ)ਛੰਡ ਕਰਨੀ ਮੰਗਨੀ ਤੇ ਪੜ੍ਹਨਾ ਚਿਤਵਦੀ ਹੈ। (੭) (ਫਿਰ) ਪਾਂਧੇ ਪਾਸ ਬਹਾਇਆ (ਜਾਂਦਾ ਹੈ ਅਤੇ ਅਪਨੀ) ਖੱਟੀ ਲੁਟਾਕੇ(ਮਾਪੇ)ਸੁਚੇ ਹੋ ਜਾਂਦੇ ਹਨ। (੮) (ਪੁਤਰ ਦਾ) ਭਾਰ(ਸਿਰ ਤੋਂ) ਉਤਾਰਕੇ ਕਰਜੇ ਤੋਂ ਖਿਸਾਂ ਹੋ ਜਾਂਦੇ ਹਨ॥੧੦॥

ਭਾਵ—ਇਸ ਪਉੜੀ ਵਿਚ ਲੋਕਕ ਵਰਤਮਾਨ ਦਸ਼ਾ ਦਾ ਵਰਣਨ ਹੈ ਕੋਈ ਧਰਮ ਸ਼ਾਸਤ੍ਰ ਨਹੀਂ ਹੈ ਲੋਕਾਂ ਨੇ ਪੁਤਰ ਦੇ ਤਿੰਨ (ਧਰਮ ਸੰਸਕਾਰ ਵਿਦਿਆ ਤੇ ਵਿਵਾਹ) ਕਰਜ਼ੇ ਸਿਰ ਉਤੇ ਮੰਨੇ ਹੋਏ ਹਨ ਇਸ ਪਉੜੀ ਵਿਚ ਧਰਮ ਸੰਸਾਰਕ ਤੇ ਵਿਦਿਆ ਦਾ ਆਗਿਆ ਹੈ ਵਿਵਾਹ ਦਾ ਲਿਖਦੇ ਹਨ:—

## ਮਾਪੇ ਉਪਕਾਰ—ਪੁਤਰ ਅਪਕਾਰ

੧ ਮਾਤਾ ਪਿਤਾ ਆਨੰਦ ਵਿਚ ਪੁਤੇ ਦੀ ਕੁੜਮਾਈ ਹੋਈ।
੨ ਰਹਸੀ ਅੰਗ ਨ ਮਾਵਈ ਗਾਵੈ ਸੋਹਿਲੜੇ ਸੁਖ ਹੋਈ।
੩ ਵਿਗਸੀ ਪੁਤ੍ਰ ਵਿਆਹੀਐ ਘੋੜੀ ਲਾਵਾ ਗਾਵ ਭਲੋਈ।
੪ ਸੁਖਾਂ ਸੁਖੈ ਮਾਵੜੀ ਪੁਤ ਨੂੰਹ ਦਾ ਮੇਲ ਅਲੋਈ।
੫ ਨੂੰਹ ਨਿਤ ਕੰਤ ਕੁਮੰਤ ਦੇਇ ਵਿਹਰੇ ਹੋਵਨ ਸੱਸ ਵਿਗੋਈ।
੬ ਲਖ ਉਪਕਾਰ ਵਿਸਾਰਕੈ ਪੁਤ ਕਪੁਤ ਚੱਕੀ ਉਠ ਝੋਈ।
੭ ਹੋਵੈ ਸਰਵਣ ਵਿਰਲਾ ਕੋਈ ॥ ੧੧ ॥

ਅਰਥ—(੧) (ਜਦ) ਪੁਤਰ ਦੀ ਕੁੜਮਾਈ ਹੋਈ (ਤਾਂ) ਮਾਂ ਪਿਉ ਅਨੰਦ ਵਿਚ (ਫਿਰਦੇ ਹਨ)। (੨) ਅਨੰਦ ਹੋਏ ੨ ਅੰਗਾਂ (ਵਿਚ) ਨਹੀਂ ਮਿਉਂਦੇ (ਅਤੇ) ਸੋਹਲੇ ਗਾਉਂਦੇ (ਹੋਏ) ਸੁਖ ਵਿਚ ਸੌਂਦੇ ਹਨ। (੩) ਪੁਤਰ (ਦੇ) ਵਿਆਹ ਵਿਚ ਖੁਸ਼ੀ ਹੋਕੇ ਭਲੀ ਪਰਕਾਰ ਘੋੜੀਆਂ ਤੇ ਲਾਵਾਂ (ਮਾਂ) ਗਾਉਂਦੀ ਹੈ। ਮਾਂ ਨੂੰਹ ਪੁਤਰ ਦਾ ਮੇਲ (ਮਿਲਾਪ) ਵੇਖਨ (ਲਈ) ਸੁਖਾਂ ਸੁਖਦੀ ਹੈ (ਭਾਵ ਮੰਨਤਾਂ ਮੰਨਦੀ ਹੈ ਕਿ ਇਹਨਾਂ ਦੀ ਆਪੋ ਵਿਚ ਮੀਜਾ ਪੈ ਜਾਵੇ) (੫) (ਪਰ) ਨੂੰਹ ਸਦਾ (ਹੀ) ਕੰਤ (ਨੂੰ) ਖੋਟੀ ਸਲਾਹ ਦੇਕੇ ਦੋਵੇਂ ਜਨੇ ਮਾਂ ਤੋਂ) ਵਖਰੇ (ਹੋ ਜਾਂਦੇ ਹਨ ਇਹ ਦੇਖਕੇ) ਸੱਸ ਦੁਖੀ ਹੁੰਦੀ ਹੈ। (੬) (ਮਾਪਿਆਂ ਦੇ) ਲੱਖਾਂ ਉਪਕਾਰ ਭੁਲਾਕੇ ਕਪੁਤ੍ਰ ਪੁਤਰ (ਨੇ ਸਦਾ ਹੀ) ਉਠਕੇ (ਮਾਪਿਆਂ ਦੇ)ਨਾਲ ਲੜਾਈ ਦੀ ਚੱਕੀ ਝੋ ਦਿਤੀ ਹੈ (ਭਾਵ ਕਪੁਤਰ ਪੁਤਰ ਸਦਾ ਹੀ ਲੜਾਈ ਕਰਦਾ ਹੈ) (੭) ਕੋਈ ਵਿਰਲਾ(ਹੀ) ਸਰਵਣ(ਵਾਂਗੂੰ ਮਾਪਿਆਂ ਦਾ ਸੇਵਕ ਹੁੰਦਾ ਹੈ)।੧੧॥

ਭਾਵ—ਵਿਵਾਹ ਹੋ ਜਾਨ ਮਗਰੋਂ ਕਪੁਤਰ ਮਾਪਿਆਂ ਦੇ ਸ਼ਰੀਕ ਹੋ ਜਾਂਦੇ ਹਨ।

## ਮਾਂ ਪਿਉ ਨੂੰ ਛਡਨ ਵਾਲੇ ਵਡੇ ਹਤਿਆਰੇ ਹਨ

੧ ਕਾਮਣਿ ਕਾਮਣਿਆਰੀਐ ਕੀਤੇ ਕਾਮਣ ਕੰਤ ਪਿਆਰੇ।

੨ ਜੰਮੇ ਸਾਈਂ ਵਿਸਾਰਿਆ ਵੀਵਾਹਿਆਂ ਮਾਂ ਪਿਓ ਵਿਸਾਰੇ।
੩ ਸੁਖਾਂ ਸੁਖ ਵਿਵਾਹਿਆ ਸਉਣ ਸੰਜੋਗ ਵਿਚਾਰ ਵਿਚਾਰੇ।
੪ ਪੁਤ ਨੂਹੈਂ ਦਾ ਮੇਲ ਵੇਖ ਅੰਗ ਨ ਮਾਵਨ ਮਾਂ ਪਿਓ ਵਾਰੇ।
੫ ਨੂੰਹੁ ਨਿਤ ਕੰਤ ਕੁਮੰਤ ਦੇਇ ਮਾਂਪਿਉ ਛਡ ਵਡੇ ਹਤਿਆਰੇ।
੬ ਵੱਖ ਹੋਵੈ ਪੁਤ ਰੰਨ ਲੈ ਮਾਂ ਪਿਉ ਦੇ ਉਪਕਾਰ ਵਿਸਾਰੇ।
੭ ਲੋਕਾਚਾਰ ਹੋਇ ਵਡੈ ਕੁਚਾਰੇ॥ ੧੨॥

ਕਾਮਣਿ = ਜਾਦੂ। ਕਾਮਣਿਆਰੀਐ = ਜਾਦੂ ਕਰਨ ਵਾਲੀ।

ਅਰਥ–(੧) ਜਾਦੂ ਕਰਨ ਵਾਲੀ ਇਸਤ੍ਰੀ (ਨੇ) ਪਿਆਰੇ ਪਤੀ (ਉਤੇ) ਜਾਦੂ ਕੀਤਾ। [੨] ਜੰਮਿਆਂ (ਤਾਂ ਇਸਨੇ ਵਾਹਿਗੁਰੂ) ਮਾਲਕ (ਨੂੰ) ਵਿਸਾਰਿਆ (ਸੀ, ਪਰ) ਵਿਵਾਹਿਆਂ ਮਾਂ ਪਿਉ (ਨੂੰ) ਵਿਸਾਰ ਦਿਤਾ ਹੈ। [੩] (ਮਾਪਿਆਂਨੇ) ਸੁਖਨਾਂ ਸੁਖਕੇ ਤੇ ਸਗਨ, ਸੰਜੋਗਾਂ ਦੀ ਵਿਚਾਰ ਵਿਚਾਰਕੇ (ਪੁਤਰ) ਵਿਆਹਿਆ ਸੀ। (੪) (ਅਤੇ, ਨੂੰਹ ਦਾ ਮਿਲਾਪ ਵੇਖਕੇ ਅੰਗ (ਵਿਚ ਨਹੀਂ ਮੇਉਂਦੇ (ਸਨ ਤੇ) ਮਾਂ ਪਿਉ (ਜੋੜੀ ਤੋਂ) ਵਾਰਨੇ ਜਾਂਦੇ ਸਨ। (੫) (ਪਰ) ਨੂੰਹ ਸਦਾ (ਹੀ) ਪਤੀ ਨੂੰ ਖੋਟੀ ਸਲਾਹ ਦੇਂਦੀ (ਹੈ, ਜਿਸ ਕਰਕੇ ਪੁਤ੍ਰ) ਮਾਂ ਪਿਉ ਨੂੰ ਛਡਦਾ (ਹੈ, ਜੋ) ਵਡੇ ਹਤਿਆਰੇ (ਦਾ ਕੰਮ ਹੈ)। (੬) ਪੁਤ੍ਰ ਰੰਨ ਨੂੰ ਲੈਕੇ ਵੱਖ ਹੋ ਜਾਂਦਾ ਹੈ ਅਤੇ ਮਾਂ ਪਿਉ ਦੇ ਉਪਕਾਰ ਵਿਸਾਰ ਦੇਂਦਾ ਹੈ। (੭) (ਪੁਤ੍ਰ ਲਈ) ਲੋਕਾਚਾਰੀ (ਵਲੋਂ ਭੀ ਇਹ ਕੰਮ) ਵਡੇ ਖੋਟੇ ਚਾਲੇ ਦਾ ਹੈ॥ ੧੨।

ਭਾਵ–ਜੋ ਪੁਤ੍ਰ ਆਪਣੀ ਇਸਤ੍ਰੀ ਨੂੰ ਲੈਕੇ ਮਾਪਿਆਂ ਤੋਂ ਵੱਖ ਹੋ ਬੈਠਦਾ ਹੈ। ਉਹ ਆਪਣੇ ਪੁਤ੍ਰ–ਧਰਮ ਦੀ ਪਾਲਨਾ ਨਹੀਂ ਕਰਦਾ, ਜਿਵੇਂ ਮਾਪਿਆਂ ਨੇ ਆਪਣਾ ਫਰਜ਼ ਪੂਰਾ ਕੀਤਾ ਸੀ, ਇਵੇਂ ਪੁਤ ਨੇ ਨਹੀਂ ਕੀਤਾ ਇਸ ਲਈ ਓਹ ਲੋਕਾਚਾਰੀ ਭੀ ਪੂਰੀ ਨਹੀਂ ਕਰ ਸਕਿਆ, ਧਰਮ ਤਾਂ ਉਸਨੇ ਕੀ ਕਰਨਾ ਸੀ।

## ਮਾਪਿਆਂ ਨੂੰ ਛਡਕੇ ਜਪ ਤਪ ਕਿਸੇ ਕੰਮ ਨਹੀਂ

੧ ਮਾਂ ਪਿਉ ਪਰ ਹਰ ਸੁਣੇਂ ਵੇਦ ਭੇਦ ਨ ਜਾਣੈ ਕਥਾ ਕਹਾਣੀ
੨ ਮਾਂ ਪਿਉ ਪਰ ਹਰ ਕਰੈ ਤਪ ਵਣਖੰਡ ਭੁਲਾ ਫਿਰੈ ਬਿਬਾਣੀ।
੩ ਮਾਂ ਪਿਉ ਪਰ ਹਰ ਕਰੈ ਪੂਜ ਦੇਵੀ ਦੇਵ ਨ ਸੇਵ ਕਮਾਣੀ।
੪ ਮਾਂ ਪਿਉ ਪਰ ਹਰ ਨਾਵਣਾ ਅਠਸਠ ਤੀਰਥ ਘੁੰਮਣਵਾਣੀ।
੫ ਮਾਂ ਪਿਉ ਪਰ ਹਰ ਵਰਤਕਰ ਮਰ ਮਰ ਜੰਮੈ ਭਰਮਭੁਲਾਣੀ।
੬ ਮਾਂ ਪਿਉ ਪਰ ਹਰਕਰੈਦਾਨਬੇਈਮਾਨ ਅਗਿਆਨ ਪਰਾਣੀ।

੭ ਗੁਰ ਪਰਮੇਸਰ ਸਾਰ ਨ ਜਾਣੀ ॥ ੧੩ ॥

ਅਰਥ—(੧) ਜੋ) ਮਾਂ ਪਿਉ (ਨੂੰ) ਛਡਕੇ ਵੇਦ ਸੁਣਦਾ (ਹੈ, ਉਹ ਵੇਦਾਂ ਦੀਆਂ) ਕਥਾ ਕਹਾਣੀਆਂ ਦਾ ਭੇਦ ਨਹੀਂ ਜਾਨਦਾ। (੨) (ਜੋ) ਮਾਂ ਪਿਓ ਨੂੰ ਛਡਕੇ ਤਪ ਕਰਦਾ ਹੈ, (ਉਹ) ਭੁਲਾ (ਹੋਇਆ) ਉਜਾੜ ਬੀਆਬਾਨ (ਵਿਚ) ਫਿਰਦਾਹੈ। [੩] (ਜੋ) ਮਾਂ ਪਿਉ ਨੂੰ ਛਡਕੇ ਦੇਵੀ ਦੇਵਤਿਆਂ (ਦੀ) ਪੂਜਾ ਕਰਦਾ (ਹੈ ਉਸਦੀ) ਕੀਤੀ ਸੇਵਾ (ਸਫਲੀ) ਨਹੀਂ ਹੈ। [੪] (ਜੋ) ਮਾਂ ਪਿਓ (ਨੂੰ ਛਡਕੇ ਅਠਾਠ ਤੀਰਥਾਂ (ਦੇ) ਇਸਨਾਨ (ਕਰਦਾ ਹੈ, ਉਹ) ਘੁੰਮਣ ਵਾਨੀ (ਵਿਚ ਫਸਿਆਹੋਇਆ ਹੈ,) ਭਾਵਚੁਰਾਸੀ ਤੋਂ ਨਹੀਂ ਛੁਟਦਾ)। (੫) (ਜੋ) ਮਾਂ ਪਿਉ (ਨੂੰ) ਛਡਕੇ ਦਾਨ ਕਰਦਾ (ਹੈ, ਉਹ) ਅਗਿਆਨੀ ਜੀਵ ਬੇਈਮਾਨ ਹੈ। (੬) (ਜੋ) ਮਾਂ ਪਿਉ (ਨੂੰ) ਛਡਕੇ ਵਰਤ (ਧਾਰਨ) ਕਰਦਾ (ਹੈ,ਉਹ)ਭਰਮ (ਵਿਚ)ਭੁਲਾ (ਹੋਇਆ) ਮਰ ਰਕੇ ਜੰਮਦਾ ਹੈ। (੭) (ਕਿਉਂਕਿ ਉਸਨੇ)ਗੁਰੂ ਤੇ ਪ੍ਰਮੇਸਰ ਦੀ ਸਾਰ ਨਹੀਂ ਜਾਣੀ॥ ੧੩ ॥

ਭਾਵ—ਮਾਪਿਆਂਦੀ ਸੇਵਾ ਹੀਸਾਰੇਕਰਮਾਂਧਰਮਾਂ ਤੋਂਉਤਮਹੈਜਿਸਨੇਮਾਪਿਆਂ ਦੀ ਸੇਵਾ ਕੀਤੀ ਹੈ, ਉਸਨੂੰ ਹੋਰ ਕੋਈ ਕਰਮ ਧਰਮ ਕਰਨਾ ਬਾਕੀ ਨਹੀਂ ਰਿਹਾ।

## ਕਰਤਾਰ ਦੇ ਉਪਕਾਰ ਸੰਭਾਲ

੧ ਕਾਦਰ ਮਨਹੁ ਵਿਸਾਰਿਆ ਕੁਦਰਤਿ ਅੰਦਰ ਕਾਦਰ ਦਿਸੈ।
੨ ਜੀਉ ਪਿੰਡ ਦੇ ਸਾਜਿਆ ਸਾਸ ਮਾਸ ਦੇ ਜਿਸੈ ਕਿਸੈ।
੩ ਅੱਖੀਂ ਮੁਹੁ ਨਕ ਕੰਨ ਦੁਇ ਹੱਥ ਪੈਰ ਸਭ ਦਾਤ ਸੁ ਤਿਸੈ।
੪ ਅੱਖੀਂ ਦੇਖੈ ਰੂਪ ਰੰਗ ਸਬਦਿ ਸੁਰਤਿ ਮੁਹਿ ਕੰਨ ਸਰਿਸੈ।
੫ ਨੱਕ ਵਾਸ ਹਥੀਂ ਕਿਰਤ ਪੈਰੀ ਚੱਲਣ ਪਲ ਪਲ ਖਿਸੈ।
੬ ਵਾਲ ਦੰਦ ਮੂੰਹ ਰੋਮ ਰੋਮ ਸਾਸ ਗਿਰਾਸਿ ਸਮਾਲਿ ਸਲਿਸੈ।
੭ ਸਾਦੀ ਲੱਬੈ ਸਾਹਿਬੈ ਤਿਸ ਤੂੰ ਸੰਮਲ ਸੋਵੈ ਹਿਸੈ।
੮ ਲੂਣ ਪਾਇ ਕਰ ਆਟੈ ਮਿਸੈ ॥ ੧੪ ॥

ਅਰਥ—(੧) (ਜਿਸ) ਕਾਦਰ (ਨੂੰ) ਮਨੋਂ ਵਿਸਾਰਿਆ (ਹੈ, ਉਹ ਕਾਦਰ) ਕੁਦਰਤ ਅੰਦਰ ਦਿਸਦਾ ਹੈ। (੨) ਜਿਜਨੇ ਜੀਵ, (ਤੇ)ਸਵਾਸ ਦੇਕੇ ਮਾਸ ਦਾ ਸਰੀਰ ਬਣਾਇਆ ਹੈ। (੩) ਮੂੰਹ ਅੱਖਾਂ ਨੱਕ ਕੰਨ ਦਿਤੇ (ਹਨ, ਅਤੇ) ਹਥ ਪੈਰ (ਆਦਿਕ) ਸਭ ਤਿਸੇ ਦੀ ਦਾਤ ਹਨ। (੪) ਅੱਖਾਂ ਰੂਪ ਰੰਗ ਦੇਖਦੀਆਂ (ਤੇ) ਮੂੰਹ (ਵਿਚ) ਸ਼ਬਦ (ਬੋਲਣ ਤੇ) ਕੰਨਾਂ (ਵਿਚ ਸੁਣਨ ਦੀ) ਸੁਰਤ ਵਸ਼ੇਸ਼ (ਕਰਕੇ ਦਿਤੀ ਹੈ)। (੫) ਨੱਕ ਵਾਸ਼ਨਾਂ (ਲੈਂਦਾ ਹੈ) ਹਥਾਂ (ਨਾਲ) ਕਿਰਤ (ਹੁੰਦੀ ਹੈ, ਅਤੇ ਪੈਰਾਂ (ਨਾਲ ਪਲ ਪਲ (ਵਿਚ) ਚੱਲਣਾ ਕਰੀਦਾ ਹੈ। (੬) (ਜਿਸ ਉਸੇ) ਵਾਲ ਮੂੰਹ (ਵਿਚ) ਦੰਦ

(ਲਾਏ ਹਨ ਉਸਨੂੰ) ਰੋਮ ਰੋਮ (ਤੇ) ਸਾਸ ਗਿਰਾਸ (ਵਿਚ) ਬਹੁਤ ਪ੍ਰੀਤ ਨਾਲ ਯਾਦ ਕਰ। (੭) (ਜੇਕਰ ਕੋਈ ਆਖੇ ਕਿ ਮਾਲਕ ਦੀ ਨੌਕਰੀ ਨਾ ਕਰੀਏ ? ਤਾਂ ਉੱਤਰ ਦੇਂਦੇ ਹਨ, ਹੇ ਭਾਈ ! ਸਵਾਦਾਂ ਦੇ) ਲੱਬ (ਕਰਕੇ ਜਿਨਾਂ ਕੁ) ਮਾਲਕ ਨੂੰ ਸੇਂਵਦਾ (ਹੈ, ਉਸਤੋਂ) ਸੌਵੇਂ ਹਿਸੇ ਤੂੰ ਉਸਨੂੰ (ਭੀ) ਯਾਦ ਕਰ। (੮) (ਅਤੇ ਸਵਾਸਾਂ ਰੂਪੀ) ਆਟੇ/ਵਿਚ ਵਾਹਿਗੁਰੂਦੇ ਸਿਮਰਨ ਰੂਪੀ) ਲੂਣ ਪਾਕੇ (ਇਸਨੂੰ) ਮਿਸਾਕਰ ॥੧੪॥

ਭਾਵ -ਜਿਵੇਂ ਮਿਸੇ ਆਟੇ ਵਿਚ ਲੂਣ ਦਾ ਹੋਣਾ ਜਰੂਰੀ ਹੈ, ਇਵੇਂ ਸਵਾਸਾਂ ਨੂੰ ਸਫਲ ਕਰਨ ਵਾਸਤੇ ਨਿਰੰਕਾਰ ਦਾ ਸਿਮਰਨ ਕਰਨਾ ਭੀ ਵਡਾ ਜਰੂਰੀ ਹੈ।

## ਜਾਗ੍ਰਤ ਦੇ ਪਦਾਰਥਸੁਪਨੇਵਿਚ ਸੁਭਾਸਦੇ ਹਨ

**੧ ਦੇਹੀ ਵਿਚ ਨ ਜਾਪਈ ਨੀਂਦ ਭੁਖ ਤਿਹ ਕਿਥੈ ਵੱਸੈ।**
**੨ ਹੱਸਣ ਰੋਵਣ ਗਾਵਨਾ ਛਿਕ ਡਕਾਰ ਖੰਘੂਰਣ ਦੱਸੈ।**
**੩ ਆਲਕ ਤੈ ਅਗਵਾੜੀਆਂਹਿਡਕੀ ਖੁਰਕਣਪਰਸ ਪਰੱਸੈ।**
**੪ ਉਭੇ ਸਾਹ ਉਬਾਸੀਆਂ ਚਟਕਾਰੀ ਤਾੜੀ ਸੁਣ ਕਿੱਸੈ।**
**੫ ਆਸਾ ਮਨਸਾ ਹਰਖ ਸੋਗ ਭੋਗ ਜੋਗ ਦੁਖ ਸੁਣਨ ਵਣੱਸੈ।**
**੬ ਜਾਗਦਿਆਂ ਲਖ ਚਿਤਵਣੀ ਸੁਤਾ ਸੁਹਣੇ ਅੰਦਰ ਧੱਸੈ।**
**੭ ਸੁਤਾ ਹੀ ਬਰੜਾਂਵਦਾ ਕਿਰਤਵਿਰਤ ਵਿਚ ਜਸ ਅਪਜੱਸੈ।**
**੮ ਤਿਸਨਾ ਅੰਦਰ ਘਣਾ ਤਰੱਸੈ ।੧੫॥**

ਅਗਵਾੜੀਆ = ਆਕੜਾਂ ਭੰਨਨੀਆਂ। ਪ੍ਰਸੈ = ਵੇਖਦਾ

ਅਰਥ-(੧) ਦੇਹ ਵਿਚ (ਇਹ) ਨਹੀਂ ਜਾਪਦਾ (ਜੋ) ਨੀਂਦ ਭੁਖ (ਤੇ) ਤ੍ਰੇਹ ਕਿਥੇ ਵਸਦੇ ਹਨ। (੨) ਹੱਸਣਾ, ਰੋਣਾ ਗਾਉਣਾ, ਨਿਛਾਂ, ਡਕਾਰ, ਤੇ ਖੰਘੂਰਨਾ (ਜੋ) ਦਸੀਦਾ ਹੈ। (੩) ਆਲਸ, ਉਬਾਸੀਆਂ ਤੇ ਆਕੜਾਂ ਭੰਨਣੀਆਂ, ਹਿੜਕੀ(ਅਤੇ ਜੋ) ਪਰਸਪਰ ਦਾ ਖੁਰਕਣਾ ਹੈ। (੪) (ਬਿਮਾਰੀਵਿਚ) ਲੰਮੇ ਸਾਹ (ਤੇ)ਉਬਾਸੀਆਂ, ਚੁਟਕੀਆਂ ਮਾਰਨੀਆਂ (ਅਤੇ ਜੋ) ਕਿੱਸੇ ਸੁਣਕੇ (ਖੁਸ਼ੀ ਨਾਲ)ਤਾੜੀਆਂ (ਮਾਰਨੀਆਂ ਹਨ)। (੫) ਆਸ਼ਾ, ਮਨਸਾ, ਹਰਖ, ਸੋਗ, ਜੋਗ, ਭੋਗ (ਤੇ ਜੋ) ਦੁਖ ਸੁਣਕੇ ਖੁਸ਼ ਨਹੀਂ ਹੋਣਾ ਹੈ। [੬] (ਜੀਵ) ਜਾਗਦਿਆਂ (ਦੀਆਂ ਜੋ) ਲਖਾਂ ਚਿਤਵਨੀਆਂ (ਕਰਦਾ ਹੈ) ਸੁਤਾ (ਹੋਇਆ) ਸੁਪਨੇ ਅੰਦਰ (ਭੀ ਓਹੀ) ਵੇਖਦਾ ਹੈ। (੭) (ਅਤੇ) ਸੁਤਾ (ਹੋਇਆ ਹੀ) ਕ੍ਰਿਤ ਵਿਰਤ (ਦੇ) ਜਸ ਅਪਜਸ ਨੂੰ ਵੇਖਕੇ) ਬਰੜਾਉਂਦਾ ਹੈ। (੮) ਤ੍ਰਿਸ਼ਨਾਂ ਅੰਦਰ (ਫਸਿਆ ਹੋਇਆ) ਬਹੁਤ ਤਰਸਦਾ ਹੈ ॥ ੧੫ ॥

ਭਾਵ-ਜਿਵੇਂ ਦੇਹ ਵਿਚ ਇਹ ਅਨੇਕਾਂ ਵਿਕਾਰ ਰਹਿੰਦੇ ਨਜ਼ਰ ਨਹੀਂਆਂਦੇ ਇਵੇਂ ਹੀ ਇਸ ਦੇਹ ਵਿਚ ਬੈਠਾ ਹੋਯਾ ਵਾਹਿਗੁਰੂ ਸਾਨੂੰ ਨਹੀਂ ਦਿਸਦਾ।

## ਉਪਕਾਰ ਕੀਤਿਆਂ ਦੁਰਮਤੀਆ ਨਹੀਂ ਸੋਰਦਾ

੧ ਗੁਰਮਤਿ ਦੁਰਮਤਿ ਵਰਤਣਾ ਸਾਧਅਸਾਧ ਸੰਗਤਿਵਿਚ ਵੱਸੈ।
੨ ਤਿੰਨ ਵੇਸ ਜਮਵਾਰ ਵਿਚ ਹੋਇ ਸੰਜੋਗ ਵਿਜੋਗ ਮੁਣੱਸੈ।
੩ ਸਹਸ ਕੁਬਾਣ ਨ ਵਿਸਰੈ ਸਿਰਜਣਹਾਰ ਵਿਸਾਸ ਵਿਗੱਸੈ।
੪ ਪਰ ਨਾਰੀ ਪਰ ਦਰਬ ਹੇਤ ਪਰ ਨਿੰਦਾ ਪਰਪੰਚ ਰਹੱਸੈ।
੫ ਨਾਮ ਦਾਨ ਇਸ਼ਨਾਨ ਤਜ ਕੀਰਤਨ ਕਥਾ ਨ ਸਾਧ ਪਰੱਸੈ।
੬ ਕੁਤਾ ਚਉਕ ਚੜ੍ਹਾਈਐ ਚੱਕੀ ਚੱਟਣ ਕਾਰਣ ਨੱਸੈ।
੭ ਅਵਗੁਣਿਆਰਾ ਗੁਣ ਨ ਸਰੱਸੈ ॥ ੧੬ ॥

ਅਰਥ—(੧) ਖੋਟੀ ਮਤ (ਵਾਲਾ)ਗੁਰਮਤੀ ਸਾਧਾਂ (ਵਿਚ)ਵਰਤਨਾ (ਕਰਦਾ ਹੋਇਆ ਭੀ) ਅਸਾਧਾਂ (ਦੀ) ਸੰਗਤ ਵਿਚ ਵਸਦਾ ਹੈ। (੨) ਮਨੁਖ (ਨੂੰ) ਜਨਮ ਦੇ ਤਿੰਨਾਂ ਵੇਸਾਂ (ਬਾਲ, ਜੁਆਨੀ, ਬੁਢੇਪਾ) ਵਿਚ ਸੰਜੋਗ ਵਿਜੋਗ ਹੁੰਦੇ ਹਨ (੩) ਪਰ ਇਸਦੀਆਂ ਹਜਾਰਾਂ ਖੋਟੀਆਂ ਆਦਤਾਂ ਵਿਸਰਦੀਆਂ ਨਹੀਂ (ਹਨ, ਅਤੇ) ਸਿਰਜਨ ਵਾਲੇ ਨੂੰ ਵਿਸਾਰਕੇ ਖੁਸ਼ ਹੁੰਦਾ ਹੈ। (੪) ਪਰਾਈ ਇਸਤ੍ਰੀ, ਪਰਾਇਆ ਧਨ, ਪਰਾਈ ਨਿੰਦਾ (ਤੇ) ਛਲਾਂ ਦੇ ਪਿਆਰ (ਵਿਚ) ਅਨੰਦ ਹੁੰਦਾ ਹੈ। (੫) ਨਾਮ ਦਾਨ ਇਸਨਾਨ ਨੂੰ ਛਡਕੇ ਸੰਤਾਂ (ਦੀ) ਕਥਾ ਕੀਰਤਨ (ਭੀ) ਨਹੀਂ ਪਰਸਦਾ। (੬) (ਜਿਸਤਰਾਂ) ਕੁਤਾ ਤਖਤ (ਉਤੇ) ਚੜ੍ਹਾਈਏ (ਤਾਂ ਉਹ) ਚੱਕੀ ਚੱਟਣ ਵਾਸਤੇ (ਹੀ) ਨਸਦਾ ਹੈ।(੭) ਔਗੁਣਾਂ ਵਾਲਾ ਪਾਪੀ ਗੁਣ (ਕੀਤਿਆਂਭੀ) ਖੁਸ਼ ਨਹੀਂ ਹੁੰਦਾ।੧੬।

ਭਾਵ—ਜਿਵੇਂ ਕੁਤਾ ਤਖਤ ਤੇ ਬੈਠਾ ਹੋਯਾ ਤਖਤ ਦੀ ਕਦਰ ਨਾ ਜਾਣਕੇ ਚੱਕੀ ਚੱਟਣ ਜਾਂਦਾ ਹੈ ਇਵੇਂ ਹੀ ਦੁਰਮਤੀਆਂ ਉਪਕਾਰ ਕੀਤੇ ਨੂੰ ਨਾ ਜਾਣਕੇ ਬੁਰੇ ਕਰਮਾਂ ਵੱਲ ਹੀ ਦੌੜਦਾ ਹੈ।

## ਅਨੇਕਾਂ ਵਿਚ ਇਕ ਵਿਆਪਕ ਹੈ

੧ ਜਿਉ ਬਹੁ ਵਰਨ ਵਣਾਸਪਤਿ ਮੂਲ ਪਤ੍ਰ ਫਲ ਫੁਲ ਘਨੇਰੇ।
੨ ਇਕ ਵਰਣ ਬੈਸੰਤਰੈ ਸਭਸੈ ਅੰਦਰ ਕਰਦਾ ਡੇਰੇ।
੩ ਰੂਪ ਅਨੂਪ ਅਨੇਕ ਹੋਇ ਰੰਗ ਸੁਰੰਗ ਸਵਾਸ ਚੰਗੇਰੇ।
੪ ਵਾਂਸਹੁ ਉਠ ਉਪੱਠ ਕਰ ਜਾਲ ਕਰੇਂਦਾ ਭਸਮੈ ਢੇਰੇ।
੫ ਰੰਗ ਵਿਰੰਗੀ ਗਊ ਵੰਸ ਅੰਗ ਅੰਗ ਧਰ ਨਾਉ ਲਵੇਰੇ।
੬ ਸੱਦੀ ਆਵੈ ਨਾਉਂ ਸੁਣ ਪਾਲੀ ਚਾਰੈ ਮੇਰੇ ਤੇਰੇ।

੭ ਸਭਨਾਂ ਦਾ ਇਕ ਰੰਗ ਦੁਧ ਘਿਉ ਪਟ ਭਾਂਡੈ ਦੋਖ ਨ ਹੇਰੇ।
੮ ਚਿਤੈ ਅੰਦਰਿ ਚੇਤ ਚਿਤੇਰੇ ॥ ੨੭ ॥

ਅੰਗ – ਸਰੀਰ। ਲਵੇ = ਲਈਦਾ ਹੈ। ਮੇਰੇ ਤੇਰੇ = ਸਬਦਾ।

ਅਰਥ-(੬) ਜਿਸਤਰਾਂ ਬਹੁਤੇ ਰੰਗਾਂ ਦੀ ਬਨਾਸਪਤੀ ਦੇ ਮੂਲ, ਪੱਤਰ, ਫਲ, ਫੁਲ ਬਹੁਤੇ (ਹੀ ਹਨ)। (੨) (ਪਰ) ਸਾਰਿਆਂ ਦੇ ਅੰਦਰ ਅੱਗ ਇਕੋ ਰੰਗ ਦੀ ਰੌਸ਼ਨੀ ਕਰਦੀ ਹੈ (੩) ਸੁੰਦਰ ਰੂਪ ਵਾਲੇ ਰੰਗ ਬਿਰੰਗੀ ਅਨੇਕਾਂ ਹੀ ਵਾਂਸ ਚੰਗੇ ਹੁੰਦੇ ਹਨ। (੪) (ਪਰ ਉਨਾਂ) ਵਾਸਾਂ ਤੋਂ (ਹੀ ਅੱਗ) ਉਠਕੇ ਪੁਠਾ (ਕੰਮ) ਕਰਕੇ (ਸਾਰਿਆਂ ਨੂੰ) ਸਾੜਕੇ ਸਵਾਹ ਦੀ ਢੇਰੀ ਕਰ ਦੇਂਦੀ ਹੈ। (੫) (ਗਊਆਂ ਦੀ) ਵੰਸ ਰੰਗ ਬਿਰੰਗੀ (ਹੈ, ਪਰ ਉਨਾਂ ਦੇ) ਸਰੀਰ (ਦੇ) ਰੰਗ (ਤੋਂ ਹੀ ਉਸਦਾ) ਨਾਮ ਧਰ ਲਈਦਾ ਹੈ। (੬) (ਅਤੇ ਮੁੜ ਜਦ ਉਸ ਨਾਮ ਨਾਲ ਸੱਦੀਏ (ਤਾਂ ਆਪਨਾ) ਨਾਉਂ ਸੁਣਕੇ ਆਉਂਦੀ ਹੈ, (ਇਸ ਤਰਾਂ) ਵਾਗੀ ਸਭਨਾਂ ਦੇ (ਮਾਲ ਨੂੰ) ਚਾਰਦਾ ਹੈ। (੭) (ਪਰ) ਸਾਰਿਆਂ ਦਾ ਦੁਧ ਇਕ ਰੰਗ (ਦਾ ਹੁੰਦਾ ਹੈ, ਅਤੇ) ਘਿਓ (ਤੇ) ਰੇਸ਼ਮ ਦੇ ਭਾਂਡੇ ਦਾ ਦੋਖਨਹੀ ਵੇਖੀਦਾ (੮) (ਤਾਂਤੇ) ਚਿਤਅੰਦਰ (ਇਸ ਤਰਾਂ ਦੀ ਚਿਤ੍ਰਕਾਰੀਕਰਨ ਵਾਲੇ ਵਾਹਿਗੁਰੂ)ਚਤੇਰੇ(ਨੂੰ) ਯਾਦ ਕਰ।੧੭॥

ਭਾਵ—ਸਾਰਿਆਂ ਅੰਦਰ ਵਾਹਿਗੁਰੂ ਵਸਦਾ ਹੈ, ਅਤੇ ਇਹਨਾਂਦੇ ਵਿਚੋਂ ਪ੍ਰਗਟ ਹੋਕੇ ਨਾਸ ਕਰਦਾ ਹੈ, ਉਸ ਨੂੰ ਯਾਦ ਕਰ ਤੇ ਘਿਉ ਤੇ ਪਟ ਦੇ ਭਾਂਡੇ ਵਾਂਗੂੰ ਜਾਤ ਦਾ ਹੰਕਾਰ ਨਾ ਵੇਖ।

## ਨੀਚ ਤੋਂ ਊਚ—ਕਰਤੇ ਨੂੰ ਯਾਦ ਨਹੀਂ ਕਰਦਾ

੧ ਧਰਤੀ ਪਾਣੀ ਵਾਸ ਹੈ ਫੁਲੀਂ ਵਾਸ ਨਿਵਾਸ ਚੰਗੇਰੀ।
੨ ਤਿਲ ਫੁਲਾਂ ਦੇ ਸੰਗ ਮਿਲ ਪਤਿਤ ਪੁਨੀਤ ਫੁਲੇਲ ਘਵੇਰੀ।
੩ ਅੱਖੀਂ ਦੇਖ ਅੰਧੇਰ ਕਰ ਮਨ ਅੰਧੇ ਤਨ ਅੰਧ ਅੰਧੇਰੀ।
੪ ਛਿਅ ਰੁਤ ਬਾਰਹ ਮਾਹ ਵਿਚ ਸੂਰਜ ਇਕ ਨ ਘੁਘੂ ਹੇਰੀ।
੫ ਸਿਰਜਣ ਕੂੰਜ ਧਿਆਨ ਕੱਛ ਪੱਥਰ ਕੀੜੇ ਰਿਜਕ ਸਵੇਰੀ।
੬ ਕਰਤੇ ਨੋ ਕੀਤਾ ਨ ਚਤੇਰੇ ॥੧੮॥

ਘਵੇਰੀ = ਵਾਸਨਾ। ਸਵੇਰੀ = ਰੋਜ਼ਦਾ ਰੋਜ।

ਅਰਥ—(੧) ਧਰਤੀ (ਤੇ) ਪਾਣੀ ਦੇ ਵਿਚਾਲੇ (ਹੋਣ ਕਰਕੇ) ਫੁਲਾਂ (ਅੰਦਰ) ਚੰਗੀ ਵਾਸ਼ਨਾ ਦਾ ਨਿਵਾਸ ਹੁੰਦਾ ਹੈ। (੨) ਤਿਲ ਫੁਲਾਂ ਦੇ ਨਾਲ ਮਿਲਕੇ ਪਾਪੀ ਤੋਂ ਪਵਿਤਰ ਵਾਸ਼ਨਾਂ (ਵਾਲੀ) ਫੁਲੇਲ (ਹੋ ਜਾਂਦੀ ਹੈ)। (੩) ਅਖੀਂ ਦਿਸਦਿਆਂਭੀ ਅਗਿਆਨ ਕਰਕੇ ਮਨ (ਦੇ) ਅੰਨ੍ਹੇ ਨੂੰ ਤਨ ਵਲੋਂ ਭੀ ਅੰਧ ਅੰਧੇਰ ਹੀ ਦਿਸਦਾ ਹੈ

(੪) (ਜਿਸਤਰਾਂ) ਛੇ ਰੁਤਾਂ ਬਾਰਾਂ ਮਹੀਨਿਆਂ ਵਿਚ ਸੂਰਜ ਇਕੋ (ਹੈ, ਪਰ) ਉਲੂ ਨੂੰ ਨਹੀਂ ਦਿਸਦਾ। (੫) ਕੂੰਜ (ਵਾਂਗੂੰ) ਸਿਮਰਣ ਕਰਦਾ, ਤੇ ਕੱਛੂ (ਵਾਂਗੂੰ) ਧਿਆਨ (ਕਰਕੇ) ਰੋਜ ਪਥਰ (ਦੇ) ਕੀੜੇ (ਤਕ ਸਭ ਨੂੰ) ਰਿਜ਼ਕ (ਦੇਂਦਾ ਹੈ)। (੬) (ਪਰਉਸ) ਕਰਤੇ (ਪੁਰਖ) ਨੂੰ ਕੀਤਾ (ਹੋਇਆ ਜੀਵ) ਯਾਦ ਨਹੀਂ ਕਰਦਾ ॥੫੮॥

ਭਾਵ—"ਦਾਤ ਪਿਆਰੀ ਵਿਸਰਿਆ ਦਾਤਾਰ" ਤੁਕ ਦਾ ਹੀ ਸਿਧਾਂਤ ਹ।

## ਉਲੂ, ਚਾਮਚੜਿੱਕ ਤੋਂ ਭੀ ਮਨਮੁਖ ਬੁਰੇ ਹਨ

੧ ਘੁੱਘੂ ਚਾਮ ਚੜਿੱਕ ਨੋ ਦਿਹ ਨ ਸੁਝੈ ਚਾਨਣ ਹੋਂਦੇ।
੨ ਰਾਤ ਅਨੇਰੀ ਦੇਖਕੇ ਬੋਲ ਕਬੋਲ ਅਬੋਲ ਖਲੋਂਦੇ।
੩ ਮਨਮੁਖਿਅੰਨੇਰਾਤ ਦਿਹੁਸੁਰਤਿ ਵਿਹੂਣੇ ਚੱਕੀ ਝੋਂਦੇ।
੪ ਅਉਗੁਣ ਚੁਣਚੁਣ ਛੱਡ ਗੁਣਪਰਹਰਹੀਰੇਫਟਕਪਰੋਂਦੇ।
੫ ਨਾਉ ਸੁਜਾਖੇ ਅੰਨ੍ਹਿਆਂਮਾਇਆ ਮਦ ਮਤ ਵਾਲੇ ਰੋਂਦੇ।
੬ ਕਾਮ, ਕਰੋਧ ਵਿਰੋਧ ਵਿਚ ਚਾਰੇ ਪੱਲੇ ਭਰ ਭਰ ਧੋਂਦੇ।
੭ ਪੱਥਰ ਪਾਪ ਨ ਛੁਟਹਿ ਢੋਂਦੇ। ੧੯॥

ਅਰਥ—(੧) ਉਲੂ (ਤੇ) ਚਾਮ ਚਿੱਠ ਨੂੰ ਚਾਨਣ ਹੁੰਦਿਆਂ ਦਿਨੇ (ਕੁਝ) ਨਹੀਂ ਸੁਝਦਾ। (੨) (ਪਰ) ਹਨੇਰੀ ਰਾਤ (ਵਿਚ ਸਭ ਕੁਝ) ਦੇਖਦੇ (ਹਨ, ਅਤੇ (ਆਪਣੇ) ਭੈੜੇ ਬੋਲਾਂ (ਦੇ) ਬੋਲ (ਤੋਂ) ਚੁਪ (ਹੋਕੇ) ਖਲੋਂਦੇ ਹਨ। (੩) ਮਨਮੁਖ ਰਾਤ ਦਿਨ (ਵਿਚ) ਅੰਨ੍ਹੇ (ਹਨ, ਅਤੇ) ਗਿਆਨ ਤੋਂ ਹੀਣੇ (ਝਗੜਿਆਂ ਦੀ) ਚੱਕੀ ਝੋਈ ਰਖਦੇ (ਹਨ, ਅਤੇ ਕਦੇ ਭੀ ਚੁਪ ਨਹੀਂ ਕਰਦੇ)। (੪) ਔਗੁਣ ਚੁਗ ਚੁਗ (ਕੇ ਕੱਠੇ ਕਰਦੇ ਤੇ) ਗੁਣਾਂ (ਨੂੰ) ਛਡਦੇ (ਹਨ, ਜਾਨੋਂ) ਹੀਰਿਆਂ ਨੂੰ ਛਡਕੇ ਕੱਚ ਦੇ ਮਨਕਿਆਂ (ਦਾ ਹਾਰ) ਪਰੋਂਦੇ ਹਨ। (੫) (ਮਨਮੁਖ) ਅੰਨ੍ਹਿਆਂ (ਦਾ) ਨਾਮ (ਤਾਂ ਸੁਜਾਖਾ (ਹੈ, ਅਤੇ) ਮਾਇਆ ਮਦ (ਦੇ) ਮਤਵਾਲੇ (ਹੋਕੇ) ਰੋਂਦੇ ਹਨ। (੬) ਕਾਮ ਕ੍ਰੋਧਦੇ ਝਗੜਿਆਂਵਿਚ ਅੰਤਹਕਰਣ ਰੂਪੀ ਪੱਲੇ ਭਰ ਭਰ ਕੇ ਧੋਂਦੇ (ਹਨ, ਭਾਵ ਚੋਰੀਆਂ, ਜਾਰੀਆਂ ਕਰਕੇ ਉਹਨਾਂ ਦੇ ਪਾਪ ਦੂਰ ਕਰਨ ਲਈ ਕਰਮ ਧਰਮ ਕਰਦੇ ਹਨ)। (੭) (ਪਰ) ਪਾਪਾਂ (ਰੂਪੀ) ਪਥਰ ਢੋਂਦੇ (ਹੋਏ ਨਰਕਾਂ ਤੋਂ) ਨਹੀਂ ਛੁਟਦੇ ਹਨ ॥ ੧੯॥

ਭਾਵ—ਕਰਮਾਂ ਧਰਮਾਂ ਦੇ ਕਰਨ ਨਾਲ ਪਾਪ ਦੂਰ ਨਹੀਂ ਹੋ ਸਕਦੇ ਉਹਨਾਂ ਪਾਪਾਂ ਦਾ ਫਲ ਭੋਗਨ ਲਈ ਨਰਕਾਂ ਦੀ ਸਜ਼ਾ ਮਿਲੇਗੀ।

## ਮਨਮੁਖ ਗੁਣਾਂ ਨੂੰ ਔਗੁਣ ਕਰਦਾ ਹੈ

੧ ਥਲਾਂ ਅੰਦਰ ਅੱਕ ਉਗਵਨ ਵੁਠੈ ਮੀਂਹ ਪਵੈ ਮੁਹਿ ਮੋਆ।
੨ ਪੱਤ ਟੁਟੈਂ ਦੁਧ ਵਹਿ ਚਲੈ ਪੀਤੇ ਕਾਲਕੂਟ ਓਹ ਹੋਆ।

੩ ਅੱਕਹੁ ਫਲ ਹੋਇ ਖੱਖੜੀਨਿਹਫਲੋਂ ਸੋਫਲ ਅਕਤਿਡ ਭੋਆ।
੪ ਵਿਹੁ ਨੱਸੈ ਅਕ ਦੁਧ ਤੇ ਸਪ ਖਾਧਾ ਖਾਇ ਅੱਕ ਨਰੋਆ।
੫ ਸੋ ਅੱਕ ਚਰਕੈ ਬੱਕਰੀ ਦੇਇ ਦੁਧ ਅੰਮ੍ਰਿਤ ਮੋਹਿ ਚੋਆ।
੬ ਸੱਪੈ ਦੁਧ ਪੀਆਲੀਐ ਵਿੱਸ ਉਗਾਲੈ ਪਾਸ ਖੜੋਆ।
੭ ਗੁਣ ਕੀਤੇ ਅਵਗੁਣ ਕਰ ਢੋਆ॥ ੨੦॥

ਕਾਲਕੂਟ – ਜ਼ੈਹਰ। ਭੋਆ = ਭਾਉਂਦਾ ਹੈ, ਹੁੰਦਾ ਹੈ।

ਅਰਥ–(੧) ਵੇਤਲੇ ਮਦਾਨਾਂ ਅੰਦਰ ਅੱਕ ਉੱਗਦੇ (ਹਨ, ਜੋ) ਮੀਂਹ ਦੇ ਵਸਿਆਂ ਮੂਧੜੇ ਮੂੰਹ (ਹੋਕੇ ਡਿੱਗ) ਪੈਂਦੇਹਨ। (੨) (ਅੱਕਨਾਲੋਂ) ਪੱਤੂ ਟੁਟੇ ਤਾਂ ਦੁਧ ਵਗ ਤੁਰਦਾ (ਹੈ, ਪਰ) ਖੀਨ (ਕਰਕੇ) ਉਸ ਤੋਂ ਜ਼ੈਹਰ (ਦਾ ਅਸਰ) ਹੁੰਦਾ ਹੈ। (੩) ਅੱਕ ਤੋਂ ਖਖੜੀ ਫਲ (ਪੈਦਾ) ਹੁੰਦਾ (ਹੈ, ਪਰ) ਉਹਨਿਕੰਮਾਂ ਫਲ ਅੱਕ ਤਿਡੇ (ਨੂੰਹੀ) ਭਾਉਂਦਾ ਹੈ। (੪) (ਅੱਕ ਦੇ) ਦੁਧ ਨਾਲ ਜ਼ੈਹਰ ਦੂਰ ਹੁੰਦੀ (ਹੈ, ਜੇਹਾ ਕੁ ਸੱਪ ਦਾ) ਡੰਗਿਆਂ (ਹੋਇਆ) ਅੱਕ (ਦੇ ਖਾਨ ਕਰਕੇ) ਰਾਜ਼ੀ ਹੋ ਜਾਂਦਾ ਹੈ। (੫) ਓਹੀ ਅੱਕ ਬਕਰੀ ਚਰਕੇ ਦੁਧ ਦੇਂਦੀ (ਹੈ, ਜੋ) ਅੰਮ੍ਰਿਤ (ਜਾਣਕੇ ਬਾਲ ਦੇ)ਮੂੰਹ(ਵਿਚ)ਚੋਇਆ (ਜਾਂਦਾ ਹੈ)। (੬) (ਜੇਕਰ) ਸੱਪ ਨੂੰ ਦੁਧਪਿਆਈਏ(ਤਾਂ ਉਹ) ਪਾਸ ਖਲੋਤਿਆਂ(ਹੀ) ਵਿਹੁ ਉਗਲਦਾ ਹੈ। (੭) (ਇਸੇ ਤਰਾਂ ਮਨਮੁਖ) ਗੁਣ ਕੀਤੇ (ਹੋਏ ਨੂੰ ਭੀ) ਔਗੁਣ ਕਰ ਦੇਂਦਾ ਹੈ। ੨੦॥

ਭਾਵ–ਜਿਵੇਂ ਬਕਰੀ ਅੱਕ ਨੂੰ ਖਾਕੇ ਦੁਧ ਵਧਾਂਦੀ ਤੇ ਸੱਪ ਦੁਧ ਪੀਕੇ ਜ਼ੈਹਰ ਵਧਾਂਦਾ ਹੈ, ਇਵੇਂ ਮਨਮੁਖਨੂੰਗੁਣਦਿਤੇਜਾਣ ਤਾਂਉਹਗੁਣ ਛਡਕੇਔਗੁਣਹੀਕਰਦਾਹੈ।

## ਮਨਮੁਖ ਨਿਗੁਰਾ ਵਸ ਨਹੀਂ ਆਉਂਦਾ।

੧ ਕੁਹੈ ਕਸਾਈ ਬੱਕਰੀ ਲਾਇ ਲੂਣ ਸੀਖ ਮਾਸ ਪਰੋਆ।
੨ ਹਸ ਹਸ ਬੋਲੈ ਕੁਹੀਂਦੀ ਖਾਧੇ ਅੱਕ ਹਾਲ ਏਹੁ ਹੋਆ।
੩ ਮਾਸ ਖਾਨ ਗਲ ਛੁਰੀ ਦੇ ਹਾਲ ਤਿਨਾੜਾ ਕਉਨ ਅਲੋਆ।
੪ ਜੀਭੈ ਹੰਦਾ ਫੇੜਿਐ ਖਉ ਦੰਦਾਂ ਮੁਹ ਭੰਨ ਵਿਗੋਆ।
੫ ਪਰ ਤਨ ਪਰ ਧਨ ਨਿੰਦਕਰ ਹੋ ਦੁਜੀਭਾ ਬਿਸੀਅਰ ਭੋਆ।
੬ ਵੱਸ ਆਵੈ ਗੁਰੁ ਮੰਤ ਸਚੁ ਨਿਗੁਰਾ ਮਨਮੁਖ ਸੁਣੈ ਨ ਸੋਆ।
੭ ਵੇਖ ਨ ਚੱਲੈ ਅਗੈ ਟੋਆ॥ ੨੧॥

ਅਰਥ–(੧) ਕਸਾਈ ਬਕਰੀ ਨੂੰ ਕੋਂਹਦਾ (ਤੇ) ਮਾਸ ਨੂੰ ਲੂਣ ਲਾਕੇ ਸੀਖਾਂ (ਉਤੇ) ਪਰੋਂਦਾ ਹੈ। (੨) (ਬਕਰੀ) ਕੁਹੀਂਦੀ ਹੋਈ ਹਸ ਹਸ ਕੇ ਬੋਲਦੀ (ਹੈ, ਕਿ)

ਅੱਕ ਖਾਨ (ਕਰਕੇ ਮੇਰਾ) ਇਹ ਹਾਲ ਹੋਇਆ ਹੈ। (੩) (ਅਤੇ ਜੇਹੜੇ ਜੀਵਾਂ ਦੇ) ਗਲ ਛੁਰੀਆਂ ਦੇਕੇ ਮਾਸ ਖਾਂਦੇ (ਹਨ) ਦੇਖੀਏ ਉਹਨਾਂ ਦਾ ਹਾਲ ਕੀ (ਹੁੰਦਾ ਹੈ ?) (੪) ਜੀਭ ਦਾ ਵਿਗੜਿਆ (ਹੋਇਆ) ਦੰਦਾਂ ਨੂੰ ਭੁਨਾਕੇ ਮੂੰਹ (ਨੂੰ) ਨਾਸ ਕਰਦਾ ਹੈ। (੫) (ਜੋ) ਪਰਾਈ ਇਸਤ੍ਰੀ ਪਰਾਏ ਧਨ (ਤੇ) ਨਿੰਦਾ ਕਰਨ (ਵਿਚ ਲਗਾ) ਹੋਇਆ (ਹੈ, ਉਹ) ਦੁਜੀਭਾ ਸੱਪ ਹੁੰਦਾ ਹੈ। (੬) (ਦੁਜੀਭਾ ਸੱਪ ਤਾਂ) ਗੁਰਾਂ ਦਾ ਮੰਤਰ ਸੁਣਕੇ ਵਸ ਆਉਂਦਾ (ਹੈ, ਪਰ) ਨਿਗੁਰਾਮਨਮੁਖ(ਉਪਦੇਸ਼ ਦੀ)ਕਨਸੋਅ (ਭੀ)ਨਹੀ ਸੁਣਦਾ (੭) (ਅਤੇ) ਅਗੋ ਟੋਆ (ਟਿੱਬਾ) ਵੇਖਕੇ ਨਹੀਂ ਚਲਦਾ।

ਭਾਵ—ਮਨਮੁਖ ਦਾ ਮੂੰਹ ਸੱਪ ਨਾਲੋਂ ਭੀ ਬੁਰਾ ਹੈ।

## ਦ੍ਵੈਤ ਭਾਉ ਦਾ ਖੋਟਾ ਦਾਉ ਹੈ

੧ ਆਪ ਨ ਵੰਞੈ ਸਹੁਰੈ ਲੋਕਾਂ ਮਤੀ ਦੇ ਸਮਝਾਏ।
੨ ਚਾਨਣ ਘਰ ਵਿੱਚ ਦੀਵਿਅਹੁ ਹੇਠਅੰਨੇਰ ਨ ਸਕੈ ਮਿਟਾਏ।
੩ ਹਥ ਦੀਵਾ ਫੜਿ ਆਖੁੜੈ ਹੁਇ ਚਕ ਚਉਧੀ ਪੈਰ ਥਿੜਾਏ।
੪ ਹੱਥ ਕੰਙਣ ਲੈ ਆਰਸੀ ਅਉਖਾ ਹੋਵੈ ਦੇਖ ਦਿਖਾਏ।
੫ ਦੀਵਾ ਇਕਤੁ ਹੱਥ ਲੈ ਆਰਸੀ ਦੂਜੈ ਹੱਥ ਫੜਾਏ।
੬ ਹੁੰਦੇ ਦੀਵੇ ਆਰਸੀ ਆਖੁੜ ਟੋਏ ਪਉਂਦਾ ਜਾਏ।
੭ ਦੂਜਾ ਭਾਉ ਕੁਦਾਉ ਹਰਾਏ ॥ ੨੨ ॥

ਆਖੁੜੈ = ਠੁਡੇ ਖਾਂਦਾ। ਚਕਚਉਧੀ = ਚੱਕ੍ਰਤ, ਹਰਾਨ। ਆਖੁੜ = ਠੁਡਾ।

ਅਰਥ—(੧) ਆਪ (ਤਾਂ) ਸਹੁਰੇ ਘਰ ਨਹੀਂ ਜਾਂਦੀ (ਤੇ) ਲੋਕਾਂ ਨੂੰ ਸਿਖਿਆ ਦੇਕੇ ਸਮਝਾਉਂਦੀ ਹੈ (ਕਿ ਇਸਤ੍ਰੀ ਲਈ ਸਾਹੁਰੇਵਸਨਾਭਲਾਹੇ)। (੨) ਦੀਵੇ ਕਰਕੇ ਹੀ ਘਰ ਵਿਚ ਚਾਨਣੇ (ਹੁੰਦਾ ਹੈ, ਪਰ ਦੀਵਾ ਅਪਨੇ) ਹੇਠ ਦਾ ਹਨੇਰਾ ਨਹੀਂਮਿਟਾ ਸਕਦਾ। (੩) ਹਥ (ਵਿਚ) ਦੀਵਾ ਫੜਨ (ਵਾਲਾ) ਠੁਡੇ ਖਾਂਦਾ (ਤੇ) ਚੱਕ੍ਰਤ ਹੋਕੇਪੈਰ ਥਿੜਕਦਾ(ਦੈਠਦਾਹੈ)। (੪) (ਜੋ) ਹਥ ਦੇ ਕੜੇ (ਨੂੰ) ਸ਼ੀਸ਼ਾ ਲੈਕੇ ਦੇਖਦਾ (ਹੈ,ਉਹ) ਦੇਖਨ ਵਾਲਾ ਔਖਾ ਹੁੰਦਾ ਹੈ। (੫) (ਜੋ) ਇਕ ਹੱਥ ਵਿਚ ਦੀਵਾ ਲੈਕੇ ਦੂਜੇ ਹੱਥ ਵਿਚ ਸ਼ੀਸ਼ਾ ਫੜਦਾ ਹੈ। (੬) (ਉਹ ਦੀਵੇ ਤੇ ਸ਼ੀਸ਼ੇ ਦੇ ਹੁੰਦਿਆਂ ਠੁਡਾਖਾਕੇ ਟੋਏਵਿਚ ਜਾ ਪੈਂਦਾ ਹੈ। (੭) ਦ੍ਵੈਤ ਭਾਉ ਦਾ ਖੋਟਾ ਦਾਉ ਹਾਰ (ਹੀ) ਦੇਂਦਾ ਹੈ॥ ੨੨॥

ਭਾਵ—"ਇਨ ਦੁਬਿਧਾ ਘਰ ਬਹੁਤੇ ਗਾਲੇ" ਦਾ ਹੀ ਨਿਰਣਾ ਹੈ।

## ਮਨਮੁਖ ਵਡਾ ਅਕ੍ਰਿਤਘਨ ਹੈ

੧ ਅਮਿਅ ਸਰੋਵਰ ਮਰੈ ਡੁਬ ਤਰੈ ਨ ਮਨਤਾਰੂ ਸੁ ਅਵਾਈ।
੨ ਪਾਰਸ ਪਰਸ ਨ ਪੱਥਰਹੁ ਕੰਚਨ ਹੋਇ ਨ ਅਘੜ ਘੜਾਈ।

੩ ਬਿਸੀਅਰ ਵਿੱਸ ਨ ਪਰਹਰੇ ਅੱਠ ਪਹਰ ਚੰਨਣ ਲਪਟਾਈ।
੪ ਸੰਖ ਸਮੁੰਦਹੁ ਸੱਖਣਾ ਰੋਵੈ ਧਾਹਾਂ ਮਾਰ ਸੁਣਾਈ।
੫ ਘੁੱਘੂ ਸੁੱਝ ਨ ਸੁਝਈ ਸੂਰਜ ਜੋਤਿ ਨ ਲੁਕੈ ਲੁਕਾਈ।
੬ ਮਨਮੁਖ ਵੱਡਾ ਅਕਿਰਤਘ ਨਦੂਜੈ ਭਾਇ ਸੁਆਇ ਲੁਭਾਈ।
੭ ਸਿਰਜਨਹਾਰ ਨ ਚਿੱਤ ਵਸਾਈ । ੨੩ ॥

ਅਰਥ—(੧) ਅੰਮ੍ਰਿਤ ਦੇ ਤਲਾਉ ਵਿਚ ਅਮੋੜ ਮਨਤਾਰੂ ਡਬ ਮਰਦਾ (ਹੈ, ਅਤੇ) ਉਹ ਤਰਦਾ ਨਹੀਂ ਹੈ। (੨) ਪਾਰਸ ਨੂੰ ਪਰਸਕੇ ਪੱਥਰ ਤੋਂ ਸੋਨਾ ਨਹੀਂ ਹੁੰਦਾ (ਅਤੇ) ਨਾ ਘੜੇ ਜਾਨ ਵਾਲਾ (ਪੱਥਰ) ਨਹੀਂ ਘੜਿਆ ਜਾਂਦਾ। (੩) ਅਠੇ ਪਹਿਰ ਚੰਦਨ ਨਾਲ ਲਪਟਿਆ (ਹੋਇਆ) ਸੱਪ ਜ਼ੈਹਰ ਨੂੰ ਨਹੀਂ ਛਡਦਾ। (੪) ਸੰਖ ਸਮੁੰਦਰ ਵਿਚੋਂ ਖਾਲੀ (ਨਿਕਲਕੇ) ਧਾਹਾਂ ਮਾਰ ੨ ਕੇ ਰੋਕੇ ਸੁਣਾਂਦਾ ਹੈ। (੫) ਉੱਲੂ ਨੂੰ ਸੂਰਜ ਨਹੀਂ ਦਿਸਦਾ (ਤੇ) ਸੂਰਜ ਦੀ ਜੋਤ ਲੁਕਾਈ ਨਹੀਂ ਲੁਕਦੀ। (੬) ਮਨਮੁਖ ਵਡਾ ਹੀ ਅਕ੍ਰਿਤਘਨ ਹੈ ਜੋ ਦਵੈਤ ਭਾਵ ਦੇ ਸੁਆਦਾਂ (ਉਤੇ) ਲੋਭਿਆ ਹੋਇਆ ਹੈ। (੭) (ਅਤੇ) ਸਿਰਜਨ ਵਾਲੇ ਨੂੰ ਚਿਤ ਵਿਚ ਨ ਹੀਂ ਵਸਾਉਂਦਾ। ੨੩।

ਭਾਵ—ਮਨਮੁਖ ਅਕ੍ਰਿਤਘਨ ਸਿਰਜਨਹਾਰ ਨੂੰ ਵਿਸਾਰਕੇ ਅਵੈੜੇ ਕੰਮਾਂਵਿਚ ਲਗਕੇ ਜਨਮ ਗਵਾਂਦਾ ਹੈ।

## ਗੁਰੂ ਤੋਂ ਹੀਨਾ ਬੁਰਾ ਹੈ

੧ ਮਾਂ ਗੱਭਣ ਜੀਅ ਜਾਣਦੀ ਪੁੱਤ ਸਪੁੱਤ ਹੋਵੈ ਸੁਖਦਾਈ।
੨ ਪੁੱਤਹੁ ਧੀ ਚੰਗੇਰੜੀ ਪਰ ਘਰ ਜਾਇ ਵਸਾਇ ਨ ਆਈ।
੩ ਧੀਅਹੁ ਸੱਪ ਸਕਾਰਥਾ ਜਾਉ ਜਣੇਂਦੀ ਜਣ ਜਣ ਖਾਈ।
੪ ਮਾਂ ਡਾਇਣ ਧੰਨ ਧੰਨ ਹੈ ਕਪਟੀ ਪੁਤੈ ਖਾਇ ਅਘਾਈ।
੫ ਬਾਮਣ ਗਾਈ ਖ਼ਾਇ ਸੱਪ ਫਲ ਗੁਰਮੰਤ੍ਰ ਪਵਾਇ ਪਿੜਾਈ।
੬ ਨਿਗੁਰੇ ਤੁਲ ਨ ਹੋਰ ਕੋ ਸਿਰਜਣ ਹਾਰੈ ਸਿਰਠ ਉਪਾਈ।
੭ ਮਾਤਾ ਪਿਤਾ ਨ ਗੁਰ ਸਰਣਾਈ ॥ ੨੪ ॥

ਸਕਾਰਥਾ = ਸਫਲ; ਚੰਗੀ। ਜਾਉ = ਬਚੇ। ਪਿੜਾਈ – ਪਟਾਰੀ

ਅਰਥ—(੧) ਮਾਂ ਗਰਭ ਵਾਲੀ (ਹੋਕੇ) ਦਿਲ ਵਿਚ ਜਾਣਦੀ (ਹੈ ਜੋ ਮੇਰਾ) ਪੁਤ੍ਰ ਸਪੁਤ੍ਰ ਹੋਕੇ ਸੁਖ ਦੇਵੇਗਾ। (੨) ਕਪੁਤ੍ਰ ਨਾਲੋਂ ਧੀ ਚੰਗੀ ਹੈ ਜੋ ਪਰਾਏ ਘਰਨੂੰ ਜਾਕੇ ਵਸਾਵੇਗੀ (ਤੇ ਮੁੜਕੇ) ਨਹੀਂ ਆਵੇਗੀ। (੩) ਖੋਟੀ ਧੀ ਨਾਲੋਂ ਸੱਪਣੀ ਚੰਗੀ (ਹੈ ਜੋ) ਬਚਿਆਂ(ਨੂੰ) ਜਣਦੀ (ਤੇ)ਜਣਕੇ ਖਾਂਦੀ ਹੈ।(੪) ਡਾਇਣ ਮਾਂ (ਭੀ) ਧੰਨ ੨ ਹੈ (ਜੋ) ਕਪਟੀ ਪੁਤ੍ਰ(ਨੂੰ) ਖਾਕੇ ਰਜਦੀ ਹੈ। (੫) (ਭਾਵੇਂ) ਬਾਹਮਣ (ਤੇ) ਗਊਆਂ

(ਨੂੰ) ਸਪ ਖਾਂਦਾ (ਹੈ, ਤਦ ਭੀ) ਚੰਗਾ (ਹੈ, ਕਿਉਂਕਿ) ਗੁਰਮੰਤ੍ਰ (ਨੂੰ ਸੁਣਕੇ) ਪਿਟਾਰੀ (ਵਿਚ) ਪੈਂਦਾ ਹੈ। (੬) ਸਿਰਜਨ ਵਾਲੇ (ਨੇ ਦੁਨੀਆਂਵਿਚ) ਨਿਗੁਰੇ ਦੇ ਬਰਾਬਰ ਹੋਰ ਕੋਈ (ਚੀਜ਼) ਪੈਦਾ ਨਹੀਂ ਕੀਤੀ। (੭) (ਕਿਉਂਕਿ ਉਹ) ਮਾਂ ਪਿਉ (ਤੇ) ਗੁਰੂ (ਦੀ) ਸ਼ਰਣੀ ਨਹਾਂ ਆਇਆ ॥ ੨੪ ॥

ਭਾਵ—"ਨਿਗੁਰੇਕਾਹੈ ਨਾਉ ਬੁਰਾ" ਗੁਰੂ ਤੋਂ ਹੀਣਾ ਬੁਰਿਆਂ ਨਾਲੋਂ ਬੁਰਾ ਹੈ।

## ਨਿਗੁਰੇ ਦਾ ਦਰਸ਼ਨ ਬੁਰਾ ਹੈ

੧ ਨਿਗੁਰੇ ਲੱਖਨ ਤੁਲ ਤਿਸ ਨਿਗੁਰੇ ਸਤਿਗੁਰ ਸਰਣ ਨ ਆਏ।
੨ ਜੋ ਗੁਰ ਗੋਪੇ ਆਪਣਾ ਤਿਸ ਡਿਠੇ ਨਿਗੁਰੇ ਸ਼ਰਮਾਏ।
੩ ਸ਼ੀਹ ਸਉਹਾਂ ਜਾਣਾ ਭਲਾ ਨ ਤਿਸ ਬੇਮੁਖ ਸਉਹਾਂ ਜਾਏ।
੪ ਸਤਿਗੁਰੁ ਤੇ ਜੋ ਮੁਹੁ ਫਿਰੈ ਤਿਸ ਮੁਹ ਲੱਗਣ ਵਡੀ ਬਲਾਏ।
੫ ਜੋ ਤਿਸ ਮਾਰੈ ਧਰਮ ਹੈ ਮਾਰ ਨ ਹੰਘੈ ਆਪ ਹਟਾਏ।
੬ ਸੁਆਮਿ ਧ੍ਰੋਹੀ ਅਕਿਰਤਘਨ ਬਾਮਣ ਗਊ ਵਿਸਾਹ ਮਰਾਏ।
੭ ਬੇਮੁਖ ਲੂੰਅ ਨ ਤੁੱਲ ਤੁਲਾਏ ॥ ੨੫ ॥

ਗੋਪੇ = ਬੇਮੁਖ। ਬਲਾਏ = ਉਪਦ੍ਰਵ

ਅਰਥ—(੧) ਲਖਾਂ ਨਿਗੁਰੇ ਤਿਸਦੇ ਬਰਾਬਰ ਨਹੀਂ (ਜੋ) ਨਿਗੁਰਾ ਸਤਿਗੁਰੂ ਦੀ ਸਰਨੀ ਨਹੀਂ ਆਉਂਦਾ। (੨) (ਅਤੇ) ਜੋ ਆਪਣੇ ਗੁਰੂ (ਤੋਂ) ਬੇਮੁਖ (ਹੁੰਦਾ ਹੈ) ਤਿਸਨੂੰ ਵੇਖਕੇ ਨਿਗੁਰੇ (ਭੀ) ਸ਼ਰਮਾਉਂਦੇ ਹਨ। (੩) ਸ਼ੇਰ ਦੇ ਸਾਹਮਣੇ ਜਾਣਾ ਭਲਾ ਹੈ, ਪਰ ਤਿਸ ਬੇਮੁਖ ਦੇ ਸਾਹਮਣੇ ਨਹੀਂ ਜਾਣਾ (ਚਾਹੀਦਾ)। (੪) ਜੋ ਸਤਿਗੁਰਾਂ ਤੋਂ ਮੂੰਹ ਫੇਰ ਲੈਂਦਾ ਹੈ ਤਿਸਦੇ ਮੂੰਹ ਲੱਗਣ (ਕਰਕੇ) ਵਡੇ ੨ ਉਪਦ੍ਰਵ (ਹੁੰਦੇ ਹਨ)। (੫) ਜੋ ਤਿਸਦੇ (ਬੇਮੁਖ ਸੁਭਾਵ ਨੂੰ) ਮਾਰਨਾ (ਹੈ, ਇਹ) ਧਰਮ ਹੈ, (ਅਤੇ ਜੇਕਰ) ਉਸਦੇ ਬੇਮੁਖ ਸੁਭਾਵ ਨੂੰ ਮਾਰ ਨਹੀਂ ਸਕਦਾ (ਤਾਂ ਉਸਦੇ ਮੇਲ ਤੋਂ) ਆਪਨੂੰ) (ਦੂਰ) ਹਟਾਉਣਾ (ਚਾਹੀਦਾ ਹੈ)। (੬) ਸਵਾਮੀ ਨੂੰ ਧੋਖਾ ਦੇਕੇ ਮਾਰਨ ਵਾਲੇ, ਕੀਤੇ ਨੂੰ ਨਾ ਜਾਨਣ ਵਾਲੇ ਗਊ ਬ੍ਰਾਹਮਣ (ਅਤੇ) ਵਿਸਾਹ (ਦੇਕੇ) ਮਾਰਨ ਵਾਲੇ (ਲਖਾਂ ਕੱਠੇ ਕਰ ਲਈਏ ਤਾਂ ਬੀ) (੭) ਬੇਮੁਖ (ਦੇ ਇਕ) ਲੂੰਅ ਦੇ ਬਰਾਬਰ ਪੁਜਦੇ ਨਹੀਂ ਹਨ ॥ ੨੫ ॥

ਭਾਵ—ਜੋ ਅੰਮ੍ਰਿਤ ਛਕਕੇ ਫਿਰ ਏਅੰਮ੍ਰਿਤੀਆ ਹੋ ਜਾਂਦਾ ਹੈ, ਉਹ ਗੁਰ-ਗੋਪ ਹੈ, ਉਹ ਬੇਮੁਖ ਸਾਰਿਆਂ ਤੋਂ ਮੰਦਾ ਹੈ ਅਤੇ ਕ੍ਰੋੜਾਂ ਮਹਾਂ ਪਾਪੀਆਂ ਤੋਂ ਭੀ ਪਾਪੀ ਹੈ।

## ਜੁਆਰੀਆ ਜਨਮ ਹਾਰਦਾ ਹੈ

੧ ਮਾਨਸ ਦੇਹ ਦੁਲੰਭ ਹੈ ਜੁਗਹ ਜੁਗੰਤਰ ਆਵੈ ਵਾਰੀ।
੨ ਉੱਤਮ ਜਨਮ ਦੁਲੰਭ ਹੈ ਇਕਵਾਰੀ ਕੋੜਮਾ ਵੀਚਾਰੀ।

੩ ਦੇਹ ਅਰੋਗ ਦੁਲੰਭ ਹੈ ਭਾਗਠ ਮਾਤ ਪਿਤਾ ਹਿਤਕਾਰੀ।
੪ ਸਾਧੂ ਸੰਗ ਦੁਲੰਭ ਹੈ ਗੁਰਮੁਖਿ ਸੁਖਫਲ ਭਗਤਿ ਪਿਆਰੀ।
੫ ਫਾਥਾ ਮਾਇਆ ਮਹਾਂ ਜਾਲ ਪੰਜ ਦੂਤ ਜਮਕਾਲ ਸੁਭਾਰੀ।
੬ ਜਿਉ ਕਰ ਸਹਾ ਵਹੀਰ ਵਿਚ ਪਰ ਹੱਥ ਪਾਸਾ ਪਉਛਕਿ ਸਾਰੀ।
੭ ਦੂਜੈ ਭਾਇ ਕੁਦਾਇ ਅੜ ਜਮ ਜੰਦਾਰ ਸਾਰ ਸਿਠ ਮਾਰੀ।
੮ ਆਵੈ ਜਾਇ ਭਵਾਈਐ ਭਵਜਲ ਅੰਦਰ ਹੋਇ ਖੁਆਰੀ।
੯ ਹਾਰੈ ਜਨਮ ਅਮੋਲ ਜੁਆਰੀ ॥ ੨੬ ॥

ਇਕਵਾਕੀ = ਸਚ ਬੋਲਣ ਵਾਲਾ। ਵਹੀਰ = ਭੀੜ। ਪਉਛਕ = ਪੁਠੀ

ਅਰਥ-(੧) ਮਨੁਖ ਦੇਹ ਦੁਰਲੰਭ ਹੈ (ਕਿਉਂਕਿ) ਜੁਗਾਂ ਜੁਗਾਂ ਮਗਰੋਂ (ਇਸਦੀ) ਵਾਰੀ ਆਉਂਦੀ ਹੈ। (੨) (ਅਤੇ ਜੋ) ਕੋੜਮੇ (ਵਿਚ) ਸੱਚ ਬੋਲਨ ਵਾਲਾ ਵਿਚਾਰੀਦਾ (ਹੈ, ਉਸਦਾ) ਉਤਮ ਜਨਮ (ਭੀ) ਦੁਰਲੰਭ ਹੈ। (੩) ਦੇਹ (ਦਾ) ਅਰੋਗ (ਹੋਣਾ ਭੀ) ਦੁਲੰਭ ਹੈ (ਅਤੇ) ਮਾਂ ਪਿਉ (ਦਾ) ਸਾਹੂਕਾਰ (ਤੇ) ਹਿਤਕਾਰੀ (ਹੋਣਾ ਭੀ ਦੁਰਲੰਭ ਹੈ)। (੪) ਸਾਧ ਸੰਗਤ (ਭੀ) ਦੁਰਲੰਭ ਹੈ ਅਤੇ ਗੁਰਦੁਆਰੇ ਗਿਆਨ (ਅਤੇ) ਪਿਆਰੀ ਭਗਤੀ (ਦਾ ਮਿਲਨਾ ਭੀ) ਦੁਰਲੰਭ ਹੈ (੫) (ਪਰ ਜੀਵ) ਮਾਇਆ ਦੇ ਮਹਾਂ ਜਾਲ ਪੰਜਾਂ ਦੂਤਾਂ (ਵਿਚ) ਫਸਿਆ ਹੋਇਆ ਜਨਮ ਮਰਨ (ਦਾ) ਵਡਾ ਭਾਰੀ (ਦੁਖ ਸਹਾਰਦਾ ਹੈ)। (੬) ਜਿਸਤਰਾਂ ਭੀੜ ਵਿਚ ਸਹਿਆ (ਫਸਿਆ ਹੋਇਆ ਦੁਖੀ ਹੁੰਦਾ ਹੈ, ਅਤੇ) ਪਰਾਏ ਹੱਥ ਵਿਚ ਪਾਸਾ (ਜਾਨਕੇ) ਸਾਰੀ (ਖੇਡ) ਪੁਠੀ ਹੋ ਜਾਂਦੀ ਹੈ। (੭) ਦ੍ਵੈਤ ਭਾਵ (ਦੇ) ਖੋਟੇ ਦਾਉ (ਵਿਚ) ਫਸਨੇ (ਕਰਕੇ) ਜਮਾਂ (ਦਾ) 'ਜੰਦਾਰ' ਪ੍ਰਬੰਧਕ ਸਿਰ (ਉਤੇ) ਲੋਹੇ (ਦਾ ਗੁਰਜ) ਮਾਰਦਾ ਹੈ। (੮) (ਅਤੇ) ਜੰਮਨ ਮਰਨ ਵਿਚ ਭੁਆਉਂਦਾ ਹੈ (ਜਿਸ ਕਰਕੇ) ਸੰਸਾਰ ਵਿਚ (ਜੀਵ) ਦੀ ਖੁਆਰੀ ਹੁੰਦੀ ਹੈ। (੯) ਜੁਆਰੀਆਂ (ਵਾਂਗੂੰ ਜੀਵ) ਅਮੋਲਕ ਜਨਮ (ਰੂਪੀ ਬਾਜੀ) ਹਾਰ ਦੇਂਦਾ ਹੈ ॥੨੬॥

ਭਾਵ-ਇਸ ਅਮੋਲਕ ਜਨਮ ਨੂੰ ਸਿਮਰਣ ਤੋਂ ਬਿਨਾਂ ਭੰਗ ਦੇ ਭਾੜੇ ਗੁਆ ਰਿਹਾ ਹੈ।

## ਚੌਪੜ ਦੀ ਖੇਡ—ਗੁਰਮੁਖ ਪੁਗਦੇ ਹਨ

੧ ਇਹ ਜਗ ਚਉਪੜ ਖੇਲ ਹੈ ਆਵਾਗਉਣ ਭਉਜਲ ਸੈਂਸਾਰੇ।
੨ ਗੁਰਮੁਖਿ ਜੋੜਾ ਸਾਧ ਸੰਗ ਪੂਰਾ ਸਤਿਗੁਰੂ ਪਾਰ ਉਤਾਰੇ।
੩ ਲੱਗ ਜਾਇ ਸੋ ਪੁੱਗ ਜਾਇ ਗੁਰ ਪਰਸਾਦੀ ਪੰਜ ਨਿਵਾਰੇ।
੪ ਗੁਰਮੁਖਿ ਸਹਿਜ ਸੁਭਾਉ ਹੈ ਆਪਹੁ ਬੁਰਾ ਨ ਕਿਸੈ ਵਿਚਾਰੇ।
੫ ਸਬਦਸੁਰਤਿ ਲਿਵ ਸਾਧਸੰਗ ਗੁਰਮੁਖਿ ਪੰਥ ਚਲੈ ਪਗਧਾਰੇ।

੬ ਲੋਕ ਵੇਦ ਗੁਰੁ ਗਜਾਨ ਮਤਿ ਭਾਇ ਭਗਤ ਗੁਰਸਿੱਖ ਪਿਆਰੇ।
੭ ਨਿਜ ਘਰ ਜਾਇ ਵਸੈ ਗੁਰੁ ਦੁਆਰੇ ॥ ੨੭ ॥

ਅਰਥ-(੧) ਇਹ ਜਗਤ ਚਉਪੜ ਦੀ ਖੇਡ (ਵਾਂਗੂ) ਹੈ,ਚੁਰਾਸੀ ਲਖ ਜੂਨਾਂ (ਵਿਚ) ਆਉਣਾ ਜਾਨਾ (ਜੀਵ ਰੂਪੀ ਨਰਦਾਂ ਦਾ ਘਰਾਂ ਵਿਚ ਫਿਰਨਾ ਹੈ, ਅਤੇ) ਸੰਸਾਰ ਸਮੁੰਦਰ (ਬਾਜੀ ਵਿਛੀ ਹੋਈ ਹੈ)। (੨) (ਜੋ) ਗੁਰਮੁਖ ਸਾਧ ਸੰਗ (ਨਾਲ ਮਿਲਕੇ) ਜੋੜਾ (ਹੋਇਆ ਹੈ) ਪੂਰਾ ਸਤਿਗੁਰੂ (ਉਸਨੂੰ) ਪਾਰ ਉਤਾਰਦਾ ਹੈ। (੩) (ਜੋ ਪੂਰੇ ਸਤਿਗੁਰੂ ਦੀ ਚਰਨੀ ਜਾਇ ਲਗਦਾ (ਹੈ) ਉਹ ਪੁੱਗ ਜਾਂਦਾ ਹੈ ਅਤੇ ਗੁਰਾਂ ਦੀ ਕ੍ਰਿਪਾ ਨਾਲ (ਕਾਮਾਦਿਕ) ਪੰਜੇ ਦੂਰ ਕਰਦਾ ਹੈ। (੪) ਗੁਰਮੁਖ ਸਾਂਤਿ ਸੁਭਾਉ ਵਾਲਾ ਹੈ ਅਤੇ ਆਪ ਤੋਂ ਬੁਰਾ ਕਿਸੇ ਨੂੰ ਨਹੀਂ ਵਿਚਾਰਦਾ। (੫) ਸਬਦ ਸੁਰਤ ਦੀ ਪ੍ਰੀਤ (ਵਿਚ) ਸਾਵਧਾਨ (ਹੋਕੇ) ਗੁਰਮੁਖਾਂ ਦੇ ਰਸਤੇ (ਉਤੇ ਮਨ ਰੂਪੀ) ਪੈਰ ਟਿਕਾਉਂਦਾ ਹੈ। [੬] ਲੋਕਾਂ (ਦੇ) ਗਿਆਨ (ਤੇ) ਗੁਰਾਂ (ਦੇ) ਗਿਆਨ (ਦੀ) ਸਿਖਿਆ (ਦਵਾਰੇ) ਪਿਆਰੇ ਗੁਰ ਸਿਖਾਂ (ਨਾਲ ਮਿਲਕੇ) ਪ੍ਰੇਮਾ ਭਗਤੀ (ਕਰਦਾ ਹੈ)। [੭] (ਇਸਤਰਾਂ) ਗੁਰੂ (ਦੇ)ਵਸੀਲੇ (ਕਰਕੇ)ਆਪਣੇ ਸਰੂਪ(ਵਿਚ)ਜਾ ਵਸਦਾ ਹੈ ॥੨੭॥

ਭਾਵ-ਜਿਵੇਂ ਚੌਪੜ ਦੀ ਖੇਡ ਵਿਚ ਜੋਟਾ ਨਹੀਂ ਮਰਦਾ ਇਵੇਂ ਜੋ ਗੁਰਾਂ ਦੇਉਪਦੇਸ ਨਾਲ ਜੁੜਿਆ ਹੈ ਉਹ ਜਮਾਂ ਦੀਮਾਰ ਨਹੀਂਖਾਂਦਾ ਜਨਮ ਜਿਤਕੇਪੁਗਜਾਂਦਾਹੈ।

## ਨਿਗੁਰਾ ਅੰਨਾ ਆਗੂ

੧ ਵਾਂਸ ਸੁਗੰਧ ਨ ਹੋਵਈ ਚਰਣੋਦਕ ਬਾਵਨ ਬੋਹਾਏ।
੨ ਕੱਚਹੁੰ ਕੰਚਨ ਨਾ ਥੀਐ ਕੱਚਹੁੰ ਕੰਚਨ ਪਾਰਸ ਲਾਇਏ।
੩ ਨਿਹਚਲ ਸਿੰਮਲ ਜਾਣੀਐਅਫਲ ਸਫਲਕਰ ਸਭਫਲ ਪਾਏ।
੪ ਕਾਉਂ ਨ ਹੋਵਨ ਉੱਜਲੇ ਕਾਲੀ ਹੂ ਧੌਲੇ ਸਿਰ ਆਏ।
੫ ਕਾਗ ਵੰਸ ਹੋਇ ਪਰਮਹੰਸ ਨਿਰਮੋਲਕ ਮੋਤੀ ਚੁਣ ਖਾਏ।
੬ ਪਸੂ ਪਰੇਤਹੁੰ ਦੇਵਕਰ ਸਾਧ ਸੰਗਤਿ ਗੁਰ ਸ਼ਬਦ ਕਮਾਏ।
੭ ਤਿਸ ਗੁਰੁ ਸਾਰ ਨ ਜਾਤੀਆ ਦੁਰਮਤਿ ਦੂਜੇ ਭਾਇ ਭੁਲਾਏ।
੮ ਅੰਨਾ ਆਗੂ ਸਾਥ ਮੁਹਾਏ ॥ ੨ ॥

ਅਰਥ-[੧] ਵਾਂਸ (ਵਿਚ) ਸੁਗੰਧੀ ਨਹੀਂ ਹੁੰਦੀ (ਪਰ ਗੁਰਾਂ ਦੇ)ਚਰਨਾਂ ਦੇ ਜਲ (ਰੂਪੀ) ਬਾਵਨ (ਚੰਦਨ) ਵਾਂਸ ਵਰਗੇ ਕਪਟੀਆਂ ਵਿਚ ਭੀ ਭਗਤੀ ਰੂਪੀ ਸੁਗੰਧੀ ਮਹਿਕਾਉਂਦੇ ਹਨ। (੨) ਕੱਚ ਤੋਂ ਸੋਨਾ ਨਹੀਂ ਹੁੰਦਾ(ਪਰ ਗੁਰੂ ਰੂਪ)ਪਾਰਸ (ਨਾਲ) ਲਗਕੇ (ਕੱਚ ਰੂਪੀ ਦੁਭਾਸੀਆਂ ਭੀ) ਸੋਨਾ (ਹੋ ਜਾਂਦਾ ਹੈ)। [੩] ਸਿੰਮਲ ਫਲਾਂ ਤੋਂ ਹੀਨਾ ਜਾਣੀਦਾ (ਹੈ, ਪਰ ਗੁਰੂ ਨੂੰ) ਭਾਵੇ (ਤਾਂ ਸਿੰਮਲ ਵਾਂਗੂੰ ਸ਼ੁਭ

ਗੁਣਾਂ ਰੂਪੀ) ਫਲ ਤੋ ਹੀਣੇ (ਪੁਰਸ਼ ਨੂੰ) ਸਾਰੇ ਫਲਾਂ ਨਾਲ ਗੁਰੂ ਸਫਲ ਕਰਦੇ ਹਨ। (੪) ਜਿਸ ਤਰਾਂ ਸਿਰ ਉਤੇ ਕਾਲਿਆਂ ਤੋਂ ਚਿਟੇ ਕੇਸ ਆਉਂਦੇ (ਹਨ, ਇਸਤਰਾਂ) ਕਾ ਚਿੱਟੇ ਨਹਾਂ ਹੁੰਦੇ ਹਨ। (੫) (ਪਰ ਗੁਰਾਂ ਨੂੰ ਮਿਲਕੇ) ਕਾਂ ਦੀ ਵੰਸ (ਵਰਗੇ ਵਿਕਾਰੀ) ਪਰਮ ਹੰਸ (ਹੋ ਜਾਂਦੇ ਹਨ ਅਤੇ ਸਤਿਸੰਗ ਰੂਪੀ ਮਾਨ ਸਰੋਵਰ ਤੋਂ) ਅਮੋਲਕ ਮੋਤੀ ਚੁਗਕੇ ਖਾਂਦੇ ਹਨ। (੬) (ਜੋ ਸਾਧ ਸੰਗਤ (ਦੁਾਰਾ) ਗੁਰਾਂ ਦਾ ਉਪਦੇਸ਼ ਕਮਾਉਂਦੇ (ਹਨ, ਗੁਰੂ ਉਸ ਨੂੰ) ਪਸੂ ਪ੍ਰੇਤ ਤੋਂ ਦੇਵਤਾ ਕਰ ਦੇਂਦੇ ਹਨ। (੭) (ਜੋ ਐਸਾ ਗੁਰੂ ਹੈ, ਹੇ ਮਨਮੁਖ ! ਤੂੰ) ਉਸ ਗੁਰੂ ਦੀ ਸਾਰ ਨਹੀਂ ਜਾਣੀ (ਅਤੇ ਹੇ) ਖੋਟੀ ਮਤ ਵਾਲੇ ! ਦੂੈਤ ਭਾਉ (ਵਿਚ) ਭੁਲ ਰਿਹਾ ਹੈਂ। (੮) (ਤਾਂਤੇ ਜੋ ਤੇਰੇ ਵਰਗਾ) ਅੰਨ੍ਹਾ ਆਗੂ (ਹੁੰਦਾ ਹੈ ਉਹ ਸਾਰਾ) ਸਾਥ ਹੀ ਲੁਟਾਉਂਦਾ ਹੈ ॥੨੮॥

ਭਾਵ—ਅਰਥ ਦੇ ਵਿਚ ਹੀ ਖੁਲਾਸਾ ਹੋ ਚੁਕਾ ਹੈ।

## ਨਿੰਮ੍ਰਤਾ ਜਨਾਉਨ ਵਾਲਾ ਉਤਮ ਉਪਦੇਸ਼

੧ ਮੈ ਜੇਹਾ ਨ ਅਕਿਰਤਘਣ ਹੈਭਿ ਨ ਹੋਆ ਹੋਵਣਹਾਰਾ।
੨ ਮੈ ਜੇਹਾ ਨ ਹਰਾਮਖੋਰ ਹੋਰ ਨ ਕੋਈ ਅਵਗੁਣਿਆਰਾ।
੩ ਮੈ ਜੇਹਾ ਨਿੰਦਕ ਨ ਕੋਇ ਗੁਰੁ ਨਿੰਦਾ ਸਿਰ ਬੱਜਰ ਭਾਰਾ।
੪ ਮੈ ਜੇਹਾ ਬੇਮੁਖ ਨ ਕੋਇ ਸਤਿਗੁਰੁ ਤੇ ਬੇਮੁਖ ਹਤਿਆਰਾ।
੫ ਮੈ ਜੇਹਾ ਕੋ ਦੁਸਟ ਨਾਂਹਿ ਨਿਰਵੈਰੈ ਸਿਉ ਵੈਰ ਵਿਕਾਰਾ।
੬ ਮੈ ਜੇਹਾ ਨਾ ਵਿਸ੍ਵਾਸ ਧ੍ਰੋਹ ਬਗਲ ਸਮਾਧੀ ਮੀਨ ਅਹਾਰਾ।
੭ ਬੱਜਰ ਲੇਪ ਨ ਉਤਰੈ ਪਿੰਡ ਅਪਰਚੇ ਅਉਚਰ ਚਾਰਾ।
੮ ਮੈ ਜੇਹਾ ਨ ਦੁਬਾਜਰਾ ਤਜ ਗੁਰਮਤਿ ਦੁਰਮਤਿ ਚਿਤਕਾਰਾ।
੯ ਨਾਉ ਮੁਰੀਦ ਨ ਸਬਦ ਵੀਚਾਰਾ ॥ ੨੯ ॥

ਅਉਚਰ = ਖਾਣਾ ਪੀਣਾ। ਚਾਰਾ = ਕਰਦਾਂ।

ਅਰਥ—(੧) ਮੇਰੇ ਜੇਹਾ ਅਕਿਰਤਘਣ (ਪਿਛੇ) ਨ ਹੋਇਆ (ਤੇ ਹੁਣ) ਭੀ (ਕੋਈ) ਨਹੀਂ ਹੈ ਅਤੇ ਨਾ(ਹੀ ਅਗੇ ਨੂੰ ਕੋਈ) ਹੋਵੇਗਾ। (੨) ਮੇਰੇ ਜੇਹਾ ਹਰਾਮਖੋਰ ਕੋਈ ਨਹੀਂ (ਤੇ) ਨਾ (ਹੀ ਕੋਈ ਮੇਰੇ ਜੇਹੇ) ਔਗਣਾਂ ਵਾਲਾ ਹੈ। (੩) ਮੇਰੇ ਜੇਹਾ ਨਿੰਦਕ ਕੋਈ ਨਹੀਂ (ਕਿਉਂਕਿ ਮੇਰੇ) ਸਿਰ (ਉਤੇ) ਗੁਰਾਂ ਦੀ ਨਿੰਦਾ (ਰੂਪ) ਬੱਜਰ (ਵਾਂਗੂ) ਭਾਰਾ (ਪਾਪ ਹੈ)। (੪) ਮੇਰੇ ਜੇਹਾ ਕੋਈ ਬੇਮੁਖ ਨਹੀ (ਕਿਉਂਕਿ ਮੈਂ) ਹਤਿਆਰਾ ਸਤਿਗੁਰਾਂ ਤੋਂ ਬੇਮੁਖ ਹਾਂ। (੫) ਮੇਰੇ ਜੇਹਾ ਕੋਈ ਦੁਸ਼ਟ ਨਹੀਂ (ਕਿਉਂਕਿ ਮੈਂ) ਨਿਰ-ਵੈਰਾਂ ਨਾਲ ਵੈਰ ਵਿਕਾਰ (ਕਰਦਾ ਹਾਂ) (੬) ਮੇਰੇ ਜੇਹਾ ਕੋਈ ਵਿਸ਼ਾਹਘਾਤੀ ਨਹੀਂ (ਕਿਉਂਕਿ ਮੈਂ) ਬਗਲੇ (ਵਾਂਗੂ) ਸਮਾਧੀ (ਲਾਕੇ) ਮਛੀਆਂ (ਦਾ) ਸ਼ਿਕਾਰ (ਕਰਦਾ

ਹਾਂ। (੭) ਭਾਰੀ ਪਾਪ (ਮੇਰੇ ਸਿਰੋਂ) ਤਾਂ ਉਤਰੇਗਾ (ਜੇ ਮੈਂ ਗੁਰਬਾਣੀ ਦੇ)ਪ੍ਰਚੇ ਰਹਿਤ ਪੁਰਸ਼ਾਂ (ਨਾਲ) ਖਾਨ ਪੀਨ ਕਰਦਾ(ਰਹਿੰਦਾ ਹਾਂ)। (੮) ਮੇਰੇ ਜੇਹਾ (ਕੋਈ) ਦੁਬਾਜਰਾ ਨਹੀਂ (ਕਿਉਂਕਿ ਮੈਂ) ਗੁਰਮਤਿਨੂੰ ਛਡਕੇਦੁਰਮਤਿ (ਨਾਲ) ਹਿਤ ਕਰਦਾ ਹਾਂ। (੯) ਹੇ ਸਤਿਗੁਰੂ! ਮੈਂ)ਨਾਮ (ਕਰਕੇਤਾਂ ਤੇਰਾ)ਸਿਖ(ਹਾਂ,ਪਰਆਪਦਾ)ਉਪਦੇਸ਼ ਨਹੀਂ ਵਿਚਾਰਿਆ ॥ ੨੯ ॥

## ਪੂਰਬ ਪ੍ਰਸੰਗ

**੧ ਬੇਮੁਖ ਹੋਵਨ ਬੇਮੁਖਾਂ ਮੈਂ ਜੇਹੇ ਬੇਮੁਖ ਮੁਖ ਡਿੱਠੇ।**
**੨ ਬਜਰ ਪਾਪਾ ਬਜਰ ਪਾਪ ਮੈ ਜੇਹੇ ਕਰ ਵੈਰੀ ਇੱਠੇ।**
**੩ ਕਹ ਕਰ ਸਿਠਾਂ ਬੇਮੁਖਾਂ ਆਪਹੁ ਬੁਰੇ ਜਾਣ ਕੈ ਸਿੱਠੇ।**
**੪ ਲਿਖ ਨ ਸਕਨ ਚਿਤ ਗੁਪਤ ਸਤ ਸਮੁੰਦ ਸਮਾਵਨ ਚਿੱਠੇ।**
**੫ ਚਿੱਠੀ ਹੂ ਤੂਮਾਰ ਲਿਖ ਲਖ ਲਖ ਇਕ ਦੂ ਇਕ ਦੁਧਿੱਠੇ।**
**੬ ਕਰ ਕਰ ਸਾਂਗ ਹੁਰੇਰਿਆ ਹੁਇ ਮਸਕਰਾ ਸਭਾ ਸਭ ਠਿੱਠੇ।**
**੭ ਮੈਥਹੁੰ ਬੁਰਾ ਨ ਕੋਇ ਸਰਿੱਠੇ ॥ ੩੭ ॥**

ਸਿੱਠੇ = ਨਿੰਦਿਆ ਹੈ। ਦੁਧਿਠੇ = ਦੂਨੇ। ਹੁਰੇਰਿਆ = ਬੇਮੁਖ।

ਅਰਥ–(੧) ਮੇਰੇ ਜਿਹੇ ਬੇਮੁਖ (ਦਾ) ਮੂੰਹਦੇਖਨ (ਵਲੋਂ)ਬੇਮੁਖ (ਭੀ)ਬੇਮੁਖ ਹੁੰਦੇ ਹਨ, (ਭਾਵ ਬੇਮੁਖ ਭੀ ਮੂੰਹ ਨਹੀਂ ਦੇਖਨਾ ਚਾਹੁੰਦੇ) (੨) (ਜੋ) ਭਾਰੇ ਪਾਪਾਂ ਤੋਂ ਭੀ ਭਾਰੇ ਪਾਪ (ਹਨ, ਉਹਨਾਂ ਨੂੰ) ਮੇਰੇ ਜਹੇ ਵੈਰੀਆਂ (ਨੇ ਆਪਨੇ) ਪਿਆਰੇਕੀਤਾ ਹੈ। (੩) (ਮੈਂ) ਬੇਮੁਖਾਂ (ਦੀਆਂ) ਸਿੱਠਾਂ ਕਰ ਕਰਕੇ (ਖੁਸ਼ ਹੋਇਆ ਅਤੇ) ਆਪ ਨਾਲੋਂ ਬੁਰਾ ਜਾਣਕੇ (ਉਹਨਾਂ ਨੂੰ) ਨਿੰਦਿਆ ਹੈ। (੪) (ਮੇਰੇਲੇਖੇ ਨੂੰ) ਚਿਤਰਗੁਪਤ (ਭੀ) ਨਹੀਂ ਲਿਖ ਸਕਦੇ (ਕਿਉਂਕਿ ਮੇਰੇ ਹਿਸਾਬ ਦੇ) ਚਿੱਠੇ (ਵਿਚ) ਸਤੇ ਸਮੁੰਦਰ ਸਮਾ ਜਾਂਦੇ ਹਨ। [੫] (ਫਿਰ ਉਸ ਹਿਸਾਬ ਦੀ) ਚਿਠੀ ਤੋਂਤੁਮਾਰ ਲੰਮੇ ਖਾਤੇਲਿਖੇ (ਜਾਨ, ਅਤੇ ਉਸ) ਇਕ (ਲੰਮੇ ਖਾਤੇ) ਤੋਂ (ਇਕ ਨਾਲੋਂ) (ਦੂਣੇ ਲਖਾਂ (ਤੋਂ) ਲਖਾਂ (ਹੀ ਬਨਜਾਨ ਤਦ ਭੀਮੇਰੇ ਲੇਖਾਂਦਾ ਅੰਤ ਨਹੀਂ ਆਉਂਦਾ)। (੬)(ਕਿਉਂਕਿ) ਮੈਂ ਬੇਮੁਖ ਦੇ ਸਵਾਂਗ ਕਰ ਕਰਕੇ (ਅਤੇ) ਮਸਕਰਾ ਹੋਕੇ (ਉਹਨਾਂ ਨੂੰ) ਸਾਰੀਆਂ ਸਭਾ ਵਿਚ ਠਿੱਠ (ਕਰਦਾ ਰਿਹਾ ਹਾਂ)। [੭] ਇਸ ਲਈ ਦੁਨੀਆਂ (ਵਿਚ) ਮੇਰੇ ਨਾਲੋਂ ਕੋਈ ਬੁਰਾ ਨਹੀਂ ਹੈ ॥ ੩੦ ॥

ਭਾਵ–ਇਹਨਾਂ ਦੋਹਾਂ ਪੌੜੀਆਂ ਵਿਚ ਅਤਿ ਨਿੰਮ੍ਰਤਾ ਦਾ ਉਪਦੇਸ ਦਿਤਾ ਹੈ, ਜਿਸਤਰਾਂ ਉਸਤਾਦ ਬਾਲ ਨੂੰ ਊੜਾ, ਐੜਾਪੜ੍ਹਾਉਂਦਾ ਹੈ, ਇਸਦਾ ਭਾਵ ਇਹ ਨਹੀਂ ਕਿ ਉਹ ਆਪ ਪੜ੍ਹਦਾ ਹੈ, ਕਿਉਂਕਿ ਉਹ ਆਪ ਪੜ੍ਹਿਆ ਹੋਇਆ ਹੈ, ਸਗੋਂ ਬਾਲ ਨੂੰ ਵਨ ਦਸਦਾ ਹੈ ਕਿ ਤੂੰ ਇਸੇ ਤਰਾਂ ਆਖ, ਅੰਤ ਬਾਲਕ ਉਸਤਾਦ ਦੇ ਮਗਰ ੨

ਉਸੇ ਤਰਾਂ ਆਖ ੨ ਕੇ ਪਹੁੰਚ ਜਾਂਦਾ ਹੈ,ਏਹੀ ਭਾਵ ਇਹਨਾਂਪਉੜੀਆਂਦੇ ਉਪਦੇਸ਼ ਦਾ ਹੈ ਕਿ ਹੇ ਸਿਖੋ! ਇਸ ਤਰਾਂ ਦੀ ਬੇਨਤੀ ਸਤਿਗੁਰੂ ਅਗੇ ਕਰੋ ਤਦ ਮੰਜ਼ਲੇ ਮਖਸੂਦ ਤੇ ਪੁਜ ਜਾਵੋਗੇ।

ਨੋਟ ਕਹਿੰਦੇ ਹਨ ਜਦ ਭਾਈ ਸਾਹਿਬ ਜੀ ਕਾਂਸ਼ੀ ਗਏ ਤਾਂ ਪੰਡਤਾਂ ਨੇ ਕਿਹਾ ਕਿ ਭਾਈ ਸਾਹਿਬ ਜੀ! ਤੁਹਾਡੀ ਸਿਖ ਸੰਪ੍ਰਦਾਇ ਵਿਚ ਕੁਤੇ ਮਿਰਾਸੀਆਂ ਨੂੰ ਕੋਲ ਬਹਾ ਕੇ ਅਰਦਾਸੇ ਦੇਂਦੇ ਹਨ ਇਸ ਦਾ ਕੀਹ ਕਾਰਣ ਹੈ? ਇਸ ਦੇ ਉਤਰ ਵਿਚ ਆਪ ਜੀ ਨੇ ਇਸ ਤਰਾਂ ਆਖਿਆ:-

## ਗੁਰ ਦਰਗਾਹ ਦਾ ਕੁਤਾ

**੧ ਲੈਲੀ ਦੀ ਦਰਗਾਹ ਦਾ ਕੁਤਾ ਮਜਨੂੰ ਦੇਖ ਲੁਭਾਣਾ।**
**੨ ਕੁਤੇ ਦੀ ਪੈਰੀ ਪਵੈ ਹੜ ਹੜ ਹੱਸੈ ਲੋਕ ਵਿਡਾਣਾ।**
**੩ ਮੀਰਾਸੀ ਮੀਰਾਸੀਆਂ ਨਾਵ ਧਰੀਕ ਮੁਰੀਦ ਬਾਬਾਣਾ।**
**੪ ਕੁੱਤਾ ਡੂਮ ਵਖਾਣੀਐ ਕੁੱਤਾ ਵਿਚ ਕੁਤਿਆਂ ਨਿਮਾਣਾ।**
**੫ ਗੁਰੁ ਸਿੱਖ ਆਸ਼ਕ ਸ਼ਬਦ ਤੇ ਕੁਤੇ ਦੀ ਪੜਕੁਤਾ ਭਾਣਾ।**
**੬ ਕੱਟਣ ਚੱਟਣ ਕੁਤਿਆਂ ਮੋਹ ਧੋਹ ਧ੍ਰਿਗੁ ਸਤ ਕਮਾਣਾ।**
**੭ ਅਵਗੁਣਿਆਰੇਗੁਣਕਰਨ ਗੁਰਮੁਖਿ ਸਾਧਸੰਗਤਿ ਕੁਰਬਾਣਾ।**
**੮ ਪਤਿਤ ਉਧਾਰਣ ਬਿਰਦ ਵਖਾਣਾ॥ ੩੧॥ ੩੭॥**

ਅਰਥ-(੧) ਮਜਨੂੰ ਲੈਲੀ ਦੀ ਦਰਗਾਹ ਦਾ ਕੁਤਾ ਵੇਖਕੇ ਖੁਸ਼ੀ ਦੇ ਘਰ (ਵਿਚ ਆਯਾ ਸੀ)। (੨) (ਅਤੇ) ਕੁਤੇ ਦੀ ਪੈਰੀਂ ਪੈਂਦਾ (ਸੀ, ਜਿਸ ਨੂੰ ਵੇਖਕੇ) ਲੋਕ ਖਿੜ ਖਿੜ (ਕਰਕੇ)ਹਸਦੇ (ਤੇ) ਹੈਰਾਨ (ਹੁੰਦੇ ਸਨ)। (੩) (ਇਸ ਤਰਾਂ ਜੋ) ਮਿਰਾਸੀ ਮਿਰਾਸੀਆਂ (ਵਿਚੋਂ ਨਿਕਲਕੇ) ਬਾਬੇ ਦੇ ਘਰ (ਦਾ) ਨਾਮਧਰੀਕ ਸਿਖ (ਬਨ ਗਿਆ ਹੈ)। (੪) (ਭਾਵੇਂ ਲੋਕਾਂ ਦੀ ਦਸ਼ਾ ਵਿਚ ਉਹ ਕੁਤਾ ਡੂਮਹੀ) ਆਖਿਆ ਜਾਂਦਾ ਹੈ (ਸਗੋਂ ਉਹ ਡੂਮਾਂ) ਕੁਤਿਆਂ ਵਿਚ (ਭੀ) ਗਰੀਬੜਾ ਕੁਤਾ (ਹੋ ਜਾਂਦਾ ਹੈ, ਅਰਥਾਤ ਡੂਮ ਭੀ ਉਸ ਨੂੰ ਬਾਰ ਦਹੀਓਂ ਛੇਕ ਕੇ ਕਾਫਰ ਸਦਨ ਲਗ ਪੈਂਦੇ ਹਨ) (੫) (ਪਰ ਗੁਰੂ ਦੇ) ਸਿਖ ਸਬਦ ਦੇ ਆਸ਼ਕ (ਹਨ, ਇਸ ਲਈ ਉਹਨਾਂ ਨੂੰ ਕੁਤੇ ਦਾ (ਭੀ) ਪੜਕੁਤਾ (ਭਾਵ ਹੀਨਾ ਕੁਤਾ) ਭਾਉਂਦਾ ਹੈ। (੬) ਕੁਤਿਆਂ (ਦੇ) ਕੱਟਨ ਚੱਟਨ (ਵਾਂਗੂ ਜੋ) ਮੋਹ ਧ੍ਰੋਹ ਕਮਾਉਂਦਾ (ਹੈ, ਉਸਨੂੰ) ਲਾਨਤਹੈ। (੭) (ਜੋ ਔਗਣਾਂ ਵਾਲਿਆਂ (ਉਤੇ ਭੀ) ਉਪਕਾਰ ਕਰਦਾ (ਹੈ, ਮੈਂ ਉਸ) ਗੁਰਮੁਖਾਂ ਦੀ ਸਾਧ ਸੰਗਤ (ਉਤੋਂ) ਕੁਰਬਾਨ (ਜਾਂਦਾ ਹਾਂ)। (੮) (ਕਿਉਂਕਿ ਸਾਧ ਸੰਗਤ ਦਾ) ਬਿਰਦ ਪਤਿਤ ਉਧਾਰਣ ਕਿਹਾ ਜਾਂਦਾ ਹੈ॥ ੩੧॥ ੩੭॥

ਭਾਵ-ਹੇ ਪੰਡਤੋ! ਜਿਸ ਨੂੰ ਕੁਤਾ ਆਖਦੇ ਹੋ,ਉਹ ਭਾਵੇਂ ਕੁਤਾ ਹੈਪਰ ਸਾਡੇ

ਪਿਆਰੇ ਗੁਰੂ ਦਾ ਕੂਕਰ ਹੋਣ ਕਰਕੇ ਹੀ ਸਿਖਾਂ ਵਿਚ ਉਸ ਦਾ ਸਤਕਾਰ ਹੁੰਦਾ ਹੈ, ਕਿਉਂਕਿ ਗੁਰੂ ਦੇ ਸਿਖ ਸਬਦ ਦੇ ਆਸ਼ਕ ਹਨ, ਜਾਤ ਦੇ ਨਹੀਂ। ਧੁਨੀ ਏਹ ਹੈਕਿ ਮੈਂ ਭੀ ਢਾਢੀ ਵਾਂਗੂੰ ਵਾਰਾਂ ਗਾਉਨ ਵਾਲਾ ਨਾਉਂ ਧਰੀਕ ਸਿਖ ਹਾਂ ਮੇਰੇ ਭੀ ਪਾਪਾਂ ਨੂੰ ਬਖਸ਼ ਕੇ ਤਾਰ ਲਵੋ, ਜਿਵੇਂ ਕੁਤੇ ਕੱਟ ਦੇ ਚੱਟ ਦੇ ਹਨ ਇਸੇ ਤਰਾਂ ਮੈਂ ਭੀ ਮੋਹ ਧ੍ਰੋਹ ਕਰਦਾ ਹਾਂ ਪਰ ਆਪ ਦਾ ਬਿਰਦ ਪਤਿਤ ਪਾਵਨ ਕਿਹਾ ਜਾਂਦਾ ਹੈ।

ੴ ਸਤਿਗੁਰਪ੍ਰਸਾਦਿ ॥

# ਗਿਆਨ ਰਤਨਾਵਲੀ ਅਠੱਤੀਹਵੀਂ ਵਾਰ

## ਗੁਰ ਸਿਖ ਨੂੰ ਵਿਕਾਰ ਨਹੀਂ ਪੋਂਹਦੇ ਹਨ

੧ ਕਾਮ ਲੱਖ ਕਰ ਕਾਮਨਾ ਬਹੁ ਰੂਪੀ ਸੋਹੈ।
੨ ਲੱਖ ਕਰੋਧ ਕਰੋਧ ਕਰ ਦੁਸਮਨ ਹੁਇ ਜੋਹੈ।
੩ ਲਖ ਲੋਭ ਲੱਖ ਲੱਖਮੀ ਹੋਇ ਧੋਵਣ ਧੋਹੈ।
੪ ਮਾਇਆ ਮੋਹ ਕਰੋੜ ਮਿਲ ਹੋਇ ਬਹੁਗੁਣਸੋਹੈ।
੫ ਅਸੁਰ ਸੰਘਾਰ ਹੰਕਾਰ ਲੱਖ ਹਉਮੈ ਕਰ ਛੋਹੈ।
੬ ਸਾਧ ਸੰਗਤਿ ਗੁਰੁ ਸਿੱਖ ਸੁਣਗੁਰੁ ਸਿੱਖ ਨ ਪੋਹੈ ॥ ੧ ॥

ਅਰਥ-(੧) ਬਹੁ ਰੂਪੀਆ ਕਾਮ, ਕਾਮਨਾਂ(ਆਦਿਕ, ਲੱਖਾਂ(ਹੀਰੂਪ)ਕਰਕੇ ਸੋਭਦਾ ਹੈ। (੨) ਕਾਮ ਕ੍ਰੋਧ (ਆਦਿਕ ਲਖਾਂ ਹੀ ਰੂਪ)ਕਰਕੇ ਦੁਸ਼ਮਨ ਹੋਕੇਤਾੜਦਾ ਹੈ। (੩) ਲੋਭ ਲਖਾਂ (ਹੀ)ਲਛਮੀਆਂ(ਆਦਿਕ) ਲੱਖਾਂ (ਰੂਪ) ਹੋਕੇਠਗੀਆਂਠਗਦਾ ਹੈ। (੪) ਮੋਹ ਮਾਇਆ (ਆਦਿਕ) ਕ੍ਰੋੜਾਂ (ਹੀ) ਮਿਲਾਪ (ਤੇ) ਬਹੁਤੇ ਗੁਣਾਂ (ਰੂਪ) ਹੋਕੇ ਸੋਭਦਾ ਹੈ। [੫] ਦੈਤਾਂ ਨੂੰ ਮਾਰਨ ਵਾਲਾ ਹੰਕਾਰ ਹੰਗਤਾ ਮਮਤਾ (ਆਦਿਕ) ਲਖਾਂ ਹੀ ਰੂਪ ਕਰਕੇ ਜੀਵਾਂ ਨੂੰ ਛੋਂਹਦਾ ਹੈ [੬]ਪਰਸਾਧ ਸੰਗਤ ਦਵਾਰਾ ਗੁਰੂਦੀ ਸਿਖਿਆ ਸੁਨਨ ਵਾਲੇ ਗੁਰ ਸਿਖ ਨੂੰ ਇਹ ਵਿਕਾਰ ਨਹੀਂ ਪੋਂਹਦੇ ਹਨ ॥ ੧ ॥

ਭਾਵ—ਜੋ ਕਾਮਾਦਿਕ ਵਿਕਾਰ ਜੀਵਾਂ ਨੂੰ ਕਈ ਤਰਾਂ ਦੇ ਲਾਲਚ ਤੇ ਸਵਾਦਾ ਵਿਚ ਪਾਕੇ ਗਰਕ ਕਰ ਰਹੇ ਹਨ, ਉਹ ਗੁਰਸਿਖ ਦੇ ਨੇੜੇ ਭੀ ਨਹੀਂ ਆ ਸਕਦੇ।

## ਗੁਰ ਸਿਖ ਨੂੰ ਕਾਮ ਨਹੀਂ ਜਿੱਤਦਾ

੧ ਲੱਖ ਕਾਮਣ ਲਖ ਕਾਮ ਰੂਪ ਲਖ ਕਾਮਣਿਆਰੀ।
੨ ਸੰਗਲ ਦੀਪਹੁ ਪਦਮਣੀ ਬਹੁ ਰੂਪ ਸੀਂਗਾਰੀ।
੩ ਮੋਹਣੀਆਂ ਇੰਦ੍ਰਪੁਰੀ ਅਪਛਰਾ ਸੁਚਾਰੀ।

੪ ਹੂਰਾਂ ਪਰੀਆਂ ਲੱਖ ਲੱਖੈ ਬਾਹਿਸ਼ਤ ਸਵਾਰੀ।
੫ ਲਖ ਕਉਲਾਂ ਨਵ ਜੋਬਨੀ ਲਖ ਕਾਮ ਕਰਾਰੀ।
੬ ਗੁਰਮੁਖਿ ਪੋਹਿ ਨ ਸਕਨੀ ਸਾਧ ਸੰਗਤਿ ਭਾਰੀ ॥ ੨ ॥

ਅਰਥ—(੧) ਲਖਾਂ (ਹੀ) ਕਾਮਰੂਪ (ਦੇਸ ਦੀਆਂ) ਲਖਾਂ ਹੀ ਟੂਨੇ ਕਰਨ ਵਾਲੀਆਂ (ਜੋ) ਲਖਾਂ (ਹੀ) ਇਸਤ੍ਰੀਆਂ ਹਨ। (੨) ਸਿੰਗਲਾ ਦੀਪ ਦੀਆਂ ਬਹੁਤੇ ਰੂਪ (ਵਾਲੀਆਂ) ਸ਼ਿੰਗਾਰੀਆਂ (ਹੋਈਆਂ ਜੋ) ਪਦਮਨੀਆਂ (ਹਨ)। (੩) (ਮਨ ਨੂੰ) ਮੋਹਣ ਵਾਲੀਆਂ (ਜੋ) ਇੰਦ੍ਰ ਪੁਰੀ (ਦੀਆਂ) ਸੁਭ ਅਚਾਰ (ਵਾਲੀਆਂ) ਅਪਛਰਾਂ ਹਨ। (੪) ਲਖਾਂ (ਹੀ) ਬਹਿਸ਼ਤਾਂ ਦੀਆਂ (ਜੋ) ਸਵਾਰੀਆਂ (ਹੋਈਆਂ) ਲਖਾਂ (ਹੀ) ਹੂਰਾਂ (ਤੇ) ਲਖਾਂ (ਹੀ) ਪਰੀਆਂ ਹਨ। (੫) ਨਵੀਂ ਜੁਆਨੀ (ਵਾਲੀਆਂ ਜੋ) ਲਖਾਂ (ਹੀ) ਲਛਮੀਆਂ ਲਖਾਂ (ਤਰਾਂ ਦੀ) ਕਾਮਕਲਾ ਵਾਲੀਆਂ ਹਨ। (੬) (ਇਹ ਸਭ) ਗੁਰਮੁਖ (ਨੂੰ) ਪੋਹ ਨਹੀਂ ਸਕਦੀਆਂ (ਕਿਉਂਕਿ ਉਸਦੇ ਚੁਫੇਰੇ) ਸਾਧ ਸੰਗਤਿ (ਰੂਪੀ) ਭਾਰੀ (ਓਟ ਹੈ) ॥ ੨ ॥

ਭਾਵ—"ਰੂਪੈ ਕਾਮੈ ਦੋਸਤੀ" ਸੁੰਦਰ ਰੂਪ ਨੂੰ ਵੇਖਕੇ ਕਾਮ ਦਾ ਜ਼ੋਰ ਹੋਜਾਂਦਾ ਹੈ, ਪਰ ਗੁਰਮੁਖ ਵਸਤੂ ਵਿਚਾਰ ਦਾ ਸੇਵਨ ਕਰਦੇ ਹਨ ਇਸਲਈ ਉਨਾਂ ਨੂੰ ਸੁੰਦਰ ਸਰੂਪ ਮੋਹ ਨਹੀਂ ਸਕਦਾ ਤੇ ਨਾ ਹੀ ਕਾਮ ਗੁਰ ਸਿਖਾਂ ਨੂੰ ਜਿਤ ਸਕਦਾ ਹੈ।

## ਗੁਰਸਿਖ ਤਕ ਹੰਕਾਰ ਨਹੀਂ ਪਹੁੰਚਦਾ

੧ ਲਖ ਦੁਰਯੋਧਨ ਕੰਸ ਲਖ ਲੱਖ ਦੈਤ ਲੜੰਦੇ।
੨ ਲੱਖ ਰਾਵਣ ਕੁੰਭ ਕਰਣ ਲੱਖ ਲੱਖ ਰਾਕਸ ਮੰਦੇ।
੩ ਪਰਸਰਾਮ ਲੱਖ ਸਹਸ ਬਾਹੁ ਕਰ ਖੁਦੀ ਖਹੰਦੇ।
੪ ਹਰਨਾਖਸ ਹਰਨਾਕਸਾ ਨਰ ਸਿੰਘ ਬੁਕੰਦੇ।
੫ ਲੱਖ ਕਰੋਧ ਵਿਰੋਧ ਲੱਖ ਲੱਖ ਵੈਰ ਕਰੰਦੇ।
੬ ਗੁਰਸਿਖ ਪੋਹਿ ਨ ਸੱਕਈ ਸਾਧ ਸੰਗ ਮਿਲੰਦੇ ॥ ੩ ॥

ਅਰਥ—(੧) ਲਖਾਂ (ਹੀ) ਦੁਰਯੋਧਨ, ਲਖਾਂ (ਹੀ) ਕੰਸ, (ਅਤੇ) ਲਖਾਂ (ਹੀ ਜੋ) ਦੈਂਤਾਂ (ਵਾਂਗੂੰ) ਲੜਦੇ ਹਨ (੨) ਲਖਾਂ (ਹੀ) ਰਾਵਨ, ਲਖਾਂ (ਹੀ) ਕੁੰਭਕਰਨ (ਅਤੇ ਹੋਰ ਜੋ) ਮੰਦੇ (ਸੁਭਾਵ ਵਾਲੇ) ਲਖਾਂ (ਹੀ) ਰਾਖਸ਼ਾਂ ਵਾਂਗੂੰ ਹਨ [੩] (ਜੋ) ਪਰਸਰਾਮ (ਤੇ) ਸਹਸਤ੍ਰ ਬਾਹੁ (ਵਰਗੇ) ਖੁਦੀ ਕਰਕੇ ਖਹਿੰਦੇ ਹਨ। [੪] (ਅਤੇ ਜੋ) ਹਰਨਕਸ਼ਪ, ਹਰਨਾਖਸ਼ (ਤੇ) ਨਰਸਿੰਘ (ਵਾਂਗੂੰ) ਗੱਜਦੇ ਹਨ। [੫] ਲਖਾਂ (ਹੀ) ਕ੍ਰੋਧ (ਤੇ) ਲਖਾਂ (ਹੀ) ਝਗੜੇ (ਅਤੇ ਜੋ) ਲਖਾਂ (ਹੀ) ਵੈਰ ਕਰਦੇ ਹਨ। [੬] (ਇਹ ਸਾਰੇ) ਗੁਰ ਸਿੱਖ ਨੂੰ ਨਹੀਂ ਪਹੁੰਚ ਸਕਦੇ (ਕਿਉਂਕਿ ਗੁਰ ਸਿਖ, ਸਾਧ

ਸੰਗਤਿ (ਨਾਲ) ਮਿਲਦੇ ਹਨ।

ਭਾਵ—ਹੰਕਾਰ ਹੀ ਨਫਰਤ ਫੈਲਾਕੇ ਲੜਾਈ ਦਾ ਮੁਢ ਹੁੰਦਾ ਹੈ, ਪਰ ਗੁਰ ਸਿਖ ਸਦਾ ਹੀ ਹੰਕਾਰ ਵਲੋਂ ਸਾਵਧਾਨ ਰਹਿੰਦੇ ਹਨ।

## ਗੁਰਸਿਖ ਤਕ ਲੋਭ ਨਹੀਂ ਪਹੁੰਚਦਾ

੧ ਸੁਇਨਾ ਰੁਪਾ ਲਖ ਮਣੀ ਲੱਖ ਭਰੇ ਭੰਡਾਰਾ।
੨ ਮੋਤੀ ਮਾਣਕ ਹੀਰਿਆਂ ਬਹੁ ਮੋਲ ਅਪਾਰਾ।
੩ ਦਸ ਵੇਸਲਖ ਰਾਜ ਭਾਗ ਪਰਗਨੇ ਹਜਾਰਾ।
੪ ਰਿਧੀ ਸਿਧੀ ਜੋਗ ਭੋਗ ਅਭਰਣ ਸੀਂਗਾਰਾ।
੫ ਕਾਮਧੇਨ ਲਖ ਪਾਰਜਾਤ ਚਿੰਤਾਮਣਿ ਪਾਰਾ।
੬ ਚਾਰ ਪਦਾਰਥ ਸਗਲ ਫਲ ਲਖ ਲੋਭ ਉਭਾਰਾ।
੭ ਗੁਰ ਸਿਖ ਪੋਹਿ ਨ ਹੰਘਨੀ ਸਾਧ ਸੰਗਿ ਉਧਾਰਾ। ੪॥

ਅਰਥ—[੧] ਸੋਨਾ ਚਾਂਦੀ (ਤੇ) ਲਖਾਂ (ਹੀ) ਮਣੀਆਂ (ਦੇ) ਲੱਖਾਂ (ਹੀ) ਭੰਡਾਰ ਭਰੇ (ਹੋਏ ਹਨ) : [੨] ਮੋਤੀ ਮਾਣਕ (ਤੇ) ਹੀਰੇ (ਜਿਨਾਂ ਦਾ) ਬਹੁਤ ਤੋਂ ਬਹੁਤ ਮੁਲ ਹੈ। [੩] (ਜੋ) ਲਖਾਂ (ਹੀ) ਦੇਸ (ਤੇ ਸੋਹਣੇ) ਰੂਪ, ਰਾਜ ਭਾਗ (ਤੇ) ਹਜਾਰਾਂ (ਹੀ) ਇਲਾਕੇ ਹਨ। (੪) (ਜੋ) ਰਿਧੀਆਂ, ਸਿਧੀਆਂ, ਜਗ, ਭੋਗ (ਤੇ) ਗਹਿਣੇ ਸਿੰਗਾਰ ਹਨ। (੫) ਲਖਾਂ (ਹੀ) ਕਾਮਧੇਨਾ, ਕਲਪ ਬਿਰਛ (ਤੇ) ਅਪਾਰਾਂ (ਹੀ) ਚਿੰਤਾਮਨੀਆਂ ਹਨ। (੬) ਚਾਰੇ ਪਦਾਰਥ (ਤੇ) ਸਾਰੇ ਫਲ, (ਇਤ ਆਦਿਕ ਜੋ) ਲੱਖਾਂ (ਹੀ) ਲੋਭ ਪੈਦਾ ਹੁੰਦੇ ਹਨ। (੭) (ਇਹ ਸਭ) ਗੁਰੂ (ਦੇ) ਸਿਖ (ਤਕ) ਨਹੀਂ ਪਹੁੰਚ ਸਕਦੇ (ਕਿਉਂਕਿ) ਸਾਧ ਸੰਗਤ (ਵਿਚ ਉਸਦਾ) ਉਧਾਰ (ਹੋਇਆ ਹੈ) ॥੪॥

ਭਾਵ—ਇਸ ਵਿਚ ਲੋਭ ਦੀਆਂ ਲਹਿਰਾਂ ਦਾ ਜਿਕਰ ਕੀਤਾ ਹੈ, ਗੁਰ ਸਿਖ ਇਨਾਂ ਲੈਹਰਾਂ ਤੋਂ ਪਾਰ ਹਨ, ਇਸ ਲਈ ਲੋਭ ਸਿਖਾਂ ਨੂੰ ਜਿਤ ਨਹੀਂ ਸਕਦਾ।

## ਗੁਰੂ ਦੇ ਸਿੱਖ ਨੂੰ ਮੋਹ ਨਹੀਂ ਪੋਂਹਦਾ

੧ ਪਿਉ ਪੁਤ ਮਾਵੜ ਧੀਵੜੀ ਹੋਇ ਭੈਣ ਭਿਰਾਵਾ।
੨ ਨਾਰ ਭਤਾਰ ਪਿਆਰ ਲੱਖ ਮਨ ਮੇਲ ਮਿਲਾਵਾ।
੩ ਸੁੰਦਰ ਮੰਦਰ ਚਿਤ੍ਰਸਾਲ ਬਾਗ ਫੁਲ ਸੁਹਾਵਾ।
੪ ਰਾਗ ਰੰਗ ਰਸ ਰੂਪ ਲੱਖ ਬਹੁ ਭੋਗ ਭੁਲਾਵਾ।
੫ ਲਖ ਮਾਇਆ ਲੱਖ ਮੋਹਿ ਮਿਲ ਹੋਇ ਮੁਦੀ ਦਾਵਾ।

੬ ਗੁਰ ਸਿਖ ਪੋਹ ਨ ਹੰਘਨੀ ਸਾਧ ਸੰਗ ਸੁਹਾਵਾ ॥ ੫ ॥

ਚਿਤ੍ਰਸਾਲ = ਬਾਰਾਂ ਦਰੀਆਂ । ਮੁਦੀ = ਮੁਦਈ

ਅਰਥ—(੧) ਪਿਉ, ਪੁਤਰ, ਮਾਂ ਧੀ, ਭੈਣ, ਭਿਰਾਉ (ਦਾ ਮੋਹ) ਹੁੰਦਾ ਹੈ, (੨) ਇਸਤ੍ਰੀ ਤੇ ਪਤੀ (ਅਤੇ) ਲਖਾਂ (ਹੀ ਮਨ ਮੇਲੀਆਂ (ਦੇ)ਮਿਲਾਪ(ਦਾ)ਪਿਆਰ ਹੁੰਦਾ ਹੈ। (੩) ਸੁੰਦਰ ਮੰਦਰ (ਤੇ) ਬਾਰਾਂਦਰੀਆਂ (ਤੇ) ਬਾਗ ਫੁਲ ਸੋਭਦੇ ਹਨ। (੪) ਲਖਾਂ (ਹੀ) ਰਾਗ, ਰੰਗ, ਰਸ, ਰੂਪ, (ਤੇ) ਬਹੁਤੇ ਭੋਗਾਂ (ਵਿਚ) ਭੁਲਦੇ ਹਨ। (੫) ਲਖਾਂ ਹੀ ਮਾਇਆ (ਧਾਰੀ) ਲਖ (ਤਰਾਂ ਦੇ) ਮੋਹ (ਨਾਲ) ਮਿਲਕੇ ਮੁਦਈ ਹੋਕੇ ਦਾਵੇ (ਕਰਦੇ ਹਨ)। (੬) (ਪਰ ਇਹ ਮੋਹ) ਗੁਰੂ (ਦੇ) ਸਿਖ ਨੂੰ ਨਹੀਂ ਪੋਹ ਸਕਦਾ (ਕਿਉਂਕਿ ਸਿਖ) ਸਾਧ ਸੰਗਤ (ਵਿਚ) ਸੋਭਦਾ ਹੈ ॥ ੫ ॥

ਭਾਵ—"ਮੋਹ ਅਰ ਭਰਮ ਤਜਹੁ ਤੁਮ ਬੀਰ" ਉਪਦੇਸ਼ ਨੂੰ ਚੇਤੇ ਰਖਕੇਗੁਰ ਸਿਖ ਮੋਹ ਦੀ ਫਾਹੀ ਤੋਂ ਨਿਕਲ ਚੁਕੇ ਹਨ।

## ਗੁਰਸਿਖ ਨੂੰ ਖੁਦੀ ਨਹੀਂ ਪੋਂਹਦੀ

੧ ਵਰਨਾ ਵਰਨ ਨ ਭਾਵਨੀ ਕਰ ਖੁਦੀ ਖਹੰਦੇ।
੨ ਜੰਗਲ ਅੰਦਰ ਸ਼ੀਂਹ ਦੁਇ ਬਲਵੰਤ ਬੁਕਦੇ।
੩ ਹਾਥੀ ਹਥਿਆਈਕਰਨ ਮਤਵਾਲੇ ਹੋਏਅੜੀ ਅੜੰਦੇ।
੪ ਰਾਜ ਭੂਪ ਰਾਜੇ ਵਡੇ ਮਲ ਦੇਸ ਲੜੰਦੇ।
੫ ਮੁਲਕ ਅੰਦਰ ਪਾਤਸ਼ਾਹ ਦੁਇ ਜੰਗ ਜੁੜੰਦੇ।
੬ ਹਉਮੈ ਕਰ ਹੰਕਾਰ ਲਖ ਮੱਲ ਮੱਲ ਘੁਲੰਦੇ।
੭ ਗੁਰ ਸਿਖ ਪੋਹਿ ਨ ਸੱਕਨੀ ਸਾਧ ਸੰਗ ਵਸੰਦੇ ॥ ੬ ॥

ਹਥਿਆਈ = ਹਾਥੀ ਪੁਨਾ। ਰਾਜਭੂਪ = ਵਡੇ ਰਾਜੇ। ਮੱਲ = ਭਲਵਾਨ।

ਅਰਥ—[੧] ਇਕ ਵਰਨ (ਨੂੰ ਦੂਜਾ) ਵਰਨ ਨਹੀਂ ਭਾਉਂਦਾ (ਅਤੇ) ਖੁਦੀ ਕਰਕੇ (ਆਪੋ ਵਿਚੀ) ਖਹਿੰਦੇ ਹਨ। [੨] (ਜਿਸਤਰਾਂ) ਜੰਗਲ ਅੰਦਰ ਬਲ ਵਾਲੇ ਦੋ ਸ਼ੇਰ ਗਜਦੇ ਹਨ। (੩) (ਅਤੇ ਜਿਵੇਂ ਦੋ) ਹਾਥੀ ਆਪਣੇ ਹਾਥੀ ਪੁਣੇ-(ਦੇ ਹੰਕਾਰ ਕਰਕੇ) ਅਤੇ ਮਤਵਾਲੇ ਹੋਕੇ ਅੜੀ (ਨਾਲ ਆਪੋ ਵਿਚ) ਅੜ ਖੜੋਂਦੇ ਹਨ। (੪) (ਅਤੇ ਜਿਸਤ੍ਰਾਂ) ਵਡੇ ਰਾਜੇ (ਤੇ ਛੋਟੇ ਰਾਜੇ, ਵਡੇ (ਛੋਟੇ ਦੇ) ਦੇਸ (ਨੂੰ) ਮੱਲਕੇ ਲੜਦੇ ਹਨ। (੫) (ਜਿਸਤਰਾਂ ਇਕ) ਦੇਸ ਅੰਦਰ (ਦੋ) ਪਾਤਸ਼ਾਹ (ਹੋਣ ਤਾਂ) ਦੋਵੇਂ ਜੰਗ (ਕਰਨ ਲਈ) ਜਾ ਜੁੜਦੇ ਹਨ। (੬) ਹਉਮੈ (ਤੇ) ਹੰਕਾਰ ਕਰਕੇ ਲੱਖਾਂ (ਹੀ) ਭਲਵਾਨ ਭਲਵਾਨਾਂ (ਨਾਲ) ਘੁਲਦੇ ਹਨ। (੭) (ਇਹ ਸਾਰੇ ਦੋਸ਼) ਗੁਰ ਸਿਖ (ਨੂੰ) ਨਹੀਂ ਪੋਹ ਸਕਦੇ (ਕਿਉਂਕਿ ਗੁਰੂ ਦੇ ਸਿਖ) ਸਾਧ ਸੰਗਤ (ਵਿਚ) ਵਸਦੇ ਹਨ ॥੬॥

ਭਾਵ-"ਖੁਦੀ ਮਿਟੀ ਤਬ ਸੁਖ ਭਇਆ ਮਨ ਤਨ ਭਏ ਅਰੋਗ ॥ ਨਾਨਕ ਦ੍ਰਿਸ਼ਟੀ ਆਇਆ ਕਾਰਣ ਕਰਣੈ ਜੋਗ" ਸਾਰੇ ਕਾਰਨ ਕਰਨ ਵਾਲਾ ਵਾਹਿਗੁਰੂ ਹੈ, ਇਹ ਜਾਨਕੇ ਗੁਰ ਸਿਖ ਕਿਸੇ ਨਾਲ ਵੈਰ ਵਿਰੋਧ ਨਹੀਂ ਕਰਦੇ ਇਸ ਲਈ ਸੁਖੀ ਰਹਿੰਦੇ ਹਨ।

## ਗੁਰੂ ਦੇ ਸਿਖ ਹੰਕਾਰ ਤੋਂ ਹੀਨ ਜਤੀ ਹਨ

੧ ਗੋਰਖ ਜਤੀ ਸਦਾਇੰਦਾ ਤਿਸ ਗੁਰੁ ਘਰਬਾਰੀ।
੨ ਸੁਕਰ ਕਾਣਾ ਹੋਇਆ ਦੁਰਮੰਤ੍ਰ ਵੀਚਾਰੀ।
੩ ਲਖਮਣ ਸਾਧੀ ਭੁਖ ਤਿਹ ਹਉਮੈ ਹੰਕਾਰੀ।
੪ ਹਨੂਮਾਨ ਬਲਵੰਤ ਹੋਇ ਚੰਚਲ ਮਤਿ ਕਾਰੀ।
੫ ਭੈਰਉ ਭੂਤ ਕਸੂਤ ਸੰਗ ਦੁਰਮਤਿ ਉਰਧਾਰੀ।
੬ ਗੁਰਸਿਖ ਜਤੀ ਸਲਾਹੀਅਨ ਜਿਨ ਹਉਮੈ ਮਾਰੀ ॥ ੭ ॥

ਕਾਰੀ = ਵਡੀ ਚੰਚਲ। ਕੁਸੂਤ ਖੋਟੀ ਮਰਯਾਦਾ।

ਅਰਥ-(੧) ਗੋਰਖ ਜਤੀ ਕਹੀਦਾ ਹੈ(ਪਰ) ਉਸਦਾਗੁਰੂ(ਮਛਿੰਦਰ ਮਗਰੋਂ) ਗ੍ਰਿਹਸਥੀ (ਹੋਗਿਆ ਸੀ) ਇਸ ਲਈ ਕਲੰਕੀ ਹੈ "ਬੈਰਾਗੀ ਬੰਧਨ ਕਰੈ ਤਾਕਉ ਬਡਉਅਭਾਗ"। (੨) ਖੋਟੀਸਲਾਹ ਵਿਚਾਰ ਨੇ(ਕਰਕੇ) ਸ਼ੁਕਰਭੀ ਕਾਣਾ ਹੋਇਆ ਸੀ। (੩) ਲਛਮਨ ਨੇ ਭੁਖ ਤ੍ਰੇਹ ਸਾਧੀ (ਸੀ ਪਰ) ਹਉਮੈ (ਕਰਕੇ ਉਹਭੀ) ਹੰਕਾਰੀ (ਸੀ)। (੪) ਹਨੂਮਾਨ ਬਲਵਾਨ ਹੋਇਆ (ਹੈ ਪਰ ਉਸਦੀ) ਬੁਧੀ ਵਡੀ ਚੰਚਲ ਸੀ। (੫) ਭੈਰਉ ਨਾਲ ਭੂਤਾਂ (ਦੀ) ਖੋਟੀ ਮਰਯਾਦਾ (ਹੈ, ਜਿਹਨਾਂ ਨੇ) ਹਿਰਦੇਵਿਚ ਖੋਟੀ ਸਲਾਹ ਧਾਰੀ (ਹੋਈ ਹੈ)। (੬) (ਤਾਂਤੇ) ਗੁਰੂ (ਦੇ) ਸਿਖ ਹੀ ਜਤੀ ਸਲਾਹੀਦੇ ਹਨ, ਜਿਹਨਾਂ ਨੇ ਹਉਮੈ ਮਾਰੀ ਹੈ।

ਭਾਵ-ਛੇ ਜਤੀਆਂ ਨੇ ਹੰਕਾਰ ਨਹੀਂ ਮਾਰਿਆ ਅਤੇ ਸਿਖਾਂ ਨੇ ਹੰਕਾਰ ਦੀ ਧੌਣ ਭੰਨੀ ਹੈ, ਇਸ ਲਈ ਗੁਰ ਸਿਖ ਜਤੀਆਂ ਤੋਂ ਭੀ ਉਚੇ ਹਨ।

## ਗੁਰੂ ਦੇ ਸਿਖ ਸਤੀ ਹਨ

੧ ਹਰੀਚੰਦ ਸਤ ਰਖਿਆ ਜਾਇ ਨੇਖਾਸ ਵਿਕਾਣਾ।
੨ ਬਲ ਛਲਿਆ ਸਤ ਪਾਲਦਾ ਪਾਤਾਲ ਸਿਧਾਣਾ।
੩ ਕਰਨ ਸੁ ਕੰਚਨ ਦਾਨ ਕਰ ਅੰਤ ਪਛੋਤਾਣਾ।
੪ ਸਤਵਾਦੀ ਹੋਇ ਧਰਮ ਪੁਤ ਕੂੜ ਜਮਪੁਰ ਜਾਣਾ।
੫ ਜਤੀ ਸਤੀ ਸੰਤੋਖੀਆਂ ਹਉਮੈ ਗਰਬਾਣਾ।

੬ ਗੁਰ ਸਿਖ ਰੋਮ ਨ ਪੁਜਨੀ ਬਹੁ ਮਾਣ ਨਿਮਾਣਾ ॥ ੮ ॥

ਅਰਥ-(੧) ਹਰੀ ਚੰਦ (ਰਾਜਾ ਨੇ ਆਪਣਾ) ਸਤ ਰਖਿਆ (ਸੀ ਤੇ ਕਾਂਸ਼ੀ ਦੀ ਮੰਡੀ (ਵਿਚ) ਜਾਕੇ ਵਿਕਿਆ ਸੀ। (੨) ਸਤ (ਨੂੰ) ਪਾਲਦਾ (ਹੋਇਆ) ਬਲ ਛਲਿਆ (ਹੋਇਆ) ਪਤਾਲ (ਵਿਚ) ਚਲਾ ਗਿਆ ਸੀ। (੩) ਕਰਨ ਭੀ ਦਾਨ ਦੇਕੇ ਅੰਤ ਨੂੰ ਪਛਤਾਇਆ ਸੀ। (੪) ਧਰਮ ਪੁਤਰ (ਯੁਧਿਸ਼ਟਰ) ਭੀ ਸਤਵਾਦੀ ਹੋਇਆ (ਹੈ, ਪਰ ਇਕ) ਝੂਠ ਕਰਕੇ (ਉਹ ਭੀ) ਜਮ ਪੁਰੀ ਨੂੰ ਗਿਆ ਸੀ। (੫) ਜਤੀ ਸਤੀ (ਤੇ) ਸੰਤੋਖੀ ਸਭ ਹਉਮੈਂ ਵਿਚ ਗਰਬੇ ਹੋਏ ਹਨ। (੬) (ਇਸ ਲਈ ਇਹ) ਬਹੁਤ (ਸਾਰੇ ਭੀ) ਗੁਰਸਿਖ ਦੇ ਰੋਮ (ਬਰਾਬਰ) ਨਹੀਂ ਪੁਜ ਸਕਦੇ ਕਿਉਂਕਿ ਗੁਰ ਸਿਖ ਮਾਣ (ਤੋਂ) ਨਿਮਾਣੇ ਹਨ ॥ ੬ ॥

ਭਾਵ—ਜਤੀ ਸਤੀ ਤੇ ਸੰਤੋਖੀ, ਸਾਰੇ ਹੰਕਾਰ ਵਿਚ ਹਨ, ਗੁਰਸਿਖ ਮਾਨਹੁੰਦੇ ਭੀ ਨਿਮਾਣੇ ਹੋਕੇ ਵਰਤਦੇ ਹਨ, ਇਸ ਲਈ ਸਭਨਾਂ ਤੋਂ ਉਚੇ ਤੇ ਸੁੱਚੇ ਹਨ।

## ਹਿੰਦੂ ਮੁਸਲਮਾਨ ਗੁਰ ਸਿਖ ਦੇ ਰੋਮ ਬਰਾਬਰ ਭੀ ਨਹੀਂ

੧ ਮੁਸਲਮਾਣਾਂ ਹਿੰਦੂਆਂ ਦੁਹਿ ਰਾਹ ਚਲਾਏ।
੨ ਮਜ਼ਹਬ ਵਰਨ ਗਣਾਇੰਦੇ ਗੁਰੁ ਪੀਰ ਸਦਾਏ।
੩ ਸਿਖ ਮੁਰੀਦ ਪਖੰਡ ਕਰ ਉਪਦੇਸ ਦ੍ਰਿੜਾਏ।
੪ ਰਾਮ ਰਹੀਮ ਧਿਆਇੰਦੇ ਹਉਮੈ ਗਰਬਾਏ।
੫ ਮਕਾ ਗੰਗ ਬਨਾਰਸੀ ਪੂਜ ਜ਼ਾਰਤ ਆਏ।
੬ ਰੋਜੇ ਵਰਤ ਨਿਵਾਜ ਕਰ ਡੰਡਉਤ ਕਰਾਏ।
੭ ਗੁਰ ਸਿਖ ਰੋਮ ਨ ਪੁੱਜਨੀ ਜੋ ਆਪ ਗਵਾਏ ॥ ੯ ॥

ਅਰਥ-(੧) ਮੁਸਲਮਾਨ (ਤੇ) ਹਿੰਦੂਆਂ ਨੇ ਦੋ ਰਸਤੇ ਚਲਾਏ ਹਨ। (੨) (ਮੁਸਲਮਾਨ) ਮਜ਼੍ਹਬ (ਤੇ ਹਿੰਦੂ) ਵਰਨ ਗਿਨਾਉਂਦੇ (ਹਨ, ਅਤੇ ਹਿੰਦੂ) ਗੁਰੂ (ਤੇ ਮੁਸਲਮਾਨ) ਪੀਰ ਸਦਾਉਂਦੇ ਹਨ। (੩) (ਹਿੰਦੂ)ਚੇਲੇ (ਤੇਮੁਸਲਮਾਨ)ਮੁਰੀਦਕਰਕੇ ਪਖੰਡ (ਦਾ) ਉਪਦੇਸ਼ ਦ੍ਰਿੜਾਉਂਦੇ ਹਨ। (੪) (ਹਿੰਦੂ) ਰਾਮ (ਤੇ ਮੁਸਲਮਾਨ)ਰਹੀਮ ਧਿਆਉਂਦੇ (ਹੋਏ) ਹੰਗਤਾ ਮਮਤਾ (ਕਰਕੇ) ਗਰਬ (ਵਿਚ) ਆਉਂਦੇ ਹਨ। (੫) (ਮੁਸਲਮਾਨ) ਮੱਕੇ ਦੀ ਜਾਰਤ (ਕਰਨ ਵਿਚ ਤੇ ਹਿੰਦੂ) ਗੰਗਾ ਤੇ ਕਾਸ਼ੀ ਦੀ ਪੂਜਾ (ਵਿਚ) ਆਏ ਹੋਏ ਹਨ। (੬) (ਮੁਸਲਮਾਨ) ਰੋਜੇ (ਹਿੰਦੂ) ਵਰਤ (ਰਖਨੇ) ਕਰਦੇ (ਹਨ, ਅਤੇ ਮੁਸਲਮਾਨ) ਨਿਮਾਜ (ਗੁਜਾਰੀ ਤੇ ਹਿੰਦੂ) ਮਥਾ (ਟੇਕਣਾ) ਕਰਦੇ ਹਨ। (੭) (ਪਰ ਇਹ ਦੋਵੇਂ ਉਸ) ਗੁਰ ਸਿਖ (ਦੇ) ਰੋਮ ਬਰਾਬਰ (ਭੀ) ਨਹੀਂ ਪੁਜਦੇ ਹਨ ਜੋ ਹੰਕਾਰ ਗਵਾਉਂਦਾ ਹੈ ॥ ੯ ॥

ਭਾਵ—ਹੰਕਾਰ ਕਰਨ ਨਾਲ ਧਰਮ ਕੀਤਾ ਨਾਸ ਹੋ ਜਾਂਦਾ ਹੈ, ਇਸ ਲਈ ਹੰਕਾਰ ਤੋਂ ਰਹਿਤ ਗੁਰਸਿਖ ਉਹਨਾਂ ਹਿੰਦੂ ਮੁਸਲਮਾਨਾਂ ਤੋਂ ਉਚੇ ਹਨ, ਜੋ ਧਰਮ ਕਰਕੇ ਹੰਕਾਰ ਵਿਚ ਫਸੇ ਹੋਏ ਹਨ।

## ਹਿੰਦੂਆਂ ਦੇ ਮਤ ਮਤਾਂਤ੍ਰ ਗੁਰ ਸਿਖੀ ਦੇ ਤੁਲ ਨਹੀਂ

੧ ਛਿਅ ਦਰਸਨ ਵਰਤਾਇਆ ਚਉਦਹ ਖਨ ਵਾਦੇ।
੨ ਘਰੈ ਘੁੰਮ ਘਰਬਾਰੀਆ ਅਸਵਾਰ ਪਿਆਦੇ।
੩ ਸੰਨਿਆਸੀ ਦਸ ਨਾਮ ਧਰ ਕਰ ਵਾਦ ਕਵਾਦੇ।
੪ ਰਾਵਲ ਬਾਰਹ ਪੰਥ ਕਰ ਫਿਰਦੇ ਉਦਮਾਦੇ।
੫ ਜੈਨੀ ਜੂਠ ਨ ਉਤਰੈ ਜੂਠੇ ਖਾਂਦੇ ਨਿਤ ਪਰਸਾਦੇ।
੬ ਗੁਰ ਸਿਖ ਰੋਮ ਨ ਪੁਜਨੀ ਧੁਰ ਆਦਿ ਜੁਗਾਦੇ॥ ੧੦॥

ਖਨ = ਵਿਦਯਾ। ਵਾਦ = ਪ੍ਰਸ਼ਨ। ਕਵਾਦ = ਉਤਰ।

ਅਰਥ— ੧) ਛੇ ਦਰਸ਼ਨ ਚੌਦਾਂ ਵਿਦਿਆ (ਦੇ) ਝਗੜਿਆਂ (ਵਿਚ ਵਰਤਦੇ ਹਨ)। (੨) ਗ੍ਰਹਸਥੀ ਭੀ ਅਸਵਾਰ ਪਿਆਦੇ (ਭਾਵ ਨੌਕਰੀ ਚਾਕਰੀ) ਦੀ ਘੁੰਮਨ ਘੇਰੀ (ਵਿਚ) ਘਿਰੇ (ਹੋਏ ਹਨ)। (੩) ਸੰਨਿਆਸੀ (ਭੀ) ਦਸ ਨਾਮ ਧਰਕੇ ਪ੍ਰਸ਼ਨ ਉਤਰ ਕਰਦੇ ਹਨ। (੪) ਜੋਗੀ (ਭੀ) ਬਾਰਾਂ ਭੇਖ ਕਰਕੇ ਮਸਤ ਹੋਏ ਫਿਰਦੇ ਹਨ। (੫) ਜੈਨੀਆਂ (ਦੀ) ਜੂਠ ਨਹੀਂ ਉਤਰਦੀ (ਕਿਉਂਕਿ ਉਹ ਸਦਾ ਹੀ) ਜੂਠੇ ਪ੍ਰਸਾਦੇ ਖਾਂਦੇ (ਹਨ)। (੬) (ਪਰ ਇਹ ਸਾਰੇ)ਗੁਰਸਿਖ ਦੇ ਬਰਾਬਰ ਨਹੀਂ ਪੁਜਦੇ (ਕਿਉਂਕਿ ਸਿਖ) ਧੁਰ ਤੋਂ ਹੀ ਆਦਿ ਜੁਗਾਦਿ (ਰੂਪ ਵਾਹਿਗੁਰੂ ਦੀ ਓਟ ਰਖਦੇ ਹਨ)।੧੦॥

ਭਾਵ—ਛੇ ਦਰਸ਼ਨ, ਸੰਨਿਆਸੀ, ਜੋਗੀ ਤੇ ਜੈਨੀ, ਇਹ ਸਾਰੇ ਹੀ ਆਪੋ ਆਪਣੇ ਮੱਤ ਦੀ ਧੜੇ ਬੰਦੀ ਵਿਚ ਫਸੇ ਹਨ, ਅਤੇ ਗੁਰ ਸਿਖ ਵਾਹਿਗੁਰੂ ਦੀ ਓਟ ਰਖਦੇ ਹਨ; ਇਸ ਲਈ ਇਹਨਾਂ ਸਭਨਾਂ ਤੋਂ ਗੁਰਸਿਖ ਉਤਮ ਹਨ।

## ਮੁਸਲਮਾਨੀ ਮਤ ਮਤਾਂਤ੍ਰ ਸਿਖੀ ਤਕ ਨਹੀਂ ਪਹੁੰਚਦੇ

੧ ਬਹੁ ਸੁੰਨੀ ਸ਼ੀਅ ਰਾਵਜ਼ੀ ਮਜ਼ਹਬ ਮਨ ਭਾਣੇ।
੨ ਮੁਲਹਦ ਹੋਇ ਮੁਨਾਫਕਾ ਸਭ ਭਰਮ ਭੁਲਾਣੇ।
੩ ਈਸਾਈ ਮੂਸਾਈਆਂ ਹਉਮੈ ਵਿਚ ਫਿਰਨ ਹੈਰਾਣੇ।
੪ ਹੋਇ ਫਿਰੰਗੀ ਅਰਮਨੀ ਰੂਮੀ ਗੁਰਬਾਣੇ।
੫ ਕਾਲੀ ਪੋਸ਼ ਕਲੰਦਰਾ ਦਰਵੇਸ਼ ਦੁਗਾਣੇ।
੬ ਗੁਰ ਸਿਖ ਰੋਮ ਨ ਪੁਜਨੀ ਗੁਰ ਹੱਟ ਵਿਕਾਣੇ॥ ੧੧॥

ਅਰਥ—(੧) *ਸੁੰਨੀ, †ਸ਼ੀਆ, (ਤੇ) ‡ਰਾਫਜ਼ੀ (ਆਦਿਕ) ਬਹੁਤੇ ਮਜ਼੍ਹਬ ਮਨ (ਨੂੰ) ਭਾਉਂਦੇਹਨ।(੨ (ਅਤੇ ਬਹੁਤੇ ਹੀ)§ਮੁਲਹਦ (ਤੇ ()ਮਨਾਫਕਾ ਹੋਕੇਭਰਮ ਵਿਚ ਭੁਲੇ ਹੋਏ ਹਨ। (੩) ਈਸਾਈ (ਤੇ) ਮੂਸਾਈ (ਭੀ) ਹਉਮੈ ਵਿਚ ਹੈਰਾਨ(ਹੁੰਦੇ ਹਨ)। (੪) ਫਰੰਗੀ, []ਇਰਮਨੀ (ਤੇ ਰੂਮੀ ਭੀ) ਗਲਬਾਏ ਹੋਏ ਹਨ। (੫) ?ਕਾਲੀਪੋਸ (ਤੇ) ੦ ਕਲੰਦਰ (ਆਦਿਕ) ਦਰਵੇਸ (ਜਿਨ੍ਹਾਂ ਦੀ) ਗਿਣਤੀ (ਕਰਨੀ) ਔਖੀ ਹੈ। (੬) (ਇਹ ਸਾਰੇ) ਗੁਰ ਸਿਖਾਂ (ਦੇ) ਰੋਮ (ਬਰਾਬਰ ਭੀ) ਨਹੀਂ ਪੁਜਦੇ (ਕਿਉਂਕਿ ਗੁਰੂ ਦੇ ਸਿਖ) ਗੁਰਹੱਟੀ ਉਤੇ ਵਿਕੇਹੋਏ ਹਨ ॥੧੧॥ ਭਾਵਸਪਸ਼ਟ ਹੈ।

## ਗੁਰ ਸਿਖ ਕਰਮਾਂ ਧਰਮਾਂ ਤੋਂ ਉਚਾ ਹੈ

੧ ਜਪ ਤਪ ਸੰਜਮ ਸਾਧਨਾ ਹਠ ਨਿਗ੍ਰਹ ਕਰਣੇ।
੨ ਵਰਤਨੇਮ ਤੀਰਥ ਘਣੇ ਅਧਿਆਤਮ ਧਰਣੇ।
੩ ਦੇਵੀ ਦੇਵਾ ਦੇਹੁਰੇ ਪੂਜਾ ਪਰਵਰਣੇ।
੪ ਹੋਮ ਜੱਗ ਬਹੁ ਦਾਨ ਕਰ ਮੁਖ ਵੇਦ ਉਚਰਣੇ।
੫ ਕਰਮ ਧਰਮ ਭੈ ਭਰਮ ਵਿਚ ਬਹੁ ਜੰਮਣ ਮਰਣੇ।
੬ ਗੁਰਮੁਖ ਸੁਖ ਫਲਸਾਧ ਸੰਗ ਮਿਲ ਦੁਤਰ ਤਰਣੇ ॥੧੨॥

ਅਰਥ—(੧) ਜਪ ਤਪ ਤੇ ਇੰਦ੍ਰੇ ਰੋਕਨਦੀਆਂ ਸਾਧਨਾ (ਜੋ) ਹਠਧਾਰਕਰਕੇ ਕਰਣੀਆਂ ਹਨ। (੨) ਵਰਤਨੇਮ (ਤੇ) ਬਹੁਤੇ ਤੀਰਥਾਂ (ਦੇ ਇਸ਼ਨਾਨ ਜੋ) ਆਤਮ ਵਿਚਾਰ ਧਾਰਕੇ (ਕਰਨੇ ਹਨ)। [੩] ਦੇਵੀ ਦੇਉਤਿਆਂ (ਤੇ) ਸ਼ਿਵਾਲਿਆਂ (ਦੀ) ਪੂਜਾ (ਵਿਚ ਜੋ) ਪ੍ਰਵਿਰਤ ਹੋਣਾ ਹੈ। [੪] ਹੋਮ ਜਗ (ਤੇ) ਬਹੁਤੇ ਦਾਨ ਕਰਕੇ (ਜੋ) ਮੂੰਹੋਂ ਵੇਦ ਪੜ੍ਹਨੇ ਹਨ। (੫) (ਇਹਨਾਂ)ਕਰਮਾਂ ਧਰਮਾਂ (ਦੇ)ਭੈ ਭਰਮ(ਵਿਚਲਗਕੇ) ਬਹੁਤੇ (ਹੀ) ਜੰਮਦੇ ਮਰਦੇਹਨ। (੬) (ਤਾਂਤੇ ਜੋ) ਗੁਰਮੁਖਾਂ ਦੇ ਸਾਧ ਸੰਗ (ਵਿਚ) ਮਿਲੇ (ਹਨ,ਉਹ)ਗਿਆਨ (ਦਵਾਰਾ)ਨਾਤਰੇਜਾਨ ਵਾਲੇ(ਸੰਸਾਰਤੋਂ)ਤਰਦੇਹਨ।੧੨।

ਭਾਵ—ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮ ਜਾਗਾਤੀ ਲੂਟੈ। ਨਿਰਬਾਣ

---

*ਅਲੀ, ਅਬੂਬਕਰ, ਉਮਰ ਅਤੇ ਉਸਮਾਨ, ਇਹਨਾਂ ਚਾਰ ਯਾਰਾਂ ਨੂੰਇਕੋ ਜੇਹਾ ਜਾਨਣ ਵਾਲੇ, ਮੁਸਲਮਾਨ ਅਹਿਲ ਸੁੰਨਤ ਹਨ † ਕੇਵਲ ਅਲੀ ਨੂੰ ਮੰਨਨ ਵਾਲੇ, ਇਹਨਾਂ ਦੇ ਮਤ ਵਿਚ ਚਾਰ ਯਾਰ ਇਕ ਪਦਵੀ ਨਹੀਂ ਰਖਦੇ ਹਨ।

‡ਸ਼ੀਆ ਲੋਕਾਂ ਦਾ ਇਕ ਫਿਰਕਾ, ਜਿਸ ਨੇ ਜ਼ੈਦ ਨਾਲਇਹ ਅਹਿਦ ਕੀਤਾ ਸੀ ਕਿ ਅਲੀ ਤੋਂ ਛੁਟ ਬਾਕੀ ਸਭ ਦਾਖੰਡਨ ਕਰੇ। § ਸਚੇਰਸਤਿਓਂ ਮੁੜਨ ਵਾਲਾ ਬੇਈਮਾਨ। () ਨਫਾਕ ਰਖਣ ਵਾਲਾ, ਜਿਸ ਦੇ ਮਨ ਵਿਚ ਹੋਰ ਤੇ ਬਾਹਰ ਕੁਝ ਹੋਰ ਹੋਵੇ। [] ਆਰਮੇਨੀਆਂ ਦੇ ਰਹਿਨ ਵਾਲੇ। ?ਆਪਨੇਆਪ ਨੂੰ ਮੁਰਦਾਸਮਝਕੇ ਕਾਲਾ (ਮਾਤਮੀ ਲਿਬਾਸ)ਪਾਨ ਵਾਲੇ। ੦ਮਸਤ, ਤਿਆਗੀ।

ਕੀਰਤਨ ਗਾਵਹੁ ਕਰਤੇ ਕਾ ਇਕ ਨਿਮਖ ਸਿਮਰਤ ਜਿਤੁ ਛੁਟੈ ॥ ਸੰਤਹੁ ਸਾਗਰ ਪਾਰ ਉਤਰੀਐ । ਜੇ ਕੋ ਬਚਨ ਕਮਾਵੈ ਸੰਤਨ ਕਾ ਸੋ ਗੁਰ ਪਰਸਾਦੀ ਤਰੀਐ ।

## ਗੁਰ ਸਿਖ ਭਲਿਆਂ ਤੋਂ ਭਲੇ ਹਨ

੧ ਉਦੈ ਅਸਤ ਵਿਚ ਰਾਜ ਕਰ ਚੱਕ੍ਰ ਵਰਤਿ ਘਨੇਰੇ ।
੨ ਅਰਬ ਖਰਬ ਲੈ ਦਰਬ ਨਿਧਿ ਰਸ ਭੋਗ ਚੰਗੇਰੇ ।
੩ ਨਰਪਤਿ ਸੁਰਪਤਿ ਛਤ੍ਰਪਤਿ ਹਉਮੈ ਵਿਚ ਘੇਰੇ ।
੪ ਸਿਵ ਲੋਕਹੁੰ ਚੜ੍ਹ ਬ੍ਰਹਮ ਲੋਕ ਬੈਕੁੰਠ ਵਸੇਰੇ ।
੫ ਚਿਰਜੀਵਣ ਬਹੁ ਹੰਢਣਾ ਹੋਇ ਵੱਡੇ ਵਡੇਰੇ ।
੬ ਗੁਰਮੁਖਿ ਸੁਖ ਫਲ ਅਗਮ ਹੈ ਹੁਇ ਭਲੇ ਭਲੇਰੇ । ੧੩ ॥

ਅਰਥ-(੧) (ਜਗਤ) ਵਿਚ ਬਹੁਤੇ ਹੀ ਚਕ੍ਰ ਵਰਤੀ ਚੜ੍ਹਦੇ (ਤੋਂ) ਲਹਿੰਦੇ (ਤਕ) ਰਾਜ ਕਰਦੇ ਹਨ । [੨] (ਜੋ ਧਨ ਦੀਆਂ ਨਿਧਾਂ ਅਰਬ ਖਰਬ ਲੈਕੇ ਚੰਗੇ ਚੰਗੇ ਰਸ ਭੋਗਦੇ ਹਨ । (੩) ਇਤਆਦਿਕ) ਰਾਜੇ (ਤੇ) ਇੰਦ੍ਰ (ਅਤੇਹੋਰ ਜੋ ਛੋਟੇ੨) ਛਤ੍ਰਧਾਰੀ (ਰਾਜੇ ਹਨ, ਸਭ)ਹਉਮੈ (ਦੇ) ਘੇਰੇ ਵਿਚ ਹਨ । [੪] ਸ਼ਿਵ ਲੋਕ ਤੋਂ ਚੜ੍ਹਕੇ ਬ੍ਰਹਮ ਲੋਕ (ਤੇ ਕਈ)ਬੈਕੁੰਠ (ਵਿਚ)ਵਸਦੇ ਹਨ । [੫] (ਕਈ) ਚਿਰਜੀਵੀ (ਤੇ ਕਈ) ਬਹੁਤੀ ਉਮਰਾ ਭੋਗਨ ਵਾਲੇ ਵਡਿਆਂ ਤੋਂ ਵਡੇ ਹੋਏ ਹਨ । [੬] (ਪਰ) ਗੁਰਮੁਖਾਂ ਦਾ ਗਿਆਨ (ਇਹਨਾਂ ਸਾਰਿਆਂ ਦੀ) ਪਹੁੰਚ ਤੋ ਪਰੇ ਹੈ (ਤਾਂਤੇ ਗੁਰਮੁਖ ਹੀ) ਭਲਿਆਂ ਤੋਂ ਭਲੇ ਹਨ ।

ਭਾਵ-"ਰਾਜ ਲੀਲਾ ਰਾਜਨ ਕੀ ਰਚਨਾ ਕਰਿਆ ਹੁਕਮ ਅਫਾਰਾ । ਸੇਜ ਸੋਹਨੀ ਚੰਦਨ ਚੋਆ ਨਰਕ ਘੋਰ ਕਾ ਦੁਆਰਾ" ਇਸ ਲਈ ਗੁਰਸਿਖ ਰਾਜਿਆਂ ਤੋਂ ਭੀ ਉਤਮ ਹਨ ।

## ਗੁਰਸਿਖ ਇੰਦ੍ਰ ਸੁਖ ਤੋਂ ਉਚਾ ਹੈ

੧ ਰੂਪ ਅਨੂਪ ਸਰੂਪ ਲਖਹੁਇ ਰੰਗ ਬਿਰੰਗੀ ।
੨ ਰਾਗ ਨਾਦ ਸੰਬਾਦ ਲੱਖ ਸੰਗਤਿ ਅਭੰਗੀ ।
੩ ਗੰਧ ਸੁਗੰਧ ਮਿਲਾਪ ਲਖ ਅਰਗਜੇ ਅਦੰਗੀ ।
੪ ਛੱਤੀਹ ਭੋਜਨ ਪਾਕਸਾਲ ਰਸ ਭੋਗ ਸੁਢੰਗੀ ।
੫ ਪਾਟ ਪਟੰਬਰ ਗਹਿਣਿਆਂ ਸੋਹਹਿੰ ਸਰਬੰਗੀ ।
੬ ਗੁਰਮੁਖ ਸੁਖਫਲ ਅਗਮ ਹੈ ਗੁਰੁ ਸਿਖ ਸਹਲੰਗੀ ॥੧੪॥

ਅਦੰਗੀ = ਦਾਗ ਤੋਂ ਰਹਿਤ। ਪਾਕ ਸਾਲ = ਲੰਗਰ। ਸਹਲੰਗੀ = ਮਿਲਾਪ

ਅਰਥ-(੧) ਸੁੰਦਰ ਤੋਂ ਸੁੰਦਰ ਸਰੂਪ ਲੱਖਾਂਹੀ ਰੰਗ ਬਰੰਗੀ ਹੋਵਨ। (੨) ਰਾਗਾਂ ਨਾਦਾਂ ਦੇ ਲੱਖਾਂ ਹੀ ਸੰਬਾਦ ਨਾਸ ਤੋਂ ਰਹਿਤ ਸੰਗਤ (ਵਿਚ ਹੋਵਣ)। (੩) ਵਾਸ਼ਨਾਂ ਤੋਂ ਭੀ ਸ੍ਰੇਸ਼ਟ ਵਾਸ਼ਨਾਂ ਦੇ ਲੱਖਾਂ ਹੀ ਅਰਗਜੇ ਦਾਗ ਤੋਂ ਰਹਿਤ (ਹੋਵਨ)। (੪) ਲੰਗਰ ਵਿਚ ਅਨੇਕਾਂ ਭੋਜਨਾ ਦਾ ਸਵਾਦ ਤੇ ਸ੍ਰੇਸ਼ਟ ਢੰਗ ਦੇ (ਹੋਰ ਭੀ) ਭੋਗ (ਹੋਵਨ)। (੫) ਕਪੜੇ (ਤੇ) ਪਟ ਦੇ ਕਪੜੇ (ਅਤੇ) ਸਾਰੇ ਅੰਗ ਗਹਿਣਿਆਂ ਨਾਲ ਸੋਭਦੇ (ਹੋਵਨ)। (੬) (ਪਰ) ਗੁਰਮੁਖਾਂ (ਦਾ) ਗਿਆਨ(ਇਨਾਂ ਸਾਰਿਆਂ ਦੀ)ਪਹੁੰਚ ਤੋਂ ਪਰੇ ਹੈ,(ਅਤੇ)ਗੁਰ ਸਿਖਾਂ(ਦਾ)ਮਿਲਾਪ (ਹੀ ਉਸ ਗਿਆਨ ਨੂੰ ਜਾਣਦਾਹੈ) ।੧੪।

ਭਾਵ-ਗਿਆਨ ਇੰਦ੍ਰੇ ਆਪੋ ਆਪਣੇ ਗਿਆਨ ਨੂੰ ਅਨਭਵ ਕਰ ਸਕਦੇਹਨ ਪਰ ਗੁਰ ਸਿਖ ਸੰਗਤ ਦੇ ਮਿਲਾਪ ਦੇ ਅਨੰਦ ਨੂੰ ਕੋਈ ਗਿਆਨ ਇੰਦ੍ਰਾ ਅਨਭਵ ਨਹੀਂਕਰਸਕਦਾ,ਇਸਲਈ ਗੁਰਸਿਖਦਾ ਮਿਲਾਪਇਨਾਂਇੰਦ੍ਰਿਆਂਦੀਪਹੁੰਚਤੋਂਪਰੇਹੈ।

## ਗੁਰ ਸਿਖ ਮਨ ਬੁਧੀ ਤੋਂ ਪਰੇ ਹਨ

੧ ਲਖ ਮਤਿ ਬੁਧਿ ਸੁਧ ਉਕਤ ਲਖ ਲਖ ਚਤੁਰਾਈ।
੨ ਲਖ ਬਲ ਬਚਨ ਬਿਬੇਕ ਲੱਖ ਪਰਕਿਰਤ ਕਮਾਈ।
੩ ਲਖ ਸਿਆਣਪ ਸੁਰਤਿ ਲੱਖ ਲਖ ਸੁਰਤਿ ਘੜਾਈ।
੪ ਗਿਆਨ ਧਿਆਨਸਿਮਰਣਸਹੰਸਲਖਪਤਿ ਵਡਿਆਈ।
੫ ਹਉਮੈ ਅੰਦਰ ਵਰਤਣਾ ਦਰ ਥਾਇ ਨ ਪਾਈ।
੬ ਗੁਰਮੁਖ ਸੁਖਫਲ ਅਗਮ ਹੈ ਸਤਿਗੁਰ ਸਰਣਾਈ ॥੧੫॥

ਅਰਥ-(੧) ਬੁਧੀ (ਵਿਚ) ਲਖਾਂ (ਤਰਾਂ ਦੀ) ਸਿਖਿਆ (ਤੇ) ਲਖਾਂ ਉਕਤਾਂ ਜੁਗਤਾਂ (ਦੀ) ਸੁਧ, (ਅਤੇ) ਲੱਖਾਂ ਹੀ ਚਤੁਰਾਈਆਂ। (੨) ਲੱਖਾਂ (ਹੀ) ਵਿਵੇਕ (ਵਾਲੇ) ਬਚਨ (ਤੇ) ਬਲ, (ਅਤੇ) ਮਾਇਆ (ਪ੍ਰਾਪਤੀ ਦੀਆਂ) ਲਖਾਂ ਕਮਾਈਆਂ (੩) ਲੱਖਾਂ ਸਿਆਣਪਾਂ ਲੱਖਾਂ ਸੁਰਤਾਂ (ਤੇ) ਲੱਖਾਂ (ਤਰਾਂ ਦੀ) ਘੜਾਈ (ਕਰਨ ਦੀ) ਸੁਰਤ ਭਾਵ (ਰਾਜਗੀਰੀ ਦਾ ਗਿਆਨ)। (੪) ਹਜਾਰਾਂ ਹੀ ਗਿਆਨ ਧਿਆਨ (ਤੇ) ਸਿਮਰਣ (ਅਤੇ) ਲੱਖਾਂ ਹੀ ਇੱਜਤਾਂ (ਤੇ) ਵਡਿਆਈਆਂ। (੫) (ਇਨਾਂ ਦੇ ਹੁੰਦਿਆਂ ਭੀ) ਹਉਮੈਂ ਅੰਦਰ ਵਰਤਣਾ (ਹੁੰਦਾ ਹੈ ਇਸ ਲਈ ਇਹ)ਦਰਗਾਹ (ਵਿਚ) ਕਬੂਲ ਨਹੀਂ ਪੈਂਦੀਆਂ ਹਨ। (੬) ਗੁਰਮੁਖ (ਦਾ) ਗਿਆਨ ਪਹੁੰਚ ਤੋਂ ਪਰੇ ਹੈ (ਜੋ) ਸਤਿਗੁਰਾਂ ਦੀ ਸ਼ਰਨੀ (ਆਉਣ ਕਰਕੇ) ਮਿਲਦਾ ਹੈ ॥ ੧੫ ॥

ਭਾਵ-ਮਨ ਤੇ ਬੁਧੀ ਦੀ ਪਹੁੰਚ ਸੰਸਾਰਕ ਪਦਾਰਥਾਂ ਤਕ ਹੈ, ਵਾਹਿਗੁਰੂ ਦੇ ਗਿਆਨ ਨੂੰ ਅਨਭਵ ਕਰਨਾ ਮਨ ਦੀ ਪਹੁੰਚ ਤੋਂ ਪਰੇ ਹੈ ਅਤੇ ਸਿਖੀ ਦਾ ਕੇਂਦਰ ਹੀ ਵਾਹਿਗੁਰੂ ਦਾ ਸਿਮਰਨ ਤੇ ਗਿਆਨ ਹੈ ਇਸ ਲਈ ਸਿਖੀ ਗਿਆਨ ਦਾ।

ਵਿਚਾਰ ਬੁਧੀ ਨਹੀਂ ਕਰ ਸਕਦੀ।

### ਗੁਰ ਸਿਖ ਸਤੇ ਗੁਣੀ ਸੁਖਾਂ ਤੋਂ ਉਚਾ ਹੈ

੧ ਸਤ ਸੰਤੋਖ ਦਇਆ ਧਰਮ ਲਖ ਅਰਥ ਮਿਲਾਹੀ।
੨ ਧਰਤਿ ਅਗਾਸ ਪਾਣੀ ਪਵਣ ਲਖ ਤੇਜ ਤਪਾਹੀ।
੩ ਖਿਮਾ ਧੀਰਜ ਲਖ ਲਖ ਮਿਲ ਸੋਭਾ ਸਰਮਾਹੀ।
੪ ਸਾਂਤਿ ਸਹਜ ਸੁਖ ਸੁਕ੍ਰਿਤ ਭਾਉ ਭਗਤਿ ਕਰਾਹੀ।
੫ ਸਗਲ ਪਦਾਰਥ ਸਗਲ ਫਲ ਆਨੰਦ ਵਧਾਹੀ।
੬ ਗੁਰਮੁਖਿਸੁਖਫਲ ਪਿਰਮਰਸਇਕਤਿਲਨਪੁਜਾਹੀ ॥੧੬॥

ਤੇਜ = ਅਗ। ਸਰਮਾਹੀ = ਵੈਰਾਗ

**ਅਰਥ** (੧) ਸਤਿ, ਸੰਤੋਖ, ਦਇਆ, ਧਰਮ (ਤੇ) ਲੱਖਾਂ ਹੀ ਅਰਥਾਂ ਦਾ ਮਿਲਾਪ ਹੋਵੇ। (੨)ਲੱਖਾਂ ਹੀ ਧਰਤੀ,ਅਕਾਸ਼, ਪਾਣੀ,ਪੌਣ (ਤੇ) ਅੱਗ(ਇਨਾਂ ਪੰਜਾਂ ਤੱਤਾਂ ਦੀ ਰਹਿਤ) ਤਪਦੀ (ਭਾਵ ਪ੍ਰਕਾਸ਼ ਦੀ) ਹੋਵੇ। (੩) ਲੱਖਾਂ ਹੀ ਖਿਮਾਂ, ਲੱਖਾਂ ਧੀਰਜ (ਤੇ ਨਾਲ ਹੀ) ਵੈਰਾਗ (ਦੇ) ਮਿਲਾਪ ਦੀ ਸੋਭਾ ਹੋਵੇ। (੪) ਸ਼ਾਂਤੀ, ਅਨੰਦ, ਸੁਖ, ਪੁੰਨ (ਤੇ) ਪ੍ਰੇਮ ਭਗਤੀ ਦਾ ਕਰਨਾ ਹੋਵੇ। (੫)ਸਾਰੇ ਪਦਾਰਥ(ਤੇ) ਸਾਰੇ ਫਲ (ਮਿਲਕੇ) ਅਨੰਦ ਵਧਾਉਂਦੇ(ਹੋਵਨ)। (੬)(ਪਰਇਹ)ਸਾਰੇ ਗੁਰਮੁਖਾਂ(ਦੇ)ਗਿਆਨ (ਤੇ) ਪ੍ਰੇਮ ਰਸ (ਦੇ ਮੁਕਾਬਲੇ ਉਤੇ) ਤਿਲ (ਭਰ ਵੀ) ਨਹੀਂ ਪੁਜ ਸਕਦੇ ॥ ੧੬ ॥

ਭਾਵ ਇਸ ਪੌੜੀ ਵਿਚ ਦਸੇ ਹੋਏ ਪਦਾਰਥ ਮਨ ਨੂੰ ਤਾਂ ਸ਼ਾਂਤ ਰਖ ਸਕਦੇ ਹਨ, ਪਰ ਆਤਮਾਂ ਦਾ ਅਗਿਆਨ ਦੂਰ ਨਹੀਂ ਕਰ ਸਕਦੇ, ਅਤੇ ਸਿੱਖੀਮੰਡਲਵਿਚ ਆਤਮਾਂਨੂੰ ਪ੍ਰਕਾਸ਼ਹੋਜਾਂਦਾਹੈ,ਇਸਲਈ ਸਿੱਖਇਨਾਂਤੋਂਭੀ ਉਤਮਪਦਵਿਚਖੇਡਦਾਹੈ।

### ਗੁਰ–ਸਿਖ ਆਤਮ ਸੁਖਾਂ ਤੋਂ ਭੀ ਪਰੇ ਹੈ

੧ ਲਖ ਲਖ ਜੋਗ ਧਿਆਨ ਮਿਲ ਧਰ ਧਿਆਨ ਬਹਿੰਦੇ।
੨ ਲਖ ਲਖ ਸੁੰਨ ਸਮਾਧਿ ਸਾਧ ਨਿਜ ਆਸਣ ਸੰਦੇ।
੩ ਲਖ ਸੇਖ ਸਿਮਰਣ ਕਰਹਿੰ ਗੁਣ ਗਿਆਨ ਗਣੰਦੇ।
੪ ਮਹਿਮਾਂ ਲੱਖ ਮਹਾਤਮਾਂ ਨਮਸ਼ਕਾਰ ਜੈਕਾਰ ਕਰੰਦੇ।
੫ ਉਸਤਤਿ ਉਪਮਾਂ ਲੱਖ ਲੱਖ ਲਖ ਭਗਤ ਜਪੰਦੇ।
੬ ਗੁਰਮੁਖਿ ਸੁਖ ਫਲ ਪਿਰਮਰਸ ਇਕਪਲ ਨ ਲਹੰਦੇ ॥ ੧੭ ॥

ਅਰਥ -(੧) ਲੱਖਾਂ ਜੋਗੀ (ਤੇ) ਲੱਖਾਂ ਧਿਆਨੀ ਮਿਲਕਰਕੇ ਧਿਆਨਧਰਦੇ ਹਨ। (੨) ਲਖਾਂ (ਹੀ) ਅਫੁਰ ਸਮਾਧੀ(ਲਾਉਂਦੇ ਤੇ) ਲੱਖਾਂ (ਹੀ) ਆਪਣੇ ਸਰੂਪ

(ਦੇਵ ਜੀ) ਤੋਂ ਗੁਰੂ ਹਰਿਗੋਬਿੰਦ (ਜੀ) ਗੋਬਿੰਦ (ਰੂਪ) ਹੋਏ ਹਨ। (੭) (ਇਨਾਂ ਦੀ) ਕ੍ਰਿਪਾ ਨਾਲ ਸਤਿਸੰਗ (ਕਰਨ ਵਾਲੇ) ਗੁਰਮੁਖ ਸੁਖਦਾਇਕ ਫਲ ਪ੍ਰੇਮ ਰਸ (ਨੂੰ) ਚਖਦੇ ਹਨ। [੮] ਗੁਰੂ (ਹਰਿ) ਗੋਬਿੰਦ (ਜੀ) ਤੋਂ ਬਿਨਾਂ ਕੋਈ ਦੂਜਾ (ਪ੍ਰਮੇਸਰ) ਨਹੀਂ।

ਭਾਵ—ਵਾਰ ਦੇ ਅੰਤ ਵਿਚ ਵਾਹਿਗੁਰੂ ਅਕਾਲ ਪੁਰਖ ਤੇ ਗੁਰੂ ਸਾਹਿਬਾਂ ਦੀ ਏਕਤਾ ਜਤਾਉਂਦੇ ਹੋਏ ਦਸਿਆ ਹੈ ਕਿ ਜੇਕਰ ਤੁਹਾਨੂੰ ਪ੍ਰਮੇਸਰ ਨੂੰ ਮਿਲਣ ਦੀ ਇਛਾ ਹੈ, ਤਾਂ ਸ੍ਰੀ ਹਰਿਗੋਬਿੰਦ ਜੀ ਤੋਂ ਬਿਨਾਂ ਕੋਈ ਦੂਜਾ ਪ੍ਰਮੇਸਰ ਨਹੀ ਹੈ ਜਦ ਇਹ ਵਾਰਾਂ ਭਾਈ ਸਾਹਿਬ ਜੀ ਨੇ ਉਚਾਰੀਆਂ ਸਨ ਤਦੋਂ ਗੁਰਗਦੀ ਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਬਿਰਾਜਮਾਨ ਸਨ, ਅਤੇ ਇਨਾਂ ਸਤਿਗੁਰਾਂ ਦੇ ਪਵਿਤ੍ਰ ਹਸਤ ਕਮਲਾਂ ਨਾਲ ਭਾਈ ਸਾਹਿਬ ਜੀ ਦਾ ਦਾਹ ਹੋਇਆ, ਇਹੀ ਕਾਰਣ ਹੈ ਜੋ ਆਖਿਆ ਹੈ ਗੁਰੂ ਹਰਿਗੋਬਿੰਦ ਜੀ ਤੋਂ ਬਿਨਾਂ ਹੋਰ ਕੋਈ ਦੂਜਾ ਨਹੀਂ ਹੈ, ਇਸੇ ਭਾਵ ਅਨੁਸਾਰ ਦਸਮੇਂ ਸਤਿਗੁਰੂ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰ ਗਦੀ ਉਤੇ ਅਸਥਾਪਨ ਕੀਤਾ ਹੈ, ਤਾਂਤੇ ਵਰਤਮਾਨ ਸਮੇਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਬਿਨਾਂ ਹੋਰ ਕੋਈ ਪ੍ਰਮੇਸਰ ਨਹੀਂ ਅਥਵਾ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਬਿਨਾਂ ਹੋਰ ਕੋਈ ਉਧਾਰ ਕਰਤਾ ਨਹੀਂ ਹੈ।

੧ ਓ ਸਤਿਗੁਰਪ੍ਰਸਾਦਿ ॥

# ਗਿਆਨ ਰਤਨਾਵਲੀ ਉਨਤਾਲੀਹਵੀਂ ਵਾਰ

## ਗੁਰੂ ਮੰਗਲਾ ਚਰਨ (ਮਾਲਾ ਮੰਤ੍ਰ) ਦਾ ਅਰਥ

੧ ਏਕੰਕਾਰ ਇਕਾਂਗ ਲਿਖ ਊੜਾ ਓਅੰਕਾਰ ਲਖਾਇਆ।
੨ ਸਤਿਨਾਮੁ ਕਰਤਾਪੁਰਖੁ ਨਿਰਭਉ ਹੁਇ ਨਿਰਵੈਰੁ ਸਦਾਇਆ।
੩ ਅਕਾਲ ਮੂਰਤਿ ਪ੍ਰਤੱਖ ਸੋਇ ਨਾਉ ਅਜੂਨੀ ਸੈਭੰ ਭਾਇਆ।
੪ ਗੁਰਪ੍ਰਸਾਦਿ ਸੁ ਆਦਿ ਸਚੁ ਜੁਗਹ ਜੁਗੰਤਰ ਹੋਂਦਾ ਆਇਆ।
੫ ਹੈ ਭੀ ਹੋਸੀ ਸਚੁ ਨਾਉ ਸਚ ਦਰਸ਼ਨ ਸਤਿਗੁਰੂ ਦਿਖਾਇਆ।
੬ ਸਬਦ ਸੁਰਤ ਲਿਵਲੀਣ ਹੁਇ ਗੁਰੁ ਚੇਲਾ ਪਰਚਾ ਪਰਚਾਇਆ।
੭ ਗੁਰ ਚੇਲਾ ਰਹਿਰਾਸ ਕਰ ਵੀਹ ਇਕੀਹ ਚੜਾਉ ਚੜ੍ਹਾਇਆ।
੮ ਗੁਰਮੁਖ ਸੁਖ ਫਲ ਅਲਖ ਲਖਾਇਆ ॥ ੧ ॥

ਅਰਥ-(੧) ਇਕੇ (ਦਾ ਰੂਪ) ਇਕਾਂਗ ਲਿਖਕੇ ਊੜੇ (ਤੋਂ ਗੁਰੂ ਜੀ ਨੇ) ਓਅੰਕਾਰ (ਦਾ ਰੂਪ) ਲਖਾਇਆ ਹੈ। [੨] ਜੋ ਸਤਿਨਾਮੁ; ਕਰਤਾ ਪੁਰਖੁ ਹੋਕੇ ਨਿਰਭਉ (ਤੇ) ਨਿਰਵਰ ਸਦਾਇਆ ਹੈ। [੩] ਫਿਰ ਉਸ (ਦਾ) ਨਾਮ ਅਕਾਲ

ਮੂਰਤਿ (ਤੇ) ਅਜੂਨੀ ਸੈ ਭੰ (ਸਤਿਗੁਰੂ ਨੂੰ) ਪੁਰਖ (ਹੀ) ਭਾਇਆ ਹੈ। [੪] ਉਹ ਗੁਰਾਂ ਦੀ ਕ੍ਰਿਪਾ (ਨਾਲ ਜਾਣੀਦਾ ਹੈ ਕਿ) ਆਦਿ (ਵਿਚ ਭੀ) ਸਚ(ਸੀ ਤੇ ਜੁਗਾਂ ਜੁਗਾਂ ਅੰਦਰ ਹੁੰਦਾ ਆਇਆ ਹੈ। [੫] (ਹੁਣ) ਭੀ ਹੈ (ਅਗੇ ਨੂੰ ਭੀ) ਹੋਵੇਗਾ (ਇਹ) ਸਚ ਨਾਮ (ਜਪਣ ਵਾਲਾ) ਸਚਾ ਮਤ ਸਤਿਗੁਰੂ (ਨਾਨਕ ਦੇਵ ਜੀ ਨੇ) ਦਿਖਾਇਆ ਹੈ। [੬] (ਜੋ ਚੇਲਾ ਸ਼ਬਦ ਸੁਰਤ (ਵਿਚ) ਲਿਵਲੀਣ ਹੋਇਆ (ਤੇ) ਗੁਰਾਂ ਦੇ ਪ੍ਰੇਮ (ਵਿਚ ਜਿਸਨੇ ਮਨ ਨੂੰ) ਪਰਚਾਇਆ ਹੈ। [੭] (ਉਹ) ਚੇਲਾ (ਹੀ) ਗੁਰਮਰਯਾਦਾ (ਉਤੇ) ਨਿਸਚਾ ਕਰਦਾ (ਤੇ) ਏਕਤਾ ਦੇ ਚੜਾਉ (ਉਤੇ ਮਨ ਨੂੰ) ਚੜਾਉਂਦਾ ਹੈ। (੮)(ਉਸ)ਗੁਰਮੁਖ (ਨੂੰ)ਗੁਰਾਂ (ਨੇ)ਨਾ ਜਾਨੇਜਾਨ ਵਾਲਾ ਸੁਖਫਲਜਨਾਦਿਤਾਹੈ॥੧।

ਭਾਵ–ਸਤਿਗੁਰੂ ਜੀ ਨੇ ਜੋ ਮੂਲ ਮੰਤ੍ਰ ਬਣਾਯਾ ਹੈ, ਜਿਸਨੇ ਨਿਸਚੇ ਨਾਲ ਉਸ ਮੰਤ੍ਰ ਦਾ ਅਭਿਆਸ ਕੀਤਾ ਹੈ ਉਸਨੇ ਵਾਹਿਗੁਰੂ ਨੂੰ ਜਾਨ ਲਿਆ ਹੈ।

## ਪੰਜ ਗੁਰੂ

੧ ਨਿਰੰਕਾਰ ਅਕਾਰ ਕਰ ਏਕੰਕਾਰ ਅਪਾਰ ਸਦਾਇਆ।
੨ ਓਅੰਕਾਰ ਅਕਾਰ ਕਰ ਇਕ ਕਵਾਉ ਪਸਾਉ ਕਰਾਇਆ।
੩ ਪੰਜ ਤੱਤ ਪਰਵਾਣ ਕਰ ਪੰਜ ਮਿਤ੍ਰ ਪੰਜ ਸਤ ਮਿਲਾਇਆ।
੪ ਪੰਜੇ ਤਿੰਨ ਅਸਾਧ ਸਾਧ ਸਾਧ ਸਦਾਇ ਸਾਧੂ ਬਿਰਦਾਇਆ।
੫ ਪੰਜੇ ਏਕੰਕਾਰ ਲਿਖ ਅਗੋਂ ਪਿਛੀ ਸਹਸ ਫਲਾਇਆ।
੬ ਪੰਜ ਅੱਖਰ ਪਰਧਾਨ ਕਰ ਪਰਮੇਸਰ ਹੁਇ ਨਾਉ ਧਰਾਇਆ।
੭ ਸਤਿਗੁਰ ਨਾਨਕਦੇਉ ਹੈ ਗੁਰੂ ਅੰਗਦਅੰਗਹੁ ਉਪਜਾਇਆ।
੮ ਅੰਗਦ ਤੇ ਗੁਰੂ ਅਮਰ ਪਦਅੰਮ੍ਰਿਤਰਾਮ ਨਾਮਗੁਰਭਾਇਆ।
੯ ਰਾਮਦਾਸ ਗੁਰੁ ਅਰਜਨ ਛਾਇਆ॥ ੨ ॥

ਅਗੋਂ ਪਿਛੀ = ਵਾਧਾ ਘਾਟਾ। ਅਖਰ = ਨਾਮ

ਅਰਥ (੧) ਨਿਰੰਕਾਰ (ਨੇ ਹੀ) ਅਕਾਰ ਬਣਾ ਕਰਕੇ (ਆਪਣਾ ਨਾਮ ਏਕੰਕਾਰ (ਤੇ) ਅਪਾਰ ਸਦਵਾਯਾ ਹੈ। (੨) ਓਅੰਕਾਰ ਇਕਫੁਰਨੇ ਦਾਅਕਾਰਕਰਕੇ ਪਸਾਰਾ ਕਰਾਇਆ ਹੈ। (੩)ਪੰਜ ਤੱਤਮਨਜ਼ੂਰ ਕਰਕੇ(ਆਪੋਵਿਚ ਦੇ) ਪੰਜਾਂਵੈਰੀਆਂ (ਨੂੰ) ਮਿਤਰਾਂ (ਵਾਂਗੂੰ) ਪੰਜਾਂ (ਤੱਤਾਂ ਨੇ ਪਰਸਪਰ) ਮਿਲਾਇਆ ਹੈ। (੪)ਤਿਸਨੇ ਨਾ ਸਾਧੇ ਜਾਣ ਵਾਲੇ ਪੰਜੇ (ਕਾਮਾਦਿਕ) ਸਾਧ (ਲਏ ਹਨ ਅਤੇ) ਸਾਧ ਨਾਮ ਸਦਾਕੇ ਸਾਧੂਆਂ (ਦਾ) ਬਿਰਦ(ਪੂਰਾ) ਕੀਤਾਹੈ। (੫) ਪੰਜੇ(ਗੁਰੂਆਂ ਨੇ) ਏਕੰਕਾਰ (ਦਾ ਨਾਮ) ਲਿਖਕੇ ਵਧਾ ਘਟਾ (ਰੂਪ ਸੰਸਾਰ ਵਿਚ) ਹਜ਼ਾਰਾਂ ਗੁਣਾਂ ਫਲਾਇਆ ਹੈ। (੬)ਪਰ-ਮੇਸ਼ਵਰ (ਨੇ ਆਪ ਹੀ) ਪਰਧਾਨ ਰੂਪ ਹੋ ਕਰਕੇ(ਆਪਨੇ) ਪੰਜ ਨਾਮ ਧਰਾਏ ਹਨ।

(ਦੀ ਪ੍ਰਾਪਤੀ) ਦੇ (ਕਰਮ ਕਰਦੇ ਹਨ)। (੩) ਲੱਖਾਂ (ਹੀ) ਸ਼ੇਸ਼ਨਾਗ ਸਿਮਰਣ ਕਰਦੇ (ਤੇ ਵਾਹਿਗੁਰੂ) ਤੇ ਗੁਣ (ਤੇ) ਗਿਆਨ ਗਿਣਦੇ ਹਨ। [੪] ਲੱਖਾਂ ਹੀ ਮਹਾਤਮਾਂ (ਪੁਰਸ਼) ਮਹਿਮਾਂ (ਕਰਦੇ ਹੋਏ) ਨਮਸਕਾਰ (ਤੇ) ਜੈ ਜੈ ਕਾਰ ਕਰਦੇ ਹਨ। [੫] ਲਖਾਂ ਉਸ ਤਤੀਆਂ (ਤੇ) ਲਖਾਂ ਉਪਮਾਂ (ਨੂੰ) ਲਖਾਂ (ਹੀ) ਭਗਤ ਜਪਦੇ ਹਨ। [੬ (ਪਰ) ਗੁਰ ਮੁਖਾਂ (ਦੇ) ਗਿਆਨ (ਤੇ) ਪ੍ਰੇਮ ਰਸ (ਨੂੰ) ਵਿਕਪਲ (ਭਰਵੀ) ਨਹੀਂ ਲੈਂਦੇ ॥੧੭॥

ਭਾਵ—ਜੋਗੀ ਜਤੀ ਗਿਆਨੀ ਧਿਆਨੀ ਤੇ ਸ਼ੇਸ਼ਨਾਗ ਆਦਿਕ ਸਾਰੇ ਆਪੋ ਆਪਣੇ ਵਿਸ਼ੇ ਅਲੰਬਨ ਦਾ ਅਨੰਦ ਪਾ ਰਹੇ ਹਨ, ਅਤੇ ਸਿਖ ਸਿਮਰਣ ਤੋਂ ਲੰਘਕੇ 'ਏਕ ਜੋਤ ਏਕਾ ਮਿਲੀ' ਪਦ ਵਿਚ ਪਹੁੰਚ ਚੁਕਾ ਹੈ ਇਸ ਲਈ ਉਹ ਸਾਰੇ ਸਿਖੀ ਪਦ ਤੋਂ ਬਹੁਤ ਉਰੇ ਹਨ।

## ਗੁਰ ਸਿੱਖਾਂ ਦਾ ਪ੍ਰੇਮ ਰਸ ਵਿਸਮਾਦ ਤੋਂ ਪਰੇ ਹੈ

**੧ ਅਚਰਜ ਨੋ ਆਚਰਜ ਹੈ ਅਚਰਜ ਹੋਵੰਦਾ**
**੨ ਵਿਸਮਾਦੇ ਵਿਸਮਾਦ ਹੈ ਵਿਸਮਾਦ ਰਹੰਦਾ**
**੩ ਹੈਰਾਣੈ ਹੈਰਾਣ ਹੈ ਹੈਰਾਣ ਕਰੰਦਾ**
**੪ ਅਬਗਤਹੁ ,ਅਬਗਤੀ ਹੈ ਨਹਿ ਅਲਖ ਲਖੰਦਾ**
**੫ ਅਕੱਥਹੁ ਅਕਥ ਅਲੇਖ ਹੈ ਨੇਤ ਨੇਤ ਸੁਣੰਦਾ**
**੬ ਗੁਰਮੁਖਿ ਸੁਖਫਲ ਪਿਰਮ ਰਸ ਵਾਹੁ ਵਾਹੁ ਚਵੰਦਾ ।੧੮।**

ਅਰਥ--(੧) ਅਸਚਰਜ (ਰੂਪ ਪ੍ਰੇਮ ਰਸ) ਨੂੰ (ਵੇਖਕੇ) ਅਸਚਰਜ (ਭੀ) ਅਸਚਰਜ ਹੁੰਦਾ ਹੈ (੨) ਵਿਸਮਾਦ (ਰੂਪ ਪ੍ਰੇਮਰਸ) ਨੂੰ (ਵੇਖਕੇ) ਵਿਸਮਾਦ (ਭੀ) ਵਿਸਮਾਦ (ਹੋਕੇ) ਰਹਿੰਦਾ ਹੈ। (੩) (ਉਹ ਵੱਡਾ) ਹੈਰਾਣ (ਹੈ ਜੋ) ਹੈਰਾਨ (ਨੂੰ ਭੀ) ਹੈਰਾਣ ਕਰਦਾ ਹੈ। (੪) ਜੋ ਗਤੀ ਤੋਂ ਰਹਿਤ ਅਬਿਗਤੀ (ਹੈ) (ਉਹ ਭੀ ਉਸਦੇ) ਅਲਖ (ਰੂਪ ਨੂੰ) ਨਹੀਂ ਲਖਦਾ। [੫] ਅਕਥ ਤੋਂ ਅਕਥ (ਦੇ) ਅਲੇਖ (ਭੀ ਉਸਨੂੰ) ਨੇਤ ਨੇਤ (ਕਰਕੇ) ਸੁਣਾਂਦਾ ਹੈ। [੬] ਕੇਵਲ ਗੁਰਮੁਖਾਂ (ਦੇ) ਸੁਖ(ਦਾਤਾ) ਫਲ ਪ੍ਰੇਮਰਸ (ਨੂੰ) ਵਾਹ ਵਾਹ (ਹੀ) ਕਹਿਣਾ (ਬਣਦਾ ਹੈ) ॥੧੮।

ਭਾਵ--"ਕਹਿਬੇ ਕੋ ਸੋਭਾ ਨਹੀ" ਉਸ ਅਨੰਦ ਨੂੰ ਕਿਸੇ ਦੀ ਉਪਮਾਂ ਨਹੀਂ ਦਿਤੀ ਜਾ ਸਕਦੀ ਹਾਰਕੇ "ਵਾਹ ਵਾਹ" ਹੀ ਕਹਿਣਾ ਬਣਦਾ ਹੈ।

## ਵਾਹਿਗੁਰੂ ਤੇ ਗੁਰੂ ਦੀ ਏਕਤਾ

**੧ ਇਕ ਕਵਾਉ ਪਸਾਉ ਕਰ ਬ੍ਰਹਮੰਡ ਪਸਾਰੇ**
**੨ ਕਰ ਬ੍ਰਹਮੰਡ ਕਰੋੜ ਲੱਖ ਰੋਮ ਰੋਮ ਸੰਜਾਰੇ**
**੩ ਪਾਰਬ੍ਰਹਮ ਪੂਰਨ ਬ੍ਰਹਮ ਗੁਰ ਰੂਪ ਮਰਾਰੇ**

੪ ਗੁਰ ਚੇਲਾ ਚੇਲਾ ਗੁਰੂ ਗੁਰੁ ਸਬਦ ਵੀਚਾਰੇ
੫ ਸਾਧ ਸੰਗਤਿ ਸਚ ਖੰਡ ਹੈ ਵਾਸਾ ਨਿਰੰਕਾਰੇ
੬ ਗੁਰਮੁਖਿ ਸੁਖਫਲ ਪਿਰਮਰਸ ਦੇ ਹਉਮੈ ਮਾਰੇ ॥ ੧੯ ॥

ਅਰਥ--[੧](ਜਿਸਨੇ)ਇਕ ਫੁਰਨੇ ਦਾ ਪਸਾਰਾ ਕਰਕੇ ਬ੍ਰਹਮੰਡ ਪਸਾਰਿਆ ਹੈ। [੨] ਲਖਾਂ ਕਰੋੜਾਂ ਬ੍ਰਮੰਡਾਂ ਕਰਕੇ (ਆਪਣੇ) ਰੋਮ ੨ (ਵਿਚ) ਮਿਲਾਇਆ (ਹੋਇਆ) ਹੈ। [੩] (ਉਸੇ) ਨਿਰਗੁਣ ਰੂਪ ਮੁਰਾਰੀ (ਨੇ ਹੀ ਆਪਣਾ) ਸਰਗੁਣ ਰੂਪ ਗੁਰੂ (ਦਾ ਧਾਰਿਆ ਹੈ)। [੪] (ਅਤੇ ਫੇਰ ਉਸੇ) ਗੁਰੂ (ਦੇ) ਉਪਦੇਸ਼ (ਨੂੰ) ਵਿਚਾਰਨਵਵਾਲਾ ਚੇਲਾ ਗੁਰੂ (ਰੂਪ ਤੇ) ਗੁਰੂ ਚੇਲਾ (ਰੂਪ ਹੋਇਆ ਹੈ)।[੫] ਸਾਧ ਸੰਗਤ (ਰੂਪ) ਸਚਖੰਡ (ਵਿਚ ਗੁਰਾਂ ਦੇ)ਬਚਨਾਂ (ਰੂਪੀ)ਨਿਰੰਕਾਰ ਵਸਦਾ ਹੈ। [੬] ਗੁਰਮੁਖਾਂ ਨੇਦੇਹਦੀ ਹੰਗਤਾ ਮਮਤਾ ਮਾਰਕੇ ਗਿਆਨਤੇ ਪ੍ਰੇਮਰਸ(ਪਾਇਆਹੈ) ।੧੯॥

ਭਾਵ-"ਗੁਰ ਮੂਰਤ ਗੁਰ ਸ਼ਬਦ ਹੈ" ਅਤੇ ਉਸ ਸਬਦ ਦਾ ਵਾਸਾ ਸਤਿਸੰਗ ਵਿਚ ਹੋਣ ਕਰਕੇ ਸਤਿਸੰਗ ਹੀ ਨਿਰੰਕਾਰ ਦਾ ਰੂਪ ਹੈ।

## ਛੇ ਗੁਰਾਂ ਦੀ ਏਕਤਾ

੧ ਸਤਿਗੁਰੂ ਨਾਨਕ ਦੇਉ ਹੈ ਪਰਮੇਸਰ ਸੋਈ
੨ ਗੁਰੁ ਅੰਗਦ ਗੁਰ ਅੰਗ ਤੇ ਜੋਤੀ ਜੋਤਿ ਸਮੋਈ
੩ ਅਮਰਾ ਪਦ ਗੁਰੁ ਅੰਗਦਹੁ ਹੋਇ ਜਾਣ ਜਣੋਈ
੪ ਗੁਰੂ ਅਮਰਹੁ ਗੁਰੂ ਰਾਮਦਾਸ ਅੰਮ੍ਰਿਤ ਰਸ ਭੋਈ
੫ ਰਾਮਦਾਸਹੁ ਅਰਜਨ ਗੁਰੂ ਗੁਰੁ ਸਬਦ ਸਥੋਈ
੬ ਹਰਿਗੋਬਿੰਦ ਗੁਰੁ ਅਰਜਨਹੁ ਗੁਰੁ ਗੋਬਿੰਦ ਹੋਈ
੭ ਗੁਰਮੁਖਿ ਸੁਖਫਲ ਪਿਰਮਰਸ ਸਤਿਸੰਗ ਅਲੋਈ
੮ ਗੁਰੁ ਗੋਵਿੰਦਹੁ ਵਾਹਿਰਾ ਦੂਜਾ ਨਾਹੀ ਕੋਈ ॥੨੦॥੩੯॥

ਅਰਥ [੧] ਉਹ ਪਰਮੇਸਰ (ਹੀ) ਸਤਿਗੁਰੂ ਨਾਨਕ ਦੇਵ ਹੈ। [੨] ਗੁਰੂ (ਨਾਨਕ ਦੇਵ ਜੀ ਦੇ) ਸਰੀਰ ਤੋਂ ਗੁਰੂ ਅੰਗਦ (ਦੇਵ ਜੀ ਪ੍ਰਗਟੇ ਹਨ, ਕਿਉਂਕਿ) ਉਨਾਂ ਵਿਚ ਗੁਰੂ ਨਾਨਕ (ਦੇਵ ਜੀ ਰੂਪ) ਜੋਤੀ (ਨੇ ਆਪਣੀ) ਜੋਤ ਸਮਾਈ ਹੈ। (੩) ਗੁਰੂ ਅੰਗਦ (ਦੇਵ ਜੀ) ਤੋਂ ਅਮਰ ਪਦਵੀ (ਵਾਲੇ) ਜਾਣੀ ਜਾਣ (ਗੁਰੂ ਅਮਰ ਦਾਸ ਜੀ) ਹੋਏ ਹਨ। (੪) ਗੁਰੂ ਅਮਰ (ਦਾਸ ਜੀ) ਤੋਂ ਅਮ੍ਰਿਤ ਰਸ (ਵਿਚ) ਭਿਜੇ ਹੋਏ ਗੁਰੂ ਰਾਮਦਾਸ (ਜੀ ਪ੍ਰਗਟੇ ਹਨ)। (੫) (ਗੁਰੂ) ਰਾਮਦਾਸ (ਜੀ) ਤੋਂ ਗੁਰ ਸ਼ਬਦ (ਦੇ ਧਾਰਨ ਵਾਲੇ ਗੁਰੂ ਅਰਜਨ (ਦੇਵ ਜੀ) ਪਰਗਟੇ ਹਨ। (੬) ਗੁਰੂ ਅਰਜਨ

(੭) ਜੇਹਾ ਕੁ:-ਪਹਿਲਾ ਨਾਮ) ਸਤਿਗੁਰੂ ਨਾਨਕ ਦੇਵ ਹੈ, (ਅਤੇ ਦੂਜਾ ਇਹਨਾਂ ਦੇ) ਸਰੀਰ ਤੋਂ (ਹੀ) ਗੁਰ ਅੰਗਦ (ਦੇਵ) ਪਰਗਟ ਹੋਇਆ ਹੈ। (੮) (ਫਿਰ ਤੀਜਾ) ਗੁਰੂ ਅੰਗਦ (ਜੀ)ਤੋਂ (ਹੀ ਗੁਰੂ)ਅਮਰਦਾਸ (ਜੀ ਤੇ ਚੌਥਾ ਨਾਮ ਗੁਰੂ)ਅਮਰ(ਦਾਸ ਜੀ ਤੋਂ) ਗੁਰੂ ਰਾਮ ਦਾਸ ਹੋਇਆ ਹੈ। (੯)(ਗੁਰੂ,ਰਾਮ ਦਾਸ ਜੀ ਤੋਂ)ਪੰਜਵਾਂਨਾਮ) ਗੁਰੂ ਅਰਜਨ (ਦੇਵ ਜੀ) ਬਿਰਾਜਮਾਨ ਹੋਇਆਹੈ ॥ ੨ ॥

ਭਾਵ-ਜਿਸ ਨਿਰੰਕਾਰ ਨੇ ਇਕ ਫੁਰਨੇ ਤੋਂ ਪਸਾਰਾ ਪਸਾਰਿਆ ਹੈ, ਉਸੇ ਨੇ ਹੀ ਸ੍ਰੀ ਗੁਰੂ ਨਾਨਕ ਜੀ ਤੋਂ ਲੈਕੇ ਸ੍ਰੀ ਗੁਰੂ ਅਰਜਨ ਦੇਵ ਜੀ ਤਕ ਆਪਣੇ ਪੰਜ ਸਰੂਪ ਧਾਰਨ ਕੀਤੇ ਹਨ।

## ਸ੍ਰੀ ਗੁਰੂ ਹਰਿ ਗੋਬਿੰਦ ਜੀ

੧ ਦਸਤਗੀਰ ਹੁਇਪੰਜ ਪੀਰ ਹਰਿ ਗੁਰ ਹਰਿਗੋਬਿੰਦ ਅਤੋਲਾ।
੨ ਦੀਨ ਦੁਨੀ ਦਾ ਪਾਤਸ਼ਾਹ ਪਾਤਸ਼ਾਹਾਂ ਪਾਤਸ਼ਾਹ ਅਡੋਲਾ।
੩ ਪੰਜ ਪਿਆਲੇ ਅਜਰਜਰ ਹੋਇ ਮਸਤਾਨ ਸੁਜਾਨ ਵਿਚੋਲਾ।
੪ ਤੁਰੀਆ ਚੜ੍ਹ ਜਿਣ ਪਰਮ ਤੱਤ ਛਿਅ ਵਰਤਾਰੇ ਕੋਲੋ ਕੋਲਾ।
੫ ਛਿਅਦਰਸਨ ਛਿਅਪੀੜੀਆਂ ਇਕਸੁ ਦਰਸਨਅੰਦਰਗੋਲਾ।
੬ ਜਤੀ ਸਤੀ ਸੰਤੋਖੀਆਂ ਸਿਧ ਨਾਥ ਅਵਤਾਰ ਵਰੋਲਾ।
੭ ਗਿਆਰਹ ਰੁਦ੍ਰ ਸਮੁੰਦ੍ਰ ਵਿਚਮਰਜੀਵੈ ਤਿਸ ਰਤਨ ਅਮੋਲਾ।
੮ ਬਾਰਹ ਸੋਲਾ ਮੇਲਕਰ ਵੀਹ ਇਕੀਹ ਚੜ੍ਹਾਉ ਹਿੰਡੋਲਾ।
੯ ਅੰਤਰਜਾਮੀ ਬਾਲਾ ਭੋਲਾ ॥ ੩ ॥

ਵਰਤਾਰੇ = ਦਰਸ਼ਨ, ਭੇਖ। ਪੀੜ੍ਹੀਆਂ = ਸੰਪ੍ਰਦਾਵਾਂ। ਰੁਦ੍ਰ = ਤਮੋਗੁਣੀ

ਅਰਥ-(੧) ਪੰਜੇ ਗੁਰੂ ਹਥ ਫੜਨ ਵਾਲੇਹੋਏ (ਹਨ, ਅਤੇ)ਗੁਰੂ ਹਰਿਗੋਬਿੰਦ (ਜੀ) ਹਰ (ਰੂਪ ਕਰਕੇ) ਅਤੋਲ ਹਨ। (੨)ਦੀਨ (ਤੇ)ਦੁਨੀਆਂਦਾਪਾਤਸ਼ਾਹ(ਹੈ,ਅਤੇ ਸੰਸਾਰੀ) ਪਾਤਸ਼ਾਹਾਂ (ਦਾ) ਪਾਤਸ਼ਾਹ (ਗੁਰੂ) ਅਡੋਲ ਹੈ। (੩) (ਸਤਿਆਦਿਕ ਗੁਣਾਂ ਦੇ) ਨਾ ਜਰੇ ਜਾਨ ਵਾਲੇ ਪੰਜੇ ਪਿਆਲੇ ਜਰਕੇ ਮਸਤ (ਅਤੇ) ਸੁਜਾਨ ਵਿਚੋਲਾ ਹੋਇਆ ਹੈ। (੪) ਤੁਰੀਆ ਪਦ (ਵਿਚ) ਚੜ੍ਹਕੇ ਪਰਮ ਤਤ (ਸਰੂਪਨੂੰ) ਜਿਤਲਿਆ (ਹੈ, ਅਤੇ) ਛੇ ਦਰਸਨ-ਭੇਖ ਕੋਲੋਂ ਕੋਲ (ਵਰਤਦੇ ਹਨ)। (੫) ਛੇ ਭੇਖਾਂ (ਦੀਆਂ) ਛੇ ਸੰਪਰਦਾਵਾਂ ਵਾਲੇ ਇਕ ਦਰਸ਼ਨ ਅੰਦਰ ਦਾਸ (ਹੋਕੇ ਵਰਤਦੇ ਹਨ)। (੬) ਜਤੀ ਸਤੀ, ਸੰਤੋਖੀਆਂ, ਸਿਧਾਂ ਨਾਥਾਂ (ਤੇ) ਅਵਤਾਰਾਂ (ਦਾ ਸਿਧਾਂਤਸਿਖ ਪੰਥ ਨੇ)ਵਿਰੋਲ (ਲਿਆ ਹੈ)। (੭) (ਜ ਹਿਰਦੇ) ਸਮੁੰਦਰ ਵਿਚ ਯਾਰਾਂ (ਇੰਦ੍ਰੇ ਤਮੋਗੁਣੀ ਹਨ, ਜੋ ਇਹਨਾਂ ਨੂੰ) ਮਾਰਕੇ ਜੀਵੇਗਾ ਤਿਸ ਨੂੰ ਅਮੋਲਕ ਰਤਨ (ਮਿਲੇਗਾ)। (੮)(ਜੋਬਾਰਾਂ

(ਰਾਸੀ ਸੂਰਜ—ਤਮੋਗੁਣ) ਤੇ ਸੋਲਾ (ਕਲਾਂ ਵਾਲੇ ਚੰਦ੍ਰਮਾਂ—ਸਤੋ ਗੁਣ) ਦਾ ਮੇਲ ਕਰਦਾ (ਹੈ ਓਹੀ) ਨਿਸਚਾ (ਕਰਕੇ) ਏਕਤਾ ਦਾ ਹਿੰਡੋਲਾ ਝੂਟਦਾ ਹੈ)। (੯)(ਫਿਰ) ਅੰਤਰਜਾਮੀ (ਹੋਕੇ ਭੀ) ਵਡਾ ਭੋਲਾ (ਰਹਿੰਦਾ ਹੈ) ॥ ੩ ॥

ਭਾਵ—ਸਿਖੀ ਮੰਡਲ ਵਿਚ ਰਲ ਕੇ ਜੋ ਕੋਈ ਤਮੋ ਗੁਣ ਤੋਂ ਹਟਕੇ ਸਤੋਗੁਣ ਵਿਚ ਵਰਤਦਾ ਹੈ,ਉਹ ਇਕਵਾਹਿਗੁਰੂਨਾਲਇਕ ਮਿਕਹੋਕੇਅਨੰਦਪ੍ਰਾਪਤਕਰਦਾਹੈ।

## ਗੁਰ ਚਰਣੋਦਕ ਦੀ ਮਹਿਮਾਂ

੧ ਗੁਰ ਗੋਵਿੰਦ ਖੁਦਾਇ ਪੀਰ ਗੁਰ ਚੇਲਾ ਚੇਲਾ ਗੁਰ ਹੋਆ।
੨ ਨਿਰੰਕਾਰ ਅਕਾਰ ਕਰ ਏਕੰਕਾਰ ਅਕਾਰ ਪਛੋਆ।
੩ ਓਅੰਕਾਰ ਅਕਾਰ ਲੱਖ ਲਖ ਦਰੀਯਾਉ ਕਰੇਂਦੇ ਢੋਆ।
੪ ਲਖ ਦਰੀਆਉ ਸਮੁੰਦ੍ਰ ਵਿਚਸੱਤ ਸਮੁੰਦ੍ਰ ਗਿੜਾਵ ਸਮੋਆ।
੫ ਲੱਖ ਗੜਾਵ ਕੜਾਹ ਵਿਚ ਤ੍ਰਿਸ਼ਨਾ ਦੱਝਹਿ ਸੀਖ ਪਰੋਆ।
੬ ਬਾਵਨ ਚੰਦਨ ਬੂੰਦ ਇਕ ਠੰਢੇ ਤੱਤੇ ਹੋਇ ਖਲੋਆ।
੭ ਬਾਵਨ ਚੰਦਨ ਲੱਖ ਚਰਨ ਕਵਲ ਚਰਣੋਦਕ ਹੋਆ।
੮ ਪਾਰ ਬ੍ਰਹਮ ਪੂਰਨ ਬ੍ਰਹਮ ਆਦਿ ਪੁਰਖ ਆਦੇਸ ਅਲੋਆ।
੯ ਹਰਿਗੋਬਿੰਦ ਗੁਰ ਛਤ੍ਰ ਚੰਦੋਆ ॥ ੪ ॥

ਅਰਥ—[੧] ਗੁਰੂ ਹਰਿਗੋਬਿੰਦ (ਜੀ) ਖੁਦਾਇ (ਤੇ) ਗੁਰੂ (ਨਾਨਕ ਜੀ ਦਾ ਰੂਪ ਹੈ, ਕਿਉਂਕਿ) ਗੁਰੂ(ਅਰਜਨ ਦੇਵ ਜੀ ਦਾ) ਚੇਲਾ (ਹਰਿਗੋਬਿੰਦ) ਚੇਲਿਓਂ ਗੁਰੂ ਹੋਇਆ ਹੈ। (੨) ਨਿਰੰਕਾਰ (ਨੇ ਪਹਿਲੇ)ਇਕਾਂਗ ਦਾ ਅਕਾਰ ਕਰਕੇਮਗਰੋਂ (ਗੁਰੂ ਦਾ) ਅਕਾਰ (ਕੀਤਾ ਹੈ)। (੩ ਓਅੰਕਾਰ (ਦੇ) ਅਕਾਰ (ਵਿਚ) ਲਖਾਂ (ਤੋਂ) ਲਖਾਂ ਦਰਿਆਉ ਆ ਮਿਲਦੇ ਹਨ। (੪) ਲਖਾਂ ਦਰਿਆਉ ਸਮੁੰਦਰ ਵਿਚ (ਤੇ) ਸਤ ਸਮੁੰਦਰ ਗੜਾਵ (ਵਿਚ) ਸਮਾਉਂਦੇ ਹਨ। (੫) ਲੱਖਾਂ ਗੜਾਵ ਤ੍ਰਿਸ਼ਨਾਂ (ਦੇ) ਕੜਾਹੇ ਵਿਚ ਸੀਖ (ਵਿਚ) ਪ੍ਰੋਤੇ (ਮਾਸ ਵਾਂਗੂ) ਸੜਦੇ ਹਨ। (੬) (ਇਹ ਸਾਰੇ ਸੜਨ ਵਾਲੇ) ਬਾਵਨ ਚੰਦਨ ਦੀ ਇਕ ਬੂੰਦ(ਨਾਲ ਹੀ) ਤਤੇ (ਤੋਂ) ਠੰਢ ਹੋ ਖਲੋਂਦੇ ਹਨ। (੭) ਲਖਾਂ ਤੋਂ ਲਖਾਂ ਬਾਵਨ ਚੰਦਨ (ਗੁਰਾਂ ਦੇ)ਚਰਣ ਕਮਲਾਂ(ਦੇ)ਚਰਣੋਦਕ (ਤੋਂ) ਹੋਏ ਹਨ। (੮) ਪੁਰਖਾਂ (ਦੇ) ਆਦਿ (ਰੂਪ) ਨਿਰਗੁਣ (ਵਾਹਿਗੁਰੂ) ਸਰਗੁਣ (ਰੂਪ ਗੁਰੂ ਹੋਕੇ ਸਾਰੇ) ਦੇਸਾਂ (ਵਿਚ) ਆਦਰ ਦੇਖੀਦਾ ਹੈ। (੯) ਗੁਰੂ ਹਰਿਗੋਬਿੰਦ (ਜੀ ਦੇ ਜਸ ਦਾ) ਛਤ੍ਰ ਚੰਦ੍ਰਮਾਂ (ਵਾਂਗੂ ਸਭ ਪਾਸੇ ਤਾਣਿਆਂ ਵੇਖੀਦਾ ਹੈ) ॥ ੪ ॥

ਭਾਵ—ਤ੍ਰਿਸ਼ਨਾ ਭਾਰੀ ਅਗ ਹੈ ਜੋ ਕਿਸੇ ਤਰਾਂ ਭੀ ਬੁਝ ਨਹੀਂ ਸਕਦੀ, ਪਰ ਗੁਰ ਚਰਨਾਂਮ੍ਰਿਤ ਏਨਾਂ ਠੰਡਾ ਹੈ, ਜਿਸਨੂੰ ਪੀਣ ਨਾਲ ਤ੍ਰਿਸ਼ਨਾਂ ਭੀ ਸੁੰਨ ਹੋਜਾਂਦੀਹੈ।

ਅਜੇਹੀ ਠੰਢ ਪਾਉਣ ਵਾਲੇ ਸਤਿਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਚਰਨ ਹਨ।

## ਪਰਉਪਕਾਰੀ ਗੁਰਮੁਖ

੧ ਸੂਰਜ ਦੇ ਘਰ ਚੰਦ੍ਰਮਾ ਵੈਰ ਵਿਰੋਧ ਉਠਾਵੈ ਕੇਤੇ।
੨ ਸੂਰਜ ਆਵੈ ਚੰਦ੍ਰ ਘਰ ਵੈਰ ਵਿਸਾਰ ਸਮਾਲੇ ਹੇਤੇ।
੩ ਜੋਤੀ ਜੋਤਿ ਸਮਾਇਕੇ ਪੂਰਨ ਪਰਮ ਜੋਤਿ ਚਿਤ ਚੇਤੇ।
੪ ਲੋਕਭੇਦ ਗੁਨ ਗਿਆਨ ਮਿਲਪਿਰਮ ਪਿਆਲਾ ਮਜਲਸ ਭੇਤੇ।
੫ ਛਿਅਰੁਤੀ ਛਿਅ ਦਰਸ਼ਨਾ ਇਕ ਸੂਰਜ ਗੁਰਗਿਆਨ ਸਮੇਤੇ।
੬ ਮਜ਼ਹਬ ਵਰਨ ਸਪਰਸ਼ ਕਰ ਅਸ਼ਟ ਧਾਤ ਇਕ ਧਾਤ ਸੁਖੇਤੇ।
੭ ਨਉਂ ਘਰ ਥਾਪੇ ਨਵੇਂ ਅੰਗ ਦਸਮਾਂ ਸੁੰਨ ਲੰਘਾਇ ਅਗੇਤੇ।
੮ ਨੀਲ ਅਨੀਲ ਅਨਾਹਦੋ ਨਿੱਝਰ ਧਾਰ ਅਪਾਰ ਸਨੇਤੇ।
੯ ਵੀਹ ਇਕੀਹ ਅਲੇਖ ਲੇਖ ਸੰਖ ਅਸੰਖ ਨਾ ਸਤਿਜੁਗ ਤੇਤੇ।
੧੦ ਚਾਰ ਵਰਨ ਤੰਬੋਲ ਰਸ ਦੇਵ ਕਰੇਂਦਾ ਪਸ਼ੂ ਪਰੇਤੇ।
੧੧ ਫ਼ਰਕ ਦੇਸ ਕਿਉ ਮਿਲੈ ਦਸੇਤੇ ॥ ੫ ॥

ਲੋਕ = ਸੰਸਾਰ। ਸੁਖੇਤੇ = ਸੁਖੇਨ। ਸੰਖ = ਜੀਵ। ਅਸੰਖ = ਈਸ਼ਵਰ

ਅਰਥ–(੧) (ਜਿਸ ਤਰਾਂ) ਸੂਰਜ ਦੇ ਘਰ ਚੰਦ੍ਰਮਾਂ ਆਵੇ (ਤਾਂ) ਕਿੰਨੇ ਹੀ ਵੈਰ ਵਿਰੋਧ ਉਠਾਉਂਦਾ ਹੈ, (ਜੋਤਸ਼ ਦਾ ਮਤ ਹੈ ਕਿ ਜੇਕਰ ਸੂਰਜ ਦੇ ਘਰ ਵਿਚ ਚੰਦ੍ਰਮਾਂ ਆਵੇ ਤਾਂ ਕਿੰਨੇ ਹੀ ਉਪਦ੍ਰਵ ਉਠਦੇ ਹਨ, ਇਸੇ ਤਰਾਂ ਮਾਇਆ ਦੇ ਘਰ ਵਿਚ ਗੁਰਮੁਖ ਆਵੇ ਤਾਂ ਅਨੇਕਾਂ ਹੀ ਬਿਘਨ ਪੈਦਾ ਹੁੰਦੇ ਹਨ)। (੨) (ਅਤੇ ਜਿਸ ਤਰਾਂ) ਸੂਰਜ ਚੰਦ੍ਰਮਾਂ ਦੇ ਘਰ ਆਵੇ ਤਾਂ ਵੈਰ ਨੂੰ ਵਿਸਾਰਕੇ ਪਿਆਰ ਨੂੰ ਸੰਭਾਲਦਾ ਹੈ) (ਇਸ ਤਰਾਂ ਗੁਰਮੁਖ ਦੇ ਘਰ ਮਾਇਆ ਆਵੇ ਤਾਂ ਵੈਰ ਨੂੰ ਵਿਸਾਰਕੇ ਪਿਆਰ ਨੂੰ ਸੰਭਾਲਦੀ ਹੈ)। (੩) (ਕਿਉਂਕਿ ਗੁਰਮੁਖ) ਜੋਤੀ (ਵਿਚ ਆਪਣੀ) ਜੋਤ (ਨੂੰ) ਸਮਾਕੇ ਪੂਰਨ ਜੋਤੀ ਨੂੰ ਚਿਤ (ਵਿਚ) ਯਾਦ ਕਰਦਾ ਹੈ। (੪) (ਉਸਨੂੰ ਸੰਤਾਂ ਦੀ) ਮਜਲਸ (ਤੇ) ਪ੍ਰੇਮ ਪਿਆਲੇ ਦੇ ਭੇਤ (ਕਰਕੇ) ਸੰਸਾਰਕ ਗੁਣ (ਤੇ) ਗਿਆਨ (ਦਾ) ਭੇਦ ਮਿਲ (ਗਿਆ ਹੈ)। [੫] (ਜਿਸ ਤਰਾਂ) ਛੇ ਰੁੱਤਾਂ (ਦਾ ਗਿਆਨ) ਇਕ ਸੂਰਜ ਕਰਕੇ ਹੁੰਦਾ ਹੈ, (ਇਸੇ ਤਰਾਂ ਇਕ ਗੁਰੂ (ਦੇ) ਗਿਆਨ ਸਮੇਤ ਹੋਇਆ ਛੇ ਦਰਸ਼ਨਾਂ (ਦਾ ਭੇਦ ਦਿਸਦਾ ਹੈ)। (੬) (ਜਿਸ ਤਰਾਂ) ਅੱਠੇ ਧਾਤਾਂ ਇਕ (ਪਾਰਸ ਨੂੰ) ਪਰਸਕੇ ਸੁਖੈਨ (ਹੀ ਸੋਨਾ) ਧਾਤ (ਹੋ ਜਾਂਦੀ ਹੈ ਇਸੇ ਤਰਾਂ ਚਾਰੇ) ਮਜ਼੍ਹਬ (ਤੇ ਚਾਰ) ਵਰਨ ਇਕ (ਗੁਰੂ ਪਾਰਸ ਨੂੰ) ਪਰਸਕੇ ਸੁਖੈਨ (ਹੀ ਸੋਨਾ ਰੂਪ ਗੁਰਮੁਖ ਬਨ ਜਾਂਦੇ

ਹਨ)। (੭) ਨੌ ਘਰ ਨੌ ਅੰਗਾਂ ਰੂਪ ਥਾਪੇ (ਹਨ) ਦਸਮਾਂ (ਘਰ) ਬਿੰਦੀ (ਰੂਪ) ਅਗਾਹਾਂ (ਨੂੰ) ਸੰਘਾੜਿੰਦਾ ਹੈ (ਭਾਵ ਜਿਵੇਂ ਨੌ ਹਿਨਸੇ ਇਕ ਬਿੰਦੀ ਕਰਕੇ ਦਸ ਗੁਣਾਂ ਮੁਲ ਦੇ ਹੋ ਜਾਂਦੇ ਹਨ ਇਸੇ ਤਰਾਂ ਨੌਂ ਗੋਲਕਾਂ ਇਕ ਅਫੁਰੀ ਦੀ ਲਖਤਾ ਕਰਕੇ ਸੁਰਤ ਅਮੋਲਕ (ਹੋ ਜਾਂਦੀ ਹੈ)। (੮) (ਫਿਰ) ਸਨੇਹ ਨਾਲ ਇਕ ਰਸ ਅਨ ਹਦ (ਰੂਪ ਨਾਮ ਦੀ) ਧਾਰ (ਚੋਂਦੀ ਹੈ, ਤਦ) ਗਿਣਤੀ ਤੋਂ ਅਗਿਣਤ (ਹੋ ਜਾਈਦਾ ਹੈ)।[੯]ਏਕਤਾ(ਦੇ)ਨਿਸਚੇ(ਕਰਕੇ)ਲੇਖਿਆਂ ਤੋਂ ਅਲੇਖ(ਤੇ)ਜੀਵ(ਤੋਂ) ਈਸ਼ਵਰ (ਰੂਪ ਹੋਕੇ) ਸਤਿਜੁਗ (ਤੇ) ਤ੍ਰੇਤੇ (ਆਦਿਕ ਜੁਗਾਂ ਵਿਚ) ਨਹੀਂ (ਜਾਈਦਾ)। (੧੦) (ਜਿਸ ਤਰ੍ਹਾਂ) ਚਾਰ ਰੰਗਾਂ (ਵਾਲੇ) ਪਾਨ ਦੇ ਬੀੜੇ ਦੇ ਰਸ (ਕਰਕੇ ਇਕ ਰੰਗ ਪੈਦਾ ਹੁੰਦਾਹੈ, ਇਸੇ ਤਰਾਂ ਗੁਰਮੁਖ) ਪਸੂ ਪ੍ਰੇਤ (ਤੋਂ) ਦੇਵਤਾ ਕਰਦਾ ਹੈ। [੧੧] ਸੰਤਾਂ (ਦੇ) ਦੇਸ (ਦਾ ਵਾਸਾ)ਦਮੜਿਆਂ ਨਾਲ ਕਿਸਤਰਾਂਮਿਲਦਾਹੈ,(ਭਾਵ ਕਿਸੇਤਰਾਂਨਹੀਮਿਲਦਾਹੈ)।

ਭਾਵ—"ਮੂਸਨ ਜਉ ਇਸ ਪ੍ਰੇਮ ਕੀ ਦਮਕਿਅਉ ਹੋਤੀ ਸਾਟ ॥ ਰਾਵਨ ਹੁਤੇ ਸੋ ਰੰਕ ਨਹਿ ਜਿਨ ਸਿਰ ਦੀਨੇ ਕਾਟ" ਸੰਤਾਂ ਦੀ ਨਿਧ ਧਨ ਨਾਲ ਨਹੀਂ ਮਿਲ ਸਕਦੀ, ਕਿਉਂਕਿ—"ਕੰਚਨ ਸਿਉ ਪਾਈਐ ਨਹੀ ਤੋਲ"।

## ਸੱਚ ਸਭ ਤੋਂ ਉਚਾ ਹੈ

੧ ਚਾਰ ਮਜ਼ਹਬ ਚਾਰ ਵਰਨ ਛਿਅ ਦਰਸਨਵਰਤੈ ਵਰਤਾਰਾ।
੨ ਸ਼ਿਵ ਸ਼ਕਤੀ ਵਿਚ ਵਣਜਕਰਚਉਦਹ ਹਟਸ਼ਾਹ ਵਣਜਾਰਾ।
੩ ਸੱਚ ਵਣਜ ਗੁਰ ਹਟੀਐ ਸਾਧ ਸੰਗਤਿ ਕੀਰਤ ਕਰਤਾਰਾ।
੪ ਗਯਾਨ ਧਯਾਨ ਸਿਮ੍ਰਨਸਦਾਭਾਉਭਗਤਭਉਸਬਦਵਿਚਾਰਾ।
੫ ਨਾਮ ਦਾਨ ਇਸਨਾਨ ਦ੍ਰਿੜ ਗੁਰਮੁਖਿ ਪੰਥਰਤਨ ਵਾਪਾਰਾ।
੬ ਪਰਉਪਕਾਰੀ ਸਤਿਗੁਰੂ ਸੱਚ ਖੰਡ ਵਾਸਾ ਨਿਰੰਕਾਰਾ।
੭ ਚਉਦਹ ਵਿਦਿਆ ਸੋਧਕੈ ਗੁਰਮੁਖਿਸੁਖਫਲ ਸੱਚ ਪਿਆਰਾ।
੮ ਸੱਚਹੁ ਓਰੈ ਸਭ ਕਿਛੁ ਉਪਰ ਗੁਰਮੁਖਿ ਸੱਚ ਅਚਾਰਾ।
੯ ਚੰਦਨ ਵਾਸ ਵਣਾਸਪਤਿ ਗੁਰ ਉਪਦੇਸ਼ ਤਰੈ ਸੈਂਸਾਰਾ।
੧੦ ਅਪਿਉ ਪੀਆ ਗੁਰਮਤਿ ਹੁਸ਼ਿਆਰਾ ॥ ੬ ॥

ਅਰਥ—(੧) ਚਾਰ ਮਜ਼ੁਬ (ਤੇ) ਚਾਰ ਵਰਨਾਂ (ਤੇ) ਛੇ ਦਰਸਨਾਂ (ਦਾ) ਵਰਤਾਰਾ ਵਰਤਦਾ ਹੈ। (੨) ਚੌਦਾਂ (ਲੋਕਾਂ ਰੂਪੀ) ਹਟੀਆਂ (ਦੇ) ਸਾਹ ਤੇ ਵਣਜਾਰੇ ਭੀ ਤਿੰਨਾਂ ਗੁਣਾਂ ਵਿਚ ਵਣਜ ਕਰਦੇ ਹਨ। (੩) ਸਾਧ ਸੰਗਤਿ (ਰੂਪੀ) ਗੁਰਾਂ ਦੀ ਹੱਟੀ ਉਤੇ ਕਰਤਾਰ ਦੇ ਕੀਰਤਨ (ਰੂਪ) ਸਚਾ ਵਣਜ ਹੁੰਦਾ ਹੈ। (੪) ਸਦਾ (ਹੀ) ਭਉ (ਧਾਰਕੇ) ਗਿਆਨ, ਧਿਆਨ, ਸਿਮਰਣ, ਪ੍ਰੇਮਾ ਭਗਤੀ (ਤੇਗੁਰਾਂ ਦੇ)ਉਪਦੇਸ (ਦੀ)

ਵਿਚਾਰ (ਹੁੰਦੀ ਹੈ)। (੫) ਗੁਰਮੁਖਾਂ (ਦੇ) ਪੰਥ (ਵਿਚ) ਨਾਮ ਦਾਨ ਇਸ਼ਨਾਨ ਦ੍ਰਿੜ (ਕਰਨ ਰੂਪੀ) ਰਤਨ (ਦਾ) ਵਪਾਰ (ਹੁੰਦਾ ਹੈ)। (੬) ਨਿਰੰਕਾਰ (ਰੂਪ) ਪਰਉਪਕਾਰੀ ਸਤਿਗੁਰੂ (ਸਤਿਸੰਗ ਰੂਪੀ) ਸਚ ਖੰਡ (ਵਿਚ) ਵਸਦਾਹੈ। (੭)ਚੌਦਾਂ ਵਿਦਿਆ ਵਿਚਾਰਕੇ ਗੁਰਮੁਖ ਨੂੰ ਸੱਚਾ ਸੁਖਫਲ ਪਿਆਰਾ (ਲਗਾ ਹੈ)। (੮) ਸਭ ਕੁਝਸਚ ਤੋਂ ਉਰੇ (ਹੈ, ਅਤੇ ਗੁਰਮੁਖਾਂ (ਦਾ) ਸਚਾ ਕਰਤਬ(ਸਭਨਾਂ ਦੇ)ਉਪਰ(ਹੈ)। (੯) (ਜਿਸ ਤਰਾਂ) ਚੰਦਨ (ਦੀ) ਵਾਸ਼ਨਾ (ਕਰਕੇ) ਵਣਾਸਪਤੀ (ਚੰਦਨ ਰੂਪ ਹੋਕੇ ਉਧਰਦੀ ਹੈ, (ਇਸੇ ਤਰਾਂ) ਗੁਰਾਂਦਾ ਉਪਦੇਸ਼ (ਜੀਵ ਨੂੰ)ਸੰਸਾਰ (ਤੋਂ) ਤਾਰਦਾ ਹੈ। (੧੦)(ਜਿਸਨੇ) ਗੁਰਾਂ ਦੀ ਸਿਖਿਆ (ਰੂਪ) ਅੰਮ੍ਰਤ ਪੀਤਾ (ਹੈ, ਉਹ ਕਾਮਾਦਿਕਾਂ ਤੋਂ) ਹੁਸ਼ਿਆਰ (ਹੋਇਆ ਹੈ)॥ ੬ ।

ਭਾਵ—"ਸਚਹੁ ਓਰੈ ਸਭ ਕਿਹੁ ਸਭ ਊਪਰ ਸਚੁ ਅਚਾਰ" ਦਾਹੀਨਿਚੋੜਹੈ।

## ਗੁਰਮੁਖ ਵਿਚ ਗੁਰੂ ਵਰਤਦਾ ਹੈ

੧ ਅਮਲੀ ਸੂਫੀ ਚਾਕਰਾਂ ਆਪ ਆਪਣੇ ਲਾਗੇ ਬੰਨੇ।
੨ ਮਹਰਮ ਹੋਇ ਵਜੀਰ ਸੋ ਮੰਤ੍ਰ ਪਿਆਲਾ ਮੂਲ ਨ ਮੰਨੇ।
੩ ਨਾ ਮਹਿਰਮ ਹੁਸਿਆਰ ਮਸਤ ਮਰਦਾਨੀ ਮਜਲਸਕਰਤੰਨੇ।
੪ ਤਕਰੀਰੀ ਤਹਰੀਰ ਵਿਚ ਪੀਰ ਪਰਸਤ ਮੁਰੀਦ ਉਪੰਨੇ।
੫ ਗੁਰਮਤਿ ਅਲਖ ਨ ਲਖੀਐ ਅਮਲੀ ਸੂਫੀ ਲੱਗਨ ਕੰਨੇ।
੬ ਅਮਲੀ ਜਾਣਨਿ ਅਮਲੀਆਂ ਸੂਫੀ ਜਾਣਨ ਸੂਫੀ ਵੰਨੇ।
੭ ਹੇਤ ਵਜੀਰੇ ਪਾਤਿਸ਼ਾਹ ਦੁਇ ਘੋੜੀ ਇਕ ਜੀਉ ਸਿਧੰਨੇ।
੮ ਜਿਉ ਸ਼ਮਸ਼ੇਰ ਮਿਆਨ ਵਿਚ ਇਕਤ ਥੇਕਰਹਿਨਦੁਇਖੰਨੇ।
੯ ਵੀਹ ਇਕੀਹ ਜਿਵੇਂ ਰਸ ਗੰਨੇ ॥ ੭॥

ਬੰਨੇ = ਕੰਮ। ਪੀਰ ਪਰਸਤ = ਗੁਰੂ ਪੂਜਕ। ਤਕਰੀਰੀ = ਗਲਾਂ ਕਰਨੀਆਂ। ਤਹਿਰੀਰ = ਲਿਖਣਾ। ਕੰਨੇ = ਪਾਸ। ਘੋੜੀ = ਦੇਹ।ਸਿਧਨ = ਸਿਧ ਹੁੰਦਾਹੈ।

ਅਰਥ—(੧) ਅਮਲ ਪੀਨਵਾਲੇ ਅਮਲੀ (ਤੇ) ਅਮਲ ਨਾਪੀਨ ਵਾਲੇ ਸੂਫੀ (ਦੋਵੇਂ) ਨੌਕਰ (ਹੋਕੇ) ਆਪੋ ਆਪਣੇ ਕੰਮ ਵਿਚ ਲਗਦੇ ਹਨ। (੨) (ਜੋ) ਵਜ਼ੀਰ (ਪਾਤਸ਼ਾਹ ਦਾ) ਭੇਤੀ ਹੁੰਦਾ ਹੈ ਉਸਨੂੰ (ਪਾਤਸ਼ਾਹ ਦੇ) ਮੰਤ੍ਰ ਦੇ ਪਿਆਲੇ (ਤੋਂ) ਕਦੇ ਭੀ ਮਨ੍ਹੇ ਨਹੀਂ (ਕੀਤਾ ਜਾਂਦਾ ਭਾਵ ਪਾਤਸ਼ਾਹ ਦਾ ਭੇਤੀ ਵਜ਼ੀਰ ਪਾਤਸ਼ਾਹ ਦੀ ਸਾਰੀ ਸਲਾਹ ਮਰਜੀ ਜਾਣਦਾਹੈ)। (੩) (ਅਤੇ ਜੋ)ਭੇਤੀ ਨਹੀਂ(ਹੁੰਦਾ, ਉਹਭਾਵੇਂ ਆਪਨੀ) ਹੁਸ਼ਿਆਰੀ (ਵਿਚ) ਮਸਤ (ਭੀ ਹੋਵੇ ਪਰ ਉਸਦੀ)ਮਰਦਾਨਗੀ ਮਜਲਸਕਰਨਵਲੋਂ ਭੰਨੀ ਜਾਂਦੀ ਹੈ (ਭਾਵ ਉਸ ਦੀ ਮਰਦਾਨਗੀ ਦਰਬਾਰਵਿਚ ਪ੍ਰਵਾਨ ਨਹੀਂ ਪੈਂਦੀ)।

(੪) (ਜੋ) ਗੁਰੂ ਪੂਜਕ ਸਿਖ ਪੈਦਾਹੋਏ ਹਨ, ਉਹ) ਗਲਾਂਬਰਨ (ਤੇ ਲਿਖਨ ਵਿਚ (ਮਹਿਰਮ ਵਜ਼ੀਰ ਵਾਂਗੂੰ ਹਨ)।(੫)(ਜਿਹਨਾਂ ਨੇ) ਗੁਰਾਂਦੀਸਿਖਿਆ(ਦਵਾਰਾ) ਅਲਖ (ਨੂੰ) ਨਹੀਂ ਲਖਿਆ (ਉਹ) ਅਮਲੀ ਸੂਫੀਆਂ ਦੇ ਪਾਸ ਨਹੀਂ ਲਗ (ਸਕਦੇ, ਭਾਵ, ਜੋ ਵਿਕਾਰੀਹਨ ਉਹਸੰਤਾਂ ਦੀਬਰਾਬਰੀ ਨਹੀਂਕਰਸਕਦੇ)। (੬)ਅਮਲੀ ਅਮਲੀਆਂ ਨੂੰ ਜਾਣਦੇ ਹਨ ਅਤੇ ਸੂਫੀ ਸੂਫੀਆਂ ਦੇ ਰੂਪ ਨੂੰ ਜਾਣਦੇ ਹਨ। (੭) ਵਜ਼ੀਰ ਤੇ ਪਾਤਸ਼ਾਹ ਦਾ ਆਪੋ ਵਿਚ ਪਿਆਰ (ਹੋਣ ਕਰਕੇ ਦੋਹਾਂ ਦੀ ਦੇਹ ਦਾ ਜਾਵ ਇਕੋ ਹੀ ਸਿਧ ਹੁੰਦਾ ਹੈ। (੮) ਜਿਵੇਂ ਤਲਵਾਰ ਮਿਆਨ ਵਿਚ ਹੁੰਦੀ (ਹੈ, ਇਵੇਂ ਹੀ ਪਾਤ-ਸ਼ਾਹ ਤੇ ਵਜ਼ੀਰ ਦੀਆਂ ਦੇਹਾਂ ਰੂਪੀ) ਦੋਹਾਂ ਖਾਨਿਆਂ ਵਿਚ ਇਕੋ (ਹੀ ਸਲਾਹਰੂਪੀ) ਵਸਤੂ ਹੈ। (੯) (ਹੋਰ) ਜਿਵੇਂ ਵੀਹਾਂ ਇਕੀਆਂ (ਵਿਚਦੂਆ ਇਕੋ ਹੈ, ਅਤੇ ਅਨੇਕਾਂ ਗੰਨਿਆਂ (ਵਿਚ) ਰਸ ('ਇਕੋ ਹੈ)।

ਭਾਵ–ਅਰਥ ਦੇ ਵਿਚ ਹੀ ਸਪਸ਼ਟ ਕਰ ਦਿਤਾ ਹੈ।

## ਰਸੀਏ ਤੇ ਰਸ ਹੀਣੇ–ਗਿਆਨੀ

੧ ਚਾਕਰ ਅਮਲੀ ਸੂਫੀਆਂ ਪਾਤਿਸ਼ਾਹ ਦੀ ਚਉਕੀ ਆਏ।
੨ ਹਾਜ਼ਰ ਹਾਜ਼ਰਾਂ ਲਿਖੀਅਨ ਗੈਰ ਹਾਜ਼ਰਾਂ ਹਾਜ਼ਰ ਲਾਏ।
੩ ਲਾਇਕ ਦੇ ਵੀਚਾਰਕੈ ਵਿਰਲੇ ਮਜਲਸ ਵਿਚ ਸਦਾਏ।
੪ ਪਾਤਿਸ਼ਾਹ ਹੁਸ਼ਿਆਰ ਮਸਤ ਖੁਸ਼ ਫਹਮੀ ਦੋਵੈ ਪਰਚਾਏ।
੫ ਦੇਨ ਪਿਆਲੇ ਅਮਲੀਆਂ ਸੂਫੀ ਸਭ ਪਿਆਵਣ ਲਾਏ।
੬ ਮਤਵਾਲੇ ਅਮਲੀ ਹੂਏ ਪੀ ਪੀ ਚੜ੍ਹੇ ਸਹਿਜ ਘਰ ਆਏ।
੭ ਸੂਫੀ ਮਾਰਨ ਟੱਕਰਾਂ ਪੂਜ ਨਿਵਾਜੇ ਸੀਸ ਨਿਵਾਏ।
੮ ਵੇਦ ਕਿਤਾਬ ਅਜ਼ਾਬ ਵਿਚ ਕਰਕਰ ਖੁਦੀ ਬਹਸ ਬਹਸਾਏ।
੯ ਗੁਰਮੁਖਿ ਸੁਖ ਫਲ਼ ਵਿਰਲਾ ਪਾਏ॥ ੮ ॥

ਅਰਥ–[੧] (ਪਰੇਮ ਪਿਆਲੇ ਦੇ ਰਸੀਏ) ਅਮਲੀ (ਤੇ ਪਰੇਮ ਤੋਂ ਹੀਣੇ) ਸੂਫੀ (ਦੋਵੇਂ) ਨੌਕਰ ਵਾਹਿਗੁਰੂ ਪਾਤਿਸ਼ਾਹ ਦੀ ਚੌਕੀ (ਭਰਨ)ਆਏ ਹਨ। [੨] ਹਾਜ਼ਰਾਂ ਨੂੰ ਹਾਜ਼ਰ ਲਿਖੀਦਾ ਹੈ, ਅਤੇ ਗੈਰ ਹਾਜਰਾਂ ਦੀ ਗੈਰ ਹਾਜ਼ਰੀ ਲਾਈ ਜਾਂਦੀ ਹੈ (ਭਾਵ ਸਨਮੁਖ ਹਾਜਰ ਤੇ ਬੇਮੁਖ ਗੈਰਹਾ ਜਰਲਿਖੀਦੇ ਹਨ) (੩)(ਉਨਾਂਸਨਮੁਖਾਂ ਵਿਚੋਂ ਜੋ) ਲਾਇਕ (ਹਨ, ਉਹ) ਵਿਰਲੇ ਹੀ ਵਿਚਾਰਕੇ ਦਰਬਾਰ ਵਿਚ ਸਦਾਏ ਗਏ ਹਨ (ਭਾਵ ਸਨਮੁਖਾ ਵਿਚੋਂ ਗੁਰਮੁਖ ਦਰਗਾਹ ਵਿਚ ਮਾਨ ਪਾਉਂਦੇ ਹਨ)। [੪] (ਵਾਹਿਗੁਰੂ) ਪਾਤਸ਼ਾਹ ਹੁਸ਼ਿਆਰ (ਹੈ, ਜਿਸਨੇ) ਮਸਤ (ਤੇ) ਅਕਲ ਦੇ ਧਨੀ ਦੋਹਾਂ ਨੂੰ ਪਰਚਾਇਆ ਹੋਇਆ ਹੈ (ਭਾਵ ਦੋਹਾਂ ਨੂੰ ਪਰੇਮ ਪਿਆਲੇ ਵਿਚ ਲਾਇਆ

ਦੇ)। [੫] ਅਮਲੀਆਂ (ਨੂੰ ਪਰੇਮ ਦਾ) ਪਿਆਲਾ ਦਿਤਾ ਹੈ ਅਤੇ ਸਾਰੇ ਸੋਫੀਆਂ ਨੂੰ (ਉਸ ਪਿਆਲੇ ਦੇ) ਪਿਆਉਣ ਵਿਚ ਲਾਇਆ ਹੈ (ਭਾਵ ਪ੍ਰੇਮ ਦੀਆਂ ਕਥਾ ਕਰ ਕਰਕੇ ਪ੍ਰੇਮੀਆਂ ਨੂੰ ਅਨੰਦ ਦੇਂਦੇ ਹਨ) [੬] ਅਮਲੀ (ਤਾਂ ਪ੍ਰੇਮ ਪਿਆਲੇ ਨੂੰ) ਪੀ ਪੀਕੇ ਮਤਵਾਲੇ ਹੋਏ ਹਨ ਅਤੇ ਆਤਮ ਘਰ ਵਿਚ ਜਾ ਚੜ੍ਹੇ ਹਨ। [੭] (ਅਤੇ ਜੋ ਪ੍ਰੇਮ ਤੋਂ ਹੀਣੇ ਹਨ, ਉਹ) ਸੋਫੀ ਪੂਜਾ ਤੇ ਨਿਵਾਜ ਕਰਨ ਅਤੇ ਸਿਰ ਨਿਵਾਉਣ ਵਿਚ ਹੀ ਟੱਕਰਾਂ ਮਾਰਦੇ ਹਨ। (੮) ਵੇਦਾਂ ਕਤੇਬਾਂ (ਦੇ ਕਰਮ) ਕਰਨ (ਦੇ) ਦੁਖਾਂ ਵਿਚ (ਰਹਿਕੇ ਤੇ) ਖੁਦੀ ਕਰਕੇ ਝਗੜਿਆਂ ਵਿਚ ਝਗੜਦੇ ਹਨ। [੯] (ਕੋਈ) ਵਿਰਲਾ ਗੁਰਮੁਖ ਹੀ ਸੁਖਫਲ ਨੂੰ ਪਾਉਂਦਾ ਹੈ॥ ੮॥

ਭਾਵ—ਵਕਤਿਆਂ ਵਿਚੋਂ ਵਿਰਲਾ ਹੀ ਆਤਮ ਅਨੰਦ ਪ੍ਰਾਪਤ ਕਰਦਾ ਹੈ, ਅਤੇ ਸਰੋਤੇ ਪ੍ਰੇਮਨਾਲ ਪ੍ਰੇਮ ਦੀਆਂ ਕਥਾਂ ਸੁਣਕੇ ਮੰਜ਼ਲ ਨੂੰ ਛੇਤੀ ਪਾ ਜਾਂਦੇ ਹਨ।

## ਰਸੀਏ ਦਾਤ ਕਰਦੇ ਅਤੇ ਰਸ ਹੀਣੇ ਨਾਹ ਕਰਦੇ ਹਨ

੧ ਬਹੈ ਝਰੋਖੈ ਪਾਤਿਸ਼ਾਹ ਖਿੜਕੀ ਖੋਲ ਦੀਵਾਨ ਲਗਾਵੈ।
੨ ਅੰਦਰ ਚਉਕੀ ਮਹਲ ਦੀ ਬਾਹਰ ਮਰਦਾਨਾ ਮਿਲ ਆਵੈ।
੩ ਪੀਐ ਪਿਆਲਾ ਪਾਤਿਸ਼ਾਹੁ ਅੰਦਰ ਖਾਸਾ ਮਹਲ ਪਿਲਾਵੈ।
੪ ਦੇਵਨ ਅਮਲੀ ਸੂਫੀਆਂ ਅੱਵਲ ਦੋਮ ਦੇਖ ਦਿਖਲਾਵੈ।
੫ ਕਰੇ ਮਨਾਹ ਸ਼ਰਾਬ ਦੀ ਪੀਐ ਆਪ ਨ ਹੋਰ ਸੁਖਾਵੈ।
੬ ਉਲਸ ਪਿਆਲਾ ਮਿਹਰ ਕਰ ਵਿਰਲੇ ਦੇ ਨ ਪਛੋਤਾਵੈ।
੭ ਕਿਹੁ ਨ ਵਸਾਵੈ ਕਿਹੈ ਦਾ ਗੁਨਹ ਕਰਾਇ ਹੁਕਮ ਬਖਸਾਵੈ।
੮ ਹੋਰ ਨ ਜਾਣੈ ਪਿਰਮ ਰਸ ਜਾਣੈ ਆਪ ਕੈ ਕਿਸੈ ਜਣਾਵੈ।
੯ ਵਿਰਲੇ ਗੁਰਮੁਖਿ ਅਲਖ ਲਖਾਵੈ॥ ੯॥

ਮਰਦਾਨਾ = ਆਦਮੀ। ਉਲਸ = ਸੀਤ ਪ੍ਰਸਾਦਿ।

ਅਰਥ—[੧] (ਸਤਿਗੁਰੂ) ਪਾਤਸ਼ਾਹ (ਸਤਿਸੰਗ ਦੇ) ਝਰੋਖੇ (ਵਿਚ) ਬਹਿਕੇ (ਜੋਹਬਾ ਰੂਪੀ) ਖਿੜਕੀ ਖੋਹਲਕੇ ਦੀਵਾਨ ਲਾਉਂਦੇ (ਹਨ, ਭਾਵ ਉਪਦੇਸ਼ ਕਰਦੇ ਹਨ)। (੨) (ਜਿਸ ਸਤਿਸੰਗ ਵਿਚ) ਮਹਿਲ ਦੀ ਅੰਦਰਲੀ ਚੌਂਕੀ ਵਾਲੇ ਗੁਰਮੁਖ ਤੇ) ਬਾਹਰਲੀ (ਚੌਕੀ ਵਾਲੇ ਜਗਿਆਸੂ) ਮਰਦ ਮਿਲਕੇ ਆਉਂਦੇ ਹਨ। [੩](ਉਥੇ ਸਤਿਗੁਰੂ) ਪਾਤਿਸ਼ਾਹ (ਆਪ ਪ੍ਰੇਮ ਦਾ) ਪਿਆਲਾ ਪੀਂਦਾ ਹੈ, ਅਤੇ ਮਹਲ (ਦੇ) ਅੰਦਰਲੇ ਖਾਸ ਸੇਵਕਾਂ (ਗੁਰਮੁਖਾਂ) ਨੂੰ ਪਿਲਾਉਂਦਾ ਹੈ [੪] (ਫਿਰ ਉਹ ਗੁਰਮੁਖ) ਅਮਲੀ ਸੂਫੀਆਂ ਨੂੰ ਪਿਆਲਾ ਦੇਵਣ (ਲਈ) ਪੈਹਲੇ ਦੂਜੇ (ਦਰਜੇ ਦਾ) ਦੇਖਦੇ ਦਿਖਾਉਂਦੇ ਹਨ। [੫] (ਪਰ ਉਹ ਸੂਫੀ ਪ੍ਰੇਮ ਰੂਪੀ) ਸ਼ਰਾਬ (ਪੀਣ) ਦੀ ਨਾਹ ਹੀ

ਕਰਦਾ (ਹੈ, ਇਸ ਲਈ) ਨਾ ਉਹ ਆਪ ਪੀਂਦਾ ਹੈ, ਅਤੇ ਨਾਂ (ਉਸਨੂੰ) ਹੋਰ (ਕੋਈ ਪੀਣ ਵਾਲਾ) ਸੁਖ ਉਂਦਾ ਹੈ। [੬] (ਪਰ ਗੁਰੂ ਆਪਣਾ) ਜੂਠਾ ਪਿਆਲਾ (ਕਿਸੇ ਵਿਰਲੇ) ਨੂੰ ਕ੍ਰਿਪਾ ਕਰਕੇ ਦੇਂਦੇ ਹਨ (ਪਰ ਜੇਕਰ ਕੋਈ) ਨਾ (ਲਵੇ ਤਾਂ) ਪਛ ਤਾਉਂਦੇ ਨਹੀਂ (ਹਨ)। [੭] (ਕਿਉਂਕਿ ਜਾਣਦੇ ਹਨ ਕਿ) ਕਿਸੇ ਦਾ ਵਸ ਨਹੀਂ ਹੈ, ਕਿਸੇ ਦਾ ਗੁਨਾਹ (ਹੀ ਨਾਂਹ) ਕਰਾਉਂਦਾ ਹੈ, (ਜੇਕਰ ਵਾਹਿਗੁਰੂ) ਹੁਕਮ (ਦੇਕੇ ਇਨਾਂ ਦਾ ਗੁਨਾਹ) ਬਖਸ਼ੇ (ਤਾਂ ਲੈਣਗੇ)। [੮] ਪ੍ਰੇਮਰਸ ਨੂੰ ਹੋਰ ਕੋਈ ਨਹੀਂ ਜਾਨਦਾ (ਗੁਰੂ ਜੀ)ਆਪ ਜਾਣਦੇ (ਹਨ) ਜਾਂ ਜਿਸਨੂੰ ਜਣਾਉਂਦੇ(ਹਨ,ਉਹ ਜਾਣਦਾ ਹੈ)। [੯] ਵਿਰਲੇ ਗੁਰਮੁਖ (ਹੀ) ਅਲਖ ਨੂੰ ਲਖਦੇ ਹਨ ॥ ੯ ॥

ਭਾਵ—"ਦਾਤ ਜੋਤਿ ਖਸਮੈ ਵਡਿਆਈ" ਇਲਾਹੀ ਦਾਤ ਨਿਰੰਕਾਰ ਜਿਸਨੂੰ ਬਖਸ਼ਦਾ ਹੈ, ਉਸੇ ਨੂੰ ਮਿਲਦੀ ਹੈ, ਹੋਰ ਕੋਈ ਅਪਨੇ ਆਪ ਨਹੀਂ ਲੈ ਸਕਦਾ।

## ਦੋਵੇਂ ਹੀ ਪ੍ਰੇਮ ਤੋਂ ਖਾਲੀ ਹਨ

੧ ਵੇਦ ਕਤੇਬ ਵਖਾਣਦੇ ਸੂਫੀ ਹਿੰਦੂ ਮੁਸਲਮਾਣਾ।
੨ ਮੁਸਲਮਾਣ ਖੁਦਾਇ ਦੇ ਹਿੰਦੂ ਹਰਿ ਪਰਮੇਸਰ ਭਾਣਾ।
੩ ਕਲਮਾਂ ਸੁੰਨਤ ਸਿਦਕ ਧਰ ਪਾਇ ਜਨੇਊ ਤਿਲਕ ਸੁਭਾਣਾ।
੪ ਮੱਕਾ ਮੁਸਲਮਾਨ ਦਾ ਗੰਗ ਬਨਾਰਸ ਦਾ ਹਿੰਦਵਾਣਾ।
੫ ਰੋਜ਼ੇ ਰੱਖ ਨਿਮਾਜ਼ ਕਰ ਪੂਜਾ ਵਰਤ ਅੰਦਰ ਹੈਰਾਣਾ।
੬ ਚਾਰ ਮਜ਼ਹਬ ਚਾਰਵਰਨ ਛਿਅ ਘਰ ਗੁਰੁ ਉਪਦੇਸ ਵਖਾਣਾ।
੭ ਮੁਸਲਮਾਨ ਮੁਰੀਦ ਪੀਰ ਗੁਰ ਸਿੱਖੀ ਹਿੰਦੂ ਲੋਭਾਣਾ।
੮ ਹਿੰਦੂ ਦਸ ਅਵਤਾਰ ਕਰ ਮੁਸਲਮਾਣ ਇਕ ਰਹਿਮਾਣਾ।
੯ ਖਿੰਜੋ ਤਾਣ ਕਰੇਨਿ ਧਿਙਾਣਾ ॥ ੧੦ ॥

ਅਰਥ—(੧) ਹਿੰਦੂ ਵੇਦਾਂ (ਤੇ) ਮੁਸਲਮਾਨ ਕਤੇਬਾਂ (ਨੂੰ) ਪੜ੍ਹਦੇ ਹਨ। (ਪਰ ਦੋਵੇਂ ਹੀ ਪਰੇਮ ਤੋਂ) ਖਾਲੀ ਹਨ। (੨) ਮੁਸਲਮਾਨ ਖੁਦਾਇ (ਆਖਦੇਹਨ) (ਅਤੇ) ਹਿੰਦੂਆਂ (ਨੂੰ) ਹਰੀ ਪ੍ਰਮੇਸ਼ਰ (ਆਖਣਾ ਹੀ) ਭਾਉਂਦਾ ਹੈ। (੩) (ਮੁਸਲਮਾਨਾਂ ਨੇ) ਕਲਮਾਂ (ਪੜ੍ਹਨ ਤੇ) ਸੁੰਨਤ(ਕਰਾਉਣ ਵਿਚ ਹੀ)ਸਿਦਕ ਧਾਰਿਆ (ਹੈ,ਅਤੇ ਹਿੰਦੂਆਂ ਨੂੰ) ਜਨੇਊ ਪਉਣਾ (ਤੇ) ਤਿਲਕ (ਲਾਉਣਾ ਹੀ) ਸੁਖਾਉਂਦਾ ਹੈ। (੪) ਮੁਸਲਮਾਨਾਂ ਦਾ (ਮੰਨਿਆਂ ਹੋਇਆ ਪਵਿਤਰ ਸਥਾਨ) ਮੱਕਾ (ਹੈ, ਅਤੇ) ਹਿੰਦੂਆਂ ਦਾ (ਮੰਨਿਆਂ ਹੋਇਆ ਪਵਿਤਰ ਸਥਾਨ) ਗੰਗਾ (ਤੇ) ਕਾਂਸ਼ੀ ਹੈ। (੫) (ਮੁਸਲਮਾਨ ਰੋਜੇ ਰਖਦੇ (ਤੇ) ਨਿਵਾਜ਼ਾਂ (ਗੁਜਾਰਨੀਆਂ) ਕਰਦੇ (ਹਨ, ਅਤੇ ਹਿੰਦੂ) ਪੂਜਾ (ਤੇ)ਵਰਤਾਂ ਅੰਦਰ ਹੀ ਹੈਰਾਨ (ਹੁੰਦੇ ਹਨ)। (੬) (ਮੁਸਲਮਾਨਾਂ ਦੇ) ਚਾਰਮਜ਼ਬ (ਹਨ, ਅਤੇ) ਹਿੰਦੂਆਂ

ਦੇ ਚਾਰ ਵਰਨ (ਤੇ) ਛੇ ਦਰਸਨਾਂ ਦੇ ਗੁਰੂ (ਭੀ ਵੱਖੋ ਵਖਰਾ ਹੀ)ਉਪਦੇਸ਼ਸੁਣਾਉਂਦੇ ਹਨ। (੭) ਮੁਸਲਮਾਨ ਪੀਰੀ ਮੁਰੀਦੀ (ਵਿਚ ਫਸੇ ਹੋਏ ਹਨ, ਅਤੇ) ਹਿੰਦੂ ਗੁਰੂ ਚੇਲੇ (ਦੀ ਪੱਧਤ ਦੇ) ਲੋਭੀ ਹਨ। (੮) ਹਿੰਦੂ ਦਸਾਂ ਅਵਤਾਰਾਂ (ਨੂੰ ਮੰਨਣਾ) ਕਰਦੇ (ਹਨ, ਪਰ) ਮੁਸਲਮਾਨ ਇਕੋ ਹੀ ਖੁਦਾ (ਨੂੰ ਮੰਨਦੇ ਹਨ)। (੯) (ਅਸਲ ਵਿਚ ਦੋਵੇਂ ਹੀ) ਧਿੰਙੋਜੋਰੀ ਦੀ ਖਿੱਚੋਤਾਣ ਕਰਦੇ ਹਨ॥ ੧੦॥

ਭਾਵ—"ਹਿੰਦੂ ਅੰਨਾ ਤੁਰਕੂ ਕਾਨਾ" ਹੋਰਤਾਂ ਸਭਨਾਂ ਗਲਾਂਵਿਚ ਦੋਵੇਂਇਕੋ ਜੇਹੇ ਹਨ, ਪਰ ਮੰਨਤਾ ਵਿਚ ਹਿੰਦੂ ਇਕ ਤੋਂ ਹਟਕੇ ਅਨੇਕਾਂ ਨੂੰ ਰਬ ਰੂਪ ਕਰਕੇ ਪੂਜਦੇ ਤੇ ਮੁਸਲਮਾਨ ਇਕੋ ਨੂੰ ਇਕ ਕਰਕੇ ਜਾਨਦੇ ਹਨ।

## ਖਾਸ ਅਮਲੀਆਂ ਦੀ ਦਸ਼ਾ

**੧ ਅਮਲੀ ਖਾਸੈ ਮਜਲਸੀ ਪਰਮ ਪਿਆਲਾ ਅਲਖ ਲਖਾਯਾ।**
**੨ ਮਾਲਾ ਤਸਬੀ ਤੋੜਕੈ ਜਿਉਂ ਸਉ ਤਿਵੈ ਅਠੋਤਰ ਲਾਯਾ।**
**੩ ਮੇਰ ਇਮਾਮ ਰਲਾਇਕੈ ਰਾਮ ਰਹੀਮ ਨ ਨਾਉ ਗਣਾਯਾ।**
**੪ ਦੁਇ ਮਿਲ ਇਕ ਵਜੂਦ ਹੁਇ ਚਉਪੜ ਸਾਰੀ ਜੋੜ ਜੁੜਾਯਾ।**
**੫ ਸਿਵ ਸਕਤੀ ਨੋ ਲੰਘਕੈ ਪਿਰਮ ਪਿਆਲੇ ਨਿਜ ਘਰਆਯਾ।**
**੬ ਰਾਜਸ ਤਾਮਸ ਸਾਂਤਕੋ ਤੀਨੋ ਲੰਘ ਚਉਥਾ ਪਦ ਪਾਯਾ।**
**੭ ਗੁਰ ਗੋਬਿੰਦ ਖੁਦਾਇ ਪੀਰ ਗੁਰ ਸਿਖ ਪੀਰ ਮੁਰੀਦ ਲਖਾਯਾ।**
**੮ ਸਚੁ ਸਬਦ ਪਰਗਾਸ ਕਰ ਸਬਦ ਸੁਰਤਿ ਸਚ ਮੇਲਮਿਲਾਯਾ।**
**੯ ਸੱਚਾ ਪਾਤਸ਼ਾਹੁ ਸਚੁ ਭਾਯਾ॥ ੧੧॥**

ਅਰਥ—(੧) (ਵਾਹਿਗੁਰੂ ਦੀ) ਖਾਸ ਮਜਲਸ ਦੇ ਅਮਲੀਆਂ ਨੇ ਪ੍ਰੇਮ ਦਾ ਪਿਆਲਾ (ਪੀਕੇ) ਅਲਖ ਨੂੰ ਲਖ ਲਿਆ ਹੈ। (੨) (ਅਤੇ ਹਿੰਦੂਆਂ ਦੀ)ਮਾਲਾ(ਤੇ ਮੁਸਲਮਾਨਾਂ ਦੀ) ਤਸਬੀ ਤੋੜਕੇ, ਜਿਵੇਂ(ਮੁਸਲਮਾਨਾਂ ਦੀ ਤਸਬੀਦੇ) ਸੌ (ਮਣਕਿਆਂ ਨੂੰ ਛਡਿਆ ਸੀ) ਤਿਵੇਂ (ਹੀ ਹਿੰਦੂਆਂ ਦੀ ਮਾਲਾ ਦੇ) ਅਠਾਂ ਉਤੇ ਸੌ (ਮਣਕਿਆਂ ਨੂੰ ਮਨ ਤੋਂ) ਲਾਹਿਆ ਹੈ। (੩) ਹਿੰਦੂਆਂ ਦੀ ਮਾਲਾ ਦੇ ਸਿਰੋਮਣੀ ਮਣਕੇ) ਸਮੇਰ (ਤੇ ਮੁਸਲਮਾਨਾਂ ਦੀ ਤਸਬੀ ਦੇ) ਇਮਾਮ (ਨੂੰ ਘੱਟੇ ਵਿਚ) ਰਲਾਕੇ ਰਾਮ ਰਹੀਮ (ਦਾ ਉਹਨਾਂ ਨੇ) ਨਾਮ ਭੀ ਨਹੀਂ ਗਿਣਿਆਂ ਹੈ। (੪)(ਅਤੇ ਜਾਣਿਆਂ ਹੈਕਿ)ਦੋਹਾਂ(ਵਿਚ) ਮਿਲਿਆ (ਹੋਇਆ ਜਾਨਨ ਕਰਕੇ ਹੀ)ਇਕ(ਵਾਹਿਗੁਰੂ) (ਦਾ) ਸਰੀਰ (ਹੋਕੇ ਨਾਸ ਨਹੀਂ) ਹੋਈਦਾ (ਹੈ ਜਿਵੇਂ) ਚੌਪੜ ਦੀ ਨਰਦ (ਦਾ) ਜੋੜਾ ਜੁੜਿਆ (ਹੋਇਆ ਨਾਸ ਨਹੀਂ ਹੁੰਦਾ ਹੈ)। (੫) ਈਸ਼੍ਵਰ ਤੇ ਮਾਇਆ ਤੋਂ ਲੰਘਕੇ ਪ੍ਰੇਮ ਦਾ ਪਿਆਲਾ (ਪੀਕੇ) ਆਪਣੇ ਸ੍ਵਰੂਪ ਵਿਚ ਅਚਲ ਹੋਇਆ ਹੈ। (੬) ਰਜੋ, ਤਮੋ ਤੇ ਸਤੋ ਤਿੰਨਾਂ ਗੁਣਾਂ ਨੂੰ

ਲੰਘਕੇ(ਉਸਨੇ) ਚੌਥਾ ਪਦ ਪਾਇਆ ਹੈ। (੭) ਗੁਰੂ (ਨੂੰ) ਗੋਬਿੰਦ (ਤੇ)ਖੁਦਾਇ(ਨੂੰ) ਪੀਰ (ਰੂਪ ਅਤੇ ਗੁਰ ਚੇਲੇ ਤੇ) ਪੀਰ ਮੁਰੀਦ (ਦੀ ਪਧੱਤੀ ਨੂੰ ਇਕੋ ਜੇਹਾ) ਜਾਣਦੇ ਹਨ। (੮) ਸਚੇ ਸਬਦ ਦਾ ਪ੍ਰਕਾਸ ਕਰਦੇ (ਤੇ) ਸਬਦ (ਵਿਚ) ਸੁਰਤ (ਲਾਕੇ) ਸਚ (ਵਿਚ) ਸਚ (ਰੂਪ ਹੋਕੇ) ਮਿਲ ਜਾਂਦੇ ਹਨ। (੯) (ਅਤੇ ਉਹਨਾਂ ਨੂੰ) ਸਚੇ ਪਾਤਸ਼ਾਹ (ਦਾ) ਨਿਸਚਾ ਹੀ ਭਾਇਆ ਹੈ॥ ੧੧॥

ਭਾਵ—"ਦੋਹਾਂ ਤੇ ਗਿਆਨੀ ਸਿਆਣਾ" ਤੁਕਦਾਹੀ ਵਿਸਥਾਰ ਕੀਤਾ ਹੈ।

## ਸਤਿਗੁਰੂ ਸਾਧ ਸੰਗਤ ਵਿਚ ਵਿਆਪਕ ਹੈ

੧ ਪਾਰਬ੍ਰਹਮ ਪੂਰਨ ਬ੍ਰਹਮ ਸਤਿਗੁਰੁ ਸਾਧ ਸੰਗਤਿ ਵਿਚ ਵੱਸੈ।
੨ ਸਬਦ ਸੁਰਤਿ ਆਰਾਧੀਐ ਭਾਇ ਭਗਤਿ ਭੈ ਸਹਜ ਵਿਗੱਸੈ।
੩ ਨਾ ਓਹ ਮਰੈ ਨ ਸੋਗ ਹੋਇ ਦੇਂਦਾ ਰਹੈ ਨ ਭੋਗ ਵਿਣੱਸੈ।
੪ ਗੁਰੂ ਸਮਾਣਾ ਆਖੀਅਹਿ ਸਾਧ ਸੰਗਤਿ ਅਬਿਨਾਸੀ ਹੱਸੈ।
੫ ਛਿਅਵੀਂ ਪੀੜੀ ਗੁਰੂ ਦੀ ਗੁਰੁ ਸਿੱਖਾਂ ਪੀੜੀ ਕੋ ਦੱਸੈ।
੬ ਸੱਚ ਨਾਉ ਸੱਚ ਦਰਸ਼ਨੋਂ ਸਚ ਖੰਡ ਸਤਿਸੰਗ ਸਰੱਸੈ।
੭ ਪਿਰਮ ਪਿਆਲਾ ਸਾਧ ਸੰਗਿ ਭਗਤਿ ਵਛਲ ਪਾਰਸ ਪਰੱਸੈ।
੮ ਨਿਰੰਕਾਰ ਅਕਾਰ ਕਰ ਹੋਇ ਅਕਾਲ ਅਜੋਨੀ ਜੱਸੈ।
੯ ਸੱਚਾ ਸੱਚ ਕਸਉਟੀ ਕੱਸੈ॥ ੧੨॥

ਅਰਥ—[੧] ਨਿਰਗੁਣ ਵਾਹਿਗੁਰੂ ਸਰਗੁਣ ਰੂਪ ਸਤਿਗੁਰੂ (ਜੀ ਹੋਕੇ) ਸਾਧ ਸੰਗਤਿ ਵਿਚ ਵਸਦਾ ਹੈ। (੨) (ਗੁਰਾਂ ਦੇ) ਉਪਦੇਸ਼ (ਵਿਚ) ਸੁਰਤ (ਲਾਕੇ) ਭੈ (ਨਾਲ) ਪਰੇਮਾ ਭਗਤੀ (ਦਵਾਰਾ ਉਨਾਂ ਨੂੰ) ਅਰਾਧੀਏ (ਤਾਂ) ਸਹਜੇ (ਹੀ,ਅਨੰਦ ਹੁੰਦਾ ਹੈ। [੩] ਓਹ (ਗੁਰੂ) ਮਰਦਾ ਨਹੀਂ, (ਤੇ ਸਿਖਾਂ ਨੂੰ) ਸੋਗ ਨਹੀਂ ਹੁੰਦਾ, (ਸਦਾ ਹੀ) ਦੇਂਦਾ ਰਹਿੰਦਾ ਹੈ, (ਅਤੇ ਉਸਦੇ ਦਿੱਤੇ) ਭੋਗ ਨਾਸ ਨਹੀਂ ਹੁੰਦੇ। [੪] (ਲੋਕੀ ਤਾਂ) ਆਖਦੇ (ਹਨ, ਕਿ) ਗੁਰੂ (ਜੋਤੀ ਜੋਤ) ਸਮਾ ਗਿਆ ਹੈ, (ਪਰ) ਅਬਨਾਸੀ (ਗੁਰੂ) ਸਾਧ ਸੰਗਤਿ (ਦੇ ਵਿਚ) ਅਨੰਦ ਕਰਦਾ ਹੈ। (੫) ਗੁਰੂ ਦੀ (ਤਾਂ) ਛੇਵੀਂ ਪੀੜੀ (ਗੁਰੂ ਹਰਿਗੋਬਿੰਦ ਸਾਹਿਬ ਜੀ) ਹੈ, ਪਰ ਗੁਰ ਸਿਖਾਂ ਦੀ ਪੀੜੀ (ਭੀ) ਕੋਈ ਦਸੇਗਾ? (ਭਾਵ ਗੁਰੂ ਸਿੱਖੀ ਦੀ ਪੁਸ਼ਤ ਦਾ ਪਤਾ ਹੀ ਨਹੀਂ ਲਗਦਾ ਕਿਉਂਕਿ ਬੇਅੰਤ ਸਿਖੀ ਹੈ)। [੬] (ਕਿਉਂਕਿ) ਸਿਖੀ ਪੰਥ ਵਿਚ (ਆਕੇ) ਸੱਚਾ ਨਾਮ (ਜਪ ਦਿਆਂ ਹੋਇਆਂ) ਸਤਿਸੰਗ (ਰੂਪੀ) ਸਚਖੰਡ (ਦਾ) ਅਨੰਦ ਗਿਣਤੀ ਤੋਂ ਬਾਹਰ (ਹੈ, ਇਸਲਈ ਗੁਰ ਸਿਖੀ ਦੀ ਪੀੜੀ ਨਹੀਂ ਦਸੀ ਜਾਂਦੀ)। [੭] ਸਾਧ ਸੰਗਤ (ਵਿਚੋਂ) ਪੇਮ ਦਾ ਪਿਆਲਾ (ਪੀਨ ਵਾਲੇ ਨੂੰ) ਭਗਤਾਂ (ਦਾ) ਪਿਆਰਾ ਪਾਰਸ (ਰੂਪ ਵਾਹਿ

ਗੁਰੂ) ਪਰਸਦਾ ਹੈ। [੮] ਨਿਰੰਕਾਰ ਵਾਹਿਗੁਰੂ ਅਕਾਰ ਵਾਲਾ ਗੁਰੂ ਹੋਕੇ (ਸਤਿ ਸੰਗਤਿ ਵਿਚ) ਅਕਾਲ ਅਜੋਨੀ (ਦਾ) ਜਸ ਕਰਦਾ ਹੈ। [੯] (ਅਤੇ) ਸੱਚਾ (ਗੁਰੂ ਜਗਿਆਸੂ ਨੂੰ) ਸਚ (ਦੀ) ਕਸੌਟੀ (ਉਤੇ) ਕਸ ਲਾਉਂਦਾ ਹੈ॥ ੧੨ ॥

ਭਾਵ–"ਨ ਉਹ ਮਰੈ ਨ ਹੋਵੈ ਸੋਗ ॥ ਦੇਦਾ ਰਹੈ ਨ ਚੂਕੈ ਭੋਗ" ਇਸੇ ਤੁਕ ਦੇ ਭਾਵ ਨੂੰ ਸਪਸ਼ਟ ਕੀਤਾ ਹੈ ਅੰਤ ਵਿਚ ਦਸਿਆ:–"ਬਾਬਾ ਮੜੀ ਨਰੋਰ, ਗੁਰ ਅੰਗਦ ਕੇ ਹੀਏ ਮੈ ॥ ਪੁਨ ਸਤਿਸੰਗਤ ਬੀਚ, ਨਿਸ ਦਿਨ ਵਾਸਾ ਕਰਤ ਹੈ ॥"

## ਸਤਿਸੰਗ ਸਚ ਖੰਡ ਹੈ

੧ ਓਅੰਕਾਰ ਅਕਾਰ ਕਰ ਤ੍ਰੈ ਗੁਣ ਪੰਜ ਤੱਤ ਉਪਜਾਯਾ।
੨ ਬ੍ਰਹਮਾ ਬਿਸਨੁ ਮਹੇਸ ਸਾਜ ਦਸ ਅਵਤਾਰ ਚਲਿਤ ਵਰਤਾਯਾ।
੩ ਛਿਅ ਰੁਤਿ ਬਾਰਹ ਮਾਹ ਕਰ ਸੱਤਵਾਰ ਸੰਸਾਰ ਉਪਾਯਾ।
੪ ਜਨਮ ਮਰਨ ਦੇ ਲੇਖ ਲਿਖ ਸਾਸਤ੍ਰ ਵੇਦ ਪੁਰਾਨ ਸੁਣਾਯਾ।
੫ ਸਾਧ ਸੰਗਤਿ ਦਾ ਆਦ ਅੰਤ ਥਿਤ ਵਾਰ ਨ ਮਾਹਿ ਲਖਾਯਾ।
੬ ਸਾਧ ਸੰਗਤਿ ਸਚ ਖੰਡ ਹੈ ਨਿਰੰਕਾਰ ਗੁਰ ਸਬਦੁ ਵਸਾਯਾ।
੭ ਬ੍ਰਿਖਹੁੰ ਫਲ ਫਲ ਤੇ ਬ੍ਰਿਖ ਅਕਲ ਕਲਾ ਕਰ ਅਲਖ ਲਖਾਯਾ।
੮ ਆਦਿ ਪੁਰਖ ਆਦੇਸ ਕਰ ਆਦਿ ਪੁਰਖ ਆਦੇਸ ਕਰਾਯਾ।
੯ ਪੁਰਖ ਪੁਰਾਤਨ ਸਤਿਗੁਰੂ ਓਤ ਪੋਤ ਇਕ ਸੂਤ੍ਰ ਬਣਾਯਾ।
੧੦ ਵਿਸਮਾਦੇ ਵਿਸਮਾਦ ਮਿਲਾਯਾ॥ ੧੩ ॥

ਆਦਿ ਪੁਰਖ = ਵਾਹਿਗੁਰੂ। ਪੁਰਖ ਪੁਰਾਤਨ = ਵਾਹਿਗੁਰੂ

ਅਰਥ–(੧) ਓਅੰਕਾਰ ਵਾਹਿਗੁਰੂ (ਨੇ ਫੁਰਨੇ ਦਾ) ਅਕਾਰ ਕਰਕੇ ਤਿੰਨ ਗੁਣ (ਤੇ) ਪੰਜਾਂ ਤੱਤਾਂ ਨੂੰ ਪੈਦਾ ਕੀਤਾ ਹੈ। [੨] ਬ੍ਰਹਮਾਂ, ਵਿਸ਼ਨ ਤੇ ਸ਼ਿਵਜੀ ਬਣਾਕੇ ਦਸਾਂ ਅਵਤਾਰਾਂ ਦਾ ਚਲਿਤ੍ਰ ਵਰਤਾਇਆ ਹੈ। (੩) ਛੇ ਰੁਤਾਂ, ਬਾਰਾਂ ਮਹੀਨੇ ਬਨਾਏ (ਹਨ, ਅਤੇ) ਸੰਸਾਰ (ਵਿਚ) ਸੱਤਾਂ ਵਾਰਾਂ ਨੂੰ ਪੈਦਾ ਕੀਤਾ ਹੈ। [੪] (ਪੰਡਤਾਂ ਨੇ) ਵੇਦ ਪੁਰਾਨਾਂ (ਵਿਚ) ਜਨਮ ਮਰਨ ਦੇ ਲੇਖ ਲਿਖਕੇ (ਜੀਵਾਂ ਨੂੰ) ਸੁਣਾਏ ਹਨ। [੫] (ਪਰ ਸਾਧ ਸੰਗਤ ਦਾ ਆਦਿ ਅੰਤ, (ਤੇ) ਥਿੱਤ ਵਾਰ (ਭੀ) ਨਹੀਂ (ਜਾਣੀਦਾ (ਤੇ) ਨਾ ਹੀ ਮਹੀਨਾ ਜਾਣੀਦਾ ਹੈ (ਕਿ ਸਤਿਸੰਗਤ ਕਿਸ ਦਿਨ ਪ੍ਰਗਟੀ ਸੀ)। [੬] (ਕਿਉਂਕਿ) ਸਾਧ ਸੰਗਤ (ਹੀ) ਸਚਖੰਡ ਹੈ, (ਅਤੇ) ਨਿਰੰਕਾਰ (ਰੂਪ) ਗੁਰਾਂ (ਨੇ ਆਪਣੇ) ਉਪਦੇਸ਼ (ਨਾਲ ਇਸਨੂੰ) ਵਸਾਇਆ ਹੈ [੭] (ਜਿਵੇਂ) ਦਰਖਤ ਤੋਂ ਫਲ (ਤੇ) ਫਲ ਤੋਂ ਦਰਖਤ (ਹੁੰਦਾ ਹੈ; ਇਵੇਂ ਹੀ) ਅਕਲ ਦੀ ਕਲਾ (ਕਰਕੇ) ਵਾਹਿਗੁਰੂ (ਨੇ ਆਪਣਾ ਆਪ) ਲਖਾਇਆ ਹੈ। [੮] (ਗੁਰਾਂ ਨੇ) ਵਾਹਿਗੁਰੂ ਨੂੰ ਜਗਤ ਕੋਲੋਂ)

ਨਮਸਕਾਰ ਕਰਵਾਇਆ ਹੈ। [੯ (ਜਿਵੇਂ) ਇਕੋ ਸੂਤਰ (ਤੋਂ) ਤਾਣਾ ਪੇਟਾ ਬਣਾਇਆ ਹੈ, ਇਵੇਂ ਹੀ ਵਾਹਿਗੁਰੂ ਨੇ ਆਪਣੇ ਆਪ (ਤੋਂ) ਸਤਿਗੁਰੂ (ਦਾ ਰੂਪ ਬਣਾਇਆ ਹੈ)। (੧੦) (ਅਤੇ ਸਤਿਗੁਰੂ ਭੀ) ਅਸਚਰਜ (ਰੂਪ ਵਾਹਿਗੁਰੂ) ਨਾਲ ਅਸਚਰਜ (ਰੂਪ ਹੋਕੇ) ਮਿਲ ਗਿਆ ਹੈ ॥ ੧੩ ॥

ਭਾਵ—"ਜੇ ਤੂੰ ਮੇਰਾ ਹੋ ਰਹੈ ਸਭ ਜਗ ਤੇਰਾ ਹੋਇ" ਨਿਰੰਕਾਰਨੇ ਇਸਤੁਕ ਨੂੰ ਪੂਰਾ ਕੀਤਾ ਹੈ, ਅਰਥਾਤ ਗੁਰੂ ਨਿਰੰਕਾਰ ਦੇ ਦਰ ਤੇ ਢਿਗਾ ਸੀ, ਨਿਰੰਕਾਰ ਨੇ ਜਗਤ ਨੂੰ ਗੁਰੂ ਦੇ ਦਰ ਤੇ ਨਿਵਾਇਆ ਹੈ।

## ਬ੍ਰਹਮਾਂ ਦੇ ਕਰਮ

੧ ਬ੍ਰਹਮੇ ਦਿਤੇ ਵੇਦ ਚਾਰ ਚਾਰ ਵਰਨ ਆਸ਼ਰਮ ਉਪਜਾਏ।
੨ ਛਿਅ ਦਰਸਨ ਛਿਅਸਾਸਤ੍ਰਾਂ ਛਿਅਉਪਦੇਸ ਭੇਸ ਵਰਤਾਏ।
੩ ਚਾਰੇ ਕੁੰਡਾ ਦੀਪ ਸਤ ਨਉਖੰਡ ਦਹਦਿਸ ਵੰਡ ਵੰਡਾਏ।
੪ ਜਲ ਥਲ ਵਣਖੰਡ ਪਰਬਤਾਂ ਤੀਰਥ ਦੇਵ ਸਥਾਨ ਬਣਾਏ।
੫ ਜਪ ਤਪ ਸੰਜਮ ਹੋਮ ਜਗਕਰਮ ਧਰਮ ਕਰ ਦਾਨ ਕਰਾਏ।
੬ ਨਿਰੰਕਾਰ ਨ ਪਛਾਣਿਆ ਸਾਧ ਸੰਗਤਿ ਦਸੈ ਨ ਦਸਾਏ।
੭ ਸੁਣ ਸੁਣ ਆਖਣ ਆਖ ਸੁਣਾਏ ॥ ੧੪ ॥

ਦਸਾਏ = ਪੁਛਨਾ। ਆਖਣ = ਪ੍ਰਸੰਗ।

ਅਰਥ—(੧) ਬ੍ਰਹਮਾਂ ਨੂੰ ਚਾਰ ਵੇਦਦਿਤੇ (ਹਨ, ਜਿਸਦੇ ਆਸਰੇਹੋਕੇ ਉਸਨੇ) ਚਾਰ ਵਰਨ (ਤੇ ਚਾਰ) ਆਸ਼੍ਰਮ ਪੈਦਾ ਕੀਤੇ ਹਨ। (੨) (ਅਤੇ) ਛੇ ਦਰਸਨਾਂ ਨੇ ਛੇ ਸ਼ਾਸਤਰਾਂ ਦੇ ਛੇਆਂ ਉਪਦੇਸ਼ਾਂ (ਮਗਰ ਲਗਕੇ ਆਪਣੇ ਵਖੋ ਵਖਰੇ) ਰੂਪ ਬਨਾਏ ਹਨ। (੩) (ਜੋ) ਚਾਰੇ ਕੂੰਟਾਂ, ਸਤਾਂ ਦੀਪਾਂ ਨੌ ਖੰਡਾਂ, (ਤੇ) ਦਸੋਂ ਦਿਸਾ (ਵਿਚ) ਵੰਡੇ ਵੰਡਾਏ (ਗਏ ਹਨ)। (੪) (ਅਤੇ ਉਹਨਾਂ ਨੇ) ਜਲਾਂ, ਥਲਾਂ, ਬਨਾਂ, ਖੰਡਾਂ ਤੇਪਹਾੜਾਂ ਵਿਚ ਤੀਰਥ ਤੇ ਦੇਵ ਮੰਦਰ ਬਨਾਏ ਹਨ। (੫) ਜਪ, ਤਪ, ਸੰਜਮ, ਹੋਮ, ਜਗ, ਆਦਿਕ ਕਰਮ ਧਰਮ ਕਰਕੇ ਦਾਨ ਕਰਦੇ ਹਨ। (੬) (ਇਸ ਲਈ ਉਹਨਾਂ ਨੇ) ਨਿਰੰਕਾਰ ਨੂੰ ਨਹੀਂ ਪਛਾਨਿਆਂ (ਕਿਉਂਕਿ ਨਿਰੰਕਾਰ ਨੂੰ) ਸਾਧ ਸੰਗਤਿ ਦਿਸਦੀ (ਹੈ, ਅਤੇ ਇਹਨਾਂ ਵਿਚੋਂ ਕੋਈ ਭੀ ਸਾਧ ਸੰਗਤ ਕੋਲੋਂ) ਪੁਛਦਾ ਨਹੀਂ ਹੈ। (੭) (ਅਤੇ ਸਾਰੇ) ਸੁਣੇ ਸੁਣਾਏ ਪਰਸੰਗਾਂ ਨੂੰ ਹੀ ਆਖਦੇ ਸੁਣਾਉਂਦੇ ਹਨ ॥ ੧੪ ॥

ਭਾਵ—ਛੇ ਸ਼ਾਸਤਰ ਛੇ ਦਰਸਨ ਕਰਮ ਧਰਮ ਤਾਂ ਦਸਦੇ ਹਨ, ਪਰ ਨਿਰੰਕਾਰ ਦਾ ਸਿਮਰਨ ਕੋਈ ਨਹੀਂ ਦਸਦਾ ਕਿਉਂਕਿ ਉਹਨਾਂ ਵਿਚ ਹੈਗਾ ਹੀ ਨਹੀਂ ਸਿਮਰਨ ਦਾ ਉਪਦੇਸ ਤਾਂ ਸਾਧ ਸੰਗਤ ਵਿਚੋਂ ਮਿਲਦਾ ਹੈ।

## ਵਿਸ਼ਨੂੰ ਦੇ ਕਰਮ

੧ ਦਸ ਅਵਤਾਰੀ ਬਿਸਨੁ ਹੋਇ ਵੈਰ ਵਿਰੋਧ ਜੋਧ ਲੜਵਾਏ।
੨ ਦੇਵ ਦਾਨਵ ਕਰ ਦੁਇ ਧੜੇ ਦੈਤ ਹਰਾਏ ਦੇਵ ਜਤਾਏ।
੩ ਮੱਛ ਕੱਛ ਵੈਰਾਹ ਰੂਪ ਨਰਸਿੰਘ ਬਾਵਨ ਬੋਧ ਉਪਾਏ।
੪ ਪਰਸ ਰਾਮਰਾਮ ਕ੍ਰਿਸ਼ਨਹੋਇਕਿਲਕਕਲੰਕੀਨਾਉ ਗਣਾਏ।
੫ ਚੰਚਲ ਚਲਿਤ ਪਖੰਡ ਬਹੁ ਵਲ ਛਲ ਕਰ ਪਰਪੰਚ ਵਧਾਏ।
੬ ਪਾਰਬ੍ਰਹਮ ਪੂਰਨ ਬ੍ਰਹਮ ਨਿਰਭਉ ਨਿਰੰਕਾਰ ਨ ਦਿਖਾਏ।
੭ ਖਤ੍ਰੀ ਮਾਰ ਸੰਘਾਰ ਕਰ ਰਾਮਾਯਣ ਮਹਾਭਾਰਥ ਭਾਏ।
੮ ਕਾਮ ਕਰੋਧ ਨ ਮਾਰਿਓ ਲੋਭ ਮੋਹ ਅਹੰਕਾਰ ਨ ਜਾਏ।
੯ ਸਾਧ ਸੰਗਤਿ ਵਿਣ ਜਨਮ ਗਵਾਏ ॥੧੫॥

ਅਰਥ—(੧) ਵਿਸ਼ਨੂੰਨੇ ਦਸ ਅਵਤਾਰ ਹੋਕੇਵੈਰ ਵਿਰੋਧਕਰਕੇ ਜੋਧੇ ਲੜਾਏ ਹਨ। (੨) ਦੇਵਤਿਆਂ ਤੇ ਦੈਂਤਾਂ ਦੇ ਦੋਧੜੇ ਕਰਕੇ ਦੈਂਤ ਹਰਾਏ (ਤੇਦੇਵਤੇ) ਜਿਤਾਏ ਹਨ। (੩) ਦਸ ਅਵਤਾਰ ਏਹ ਹਨ:—ਮੱਛ, ਕੱਛ, ਵੈਰਾਹ (ਸੂਰ) ਰੂਪ (ਹੋਇਆ ਹੈ, ਅਤੇ) ਨਰਸਿੰਘ, ਬਾਵਨ, (ਤੇ) ਬੋਧ ਪੈਦਾ ਹੋਇਆ ਹੈ। (੪) ਪਰਸਰਾਮ, ਰਾਮ ਚੰਦਰ, ਕ੍ਰਿਸ਼ਨ (ਏਨੇ ਰੂਪ ਤਾਂ) ਹੋਇਆ ਹੈ, ਅਤੇ)ਕਿਲਕ ਕਲੰਕੀਨਾਉਂ (ਵਾਲਾ ਰੂਪ ਅਜੇ ਆਪਨਾ) ਬਨਾਏਗਾ। (੫) ਚੰਚਲਤਾਈਆਂ ਦੇ ਚਲਿਤਰਾਂਪਖੰਡਾਂਦੇਬਹੁਤੇ ਵਲ ਛਲ ਕਰਕੇ ਪਸਾਰੇ ਹੀ ਵਧਾਏ ਹਨ। (੬) (ਅਤੇ) ਪਾਰ ਬ੍ਰਹਮ, ਪੂਰਨਬ੍ਰਹਮ ਨਿਰਭਉ, ਨਿਰੰਕਾਰ (ਨੂੰ ਕਿਸੇ ਭੀ)ਨਹੀਂ ਦਿਖਾਇਆ। (੭) (ਪਰਸਰਾਮ ਨੇ ੨੧ ਵੇਰੀ) ਖੱਤ੍ਰੀਆਂ ਨੂੰ ਮਾਰਕੇ ਨਾਸ ਕੀਤਾ (ਹੈ, ਅਤੇ ਰਾਮਚੰਦਰ ਜੋ) ਕੀਤਾ (ਹੈ, ਉਹ) ਰਾਮਾਇਣ ਵਿਚ (ਲਿਖਿਆ ਹੈ, ਅਤੇ) ਮਹਾਭਾਰਥ (ਵਿਚ ਲਿਖੇ ਕਰਮ ਕ੍ਰਿਸਨ ਨੂੰ ਭਾਏ (ਸਨ)। (੮) (ਉਹਨਾਂ ਨੇ) ਕਾਮ ਕ੍ਰੋਧ ਨੂੰ ਨਹੀਂ ਮਾਰਿਆ (ਸੀ, ਤੇ) ਨਾ ਹੀ (ਉਹਨਾਂ ਦਾ ਲੋਭ ਮੋਹ ਤੇ ਹੰਕਾਰ ਗਿਆਸੀ। (੯)ਸਾਧ ਸੰਗਤਿਕਰਨ (ਤੋਂ) ਬਿਨਾਂ (ਉਹਨਾਂ ਨੇ) ਜਨਮ ਵਿਅਰਥ ਹੀ ਗਵਾਇਆ ਹੈ ॥ ੧੫ ॥

ਭਾਵ -ਭਾਵੇਂ ਵਿਸ਼ਨੂੰ ਨੇ ਦਸ ਅਵਤਾਰ ਧਾਰਕੇ ਜੁਧ ਜੰਗ ਤਾਂ ਬਥੇਰੇ ਕੀਤੇ ਪਰ ਹੰਕਾਰ ਨੂੰ ਨਾ ਜਿਤਿਆ। ਹੰਕਾਰ ਨੂੰ ਮਾਰਨ ਦਾ ਰਸਤਾ ਸਾਧ ਸੰਗਤ ਹੈ।

## ਸ਼ਿਵ ਕਰਮ

੧ ਇੱਕਦੂੰ ਗਯਾਰਹ ਰੁਦ੍ਰ ਹੋਇ ਘਰਬਾਰੀ ਅਉਧੂਤ ਸਦਾਯਾ।
੨ ਜਤੀ ਸਤੀ ਸੰਤੋਖੀਆਂ ਸਿਧ ਨਾਥ ਕਰ ਪਰਚਾ ਲਾਯਾ।

੩ ਸੰਨਿਆਸੀ ਦਸ ਨਾਮ ਧਰ ਜੋਗੀ ਬਾਰਹ ਪੰਥ ਚਲਾਯਾ।
੪ ਰਿਧਿ ਸਿਧਿ ਨਿਧਿ ਰਸਾਇਣਾ ਤੰਤ ਮੰਤ ਚੇਟਕ ਵਰਤਾਯਾ।
੫ ਮੇਲਾ ਕਰ ਸਿਵਰਾਤ ਦਾ ਕਰਾਮਾਤ ਵਿਚ ਵਾਦ ਵਧਾਯਾ।
੬ ਪੋਸਤ ਭੰਗ ਸ਼ਰਾਬ ਦਾ ਚਲੈ ਪਿਆਲਾ ਭੁਗਤ ਭੁੰਚਾਯਾ।
੭ ਵੱਜਨ ਬੁਰਗੂ ਸਿੰਙੀਆਂ ਸੰਖ ਨਾਦ ਰਹਰਾਸ ਕਰਾਯਾ।
੮ ਆਦਿਪੁਰਖਆਦੇਸਕਰਅਲਖਜਗਾਇਨਅਲਖਲਖਾਇਆ।
੯ ਸਾਧ ਸੰਗਤਿ ਵਿਣੁ ਭਰਮ ਭੁਲਾਯਾ ॥ ੧੬ ॥

ਭੁਗਤ = ਪਦਾਰਥ। ਬੁਰਗੂ = ਰਣ ਸਿੰਗੇ।

ਅਰਥ-(੧) ਸ਼ਿਵਜੀ ਇਕ ਤੋਂ ਯਾਰਾਂ (ਰੂਪ ਤੇ) ਗ੍ਰਹਥੀ ਹੋਕੇਭੀ ਅਵਧੂਤ ਸਦਾਇਆ ਹੈ। (੨) (ਜਿਸਦੇ ਨਾਲ) ਜਤੀਆਂ, ਸਤੀਆਂ,ਸੰਤੋਖੀਆਂ, ਸਿਧਾਂ,ਨਾਥਾਂ ਨੇ ਪ੍ਰੇਮ ਲਾਉਨਾ ਕੀਤਾ ਹੈ। (੩) ਸੰਨਿਆਸੀਆਂ (ਨੇ ਆਪਨੇ) ਦਸ ਨਾਉਂ ਧਰਾਏ (ਹਨ, ਅਤੇ) ਜੋਗੀਆਂ ਨੇ ਬਾਰਾਂ ਭੇਖ ਚਲਾਏ ਹਨ। (੪) (ਇਹਨਾਂ ਸਭਨਾਂ ਨੇ) ਰਿਧੀਆਂ, ਸਿਧੀਆਂ, ਨਿਧੀਆਂ, ਰਸਾਇਣਾ (ਤੇ) ਤੰਤ੍ਰਾਂ ਮੰਤ੍ਰਾਂ ਦਾ ਹੀ ਚੇਟਕ ਵਰ-ਤਾਇਆ ਹੈ। (੫) (ਜੇਹਾ ਕੁ ਵਟਾਲੇ ਦੇ ਕੋਲ ਅਚਲ ਵਿਚ) ਸ਼ਿਵਰਾਤ ਦਾ ਮੇਲਾ ਕਰਕੇ ਕਰਾਮਾਤ (ਦਿਖਾਉਨ) ਵਿਚ (ਹੀ) ਝਗੜੇ ਵਧਾ ਲੈਂਦੇ ਹਨ। (੬) (ਓਥੇ) ਪੋਸਤ ਭੰਗ, ਸ਼ਰਾਬ ਦਾ ਦੌਰਾ ਚਲਦਾ ਹੈ ਅਤੇ ਪਦਾਰਥ ਖਾਂਦੇ ਹਨ। (੭) ਰਣ ਸਿੰਗੇ,ਸਿੰਙੀਆਂ ਤੇ ਸੰਖ (ਆਦਿਕ)ਨਾਦ ਵਜਾਕੇ ਮਰਯਾਦਾ ਪੂਰੀ ਕਰਦੇ ਹਨ।(੮) ਆਦਿਪੁਰਖਨੂੰਅਦੇਸਕਰਕੇ ਅਲੱਖਜਗਾਉਂਦੇਹਨ(ਪਰ) ਅਲਖਨੂੰ ਲਖਦੇਨਹੀਂ।(੯) (ਕਿਉਂਕਿ)ਸਾਧ ਸੰਗਤਤੋਂਬਿਨਾਂ ਉਹਨਾਂਦਾ ਮਨ)ਭਰਮਵਿਚਭੁੱਲਾ ਹੋਇਆਹੈ ॥੧੬॥

ਭਾਵ—ਇਹਨਾਂ ਤਿੰਨਾਂ ਪਉੜੀਆਂ ਵਿਚ ਦਸਿਆ ਹੈ ਕਿ ਤਿੰਨਾਂ ਦੇਵਤਿਆਂ ਸਮੇਤ ਉਹਨਾਂ ਦੀਆਂ ਸੰਪਰਦਾਵਾਂ ਸਤਿਸੰਗਤ ਤੋਂ ਹੀਨੀਆਂ ਹੋਣ ਕਰਕੇ ਭਰਮ ਵਿਚ ਭੁਲੀਆਂ ਹੋਈਆਂ ਹਨ ॥

## ਮੁਕਤੀ ਦਾ ਰਾਹ—ਸੱਚੀ ਮਰਯਾਦਾ

੧ ਨਿਰੰਕਾਰ ਅਕਾਰ ਕਰ ਸਤਿਗੁਰੁ ਗੁਰਾਂ ਗੁਰੂ ਅਬਿਨਾਸੀ।
੨ ਪੀਰਾਂ ਪੀਰ ਵਖਾਣੀਐ ਨਾਥਾਂ ਨਾਥ ਸਾਧ ਸੰਗ ਵਾਸੀ।
੩ ਗੁਰਮੁਖਿ ਪੰਥਚਲਾਇਆ ਗੁਰੁਸਿਖ ਮਾਇਆਵਿਚਉਦਾਸੀ।
੪ ਸਨਮੁਖਿ ਮਿਲ ਪੰਚਆਖੀਅਨਿ ਬਿਰਦ ਪੰਚ ਪ੍ਰਮੇਸੁਰਪਾਸੀ।
੫ ਗੁਰਮੁਖਿ ਮਿਲ ਪ੍ਰਵਾਣ ਪੰਚ ਸਾਧਸੰਗਤਿਸਚਖੰਡ ਬਿਲਾਸੀ।

੬ ਗੁਰੁ ਦਰਸਨ ਗੁਰੁ ਸਬਦਹੈਨਿਜੋਂਘਰਭਾਇਭਗਤਰਹਿਰਾਸੀ।
੭ ਮਿਠਾ ਬੋਲਣ ਨਿਵ ਚਲਣ ਖੱਟ ਖਵਾਲਨ ਆਸ ਨਿਰਾਸੀ।
੮ ਸਦਾ ਸਹਜ ਵੈਰਾਗ ਹੈ ਕਲੀ ਕਾਲ ਅੰਦਰ ਪਰਗਾਸੀ।
੯ ਸਾਧ ਸੰਗਤਿ ਮਿਲ ਬੰਦ ਖਲਾਸੀ ॥ ੧੭ ॥

ਪੰਚ = ਸੰਤ, ਮੁਖੀ। ਬਿਲਾਸੀ = ਅਨੰਦ।

ਅਰਥ—(੧) ਨਿਰੰਕਾਰਅਬਿਨਾਸੀ(ਨੇ ਆਪ ਹੀ)ਗੁਰੂਆਂ ਦੇਗੁਰੂ ਸਤਿਗੁਰ (ਨਾਨਕ ਦੇਵ ਜੀ ਦਾ) ਅਕਾਰ ਕਰਿਆ ਹੈ। (੨) (ਜੋ ਗੁਰੂ ਨਾਨਕ ਦੇਵ) ਪੀਰਾਂ (ਦਾ) ਪੀਰ (ਤੇ) ਨਾਥਾਂ (ਦਾ ਨਾਥ ਆਖੀਦਾ ਹੈ, ਉਹ) ਸਾਧ ਸੰਗਤਿ ਵਿਚ ਵਸਦਾ ਹੈ। (੩) (ਉਸਨੇ,ਜੋ) ਗੁਰਮੁਖ ਪੰਥ ਚਲਾਇਆ(ਹੈਉਹ) ਗੁਰੂ ਦੇ ਸਿਖ ਮਾਇਆ ਵਿਚ ਉਦਾਸੀ (ਕਰਦੇ ਹਨ)। (੪) (ਜੋ ਗੁਰਾਂ ਨੂੰ) ਸਨਮੁਖ ਹੋਕੇ) ਮਿਲਦੇ (ਹਨ, ਉਹ) ਸੰਤ ਆਖੀਦੇ (ਹਨ, ਅਤੇ ਉਹਨਾਂ) ਸੰਤਾਂ (ਦੇ) ਧਰਮ (ਨੂੰ ਧਾਰਨ ਵਾਲਾ) ਪਰਮੇਸ਼ਰ (ਦੇ) ਪਾਸ (ਜਾਂਦਾ ਹੈ)। (੫) ਗੁਰਮੁਖਾਂ (ਦਾ) ਮਿਲਨਾ (ਹੀ) ਪਰਵਾਣ (ਹੈ, ਕਿਉਂਕਿ) (ਸੰਤਾਂ ਦਾ ਮੇਲੀ) ਸਾਧਸੰਗਤਿ ਰੂਪੀ ਸਚਖੰਡ (ਵਿਚ) ਅਨੰਦਕਰਦਾ ਹੈ। (੬) ਗੁਰਾਂ (ਦਾ) ਉਪਦੇਸ਼ (ਸੁਨਨਾਹੀ)ਗੁਰਾਂਦਾਦਰਸ਼ਨ(ਕਰਨਾ) ਹੈ,(ਕਿਉਂਕਿ ਸ਼ਬਦ ਸੁਨਕੇ ਤੇ) ਪ੍ਰੇਮਾ ਭਗਤੀ (ਕਰਕੇ) ਆਪਣੇ ਸ੍ਵਰੂਪ (ਵਿਚ ਪਹਿਚਨ ਦੀ) ਮਰਯਾਦਾ (ਵਾਲੇ ਹੋਈਦਾ ਹੈ)। (੭) (ਉਹ ਮਰਯਾਦਾ ਇਹ ਹੈ:—ਮਿਠਾ ਬੋਲਣਾ, ਨਿਉਂਕੇ ਚਲਣਾ ਖੱਟਕੇ ਖੁਆਉਣਾ ਅਤੇ ਆਸ਼ਾ ਵਿਚੋਂ ਨਿਰਾਸ (ਰਹਿਣਾ)। (੮) (ਅਤੇ ਜੋ) ਸਹਜੇ (ਹੀ) ਸਦਾ ਬੈਰਾਗ (ਵਾਲੇ ਰਹਿਣਾ) ਹੈ, ਕਲਜੁਗ ਅੰਦਰ (ਗੁਰਾਂ ਨੇ ਇਹ ਮਰਯਾਦਾ)ਪਰਗਟ ਕੀਤੀਹੈ। (੯)ਸਾਧਸੰਗਤਵਿਚਮਿਲਕੇ(ਇਸਮਰਯਾਦਾ ਦੇ ਧਾਰਿਆਂ) ਬੰਦ ਖਲਾਸੀ (ਹੁੰਦੀ ਹੈ, ਭਾਵ ਮੁਕਤੀ ਹੁੰਦੀ ਹੈ) ॥ ੧੭ ॥

## ਗੁਰ ਸੰਪ੍ਰਦਾਇ

੧ ਨਾਰੀ ਪੁਰਖ ਪਿਆਰ ਹੈ ਪੁਰਖ ਪਿਆਰ ਕਰੇਂਦੇ ਨਾਰੀ।
੨ ਨਾਰਿ ਭਤਾਰ ਸੰਜੋਗ ਮਿਲ ਪੁੱਤ ਸਪੁੱਤ ਕੁਪੁੱਤ ਸੈਂਸਾਰੀ।
੩ ਪੁਰਖਾਂ ਪੁਰਖਾਂ ਜੋ ਰਚਨ ਤੇ ਵਿਰਲੇ ਨਿਰਮਲ ਨਿਰੰਕਾਰੀ।
੪ ਪੁਰਖਹੁ ਪੁਰਖਾ ਉਪਜਦਾ ਗੁਰੁ ਤੇ ਚੇਲਾ ਸਬਦ ਬੀਚਾਰੀ।
੫ ਪਾਰਸ ਹੋਆ ਪਾਰਸਹੁ ਗੁਰ ਚੇਲਾ ਚੇਲਾ ਗੁਣਕਾਰੀ।
੬ ਗੁਰਮੁਖ ਵੰਸੀ ਪਰਸ ਗੁਰ ਸਿੱਖ ਸਾਧ ਸੇ ਪਰਉਪਕਾਰੀ।
੭ ਗੁਰ ਭਾਈ ਗੁਰ ਭਾਈਆਂ ਸਾਕ ਸਚਾ ਗੁਰ ਵਾਕ ਜਹਾਰੀ।

੮ ਪਰ ਤਨ ਪਰ ਧਨ ਪਰਹਰੇ ਪਰ ਨਿੰਦਾ ਹਉਮੈ ਪਰਹਾਰੀ।
੯ ਸਾਧ ਸੰਗਤਿ ਵਿਟਹੁ ਬਲਿਹਾਰੀ ॥ ੧੯ ॥

ਗੁਣਕਾਰੀ = ਗੁਰੂ, ਗੁਣਾਂਵਾਲਾ। ਵੰਸੀ = ਪੀੜ੍ਹੀ।

ਅਰਥ-(੧) ਇਸਤਰੀ ਦਾ ਪਤੀ ਨਾਲ ਪਿਆਰ ਹੈ, ਅਤੇ ਪੁਰਖ ਇਸਤ੍ਰੀਆਂ ਨਾਲ ਪਿਆਰ ਕਰਦੇ ਹਨ। (੨) ਇਸਤਰੀ ਪਤੀ ਦੇ ਸੰਜੋਗ ਮਿਲਨ (ਤੋਂ) ਸੰਸਾਰ (ਵਿਚ) ਪੁਤਰ, ਸਪੁਤਰ ਤੇ ਕਪੁਤਰ (ਹੁੰਦੇ ਹਨ)। (੩) ਜੋ ਨਿਰਮਲ ਨਿਰੰਕਾਰੀ ਪੁਰਖ ਨਾਲ ਰਚਦੇ ਹਨ, ਉਹ ਪੁਰਖ (ਸੰਸਾਰ ਵਿਚ) ਵਿਰਲੇ ਹਨ। (੪) ਪੁਰਖ ਤੋਂ ਪੁਰਖ ਪੈਦਾ ਹੋ ਜਾਂਦਾ ਹੈ, (ਅਰਥਾਤ) ਸ਼ਬਦ ਦੀ ਵਿਚਾਰ (ਕਰਕੇ) ਗੁਰੂ ਤੋਂ ਚੇਲਾ ਤੇ ਚੇਲੇ ਤੋਂ ਗੁਰੂ ਹੋ ਜਾਂਦਾ ਹੈ)। (੫) (ਮਾਨੋਂ) ਪਾਰਸ ਤੋਂ ਪਾਰਸ ਹੋਇਆ (ਹੈ, ਕਿਉਂਕਿ ਗੁਰੂ ਚੇਲਾ (ਤੇ) ਚੇਲਾ ਗੁਰੂ (ਹੋਇਆ ਹੈ)। (੬) ਗੁਰੂ ਨੂੰ ਪਰਸਕੇ ਗੁਰਮੁਖ ਦੀ ਪੀੜ੍ਹੀ (ਚਲੀ ਹੈ, ਅਤੇ) ਉਹ (ਗੁਰੂ ਦੇ) ਸਿਖ ਸੰਤ ਪਰਉਪਕਾਰੀ (ਹਨ) (੭) ਗੁਰ ਭਾਈਆਂ ਗੁਰ ਭਾਈਆਂ (ਦਾ) ਸਾਕ ਸੱਚਾ (ਹੈ, ਕਿਉਂਕਿ ਸਿਖ ਗੁਰਵਾਕਾਂ (ਅਨੁਸਾਰ ਆਪੋ ਵਿਚ) ਨਮਸ਼ਕਾਰ ਕਰਦੇ ਹਨ, ਯਥਾ-'ਪੈਰੀ ਪਏ, ਭਾਈ ਪੈਰੀ ਪਈ ਹੈ' (੮) ਪਰ ਇਸਤਰੀ ਪਰਾਇਆ ਧਨ ਛੱਡਿਆ ਹੈ, ਅਤੇ ਪਰਾਈ ਨਿੰਦਾ ਤੇ ਹੰਗਤਾ ਮਮਤਾ ਭੀ ਛਡ ਦਿਤੀ ਹੈ। (੯) (ਤਾਂਤੇ ਮੈਂ) ਸਾਧ ਸੰਗਤ ਉਪਰੋਂ ਬਲਿਹਾਰੀ ਜਾਂਦਾ ਹਾਂ।

ਭਾਵ-ਇਸ ਪੌੜੀ ਵਿਚ ਸਿਖੀ ਦੇ ਮੁਖ ਅਸੂਲਾਂ ਦਾ ਵਰਨਣ ਹੈ, ਜੋ ਇਸ ਅਸੂਲ ਵਾਲੇ ਹਨ, ਮੈਂ ਉਹਨਾਂ ਤੋਂ ਕੁਰਬਾਨ ਜਾਂਦਾ ਹਾਂ।

## ਗੁਰ ਸਿੱਖੀ ਦਾ ਸਾਕ ਸੱਚਾ ਹੈ

੧ ਪਿਉ ਦਾਦਾ ਪੜਦਾਦਿਓਂ ਪੁਤ੍ਰ ਪੋਤਾ ਪੜਪੋਤਾ ਨੱਤਾ।
੨ ਮਾਂ ਦਾਦੀ ਪੜਦਾਦੀਓਂ ਫੁਫੀ ਭੈਣ ਧੀਅ ਸਣਖੱਤਾ।
੩ ਨਾਨਾ ਨਾਨੀ ਆਖੀਐ ਪੜਨਾਨਾ ਪੜਨਾਨੀ ਪੱਤਾ।
੪ ਤਾਇਆ ਚਾਚਾ ਜਾਣੀਐ ਤਾਈ ਚਾਚੀ ਮਾਇਆ ਮੱਤਾ।
੫ ਮਾਮੇ ਤੈ ਮਾਮਾਣੀਆਂ ਮਾਸੀ ਮਾਸੜ ਦੇ ਰੰਗ ਰੱਤਾ।
੬ ਮਾਸੜ ਫੁਫੜ ਸਾਕ ਸਭ ਸਹੁਰਾ ਸੱਸ ਸਾਲੀ ਸਾਲੱਤਾ।
੭ ਤਾਇਰ ਪਿਤੀਏਰ ਮੇਲ ਮਿਲ ਮਉਲੇਰ ਫੁਫੇਰ ਅਵੱਤਾ।
੮ ਸਾਂਢੂ ਕੁੜਮ ਕੁਟੰਬ ਸਭ ਨਦੀ ਨਾਵ ਸੰਜੋਗ ਨਿਸੱਤਾ।
੯ ਸੱਚਾ ਸਾਕ ਨ ਵਿਛੜੇ ਸਾਧ ਸੰਗਤਿ ਗੁਰ ਭਾਈ ਭੱਤਾ।

੧੦ ਭੋਗ ਭੁਗਤਿ ਵਿਚ ਜੋਗ ਜੁਗੱਤਾ ॥ ੧੯ ॥

ਸਣਖਤਾ = ਨੂੰਹ । ਸਾਲਤਾ = ਸਾਲੀ ਦਾ ਪੁਤ = ਤਾਏਰ = ਤਾਏ ਦਾ ਪੁਤ। ਪਿਤਏਰ = ਚਾਚੇਦਾ ਪੁਤ । ਮਉਲੇਰ = ਮਾਮੇਦਾਪੁਤ । ਫੁਫਲੇਰ = ਭੂਆਦਾ ਪੁਤ

ਅਰਥ–(੧) ਪਿਉ ਤੋਂ ਪੁਤਰ, ਦਾਦਿਓਂ ਪੋਤ੍ਰਾ ਪੜਦਾਦਿਓਂ ਪੜਪੋਤ੍ਰਾ (ਤੇ ਪੜਪੋਤ੍ਰੇ ਦਾ ਪੁਤਰ) ਨੱਤਾ (ਕਹੀਦਾ ਹੈ)। (੨) ਮਾਂ, ਦਾਦੀ ਪੜਦਾਦੀ ਭੂਆ ਭੈਣ, ਧੀ ਅਤੇ ਨੂੰਹ (ਦਾ ਸਾਕ ਕਹੀਦਾ ਹੈ)। (੩) ਨਾਨਾ, ਨਾਨੀ, (ਸਾਕ)ਆਖੀਦੇ (ਹਨ ਅਤੇ ਪੜਨਾਨਾ ਤੇ ਪੜਨਾਨੀ (ਦੇ ਸਾਕ ਦਾ) ਪਤਾ (ਲਗਦਾ ਹੈ) । (੪) ਤਾਇਆ ਚਾਚਾ ਅਤੇ ਤਾਈ, ਚਾਚੀ, (ਆਦਿਕ ਸਾਰੇ ਸਾਕ) ਮਾਇਆ (ਦੀ) ਮਸਤੀ (ਵਿਚਹੀ) ਜਾਣੀਦੇ ਹਨ। (੫) ਮਾਮੇ ਤੇ ਮਾਮੀਆਂ ਮਾਸੜਾਂ ਦੇ ਪ੍ਰੇਮ (ਵਿਚ ਜੀਵਰਤਾ (ਰਹਿੰਦਾ ਹੈ)। (੬) ਮਾਸੜ, ਫੁਫੜ, ਸੌਹਰਾ, ਸਸ, ਸਾਲੀ (ਤੇ) ਸਾਲੇ ਦਾ ਪੁਤਰ ਆਦਿਕ ਸਾਰੇ ਸਾਕ (ਕਹੀਦੇ ਹਨ)। (੭) ਤਾਏ ਦੇ ਪੁਤਰ–ਭਰਾਵਾਂ ਚਾਚੇ ਦੇ ਪੁਤਰ ਭਰਾਵਾਂ (ਦਾ) ਮੇਲ (ਕਹੀਦਾ ਹੈ, ਅੰਤੇ) ਮਾਮੇ ਦੇ ਪੁਤ–ਭਰਾਵਾਂ ਤੇ ਭੂਆ ਦੇ ਪੁਤ ਭਰਾਵਾਂ ਦਾ ਮੇਲ ਭੀ ਅਵੇੜਾ ਹੈ। (੮) ਸਾਂਢੂ, ਕੁੜਮ ਆਦਿਕ ਸਾਰੇ ਕੁਟੰਬ ਨਦੀ (ਉਤੇ) ਬੇੜੀ ਦੇ ਪੂਰ (ਵਾਂਗੂ) ਝੂਠੇ ਹਨ। (੯) ਗੁਰ ਭਾਈਆਂ ਦੀ ਭਾਂਤ ਸਾਧ ਸੰਗਤਿ ਰੂਪ ਸੱਚਾ ਸਾਕ (ਕਦੇ ਭੀ) ਨਹੀਂ ਵਿਛੜਦਾ। (੧੦) (ਕਿਉਂਕਿ ਗੁਰਸਿਖ ਸਾਧ ਸੰਗਤਿ ਦੇ ਪ੍ਰਤਾਪ ਕਰਕੇ) ਭੋਗ ਭੋਗਦੇ ਹੋਏ ਭੀ ਜੋਗ ਵਿਚ ਜੁੜੇ ਰਹਿੰਦੇ ਹਨ ॥ ੧੯ ।

ਭਾਵ–ਸਾਰੇ ਸਾਕਾਂ ਅੰਗਾਂ ਨਾਲੋਂ ਗੁਰਸਿਖੀ ਦਾਨਾਤਾਸੱਚਾਤੇਸੁਖਦਾਈ ਹੈ।

## ਸਤਿਗੁਰਾਂ ਬਰਾਬਰ ਕੋਈ ਕ੍ਰਿਪਾਲੂ ਨਹੀਂ ਹੈ

੧ ਪਿਉ ਦੇ ਨਾਹ ਪਿਆਰ ਤੁਲ ਨ ਫੁਫੀ ਨ ਪਿਤੀਏ ਤਾਏ।
੨ ਮਾਊ ਹੇਤ ਨ ਪੁਜਨੀ ਹੇਤ ਨ ਮਾਮੇ ਮਾਸੀ ਜਾਏ।
੩ ਅੰਬਾਂ ਸੱਧਰ ਨ ਲਹੈ ਆਣ ਅੰਬਾਕੜੀਆਂ ਜੇ ਖਾਏ।
੪ ਮੂਲੀ ਮਾਨ ਪਟੰਤਰਾਂ ਵਾਸ ਡਕਾਰ ਪਰਗਟੀ ਆਏ।
੫ ਸੂਰਜ ਚੰਦ ਨ ਪੁਜਨੀ ਦੀਵੇ ਲੱਖ ਤਾਰੇ ਚਮਕਾਏ।
੬ ਰੰਗ ਮਜੀਠ ਕਸੁੰਭ ਦਾ ਸਦਾ ਸਥੋਈ ਵੇਸ ਵਟਾਏ।
੭ ਸਤਿਗੁਰੁ ਤੁਲ ਨ ਮੇਹਰਵਾਨ ਮਾਤਾ ਪਿਤਾ ਨ ਦੇਵ ਸਬਾਏ।
੮ ਡਿੱਠੇ ਸਭੇ ਠੋਕ ਵਜਾਏ ॥ ੨੦ ॥

ਪਟੰਤਰਾ = ਬਰਾਬਰੀ । ਠੋਕ ਵਜਾ = ਪਰਖਕੇ ।

ਅਰਥ–(੧) ਪਿਉ ਦੇ ਪਿਆਰ ਬਰਾਬਰ ਨਹੀਂ (ਹੈ ਪਿਆਰ) ਭੂਆ (ਦਾ, ਅਤੇ) ਚਾਚੇ ਤਾਏ (ਦਾ ਭੀ) ਨਹੀਂ ਹੈ। (੨) ਮਾਂ ਦੇ ਪਿਆਰ ਬਰਾਬਰ ਨਹੀਂ

ਪੁਜਦਾ ਹੈ, ਮਾਮੇ ਦਾ ਪਿਆਰ, (ਅਤੇ) ਨਾਂ ਹੀ ਮਾਸੀ (ਦਾ ਓਡਾ ਪਿਆਰ) ਜਾਣੀਦਾ ਹੈ। (੩) ਜੇਕਰ ਕੋਈ ਅੰਬਾਖੜੀਆਂ ਲਿਆਕੇ ਖਾਵੇ ਤਾਂ ਅੰਬਾਂ ਦੀ ਸੱਧਰ ਨਹੀਂ ਲੈਂਹਦੀ। (੪) (ਮੂਲੀ ਦੇ ਪੱਤ੍ਰਾਂ ਦੀ) ਪਾਨਾਂ ਨਾਲ ਬਰਾਬਰੀ (ਨਹੀਂ ਹੁੰਦੀ, ਕਿਉਂਕਿ) ਡਕਾਰ (ਦੇ) ਆਇਆਂ ਵਾਸ਼ਨਾਂ ਪ੍ਰਗਟ (ਹੋ ਜਾਂਦੀ ਹੈ)। (੫) ਸੂਰਜ ਤੇ ਚੰਦ੍ਰਮਾਂ (ਦੇ ਬਰਾਬਰ) ਨਹੀਂ ਪੁਜਦੇ (ਹਨ, ਭਾਵੇਂ) ਲੱਖਾਂ ਹੀ ਦੀਵੇ ਤੇ ਤਾਰੇ (ਰਾਤ ਨੂੰ ਆਪਣਾ ਆਪ) ਚਮਕਾਉਂਦੇ ਹਨ। (੬) ਮਜੀਠ ਦਾ ਰੰਗ ਤੇ ਕਸੁੰਭੇ ਦਾ (ਰੰਗ) ਸਦਾ (ਦੇ) ਸਾਥੀ (ਨਹੀਂ ਹਨ, ਕਿਉਂਕਿ ਕਸੁੰਭੇ ਦਾ ਰੰਗ ਆਪਨਾ) ਰੂਪ ਵਟਾ ਲੈਂਦਾ ਹੈ। (੭) (ਇਵੇਂ ਹੀ) ਮਾਂ ਪਿਉ ਤੇ ਸਾਰੇ ਦੇਵਤੇ ਸਤਿਗੁਰਾਂ ਦੇ ਬਰਾਬਰ ਮੇਹਰਵਾਨ ਨਹੀਂ ਹਨ। (੮) (ਕਿਉਂਕਿ ਅਸਾਂ) ਸਾਰੇ ਚੰਗੀ ਤਰਾਂ ਨਿਰਨਾ ਕਰਕੇ ਦੇਖੇ ਹਨ।

ਭਾਵ—ਸਾਰੇ ਦੁਨੀਆਂ ਦੇ ਅੰਗ ਸਾਕ ਤੇ ਦੇਵੀ ਦੇਵਤੇ ਮਾਯਾ ਦੇ ਜਾਲ ਵਿਚ ਫਸਾਂਦੇ ਹਨ ਅਤੇ ਸਤਿਗੁਰੂ ਜੀ ਮਾਯਾ ਦੇ ਬੰਧਨਾਂ ਤੋਂ ਬਾਹਰ ਕੱਢਦੇ ਹਨ ਇਸ ਲਈ ਸਾਰੇ ਦੇਵੀ ਦੇਵਤਿਆਂ ਨਾਲੋਂ ਵਧੀਕ ਸਤਿਗੁਰੂ ਜੀ ਦਿਆਲੂ ਹਨ।

## ਪੂਰਬ ਪ੍ਰਕਰਣ ਅਨੁਸਾਰ

**੧ ਮਾਪੇ ਹੇਤ ਨ ਪੁਜਨੀ ਸਤਿਗੁਰ ਹੇਤ ਸੁਚੇਤ ਸਹਾਈ।**
**੨ ਸ਼ਾਹ ਵਿਸਾਹ ਨ ਪੁਜਨੀ ਸਤਿਗੁਰੁ ਸ਼ਾਹ ਅਥਾਹ ਸਮਾਈ।**
**੩ ਸਾਹਿਬ ਤੁਲ ਨ ਸਾਹਿਬੀ ਸਤਿਗੁਰ ਸਾਹਿਬ ਸਚਾ ਸਾਂਈ।**
**੪ ਦਾਤੇ ਦਾਤ ਨ ਪੁਜਨੀ ਸਤਿਗੁਰ ਦਾਤਾ ਸਚ ਦ੍ਰਿੜਾਈ।**
**੫ ਵੈਦ ਨ ਪੁਜਨਿ ਵੈਦਗੀ ਸਤਿਗੁਰ ਹਉਮੈ ਰੋਗ ਮਿਟਾਈ।**
**੬ ਦੇਵੀ ਦੇਵ ਨ ਸੇਵ ਤੁਲ ਸਤਿਗੁਰ ਸੇਵ ਸਦਾ ਸੁਖਦਾਈ।**
**੭ ਸਾਇਰ ਰਤਨ ਨ ਪੁਜਨੀ ਸਾਧਸੰਗਤਿ ਗੁਰ ਸਬਦ ਸੁਭਾਈ।**
**੮ ਅਕਥ ਕਥਾ ਵਡੀ ਵਡਿਆਈ ॥ ੨੧ ॥ ੩੯ ॥**

ਅਰਥ—(੧) ਮਾਪਿਆਂ ਦਾ ਪਿਆਰ ਸਤਿਗੁਰਾਂ ਦੇ ਪਿਆਰ (ਬਰਾਬਰ) ਨਹੀਂ ਪੁਜਦਾ (ਕਿਉਂਕਿ ਗੁਰਾਂ ਦਾ ਪਿਆਰ) ਸੁਚੇਤ (ਕਰਨ ਵਾਲਾ ਤੇ ਪ੍ਰਲੋਕ ਦਾ) ਸਹਾਈ ਹੈ। (੨) ਸ਼ਾਹੂਕਾਰਾਂ ਦਾ ਭਰੋਸਾ (ਭੀ ਗੁਰਾਂ ਦੇ ਬਰਾਬਰ) ਨਹੀਂ ਪੁਜਦਾ (ਕਿਉਂਕਿ) ਸਤਿਗੁਰੂ ਅਥਾਹ ਸ਼ਾਹੂਕਾਰ (ਰੂਪ ਹੋਕੇ) ਸਮਾਈ ਕਰਦਾ (ਹੈ)। (੩) (ਸਤਿਗੁਰਾਂ ਦੀ) ਸਾਹਿਬੀ ਬਰਾਬਰ (ਕੋਈ ਸਾਹਿਬੀ ਨਹੀਂ (ਹੈ, ਕਿਉਂਕਿ) ਸਤਿਗੁਰੂ ਸਚਾ ਸਾਈਂ ਸਾਹਿਬ ਹੈ। (੪) (ਹੋਰਨਾਂ) ਦਾਤਿਆਂ ਦੀ ਦਾਤ (ਗੁਰਾਂ ਦੀ ਦਾਤ ਬਰਾਬਰ) ਨਹੀਂ ਪੁਜਦੀ (ਕਿਉਂਕਿ) ਸਤਿਗੁਰੂ ਦਾਤਾ ਸਚ ਦ੍ਰਿੜਾਉਂਦਾ ਹੈ। (੫) (ਸਤਿਗੁਰੂ ਦੀ (ਵੈਦਗੀ ਨਾਲ) ਵੈਦ ਨਹੀਂ ਪੁਜ ਸਕਦੇ (ਕਿਉਂਕਿ) ਸਤਿਗੁਰੂ ਹਉਮੈ ਰੋਗ ਮਿਟਾਉਂਦੇ ਹਨ। [੬] (ਸਤਿਗੁਰਾਂ ਦੀ ਸੇਵਾ ਸਦਾ ਹੀ ਸੁਖ ਦੇਣ) ਵਾਲੀ ਹੈ। (੭)

ਸਮੁੰਦਰ ਦੇ ਰਤਨ ਵੀ ਬਰਾਬਰ ਨਹੀਂ ਕਰ ਸਕਦੇ (ਕਿਉਂਕਿ) ਸਤਿਸੰਗਤ (ਵਿਚ) ਗੁਰਾਂ ਦੇ ਉਪਦੇਸ਼ (ਰੂਪੀ ਅਮੋਲਕ ਰਤਨ) ਪ੍ਰਕਾਸ਼ ਹਨ। (੮) (ਗੁਰਾਂ ਦੀ) ਕਥਾ ਅਕਥ (ਤੇ) ਵਡਿਆਈ ਵਡੀ ਹੈ ॥ ੨੧ ॥ ੩੯ ॥

ਭਾਵ—ਸਭ ਤੋਂ ਵਧਕੇ ਸਤਿਗੁਰੂ ਜੀ ਹਨ, ਜੋ ਸਿਖ ਨੂੰ ਨਰਕ ਤੋਂ ਬਚਾਂਦੇ ਤੇ ਹੋਰ ਸਾਰੇ ਨਰਕਾਂ ਵਿਚ ਗਰਕ ਕਰਦੇ ਹਨ ਇਸੇ ਲਈ ਸਤਿਗੁਰੂ ਜੀ ਦੀ ਵਡਿਆਈ ਵਡੀ ਹੈ।

ੴ ਸਤਿਗੁਰਪ੍ਰਸਾਦਿ ॥

# ਗਿਆਨ ਰਤਨਾਵਲੀ ਚਾਲੀਹੀਵੀਂ ਵਾਰ

## ਮੰਗਲਾ ਚਰਨ

੧ ਸਉਦਾ ਇਕਤੁ ਹਟ ਹੈ ਪੀਰਾਂ ਪੀਰ ਗੁਰਾਂ ਗੁਰ ਪੂਰਾ।
੨ ਪਤਿਤ ਉਧਾਰਣ ਦੁਖ ਹਰਣ ਅਸਰਣ ਸਰਣ ਵਚਨ ਦਾ ਸੂਰਾ।
੩ ਅਉਗਣ ਲੈ ਗੁਣ ਵਿੱਕਣੈ ਸੁਖ ਸਾਗਰ ਵਿਸਰਾਇ ਵਿਸੂਰਾ।
੪ ਕੱਟ ਵਿਕਾਰ ਹਜਾਰ ਲੱਖ ਪਰ ਉਪਕਾਰੀ ਸਦਾ ਹਜੂਰਾ।
੫ ਸਤਿਨਾਮੁ ਕਰਤਾ ਪੁਰਖ ਸਤਿ ਸਰੂਪ ਨ ਕਦ ਹੀ ਊਰਾ।
੬ ਸਾਧ ਸੰਗਤਿ ਸਚਖੰਡ ਵਸ ਅਨਹਦ ਸਬਦ ਵਜਾਏ ਤੂਰਾ।
੭ ਦੂਜਾ ਭਾਉ ਕਰੈ ਚਕ ਚੂਰਾ ॥ ੧ ॥

ਅਰਥ—(੧) (ਨਾਮ ਰੂਪੀ ਸੌਦਾ ਇਕੋ ਹਟ (ਉਤੇ ਵਿਕਦਾ ਹੈ, ਅਤੇ ਪੀਰਾਂ ਦਾ ਪੀਰ (ਤੇ) ਗੁਰੂਆਂ ਦਾ ਗੁਰੂ (ਹੀ) ਪੂਰਾ (ਹੱਟ) ਹੈ। (੨) (ਜੋ) ਪਾਪੀਆਂ ਨੂੰ ਤਾਰਨ ਵਾਲਾ ਦੁਖਾਂ ਦੇ ਦੂਰ ਕਰਨ ਵਾਲਾ, ਅਸਰਣਾਂ ਦੀ ਸ਼ਰਣ ਤੇ ਬਚਨਾਂ ਦਾ ਸੂਰਮਾ ਹੈ। ੩) (ਉਹ ਜੀਵਦੇ) ਔਗੁਣਾਂ ਨੂੰ ਲੈਕੇ ਗੁਣ ਦੇਂਦਾ ਹੈ, ਅਤੇ ਸੁਖਾਂ ਦਾ ਸਮੁੰਦਰ ਝੋਰੇ ਵਿਸਰਾਇ (ਦੇਂਦਾ ਹੈ)। (੪) ਲੱਖਾਂ ਹਜ਼ਾਰਾਂ ਵਿਕਾਰਾਂ ਨੂੰ ਕੱਟਦ ਹੈ ਅਤੇ ਪਰਉਪਕਾਰੀ ਸਦਾ ਹੀ ਨੇੜੇ ਵਸਦਾ ਹੈ। (੫) ਸਤਿਨਾਮੁ ਕਰਤਾ ਪੁਰਖ

*ਬਹੁਤਿਆਂ ਦਾ ਖਿਆਲ (ਅਤੇ ਲਿਖਿਆ—ਛਪਿਆ ਭੀ ਹੋਇਆ) ਹੈ ਕਿ ੪੦ਵੀਂ ਵਾਰ ਕਿਸੇ ਹੋਰ ਕਵੀ ਦੀ ਹੈ ਜਾਂ ਉਸ ਗੁਰਦਾਸ ਦੀ ਹੈ ਜੋ ਦਸਵੇਂ ਗੁਰੂ ਜੀ ਦੇ ਬਵੰਜਾਂ ਕਵੀਆਂ ਵਿਚੋਂ ਸੀ, ਪਰ ਇਹ ਠੀਕ ਨਹੀਂ, ਕਵੀਜਨ ਰਚਨਾਂ ਤੋਂ ਚੰਗੀ ਤਰਾਂ ਜਾਣ ਸਕਦੇ ਹਨ, ਕਿ ਇਹ ਵਾਰ ਭਾਈ ਗੁਰਦਾਸ ਜੀ ਦੀ ਹੀ ਰਚਤ ਹੈ, ਅਤੇ ਛੇਵੇਂ ਸਤਿਗੁਰਾਂ ਦੇ ਗੁਰ ਬਿਲਾਸ ਵਿਚ ਲਿਖਿਆ:— "ਗੁਰ ਅਰਜਨ ਮਮ ਆਗਿਆ ਕਰੀ। ਵਾਰ ਚਾਲੀਸ ਰਚੋਂ ਸੁਖ ਪ੍ਰਦੀ"।

(ਜਾਪ ਦੇਕੇ) ਸਤਿ ਸਰੂਪ (ਕਰਦੇ ਹਨ ਤਦ ਜਗਿਆਸੂ) ਕਦੇ ਭੀ ਨਹੀਂ ਘਟਦਾ। (੬) (ਉਹ ਸਤਿਗੁਰ) ਸਾਧ ਸੰਗਤ (ਰੂਪੀ) ਸਚਖੰਡ (ਵਿਚ ਵਸਦੇ ਹਨ, ਅਤੇ ਇਕ ਰਸ ਉਪਦੇਸ਼ ਦਾ ਵਾਜਾ ਵਜਾਉਂਦੇ ਹਨ। (੭) (ਅਤੇ ਦ੍ਵੈਤ ਭਾਵ ਨੂੰ ਚਕਨਾ ਚੂਰ ਕਰਦੇ ਹਨ ॥ ੧ ॥

ਭਾਵ—ਦ੍ਵੈਤ ਦੂਰ ਕਰਨ ਵਾਲਾ ਗੁਰ ਉਪਦੇਸ਼ ਹੈਜੋਸਾਧਸੰਗਤਵਿਚੋਂਮਿਲਦਾ ਹੈ।

## ਸਾਧ ਸੰਗਤਿ ਦਾ ਪ੍ਰਤਾਪ

੧ ਪਾਰਸ ਪਰ ਉਪਕਾਰ ਕਰ ਜਾਤ ਨ ਅਸ਼ਟਧਾਤ ਵੀਚਾਰੇ।
੨ ਬਾਵਨ ਚੰਦਨ ਬੋਹਦਾ ਅਫ਼ਲ ਸਫਲ ਨ ਜੁਗਤਿ ਉਰਧਾਰੇ।
੩ ਸਭ ਤੇ ਇੰਦਰ ਬਰਸਦਾ ਥਾਉਂ ਕੁਥਾਉਂ ਨ ਅੰਮ੍ਰਿਤ ਧਾਰੇ।
੪ ਸੂਰਜ ਜੋਤਿ ਅਦੋਤ ਕਰ ਓਤ ਪੋਤ ਹੋ ਕਿਰਣ ਪਸਾਰੇ।
੫ ਧਰਤੀ ਅੰਦਰ ਸਹਨਸੀਲ ਪਰਮਲ ਹਰਅਵਗੁਨਨ ਚਿਤਾਰੇ।
੬ ਲਾਲ ਜਵਾਹਰ ਮਣਿ ਲੋਹਾ ਸੁਇਨਾ ਪਾਰਸ ਜਾਤਿ ਬਿਚਾਰੇ।
੭ ਸਾਧ ਸੰਗਤਿ ਕਾ ਅੰਤ ਨ ਪਾਰੇ ॥ ੨ ॥

ਇੰਦਰ = ਬਦਲ। ਓਤਪੋਤ = ਹੇਠ ਉਤੇ।

ਅਰਥ—(੧) ਪਾਰਸ ਪਰਉਪਕਾਰ ਕਰਕੇ ਅਠਾਂ ਧਾਤਾਂ (ਨੂੰ ਸੋਨਾ ਕਰਦਾ ਹੈ, ਅਤੇ) ਜਾਤ ਨਹੀਂ ਵਿਚਾਰਦਾ। (੨) ਬਾਵਨ ਚੰਦਨ ਫਲਾਂ ਵਾਲਾ ਤੇ ਫਲਾਂ ਤੋਂ ਹੀਨਿਆਂ ਨੂੰ ਸੁਗੰਧੀ ਦੇਂਦਾ ਹੈ, (ਪਰਉਸ) ਜੁਗਤੀ (ਦਾ ਮਾਣ)ਹਿਰਦੇ (ਵਿਚ)ਨਹੀਂ ਧਾਰਦਾ। (੩) ਬੱਦਲ ਸਭ ਜਗਾ ਤੇ ਅੰਮ੍ਰਤ ਦੀਧਾਰ ਵਰਸਦਾ ਹੈ ਪਰ ਥਾਂ ਕੁਥਾਉਂ ਨਹੀਂ ਵਿਚਾਰਦਾ। (੪) ਸੂਰਜ (ਅਪਨੀ) ਜੋਤ ਪਰਗਟ ਕਰਕੇ ਹੇਠਾਂ ਉਤਾਹਾਂ ਹੋਕੇ ਕਿਰਣਾਂ ਪਸਾਰਦਾ ਹੈ। (੫)ਧਰਤੀ ਅੰਦਰ ਸੈਹਣ ਦਾ ਸੁਭਾਵਹੈ(ਅਤੇਪਾਣੀ)ਪਰਾਈ ਮੈਲ ਨਾਸ ਕਰਕੇ (ਉਨਾਂ ਦੇ) ਔਗੁਣਾਂ ਨੂੰ ਯਾਦ ਨਹੀਂ ਕਰਦਾ। (੬) ਲਾਲ ਜਵਾਹਰਾਂ ਮਣੀਆਂ ਤੇ ਲੋਹੇ (ਤੋਂ ਹੋਏ) ਸੋਨੇ (ਵਿਚ ਭੀ) ਜਾਤੀ (ਅਭਿਮਾਨ)ਵਿਚਾਰੀਦਾ ਹੈ। (੭) (ਤਾਂਤੇ) ਸਾਧ ਸੰਗਤ ਦੇ ਪਾਰ ਦਾ ਅੰਤਨਹੀਂ ਹੈ (ਜਿਥੇ ਜਾਕੇ ਜਾਤੀਅਭਿਮਾਨ ਨਾਸ ਹੁੰਦਾ ਹੈ ॥ ੨ ॥

ਭਾਵ—ਸਾਧ ਸੰਗਤ ਸਭ ਨੂੰ ਇਕ ਸਾਰ ਉਪਦੇਸ਼ ਦੇਕੇ ਸਭ ਦੀ ਹੌਮੈ ਦੂਰਕਰਦੀਹੈ।

## ਸਤਿਗੁਰੂ ਦੀ ਵਡਿਆਈ

੧ ਪਾਰਸ ਧਾਤ ਕੰਚਨ ਕਰੈ ਹੋਇ ਮਨੂਰ ਨ ਕੰਚਨ ਝੂਰੈ।
੨ ਬਾਵਨ ਬਹੈ ਬਨਾਸਪਤਿ ਬਾਂਸ ਨਿਗੰਧ ਨ ਬਹੈ ਹਜੂਰੇ।
੩ ਖੇਤੀ ਜੰਮੈ ਸਹਸ ਗੁਣ ਕੱਲਰ ਖੇਤ ਨ ਬੀਜ ਉਗੂਰੈ।

੪ ਉਲੂ ਸੁਝ ਨ ਸੁਝਈ ਸਤਿਗੁਰੁ ਸੁਝ ਸੁਝਾਇ ਹਜੂਰੈ।
੫ ਧਰਤੀ ਬੀਜੈ ਸੋ ਲੁਣੈ ਸਤਿਗੁਰੂ ਸੇਵਾ ਸਭ ਫਲ ਚੂਰੈ।
੬ ਬੋਹਿਥ ਪਵੈ ਸੁ ਨਿਕਲੈ ਸਤਿਗੁਰ ਸਾਧ ਅਸਾਧ ਨ ਦੂਰੈ।
੭ ਪਸੂ ਪਰੇਤਹੁ ਦੇਵ ਵਿਚੂਰੈ॥ ੩ ॥

ਚੂਰੇ = ਪ੍ਰਾਪਤ। ਪਵੈ = ਚੜੇਗਾ।

ਅਰਥ–(੧) ਪਾਰਸ ਧਾਤੂ (ਨੂੰ ਤਾਂ) ਸੋਨਾ ਕਰਦਾ ਹੈ (ਪਰ ਪਾਰਸ ਨੂੰ ਛੋਹ ਕੇ) ਲੋਹੇ ਦੀ ਮੈਲ ਸੋਨਾ ਨਹੀਂ (ਹੁੰਦੀ) ਝੁਰਦੀ ਹੈ: (੨) ਬਾਵਨ (ਚੰਦਨ) ਬਨਾਸਪਤੀ (ਨੂੰ ਤਾਂ) ਸੁਗੰਧੀ ਦੇਂਦਾ (ਹੈ, ਪਰ) ਸੁਗੰਧੀ ਤੋਂ ਹੀਨਾ ਵਾਂਸ ਕੋਲ ਵਸਦਾ (ਭੀ ਹੈ ਪਰ ਉਸ ਵਿਚ) ਸੁਗੰਧੀ ਨਹੀਂ ਪ੍ਰਵੇਸ਼ ਕਰਦੀ। (੩) (ਮੀਂਹ ਵਸਿਆਂ) ਖੇਤੀ ਹਜ਼ਾਰ ਗੁਣਾਂ ਜੰਮਦੀ ਹੈ, ਪਰ ਕਲਰੇ ਖੇਤ ਵਿਚ ਬੀਜ ਨਹੀਂ ਉਗਦਾ। (੪) ਉਲੂ ਨੂੰ ਸੂਰਜ ਨਹੀਂ ਸੁਝਦਾ, ਪਰ ਸਤਿਗੁਰੂ ਸੂਰਜ (ਵਾਹਿਗੁਰੂ ਨੂੰ) ਕੋਲ ਹੀ ਦਿਖਾਉਂਦਾ ਹੈ। (੫) ਧਰਤੀ (ਵਿਚ ਜੋ) ਬੀਜਾਂਗੇ ਸੋ ਵਢਾਂਗੇ ਪਰ ਸਤਿਗੁਰਾਂ ਦੀ ਸੇਵਾ ਕਰਕੇ ਸਾਰੇ ਫਲ ਪ੍ਰਾਪਤ ਹੁੰਦੇ ਹਨ। (੬) ਜਹਾਜ (ਵਿਚ ਤਾਂ ਜੇਹੜਾ) ਚੜ੍ਹੇਗਾ ਉਹ (ਸਮੁੰਦਰ ਤੋਂ ਪਾਰ) ਨਿਕਲੇਗਾ (ਪਰ) ਸਤਿਗੁਰੂ (ਸ਼ਰਨੀ ਆਏ ਹੋਏ) ਭਲੇ ਬੁਰੇ ਨੂੰ ਦੂਰ ਨਹੀਂ (ਕਰਦੇ, ਭਾਵ ਭਲੇ ਬੁਰੇ ਸਭ ਨੂੰ ਤਾਰਦੇ ਹਨ)। (੭) (ਸਤਿਗੁਰੂ ਦੀ ਸਰਨੀ ਆਏ ਹੋਏ) ਪਸ਼ੂ ਪ੍ਰੇਤ (ਭੀ) ਦੇਵਤੇ (ਹੋਏ) ਵਿਚਾਰੀਦੇ ਹਨ॥ ੩ ॥

## ਪਿਛੇ ਵਾਂਗੂ

੧ ਕੰਚਨ ਹੋਵੈ ਪਾਰਸਹੁ ਕੰਚਨ ਕਰੈ ਨ ਕੰਚਨ ਹੋਰੀ।
੨ ਚੰਦਨ ਬਾਵਨਿ ਚੰਦਨਹੁ ਓਦੂ ਹੋਰ ਨ ਪਵੈ ਕਰੋਰੀ।
੩ ਵੁਠੈ ਜੰਮੇ ਬੀਜਿਆ ਸਤਿਗੁਰ ਮਤਿ ਚਿਤਵੈ ਫਲ ਭੋਰੀ।
੪ ਰਾਤ ਪਵੈ ਦਿਹ ਆਥਵੈ ਸਤਿਗੁਰ ਗੁਰੁ ਪੂਰਨ ਧੁਰ ਧੋਰੀ।
੫ ਬੋਹਥ ਪਰਬਤ ਨ ਚੜ੍ਹੈ ਸਤਿਗੁਰੁ ਹਠ ਨਿਗ੍ਰਹ ਨ ਲਹੋਰੀ।
੬ ਧਰਤੀ ਨੋ ਭੁੰਚਾਲ ਡਰ ਗੁਰ ਮਤਿ ਨਿਹਚਲ ਚਲੈ ਨ ਚੋਰੀ।
੭ ਸਤਿਗੁਰੂ ਰਤਨ ਪਦਾਰਥ ਬੋਰੀ॥ ੪ ॥

ਕਰੋਰੀ = ਵਾਸ਼ਨਾ। ਭੋਰੀ = ਛੇਤੀ। ਦਿਨ = ਸੂਰਜ।

ਅਰਥ–(੧) ਪਾਰਸ ਤੋਂ ਸੋਨਾ ਹੁੰਦਾ ਹੈ, (ਪਰ ਉਹ) ਸੋਨਾ ਹੋਰ (ਕਿਸੇ ਨੂੰ) ਸੋਨਾ ਨਹੀਂ ਕਰ ਸਕਦਾ। (੨) ਬਾਵਨ ਚੰਦਨ ਤੋਂ ਚੰਦਨ (ਹੁੰਦਾ ਹੈ, ਪਰ) ਉਸ (ਚੰਦਨ) ਤੋਂ ਹੋਰ (ਕਿਸੇ ਵਿਚ) ਵਾਸ਼ਨਾ ਨਹੀਂ ਪੈਂਦੀ। (੩) (ਮੀਂਹ) ਵਸਿਆਂ ਬੀਜਿਆ ਹੀ ਉਗਦਾ (ਹੈ, ਪਰ) ਸਤਿਗੁਰਾਂ ਦੀ ਸਿਖਿਆ ਚਿਤਵਨੇ (ਕਰਕੇ ਹੀ) ਛੇਤੀ ਨਾਲ ਫਲ

(ਮਿਲ ਜਾਂਦਾ ਹੈ)।। (੪) ਰਾਤ ਪਿਆਂ ਸੂਰਜ ਲਹਿ ਜਾਂਦਾ (ਹੈ, ਪਰ) ਪੂਜਨੀਕ ਸਤਿਗੁਰੂ ਪੂਰਨ ਮਰਯਾਦਾ ਦੇ ਧਾਰਨ ਵਾਲਾ ਹੈ (ਭਾਵ ਇਕ ਰਸ ਰਹਿੰਦਾ ਹੈ)। (੫) ਜਹਾਜ ਪਹਾੜ ਉਤੇ ਨਹੀਂ ਚੜ੍ਹਦਾ (ਪਰ) ਸਤਿਗੁਰਾਂ ਨੂੰ ਮਿਲਕੇ ਪਹਾੜ ਵਾਂਗੂੰ) ਹਠ ਗ੍ਰਹਨ (ਕਰਨ ਵਾਲੇ ਨੂੰ ਸੰਸਾਰ ਦੀ) ਲਹਿਰਨਹੀਂ (ਵਿਆਪਦੀ,ਭਾਵਹਠੀਆ ਭੀ ਤਰ ਜਾਂਦਾ ਹੈ)। (੬) ਧਰਤੀ ਨੂੰ (ਤਾਂ) ਭੁਚਾਲ (ਦਾ)ਡਰ ਹੈ, ਪਰ ਗੁਰ ਸਿਖਯਾ (ਲੈਣ ਵਾਲਾ) ਅਚੱਲ (ਹੋਕੇ) ਚੋਰੀ (ਆਦਿਕ ਭੈੜੇ ਕੰਮਾਂ ਵਿਚ) ਨਹੀਂ ਚਲਦਾ। (੭) ਸਤਿਗੁਰੂ (ਤਾਂ ਸਭ ਗੁਣਾਂ ਰੂਪੀ) ਰਤਨਾਂ ਦੀ ਬੋਰੀ ਹੈ ॥ ੪ ॥

ਭਾਵ—ਇਹਨਾਂ ਦੋਹਾਂ ਪੌੜੀਆਂ ਵਿਚ ਪਾਰਸ ਤੇ ਚੰਦਨ ਨਾਲੋਂ ਗੁਰੂ ਜੀ ਦੀ ਵਸ਼ੇਸ਼ਤਾ ਪਰਗਟ ਕੀਤੀ ਹੈ, ਕਿਉਂਕਿ ਕਈ ਸਿਆਣੇ ਕਹਿੰਦੇ ਹਨ:—"ਪਾਰਸ ਮੇਂ ਅਰ ਸੰਤ ਮੇਂ ਬਡੋ ਅੰਤਰੋ ਜਾਨ। ਵੈ ਲੋਹਾ ਕੰਚਨ ਕਰੈ ਵੈ ਕਰਹੈ ਆਪ ਸਮਾਨ।"

## ਸਾਧ ਸੰਗਤਿ ਤੋਂ ਬਲਿਹਾਰ ਹਾਂ

**੧ ਸੂਰਜ ਚੜਿਐ ਜਾਨ ਲੁਕ ਉਲੂ ਅੰਧ ਕੰਧ ਜਗ ਮਾਹੀਂ।**
**੨ ਬੁਕੇ ਸਿੰਘ ਉਦਿਆਨ ਮਹਿ ਜੰਬਕੁ ਮਿਰਗ ਨ ਖੋਜੈ ਪਾਹੀਂ।**
**੩ ਚੜਿਆ ਚੰਦ ਅਕਾਸ ਤੇ ਵਿਚ ਕੁਠਾਲੀ ਲੁਕੈ ਨਾਹੀਂ।**
**੪ ਪੰਖੀ ਜੇਤੇ ਬਨ ਬਿਖੈ ਬਿਠੇ ਬਾਜ ਨ ਠਉਰ ਰਹਾਹੀਂ।**
**੫ ਚੋਰ ਯਾਰ ਹਰਾਮ ਖੋਰ ਦਿਹ ਚੜਿਆ ਕੋ ਦਿਸੈ ਨਾਹੀਂ।**
**੬ ਸਾਧ ਸੰਗਤਿ ਵਿੱਟਹੁ ਬਲਿ ਜਾਹੀਂ ॥ ੫ ॥**

ਅਰਥ—(੧) ਸੂਰਜ ਚੜ੍ਹਿਆ ਜਾਨਕੇ ਸਰੀਰ ਦੇ ਅੰਨ੍ਹੇ ਉਲੂ ਜਗਤ ਵਿਚੋਂ ਲੁਕ (ਜਾਂਦੇ ਹਨ)। (੨) ਜੰਗਲ ਵਿਚ ਸ਼ੇਰ ਦੇ ਗਰਜਿਆਂ ਗਿਦੜਾਂ ਤੇ ਹਰਨਾਂ ਦਾ ਖੁਰਾ ਨਹੀਂ ਦਿਸਦਾ। (੩) ਅਕਾਸ ਵਿਚ ਚੜ੍ਹਿਆ ਹੋਇਆ ਚੰਦ ਕੁਨਾਲੀ ਨਾਲ ਲੁਕਦਾ ਨਹੀਂ। (੪) ਜੰਗਲ ਵਿਚ ਜਿੰਨੇ ਪੰਛੀ ਹਨ ਬਾਜ਼ਨੂੰ ਵੇਖਕੇ ਟਿਕਾਨੇ ਸਿਰ ਨਹੀਂ ਰਹਿੰਦੇ। (੫) ਚੋਰ, ਯਾਰ ਤੇ ਹਰਾਮ ਖਾਣੇ (ਪੁਰਸ਼) ਦਿਨ ਦੇ ਚੜ੍ਹਿਆਂ ਕੋਈ ਭੀ ਨਹੀਂ ਦਿਸਦਾ। (੬) ਇਸਤਰਾਂ ਸਾਧਸੰਗਤ ਕਰਨ ਕਰਕੇਕੋਈ ਵਿਕਾਰਨਹੀਂ ਫੁਰਦਾ (ਤਾਂਤੇ ਮੈਂ) ਸਾਧ ਸੰਗਤਿ ਤੋਂ ਬਲਿਹਾਰ ਜਾਂਦਾ ਹਾਂ ॥ ੫ ॥

## ਗੁਰਮੁਖ ਪੰਥ ਧੰਨ ਹੈ

**੧ ਰਾਤ ਅਨੇਰੀ ਚਮਕਦੇ ਲੱਖ ਕਰੋੜੀ ਅੰਬਰ ਤਾਰੇ।**
**੨ ਚੜਿਐ ਚੰਦ ਮਲੀਨਿ ਹੋਇ ਕੋ ਲੂਕੈ ਕੋ ਬੂਕੈ ਬਰਾਰੇ।**
**੩ ਸੂਰਜ ਜੋਤਿ ਉਦੋਤ ਕਰ ਤਾਰੇ ਚੰਦ ਨ ਰੈਣ ਅੰਧਾਰੇ।**

੪ ਦੇਵੀ ਦੇਵ ਨ ਸੇਵਕਾਂ ਤੰਤ ਨ ਮੰਤ ਨ ਫੁਰਨ ਵਿਚਾਰੇ।
੫ ਵੇਦ ਕਤੇਬਾਂ ਅਸਟ ਧਾਂਤਪੂਰੈ ਸਤਿਗੁਰੁ ਸ਼ਬਦਸਵਾਰੇ।
੬ ਗੁਰਮੁਖਿਪੰਥ ਸੁਹਾਵੜਾ ਧੰਨ ਗੁਰੂਧੰਨਗੁਰੂ ਪਿਆਰੇ।
੭ ਸਾਧ ਸੰਗਤਿ ਪਰਗਟ ਸੰਸਾਰੇ॥ ੬॥

ਬੁਕੈ ਬਬਾਰੈ = ਬੁੜ ਬੁੜ ਕਰਨਾ।

ਅਰਥ–(੧) ਹਨੇਰੀ ਰਾਤ ਵਿਚ ਲਖਾਂ ਹੀ ਅਕਾਸ਼ ਵਿਚ ਤਾਰੇ ਚਮਕਦੇ ਹਨ। (੨) (ਪਰ) ਚੰਦ ਦੇ ਚੜ੍ਹਿਆਂ (ਉਹ) ਮਲੀਨ ਹੋ ਜਾਂਦੇ (ਹਨ, ਅਤੇ) ਕੋਈ ਲੁਕਦਾ ਤੇ ਕੋਈ ਬੁੜਬੁੜ ਕਰਕੇ ਬੋਲਦਾ ਹੈ(ਭਾਵ ਥੋੜਾ ੨ ਟਿਮ ਟਿਮਾਉਂਦਾ ਹੈ)। (੩) (ਪਰ ਜਦੋਂ) ਸੂਰਜ ਆਪਨੀ) ਜੋਤ ਪਰਗਟ ਕਰਦਾ (ਹੈ, ਤਾਂ) ਤਾਰੇ ਚੰਦ ਤੇ ਹਨੇਰੀ ਰਾਤ (ਇਹ ਤਿੰਨੇ) ਨਹੀਂ(ਰਹਿੰਦੇ)। (੪) (ਇਵੇਂ ਗੁਰਮਤਸੂਰਜ ਦੇਚੜ੍ਹਿਆਂ) ਦੇਵੀਆਂ, ਦੇਵਤੇ (ਨਹੀਂ ਫਲ ਦੇਂਦੇ ਤੇ) ਸੇਵੀਆਂ ਦੇ ਤੰਤਰ ਨਹੀਂ (ਚਲਦੇ ਅਤੇ ਨਾ ਹੀ ਵਿਚਾਰੇ) ਮੰਤਰ ਫੁਰਦੇ ਹਨ। (੫) (ਚਾਰ) ਵੇਦ (ਤੇ ਚਾਰ) ਕਤੇਬਾਂ (ਰੂਪੀ)ਅਠੇ ਧਾਤਾਂ ਪੂਰੇ ਸਤਿਗੁਰਾਂ ਦੇ ਉਪਦੇਸ਼ (ਰੂਪੀ ਪਾਰਸ ਕਰਕੇ) ਸੋਭਾ ਵਾਲੇ ਹੁੰਦੇ ਹਨ। (੬) ਗੁਰਸਿਖੀ ਦਾ ਪੰਥ ਸੋਭਾ ਵਾਲਾ ਹੈ, (ਤਾਂਤੇ) ਗੁਰੂ (ਜੀ ਭੀ) ਧੰਨ(ਹਨ, ਅਤੇ) ਗੁਰੂ ਜੀ ਦੇ) ਪਿਆਰੇ ਸਿਖ ਭੀ ਧੰਨ (ਹਨ)। (੭) (ਜਿਹਨਾਂ ਦੇ ਪ੍ਰਤਾਪ ਕਰਕੇ) ਸਾਧ ਸੰਗਤਿ ਸੰਸਾਰ (ਵਿਚ) ਪਰਗਟ (ਹੋਈ ਹੈ)॥ ੬॥

## ਸਤਿਗੁਰੂ ਤੋਂ ਬਲਿਹਾਰ ਹਾਂ

੧ ਚਾਰ ਵਰਨ ਚਾਰ ਮਜਹਬਾ ਛਿਅ ਦਰਸਨ ਵਰਤਨ ਵਰਤਾਰੇ
੨ ਦਸ ਅਵਤਾਰ ਹਜਾਰ ਨਾਵ ਥਾਨ ਮੁਕਾਮ ਸੱਚੇ ਵਣਜਾਰੇ।
੩ ਇੱਕਤ ਹੱਟਹੁ ਵਣਜ ਲੈ ਦੇਸ ਦਿਸੰਤਰ ਕਰਨ ਪਸਾਰੇ।
੪ ਸਤਿਗੁਰੁ ਪੂਰਾ ਸਾਹੁ ਹੈ ਬੇ ਪਰਵਾਹੁ ਅਥਾਹੁ ਭੰਡਾਰੇ।
੫ ਲੈ ਲੈ ਮੁਕਰ ਪਾਨ ਸਭ ਸਤਿਗੁਰ ਦੇਇ ਨ ਦੇਂਦਾ ਹਾਰੇ।
੬ ਇਕ ਕਵਾਉ ਪਸਾਉ ਕਰ ਓਅੰਕਾਰ ਅਕਾਰ ਸਵਾਰੇ।
੭ ਪਾਰਬ੍ਰਹਮ ਸਤਿਗੁਰੁ ਬਲਿਹਾਰੇ॥ ੭॥

ਅਰਥ-(੧) ਚਾਰੇ ਵਰਨ, ਚਾਰੇ ਮਜ਼ਹਬ (ਤੇ ਜੋ) ਛੇ ਦਰਸਨਾਂ ਦੇ ਵਰਤਾਰੇ (ਵਿਚ) ਵਰਤਦੇ ਹਨ। (੨) ਦਸ ਅਵਤਾਰ (ਤੇ ਹੋਰ ਭੀ) ਹਜ਼ਾਰਾਂ ਨਾਮਾਂ (ਵਾਲੇਜੋ) ਜਗਾਂ ਦੇ ਮੁਕਾਮੀ (ਹਨ, ਇਹ) ਸਾਰੇ ਹੀ ਵਣਜਾਰੇ (ਭਾਵਕੋਈ ਦਿਨਾਂ ਦੇ ਪ੍ਰਾਹੁਣੇ) ਹਨ। (੩) ਇਕ ਹੱਟੀ ਤੋਂ ਸੌਦਾ ਲੈਕੇ ਦੇਸਾਂ ਪਦੇਸਾਂ ਵਿਚ ਪਸਾਰਾ ਕਰਦੇ ਹਨ।

(੪) ਸਤਿਗੁਰੂ ਪੂਰਾ ਸ਼ਾਹੂਕਾਰ ਹੈ (ਜਿਸ) ਬੇ ਪਰਵਾਹ (ਦੇ) ਬੇਓੜਕ ਭੰਡਾਰੇ (ਭਰੇ ਹੋਏ ਹਨ)। (੫) ਸਾਰੇ (ਸਤਿਗੁਰੂ ਕੋਲੋਂ) ਲੈਲੈ ਕੇ ਮੁਕਰ ਪੈਂਦੇ (ਹਨ, ਪਰਸਤਿ-ਗੁਰੂ)ਦੇਣ ਵਾਲਾ ਦੇਂਦਾ ਹੋਇਆ ਹਾਰਦਾ ਨਹੀਂ। (੬) (ਜਿਸ)ਓਅੰਕਾਰ (ਨੇ)ਇਕ ਫੁਰਨੇ ਦਾ ਪਸਾਰਾ ਕਰਕੇ(ਸੰਸਾਰ ਦਾ)ਅਕਾਰਸਵਾਰਿਆਹੈ। (੭) (ਉਸ)ਪਾਰਬ੍ਰਹਮ (ਸਰੂਪ) ਸਤਿਗੁਰਾਂ (ਤੋਂ ਮੈਂ) ਬਲਿਹਾਰ [ਜਾਂਦਾ ਹਾਂ] ॥ ੭ ॥

ਭਾਵ—ਚਾਰ ਵਰਨ ਛੇ ਦਰਸ਼ਨ ਆਦਿਕ ਸਾਰੇ ਹੀ ਗੁਰੂ ਜੀ ਪਾਸੋਂ ਗਿਆਨ ਪਰਾਪਤ ਕਰਕੇ ਲੋਕਾਂ ਨੂੰਉਪਦੇਸ਼ ਦੇਂਦੇਹਨ, ਇਸ ਲਈਸਭਨਾਂ ਦਾਧਨੀ ਸਤਿਗੁਰੂ ਹੈ, ਮੈਂ ਸਤਿਗੁਰ ਜੀ ਤੋਂ ਕੁਰਬਾਨ ਜਾਂਦਾ ਹਾਂ।

## "ਗੁਰੂ ਬਿਨਾ ਮੁਕਤਿ ਨ ਪਾਵੈ"

੧ ਪੀਰ ਪੈਕੰਬਰ ਔਲੀਏ ਗੌਸ ਕੁਤਬ ਉਲਮਾਉ ਘਨੇਰੇ।
੨ ਸ਼ੇਖ ਮਸਾਇਕ ਸਾਦਕਾ ਸ਼ਹਦੇ ਔਰ ਸ਼ਹੀਦ ਬਹੁਤੇਰੇ।
੩ ਕਾਜ਼ੀ ਮੁਲਾਂ ਮਉਲਵੀ ਮੁਫਤੀ ਦਾਨਸ਼ਵੰਦ ਬੰਦੇਰੇ।
੪ ਰਿਖੀ ਮੁਨੀ ਦਿਗੰਬਰਾ ਕਾਲਕ ਕਰਾਮਾਤ ਅਗਲੇਰੇ।
੫ ਸਾਧਕ ਸਿਧ ਅਗਣਤ ਹੈਨਿ ਆਪ ਜਣਾਇਨ ਵਡੇ ਵਡੇਰੇ।
੬ ਬਿਨ ਗੁਰੁ ਕੋਇ ਨ ਸਿੱਝਈ ਹਉਮੈ ਵਧਦੀ ਜਾਇ ਵਧੇਰੇ।
੭ ਸਾਧ ਸੰਗਤਿ ਬਿਨ ਹਉਮੈ ਹੇਰੇ ॥ ੮ ॥

ਅਰਥ—(੧) ਪੀਰ, ਪੈਕੰਬਰ, ਔਲੀਏ, ਗੌਸ, ਕੁਤਬ ਤੇ ਬਹੁਤੇਹੀ ਆਲਮ ਵਿਦਵਾਨ (ਹੋ ਗੁਜਰੇ ਹਨ)। (੨) ਸ਼ੇਖ, ਮਸਾਇਕ, ਸਿਦਕੀ, ਗਰੀਬ ਅਤੇ ਬਹੁਤੇ ਹੀ ਸ਼ਹੀਦ (ਹੋਏ ਹਨ)। (੩) ਕਾਜ਼ੀ ਮੁਲਾ, ਮੌਲਵੀ, ਮੁਫਤੀ ਅਤੇ ਅਕਲ ਵਾਲੇ ਬੰਦੇ (ਭੀ ਬਹੁਤੇ ਹਨ)। (੪) ਰਿਖੀ, ਮੁਨੀਨਾਂਗੇ (ਭੀ) ਬਹੁਤੇਕਰਾਮਾਤ(ਦੀ)ਕਾਲਖ (ਵਿਚ ਲਗੇ ਹੋਏ ਹਨ)। (੫) ਅਨਗਿਣਤ ਹੀਸਾਧਕ ਤੇ ਸਿਧਹਨਜੋ ਆਪਨਾਆਪ ਵਡਿਆਂ ਤੋਂ ਵਡਾ ਜਣਾਉਂਦੇ ਹਨ। (੬) (ਪਰ) ਗੁਰੂ ਤੋਂ ਬਿਨਾਂ ਕੋਈ ਭੀ ਮੁਕਤ ਨਹੀਂ ਹੋਵੇਗਾ, ਕਿਉਂਕਿ ਹਉਮੈ ਦਾ ਵਾਧਾ ਵਧਦਾ ਹੀ ਜਾਂਦਾ ਹੈ। (੭) (ਅਤੇ)ਸਾਧ ਸੰਗਤਿ ਤੋਂ ਬਿਨਾਂ (ਸਭ) ਹਉਮੈਂ ਵਿਚ ਹੀ ਵੇਖੀਦੇ ਹਨ ॥ ੮ ॥

ਭਾਵ—"ਪੰਡਤ ਗੁਣੀਸੂਰ ਹਮਦਾਤੇ ਇਹ ਬੁਧਿ ਕਬਹਿ ਨ ਨਾਸੀ"।ਜਿਨਾਂ੨ ਕੋਈ ਪੜ੍ਹਦਾ ਹੈ, ਓਨੀ ੨ ਹੀ ਹੌਮੈਂ ਵਧਦੀ ਜਾਂਦੀ ਹੈ, ਹੌਮੈ ਦੂਰ ਕਰਨਵਾਲੀਸਾਧ ਸੰਗਤ ਹੈ, ਸਤਿਸੰਗ ਤੋਂ ਬਿਨਾਂ ਹੰਕਾਰ ਹੋਰ ਕਿਸੇ ਤਰਾਂ ਦੂਰ ਨਹੀਂ ਹੁੰਦਾ।

## ਉਸ ਓਅੰਕਾਰ ਤੋਂ ਹੀ ਹਉਮੈ ਦਾ ਅਕਾਰ

੧ ਕਿਸੈ ਰਿਧਿ ਸਿਧ ਕਿਸੈ ਦੇਇ ਕਿਸੈ ਨਿਧਿ ਕਰਾਮਾਤ ਸੁ ਕਿਸੈ

੨ ਕਿਸੈ ਰਸਾਇਣ ਕਿਸੈ ਮਣਿ ਕਿਸੈ ਪਾਰਸ ਕਿਸੈ ਅੰਮ੍ਰਿਤ ਰਿਸੈ
੩ ਤੰਤ ਮੰਤ ਪਾਖੰਡ ਕਿਸੈ ਵੀਰਾਰਾਧ ਦਿਸੰਤਰ ਦਿਸੈ
੪ ਕਿਸੈ ਕਾਮਧੇਨੁ ਪਾਰਜਾਤ ਕਿਸੈ ਲੱਖਮੀ ਦੇਵੈ ਜਿਸੈ
੫ ਨਾਟਕ ਚੇਟਕ ਆਸਣਾ ਨਿਵਲੀ ਕਰਮ ਭਰਮ ਭਉ ਮਿਸੈ
੬ ਜੋਗੀ ਭੋਗੀ ਜੋਗ ਭੋਗ ਸਦਾ ਸੰਜੋਗ ਵਿਜੋਗ ਸੁਲਿਸੈ
੭ ਓਅੰਕਾਰ ਅਕਾਰ ਸੁ ਤਿਸੈ ॥ ੯ ॥

ਰਿਸੈ = ਮਿਲਿਆ। ਮਿਸੈ = ਮਿਲਯਾ। ਸੁਲਿਸੈ = ਚੰਗੀ ਤਰਾਂ

ਅਰਥ–(੧) ਕਿਸੇ ਨੂੰ ਰਿਧੀ, ਕਿਸੇ ਨੂੰ ਸਿਧੀ ਕਿਸੇ ਨੂੰ ਨਿੱਧੀ ਤੇ ਕਿਸੇਨੂੰ ਕਰਾਮਾਤ ਦਿਤੀ ਹੈ। (੨) ਕਿਸੇ ਨੂੰ ਰਸਾਇਣ, ਕਿਸੇ ਨੂੰ ਮਣੀ, ਕਿਸੇ ਨੂੰ ਪਾਰਸ ਤੇ ਕਿਸੇ ਨੂੰ ਅੰਮ੍ਰਤ ਮਿਲਿਆ ਹੈ। (੩) ਕਿਸੇ ਨੂੰ ਤੰਤ੍ਰਾਂ ਮੰਤ੍ਰਾਂ (ਦੇ) ਪਖੰਡ (ਤੇ ਕਿਸੇ ਨੂੰ) ਵੀਰਾਂ ਦਾ ਅਰਾਧਨਾ ਤੇ ਪ੍ਰਦੇਸਾਂ (ਦਾ ਭੌਣਾ ਹੀ) ਦਸਿਆ ਹੈ। ਕਿਸੇ ਨੂੰਕਾਮਧੇਨ ਕਲਪ ਬ੍ਰਿਛ (ਦਿਤਾ ਹੈ) ਅਤੇ ਜਿਸ ਕਿਸੇ ਨੂੰ ਲਛਮੀ ਦਿਤੀ (ਹੈ,ਉਹ ਰਾਜ ਕਰਦਾ ਹੈ)। (੫) (ਕੋਈ) ਨਾਟਕ ਦਾ ਚੇਟਕ ਤੇ ਆਸਣਾਂ ਅਤੇ ਨਿਉਲੀ ਕਰਮ ਦੇ ਭਰਮਾਂ ਦੇ ਭਉਨ ਵਿਚ ਮਿਲਿਆ (ਹੋਇਆ ਹੈ) (੬) (ਕੋਈ) ਜੋਗੀ ਜੋਗ ਦੇ ਸੰਜੋਗ ਵਿਚ ਭੋਗ ਤੋਂ ਵਿਛੜਕੇ (ਲਗਾ ਹੈ, ਅਤੇ ਕੋਈ) ਭੋਗੀ ਜੋਗ ਤੋਂ ਵਿਛੜਕੇ ਭੋਗਾਂ ਵਿਚ ਚੰਗੀ ਤਰਾਂ ਮਿਲਿਆ ਹੋਇਆ ਹੈ। (੭) ਉਸ ਓਅਕਾਰ ਤੋਂ ਸਭ ਤਰਾਂ ਦਾ ਅਕਾਰ (ਬਨਿਆਂ ਹੋਇਆ) ਹੈ ॥ ੯ ॥

ਭਾਵ–ਇਹ ਸਭ ਦਾਤਾਂ ਵਾਹਿਗੁਰੂ ਬਖਸ਼ਦਾ ਹੈ ਜਿਸ ਕਿਸੇ ਨੂੰ ਜੋ ਦਾਤ ਮਿਲੀ ਹੈ ਉਹ ਉਸੇ ਦੇ ਗੁਮਾਨ ਵਿਚ ਲਗਕੇ ਦਾਤੇ ਨੂੰ ਭੁਲਾ ਚੁਕਾ ਹੈ।

## ਮਨੁਖ ਜਨਮ ਦੀ ਉੱਤਮਤਾ

੧ ਖਾਣੀ ਬਾਣੀ ਜੁਗ ਚਾਰ ਲੱਖ ਚਉਰਾਸੀਹ ਜੂਨ ਉਪਾਈ
੨ ਉੱਤਮ ਜੂਨਿ ਵਖਾਣੀਐ ਮਾਣਸ ਜੂਨ ਦੁਲੰਭ ਦਿਖਾਈ
੩ ਸਭ ਜੂਨੀ ਕਰ ਵੱਸ ਤਿਸ ਮਾਣਸ ਨੋ ਦਿੱਤੀ ਵਡਿਆਈ
੪ ਬਹੁਤੇ ਮਾਣਸ ਜਗਤ ਵਿਚ ਪਰਾਧੀਨ ਕਿਛ ਸਮਝ ਨ ਪਾਈ
੫ ਤਿਨ ਮੈਂ ਸੋ ਅਧੀਨ ਕੋ ਮੰਦੀ ਕਮੀ ਜੰਨਮ ਗਵਾਈ
੬ ਸਾਧ ਸੰਗਤਿ ਦੇ ਵੁਠਿਆ ਲੱਖ ਚਉਰਾਸੀਹ ਫੇਰ ਮਿਟਾਈ
੭ ਗੁਰੁ ਸਬਦੀ ਵੱਡੀ ਵਡਿਆਈ ॥ ੧੦ ॥

ਅਰਥ–(੧) (ਚਾਰ) ਖਾਣੀਆਂ, (ਚਾਰ) ਬਾਣੀਆਂ, ਚਾਰ ਜੁਗ ਅਤੇਚੁਰਾਸੀ

ਲਖ ਜੂਨ ਪੈਦਾ ਕੀਤੀ ਹੈ। (੨) (ਪਰ ਮਨੁਖ ਜੂਨ) ਹੀ ਉੱਤਮ ਜੂਨ ਕਹੀ ਜਾਂਦੀ ਹੈ, ਅਤੇ ਦੁਰਲੰਭ ਦਸੀ ਜਾਂਦੀ ਹੈ। (੩) ਉਸ (ਵਾਹਿਗੁਰੂ ਨੇ) ਸਾਰੀਆਂ ਜੂਨਾਂ ਵਸ ਕਰਨ ਦੀ ਮਨੁਖ ਨੂੰ ਵਡਿਆਈ ਦਿਤੀ (ਹੋਈ ਹੈ) । (੪) (ਪਰ ਇਸ ਗਲ ਦੀ) ਕੁਝ ਸਮਝ ਨਹੀਂ ਪੈਂਦੀ (ਹੈਕਿ) ਜਗਤ ਵਿਚ ਆਕੇ ਮਨੁਖ ਬਹੁਤੇ ਹੀ ਇਕ ਦੂਜੇ ਦੇ ਅਧੀਨ ਹੋਕੇ ਰਹਿੰਦੇ ਹਨ । (੫) ਉਨਾਂ (ਮਨੁਖਾਂ) ਵਿਚੋਂ ਉਹ ਪਰਾਏ ਵਸ (ਗਿਣੇ ਜਾਂਦੇ ਹਨ) ਜੋ ਮੰਦਿਆਂ ਕੰਮਾਂ ਵਿਚ ਜਨਮ ਗਵਾਉਂਦੇ ਹਨ । (੬) ਸਾਧ ਸੰਗਤਿ ਦੇ ਵਿਚ ਵਸਿਆਂ ਹੀ ਚੁਰਾਸੀ ਲੱਖ ਜੂਨ ਦਾ ਫੇਰਾ ਮਿਟ ਜਾਂਦਾ ਹੈ। (੭) (੭) (ਅਤੇ) ਗੁਰ ਦੇ ਉਪਦੇਸ਼ ਕਰਕੇ ਇਹ ਵਡੀ ਵਡਿਆਈ ਮਿਲਦੀ ਹੈ।

ਭਾਵ-ਕਰਤਾਰ ਨੇ ਤਾਂ ਮਨੁਖ ਨੂੰ ਸਭਨਾਂ ਦਾ ਸਿਰਤਾਜ ਬਨਾਯਾ ਸੀ, ਪਰ ਇਸਨੇ ਜਗਤ ਵਿਚ ਆਕੇ ਦੂਜਿਆਂ ਦੀ ਟੋਕਰੀ ਸਿਰ ਤੇ ਚੁਕ ਲਈ ਹੈ, ਇਹ ਟੋਕਰੀ ਸਾਧ ਸੰਗਤ ਤੋਂ ਬਿਨਾਂ ਹੋਰ ਕਿਸੇ ਤਰਾਂ ਨਹੀਂ ਉਤਰ ਸਕਦੀ।

## ਗੁਰਮੁਖ ਗਾਡੀ ਰਾਹੁ

੧ ਗੁਰੁ ਸਿੱਖ ਭਲਕੇ ਉੱਠਕਰ ਅੰਮ੍ਰਿਤ ਵੇਲੇ ਸਰ ਨਾਵੰਦਾ।
੨ ਗੁਰੁ ਕੈ ਬਚਨ ਉਚਾਰਕੈ ਧਰਮਸਾਲਾ ਦੀ ਸੁਰਤਿ ਕਰੰਦਾ।
੩ ਸਾਧ ਸੰਗਤਿ ਵਿਚ ਜਾਇਕੈ ਗੁਰਬਾਣੀ ਦੇ ਪ੍ਰੀਤ ਸੁਣੰਦਾ।
੪ ਸ਼ੰਕਾ ਮਨਹੁ ਮਿਟਾਇਕੈ ਗੁਰੁ ਸਿੱਖਾਂ ਦੀ ਸੇਵ ਕਰੰਦਾ।
੫ ਕਿਰਤ ਵਿਰਤ ਕਰ ਧਰਮਦੀ ਲੈ ਪਰਸਾਦਿਆਨ ਵਰਤੰਦਾ।
੬ ਗੁਰੁ ਸਿੱਖਾਂ ਨੋ ਦੇਇ ਕਰ ਪਿਛੋਂ ਬਚਿਆ ਆਪ ਖਾਵੰਦਾ।
੭ ਕਲੀਕਾਲ ਪਰਗਾਸ ਕਰ ਗੁਰੁ ਚੇਲਾ ਚੇਲਾ ਗੁਰੁ ਸੰਦਾ।
੮ ਗੁਰਮੁਖਿ ਗਾਡੀ ਰਾਹੁ ਚਲੰਦਾ । ੧੧ ॥

ਅਰਥ—ਗੁਰੂ ਦਾ ਸਿਖ ਸਵੇਰੇ ਉਠਕੇ ਅੰਮ੍ਰਿਤ ਵੇਲੇ ਸਰੋਵਰ ਵਿਚ ਨ੍ਹਾਉਂਦਾ ਹੈ। (੨) (ਫਿਰ) ਗੁਰੂ ਦੇ ਬਚਨ—(ਬਾਣੀ) ਪੜ੍ਹਕੇ ਧਰਮਸਾਲ (ਜਾਨ) ਦੀਸੁਰਤ ਕਰਦਾ ਹੈ। (੩) ਸਾਧ ਸੰਗਤ ਵਿਚ ਜਾਕੇ ਗੁਰਬਾਣੀ ਪ੍ਰੀਤ(ਨਾਲਧਿਆਨ)ਦੇਕੇ ਸੁਣਦਾ ਹੈ। (੪) (ਅਤੇ) ਮਨ ਵਿਚੋਂ (ਵਡਿਆਈ ਛੁਟਿਆਈ ਦੀ) ਸ਼ੰਕਾ ਮਿਟਾਕੇ ਗੁਰ ਸਿਖਾਂ ਦੀ ਸੇਵਾ ਕਰਦਾ ਹੈ। (੫) ਉਪਜੀਵਕਾ ਲਈਧਰਮ ਦੀਕਿਰਤਕਰਕੇ (ਉਸ ਵਿਚੋਂ ਦਸਵੰਧ ਦਾ) ਪ੍ਰਸਾਦ ਲੈਕੇ (ਧਰਮਸਾਲ ਵਿਚ) ਲਿਆ ਵਰਤਾਉਂਦਾ ਹੈ। (੬) ਗੁਰ ਸਿਖਾਂ ਨੂੰ (ਪਹਿਲੋਂ) ਦੇਕੇ ਮਗਰੋਂ ਬਚਿਆ ਹੋਇਆ ਆਪ ਖਾਂਦਾ ਹੈ। (੭) ਗੁਰੂਦਾ ਚੇਲਾ ਕਲਜੁਗ (ਵਿਚ ਇਸ ਤਰਾਂ ਦੀ ਸੇਵਾ ਕਰਦਿਆਂ ਹੋਇਆਂ ਗਿਆਨੀ ਹੋਜਾਂਦਾ ਹੈ, ਅਤੇ) ਗਿਆਨ ਕਰਕੇ ਚੇਲਾ ਹੀ ਗੁਰੂ ਦਾ (ਰੂਪ ਹੋ ਜਾਂਦਾ ਹੈ) । (੮) ਗੁਰਮੁਖ

(ਇਸ ਤਰਾਂ ਦੀ ਕ੍ਰਿਯਾ ਰੂਪੀ) ਗਾਡੀ ਰਾਹ (ਉਤੇ) ਚਲਦਾ ਹੈ ॥ ੧੧ ॥

ਭਾਵ—ਇਸ ਪੌੜੀ ਵਿਚ ਗੁਰਸਿੱਖਾਂ ਦੀ ਨਿਤ ਕ੍ਰਿਯਾ ਦਾ ਵਰਨਨ ਕੀਤਾਹੈ।

## ਆਗਿਆ ਮੰਨਣ ਵਾਲਾ ਗੁਰੂ ਵਿਚ ਸਮਾਉਂਦਾ ਹੈ

੧ ਓਅੰਕਾਰ ਅਕਾਰ ਜਿਸ ਸਤਿਗੁਰੁ ਪੁਰਖ ਸਰੰਦਾ ਸੋਈ।
੨ ਇੱਕ ਕਵਾਉ ਪਸਾਉ ਜਿਸ ਸਬਦ ਸੁਰਤਿ ਸਤਿਸੰਗ ਵਿਲੋਈ।
੩ ਬ੍ਰਹਮਾ ਬਿਸਨੁ ਮਹੇਸ ਮਿਲ ਦਸ ਅਵਤਾਰਵੀਚਾਰ ਨ ਹੋਈ।
੪ ਭੇਦ ਨ ਬੇਦ ਕਤੇਬ ਨੋ ਹਿੰਦੂ ਮੁਸਲਮਾਣ ਨ ਜਾਣੋਈ।
੫ ਉਤਮ ਜਨਮ ਸਕਾਰਥਾ ਚਰਣ ਸਰਨ ਸਤਿਗੁਰੁ ਵਿਰਲੋਈ।
੬ ਗੁਰਸਿੱਖ ਸੁਣ ਗੁਰੁ ਸਿਖ ਹੋਇ ਮੁਰਦਾਹੋਇਮੁਰੀਦ ਸੁ ਕੋਈ।
੭ ਸਤਿਗੁਰੁ ਗੋਰਿਸਤਾਨ ਸਮੋਈ ॥ ੧੨ ॥

ਅਰਥ—(੧) ਜਿਸਦਾ ਓਅੰਕਾਰ ਹੀ) ਅਕਾਰ (ਹੈ) ਓਹੀ ਪੈਦਾ ਕਰਨ ਵਾਲਾ ਸਤਿਗੁਰੂ ਪੁਰਖ ਹੈ। (੨) ਜਿਸਨੇ ਇਕ ਫੁਰਨੇ ਤੋਂ ਪਸਾਰਾ (ਕੀਤਾ ਹੈ ਉਸ ਨੇ ਹੀ) ਸਤਿਸੰਗ ਵਿਚ ਸਬਦ ਸੁਰਤ ਨੂੰ ਰਿੜਕਿਆ ਹੈ। (੩) ਬ੍ਰਹਮਾਂ, ਬਿਸ਼ਨ, ਮਹੇਸ਼ ਤੇ ਦਸਾਂ ਅਵਤਾਰਾਂ ਦੇ ਮੇਲ (ਵਚ ਵੀ ਉਸਦੀ) ਵਿਚਾਰ ਨਹੀਂ ਹੋ ਸਕਦੀ। (੪) ਵੇਦਾਂ ਕਤੇਬਾਂ ਨੂੰ (ਭੀ ਉਸਦਾ) ਭੇਦ ਨਹੀਂ ਹੈ, ਅਤੇ ਹਿੰਦੂ ਮੁਸਲਮਾਨ (ਭੀ ਉਸਦਾ ਅੰਤ) ਨਹੀਂ ਜਾਣਦੇ ਹਨ। (੫) (ਉਸਦਾ) ਉੱਤਮ ਜਨਮ ਸਫਲਾ(ਹੋਇਆ ਹੈ, ਜੇਹੜਾ ਕੋਈ) ਵਿਰਲਾ ਸਤਿਗੁਰਾਂ ਦੀ ਚਰਨ ਸਰਨ ਗਿਆਹੈ। (੬)(ਕਿਉਂਕਿ ਉਹ) ਗੁਰਾਂ ਦੀ ਸਿਖਿਆ ਸੁਣਕੇ ਗੁਰਾਂ ਦਾ ਸਿਖ ਹੋਇਆ ਹੈ, (ਪਰ ਜੋ) ਕੋਈ ਮੁਰਦਾ ਹੋਵੇ ਉਹ ਸ਼ਿਖ ਹੁੰਦਾ ਹੈ। (੭) (ਅਤੇ ਓਹੀ) ਸਤਿਗੁਰਾਂ(ਰੂਪੀ)ਕਬਰਸਤਾਨ (ਵਿਚ) ਸਮਾਉਂਦਾ ਹੈ ॥ ੧੨ ॥

ਭਾਵ—ਵਾਹਿਗੁਰੂ ਦਾ ਸਰੂਪ ਸਤਿਗੁਰੂ ਹੈ, ਸਤਿਗੁਰੂ ਦਾ ਹੁਕਮ ਮੰਨਣ ਵਾਲਾ ਸਿਖਜੋ ਗੁਰੂਦੀ ਆਗਿਆ ਵਿਚ ਤੁਰਦਾ ਹੈ,ਉਹ ਸਿਖ ਗੁਰੂ ਰੂਪ ਹੋਜਾਂਦਾਹੈ।

## ਗੁਰ ਸਿੱਖ ਸਭਨਾਂ ਤੋਂ ਵੱਡੇ ਹਨ

੧ ਜਪ ਤਪ ਹਠ ਨਿਗਹ ਘਣੇ ਚਉਦਹ ਵਿਦਿਆ ਵੇਦ ਵਖਾਣੇ
੨ ਸੇਖਨਾਗ ਸਨਕਾਦਿਕਾ ਲੋਮਸ ਅੰਤ ਅਨੰਤ ਨ ਜਾਣੇ।
੩ ਜਤੀ ਸਤੀ ਸੰਤੋਖੀਆਂ ਸਿੱਧ ਨਾਥ ਹੁਇ ਨਾਥ ਭੁਲਾਣੇ।
੪ ਪੀਰ ਪਿਕੰਬਰ ਅਉਲੀਏ ਬੁਜਰਗ ਵਾਰ ਹਜਾਰ ਹੈਰਾਣੇ।
੫ ਜੋਗ ਭੋਗ ਲਖ ਰੋਗ ਸੋਗ ਲਖ ਸੰਜੋਗ ਵਿਜੋਗ ਵਿਡਾਣੇ।

੬ ਦਸ ਨਾਉ ਸੰਨਿਆਸੀਆਂ ਭੰਭਲ ਭੂਸੇ ਖਾਇ ਭੁਲਾਣੇ।
੭ ਗੁਰ ਸਿਖ ਜੋਗੀ ਜਾਗਦੇ ਹੋਰ ਸਭੇ ਬਨਬਾਸ ਲੁਕਾਣੇ।
੮ ਸਾਧ ਸੰਗਤਿ ਮਿਲ ਨਾਮ ਵਖਾਣੇ ॥ ੧੩ ।

ਨਾਥ = ਵਾਹਿਗੁਰੂ। ਬੁਜਰਗਵਾਰ – ਬਜੁਰਗੀ ਵਾਲੇ

ਅਰਥ–(੧) (ਕਈਂ) ਜਪ ਤਪ (ਤੇ) ਹਠ (ਕਰਕੇ ਇੰਦ੍ਰੇ) ਰੋਕਦੇ ਹਨ, ਅਤੇ ਬਹੁਤੇ ਵੇਦ ਆਦਿਕ ਚੌਦਾਂ ਵਿਦਿਆ ਪੜ੍ਹਦੇ ਹਨ। (੨) ਸ਼ੇਸ਼ਨਾਗ, ਸਨਕ ਤੋਂ ਆਦਿ ਲੈਕੇ ਲੋਮਸ (ਰਿਖੀ ਵਰਗੇ ਚਿਰੰਜੀਵੀ ਭੀ) ਅਨੰਤ ਦੇ ਅੰਤ ਨੂੰ ਜਾਣਦੇ ਨਹੀਂ ਹਨ (੩) ਜਤੀ, ਸਤੀ, ਸੰਤੋਖੀ, ਸਿੱਧ ਅਤੇ ਕਈ ਨਾਥ ਹੋਕੇ ਵਾਹਿਗੁਰੂ ਨੂੰ ਭੁਲਾਈ (ਬੈਠੇ ਹਨ)। (੪) ਪੀਰ, ਪਿਕੰਬਰ, ਅਉਲੀਆਵ ਅਤੇ ਹਜ਼ਾਰਾਂ ਹੀ ਬਜੁਰਗੀ ਵਾਲੇ ਹੈਰਾਨ ਹੁੰਦੇ ਹਨ। (੫) ਲਖਾਂ ਹੀ ਜੋਗ ਭੋਗ ਵਿਚ ਲਖਾਂ ਹੀ ਰੋਗ ਸੋਗਵਿਚ ਤੇ ਲਖਾਂ ਹੀ ਸੰਜੋਗ ਵਿਜੋਗ ਵਿਚ ਹੈਰਾਨ ਹੁੰਦੇ ਹਨ। (੬) ਸੰਨਿਆਸੀਆਂ ਦੇ ਦਸੇ ਪੰਥ ਡਕੋ ਡੋਲੇ ਖਾਨ ਵਿਚ ਭੁਲੇ ਹੋਏ ਹਨ। (੭) ਇਕ ਗੁਰ ਸਿਖ ਜੋਗੀ ਹੋਕੇ ਸਾਵਧਾਨ ਹਨ, ਹੋਰ ਤਾਂ ਸਾਰੇ ਹੀ (ਸੰਸਾਰਕ ਵਿਸ਼ਿਆਂ ਰੂਪੀ) ਜੰਗਲ ਵਿਚ ਲੁਕੇ ਹੋਏਹਨ.(੮)(ਕਿਉਂਕਿਗੁਰਸਿਖ) ਸਾਧਸੰਗਤਵਿਚ ਮਿਲਕੇ ਨਾਮਜਪਦੇਹਨ ।।੧੩।।

ਭਾਵ–ਸਾਰੇ ਮਜਹਬ ਵਰਨ ਨਾਮ ਤੋਂ ਭੁਲਕੇ ਸੰਸਾਰਕ ਉਜਾੜ ਵਿਚਭੰਭਲ ਭੂਸੇ ਖਾਰਹੇਹਨ,ਇਕ ਗੁਰ ਸਿਖਹੀਨਾਮਵਿਚਲਗਕੇ ਆਤਮਕਅਨੰਦਮਾਣਰਹੇਹਨ।

## ਸਤਿਗੁਰ ਸਿਖਿਆ

੧ ਚੰਦ ਸੂਰਜ ਲਖ ਚਾਨਣੇ ਤਿੱਲ ਨ ਪੁਜਨ ਸਤਿਗੁਰ ਮੱਤੀ
੨ ਲਖ ਪਾਤਾਲ ਅਕਾਸ਼ ਲਖ ਉਚੀ ਨੀਵੀਂ ਕਿਰਣ ਨਰੱਤੀ।
੩ ਲਖ ਪਾਣੀ ਲਖ ਪਉਣ ਮਿਲ ਰੰਗ ਬਿਰੰਗ ਤਰੰਗਨ ਵੱਤੀ।
੪ ਆਦਿ ਨ ਅੰਤ ਨ ਮੰਤਪਲਲਖ ਪਰਲਉ ਲਖਲਖ ਉਤਪੱਤੀ।
੫ ਧੀਰਜ ਧਰਮ ਨ ਪੁਜਨੀ ਲਖ ਲਖ ਪਰਬਤ ਲਖ ਧਰੱਤੀ।
੬ ਲਖਗਜ਼ਾਨ ਧਿਆਨ ਲਖ ਤੁਲ ਨ ਤੁਲੀਐਤਿਲ ਗੁਰਮੱਤੀ।
੭ ਸਿਮਰਣ ਕਿਰਣ ਘਣੀ ਘੋਲ ਘੱਤੀ ॥ ੧੪ ॥

ਵੱਤੀ = ਫੇਰ। ਲਖ = ਜਾਨ

ਅਰਥ–(੧) ਲਖਾਂ ਹੀ ਚੰਦਾਂ ਸੂਰਜਾਂ ਦਾ ਚਾਨਨਾ ਸਤਿਗੁਰਾਂ ਦੀ ਸਿਖਿਆ (ਦੇ ਚਾਨਨ ਦੇ ਮੁਕਾਬਲੇ ਵਿਚ ਇਕ) ਤਿਲ ਜਿਨਾਂ ਭੀ ਨਹੀਂ ਪੁਜਦਾ ਹੈ। (੨) (ਕਿਉਂਕਿ ਗੁਰ ਸਿਖਿਆ ਦੇ ਚਾਨਨੇ ਦੀ) ਕਿਰਨ ਲਖਾਂ ਅਕਾਸ਼ਾਂ, ਲਖਾਂ ਪਤਾਲਾਂ ਦੇ ਨਿਵਾਨ ਉਚਾਨ ਵਿਚ ਰਤੀ (ਜਿਨਾਂ ਭੀ ਵਧ ਘਟ ਨਹੀਂ ਹੈ) । (੩) ਲੱਖਾਂ

ਪਾਣੀ ਤੇ ਲਖਾਂ ਪੌਣਾਂ ਮਿਲਕੇ ਰੰਗ ਬਿਰੰਗੀ ਤਰੰਗ (ਪੈਦਾ ਕਰਦੇ ਹਨ, ਪਰ)ਫਿਰ ਭੀ (ਗੁਰ ਸਿਖਿਆ ਦੇ ਤਰੰਗਾਂ ਬਰਾਬਰ) ਨਹੀਂ (ਪੁਜਦੇ ਹਨ)। (੪) ਨਾ ਪਹਿਲੀ ਉਤਪਤੀ ਗੁਰ ਸਿਖਿਆ ਦੀ ਉਤਪਤੀ(ਅਗੇ ਕੁਝ)ਜਾਣੀਦੀ ਹੈ, ਅਤੇਨਾਹੀਵਿਚਾਲੇ (ਦੀ ਇਸਥਿਤੀ ਕੁਝ) ਜਾਣੀਦੀਹੈ, ਅਤੇ ਨਾਹੀ ਅੰਤ ਦੀ ਪਰਲੇ (ਗੁਰ ਸਿਖਿਆ ਅਗੇ ਕੁਝ) ਜਾਣੀਦੀ ਹੈ, (ਕਿਉਂਕਿ ਗੁਰ ਸਿਖਿਆ ਸ਼ੁਭ ਗੁਣਾਂ ਦੀ ਉਤਪਤੀ, ਮਨ ਦੀ ਇਸਥਿਤੀ, ਅਤੇ ਖੋਟੇ ਗੁਣਾਂ ਦਾ ਪਰਲੋ ਕਰਦੀ ਹੈ)। (੫) ਲਖਾਂ ਤੋਂ ਲਖਾਂ ਪਰਬਤਾਂ ਦਾ ਧੀਰਜ (ਤੇ) ਲਖ ਧਰਤੀਆਂ ਦਾ ਧਰਮ (ਗੁਰਾਂ ਦੇ ਧਰਮ ਤੇ ਧੀਰਜ ਨਾਲ) ਨਹੀ ਪੁਜਦਾ ਹੈ। (੬) ਲਖਾਂ ਗਿਆਨ ਤੇ ਲਖਾਂ ਧਿਆਨ ਭੀ ਤਿਲ ਜਿੰਨੀ ਗੁਰ ਸਿਖਿਆ ਦੇ ਬਰਾਬਰ ਨਹੀਂਵਿਚਾਰੇ ਜਾਂਦੇਹਨ। (੭) (ਤਾਂਤੇ ਮੈਂਗੁਰਸਿਖਿਆ ਦੀ ਇਕ) ਕਿਰਣ ਜਿੰਨੇ ਸਿਮਰਨ ਤੋਂ ਬਹੁਤੀ ਵੇਰੀ ਘੋਲੀ ਜਾਂਦਾ ਹਾਂ॥ ੧੪॥

ਭਾਵ-ਅਰਥ ਦੇ ਵਿਚਾਲੇ ਹੀ ਭਾਵ ਸਪਸ਼ਟ ਕਰ ਦਿਤਾ ਹੈ॥

## ਭਗਤੀ ਕਰਨ ਵਾਲੇ ਵਿਰਲੇ ਬੰਦੇ

**੧ ਲਖ ਦਰਿਯਾਉ ਕਵਾਉਵਿਚ ਲਖ ਲਖਲਹਰਤਰੰਗਉਠੰਦੇ।**
**੨ ਇਕਸ ਲਹਰ ਤਰੰਗ ਵਿਚ ਲੱਖ ਲੱਖ ਦਰਿਯਾਉ ਵਹੰਦੇ।**
**੩ ਇਕਸ ਇੱਕਸਦਰਿਯਾਉਵਿਚਲੱਖਅਵਤਾਰ ਅਕਾਰ ਫਿਰੰਦੇ।**
**੪ ਮੱਛ ਕੱਛ ਮਰ ਜੀਵੜੇ ਅਗਮ ਅਥਾਹ ਨ ਥਾਹ ਲਹੰਦੇ।**
**੫ ਪਰਵਰਦਗਾਰ ਅਪਾਰ ਹੈ ਪਾਰਾਵਾਰ ਨ ਲਹਿਰ ਤਰੰਦੇ।**
**੬ ਅਜਾਵਰ ਸਤਿਗੁਰੁ ਪੁਰਖ ਗੁਰਮਤਿਗੁਰਸਿਖ ਅਜਰ ਜਰੰਦੇ।**
**੭ ਕਰਨ ਬੰਦਗੀ ਵਿਰਲੇ ਬੰਦੇ॥ ੧੫॥**

ਦਰਿਆਉ = ਸ਼ਕਤੀਆਂ। ਮਰਜੀਵੜੇ = ਅਵਤਾਰ।

ਅਰਥ-(੧) (ਵਾਹਿਗੁਰੂ ਦੇ) ਫੁਰਨੇਵਿਚ ਲੱਖਾਂ ਹੀ ਸ਼ਕਤੀਆਂ(ਹਨ,ਜਿਨ੍ਹਾਂ ਵਿਚ) ਲੱਖਾਂ ਤੋਂ ਲੱਖਾਂ ਹੀ ਲਹਿਰਾਂ ਤੇ ਤਰੰਗ ਉਠਦੇ ਹਨ। (੨) ਇਕ (ਮਾਇਆ ਰੂਪੀ) ਲਹਿਰ (ਦੇ) ਤਰੰਗ ਵਿਚ ਲਖਾਂ ਤੋਂ ਲਖਾਂ (ਹੀ ਬ੍ਰਹਮੰਡਾਂ ਰੂਪੀ) ਦਰਿਆਉ ਵਗਦੇ ਹਨ। (੩) ਇਕ ਇਕ ਬ੍ਰਹਮੰਡ ਵਿਚ ਲਖਾਂ ਹੀ ਅਵਤਾਰ ਸਰੀਰ ਧਾਰਕੇ ਫਿਰਦੇ ਹਨ। (੪) ਮੱਛ ਕੱਛ (ਵਰਗੇ) ਅਵਤਾਰ ਅਗਮ ਅਥਾਹ ਦਾ ਅੰਤ ਨਹੀਂ ਲੈ ਸਕਦੇ ਹਨ। (੫) ਪਾਲਨਾ ਕਰਨ ਵਾਲਾ ਵਾਹਿਗੁਰੂ ਅਪਾਰ ਹੈ, (ਉਸਦਾ ਪਾਰ ਤਾਂ ਕਿਤੇ ਰਿਹਾ ਉਹ) ਅਵਤਾਰਤਾ ਧਾਰਨ ਆਇਆ ਦਾ ਭੀ ਪਾਰ ਉਰਾਰ ਨਹੀਂ ਜਾਣਦੇ ਹਨ। (੬) ਸਤਿਗੁਰ (ਨਾਨਕ ਦੇਵ) ਅਜਰ ਤੇ ਅਮਰ ਪੁਰਖ ਹੈ ਉਸ ਗੁਰੂ ਦੀ ਸਿਖਿਆ ਲੈਕੇ ਗੁਰੂ ਦੇ ਸਿਖ ਅਜਰ ਵਸਤੂ ਨਾਮ ਨੂੰ ਜਰਦੇ ਹਨ। (੭) (ਪਰ ਕੋਈ) ਵਿਰਲੇ ਬੰਦੇ (ਹੀ ਗੁਰਾਂ ਦਵਾਰੇ) ਬੰਦਗੀ ਕਰਦੇ ਹਨ॥ ੧੫।

ਭਾਵ—ਵਾਹਿਗੁਰੂ ਦੀ ਰਚਨਾ ਬਿਅੰਤ ਹੈ ਉਸਦਾ ਅੰਤ ਨਹੀਂ ਜਾਣਿਆ ਜਾਂਦਾ ਤਾਂ ਰਚਨਾਂ ਕਰਨ ਵਾਲੇ ਦਾ ਅੰਤ ਕਿਵੇਂ ਪਾਇਆ ਜਾ ਸਕੇਗਾ।

## ਆਦਿਪੁਰਖ ਨੂੰ ਨਮਸ਼ਕਾਰ ਹੈ

੧ ਇਕ ਕਵਾਉ ਅਮਾਉ ਜਿਸ ਕੇਵਡ ਵਡੇ ਦੀ ਵਡਿਆਈ।
੨ ਓਅੰਕਾਰ ਅਕਾਰ ਜਿਸ ਤਿਸਦਾ ਅੰਤ ਨਾ ਕੋਊ ਪਾਈ।
੩ ਅੱਧਾ ਸਾਹ ਅਥਾਉ ਜਿਸ ਵਡੀ ਆਰਜਾ ਗਣਤ ਨ ਆਈ।
੪ ਕੁਦਰਤਿ ਕੀਮ ਨ ਜਾਣੀਐ ਕਾਦਰਅਲਖਨਲਖਿਆਜਾਈ।
੫ ਦਾਤ ਨ ਕੀਮ ਨ ਰਾਤ ਦਿਹੁ ਬੇਸੁਮਾਰ ਦਾਤਾਰ ਖੁਦਾਈ।
੬ ਅਬਿਗਤਗਤਿਅਨਾਥਨਾਥਅਕਥਕਥਾਨੇਤਿ ਨੇਤਿ ਅਲਾਈ।
੭ ਆਦਿ ਪੁਰਖ ਆਦੇਸ ਕਰਾਈ॥ ੧੬॥

ਅਰਥ—(੧) ਜਿਸਦਾ ਇਕ ਫੁਰਨਾ ਹੀ ਅਮਿਣਤ (ਹੈ ਉਸ) ਵਡੇ ਦੀ ਵਡਿਆਈ ਕੇਡੀ (ਕੁ ਆਖੀਏ ?)। (੨) ਜਿਸਦਾ ਅਕਾਰ ਫੁਰਨਾ ਹੈ, ਉਸਦਾ ਅੰਤ ਕੋਈ ਨਹੀਂ ਪਾ ਸਕਦਾ। (੩) ਜਿਸ ਦਾ ਅੱਧਾ ਸਵਾਸ ਹੀ ਅਥਾਹ (ਹੈ, ਉਸ ਦੀ) ਵਡੀ ਉਮਰਾ ਦੀ ਗਿਣਤੀ ਨਹੀਂ ਆਉਂਦੀ। (੪) ਮਾਇਆ ਦੀ ਮਰਯਾਦਾ ਹੀ ਨਹੀਂ ਜਾਣੀ (ਜਾਂਦੀ ਇਸ ਕਰਕੇ) ਅਲਖ ਕਾਦਰ ਨਹੀਂ ਜਾਣਿਆਂ ਜਾਂਦਾ। (੫) (ਜਿਸਦੀ ਦਿਤੀ) ਦਾਤ (ਦੀ) ਕੀਮਤ ਨਹੀਂ (ਪੈਂਦੀ, ਅਤੇਜਿਸਦੇਬਨਾਏ) ਰਾਤਦਿਨਾਂ (ਦਾ ਅੰਤ) ਨਹੀਂ ਆਉਂਦਾ ਓਹ ਪਾਤਸ਼ਾਹ ਦਾਤਾ ਭੀ ਬੇਸ਼ੁਮਾਰ ਹੈ। (੬) (ਉਸ) ਅਨਾਥਾਂ ਦੇ ਨਾਥ ਦੀ ਪਰਾਪਤੀ ਕਠਨ ਹੈ, (ਤਾਂਤੇ ਉਸ) ਅਕੱਥ (ਦੀ) ਕਥਾ (ਨੂੰ) ਬੇਅੰਤ (ਕਰਕੇ ਹੀ) ਆਖੋ। (੭) (ਅਤੇ ਸਾਰਿਆਂ ਤੋਂ) ਪਹਿਲੇ ਪੁਰਖ (ਵਾਹਿਗੁਰੂ ਨੂੰ) ਨਮਸ਼ਕਾਰ ਕਰੋ। ੧੬॥

ਭਾਵ—ਵਾਹਿਗੁਰੂ ਨੂੰ ਬੇਅੰਤ ਜਾਣਕੇ ਉਸਦੇ ਅੰਤ ਲੈਣ ਦਾ ਖਿਆਲ ਛਡ ਦਿਓ ਅਤੇ ਨਿਮਾਣੇ ਹੋਕੇ ਉਸਦੇ ਦਰ ਤੇ ਡਿਗ ਪਵੋ।

## ਗੁਰਮੁਖਾਂ ਦੀ ਸਰਨ ਵਿਚ ਸੁਖ ਹੈ

੧ ਸਿਰ ਕਲਵਤ ਲੈ ਲੱਖਵਾਰ ਹੋਮੇ ਕਟਕਟ ਤਿਲਤਿਲਦੇਹੀ।
੨ ਗਲੈ ਹਿਮਾਚਲ ਲੱਖਵਾਰ ਕਰੈ ਉਰਧ ਤਪ ਜੁਗਤਿ ਸਨੇਹੀ।
੩ ਜਲ ਤਪ ਸਾਧੇ ਅਗਨਿਤਪ ਅਰਧ ਤਾਪਕਰਹੋਇ ਵਿਦੇਹੀ।
੪ ਵਰਤਨੇਮ ਸੰਜਮ ਘਣੇ ਦੇਵੀ ਦੇਵ ਅਸਥਾਨ ਭਵੇਹੀ।
੫ ਪੁੰਨ ਦਾਨ ਚੰਗਿਆਈਆਂ ਸਿੱਧਾਸਣ ਸਿੰਘਾਸਣ ਥੇਹੀ।

੬ ਨਿਵਲੀ ਕਰਮ ਭੁਇਅੰਗਮਾ ਪੂਰਕ ਕੁੰਭਕ ਰੇਚ ਕਰੇਹੀ।
੭ ਗੁਰਮੁਖਿ ਸੁਖਫਲ ਸਰਣ ਸਭੇਹੀ॥ ੧੭॥

ਅਰਥ-(੧) (ਕਾਂਸ਼ੀ ਆਦਿਕ ਸਥਾਨ ਤੇ ਜਾਕੇ ਭਾਵੇਂ) ਲੱਖਾਂ ਵੇਰੀ ਸਿਰ ਤੇ ਕਲਵਤ੍ਰ ਲਵੇ ਅਤੇ ਦੇਹੀ ਨੂੰ ਤਿਲ ੨ ਜਿਨੀ ਕੱਟ ੨ ਕਰਕੇ ਹੋਮ ਦੇਵੇ। (੨) ਅਤੇ ਲੱਖਾਂ ਵੇਰੀ ਜਾਕੇ ਹਿਮਾਲੇ ਪਹਾੜ ਵਿਚ ਗਲੇ ਪੁਠਾ ਹੋਕੇ ਤਪ ਕਰਨ ਦੀ ਜੁਗਤੀ ਦਾ ਪਿਆਰਾ ਭੀ ਹੋਵੇ। (੩) ਜਲਧਾਰਾ ਦਾ ਤਪ ਭੀ ਕਰੇ, ਅਤੇ ਪੰਜ ਅਗਨ ਧੂਨੀਆਂ ਦਾ ਤਪ ਭੀ ਕਰੇ, ਅਤੇ ਜਨਕ ਵਾਂਗੂ ਹੋਕੇ ਅਰਧ ਤਪ ਭੀ ਕਰੇ। (੪) ਬਹੁਤ ਵਰਤ ਨੇਮ ਤੇ ਸੰਜਮ ਕਰਕੇ ਦੇਵੀ ਦੇਵਤਿਆਂ ਦੇ ਮੰਦਰਾਂ ਤੇ ਭੀ ਭਵੇਂ। (੫) ਪੁੰਨ ਦਾਨ ਤੇ ਚੰਗਿਆਈਆਂ ਕਰਕੇ ਸਿਧਾਸਣ ਵਰਗੇ ਸਿੰਘਾਸਣਾਂ ਉਤੇ ਭੀ ਬੈਠੇ। (੬) ਨਿਉਲੀ ਕਰਮ, ਭੁਅੰਗਮਾਂ (ਨਾੜੀ ਦਾ ਸਾਧਨਾ ਅਤੇ) ਪੂਰਕ, ਕੁੰਭਕ ਤੇ ਰੇਚਕ ਭੀ ਕਰੇ (ਇਨਾਂ ਸਾਰੇ ਕਰਮਾਂ ਦੇ ਕੀਤਿਆਂ ਸੁਖ ਨਹੀਂ ਮਿਲਦਾ, ਕਿਉਂਕਿ) (੭) (ਇਹ) ਸਾਰੇ ਹੀ (ਕਰਮ) ਸੁਖਫਲ ਲੈਣ ਲਈ ਗੁਰਮੁਖਾਂ ਦੀ ਸ਼ਰਨੀ (ਆਉਂਦੇ ਹਨ)॥ ੧੭॥

ਭਾਵ-ਕਰਮਾਂ, ਧਰਮਾਂ, ਹਠਾਂ, ਤਪਾਂ, ਜਪਾਂ, ਨਾਲ ਅਬਿਨਾਸ਼ੀ ਸੁਖ ਨਹੀਂ ਮਿਲ ਸਕਦਾ ਸੁਖ ਤਾਂ ਗੁਰੂ ਦੀ ਸ਼ਰਨੀ ਆਇਆਂ ਹੀ ਮਿਲਦਾ ਹੈ।

## ਗੁਰਮੁਖਾਂ ਦੀ ਵਡਿਆਈ ਵਡੀ ਹੈ

੧ ਸਹਸ ਸਿਆਣੇ ਸਾਪੁਰਸ ਸਹਸਸਿਆਨਪ ਲਇਆਨਜਾਈ।
੨ ਸਹਿਸ ਸੁਘੜ ਸੁਘੜਾਈਆਂ ਤੁੱਲਨ ਸਹਸ ਚਤੁਰਚਤੁਰਾਈ।
੩ ਲਖ ਹਕੀਮ ਲਖਹਿਕਮਤੀ ਦੁਨੀਆਂਦਾਰ ਵਡੇ ਦੁਨਿਆਈ।
੪ ਲਖ ਸ਼ਾਹ ਪਤਿਸ਼ਾਹ ਲੱਖ ਲੱਖ ਵਜ਼ੀਰ ਨ ਮਸਲਤ ਕਾਈ।
੫ ਜਤੀ ਸਤੀ ਸੰਤੋਖੀਆਂ ਸਿੱਧ ਨਾਥ ਮਿਲ ਹਾਥ ਨ ਪਾਈ।
੬ ਚਾਰਵਰਨਚਾਰਮਜ਼ੁਬਾਛਿਅਦਰਸ਼ਨ ਨਹਿ ਅਲਖ ਲਖਾਈ।
੭ ਗੁਰਮੁਖ ਸੁਖ ਫਲ ਵੱਡੀ ਵਡਿਆਈ॥ ੧੮॥

ਅਰਥ-(੧) ਹਜਾਰਾਂ (ਹੀ) ਸਿਆਣੇ (ਹਨ, ਪਰ) ਉਨਾਂ ਪੁਰਸ਼ਾਂ (ਦੀਆਂ) ਹਜਾਰਾਂ ਸਿਆਣਪਾਂ (ਕਰਕੇ ਸੁਖਫਲ) ਲਿਆ ਨਹੀਂ ਜਾਂਦਾ। (੨) ਹਜਾਰਾਂ (ਹੀ ਚਤਰ ਹਨ; ਪਰ ਸੁਖਫਲ ਦੀ) ਸੁਘੜਤਾਈ ਦੇ ਬਰਾਬਰ ਹਜਾਰਾਂ ਦੀ ਚਤਰਾਈ(ਦੀ ਕੋਈ ਪੇਸ਼) ਨਹੀਂ (ਜਾਂਦੀ)। (੩) ਲੱਖਾਂ ਹਕੀਮ ਲੱਖਾਂ ਹੀ ਹਿਕਮਤਾਂ ਕਰਦੇ ਹਨ, ਅਤੇ ਦੁਨੀਆਂਦਾਰ ਭੀ ਦੁਨਿਆਵੀ (ਕੰਮਾਂ ਵਿਚ) ਵਡੇ ਹਿਕਮਤੀ ਹਨ, ਪਰ ਸੁਖ ਫਲ ਅਗੇ ਕੋਈ (ਚਾਰਾ ਨਹੀਂ ਚਲਦਾ। (੪) ਲੱਖਾਂ ਸ਼ਾਹੂਕਾਰ, ਲਖਾਂ ਪਾਤਸ਼ਾਹ

ਅਤੇ ਲਖਾਂ ਹੀ ਵਜੀਰਾਂ ਦੀ ਕੋਈ ਮੈਜਲਸ (ਭੀ ਉਸਨੂੰ) ਪਾ ਨਹੀਂ ਸਕਦੀ। (੫) ਜਤੀਆਂ, ਸਤੀਆਂ, ਸੰਤੋਖੀਆਂ, ਸਿਧਾਂ, ਅਤੇ ਨਾਥਾਂ ਨੇ ਭੀ ਕਠਿਆਂ (ਹੋਕੇ ਸੁਖਫਲ ਦੀ) ਹਾਥ ਨਹੀਂ ਪਾਈ ਹੈ। (੬) ਚਾਰੇ ਵਰਨਾਂ, ਚਾਰੇ ਮਜਹਬਾਂ ਤੇ ਛੇਆਂ ਦਰਸ਼ਨਾਂ (ਤੋਂ ਭੀ) ਅਲਖ (ਸੁਖਫਲ) ਨਹੀਂ ਲਖਿਆ ਗਿਆ। (੭) (ਇਸ ਲਈ) ਗੁਰਮੁਖਾਂ ਦੇ ਸੁਖਫਲ ਦੀ ਵਡਿਆਈ ਵੱਡੀ ਹੈ ॥ ੧੮ ॥

ਭਾਵ—'ਸਿਆਣਪ ਕਾਹੂ ਕਾਮ ਨ ਆਤ' ਸੁਖਫਲਸਿਆਣਪਾਂ ਨਾਲ ਨਹੀਂ ਮਿਲਦਾ, ਗੁਰੂ ਜੀ ਦੀ ਸ਼ਰਨ ਪਿਆਂ ਹੀ ਸੁਖਫਲ ਮਿਲਦਾ ਹੈ।

## ਗੁਰ ਸਿੱਖੀ ਔਖੀ ਹੈ

੧ ਪੀਰ ਮੁਰੀਦਾਂ ਗਾਖੜੀ ਪੀਰਾਂ ਪੀਰ ਗੁਰਾਂ ਗੁਰੁ ਜਾਣੈ।
੨ ਸਤਿਗੁਰੁ ਦਾ ਉਪਦੇਸ਼ ਲੈ ਵੀਹ ਇਕੀਹ ਉਲੰਘ ਸਿਵਾਣੈ।
੩ ਮੁਰਦਾ ਹੋਇ ਮੁਰੀਦ ਸੋ ਗੁਰੁ ਸਿਖ ਜਾਇ ਸਮਾਇ ਬਬਾਣੈ।
੪ ਪੈਰੀਂ ਪੈ ਪਾਖ਼ਾਕ ਹੋਇ ਤਿਸ ਪਾਖਾਕ ਪਾਕ ਪਤੀਆਣੈ।
੫ ਗੁਰਮੁਖਿ ਪੰਥ ਅਗੰਮ ਹੈ ਮਰ ਮਰ ਜੀਵੈ ਜਾਇ ਪਛਾਣੈ।
੬ ਗੁਰ ਉਪਦੇਸ਼ ਅਵੇਸ ਕਰ ਕੀੜੀ ਭ੍ਰਿੰਗੀ ਵਾਂਗ ਵਿਡਾਣੈ।
੭ ਅਕਥ ਕਥਾ ਕਉਣ ਆਖ ਵਖਾਣੈ॥ ੧੯ ॥

ਅਰਥ(੧) ਗੁਰਾਂ ਦੀ ਸਿਖੀ ਔਖੀ (ਹੈ, ਇਸਨੂੰ) ਪੀਰਾਂ ਦਾ ਪੀਰ ਤੇ ਗੁਰੂਆਂ ਦਾ ਗੁਰੂ ਹੀ ਜਾਣਦਾ ਹੈ। (੨) (ਜੇਕਰ) ਸਤਿਗੁਰਾਂ ਦਾ ਉਪਦੇਸ਼ ਲੈਕੇ (ਜੀਵ)ਇਕੋ ਵੇਰੀ (ਸੰਸਾਰ ਰੂਪੀ) ਗਲੀ ਨੂੰ ਟੱਪ (ਜਾਵੇ ਤਾਂ ਸਿਖੀ ਨੂੰ) ਸਿਵਾਣੇਗਾ। (੩) (ਜੋ) ਮੁਰਦਾ ਹੋਵੇਗਾ ਉਹ ਸਿਖ ਗੁਰ ਸਿਖੀ ਦੀ ਜਗਾ ਵਿਚ ਸਮਾਈ ਕਰਕੇ ਬਾਬੇ ਦੇ ਘਰ ਵਿਚ ਆਵੇਗਾ। (੪) (ਜੋ ਗੁਰਾਂ ਦੀ) ਪੈਰੀਂ ਪੈਕੇ ਪੈਰਾਂ ਦੀ ਖਾਕ ਹੋਵੇਗਾ ਉਸ ਦੇ ਪੈਰਾਂ ਦੀ ਪਵਿਤ੍ਰ ਖਾਕ(ਕਰਕੇ ਸਾਰੇਵਡਿਆਏ ਜਾਣਗੇ।(੫)ਗੁਰਮੁਖਾਂ ਦਾ ਰਸਤਾ ਔਖਾ ਹੈ (ਜੇਕਰ ਜੀਵ ਜੀਵਤ੍ਰ ਭਾਵ ਤੋਂ ਮਰਕੇ ਮਰੇ (ਹੋਏ ਪਾਸਿਓਂ) ਜੀਵੇ (ਤਾਂ ਗੁਰਮੁਖਾਂ ਦੀ) ਜਗਾ ਪਛਾਣੇਗਾ। (੬) (ਜੋ) ਗੁਰਾਂ ਦੇ ਉਪਦੇਸ ਵਿਚ ਘਰ ਕਰਦਾ (ਹੈ, ਉਹ) ਕੀੜੀ ਤੋਂ ਭ੍ਰਿੰਗੀ (ਹੋ ਜਾਨ) ਵਾਂਗੂੰ ਅਚਰਜ (ਰੂਪ ਹੋ ਜਾਂਦਾ ਹੈ)। (੭) (ਇਸ ਲਈ ਗੁਰਮੁਖਾਂ ਦੀ) ਕਥਾ ਅਕਥ ਹੈ, ਕੌਣ ਆਖਕੇ ਸੁਣਾਵੇ ? ॥ ੧੯ ॥

ਭਾਵ—ਗੁਰਮੁਖਾਂ ਦੀ ਕਥਾ ਕੋਈ ਨਹੀਂ ਕਹਿ ਸਕਦਾ।

## ਸੁਖਫਲ ਵਾਲੇ ਦੇ ਅਸਚਰਜ ਕੌਤਕ

੧ ਚਾਰ ਵਰਨ ਮਿਲ ਸਾਧ ਸੰਗ ਚਾਰ ਚਵੱਕਾ ਸੋਲਹਿ ਜਾਣੈ।
੨ ਪੰਜ ਸਬਦ ਗੁਰ ਸਬਦ ਲਿਵ ਪੰਜੂ ਪੰਜੇ ਪੰਜੀਹ ਜਾਣੈ।

੩ ਛਿਅ ਦਰਸਨ ਇਕ ਦਰਸਨੋ ਛਿਅ ਛੱਕੇ ਛਤੀਹ ਸਮਾਣੇ।
੪ ਸੱਤ ਦੀਪ ਇਕ ਦੀਪਕੋ ਸੱਤ ਸਤੇ ਉਣਵਜੀਹ ਭਾਣੇ।
੫ ਅਸ਼ਟ ਧਾਤ ਇਕ ਧਾਤ ਕਰ ਅੱਠੂ ਅੱਠੇ ਚਉਹਠ ਮਾਣੇ।
੬ ਨਉ ਨਾਥ ਇਕ ਨਾਥ ਹੈ ਨਉ ਨਾਏ ਏਕਾਸੀਹ ਜਾਣੇ।
੭ ਦਸ ਦੁਆਰ ਨਿਰਧਾਰ ਕਰ ਦਾਹੋ ਦਾਹੇ ਸਉ ਪਰਵਾਣੇ।
੮ ਗੁਰਮੁਖਿ ਸੁਖਫਲ ਚੋਜ ਵਿਡਾਣੇ ॥ ੨੦ ॥

ਅਰਥ-(੧) ਚਾਰੇ ਵਰਨ ਸਾਧ ਸੰਗਤ ਵਿਚ ਮਿਲਕੇ ਚਾਰ ਚੌਕੇ ਸੋਲਾਂ (ਕਲਾਂ ਸੰਪੂਰਨ) ਜਾਣੇ (ਗਏ ਹਨ)। (੨) ਪੰਜਾਂ ਸਬਦਾਂ (ਦੀ ਥਾਂ ਤੇ) ਗੁਰਾਂ ਦੇ ਸਬਦ (ਨਾਲ) ਲਿਵ (ਲਾਕੇ) ਪੰਜੂ ਪਾਂਜੇ ਪੰਝੀ* (ਵਿਸ਼ਯ ਵਸ ਕਰਨੇ ਉਨਾਂ ਨੇ) ਜਾਣੇ ਹਨ। [੩] ਛੇਆਂ ਦਰਸ਼ਨਾਂ (ਦੀ ਥਾਂ ਤੇ ਗੁਰਾਂ ਦਾ) ਇਕ ਦਰਸਨ (ਕਬੂਲ ਕਰਨ ਕਰਕੇ)ਛੀ ਛੀਕੇ (ਪਖੰਡ ਉਨਾਂ ਨੇ) ਨਾਸ ਕਰ ਦਿਤੇ ਹਨ। [੪] ਸੱਤਾਂ ਦੀਪਾਂ (ਵਿਚ) ਇਕ (ਵਾਹਿਗੁਰੂ ਦਾ) ਪ੍ਰਕਾਸ (ਹੋਇਆ ਹੈ,ਇਸਲਈ ਸੱਤੂ ਸਾਤੇ† ਉਣੰਜਾ (ਵਸਤੂਆਂ ਦਾ ਇਕੱਠ-ਸਰੀਰ,)ਵਾਹਿਗੁਰੂ ਦੇ ਭਾਣੇ (ਵਿਚ ਚਲਦਾ ਹੈ)। (੫) ਅੱਠਾਂ (ਪੰਜਾਂ ਕਾਮਾਦਿਕ ਤੇ ਤਿੰਨ ਗੁਣ) ਧਾਤਾਂ ਨੂੰ ਇਕ ਧਾਤ (ਭਾਵ ਸੁਧ) ਕਰਕੇ ਅਠ ਆਠੇ ਚੌਹਠ (ਕਲਾਂ ਦਾ ਅਨੰਦ) ਮਾਣਦੇ ਹਨ। (੬) ਨੌਆਂ ਨਾਥਾਂ ਦਾ ਇਕੋ ਨਾਥ ਹੈ, (ਇਹ ਜਾਣਕੇ) ਨੌ ਨਾਇਆ ਇਕਾਸੀ (ਭਾਵ ਏਕਤਾ ਦੀ ਸੀ-ਹੱਦ) ਨੂੰ ਜਾਣਦੇ ਹਨ। (੭) ਦਸਾਂ ਇੰਦ੍ਰੀਆਂ ਨੂੰ ਵੱਸ ਕਰਨ ਕਰਕੇ ਦਸ ਦਾਹੇ ਸੌ (ਭਾਵ ਸੌ ਪਤੀ ਰੂਪ) ਹੋਕੇ ਪ੍ਰਵਾਨ ਹੋਏ ਹਨ। [੮] ਗੁਰਮੁਖ ਸੁਖਫਲਾਂ (ਨੂੰ ਪਾਕੇ) ਅਚਰਜ ਕੌਤਕ ਕਰਦੇ ਹਨ ॥ ੨੦।

ਭਾਵ-ਗੁਰਮੁਖਾਂ ਦੇ ਕੌਤਕਾਂ ਦਾ ਵਿਚਾਰ ਕੋਈ ਨਹੀਂ ਕਰ ਸਕਦਾ।

## ਸਤਿਗੁਰੂ ਦੀ ਉਪਮਾਂ।

੧ ਸੋ ਵਿਚ ਵਰਤੇਸਿੱਖਸੰਤ ਇਕੋਤਰ ਸੋ ਸਤਿਗੁਰ ਅਬਿਨਾਸੀ।
੨ ਸਦਾ ਸਦੀਵ ਦੀਬਾਣ ਜਿਸ ਅਸਥਿਰ ਸਦਾ ਨਆਵੈਜਾਸੀ।

---

*੫-ਗਿਆਨ ਇੰਦ੍ਰੇ। ੫ ਗਿਆਨੇਂਦ੍ਰਿਆਂ ਦੇ ਦੇਵਤਾ, ੫-ਗਿਆਨੇਂਦ੍ਰਿਆਂ ਦੇ ਰਸਾਦਿਕ ਵਿਸਯ, ੫-ਕਾਮ-ਆਦਿਕ ਅਤੇ ੫--ਕਮਾਦਿਕ ਦੇ ਗਿਆਨ। ਇਹ ਪੰਝੀ ਵਿਸਯ ਹਨ। †੭-ਕਲਾ, ੭ ਆਸਜ, ੭ ਧਾਤੂ, ੭ ਉਪਧਾਤੂ, ੭ ਧਾਤੂਆਂ ਦੇ ਮਲ, ੭ ਤ੍ਰਚਾ, ੭ ਦੋਖ, ੭ ਜੀਵ ਮਨ, ਪ੍ਰਾਣ ਇੰਦਰੇ, ਆਦਿਕ ਇਨਾਂ ਉਣੰਜਾ ਤੋਂ ਇਕ ਸ਼ਰੀਰ ਬਣਿਆ ਹੈ, ਜੇਕਰ ਇਨਾਂ ਦਾ ਨਿਰਨਾਂ ਵੇਖਣਾ ਹੋਵੇ ਤਾਂ ਵੈਦਕ ਗ੍ਰੰਥ ਨੂੰ ਵੇਖੋ।

੩ ਇਕ ਮਨ ਜਿਨੇ ਧਿਆਇਆ ਕਾਟੀ ਗਲਹੁਤਿਸੈਜਮਫਾਸੀ।
੪ ਇੱਕੋ ਇੱਕ ਵਰਤਦਾ ਸਬਦ ਸੁਰਤਿ ਸਤਿਗੁਰੂ ਜਣਾਸੀ।
੫ ਬਿਨ ਦਰਸਨੁ ਗੁਰੁ ਮੂਰਤੋ ਭ੍ਰਮਤਿਫਿਰੇ ਲਖਜੂਨਚਉਰਾਸੀ।
੬ ਬਿਨ ਦੀਖਿਆ ਗੁਰਦੇਵ ਕੀ ਮਰਜਨਮੇਨਰਕਵਿੱਚਪਵ੍ਹਾਸੀ।
੭ ਨਿਰਗੁਣ ਸਰਗੁਣ ਸਤਿਗੁਰੂ ਵਿਰਲਾਕੋ ਗੁਰਸਬਦਸਮਾਸੀ।
੮ ਬਿਨ ਗੁਰੁ ਓਟ ਨ ਹੋਰਕੋ ਸੱਚੀ ਓਟ ਨ ਕਦੇ ਬਿਨਾਸੀ।
੯ ਗੁਰਾਂ ਗੁਰੂ ਸਤਿਗੁਰੁ ਪੁਰਖ ਆਦਿ ਅੰਤ ਥਿਰਗੁਰੂ ਰਹਾਸੀ।
੧੦ ਕੋ ਵਿਰਲਾ ਗੁਰਮੁਖ ਸਹਜ ਸਮਾਸੀ ॥ ੨੧ ॥

ਅਰਥ—(੧) ਸਿਖ ਸੰਤ ਸੌ ਵਿਚ ਵਰਤਦੇ (ਹਨ, ਅਤੇ) ਨਾਸ ਤੋਂ ਰਹਿਤ ਸਤਿਗੁਰੂ ਇਕੋਤ੍ਰ ਸੌ ਵਿਚ (ਇਕ ਉਤੇ ਸੌ) ਵਿਚ (ਰਹਿੰਦਾ ਹੈ)। (੨) ਜਿਸ ਗੁਰੂ ਦਾ ਦਰਬਾਰ ਸਦਾ ੨ (ਅਚੱਲ ਹੈ, ਓਹ ਆਪ) ਸਦਾ ਹੀ ਅਚੱਲ, (ਹੈ, ਅਤੇ) ਆਉਂਦਾ ਜਾਂਦਾ ਨਹੀਂ ਹੈ। (੩) ਜਿਸਨੇ ਇਕ ਮਨ ਹੋਕੇ (ਉਸਨੂੰ) ਧਿਆਇਆ ਹੈ ਉਸਦੇ ਗਲੋਂ ਜਮਾਂ ਦੀ ਫਾਹੀ ਕੱਟੀ ਗਈ ਹੈ। (੪) ਕਿਉਂਕਿ ਉਸਨੇ ਜਾਨਿਆ ਹੈ ਕਿ ਸਭਨਾ ਵਿਚ ਇਕੋ ਇਕ ਵਰਤਦਾ (ਹੈ, ਪਰ ਇਹ ਗਲ) ਗੁਰਾਂ ਦੇ ਉਪਦੇਸ਼ ਵਿਚ ਸੁਰਤ (ਲਾਉਣੇ ਕਰਕੇ) ਜਾਣੀ ਜਾਂਦੀ ਹੈ। (੫) (ਅਤੇ ਜੋ ਗੁਰਾਂ ਦੇ ਸਰੂਪ ਦੇ ਦਰਸ਼ਨ ਤੋਂ ਬਿਨਾਂ ਹੈ, ਉਹ ਚੁਰਾਸੀ ਲੱਖ ਜੂਨ ਵਿਚ ਭੌਂਦਾ ਫਿਰਦਾ ਹੈ। (੬)(ਜੋ) ਗੁਰੂ (ਨਾਨਕ) ਦੇਵ ਜੀ ਦੀ ਸਿਖਿਆ ਤੋਂ ਬਿਨਾਂ (ਹੈ ਉਹ) ਮਰਦਾਜੰਮਦਾ ਤੇਨਰਕਾਂ ਵਿਚ ਪੈਂਦਾ ਹੈ। (੭) ਨਿਰਗੁਣ (ਦਾ) ਸਰਗੁਣ (ਸਰੂਪ) ਸਤਿਗੁਰੂ (ਹੈ, ਪਰਕੋਈ। ਵਿਰਲਾ ਹੀ ਗੁਰਾਂ ਦੇ ਉਪਦੇਸ਼ ਵਿਚ ਸਮਾਵੇਗਾ। (੮) ਗੁਰਾਂ ਤੋਂ ਬਿਨਾਂ ਹੋਰ ਕੋਈ ਸੱਚੀ ਓਟ ਨਹੀਂ (ਹੈ, ਅਤੇ ਸਤਿਗੁਰਾਂ ਦੀ) ਓਟ ਕਦੇ ਭੀ ਨਾਸ ਨਹੀਂ ਹੁੰਦੀ। (੯) ਸਤਿਗੁਰੂ ਪੁਰਖ ਗੁਰੂਆਂ ਦਾ ਗੁਰੂ (ਨਾਨਕ ਦੇਵ) ਆਦਿ ਅੰਤ ਵਿਚ ਅਚਲਰਹੇਗਾ (੧੦) (ਪਰ ਫਿਰ ਭੀ) ਕੋਈ ਵਿਰਲਾ (ਹੀ)ਗੁਰਾਂ (ਦੇ ਉਪਦੇਸ਼) ਦਵਾਰਾਵਾਹਿਗੁਰੂ ਵਿਚ ਸਮਾਵੇਗਾ ॥ ੨੧ ॥

ਭਾਵ—ਵਾਰਾਂ ਦੇ ਅੰਤ ਵਿਚ ਭਾਈ ਜੀ ਦਸਦੇ ਹਨ, ਕਿ ਭਾਵੇਂ ਸਤਿਗੁਰੂ ਨਾਨਕ ਦੇਵ ਜੀ ਸਾਖਿਆਤ ਹੀ ਨਿਰਗੁਣ ਦਾ ਸਰਗੁਣ ਰੂਪ ਹਨ ਪਰ ਇਸ ਗਲ ਦਾ ਗਿਆਨ ਕਿਸੇ ਵਿਰਲੇ ਨੂੰ ਹੁੰਦਾ ਹੈ, ਅਤੇ ਓਹ ਕੋਈ ਵਿਰਲਾ ਹੀ ਗੁਰਾਂ ਦੇ ਉਪਦੇਸ਼ ਵਿਚ ਸਮਾਉਂਦਾ ਹੈ,ਕਿਉਂਕਿ'ਪੀਰ ਮੁਰੀਦਾ ਗਾਖੜੀ ਕੋਈਵਿਰਲਾਜਾਣੈ'।

## ਮੁੱਢ ਕੀ ਹੈ ?

੧ ਧਿਆਨ ਮੂਲ ਮੂਰਤਿ ਗੁਰ ਪੂਜ ਮੂਲ ਗੁਰ ਚਰਣ ਪੁਜਾਏ।

੨ ਮੰਤ੍ਰ ਮੂਲ ਗੁਰਵਾਕ ਹੈ ਸੱਚ ਸਬਦ ਸਤਿਗੁਰੂ ਸੁਣਾਏ।
੩ ਚਰਣੋਦਕ ਪਵਿਤ੍ਰ ਹੈ ਚਰਣ ਕਮਲ ਗੁਰੁ ਸਿਖ ਧੁਆਏ।
੪ ਚਰਣਾਮ੍ਰਿਤ ਕਸਮਲਕਟੈ ਗੁਰ ਧੂੜੀ ਬੁਰੇ ਲੇਖ ਮਿਟਾਏ।
੫ ਸਤਿਨਾਮੁ ਕਰਤਾ ਪੁਰਖੁ ਵਾਹਿਗੁਰੂ ਰਿਦੇ ਵਿਚ ਸਮਾਏ।
੬ ਬਾਰਹ ਤਿਲਕਮਿਟਾਇਕਰਗੁਰਮੁਖਤਿਲਕ ਨੀਸਾਣ ਚੜ੍ਹਾਏ।
੭ ਰਹੁਰਾਸੀ ਰਹੁਰਾਸਿ ਏਹੁ ਇਕੋ ਜਪੀਐ ਹੋਰ ਤਜਾਏ।
੮ ਬਿਨ ਗੁਰੁ ਦਰਸਨ ਦੇਖਣਾ ਭ੍ਰਮਤਾ ਫਿਰੈਠਉਰਨਹੀਂ ਪਾਏ।
੯ ਬਿਨ ਗੁਰੁ ਪੂਰੇ ਆਏ ਜਾਏ। ੨੨ ॥ ੪੦ ॥

ਅਰਥ—(੧) (ਸਾਰੇ) ਧਿਆਨਾਂਦਾ ਮੁਢ ਗੁਰਾਂ ਦਾ ਸਰੂਪ(ਹੈ, ਅਤੇਸਾਰੀਆਂ) ਪੂਜਾ ਦਾ ਮੁਢ ਗੁਰਾਂ ਦੇ ਚਰਨਾਂ ਦੀ ਪੂਜਾ ਹੈ। (੨) (ਸਾਰੇ) ਮੰਤਰਾਂ ਦਾ ਮੁਢ ਗੁਰਾਂ ਦੇ ਬਚਨ (ਹਨ, ਕਿਉਂਕਿ) ਸਤਿਗੁਰੂ (ਜੋ ਬਚਨਾਂ ਵਿਚ) ਸੱਚਾ ਉਪਦੇਸ਼ ਸੁਣਾਉਂਦੇ ਹਨ। (੩) (ਸਾਰੇ) ਚਰਣੋਦਕਾਂ ਤੋਂ ਪਵਿਤ੍ਰ (ਉਹ ਚਰਣੋਦਕ) ਹੈ (ਜੋ) ਗੁਰੂ ਦੇ ਚਰਨ ਕਮਲਾਂ ਨੂੰ ਸਿਖ ਧੋਂਦਾ ਹੈ। (੪) (ਕਿਉਂਕਿ ਉਹ ਗੁਰਾਂ ਦੇ) ਚਰਨਾਂ ਦਾ ਅਮ੍ਰਿਤ ਪਾਪਾਂ ਨੂੰ ਕੱਟਦਾ ਹੈ, ਅਤੇ ਗੁਰਾਂ (ਦੇ ਚਰਨਾਂ ਦੀ) ਧੂੜੀ (ਮਥੇ ਉਤੇ ਲਿਖੇ ਹੋਏ) ਬੁਰੇ ਲੇਖਾਂ ਨੂੰ ਮਿਟਾਉਂਦੀ ਹੈ। (੫) (ਅਤੇ ਗੁਰਾਂ ਦਾ ਉਪਦੇਸ਼) ਸਤਿਨਾਮੁ ਕਰਤਾ ਪੁਰਖੁ (ਆਦਿਕ ਜਪਦਿਆਂ ਹੋਇਆ) ਵਾਹਿਗੁਰੂ ਹਿਰਦੇ ਵਿਚ (ਆਨ) ਸਮਾਉਂਦਾ ਹੈ। (੬) (ਵੈਸ਼ਨਵਾਂ ਦੇ) ਬਾਰ੍ਹਾਂ ਤਿਲਕਾਂ (ਦੀ ਮਨੌਤ) ਮਿਟਾਕੇ ਗੁਰਮੁਖਾਂ (ਨੇ ਇਸ ਬਾਣੀ ਦਾ ਹੀ) ਪ੍ਰਗਟ ਤਿਲਕ (ਮਥੇ ਉਤੇ) ਚੜ੍ਹਾਇਆ ਹੈ। (੭) (ਅਤੇ) ਏਸੇ ਰਹੁਰਾਸ ਦੇ ਰਹੁਰਾਸੀ (ਹੋਏ ਹਨ, ਕਿ) ਇਕੋ ਨੂੰ ਜਪੀਏ ਅਤੇ ਹੋਰਨਾਂ ਨੂੰ ਛਡ ਦੇਈਏ। (੮) (ਜੋ) ਗੁਰਾਂ ਦੇ ਦਰਸਨ ਤੋਂ ਬਿਨਾਂ (ਹੋਰਨਾਂ ਦੇ ਦਰਸਨ) ਦੇਖਦਾ (ਹੈ, ਉਹ) ਭੌਂਦਾ ਫਿਰਦਾ (ਹੋਇਆ ਕਿਧਰੇ ਭੀ) ਠਹਿਰਨਾ ਨਹੀਂ ਪਾਉਂਦਾ (੯) ਪੂਰੇ ਗੁਰਾਂ(ਦੇ ਉਪਦੇਸ਼ ਤੋਂ) ਬਿਨਾਂ (ਹੋਣਕਰਕੇ)ਜੰਮਦਾ ਮਰਦਾ ਹੈ।੨੨।੪੦।

ਭਾਵ—ਵਾਰਾਂ ਦੇ ਅੰਤ ਵਿਚ ਸਤਿਗੁਰੂ ਦੀ ਉਪਮਾਂ ਦਸਦਿਆਂ ਹੋਇਆਂਇਥੋਂ ਤਕ ਦਸਿਆ ਹੈ ਕਿ ਜੋ ਗੁਰਾਂ ਦੇ ਉਪਦੇਸ਼ ਨੂੰ ਲੈਂਦਾ ਹੈ, ਉਸਦੇ ਹਿਰਦੇ ਵਿਚ ਵਾਹਿਗੁਰੂ ਸਮਾਉਂਦਾ ਹੈ, ਅਤੇ ਗੁਰ ਉਪਦੇਸ਼ ਤੋਂ ਹੀਨਾ ਮੁੜ ਮੁੜਕੇ ਜੰਮਦਾ ਮਰਦਾ ਹੈ, ਤਾਂਤੇ ਗੁਰੂ ਦੀ ਸਰਨੀ ਆਵੇ, ਕਿਉਂਕਿ 'ਗੁਰਮੰਤ੍ਰ ਹੀਣਸਿ ਜੋ ਪ੍ਰਾਣੀ ਧ੍ਰਿਗੰਤ ਜਨਮੁ ਭ੍ਰਿਸਟਣਹ। ਕੂਕਰਹ,ਸੂਕਰਹ ਗਰਧਭਹ ਕਾਕਹ ਸਰਪਨਹ ਤੁਲਖਲਹ'

ਟੀਕਾ ਕਾਰੋਕਤਿ ਬੇਨਤੀ

ਸੋਰਠਾ—ਗੁਰੂ ਅਰਜਨ ਕ੍ਰਿਪਾਲ, ਕਰੀ ਕ੍ਰਿਪਾ ਮੁਹ ਦੀਨ ਪਰ ॥
ਤਿਲਕ ਦਿਤੀ ਭੋ ਆਲ, ਸਿੰਧ ਗਿਰਾ ਗੁਰਦਾਸ ਕੋ ॥ ੧ ॥

ੴ ਸਤਿਗੁਰਪ੍ਰਸਾਦਿ ॥

# ਵਾਰ ਸ੍ਰੀ ਭਗਉਤੀ ਜੀ ਕੀ ਪਾਤਸ਼ਾਹੀ ੧੦ *

†'ਭਗਉਤੀ' ਤਲਵਾਰ ਦੀ 'ਸ੍ਰੀ' ਸੋਭਾ (ਅਤੇ) ਦਸਵੀਂ ਪਾਤਿਸਾਹੀ
(ਸ੍ਰੀ ਗੁਰੂ ਗੋਬਿੰਦ ਸਿੰਘ) ਜੀ (ਦੀ) 'ਵਾਰ' ਜਸ (ਲਿਖਦਾ ਹਾਂ) !

## ਖੰਡੇ ਦਾ ਅੰਮ੍ਰਿਤ ਜਨਮ ਸਫਲਾ ਕਰਦਾ ਹੈ

੧ ਹਰਿ ਸੱਚੇ ਤਖਤ ਰਚਾਇਆ ਸਤ ਸੰਗਤਿ ਮੇਲਾ ।
੨ ਨਾਨਕ ਨਿਰਭਉ ਨਿਰੰਕਾਰ ਵਿਚ ਸਿੱਧਾਂ ਖੇਲਾ ।
੩ ਗੁਰੁ ਸਿਮਰ ਮਨਾਈ ਕਾਲਕਾ ਖੰਡੇ ਕੀ ਵੇਲਾ ।
੪ ਪੀਓ ਪਾਹੁਲ ਖੰਡਧਾਰ ਹੁਇ ਜਨਮ ਸੁਹੇਲਾ ।
੫ ਸੰਗਤਿ ਕੀਨੀ ਖਾਲਸਾ ਮਨਮੁਖੀ ਦੁਹੇਲਾ ।
੬ ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰ ਚੇਲਾ ॥ ੧ ॥

ਅਰਥ–(੧) ਸਚੇ ਹਰੀ ਨੇ ਸਤਿਸੰਗਤ ਦਾ ਮੇਲਾ (ਹੀ ਆਪਣਾ) ਤਖਤ ਬਣਾਇਆ ਹੈ। (੨) (ਉਸ) ਨਿਰਭਉ ਨਿਰੰਕਾਰ (ਹਰੀ ਦਾ ਰੂਪ ਗੁਰੂ) ਨਾਨਕ (ਦੇਵ) ਸਿਧਾਂ ਵਿਚ 'ਖੇਲਾ' ਮੰਨਿਆਂ (ਗਿਆ ਸੀ)। (੩) (ਉਸ) ਗੁਰੂ (ਨਾਨਕ ਦੇਵ ਨੇ ਦਸਵੇਂ ਸਰੂਪ ਵਿਚ) ਖੰਡੇ (ਦਾ ਅਮ੍ਰਿਤ ਛਕਾਉਣ) ਦੀ ਵਾਰੀ §ਕਾਲ (ਪੁਰਖ) ਦਾ ਸਿਮਰਨ 'ਮਨਾਈ' ਕੀਤਾ ਸੀ। (੪) (ਹੇ ਭਾਈ ! ਇਸ ਲਈ ਉਸ)

---

*ਇਹ ਵਾਰ ਇਕ ਹੋਰ ਭਾਈ ਗੁਰਦਾਸ ਜੀ ਦੀ ਰਚਨਾ ਹੈ,ਏਹਭਾਈ ਗੁਰਦਾਸ ਜੀ ਨਾ ਪਰ ਕਵੀਆਂ ਵਿਚੋਂ ਅਤੇ ਨਾ ਹੀ ਬਹਲੋ ਦੀ ਬੰਸ ਦੇ ਮਸੰਦ ਸਨ, ਇਹ ਵਾਰ ਕਲਗੀਧਰ ਸਵਾਮੀ ਜੀ ਦੇ ਜੋਤੀ ਜੋਤਿ ਸਮਾਉਣ ਤੋਂ ਪਿਛੋਂ (ਅਨੁਮਾਨਕ ਸੰਮਤ ੧੭੮੦ ਜਾਂ ੮੫ ਬਿਕ੍ਰਮੀ ਦੇ ਵਿਚਾਲੇ ੨ ਬਣੀ ਹੈ।

†ਗੁਰੂ ਸਾਹਿਬ ਜੀ ਨੇ ਸੰਘਾਰ ਸਕਤੀ ਵਾਨ ਅਕਾਲ ਨੂੰ ਮੰਨਕੇ, ਖੜਗ; ਕਾਲ, ਕਾਲੀ, ਭਗਵਤੀ, ਭਵਾਨੀ, ਰਿਪੁ ਖੰਡਨ ਆਦਿਕ ਇਸਤ੍ਰੀ ਲਿੰਗ ਅਤੇ ਪੁਲਿੰਗ ਨਾਲ ਕਥਨ ਕੀਤੇ ਹਨ, ਜਿਹਾ ਕੁ–'ਨਮਸਕਾਰ ਸ੍ਰੀ ਖੜਗ ਕੋ ਕਰੋ ਸੁ ਹਿਤ ਚਿਤ ਲਾਇ' ਅਤੇ 'ਜੈ ਤੇਗੰ ਸ੍ਰੀ ਜੈ ਤੇਗੰ' ਇਹੋ ਭਾਵ ਲੈਕੇ ਭਾਈ ਗੁਰਦਾਸ ਜੀ ਨੇ ਇਥੇ 'ਭਗਉਤੀ' ਤਲਵਾਰ (ਅਕਾਲ ਪੁਰਖ) ਦਾ ਨਾਮ ਲਿਖਿਆ ਹੈ।

§ਕਾਲ ਪਦ ਦਾ ਅਰਥ ਵਾਹਿਗੁਰੂ ਹੈ, ਸਮਾ ਨਹੀਂ ਸ੍ਰੀ ਗੁਰੂ ਜੀ ਨੇ ਇਸ ਤਰਾਂ ਲਿਖਿਆ ਹੈ–ਅੰਤ ਕਰਤ ਸਭ ਜਗ ਕੋ ਕਾਲਾ। ਨਾਮ ਕਾਲ ਤਾਂਤੇਜਗਤਾਲਾ॥ ਸਮੈ ਅੰਤ ਪਰ ਹੋਤ ਸਹਾਈ। ਤਾਂਤੇ ਮੈਂ ਖੜਗ ਮੰਤ੍ਰ ਸੁਨਾਵੈਂ।੯। (ਚੌਬੀਸ ਅਵਤਾਰ)

ਖੰਡੇ ਧਾਰ ਅਮ੍ਰਿਤ ਨੂੰ ਛਕੇ (ਤਦ) ਜਨਮ ਸਫਲਾ ਹੋਵੇਗਾ। (੫) (ਗੁਰੂ ਜੀ ਨੇ) ਖਾਲਸਾ (ਪੰਥ ਨੂੰ ਆਪਣੀ) ਸੰਗਤ ਕੀਤਾ (ਹੈ ਅਤੇ) ਮਨਮੁਖ ਦੁਖੀ ਹੁੰਦੇ ਹਨ। (੬) (ਗੁਰੂ) ਗੋਬਿੰਦ ਸਿੰਘ (ਜੀ) ਧੰਨ ਧੰਨ (ਹਨ, ਜੋ) ਆਪ (ਹੀ) ਗੁਰੂ (ਤੇ ਆਪੇ ਹੀ) ਚੇਲਾ (ਰੂਪ ਹੋਏ ਹਨ) ॥ ੧ ॥

ਭਾਵ–ਖੰਡੇ ਦਾ ਅਮ੍ਰਿਤ ਛਕਨ ਨਾਲ ਹੀ ਜਨਮ ਸਫਲਾ ਹੋਵੇਗਾ, ਸਤਿਗੁਰੂ ਜੀ ਦੀ ਸੰਗਤ ਅਮ੍ਰਿਤ ਧਾਰੀ ਖਾਲਸਾ ਹੈ।

## ਸਚੇ ਦਰਬਾਰ ਵਿਚ ਸਿਖਾਂ ਦੇ ਮੂੰਹ ਉੱਜਲੇ ਹਨ

੧ ਸੱਚਾ ਅਮਰ ਗੋਬਿੰਦ ਕਾ ਸੁਣ ਗੁਰੂ ਪਿਆਰੇ।
੨ ਸਤ ਸੰਗਤਿ ਮੇਲਾਪ ਕਰ ਪੰਚ ਦੂਤ ਸੰਘਾਰੇ।
੩ ਵਿਚ ਸੰਗਤਿ ਢੋਈ ਨਾ ਲਹਿਨ ਜੋ ਖਸਮ ਵਿਸਾਰੇ।
੪ ਗੁਰੁ ਸਿੱਖਾਂ ਮਥੈ ਉਜਲੇ ਸਚੇ ਦਰਬਾਰੇ।
੫ ਹਰਿ ਗੁਰੁ ਗੋਬਿੰਦ ਧਿਆਈਐ ਸਦ ਅੰਮ੍ਰਿਤ ਵੇਲਾ।
੬ ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ ॥ ੨ ॥

ਅਰਥ–(੧) (ਗੁਰੂ) ਗੋਬਿੰਦ (ਸਿੰਘ ਜੀ) ਦਾ ਸਚਾ 'ਅਮਰ' ਹੁਕਮ (ਹੈ, ਤਾਂਤੇ ਹੇ) ਗੁਰੂ ਦੇ ਪਿਆਰੇ (ਸਿਖ! ਉਸਨੂੰ) ਸੁਣ। (੨) (ਅਤੇ) ਸਤਿ ਸੰਗਤ ਨਾਲ ਮਿਲਨਾ ਕਰਕੇ (ਕਾਮ ਆਦਿਕ) ਪੰਜਾ ਦੂਤਾਂ ਨੂੰ ਮਾਰ ਲੈ। (੩) ਜਿਨਾਂ ਨੇ ਖਸਮ ਨੂੰ ਵਿਸਾਰਿਆ ਹੈ ਉਹ ਸਤਿਸੰਗਤ ਵਿਚ ਢੋਈ ਨਹੀਂ ਲੈਂਦੇ। (੪) ਸਚੇ ਦਰਬਾਰ ਵਿਚ ਗੁਰ ਸਿਖਾਂ ਦੇ ਮੂੰਹ ਉੱਜਲੇ ਹੁੰਦੇ ਹਨ। [੫] (ਇਸਲਈ) ਸਦਾ ਹੀ ਅਮ੍ਰਿਤ ਵੇਲੇ ਗੁਰੂ 'ਹਰਿ' ਗੋਬਿੰਦ ਸਿੰਘ ਜੀ ਧਿਆਉਣਾ ਚਾਹੀਦਾ ਹੈ। (੬) (ਕਿਉਂਕਿ ਗੁਰੂ) ਗੋਬਿੰਦ ਸਿੰਘ (ਜੀ) ਧੰਨ ਧੰਨ (ਹਨ, ਜੋ) ਆਪੇ (ਹੀ) ਗੁਰੂ (ਤੇ ਆਪੇ ਹੀ) ਚੇਲਾ (ਰੂਪ ਹੋਏ ਹਨ) ॥ ੨ ॥

ਭਾਵ–ਅਮ੍ਰਿਤਧਾਰੀ ਸਿੰਘਾਂ ਦੇ ਮੁਖ ਦਰਗਾਹ ਵਿਚ ਉਜਲੇ ਹੋਣਗੇ, ਇਸ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਹੁਕਮ ਮੰਨਕੇ ਅਮ੍ਰਿਤਧਾਰੀ ਹੋਣਾਚਾਹੀਦਾਹੈ।

## ਸਭ ਦੁਨੀਆਂ ਹੁਕਮ ਵਿਚ ਹੈ

੧ ਹਉਮੈ ਅੰਦਰ ਵਰਤਦੀ ਸਭ ਸ੍ਰਿਸਟ ਸਬਾਈ।
੨ ਇਕ ਆਪੇਗੁਰਮੁਖਿਕੀਤਿਅਨ ਜਿਹਹੁਕਮਮਨਾਈ।
੩ ਇਕ ਆਪੇ ਭਰਮ ਭੁਲਾਇਨੁ ਦੂਜੈ ਚਿਤ ਲਾਈ।
੪ ਇਕਨਾ ਨੂੰ ਨਾਮੁ ਬਖਸਿਅਨ ਹੋਇ ਆਪ ਸਹਾਈ।

੫ ਗੁਰਮੁਖਿ ਜਨਮੁ ਸਕਾਰਥਾ ਮਨਮੁਖੀ ਦੁਹੇਲਾ।
੬ ਵਾਹ ਵਾਹ ਗੋਬਿੰਦ 'ਸਿੰਘ ਆਪੇ ਗੁਰ ਚੇਲਾ॥ ੩ ॥

ਅਰਥ—(੧) ਸਭ ਤਰਾਂ ਕਰਕੇ ਸਾਰੀ ਦੁਨੀਆਂ ਹੁਕਮ ਅੰਦਰ ਵਰਤਦੀ ਹੈ। (੨) ਜਿਨਾਂ ਨੂੰ (ਆਪਨਾ) ਹੁਕਮ ਮਨਵਾਇਆ (ਹੈ ਉਨਾਂ) ਇਕਨਾਂ ਨੂੰ ਆਪ ਨੇ ਗੁਰਮੁਖ ਕੀਤਾ ਹੈ। (੩) ਇਕਨਾਂ ਨੂੰ ਆਪੇ ਹੀ ਭਰਮ ਵਿਚ ਭੁਲਾਇਆ ਹੈ ਅਤੇ ਉਨਾਂ ਨੇ ਦਵੈਤ ਵਿਚ ਚਿਤ ਲਾਇਆ ਹੈ। (੪) ਇਕਨਾਂ ਨੂੰ ਆਪੇ ਸਹਾਈ ਹੋਕੇ ਨਾਮ ਬਖਸ਼ਿਆ ਹੈ। (੫) ਗੁਰਮੁਖਾਂ ਦਾ ਜਨਮ ਸਫਲਾ ਹੈ ਅਤੇ ਮਨਮੁਖ ਦੁਖੀ ਹੁੰਦੇ ਹਨ। (੬) (ਅਗਲੀ ਤੁਕ ਪਿਛੇ ਵਾਂਗੂ ਸਭਨਾਂ ਨਾਲ ਹੈ) ॥ ੩ ॥

ਭਾਵ—ਹੁਕਮ ਵਿਚ ਤੁਰਨ ਵਾਲੇ ਗੁਰਮੁਖਾਂ ਦਾ ਜਨਮ ਸਫਲਾ ਹੈ, ਅਤੇ ਸਤਿਗੁਰੂ ਆਪਣਾ ਹੁਕਮ ਆਪੇ ਹੀ ਮਨਵਾਉਂਦਾ ਹੈ।

## ਗੁਰਮੁਖ ਹਰੀ ਨੂੰ ਮਿਲਦੇ ਹਨ

੧ ਗੁਰਬਾਣੀ ਤਿਨ ਭਾਈਆ ਜਿਨ ਮਸਤਕ ਭਾਗ।
੨ ਮਨਮੁਖ ਛੁੱਟੜ ਕਾਮਣੀ ਗੁਰਮੁਖ ਸੁਹਾਗ।
੩ ਗੁਰਮੁਖਿ ਉੱਜਲ ਹੰਸ ਹੈ ਮਨਮੁਖ ਹੈ ਕਾਗ।
੪ ਮਨਮੁਖ ਉਂਧੈ ਕਵਲ ਹੈ ਗੁਰਮੁਖੀ ਸੁਜਾਗ।
੫ ਮਨਮੁਖ ਜੂਨਿਭਵਾਇਅਨਿ ਗੁਰਮੁਖਿ ਹਰਿ ਮੇਲਾ।
੬ ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰ ਚੇਲਾ॥ ੪ ॥

ਅਰਥ—(੧) ਗੁਰਬਾਣੀ ਉਨਾਂ ਨੂੰ ਚੰਗੀ ਲਗੀ ਹੈ, ਜਿਨਾਂ ਦੇ ਮਥੇ ਉਤੇ ਭਾਗ ਹਨ। (੨) ਮਨਮੁਖ ਛੁਟੜ ਇਸਤ੍ਰੀ (ਵਾਂਗੂ ਹਨ, ਅਤੇ) ਗੁਰਮੁਖ ਸੁਹਾਗਣ (ਇਸਤ੍ਰੀ ਵਾਂਗੂ ਹਨ)। (੩) ਗੁਰਮੁਖ ਉਜਲ ਹੰਸ ਹੈ, ਅਤੇ ਮਨਮੁਖ (ਕਾਲਾ) ਕਾਂ ਹੈ। (੪) ਮਨਮੁਖ ਮੀਟੇ ਹੋਏ ਕਵਲ (ਵਾਂਗੂ ਹੈ, ਅਤੇ ਗੁਰਮੁਖ 'ਸੁਜਾਗ' ਖਿੜੇ (ਹੋਏ ਕਵਲ ਵਾਂਗੂ ਹੈ)। (੫) ਮਨਮੁਖ ਜੂਨੀ ਵਿਚ ਭੁਆਏ ਜਾਂਦੇ ਹਨ ਅਤੇ ਗੁਰਮੁਖਾਂ ਦਾ ਹਰੀ ਦੇ ਨਾਲ ਮੇਲਾ ਹੁੰਦਾ ਹੈ॥ ੪ ॥

ਭਾਵ—ਗੁਰਮੁਖ ਤੇ ਮਨਮੁਖ ਦਾ ਮੁਕਾਬਲਾ ਕਰਕੇ ਉਪਦੇਸ਼ ਦਿਤਾ ਹੈ, ਕਿ ਸਾਨੂੰ ਗੁਰਮੁਖ ਬਨਨ ਦਾ ਯਤਨ ਕਰਨਾ ਚਾਹੀਦਾ ਹੈ।

## ਮਨਮੁਖ ਦਰਗਾਹ ਵਿਚ ਮਾਰੇ ਜਾਂਦੇ ਹਨ

੧ ਸੱਚਾ ਸਾਹਿਬ ਅਮਰ ਸੱਚ ਸੱਚੀ ਗੁਰਬਾਣੀ।
੨ ਸੱਚੇ ਸੇਤੀ ਰਤਿਆਂ ਦਰਗਹ ਸੁਖ ਮਾਣੀ।
੩ਜਿਨਸਤਿਗੁਰਸੱਚਧਿਆਇਆਤਿਨਸੁਖਬਿਹਾਣੀ।

੪ ਮਨਮੁਖਿਦਰਗਹਿਮਾਰੀਅਹਿਤਿਲਪੀੜੇ ਘਾਣੀ।
੫ ਗੁਰਮੁਖ ਜਨਮ ਸਦਾ ਸੁਖੀ ਮਨਮੁਖੀ ਦੁਹੇਲਾ।
੬ ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ ॥੫॥

ਅਰਥ-(੧) ਸਾਹਿਬ ਭੀ ਸੱਚਾ ਤੇ ਹੁਕਮ ਭੀ ਸਚਾ ਅਤੇ ਗੁਰਬਾਣੀ ਭੀਸੱਚੀ ਹੈ। (੨) ਸਚੇ ਗੁਰੂ ਨਾਲ ਪਿਆਰ ਕਰਦਿਆਂ ਹੋਇਆਂ ਦਰਗਾਹਵਿਚ ਸੁਖ ਭੋਗੀਦਾ ਹੈ। (੩) ਜਿਨਾਂ ਨੇ ਸਚੇ ਸਤਿਗੁਰੂ ਨੂੰ ਧਿਆਇਆ ਹੈ ਉਨਾਂ ਦੀ ਉਮਰਾ ਸੁਖ ਵਿਚ ਬੀਤਦੀ ਹੈ। (੪) ਮਨਮੁਖ ਦਰਗਾਹ (ਵਿਚ ਇਸਤਰਾਂ) ਮਾਰੀਦੇ ਹਨ(ਜਿਵੇਂ)ਘਾਣੀ ਵਿਚ ਤਿਲ ਪੀੜੇ ਜਾਂਦੇ ਹਨ। (੫) ਗੁਰਮੁਖਾਂ ਦਾ ਜਨਮ ਸਦਾ ਹੀ ਸੁਖਾਂ (ਵਿਚ ਬੀਤਦਾ ਹੈ, ਅਤੇ) ਮਨਮੁਖ ਦੁਖੀ ਰਹਿੰਦੇ ਹਨ ॥ ੫ ॥

ਭਾਵ-ਸਾਰੀ ਜਿੰਦਗੀ ਸੁਖਾਂ ਵਿਚ ਬਿਤਾਨ ਦੀ ਇਛਾ ਵਾਲੇ ਪ੍ਰਾਣੀ ਨੂੰ ਗੁਰਮੁਖ ਬਣਨਾ ਚਾਹੀਦਾ ਹੈ।

## ਸਚੇ ਸਾਹਿਬ ਦਾ ਨਿਆਉਂ ਸੱਚਾ ਹੈ

੧ ਸੱਚਾ ਨਾਮ ਅਮੋਲ ਹੈ ਵਡਭਾਗੀ ਸੁਣੀਐ।
੨ ਸਤ ਸੰਗਤਿ ਵਿਚਪਾਈਐ ਨਿਤਹਰਿ ਗੁਣਗੁਣੀਐ।
੩ ਧਰਮ ਖੇਤ ਕਲਜੁਗ ਸਰੀਰ ਬੋਈਐ ਸੋ ਲੁਣੀਐ।
੪ ਸੱਚਾ ਸਾਹਿਬ ਸੱਚ ਨਜਾਉਂ ਪਾਣੀ ਜਿਉ ਪੁਣੀਐ।
੫ ਵਿਚ ਸੰਗਤਿ ਸੱਚ ਵਰਤਦਾ ਨਿਤ ਨੇਹੁ ਨਵੇਲਾ।
੬ ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ ॥ ੬ ॥

ਅਰਥ-(੧) ਸੱਚਾ ਨਾਮ ਅਮੋਲਕ (ਧਨ) ਹੈ, ਪਰ ਵਡੇ ਭਾਗਾਂ ਨਾਲ ਸੁਣੀਦਾ ਹੈ। (੨) ਸਤਿਸੰਗਤਿ ਵਿਚੋਂ ਨਾਮ ਪਾਈਏ ਤਾਂ ਸਦਾ ਹੀ ਹਰੀ ਦੇ ਗੁਨ ਵਿਚਾਰੀਦੇ ਹਨ। (੩) ਕਲਜੁਗ ਰੂਪੀ ਸਮੇਂ (ਵਿਚ) ਸਰੀਰ (ਰੂਪੀ) ਖੇਤ (ਅੰਦਰ) ਧਰਮ (ਅਧਰਮ ਰੂਪ। ਜੇਹਾ ਬੀਜ) ਬੀਜਾਂਗੇ ਓਹੀ ਵੱਢਾਂਗੇ। (੪) ਸਚੇ ਸਾਹਿਬ ਦਾ ਇਨਸਾਫ ਸੱਚਾ ਹੈ ਜਿਵੇਂ (ਹੰਸ ਦੁਧ) ਪਾਣੀ ਨੂੰ ਪੁਣਦਾ ਹੈ। (੫) ਉਹ ਸੱਚਾ ਸਤਿਸੰਗਤ ਦੇ ਵਿਚ ਵਰਤਦਾ ਹੈ ਅਤੇ ਸਤਿਸੰਗਤ ਨਾਲ ਉਸਦਾ ਨਵਾਂ ਹੀ ਪ੍ਰੇਮ ਹੈ ॥ ੬ ॥

ਭਾਵ- 'ਵਡਿਭਾਗੀ ਹਰਿਧਨ ਖਾਟ'' ਦਾ ਹੀ ਸਿਧਾਂਤ ਹੈ, ਅਤੇ-''ਵਡੀ ਵਡਿਆਈ ਜਾ ਨਿਆਉ ਹੈ ਧੁਰਕਾ'' ਵਾਹਿਗੁਰੂ ਦੇ ਹਜੂਰ ਧਰਮ ਦਾ ਇਨਸਾਫ ਹੁੰਦਾ ਹੈ।

## ਕਲਜੁਗ ਵਿਚ ਗੁਰੂ ਦੀ ਸੇਵਾ ਕਰੋ

੧ ਓਅੰਕਾਰ ਹਰਿ ਆਪਿ ਹੈ ਹੋਸੀ ਭੀ ਆਪੇ।

੨ ਓਹਆਪ ਉਪਾਵਣਹਾਰ ਹੈ ਗੁਰਸਬਦੀ ਜਾਪੇ।
੩ ਖਿਨਮਹਿ ਢਾਹਿਉਸਾਰਦਾਤਿਸਭਉਨ ਵਿਆਪੇ।
੪ ਕਲੀਕਾਲ ਗੁਰੁ ਸੇਵੀਐ ਨਹੀ ਦੁਖ ਸੰਤਾਪੇ।
੫ ਸਭ ਜਗ ਤੇਰਾ ਖੇਲ ਹੈ ਤੂੰ ਗੁਣੀ ਗਹੇਲਾ।
੬ ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰ ਚੇਲਾ ॥ ੭ ॥

ਭਾਵ—(੧) ਹਰੀ ਓਅੰਕਾਰ ਆਪੇ (ਹੀ ਹੁਣ) ਹੈ, (ਅਤੇ ਅਗੇ ਨੂੰ) ਭੀ ਆਪੇ (ਹੀ) ਹੋਵੇਗਾ। (੨) ਓਹ ਆਪ ਹੀ ਪੈਦਾ ਕਰਨ ਵਾਲਾ ਹੈ ਪਰ ਗੁਰਾਂ ਦੇ ਉਪਦੇਸ਼ ਨਾਲ ਜਾਪਦਾ ਹੈ। (੩) ਖਿਨ ਵਿਚ ਹੀ ਢਾਹੁੰਦਾ ਤੇ ਉਸਾਰਦਾ ਹੈ ਅਤੇ ਉਸਨੂੰ ਕਿਸੇ ਦਾ ਡਰ ਨਹੀਂ ਲਗਦਾ। (੪) ਕਲਜੁਗ ਵਿਚ ਗੁਰੂ ਦੀ ਸੇਵਾ ਕਰੀਏ ਤਾਂ ਕੋਈ ਨਹੀਂ ਦੁਖਾਉਂਦਾ। (੫) (ਹੇ ਵਾਹਿਗੁਰੂ !) ਸਾਰਾ ਜਗਤ ਤੇਰਾ ਤਮਾਸ਼ਾ ਹੈ ਅਤੇ ਤੂੰ ਗੁਣਾਂ ਦਾ ਸਮੁੰਦਰ ਹੈਂ। ੭ ॥

ਭਾਵ--"ਢਾਹ ਉਸਾਰੇ ਉਸਰੇ ਢਾਹੇ, ਸਰਭਰ ਸੋਖੇਭੀ ਪਰ ਪੋਖੇ ਸਮਰਥਬੇਪਰਵਾਹੇ'

## ਗੁਰੂ ਤੇ ਗੋਬਿੰਦ ਇਕ ਰੂਪ ਹਨ

੧ ਆਦਿ ਪੁਰਖ ਅਨਭੈ ਅਨੰਤ ਗੁਰੁ ਅੰਤ ਨ ਪਾਈਐ।
੨ ਅਪਰ ਅਪਾਰ ਅਗੰਮ ਆਦਿ ਜਿਸ ਲਖੇ ਨ ਜਾਈਐ।
੩ ਅਮਰ ਅਜਾਚੀ ਸਤਿਨਾਮੁ ਸਦ ਸਦਾ ਧਿਆਈਐ।
੪ ਸਚਾ ਸਤਿਗੁਰੁ ਸੇਵੀਐ ਨਿਰਭੈ ਪਦ ਪਾਈਐ।
੫ ਅਨਿਕ ਰੂਪ ਧਰ ਪ੍ਰਗਟਿਐ ਹੈ ਏਕ ਅਕੇਲਾ।
੬ ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ ॥ ੮ ॥

ਅਰਥ--(੧) ਜੋ ਆਦ ਪੁਰਖ ਵਾਹਿਗੁਰੂ ਅਨਭਵ ਤੇ ਅਨੰਤ ਹੈਉਸਦਾਅੰਤ ਨਹੀਂ ਪਾਈਦਾ। (੨) ਉਰੇ ਤੋਂ ਉਰੇ ਤੇ ਪਰੇ ਤੋਂ ਪਰੇ ਅਗੰਮ ਹੈ ਅਤੇ ਆਦ ਰੂਪ ਹੈ ਜਿਸਨੂੰ ਜਾਨਿਆ ਭੀ ਨਹੀਂ ਜਾਣੀਦਾ। (੩) ਮਰਦਾ ਨਹੀਂ,ਮੰਗਿਆਂਨਹੀਂ ਮਿਲਦਾ ਤਾਂਤੇ ਸਦਾ ੨ ਹੀ ਸਤਿਨਾਮੁ ਧਿਆਈਏ। (੪) (ਤਾਂ ਮਿਲ ਜਾਵੇਗਾ) ਸਚਾਸਤਿਗੁਰੂ ਸੇਵੀਏ ਤਾਂ ਨਿਰਭਉ ਪਦਵੀ ਪਾਈਦੀ ਹੈ। (੫) ਉਹ ਇਕ ਇਕੱਲਾ ਹੀ ਅਨੇਕਾਂ ਰੂਪ ਧਾਰਕੇ ਪ੍ਰਗਟਿਆ ਹੈ ॥ ੮ ॥

ਭਾਵ—'ਅਗਮ ਅਨੰਦ ਆਦ ਜਿਸ ਕੋਇ ਨ ਜਾਣੈ' ਦਾ ਵਿਚਾਰ ਹੈ।

## ਹਰਿ ਜਪਕੇ ਗੁਰਮੁਖ ਤਰਿਆ ਹੈ।

੧ ਅਬਿਨਾਸੀ ਅਨੰਤ ਪੁਰਖ ਘਟ ਘਟ ਦ੍ਰਿਸਟਾਇਆ।

੨ ਅਘਿਨਾਸੀ ਆਤਮ ਅਭੁੱਲ ਨਹੀਂ ਭੁਲੈ ਭੁਲਾਇਆ।
੩ ਹਰਿ ਅਲਖ ਅਕਾਲ ਅਡੋਲ ਹੈ ਗੁਰੁਸਬਦ ਲਖਾਇਆ।
੪ ਵਹਿ ਸਰਬ ਬਿਆਪੀ ਹੈ ਅਲੇਪ ਤਿਸ ਲਗੈਨਮਾਇਆ।
੫ ਹਰਿ ਗੁਰਮੁਖਿ ਨਾਮ ਧਿਆਇਆ ਜਹ ਲੰਘ ਵਹੇਲਾ।
੬ ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ। ੯॥

ਅਰਥ–(੧) ਨਾਸ ਤੋਂ ਰਹਿਤ ਅਨੰਤ ਪੁਰਖ ਘਟ ਘਟ ਵਿਚ ਦਿਸਦਾ ਹੈ। (੨) ਪਾਪ ਨਾਸ ਕਰਨ ਵਾਲਾ ਆਤਮਾ ਅਭੁਲ ਹੈ ਅਤੇ ਭੁਲਾਇਆਂ ਭੀ ਨਹੀਂ ਭੁਲਦਾ। (੩) ਨਾਂ ਜਾਨੇ ਜਾਨ ਵਾਲਾ ਹਰੀ ਕਾਲ ਤੋਂ ਰਹਿਤ ਅਤੇ ਅਡੋਲ ਹੈ,ਪਰ ਗੁਰਾਂ ਦੇ ਉਪਦੇਸ ਕਰਕੇ ਜਾਣਿਆਂ ਜਾਂਦਾ ਹੈ। (੪) ਉਹ ਸਾਰਿਆਂਵਿਚ ਵਿਆਪਕ ਨਿਰਲੇਪ ਹੈ ਅਤੇ ਉਸਨੂੰ ਮਾਇਆ ਨਹੀਂ ਲਗਦੀ। (੫) ਜਿਸ ਗੁਰਮੁਖ ਨੇ ਹਰਿ ਨਾਮ ਧਿਆਇਆ (ਹੈ, ਉਹ ਸੰਸਾਰ ਸਮੁੰਦਰ ਨੂੰ) ਸੌਖਾ ਹੀ ਲੰਘ(ਗਿਆ ਹੈ)॥ ੯॥

ਭਾਵ–"ਸਾਗਰ ਤਰਿਓ ਬਾਛਰ ਖੋਰ" ਨਾਮ ਦਾ ਪ੍ਰੇਮੀ ਸੁਖੈਨ ਹੀ ਸੰਸਾਰ ਸਮੁੰਦਰ ਤੋਂ ਪਾਰ ਲੰਘ ਜਾਂਦਾ ਹੈ।

## ਹਰਿ ਜਪਕੇ ਤਰੀਦਾ ਹੈ

੧ ਨਿਰੰਕਾਰ ਨਰ ਹਰਿ ਨਿਧਾਨ ਨਿਰਵੈਰ ਧਿਆਈਐ।
੨ ਨਾਰਾਇਣ ਨਿਰਬਾਣ ਨਾਥ ਮਨ ਅਨ ਦਿਨ ਗਾਈਐ।
੩ ਨਰਕਨਿਵਾਰਣ ਦੁਖ ਦਲਣ ਜਪ ਨਰਕ ਨ ਜਾਈਐ।
੪ ਸੱਚਾ ਸਤਿਗੁਰੁ ਸੇਵੀਐ ਨਿਰਭਉ ਪਦ ਪਾਈਐ।
੫ ਵਹਿ ਅਨਿਕ ਰੂਪ ਹੁਇ ਪ੍ਰਗਟਿਆ ਹੈ ਆਪ ਇਕੇਲਾ।
੬ ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ॥ ੧੦॥

ਅਰਥ–(੧) ਨਰਾਂ ਨੂੰ ਹਰੇ ਕਰਨ ਵਾਲਾ ਨਿਰੰਕਾਰ ਨਿਰਵੈਰ ਖਜਾਨੇ ਨੂੰ ਧਿਆਵੋ। (੨) ਨਾਰਾਇਣ ਨਿਰਬਾਣ ਮਾਲਕ ਨੂੰ ਮਨ ਕਰਕੇ ਦਿਨ ਰਾਤ ਗਾਵੋ। (੩) ਨਰਕ ਨੂੰ ਨਾਸ ਕਰਨ ਵਾਲੇ ਤੇ ਦੁਖਾਂ ਨੂੰ ਨਾਸ ਕਰਨ ਵਾਲੇ ਨੂੰ ਜਪਨੇਕਰਕੇ ਨਰਕ ਵਿਚ ਨਹੀਂ ਜਾਈਦਾ। (੪) ਸਤਿਗੁਰ ਸਚੇ ਦੀ ਸੇਵਾ ਕਰੀਏ ਤਾਂ ਨਿਰਭਉ ਪਦਵੀ ਪਾਈਦੀ ਹੈ। (੫) ਕਿਉਂਕਿ ਉਹ ਆਪ ਇਕੱਲਾ ਹੀ ਅਨੇਕਾਂ ਰੂਪ ਹੋ. ਕੇ ਪਰਗਟਿਆ ਹੈ॥ ੨੦।

ਭਾਵ–"ਜਿਨ ਨਿਰਭਉ ਜਿਨ ਹਰਿ ਨਿਰਭਉ ਧਿਆਇਆ ਜੀ ਤਿਨਕਾ ਭਉ ਸਭ ਗਵਾਸੀ" ਤਕ ਦਾ ਹੀ ਕਥਨ ਹੈ।

## ਗੋਬਿੰਦ ਨੂੰ ਮਿਲਣੇ ਦੀ ਇਹੋ ਵਾਰੀ ਹੈ

੧ ਪਾਰ ਬ੍ਰਹਮ ਪੂਰਨ ਪੁਰਖ ਪਰਮੇਸ਼ੁਰ ਦਾਤਾ ।
੨ ਪਤਿਤ ਪਾਵਨ ਧਰਮਾਤਮਾ ਸਭ ਅੰਤਰ ਜਾਤਾ ।
੩ ਹਰਿ ਦਾਨਾ ਬੀਨਾ ਬੇਸ਼ੁਮਾਰ ਬੇਅੰਤ ਬਿਧਾਤਾ ।
੪ ਬਨਵਾਰੀ ਬਖਸਿੰਦ ਹੈ ਆਪੇ ਪਿਤ ਮਾਤਾ ।
੫ ਇਹਮਾਨਸ ਜਨਮਅਮੋਲ ਹੈਮਿਲਨੇ ਕੀ ਵੇਲਾ ।
੬ ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ ।। ੧੧ ॥

ਅਰਥ–(੧) ਪਾਰਬ੍ਰਹਮ ਪੂਰਨ ਪੁਰਖ ਪਰਮੇਸਰ ਹੀ ਦੇਣ ਵਾਲਾ ਹੈ। (੨) ਪਾਪੀਆਂ ਨੂੰ ਪਵਿਤਰ ਕਰਨ ਵਾਲਾ ਪਰਮਾਤਮਾਂ ਸਾਰਿਆਂ ਦੇ ਅੰਦਰ ਦੀ ਜਾਨਦਾ ਹੈ। (੩) ਹਰੀ ਦਾਨਾ ਤੇ ਬੀਨਾ ਹੈ ਅਤੇ ਅਗਿਣਤ ਰੂਪ ਬੇਅੰਤ ਹੀ ਫਲਦੇਣ ਵਾਲਾ ਹੈ। (੪) ਸੰਸਾਰ ਬਨ ਦਾ ਵਾਲੀ ਬਖਸ਼ਨ ਵਾਲਾ ਹੈ ਅਤੇ ਆਪੇ ਹੀ ਮਾਂ ਪਿਉ ਰੂਪ ਹੈ। (੫) ਇਹ ਮਨੁਖ ਜਨਮ ਅਮੋਲਕ ਹੀ ਉਸਨੂੰ ਮਿਲਨੇ ਦੀ ਵਾਰੀ ਹੈ।

ਭਾਵ–"ਭਈ ਪਰਾਪਤਿ ਮਾਨੁਖ ਦੇਹੁਰੀਆ ॥ ਗੋਬਿੰਦ ਮਿਲਨ ਕੀ ਏਹ ਤੇਰੀ ਬਰੀਆ ॥" ਤੁਕਾਂ ਦਾ ਹੀ ਉਪਦੇਸ਼ ਹੈ।

## ਨਾਮ ਜਪਨ ਵਾਲਾ ਸੁਖੀ ਹੈ

੧ ਭੈ ਭੰਜਨ ਭਗਵਾਨ ਭਜਨ ਭੈ ਨਾਸਨ ਭੋਗੀ ।
੨ ਭਗਤ ਵਛਲਦੁਖ ਭੰਜਨਾ ਜਪ ਸਦਾ ਅਰੋਗੀ ।
੩ ਮਨ ਮੋਹਨ ਮੂਰਤਿ ਮੁਕੰਦ ਪ੍ਰਭ ਜੋਗ ਸੰਜੋਗੀ ।
੪ ਰਸੀਆਰਖਵਾਲਾ ਰਚਨ ਹਾਰ ਜੋ ਕਰੇਸੁ ਹੋਗੀ ।
੫ ਮਧੁ ਸੂਦਨ ਮਾਧੋ ਮੁਰਾਰਿ ਬਹੁ ਰੰਗੀ ਖੇਲਾ ।
੬ ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰ ਚੇਲਾ ॥ ੧੨ ॥

ਅਰਥ–(੧) ਭੈ ਨਾਸ ਕਰਨ ਵਾਲੇ ਭਗਵਾਨ ਦਾ ਭਜਨ ਹੀ ਭੋਗਾਂ ਦਾ ਡਰ ਨਾਸ ਕਰਨ ਵਾਲਾ ਹੈ। (੨) ਭਗਤਾਂ ਦੇ ਪਿਆਰੇ, ਦੁਖ ਨਾਸਕਰਤਾ ਨੂੰ ਜਪਨਵਾਲਾ ਸਦਾ ਹੀ ਅਰੋਗੀ (ਰਹਿੰਦਾ ਹੈ)। (੩) ਮਨ ਨੂੰ ਮੋਹਨ ਵਾਲੇ "ਮੁਕੰਦ" ਮੁਕਤੀ ਸਰੂਪ ਸਤਿਗੁਰੂ (ਹੀ) ਪ੍ਰਭੂ ਨਾਲ ਜੋੜਦਾ ਹੈ। (੪) ਰਸ ਲੈਣਵਾਲਾ, ਰਖਣ ਵਾਲਾ ਬਨਾਉਣ ਵਾਲਾ (ਆਪੇ ਹੀਹੈ, ਅਤੇ) ਜੋ ਕਰਦਾ ਹੈਸੋ ਹੁੰਦਾ ਹੈ। (੫)ਹੰਕਾਰਨਾਸ਼ਕ ਮਾਇਆ ਦਾ ਆਸਰਾ, ਮੁਰਾਰੀ ਵਾਹਿਗੁਰੂ ਹੀ ਬਹੁਤੇ ਰੰਗਾਂ ਵਿਚਖੇਡਦਾ ਹੈ। ੧੨।

ਭਾਵ–'ਸਰਬ ਸੁਖਾ ਤਿਹ ਹਰਿ ਗੁਣ ਗਾਏ' ਤੁਕ ਦਾ ਹੀ ਸਿਧਾਂਤ ਹੈ।

## ਪਿਛਲੇ ਪ੍ਰਸੰਗ ਨਾਲ

੧ ਲੋਚਾ ਪੂਰਨ ਲਿਖਨ ਹਾਰ ਲੈ ਲੇਖ ਲਿਖਾਰੀ ।
੨ ਹਰਿ ਲਾਲਨ ਲਾਲ ਗੁਲਾਲ ਸੱਚ ਸੱਚਾ ਵਾਪਾਰੀ ।
੩ ਰਾਵਨ ਹਾਰ ਰਹੀਮ ਰਾਮ ਆਪੇ ਨਰ ਨਾਰੀ ।
੪ ਰਿਖੀ ਕੇਸ਼ ਰਘੁਨਾਥ ਰਾਇ ਜਪੀਏ ਬਨਵਾਰੀ ।
੫ ਹਰਿ ਪਰਮਹੰਸ ਭੈਨਾਸ ਹੈ ਜਪ ਰਿਦੇ ਸੁਹੇਲਾ ।
੬ ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰ ਚੇਲਾ ॥ ੧੩ ॥

ਅਰਥ–(੧) ਇੱਛਾ ਪੂਰੀ ਕਰਨ ਵਾਲਾ ਅਤੇ ਲੇਖ ਲਿਖਨ ਵਾਲਾ ਲਿਖਾਰੀ ਹੈ । (੨) ਹਰੀ ਪਿਆਰਿਆਂ ਦੇ ਪਿਆਰਿਆਂ ਨਾਲ ਭੀ ਵਡਾ ਪਿਆਰ ਕਰਨ ਵਾਲਾ ਹੈ ਇਸ ਲਈ ਨਿਸਚੇ ਕਰਕੇ ਸਚਾ ਵਾਪਾਰੀ ਹੈ । (੩) ਭੋਗਨ ਵਾਲਾ ਹੈ, ਰਹਿਮ ਕਰਨ ਵਾਲਾ ਹੈ ਅਤੇ ਆਪੇ ਹੀ ਇਸਤ੍ਰੀ ਪੁਰਖਾਂ ਵਿਚ ਰਵਿਆ ਹੋਇਆ ਹੈ । (੪) 'ਰਿਖੀਕ–ਏਸ' ਇੰਦ੍ਰੀਆਂ ਦੇ ਮਾਲਕ ਅਤੇ "ਰਘੁਨਾਥ" ਰਾਮ ਚੰਦ ਦੇ ਰਾਇ ਪ੍ਰਕਾਸ਼ ਕਰਨ ਵਾਲੇ ਸੰਸਾਰ ਬਨ ਦੇ ਵਾਲੀ ਨੂੰ ਜਪਨਾ ਚਾਹੀਦਾ ਹੈ । (੫) (ਜਿਸਨੇ) ਭੈ ਨਾਸਕ ਪਰਮ ਹੰਸ ਹਰੀ ਨੂੰ ਹਿਰਦੇ ਵਿਚ ਜਪਿਆ ਹੈ ਉਹ ਸੁਖੀ ਹੋਇਆ ਹੈ॥੧੩॥

ਭਾਵ–"ਹਰਿ ਕਾ ਨਾਮ ਜਪਤ ਹੋਇ ਸੁਖੀਆ' ਤੁਕ ਦਾ ਹੀ ਵਿਚਾਰ ਹੈ ।

## ਗੁਰੂ ਅਕਾਲ ਪੁਰਖ ਦਾ ਰੂਪ ਹੈ

੧ ਪ੍ਰਾਨ ਮੀਤ ਪਰਮਾਤਮਾ ਪੁਰਖੋਤਮ ਪੂਰਾ ।
੨ ਹਰਿ ਪੇਖਨ ਹਾਰਾ ਪਾਤਸ਼ਾਹ ਪ੍ਰਤਿਪਾਲ ਨ ਊਰਾ ।
੩ ਵਹੁ ਪ੍ਰਗਟਿਓ ਪੁਰਖ ਭਗਵੰਤ ਰੂਪ ਗੁਰ ਗੋਬਿੰਦ ਸੂਰਾ ।
੪ ਵਹਿ ਅਨਦ ਬਿਨੋਦੀ ਚੋਜੀਆ ਸਤਿਗੁਰ ਭਰਪੂਰਾ ।
੫ ਵਹਿ ਨਿਸ ਦਿਨ ਹਰਿ ਗੁਣ ਗਾਈਐ ਸਚ ਸੱਚੀ ਵੇਲਾ ।
੬ ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ ॥ ੧੪ ॥

ਅਰਥ–(੧) ਪ੍ਰਾਣਾਂ ਦਾ ਮਿਤਰ ਪਰਮਾਤਮਾਂ ਪੂਰਾ ਹੀ ਉਤਮ ਪੁਰਖ ਹੈ । (੨) ਵੇਖਨ ਵਾਲਾ ਤੇ ਪਾਲਨਾ ਕਰਨ ਵਾਲਾ ਹਰੀ ਪਾਤਸ਼ਾਹ (ਕਿਸੇ ਗਲੋਂ ਭੀ) ਊਰਾ (ਨਹੀਂ ਹੈ) । (੩) ਉਹ ਭਗਵੰਤ ਹੀ ਪੁਰਖ ਰੂਪ ਵਿਚ ਗੁਰੂ ਗੋਬਿੰਦ ਸਿੰਘ ਜੀ ਸੂਰਮਾਂ ਪਰਗਟਿਆ ਹੈ । (੪) ਉਹ ਆਨੰਦ ਬਿਨੋਦੀ ਤੇ ਕੌਤਕ ਕਰਨ ਵਾਲਾ ਸਤਿਗੁਰੂ ਦੇ ਵਿਚ ਹੀ ਭਰਪੂਰ ਹੈ । (੫)(ਤਾਂਤੇ) ਉਸ ਹਰੀ ਦੇ ਦਿਨ ਰਾਤ ਹੀ ਗੁਣ ਗਾਈਏ (ਕਿਉਂਕਿ) (ਇਸ ਮਨੁਖਾ ਜਨਮ ਦੀ ਸੱਚੀ ਵਾਰੀ ਵਿਚ ਹੀ ਉਹ) ਸਚਾ (ਮਿਲਦਾ ਹੈ)॥ ੧੪ ॥

ਭਾਵ—"ਏਹ ਤੇਰੀ ਅਉਸਰ ਵਹ ਤੇਰੀ ਬਾਰ। ਏਹੋ ਵੇਲਾ ਹੈ, ਨਾਮ ਜਪ ਕੇ ਮੁਕਤੀ ਸੁਖ ਨੂੰ ਪਰਾਪਤ ਕਰਨਾ ਚਾਹੀਦਾ ਹੈ।

## ਗੁਰੂ ਦਾ ਤੇਜ ਕੋਈ ਨਹੀਂ ਝਲ ਸਕਦਾ

੧ ਓਹ ਗੁਰ ਗੋਬਿੰਦ ਸਿੰਘਹੁਇਪ੍ਰਗਟਿਆ ਦਸਵੇਂ ਅਵਤਾਰਾ।
੨ ਜਿਨ ਅਲਖ ਅਕਾਲ ਨਿਰੰਜਨਾ ਜਪਿਓ ਕਰਤਾਰਾ।
੩ ਜਿਨ ਪੰਥ ਚਲਾਇਓ ਖਾਲਸਾ ਧਰ ਤੇਜ ਕਰਾਰਾ।
੪ ਸਿਰ ਕੇਸ ਧਾਰ ਗਹਿ ਖੜਗ ਕੋ ਸਭ ਦੁਸ਼ਟ ਪਛਾਰਾ।
੫ ਸੀਲ ਜਤ ਕੀ ਕੱਛ ਪਹਿਰ ਪਕੜੇ ਹਥੀਆਰਾ।
੬ ਸਚ ਫਤੇ ਬੁਲਾਈ ਗੁਰੂ ਕੀ ਜੀਤਿਓ ਰਣ ਭਾਰਾ।
੭ ਸਭ ਦੈਤ ਅਰਿਣ ਕੋ ਘੇਰ ਕਰ ਕੀਓ ਪਚਿਹਾਰਾ।
੮ ਤਬ ਸਹਿਜੇ ਪ੍ਰਗਟਿਓ ਜਗਤ ਮੈਂ ਗੁਰੁ ਜਾਪ ਅਪਾਰਾ।
੯ ਇਉਂ ਉਪਜੇ ਸਿੰਘ ਭੁਜੰਗੀਏ ਨੀਲ ਅੰਬਰ ਧਾਰਾ।
੧੦ ਤੁਰਕ ਦੁਸ਼ਟ ਸਭ ਖੈ ਕੀਏ ਹਰਿ ਨਾਮ ਉਚਾਰਾ।
੧੧ ਤਿਨ ਆਗੈ ਕੋਇ ਨ ਠਹਿਰਿਓ ਭਾਗੇ ਸਿਰਦਾਰਾ।
੧੨ ਤਹ ਰਾਜੇ ਸ਼ਾਹ ਅਮੀਰੜੇ ਹੋਏ ਸਭ ਛਾਰਾ।
੧੩ ਫਿਰ ਸੁਨ ਕਰ ਐਸੀ ਧਮਕ ਕਉ ਕਾਂਪੈ ਗਿਰ ਭਾਰਾ।
੧੪ ਤਬ ਸਬ ਧਰਤੀ ਹਲ ਚਲ ਭਈ ਛਾਡੇ ਘਰ ਬਾਰਾ।
੧੫ ਇਉਂ ਐਸੇ ਦੁੰਦ ਕਲੇਸ ਮੈਂ ਖਪਿਓ ਸੰਸਾਰਾ।
੧੬ ਤਿਹ ਬਿਨ ਸਤਿਗੁਰੁ ਕੋਈ ਹੈ ਨਹੀਂ ਭੈ ਕਾਟਣ ਹਾਰਾ।
੧੭ ਗਹ ਐਸੇ ਖੜਗ ਦਿਖਾਈਐ ਕੋ ਸਕੈ ਨ ਝੇਲਾ।
੧੮ ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ ॥ ੧੫ ॥

ਅਰਥ—(੧) ਓਹ ਗੁਰੂ ਗੋਬਿੰਦ ਸਿੰਘ ਦਸਵਾਂ ਅਵਤਾਰ ਪ੍ਰਗਟ ਹੋਇਆ ਹੈ। (੨) ਜਿਸਨੇ ਨਾ ਜਾਨੇ ਜਾਨਵਾਲੇ, ਮਾਇਆਤੋਂ ਰਹਿਤ, ਮਰਨ ਤੋਂ ਰਹਿਤ ਕਰਤਾਰ ਨੂੰ ਜਪਵਾਇਆ ਹੈ। (੩) ਜਿਸਨੇ ਵਡੇ ਤੇਜ ਪ੍ਰਤਾਪ ਧਾਰਨ ਵਾਲੇ ਖਾਲਸਾ ਪੰਥ ਨੂੰ ਤੋਰਿਆ ਹੈ। (੪) ਸਿਰ ਉਤੇ ਕੇਸ ਧਰਕੇ ਤੇ ਹਥ ਵਿਚ ਤਲਵਾਰ ਨੂੰ ਪਕੜਕੇ (ਜਿਸ ਖਾਲਸਾ ਪੰਥ ਨੇ) ਸਾਰੇ ਦੁਸ਼ਟਾਂ ਨੂੰ ਨਾਸ ਕੀਤਾ ਹੈ। (੫) ਜਤ ਧਰਮ ਦੀ (ਨਿਸ਼ਾਨੀ) ਕੱਛ ਪਾਕੇ (ਜਿਸ ਖਾਲਸਾ ਪੰਥ ਨੇ) ਹਥਿਆਰਾਂ ਨੂੰ ਫੜਿਆ ਹੈ। (੬) ਗੁਰੂ ਦੀ

ਸਚੀ ਫਤੇ ਬੁਲਾਕੇ (ਜਿਸ ਖਾਲਸੇ ਨੇ) ਵਡੇ ੨ ਜੁਧਾਂ ਨੂੰ ਜਿਤਿਆ ਹੈ। (੭) (ਜਿਸ ਖਾਲਸੇ ਨੇ) ਸਾਰੇ ਦੁਸ਼ਮਨ ਦੈਂਤਾਂ ਨੂੰ ਘੇਰ ਕਰਕੇ ਨਾਸ ਕੀਤਾ ਹੈ। (੮) ਉਸ ਵੇਲੇ ਸਹਜੇ ਹੀ ਜਗਤ ਵਿਚ ਗੁਰਾਂ ਦਾ ਅਪਾਰ ਜਾਪ ਪ੍ਰਗਟ ਹੋਗਿਆ ਸੀ। (੯) ਇਸ ਤਰਾਂ ਭੁਜੰਗੀ ਸਿੰਘ ਪੈਦਾ (ਹੋ ਗਏ ਸਨ, ਜਿਵੇਂ) ਨੀਲੇ ਬਦਲਾਂ (ਵਿਚ ਮੀਂਹ ਦੀ) ਧਾਰ (ਪੈਦਾ ਹੋ ਜਾਂਦੀ ਹੈ)। (੧੦) ਸਾਰੇ ਦੁਸ਼ਟ ਤੇ ਤੁਰਕ ਨਾਸ ਕਰ ਦਿਤੇ ਸਨ ਅਤੇ ਹਰਿ ਨਾਮ ਜਪਦੇ ਸਨ। (੧੧) ਉਨਾਂ ਦੇ ਅਗੇ ਕੋਈ ਨਹੀਂ ਠਹਿਰਦਾ ਸੀ ਅਤੇ ਸਰਦਾਰ (ਭੀ ਫੌਜਾਂ ਸਮੇਤ ਅਗੇ ੨) ਭੱਜ ਜਾਂਦੇ ਸਨ। (੧੨) ਉਨਾਂ (ਦੇ ਹਥੋਂ) ਰਾਜੇ, ਸ਼ਾਹੂਕਾਰ ਤੇ ਅਮੀਰ ਸਾਰੇ ਹੀ ਨਾਸ ਹੋ ਗਏ ਸਨ। (੧੩) ਫਿਰ ਇਸ ਤਰਾਂ ਦੀ ਧਮਕ ਸੁਣ ਕਰਕੇ ਵਡੇ ੨ ਪਹਾੜੀਏ ਭੀ ਕੰਬ ਗਏ ਸਨ। (੧੪) ਸਾਰੀਧਰਤੀ ਵਿਚ ਹਲਚਲ ਪੈ ਗਈ ਸੀ ਅਤੇ ਸਾਰੇ ਘਰ ਬਾਰ ਛਡਕੇ ਨਸੀ ਜਾਂਦੇ ਸਨ। (੧੫) ਇਸ ਤਰਾਂ ਨਾਲ ਇਸਤਰਾਂ ਦੇ ਵਡੇ ਕਲੇਸ਼ ਵਿਚ ਸੰਸਾਰ ਨਾਸ ਹੁੰਦਾ ਸੀ। (੧੬) ਤਿਸ ਸਤਿਗੁਰੂ ਜੀ ਤੋਂ ਬਿਨਾ ਕੋਈ ਭੀ ਦੁਖ ਤੇ ਡਰ ਕਟਣ ਵਾਲਾ ਨਹੀਂ ਹਾ(੧੭) (ਸਤਿਗੁਰੂ ਜੀ ਨੇ) ਤਲਵਾਰ ਫੜਕੇ ਐਸੇ (੨ ਜੁਧ) ਦਿਖਾਏ (ਹਨ, ਜਿਨਾਂ ਦੀ) ਝਾਲ ਨੂੰ ਕੋਈ ਨਹੀਂ ਝਲ ਸਕਦਾ ॥ ੧੫ ॥

ਭਾਵ—ਇਸ ਪੌੜੀ ਵਿਚ ਭਾਈ ਜੀ ਨੇ ਖਾਲਸੇ ਦੀ ਸ਼ਮਸ਼ੇਰ ਦਾ ਜੁਝਨਜ਼ਾਰਾ ਦਰਸਾਯਾ ਹੈ। ਇਸ ਰਚਨਾਂ ਨੂੰ ਗੌਹ ਕਰਕੇ ਵਿਚਾਰਨ ਤੋਂ ਪਤਾ ਲਗਦਾ ਹੈ ਕਿ ਰਚਨਾਂ ਸ੍ਰੀ ਗੁਰੂ ਜੀ ਦੇ ਜੋਤੀ ਜੋਤ ਸਮਾ ਜਾਨ ਤੋਂ ਮਗਰੋਂ ਦੀ ਹੈ।

## ਅਕਾਲ ਪੁਰਖ ਦੇ ਹੁਕਮ ਨਾਲ ਹੋਇਆ

੧ ਗੁਰਬਰ ਅਕਾਲ ਕੇ ਹੁਕਮ ਸਿਉ ਉਪਜਿਓ ਬਿਗਿਆਨਾ।
੨ ਤਬ ਸਹਿਜੇ ਰਚਿਓ ਖਾਲਸਾ ਸਾਬਤ ਮਰਦਾਨਾ।
੩ ਇਉਂ ਉਠੇ ਸਿੰਘ ਭਭਕਾਰ ਕਰ ਸਭ ਜਗ ਡਰਪਾਨਾ।
੪ ਮੜੀ ਗੋਰ ਦੇਵਲ ਮਸੀਤ ਢਾਹਿ ਕੀਏ ਮੈਦਾਨਾ।
੫ ਬੇਦ ਪੁਰਾਨ ਖਟ ਸ਼ਾਸ਼ਤ੍ਰ ਫੁਨ ਮਿਟੇ ਕੁਰਾਨਾ।
੬ ਬਾਂਗ ਸਲਾਹਤ ਹਟਾਇ ਕਰ ਮਾਰੇ ਸੁਲਤਾਨਾ।
੭ ਮੀਰ ਪੀਰ ਸਭ ਛਪ ਗਏ ਸਭ ਮਜ਼ਹਬ ਉਲਟਾਨਾ।
੮ ਮਲਵਾਨੇ ਕਾਜੀ ਪੜ ਥਕੇ ਕਛ ਮਰਮ ਨ ਜਾਨਾ।
੯ ਲਖ ਪੰਡਿਤ ਬ੍ਰਹਮਨ ਜੋਤਕੀ ਬਿਖ ਸਿਉਂ ਉਰਝਾਨਾ।
੧੦ ਫੁਨ ਪਾਥਰ ਦੇਵਲ ਪੂਜ ਕਰ ਅਤਿ ਹੀ ਭਰਮਾਨਾ।
੧੧ ਇਉਂ ਦੋਨੋ ਫਿਰਕੇ ਕਪਟ ਮੇਂ ਰਚ ਰਹੇ ਨਿਦਾਨਾ।

੧੨ ਇਉਂ ਤੀਸਰ ਮਜ਼ਹਬ ਖਾਲਸਾ ਉਪਜਿਓ ਪਰਧਾਨਾ।
੧੩ ਜਿਨ ਗੁਰੁ ਗੋਬਿੰਦ ਕੇ ਹੁਕਮ ਸਿਉ ਗਹਿ ਖੜਗ ਦਿਖਾਨਾ।
੧੪ ਤਿਹ ਸਭ ਦੁਸ਼ਟਨ ਕਉ ਛੇਦ ਕਰ ਅਕਾਲ ਜਪਾਨਾ।
੧੫ ਫਿਰ ਐਸਾ ਹੁਕਮ ਅਕਾਲ ਕਾ ਜਗ ਮੈ ਪ੍ਰਗਟਾਨਾ।
੧੬ ਤਬ ਸੁੰਨਤ ਕੋਇ ਨ ਕਰ ਸਕੈ ਕਾਂਪਤ ਤੁਰਕਾਨਾ।
੧੭ ਇਉਂ ਉੱਮਤ ਸਭ ਮੁਹੰਮਦੀ ਖਪ ਗਈ ਨਿਦਾਨਾ।
੧੮ ਤਬ ਫਤੇ ਡੰਕ ਜਗ ਮੈਂ ਘੁਰੇ ਦੁਖ ਦੂੰਦ ਮਿਟਾਨਾ।
੧੯ ਤੀਸਰ ਪੰਥ ਚਲਾਇਨ ਵਡ ਸੂਰ ਗਹੇਲਾ।
੨੦ ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰ ਚੇਲਾ ॥ ੧੬ ॥

ਅਰਥ—(੧) ਅਕਾਲ (ਪੁਰਖ) ਦੇ ਹੁਕਮ ਨਾਲ ਗੁਰ (ਅਕਾਲ ਦਾ) 'ਖਿਗਿਆਨਾ' ਜੈਕਾਰਾ ਪ੍ਰਗਟ ਹੋਇਆ ਹੈ। (੨) ਤਦੋਂ ਸਹਿਜੇ ਹੀ ਸਾਬਤ ਰੂਪ ਖਾਲਸਾ ਰਚਿਆ ਗਿਆ ਸੀ। (੩) ਇਸਤਰਾਂ ਸਿੰਘ ਭਬਕਾਰ ਕਰਕੇ ਉਠੇ (ਕਿ ਜਿਨਾਂ ਦੀ ਭਬਕ ਸੁਣਕੇ) ਸਾਰਾ ਹੀ ਜਗਤ ਡਰ (ਗਿਆ ਸੀ)। (੪) (ਖਾਲਸੇ ਨੇ) ਮੜੀਆਂ, ਕਬਰਾਂ, ਸ਼ਿਵਾਲੇ, ਮਸੀਤਾਂ ਢਾਹਕੇ ਮੈਦਾਨ ਕਰ ਦਿਤੇ ਸਨ। (੫) ਬੇਦ ਪੁਰਾਨ, ਛੇ ਸ਼ਾਸਤ੍ਰ ਅਤੇ ਕੁਰਾਨ ਦਾ ਪੜਨਾਭੀ ਮਿਟ ਗਿਆ ਸੀ। (੬) ਬਾਂਗ ਦੀ ਸਲਾਹੁੰਨਾ ਹਟਾ ਕਰਕੇ ਪਾਤਸ਼ਾਹ (ਨੂੰ ਭੀ ਖਾਲਸੇ ਨੇ) ਮਾਰ ਦਿਤਾ ਸੀ। (੭) ਪਾਤਸ਼ਾਹ ਤੇ ਫਕੀਰ ਸਾਰੇ ਹੀ ਛਪ ਗਏ ਸਨ ਅਤੇ ਸਾਰੇ ਹੀ ਮਜ਼ਹਬ ਉਲਟ ਗਏ ਸਨ। (੮) ਮੁਲਾਨੇ ਤੇ ਕਾਜ਼ੀ ਪੜ ਥਕੇ (ਹਨ ਪਰ ਜਿਸਦਾ ਉਨਾਂ ਨੇ) ਕੁਝ ਭੀ ਭੇਦ ਨਹੀਂ ਜਾਣਿਆ ਹੈ। (੯) ਲੱਖਾਂ ਪੰਡਤ ਜੋਤਸ਼ੀ ਤੇ ਬ੍ਰਹਮਣ ਭੀ ਵਿਸ਼ਿਆਂ ਨਾਲ ਫਸੇ ਹੋਏ ਹਨ। (੧੦) ਮ ਤੇ ਪਥਰਾਂ ਦੇ ਦੇਵਤਿਆਂ ਦੀ ਪੂਜਾ ਕਰਕੇ ਬਹੁਤ ਹੀ ਭਰਮ ਵਿਚ ਫਸੇ ਹੋਏ ਹਨ। (੧੧) ਇਸਤਰਾਂ ਦੋਵੇਂ ਪੰਥ ਕਪਟ ਵਿਚ ਲਗ ਜਾਣਦੇ ਕਾਰਣ ਰਹਿ ਗਏ ਹਨ। (੧੨) ਇਸ ਲਈ ਤੀਸਰਾ ਪੰਥ ਖਾਲਸਾ ਜਗਤ ਵਿਚ ਪ੍ਰਧਾਨ ਰੂਪ ਪ੍ਰਗਟ ਹੋਇਆ ਹੈ। (੧੩) ਜਿਸ (ਖਾਲਸੇ ਨੇ) ਗੁਰੂ ਗੋਬਿੰਦ (ਸਿੰਘ ਜੀ) ਦੇ ਹੁਕਮ ਨਾਲ ਤਲਵਾਰਾਂ ਫੜਕੇ (ਜੁਧ) ਦਿਖਾਇਆ ਹੈ। (੧੪) ਉਨਾਂ ਨੇ ਦੁਸ਼ਟਾਂ ਨੂੰ ਮਾਰ ਕਰਕੇ ਅਕਾਲ ਦਾ ਜਾਪ ਜਪਵਾਇਆ ਹੈ। (੧੫) ਫਿਰ ਇਸ ਤਰਾਂ ਨਾਲ ਜਗਤ ਵਿਚ ਅਕਾਲ ਪੁਰਖ ਦਾ ਹੁਕਮ ਪ੍ਰਗਟ ਕੀਤਾ ਹੈ। (੧੬) ਤਦੋਂ ਕੋਈ ਸੁੰਨਤ ਨਹੀਂ ਕਰ ਸਕਦਾ ਸੀ ਅਤੇ ਮੁਸਲਮਾਨ ਕੰਬਦੇ ਸਨ। (੧੭) ਇਸਤਰਾਂ ਸਾਰੀ ਤੁਰਕਾਂ ਦੀ ਫੌਜ ਅੰਤ ਨੂੰ ਨਾਸ ਹੋ ਗਈ ਸੀ। (੧੮) ਤਦੋਂ ਜਗਤ ਵਿਚ ਫਤੇ ਦੇ ਧੌਂਸੇ ਵਜੇ ਅਤੇ ਸਾਰੇ ਹੀ ਦੁਖ ਮਿਟ ਗਏ ਸਨ। (੧੯) (ਜਿਸਨੇ) ਵਡਾ ਤਕੜਾ ਸੂਰਮਾਂ ਤੀਸਰਾ ਖਾਲਸਾ ਪੰਥ ਚਲਾਇਆ ਹੈ। (੨੦) (ਉਹ ਗੁਰ) ਗੋਬਿੰਦ ਸਿੰਘ ਜੀ ਧੰਨ ਧੰਨ ਹੈ ॥੧੬॥

ਭਾਵ—ਇਸ ਪੌੜੀ ਵਿਚ ਕੁਝ੨ਖਾਲਿਸੇ ਦੇ ਰਾਜ ਦੀ ਭੀ ਝਲਕ ਜਾਪਦੀ ਹੈ। ਸ਼ਾਇਦ ਬਾਬੇ ਏਂਦੇ ਵੇਲੇ ਦਾ ਹੀ ਜ਼ਿਕਰ ਕੀਤਾ ਗਿਆ ਹੈ।

## ਧਰਮ ਦਾ ਰਾਜ

੧ ਜਗੇ ਸਿੰਘ ਬਲਵੰਤ ਬੀਰ ਸਭ ਦੁਸ਼ਟ ਖਪਾਏ।
੨ ਦੀਨ ਮਹੰਮਦੀ ਉਠ ਗਏ ਹਿੰਦਕ ਠਹਰਾਏ।
੩ ਤਹ ਕਲਮਾ ਕੋਇ ਨ ਪੜ ਸਕੈ ਨਹੀਂ ਜਿਕਰ ਅਲਾਏ।
੪ ਨਿਮਾਜ਼ ਦਰੂਦ ਨ ਫਾਇਤਾ ਨਹਿ ਲੰਡ ਕਟਾਏ।
੫ ਯਹਿ ਰਾਹ ਸ਼ਰਾਈਅਤ ਮੇਟ ਕਰ ਮੁਸਲਮ ਭਰਮਾਏ।
੬ ਗੁਰੁ ਫਤੇ ਬੁਲਾਈ ਸਭਨ ਸੋਂ ਸਚ ਖੇਲ ਰਚਾਏ।
੭ ਨਿਜ ਸੂਰੇ ਸਿੰਘ ਵਰਿਆਮੜੇ ਬਹੁ ਲਾਖ ਜਗਾਏ।
੮ ਸਭ ਜਗ ਤਿਨਹੂੰ ਲੂਟ ਕਰ ਤੁਰਕਾ ਚੁਣ ਖਾਏ।
੯ ਫਿਰਸੁਖਉਪਜਾਇਓਜਗਤ ਮਹਿਸਭਦੁਖਬਿਸਰਾਏ।
੧੦ ਨਿਜ ਦੋਹੀ ਫਿਰੀ ਗੋਬਿੰਦ ਕੀ ਅਕਾਲ ਜਪਾਏ।
੧੧ ਤਿਹ ਨਿਰਭੈਰਾਜ ਕਮਾਇਅਨੁਸਚੁਅਚਲਚਲ਼ਾਏ।
੧੨ ਇਉਂ ਕਲਜੁਗਮੈਂ ਅਉਤਾਰਧਰਸਤਿਜੁਗਵਰਤਾਏ।
੧੩ ਸਭਤੁਰਕ ਮਲੇਛ ਖਪਾਇ ਕਰਸਚਬਨਤ ਬਨਾਏ।
੧੪ ਤਬ ਸਕਲ ਜਗਤਕੋ ਸੁਖਦੀਏ ਦੁਖ ਮਾਰ ਹਟਾਏ।
੧੫ ਇਉ ਹੁਕਮ ਭਯੋ ਕਰਤਾਰ ਕਾ ਸਭ ਦੁੰਦ ਮਿਟਾਏ।
੧੬ ਤਬਸਹਿਜੇਧਰਮ ਪ੍ਰਗਾਸਿਆ ਹਰਿਹਰਿਜਸ ਗਾਏ।
੧੭ ਵਹਿਪ੍ਰਗਟਿਓਮਰਦ ਅਗੰਮੜਾਵਰਿਯਾਮਇਕੇਲਾ।
੧੮ ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰ ਚੇਲਾ ॥ ੧੭ ॥

ਅਰਥ—(੧) ਬਲਵੰਤ ਸੂਰਮੇ ਸਿੰਘ ਜਾਗੇ ਹਨ ਜਿਨ੍ਹਾਂ ਨੇ ਸਾਰੇ ਦੁਸ਼ਟ ਨਾਸ ਕੀਤੇ ਹਨ। (੨) ਮੁਸਲਮਾਨੀ ਧਰਮ ਉਠ ਗਿਆ ਹੈ ਅਤੇ ਹਿੰਦੂਆਂ ਦਾ (ਟਿਮ ਟਿਮਾਉਂਦਾ ਦੀਵਾ ਬੁਝਦਾ ੨) ਠਹਿਰ ਗਿਆ ਹੈ। (੩) ਤਦੋਂ ਕੋਈ ਕਲਮਾਂ ਨਹੀ ਪੜ ਸਕਦਾ ਸੀ ਅਤੇ ਨਾ ਕੋਈ ਇਸਗਲ਼ ਦਾ ਜ਼ਿਕਰ ਹੀ ਕਰਦਾ ਸੀ। (੪)ਨਮਾਜ (ਪੜਨੀ ਤੇਂ) ਦਰੂਦ (ਦੇਨੇ ਭੀ ਹੁਣ ਕੋਈ) ਨਹੀਂ (ਜਾਣਦਾ ਤੇ)ਨਾਹੀ (ਕੋਈ ਬੀਬੀ) ਫਾਤਮਾਂ (ਦੇ ਸੋਹਲੇ ਗਾਉਂਦਾ ਹੈ ਅਤੇ) ਨਾਹੀ ਸੁੰਨਤ (ਕੋਈ) ਕਰਾਉਂਦ ਹੈ। (੫)

ਇਹ (ਮੁਹੰਮਦੀ) ਸ਼ਰਾਹ ਦਾ ਰਾਹ ਮਿਟਾ ਕਰਕੇ ਮੁਸਲਮਾਨਾਂ (ਨੂੰ ਚੰਗੀ ਤਰਾਂ) ਭਰਮਾਇਆ ਹੈ (੬) ਸਾਰਿਆਂ ਨਾਲ ਹੀ ਗੁਰੂ ਦੀ ਫਤੇ ਬੁਲਾਈ (ਜਾਨ ਦਾ)ਸਚਾ ਖੇਲ ਰਚ ਗਿਆ ਹੈ। (੭) (ਗੁਰੂਜੀ ਨੇ) ਆਪ ਬਹੁਤੇ ਹੀ ਲਖਾਂ ਸੂਰਮੇਸਿੰਘਬਹਾਦਰ ਪਰਗਟ ਕੀਤੇ ਹਨ . (੮) ਸਾਰਾ ਜਗਤ ਉਹਨਾਂ(ਸਿੰਘਾਂ ਨੇ) ਲੁਟ ਕਰਕੇ ਅਤੇਤੁਰਕਾਂ ਨੂੰ ਚੁਣ ਕਰਕੇ ਖਾਧਾ ਹੈ। (੯) ਮੁੜਕੇ ਜਗਤ ਵਿਚ ਸੁਖ ਪੈਦਾ ਹੋਇਆ ਹੈ ਅਤੇ ਸਾਰੇਦੁਖਵਿਸਰਗਏਹਨ।(੧੦)(ਗੁਰੂ)ਗੋਬਿੰਦ(ਸਿੰਘਜੀਨੇ) ਅਕਾਲਦੇ ਜਾਪਦਾ ਆਪ ਦੋਹਾਈਫੇਰੀਹੈ।(੧੧)ਉਨ੍ਹਾਂਨੇਨਿਰਭਉਰਾਜਕਮਾਇਆਹੈਅਤੇਸੱਚਾਇਨਸਾਫ ਤੋਰਿਆ ਹੈ। (੧੨) ਕਲਜੁਗ ਵਿਚ ਅਵਤਾਰ ਧਾਰਕੇ (ਗੁਰੂ ਜੀ ਨੇ) ਇਸਤਰਾਂ ਦਾ ਸਤਿਜੁਗ ਵਰਤਾਇਆ ਹੈ। (੧੩) ਸਾਰੇ ਤੁਰਕ ਮਲੇਛ ਨਾਸ ਕਰਕੇ ਸਚੀ ਬਣਤ ਬਣਾਈਹੈ। (੧੪) ਤਦ ਤੋਂ ਸਾਰੇ ਜਗਤ ਨੂੰ ਸੁਖ ਦਿਤਾ ਅਤੇ ਦੁਖ ਮਾਰਕੇ ਹਟਾ ਦਿਤੇ ਹਨ। (੧੫) ਇਸਤਰਾਂ ਕਰਤਾਰ ਦਾ ਹੁਕਮ ਪ੍ਰਚਲਤ ਹੋਇਆ ਹੈ ਅਤੇ ਸਾਰੂ ਫਤੂਰ ਮਿਟ ਗਏ ਹਨ। (੧੬) ਤਦ ਤੋਂ ਹੀ ਸਹਜੇ ਹੀ ਧਰਮ ਦਾ ਪ੍ਰਕਾਸ਼ ਹੋਇਆ ਹੈ ਅਤੇਸਾਰੇ ਹਰਤਰਾਂ ਕਰਕੇ ਹਰੀ ਦਾ ਜਸ ਗਾਉਂਦੇ ਹਨ । (੧੭) ਓਹ ਅਗੰਮ ਪੁਰਖ ਹੀ ਇਕਲਾ ਸੂਰਮਾਂ ਹੋਕੇ ਪ੍ਰਗਟਿਆ ਹੈ।

## ਵਾਹਿਗੁਰੂ ਮੰਤ੍ਰ ਤਾਰਨ ਵਾਲਾ ਹੈ

੧ ਜਿਨ ਫਤੇ ਬੁਲਾਈ ਸਤਿਗੁਰੂ ਕੀਨੋ ਉਜਿਆਰਾ।
੨ ਝੂਠ ਕਪਟ ਸਭ ਛਪ ਗਏ ਸਭ ਸਚ ਵਰਤਾਰਾ।
੩ ਫਿਰ ਜੱਗ ਹੋਮ ਠਹਿਰਾਇਕਰ ਨਿਜ ਧਰਮ ਸਵਾਰਾ।
੪ ਤੁਰਕ ਦੁੰਦ ਸਭ ਉਠ ਗਇਓ ਰਚਿਓ ਜੈਕਾਰਾ।
੫ ਜਾਂ ਉਪਜੇ ਸਿੰਘ ਮਹਾਂਬਲੀ ਖਾਲਸ ਨਿਰਧਾਰਾ।
੬ ਸਭ ਜਗ ਤਿਨਹੂ ਬਸ ਕੀਓ ਜਪ ਅਲਖ ਅਪਾਰਾ।
੭ ਗੁਰਧਰਮਸਿਮਰਜਗ ਮਗਚਕਯੋ ਮਿਟਿਓ ਅੰਧਿਆਰਾ।
੮ ਤਬ ਕੁਸਲ ਖੇਮ ਆਨੰਦ ਸਿਉ ਬਸਿਓ ਸੰਸਾਰਾ।
੯ ਹਰਿ ਵਾਹਿਗੁਰੂ ਹਰਿਵਾਹਿਗੁਰੂਮੰਤਰਗੁਰ ਤਾਰਨ ਹਾਰਾ।
੧੦ ਜੋ ਸਿਮਰੈ ਨਰ ਪ੍ਰੇਮ ਸਿਉ ਪਹੁਚੈ ਦਰਬਾਰਾ।
੧੧ ਸਭ ਪਕੜੋ ਚਰਨ ਗੋਬਿੰਦ ਕੇ ਛਾਡੋ ਜੰਜਾਰਾ।
੧੨ ਨਿਤ ਹੀ ਦਰਗਹ ਕੁਟੀਅਨਿ ਮਨਮੁਖਿ ਕੂੜਿਆਰਾ।
੧੩ ਤਹ ਪਹੁਚੈ ਸੋਈ ਜੋ ਹਰਿ ਭਜੈ ਸਭ ਤਜੇ ਬਿਕਾਰਾ।

੧੪ ਇਸ ਮਨ ਚੰਚਲ ਕਉ ਘੇਰ ਕੈਰੇ ਸਿਮਰੇ ਕਰਤਾਰਾ।
੧੫ ਫਿਰਤਬਪਹੁਚੈਹਰਿਹੁਕਮ ਸਿਉਨਿਜ ਦਸਵੈ ਦੁਆਰਾ।
੧੬ ਫਿਰ ਸਹਿਜੇ ਭੇਟੈ ਗਗਨ ਮੈਂ ਆਤਮ ਨਿਰਧਾਰਾ।
੧੭ ਤਬ ਵਹ ਨਿਰਖੈ ਸੁਰਗ ਮੈਂ ਆਨੰਦ ਸੁਹੇਲਾ।
੧੮ ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ ॥ ੧੮ ॥

ਅਰਥ—(੧) ਸਤਿਗੁਰੂ (ਜੀ ਨੇ) ਆਪ ਹੀ ਫਤੇ ਬੁਲਾਉਣ (ਦਾ ਪਰਚਾਰ) ਪਰਗਟ ਕੀਤਾ ਹੈ। (੨) ਸਾਰੇ ਕੂੜ ਤੇ ਕਪਟ (ਕਮਾਉਨ ਵਾਲੇ) ਲੁਕ ਗਏ (ਹਨ, ਇਸ ਲਈ) ਸਭ (ਪਾਸੇ) ਸਚ (ਦਾ ਹੀ) ਵਰਤਾਰਾ ਵਰਤਦਾ (ਹੈ)। (੩) ਮੁੜ ਜਗ ਹੋਮ ਰੋਕ ਕਰਕੇ ਆਪੋ ਆਪਨੇ ਧਰਮ ਕਰਦੇ ਹਨ। (੪) ਤੁਰਕਾਂ ਦਾ ਫਤੂਰ ਸਭ ਚੁਕਿਆ ਗਿਆ ਹੈ ਅਤੇ ਖਾਲਸੇ ਦਾ ਜੈਕਾਰਾ ਰਚਿਆ ਗਿਆ ਹੈ। (੫) ਜਦ ਤੋਂ ਖਾਲਸਾ ਨਿਰਾ ਧਾਰ ਮਹਾਂਬਲੀ ਸਿੰਘ ਪੈਦਾ ਹੋਏ ਹਨ। (੬) ਸਾਰਾ ਜਗਤ ਉਹਨਾਂ ਨੇ ਅਲਖ ਅਪਾਰ ਨੂੰ ਜਪਾਕੇ ਆਪਨੇ ਵਸ ਕੀਤਾ ਹੈ। (੭) ਗੁਰੂ (ਜੀ ਨੇ) ਧਰਮ "ਸਿਮਰ" ਰੂਪ (ਰਚਕੇ) ਜੱਗਾਂ ਦਾ ਰਸਤਾ ਚੁਕ ਦਿਤਾ ਹੈ, ਅਤੇ ਅਗਿਆਨ ਦਾ ਹਨੇਰਾ ਮਿਟ ਗਿਆ ਹੈ। (੮) ਤਦ ਤੋਂ ਕੁਸਲ, ਖੇਮ ਤੇ ਅਨੰਦ ਨਾਲ ਸਾਰਾ ਸੰਸਾਰ ਵਸਦਾ ਹੈ। (੯) ਹਰਿ-ਵਾਹਿਗੁਰੂ ਹਰਿ ਵਾਹਿਗੁਰੂ, ਗੁਰ ਮੰਤਰ(ਹੀਗੁਰਾਂ(ਨੇ ਸੰਸਾਰ ਸਮੁੰਦਰ ਤੋਂ) ਤਾਰਨ ਵਾਲਾ (ਬਨਾਇਆ ਹੈ)। (੧੦) ਜੋ ਪੁਰਖ (ਇਸ ਮੰਤਰ ਨੂੰ) ਪ੍ਰੇਮ ਨਾਲ ਸਿਮਰਦਾ ਹੈ ਉਹਦਰਬਾਰ ਵਿਚਪਹੁੰਚਦਾ ਹੈ। (੧੧ (ਤਾਂਤੇ ਹੇ ਭਾਈਓ!) ਸਾਰੇ (ਹੀ ਗੁਰੂ) ਗੋਬਿੰਦ (ਸਿੰਘ ਜੀ) ਦੇ ਚਰਨਫੜੋ ਅਤੇਜੰਜਾਲਾਂ ਨੂੰ ਛਡੋ। (੧੨) (ਕਿਉਂਕਿ) ਮਨਮੁਖਾਂ ਝੂਠਿਆਂ ਨੂੰ ਸਦਾ ਹੀ ਦਰਗਹ ਵਿਚਕੁਟੀਦਾ ਹੈ। (੧੩) ਓਥੇ ਓਹੀ ਜਾਂਦਾ ਹੈ, ਜੋ ਸਾਰੇ ਵਿਕਾਰਾਂ ਨੂੰ ਛਡਕੇ ਹਰੀ ਨੂੰ ਜਪਦਾ ਹੈ। (੧੪) (ਅਤੇ) ਇਸ ਚੰਚਲ ਮਨ ਨੂੰ ਘੇਰ ਕੇ ਕਰਤਾਰ ਦਾ ਸਿਮਰਨ ਕਰਦਾ ਹੈ। (੧੫) ਤਦੋਂ ਹੀ ਫਿਰ ਹਰੀ ਦੇ ਹੁਕਮ ਨਾਲ ਆਪਨੇ ਦਸਵੇਂ ਦਰਵਾਜੇ ਵਿਚ ਜਾਂਦਾ ਹੈ। (੧੬) ਫਿਰ ਸਹਜੇ ਹੀ ਹਿਰਦੇ ਅਕਾਸ਼ ਵਿਚ ਨਿਰਾਧਾਰ ਆਤਮਾਂ ਨੂੰ ਮਿਲਦਾ ਹੈ। (੧੭) ਤਦ ਉਹ ਸੁਰਗ ਵਿਚ ਅਨੰਦ ਸੁਖ ਨੂੰ ਵੇਖਦਾ ਹੈ। (੧੮) (ਤਾਂਤੇ ਗੁਰੂ) ਗੋਬਿੰਦ ਸਿੰਘ (ਜੀ) ਧੰਨ ਧੰਨ ਹੈ, (ਜੋ) ਆਪੇ (ਹੀ) ਗੁਰੂ (ਤੇ ਆਪੇ ਹੀ) ਚੇਲਾ (ਰੂਪ ਹੈ,ਕਿਉਂਕਿ ਉਸਦੀ ਕਿਰਪਾ ਨਾਲ ਇਹ ਪਦ ਪਾਇਆ ਜਾਂਦਾ ਹੈ) ॥ ੧੮ ॥

ਭਾਵ—ਵਾਹਿਗੁਰੂ ਨਾਮ ਤਾਰਨ ਵਾਲਾ ਹੈ, ਪਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਰਨੀ ਪੈਕੇ ਨਾਮ ਜਾ ਨਾ ਹੀ ਸਫਲ ਹੁੰਦਾ ਹੈ ਤਾਂਤੇ ਅੰਮ੍ਰਿਤ ਛਕਕੇ ਨਾਮ ਜਪੋ।

## ਖਾਲਸੇ ਦਾ ਪ੍ਰਤਾਪ

੧ ਵਹਿ ਉਪਜਿਓ ਚੇਲਾ ਮਰਦ ਕਾ ਮਰਦਾਨ ਸਦਾਏ।

੨ ਜਿਨ ਸਭ ਪ੍ਰਿਥਵੀ ਕਉ ਜੀਤ ਕਰ ਨੀਸਾਣ ਝੁਲਾਏ।
੩ ਤਬ ਸਿੰਘਨ ਕਉ ਬਖਸ਼ ਕਰ ਬਹੁ ਸੁਖ ਦਿਖਲਾਏ।
੪ ਫਿਰ ਸਭ ਪ੍ਰਿਥਵੀ ਕੇ ਊਪਰੇ ਹਾਕਮ ਠਹਿਰਾਏ।
੫ ਤਿਨਹੂੰ ਜਗਤ ਸੰਭਾਲ ਕਰ ਆਨੰਦ ਰਚਾਏ।
੬ ਤਿਹਿ ਸਿਮਰ ਸਿਮਰ ਅਕਾਲ ਕਉ ਹਰਿਹਰਿ ਗੁਣ ਗਾਏ।
੭ ਵਹਿ ਗੁਰੁ ਗੋਬਿੰਦ ਗਾਜ਼ੀ ਸਬਲ ਜਿਨ ਸਿੰਘ ਜਗਾਏ।
੮ ਤਬ ਭਯੋ ਜਗਤ ਸਭ ਖਾਲਸਾ ਮਨਮੁਖ ਭਰਮਾਏ।
੯ ਇਉ ਉਠ ਭਬਕੇ ਬਲਬੀਰ ਸਿੰਘ ਸ਼ਸਤਰ ਚਮਕਾਏ।
੧੦ ਤਬ ਸਭ ਤੁਰਕਨ ਕਉ ਛੇਦ ਕਰ ਅਕਾਲ ਜਪਾਏ।
੧੧ ਸਭ ਛਤ੍ਰ ਪਤੀ ਚੁਨ ਚੁਨ ਹਨੇ ਕਹੂੰ ਟਿਕਨ ਨਪਾਏ।
੧੨ ਤਬ ਜਗ ਮੈਂ ਧਰਮ ਪ੍ਰਗਾਸਿਓ ਸਚ ਹੁਕਮ ਚਲਾਏ।
੧੩ ਯਹ ਬਾਰਾਂ ਸਦੀ ਨਬੇੜ ਕਰ ਗੁਰ ਫਤੇ ਬੁਲਾਏ।
੧੪ ਤਬ ਦੁਸ਼ਟ ਮਲੇਛ ਸਹਿਜੇ ਖਪੇ ਛਲ ਕਪਟ ਉਡਾਏ।
੧੫ ਇਉ ਫਤੇ ਭਈ ਜਗਜੀਤ ਕਰ ਸਚ ਤਖਤ ਰਚਾਏ।
੧੬ ਬਹੁ ਦਿਯੋ ਦਿਲਾਸਾ ਜਗਤ ਕਉ ਹਰਿ ਭਗਤ ਦਿੜ੍ਹਾਏ।
੧੭ ਤਬ ਸਭ ਪ੍ਰਿਥਮੀ ਸੁਖਿ ਭਈ ਦੁਖ ਦਰਦ ਗਵਾਏ।
੧੮ ਫਿਰ ਹੋਇ ਨਿਹਚਲ ਬਖਸਿਓ ਜਗਤ ਭੈ ਤ੍ਰਾਸ ਚੁਕਾਏ।
੧੯ ਗੁਰਦਾਸ ਖੜਾ ਦਰ ਪਕੜ ਕਰ ਇਉ ਉਚਰ ਸੁਨਾਏ।
੧੦ ਹੇ ਸਤਿਗੁਰ ਜਮ ਤ੍ਰਾਸ ਸੌਂ ਮੋਹਿ ਲੇਹੁ ਛਡਾਏ।
੨੧ ਹਉ ਦਾਸਨ ਕੋ ਦਾਸਰੋ ਗੁਰ ਟਹਿਲ ਕਮਾਏ।
੨੨ ਤਬ ਛੂਟੇ ਬੰਧਨ ਸਕਲ ਫੁਨ ਨਰਕ ਨ ਜਾਏ।
੨੩ ਹਰਿ ਦਾਸਾਂ ਚਿੰਦਿਆ ਸਦ ਸਦਾ ਦਾਸਾਂ ਗੁਰ ਮੇਲਾ।
੨੪ ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰ ਚੇਲਾ ॥ ੧੯ ॥

ਅਰਥ–(੧) ਉਹ ਗੁਰੂ ਗੋਬਿੰਦ ਸਿੰਘ ਜੀ) ਮਰਦ ਦਾ ਚੇਲਾ (ਖਾਲਸਾ ਪੰਥ) ਪੈਦਾ ਹੋਇਆ ਹੈ ਜੋ ਸੂਰਮਾਂ ਸਦਾਉਂਦਾ ਹੈ। (੨) ਜਿਸਨੇ ਸਾਰੀ ਧਰਤੀ ਨੂੰ ਜਿਤ

ਕੇ ਖਾਲਸੇ ਦੇ ਨਿਸ਼ਾਨ ਝੁਲਾਏ ਹਨ। (੩) ਤਦੋਂ ਤੋਂ ਹੀ ਸਿੰਘਾਂ ਨੂੰ ਬਖਸ਼ਸ਼ਾਂ ਕਰਕੇ ਬਹੁਤੇ ਹੀ ਸੁਖ ਦੇਂਦਾ ਰਿਹਾ ਹੈ। (੪) ਵਿਰਸਾਰੀ ਧਰਤੀ ਉਤੇਆਪਨੇ ਸੂਬੇਕਾਇਮ ਕੀਤੇ ਹਨ। (੫)ਉਹਨਾਂ ਸੂਬਿਆਂਨੇਜਗਤਦੀਸੰਭਾਲਕਰਕੇਅਨੰਦਰਚਾਇਆਹੋਇਆ ਹੈ। (੬) ਉਹਨਾਂ ਨੇ ਅਕਾਲ ਨੂੰ ਸਿਮਰ ਸਿਮਰਕੇ ਹਰਿ ਵੇਲੇ ਹਰੀ ਦੇ ਗੁਣ ਗਾਏ ਹਨ। (੭) ਉਹ ਗੁਰੂ ਗੋਬਿੰਦ (ਸਿੰਘ)ਬਲਵਾਨ "ਗਾਜ਼ੀ" ਸੂਰਮਾਹੈ ਜਿਸਨੇ ਸਿੰਘ ਬਨਾਏ ਹਨ। (੮) ਤਦ ਤੋਂ ਹੀ ਸਾਰਾ ਜਗਤ ਖਾਲਸਾ ਹੋਗਿਆ ਹੈ ਅਤੇ ਮਨਮੁਖ (ਭੁਲ ਵਿਚ) ਭਟਕਦੇ ਹਨ। (੯) ਇਸ ਤਰਾਂ ਬਲਵਾਨ ਸਿੰਘ ਸ਼ਸਤ੍ਰ ਚਮਕਾਉਂਦੇ ਹੋਏ ਉਠਕੇ ਭਬਕਦੇ (ਹਨ, ਜਿਵੇਂ ਬਦਲ ਗਜਦਾ ਤੇ ਵਿਚਾਲੇ ਬਿਜਲੀ ਚਮਕਦੀ ਹੈ)। (੧੦) (ਜਿਹਨਾਂ ਨੇ) ਸਾਰੇਤੁਰਕਾਂ ਨੂੰ ਨਾਸ ਕਰਕੇਅਕਾਲਦਾ ਜਾਪ ਜਪਾਇਆ ਹੈ। (੧੧) (ਅਤੇ) ਸਾਰੇ ਰਾਜਿਆਂ ਨੂੰ ਚੁਨ ੨ ਕੇ ਮਾਰਿਆ ਹੈਅਤੇਕੋਈ ਭੀਟਿਕਨਾ ਨਹੀਂ ਪਾਇਆ। (੧੨) ਤਦ ਤੋਂ ਹੀ ਜਗਤ ਵਿਚ ਸਚੇ ਦੇ ਹੁਕਮ ਵਿਚ ਚਲਨ ਦਾ ਧਰਮ ਪਰਗਟ ਹੋਇਆ ਹੈ। (੧੩) ਇਹਨਾਂਨੇ ਬਾਰਾਂ ਸੌਵਰ੍ਹੇ (ਦੀਬਨੀ ਹੋਈ ਸ਼ਾਹੀ ਨੂੰ) ਨਬੇੜ ਕਰਕੇ ਗੁਰਾਂ ਦੀ ਫਤੇ ਬੁਲਾਈ ਹੈ। (੧੪) ਤਦੋਂ ਤਾਂ ਸਹਿਜੇ ਹੀ ਦੁਸ਼ਟ ਮਲੇਛ ਖਪ ਗਏ ਹਨ ਅਤੇ ਛਲ ਕਪਟ ਉੱਡ ਗਏ ਹਨ। (੧੫) ਇਸ ਤਰਾਂ ਫਤੇ ਹੋਈ ਹੈ, (ਅਤੇ ਖਾਲਸੇ ਨੇ) ਜਗਤ ਨੂੰ ਜਿਤ ਕਰਕੇ ਸਤਿਸੰਗ ਰੂਪੀ ਸੱਚਾ ਤਖਤ ਰਚਾਇਆ ਹੈ। (੧੬) ਜਗਤ ਨੂੰ ਬਹੁਤ ਹੌਂਸਲਾ ਦਿਤਾ ਹੈ ਅਤੇ ਹਰੀ ਦੀ ਭਗਤੀ ਦ੍ਰਿੜਾਈ ਹੈ। (੧੭) ਤਦੋ ਹੀ ਸਾਰੀ ਧਰਤੀ ਸੁਖੀ ਹੋਈ ਹੈ ਅਤੇ ਦੁਖਦਰਦ ਗਵਾਚ ਗਏ ਹਨ। (੧੮) ਫਿਰ ਅਚਲ ਹੋਨਾ ਬਖਸ਼ਿਆ ਹੈ ਅਤੇ ਜਗਤ ਦਾਡਰ ਭਉਚੁਕਾ ਦਿਤਾ ਹੈ। (੧੯) (ਮੈਂ)ਗੁਰਦਾਸ(ਭੀ) ਦਰ ਪਕੜਕੇ ਖਲੋਤਾ ਹਾਂ ਅਤੇਇਸਤਰਾਂਬੋਲ ਕੇ ਸੁਣਾਉਂਦਾ ਹਾਂ। (੨੦) ਹੇ ਸਤਿਗੁਰੂ ਜੀ ! ਜਮਾਂ ਦੇ ਡਰ ਤੋਂ ਮੈਨੂੰ ਛੁਡਾ ਲਵੋ। (੨੧) (ਹੇ ਗੁਰੋ ! ਮੈਂ (ਤੁਹਾਡੇ) ਦਾਸਾਂ ਦੇ ਦਾਸਾਂਦੀ ਟਹਿਲਕਮਾਉਂਦਾ ਹਾਂ। (੨੨) ਤਦੋ ਹੀ ਸਾਰੇ ਬੰਧਨ ਛੁਟ ਜਾਵਨਗੇ ਤੇ ਫਿਰ ਨਰਕ ਵਿਚ ਨਹਾਂਜਾਵਾਂਗਾ। (੨੩) ਹਰੀ ਨੂੰ ਦਾਸਾਂ ਦੀ ਸਦਾ ਸਦਾ ਚਿੰਤਾ ਰਹਿੰਦੀ ਹੈ, ਅਤੇ ਹਰੀ ਦੇਦਾਸਾਂ ਦਾਗੁਰੂ ਨਾਲ ਮੇਲਾ ਹੁੰਦਾ ਹੈ। (੨੪) ਸ੍ਰੀ ਗੁਰੂ ਗੋਬਿੰਦ ਸਿੰਘ ਧੰਨ ਧੰਨ ਹੈ ਜੋ ਆਪੇ ਹੀ ਗੁਰੂ ਤੇ ਚੇਲਾ ਰੂਪ ਹੈ॥ ੧੯ ॥

ਭਾਵ—ਸਪਸ਼ਟ ਹੈ, ਬਹੁਤਵਿਸਥਾਰਕਰਨ ਦੀ ਕੋਈ ਲੋੜ ਨਹੀਂ ਭਾਸਦੀ।

## ਇਸ ਵਾਰ ਦੇਪਾਠ ਦਾ ਮਹਾਤਮ

੧ ਸੰਤ ਭਗਤ ਗੁਰ ਸਿਖ ਹੈ ਜਗ ਤਾਰਣ ਆਏ।
੨ ਸੇ ਪਰਉਪਕਾਰੀ ਜਗਤ ਮੇ ਗੁਰ ਮੰਤ੍ਰ ਜਪਾਏ।
੩ ਸੇਵਕ ਸੋ ਪਰਵਾਨ ਹੈ ਹਰਿ ਨਾਮ ਧਿਆਏ।
੪ ਜਪ ਤਪ ਸੰਜਮ ਸਾਧਨਾ ਹਰਿ ਭਗਤ ਕਮਾਏ।

੫ ਕਾਮ ਕ੍ਰੋਧ ਫੁਨ ਲੋਭ ਮੋਹ ਅਹੰਕਾਰ ਚੁਕਾਏ।
੬ ਜੋਗ ਜੁਗਤ ਘਟ ਸੋਧ ਕਰ ਪਵਨਾ ਠਹਿਰਾਏ।
੭ ਤਬ ਖਟ ਚਕ੍ਰ ਸਹਿਜੇ ਘੁਰੇ ਗਗਨਾ ਘਰ ਛਾਏ।
੮ ਤਬ ਦਰਗਹ ਮੁਖ ਉਜਲੇ ਪਤਿ ਸਿਉਂ ਘਰ ਜਾਏ
੯ ਕਲੀ ਕਾਲ ਮਰਦਨ ਮਰਦ ਨਾਨਕ ਗੁਣ ਗਾਏ।
੧੦ ਯਹ ਵਾਰ ਭਗਉਤੀ ਜੋ ਪੜ੍ਹੈ ਅਮਰਾ ਪਦ ਪਾਏ।
੧੧ ਤਿਹ ਦੁਖ ਸੰਤਾਪ ਨ ਕੁਛ ਲਗੈ ਆਨੰਦ ਵਰਤਾਏ।
੧੨ ਫਿਰ ਚਿਤਵੈ ਜੋ ਸੋਈ ਲਹੈ ਘਟ ਅਲਖ ਲਖਾਏ।
੧੩ ਤਬ ਨਿਸ ਦਿਨ ਇਸ ਵਾਰ ਸੋ ਮੁਖ ਪਾਠ ਸੁਣਾਏ।
੧੪ ਸੋ ਲਹੈ ਪਦਾਰਥ ਮੁਕਤ ਪਦ ਚੜ੍ਹ ਗਗਨ ਸਮਾਏ।
੧੫ ਤਬ ਕੁਛਨ ਪੁਛੈ ਜਮ ਧਰਮ ਤਿਸ ਸਭ ਪਾਪ ਮਿਟਾਏ।
੧੬ ਤਬ ਲਗੈ ਨਤਿਸ ਜਮ ਡੰਡ ਦੁਖ ਨਹਿ ਹੋਇਦੁਹੇਲਾ।
੧੭ ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰ ਚੇਲਾ। ੨ ।

ਅਰਥ–(੧) ਸੰਤ, ਭਗਤ ਗੁਰੂ ਦੇ ਸਿਖ ਹਨ ਜੋ ਜਗਤ ਨੂੰ ਤਾਰਨ ਲਈ ਆਏ ਹਨ। (੨) ਉਹ ਜਗਤ ਵਿਚ ਪਰਉਪਕਾਰੀ ਗੁਰਾਂਦਾ ਮੰਤ੍ਰ (ਵਾਹਿਗੁਰੂ ਨਾਮ) ਜਪਵਾਉਂਦੇ ਹਨ। [੩] ਉਹ ਸੇਵਕ ਪ੍ਰਵਾਨ ਹੈ ਜੋ ਹਰਿਨਾਮ ਧਿਆਉਂਦਾ ਹੈ। (੪) (ਉਸਨੇ) ਜਪ, ਤਪ, ਤੇ ਸੰਜਮ ਦੀ ਸਾਧਨਾ (ਕਰ ਲਈ ਹੈ, ਜੋ) ਹਰੀ ਦੀ ਭਗਤੀ ਕਮਾਉਂਦਾ ਹੈ। (੫) ਅਤੇ ਕਾਮ, ਕਰੋਧ, ਲੋਭ, ਮੋਹ, ਤੇ ਹੰਕਾਰ ਨੂੰ ਚੁਕਾਉਂਦਾ ਹੈ। (੬) ਜੋਗ ਜੁਗਤੀ ਨਾਲ ਹਿਰਦੇ ਨੂੰ ਸੋਧਕੇ 'ਪਵਨਾ' ਮਨ ਨੂੰ ਰੋਕਦਾ ਹੈ। (੭) ਤਦ ਸਹਜੇ ਹੀ ਛੇ ਚੱਕ੍ਰ "ਘੁਰੇ" ਖੁਲ ਜਾਂਦੇ ਹਨ ਅਤੇ ਅਕਾਸ਼ ਮੰਡਲ ਘਰ ਵਿਚ ਜਾ ਟਿਕਦਾ ਹੈ। (੮) ਤਦ ਫਿਰ ਦਰਗਾਹ ਵਿਚਭੀ ਮੂੰਹ ਉਜਲਾ (ਹੁੰਦਾ ਹੈ, ਅਤੇ) ਇਜਤ ਨਾਲ ਸਰੂਪ ਵਿਚ ਜਾਂਦਾ ਹੈ। (੯) ਕਲਜੁਗ (ਵਿਚ ਉਹ) ਬਹਾਦਰਾਂ (ਤੋਂ ਭੀ) ਬਹਾਦਰ(ਹੈ,ਜੋ ਗੁਰੂ) ਨਾਨਕ (ਦੇਵਜੀਦੇ) ਗੁਣ ਗਾਉਂਦਾ ਹੈ। (੧੦) ਜੋ (ਕੋਈ) ਭਗਉਤੀਦੀ ਇਹ ਵਾਰ ਪੜੇਗਾ ਉਹਅਮਰ ਪਦਵੀਪਾਵੇਗਾ। (੧੧) ਉਸਨੂੰ ਕੁਝ ਦੁਖ ਸੰਤਾਪ ਨਹੀਂ ਲਗੇਗਾ ਅਤੇ ਅਨੰਦ ਵਿਚ ਹੀ ਵਰਤੇਗਾ (੧੨) ਫਿਰ ਜੋ ਚਾਹੇਗਾ ਓਹੀ ਲਏਗਾ ਅਤੇ ਨਾ ਜਾਨੇ ਜਾਨ ਵਾਲੇ ਨੂੰ ਹਿਰਦੇ ਵਿਚ ਜਾਨ ਲਵੇਗਾ। (੧੩) ਤਦ ਉਹ ਦਿਨ ਰਾਤ ਇਸ ਵਾਰ ਦੇ ਪਾਠ ਨੂੰ ਮੂੰਹੋਂ ਸੁਣਾਏਗਾ। (੧੪) (ਇਸ ਲਈ) ਉਹ ਮੁਕਤ ਪਦਾਰਥ ਲਏਗਾ (ਅਤੇ ਮਨ ਰੂਪੀ ਘੋੜੇ ਉਤੇ) ਚੜਕੇ ਅਕਾਸ਼ (ਵਾਂਗੀ ਵਿਆਪਕ ਵਾਹਿਗੁਰੂ ਵਿਚ ਜਾ) ਸਮਾਏਗਾ।

(੧੫) ਤਦ (ਫਿਰ ਉਸ ਕੋਲੋਂ) ਜਮ (ਧਰਮ) (ਅਧਰਮ) ਕੁਝ ਨਹੀਂ ਪੁਛੇਗਾ ਅਤੇ ਉਸਦੇ ਸਾਰੇ ਪਾਪ ਮਿਟ ਜਾਨਗੇ। (੧੬) ਤਦ ਫਿਰ ਉਸਨੂੰ ਜਮਾਂ ਦਾ ਡੰਡਾ ਨਹੀਂ ਲਗੇਗਾ ਤੇ ਨਾ ਹੀ ਮੁੜਕੇ ਦੁਖੀ ਹੋਵੇਗਾ। (੧੭) (ਗੁਰੂ) ਗੋਬਿੰਦ ਸਿੰਘ (ਜੀ) ਧੰਨ ਧੰਨ (ਹੈ, ਜੋ) ਆਪੇ (ਹੀ) ਗੁਰੂ ਤੇ ਚੇਲਾ (ਰੂਪ) ਹੈ ॥ ੨੦ ॥

ਭਾਵ—ਇਸ ਵਾਰ ਦਾ ਮਹਾਤਮ ਦਸਕੇ ਜ਼ਾਹਰ ਕੀਤਾ ਹੈ ਕਿ ਗੁਰ ਸਿਖਾਂ ਨੂੰ ਇਹ ਵਾਰ ਰੋਜ ਪੜ੍ਹਨੀ ਚਾਹੀਦੀ ਹੈ।

## ਦਸਾਂ ਗੁਰਾਂ ਦੀ ਉਪਮਾਂ

੧ ਹਰਿ ਸਤਿਗੁਰ ਨਾਨਕ ਖੇਲ ਰਚਾਇਆ।
੨ ਅੰਗਦ ਕੋ ਪ੍ਰਭੁ ਅਲਖ ਲਖਾਇਆ।
੩ ਪ੍ਰਿਥਮ ਮਹਿਲ ਹਰਿ ਨਾਮ ਧਿਆਇਓ।
੪ ਦੁਤੀਏ ਅੰਗਦ ਹਰਿ ਗੁਣ ਗਾਇਓ।
੫ ਤੀਸਰ ਮਹਿਲ ਅਮਰ ਪਦ ਧਿਆਨਾ।
੬ ਜਿਨ ਘਟ ਮੈ ਨਿਰਖੇ ਹਰਿ ਭਗਵਾਨਾ।
੭ ਜਲ ਭਰਿਓ ਸਤਿਗੁਰੁ ਕੇ ਦੁਆਰੇ।
੮ ਤਬ ਯਹ ਪਾਇਓ ਮਹਲ ਅਪਾਰੇ।
੯ ਗੁਰੁ ਰਾਮਦਾਸ ਚੌਥੇ ਪਰਗਾਸਾ।
੧੦ ਜਿਨ ਰਟੇ ਨਿਰੰਜਨ ਹਰਿ ਅਬਿਨਾਸਾ।
੧੧ ਗੁਰੁ ਅਰਜਨ ਪੰਚਮ ਠਹਿਰਾਇਓ।
੧੨ ਜਿਨ ਸਬਦ ਸੁਧਾਰਸੁ ਗ੍ਰੰਥ ਬਨਾਇਓ।
੧੩ ਗਰੰਥ ਬਨਾਇ ਉਚਾਰ ਸੁਨਾਇਓ।
੧੪ ਤਬ ਸਰਬ ਜਗਤ ਮੈਂ ਪਾਠ ਰਚਾਇਓ।
੧੫ ਕਰ ਪਾਠ ਗਰੰਥ ਜਗਤ ਸਭ ਤਰਿਓ।
੧੬ ਜਿਹ ਨਿਸ ਬਾਸਰ ਹਰਿਨਾਮ ਉਚਰਿਓ।
੧੭ ਗੁਰ ਹਰਿ ਗੋਬਿੰਦ ਖਸ਼ਟਮ ਅਵਤਾਰੇ।
੧੯ ਜਿਨ ਪਕੜ ਤੇਗ਼ ਬਹੁ ਦੁਸ਼ਟ ਪਛਾੜੇ।
੧੯ ਜੌਂ ਸਭ ਮੁਗਲਨ ਕਾ ਮਨ ਬਉਰਾਨਾ।

੨੦ ਤਬ ਹਰਿ ਭਗਤਨ ਸਿਉਂ ਦੁੰਦ ਰਚਾਨਾ।
੨੧ ਯੋਂ ਕਰ ਹੈ ਗੁਰਦਾਸ ਪੁਕਾਰਾ।
੨੨ ਹੇ ਸਤਿਗੁਰੁ ਮੁਹਿ ਲੇਹੁ ਉਬਾਰਾ॥੨੧॥

ਅਰਥ-(੧) ਹਰੀ (ਸਰੂਪ) ਸਤਿਗੁਰ ਨਾਨਕ (ਦੇਵ ਜੀ ਨੇ ਸਾਰਾ) ਖੇਲ ਰਚਾਇਆ ਹੈ। (੨) (ਅਤੇ ਗੁਰੂ) ਅੰਗਦ (ਦੇਵ ਜੀ) ਨੂੰ ਉਪਦੇਸ ਦੇਕੇ ਅਲਖ ਪ੍ਰਭੂ ਲਖਾਇਆ ਹੈ। (੩) ਪਹਿਲੇ ਸਰੂਪ (ਵਿਚ ਹੋਕੇ ਤਾਂ ਆਪ) ਹਰਿਨਾਮ ਧਿਆਇਆ ਸੀ। (੪) (ਅਤੇ) ਦੂਜੇ (ਸਰੂਪ, ਗੁਰੂ) ਅੰਗਦ(ਦੇਵ ਜੀ ਹੋਕੇ) ਹਰੀ ਦੇਗੁਣਾਂ ਨੂੰ ਗਾਇਆ ਸੀ (੫) ਤੀਸਰੇ (ਸਰੂਪ ਵਿਚ) ਅਮਰ ਪਦਵੀ ਦਾ ਧਿਆਨ (ਕੀਤਾ ਸੀ)। (੬) ਜਿਨਾਂ ਨੇ ਹਿਰਦੇ ਵਿਚ ਹੀ ਭਗਵਾਨ ਨੂੰ ਦੇਖ ਲਿਆ ਸੀ। (੭) (ਪਰ ਇਹ ਪਦਵੀ ਐਵੇਂ ਨਹੀਂ ਮਿਲੀ) ਗੁਰਾਂ ਦੇ ਦਰਬਾਰ ਦਾ ਪਾਣੀ ਭਰਿਆ ਸੀ। (੮) ਤਦ ਹੀ ਇਹ ਅਪਾਰ ਸਰੂਪ ਪਾਇਆ ਸੀ। (੯) ਚੌਥੇ (ਸਰੂਪ) ਗੁਰੂ ਰਾਮਦਾਸ ਜੀ ਦਾ ਪ੍ਰਕਾਸ ਹੋਇਆ। [੧੦] ਜਿਨਾਂ ਨੇ ਮਾਇਆ ਤੋਂ ਰਹਿਤ ਅਬਨਾਸੀ ਹਰੀ ਦਾ ਨਾਮ ਜਪਿਆ। (੧੧) (ਅਤੇ ਆਪਣੀ ਜਗਾ ਤੇ) ਪੰਜਵੇਂ ਗੁਰੂ ਅਰਜਨ (ਦੇਵ ਜੀ ਨੂੰ) ਬਿਠਾਇਆ। [੧੨) ਜਿਨਾਂ ਨੇ ਉਪਦੇਸ ਅੰਮ੍ਰਿਤਰਧ (ਦਾ ਖਜ਼ਾਨਾ ਗੁਰੂ) ਗ੍ਰੰਥ ਸਾਹਿਬ ਜੀ) ਬਨਾਇਆ ਹੈ। [੧੩] (ਗੁਰੂ) ਗ੍ਰੰਥ (ਸਾਹਿਬ ਜੀ) ਬਣਾਕੇ ਉਚਾਰਨ (ਕਰਕੇ) ਸੁਣਾਇਆ (ਕਿ ਸਿਖਾਂ ਨੂੰ ਮਰਨੇ ਪਰਨੇ ਵਿਚ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਨਾ ਚਾਹੀਦਾ ਹੈ)। (੧੪) ਤਦ ਤੋਂ ਸਾਰੇ ਜਗਤ ਵਿਚ (ਗੁਰੂ ਗ੍ਰੰਥਸਾਹਿਬ ਜੀ ਦਾ) ਪਾਠ ਹੋਣਾ ਪ੍ਰਚਲਤ ਹੋਗਿਆਹੈ। [੧੫] (ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਕੇ ਹੀ ਸਾਰਾਜਗਤ ਤਰਗਿਆ ਹੈ। (੧੬)(ਪਰ ਉਹ ਤਰਿਆ ਹੈ)ਜਿਸਨੇ (ਗੁਰਬਾਣੀ ਦੇਵਾਕਾਂ ਅਨੁਸਾਰ) ਦਿਨ ਰਾਤ ਹਰਿਨਾਮ ਜਪਿਆ ਹੈ। (੧੭) (ਫਿਰ) ਛੇਵੇਂ ਅਵਤਾਰ ਗੁਰੂ ਹਰਿਗੋਬਿੰਦ (ਸਾਹਿਬਜੀ ਹੋਏ)। (੧੮) ਜਿਨਾਂ ਨੇ ਤੇਗਫੜਕੇ ਬਹੁਤੇ ਦੁਸਟਾਂ ਨੂੰ ਮਾਰਿਆ ਹੈ। (੧੯) ਇਸਤਰਾਂ ਸਾਰੇ ਮੁਗਲਾਂ ਦਾ ਮਨ (ਇਵੇਂ ਕਰ ਦਿਤਾ, ਜਿਵੇਂ) ਪਾਗਲਾਂ (ਦਾ ਹੁੰਦਾ ਹੈ)। (੨੦) ਤਦ ਤੋਂ ਉਨਾਂ ਨੇ ਹਰੀ ਦੇ ਭਗਤਾਂ ਨਾਲ ਬਹੁਤ ਹੀ ਫਤੂਰ ਮਚਾਇਆ। (੨੧) ਗੁਰਦਾਸ ਇਸਤਰਾਂ ਪੁਕਾਰ ਕਰਦਾ ਹੈ (ਕਿ) ਹੇ ਸਤਿਗੁਰੂ ਜੀ! ਮੈਨੂੰ ਬਚਾ ਲਵੋ। ੨੧॥

## ਪਿਛਲੇ ਪ੍ਰਸੰਗ ਸਬੰਧੀ

੧ ਸਪਤਮ ਮਹਿਲ ਅਗਮ ਹਰ ਰਾਇਆ।
੨ ਜਿਨ ਸੁੰਨ ਧਿਆਨ ਕਰ ਜੋਗ ਕਮਾਇਆ।
੩ ਚੜ ਗਗਨ ਗੁਫਾ ਮਹਿ ਰਹੇ ਸਮਾਈ।
੪ ਜਹਿ ਬੈਠ ਅਡੋਲ ਸਮਾਧਿ ਲਗਾਈ।

੫ ਸਭ ਕਾਲ ਖੈਂਚ ਕਰਿ ਗੁਪਤ ਰਹਾਯੋ।
੬ ਤਹਿ ਆਪਨ ਰੂਪ ਕੋ ਨਹਿ ਦਿਖਲਾਯੋ।
੭ ਇਸ ਪਰਕਾਰ ਗੁਬਾਰ ਮਚਾਯੋ।
੮ ਜਹ ਦੇਵ ਅੰਸ ਕੋ ਬਹੁ ਚਮਕਾਯੋਂ।
੯ ਹਰਿ ਕ੍ਰਿਸ਼ਨ ਭਯੋ ਅਸ਼ਟਮ ਬਲਬੀਟਾ।
੧੦ ਜਿਨ ਪਹੁਚ ਦਹਿਲੀ ਤਜਿਓ ਸਰੀਰਾ।
੧੧ ਬਾਲ ਰੂਪ ਧਰ ਸਾਂਗ ਮਚਾਯੋ।
੧੨ ਤਬ ਸਹਿਜੇ ਤਨਕੋ ਛੋਡ ਸਿਧਾਯੋ।
੧੩ ਯੋ ਮੁਗਲਨ ਸੀਸ ਪਰੀ ਬਹੁ ਛਾਰਾ।
੧੪ ਵੁਹਿ ਖੁਦ ਪਤਿ ਸਉਂ ਪਹੁਚੇ ਦਰਬਾਰਾ।
੧੫ ਅਉਰੰਗੇ ਇਉਂ ਬਾਦ ਰਚਾਇਓ।
੧੬ ਤਿਹ ਅਪਨਾ ਕੁਲ ਸਭ ਨਾਸ ਕਰਾਇਓ।
੧੭ ਇਉ ਠਹਕ ਠਹਕ ਮੁਗਲਨ ਸਿਰ ਝਾਰੀ।
੧੮ ਫੁਨ ਹੋਇ ਪਾਪੀ ਸਭ ਨਰਕ ਸਿਧਾਰੀ।
੧੯ ਇਉਂ ਕਰ ਹੈ ਗੁਰਦਾਸ ਪੁਕਾਰਾ।
੨੦ ਹੇ ਸਤਿਗੁਰ ਮੁਹਿ ਲੇਹੁ ਉਬਾਰਾ ॥ ੨੨ ॥

ਅਰਥ-(੧) ਸੱਤਵੇਂ ਸਰੂਪ ਵਿਚ ਅਗੰਮ ਨੇ ਹਰਿਰਾਇ (ਸਾਹਿਬ ਜੀ ਨਾਮ ਧਰਾਇਆ)। [੨] ਜਿਨ੍ਹਾਂ ਨੇ ਅਫੁਰ ਸਰੂਪ ਦਾ ਧਿਆਨ ਕਰਕੇ ਜੋਗ ਕਮਾਇਆ ਸੀ। (੩)(ਅਕਾਸ਼ ਵਾਂਗੂੰ ਵਿਆਪਕ ਵਿਚ) ਚੜ੍ਹਕੇ (ਉਨ੍ਹਾਂ ਦੀ ਬਿਰਤੀ ਸਰੂਪ ਰੂਪੀ) ਗੁਫਾ ਵਿਚ ਸਮਾਈ ਰਹਿੰਦੀ ਸੀ। [੪] (ਕਿਉਂਕਿ) ਜਿਥੇ ਬਹਿੰਦੇ ਸਨ, ਉਥੇ ਹੀ) ਅੰਡੋਲ ਸਮਾਧੀ ਲਾਈ (ਰਹਿੰਦੇ ਸਨ)। (੫) ਸਾਰੀਆਂ ਸ਼ਕਤੀਆਂ ਖਿਚਕੇ ਗੁਪਤ ਹੋਕੇ ਰਹਿੰਦੇ ਸਨ। (੬) ਉਨ੍ਹਾਂ ਨੇ ਆਪਣਾ ਰੂਪ ਕਿਸੇ ਨੂੰ ਭੀ ਨਹੀਂ ਵਿਖਾਇਆ ਹੈ। (੭) ਇਸਤਰਾਂ ਹੋਣ ਕਰਕੇ ਮੁਗਲ਼ਾਂ ਨੇ ਫਤੂਰ ਦਾ ਹਨੇਰਾ ਮਚਾ ਦਿਤਾ ਸੀ। (੮) ਜਿਨ੍ਹਾਂ (ਮੁਗਲ਼ਾਂ) ਨੇ 'ਦੇਵ ਅੰਸ' ਤਲਵਾਰ ਨੂੰ ਬਹੁਤਾ ਚਮਕਾਇਆ ਸੀ (ਭਾਵ ਜ਼ੁਲਮ ਤੇ ਅਨੀਤੀ ਫੈਲ਼ ਗਈ ਸੀ)। (੯) (ਫਿਰ) ਅਠਵੇਂ ਸਰੂਪ ਵਡੇ ਬਲਵਾਨ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਹੋਏ। (੧੦) ਜਿਨ੍ਹਾਂ ਨੇ ਦਿਲੀ ਵਿਚ ਪਹੁੰਚਕੇ ਆਪਣਾ ਸਰੀਰ ਛਡਿਆ ਸੀ। [੧੧] ਬਾਲਕ ਰੂਪ ਧਾਰਕੇ (ਹੀ ਅਠਵੇਂ ਗੁਰਾਂ ਨੇ)

ਖੇਲ ਮਚਾਇਆ ਸੀ। (੧੨) ਅਤੇ ਤਦੋਂ ਸਹਜੇ ਹੀ ਸਰੀਰ ਛਡਕੇ (ਆਪਨੇ ਸਰੂਪ ਵਿਚ) ਚਲੇ ਗਏ ਸਨ। (੧੩) ਇਸਤਰਾਂ ਮੁਗਲਾਂ ਦੇ ਸਿਰ ਉਤੇ ਬਹੁਤੀ ਖੇਹਪਈ। (੧੪) (ਅਤੇ) ਉਹ ਆਪ ਇਜਤ ਨਾਲ ਦਰਬਾਰ ਵਿਚ ਜਾ ਪਹੁੰਚੇ ਸਨ। (੧੫) ਇਸਤੋਂ ਮਗਰੋਂ ਔਰੰਗਜ਼ੇਬ ਨੇ ਝਗੜਾ ਤੋਰ ਦਿਤਾ। (੧੬) ਉਸਨੇਪਹਿਲਾਂਆਪਣੇ ਕੁਲ ਦਾ ਨਾਸ ਕਰ ਦਿਤਾ ਸੀ। (੧੭) ਇਸਤਰਾਂ ਲੜ ਲੜਕੇ ਮੁਗਲਾਂ ਦੇ ਸਿਰ ਵਢੇ ਗਏ ਸਨ। (੧੮) ਫਿਰ ਪਾਪੀ ਹੋਕੇ ਸਾਰੇਹੀ ਨਰਕ ਨੂੰਤੁਰ ਗਏ ਸਨ।(੧੯) ਗੁਰਦਾਸਇਸਤਰਾਂ ਪੁਕਾਰ ਕਰਦਾ ਹੈ।(੨੦)ਹੇ ਸਤਿਗੁਰੂਜੀ! ਮੈਨੂੰ ਤਾਰ ਲਵੋ॥੨੨॥

## ਪਿਛਲੇ ਪ੍ਰਸੰਗ ਸਬੰਧੀ

(੧) ਗੁਰ ਨਾਨਕ ਸਭ ਕੇ ਸਿਰਤਾਜਾ। (੨) ਜਿਸਕਉਸਿਮਰ ਸਰੇ ਸਭ ਕਾਜਾ।(੩) ਗੁਰੁ ਤੇਗਬਹਾਦਰਸ੍ਾਂਗ ਰਚਾਯੋ।(੪) ਤਹ ਆਪਨ ਸੀਸ ਦੇ ਜਗ ਠਹਿਰਾਯੋ। (੫) ਇਸਬਿਧ ਮੁਗਲਨ ਕੋ ਭਰਮਾਇਓ। (੬) ਤਹ ਸਤਿਗੁਰੁਆਪਨਾ ਬਲ ਨ ਜਨਾਇਓ। (੭) ਪ੍ਰਭੁਹੁਕਮ ਬੂਝਪਹੁੰਚੇ ਦਰਬਾਰਾ (੮) ਤਹ ਸਤਿਗੁਰੁ ਕੀਨੀ ਮਿਹਰ ਅਪਾਰਾ। (੯)ਇਉਂਮੁਗਲਨਕੇਦੋਸ਼ਲਗਾਨਾ।(੧੦)ਹੋਇ ਖਰਾਬ ਖਪ ਗਏ ਨਿਦਾਨਾ। (੧੧)ਯਹ ਉਨ ਮਹਿਲੋਂਕੀ ਜੁਗਤਿ ਸੁਨਾਈ। (੧੨)ਜਿਹਕਰ ਸਿਮਰਨ ਹਰਿ ਭਗਤਿ ਰਚਾਈ। (੧੩) ਹਰਿ ਭਗਤਿ ਰਚਾਇ ਨਾਮ ਨਿਸਤਾਰੇ। (੧੪) ਤਬ ਸਭ ਜਗ ਮੈਂ ਪ੍ਰਗਟਿਓ ਜੈਕਾਰੇ। (੧੫) ਇਉਂ ਕਰ ਹੈ ਗੁਰਦਾਸ ਪੁਕਾਰਾ। (੧੬)ਹੇ ਸਤਿਗੁਰ ਮੁਹਿ ਲੇਹੁ ਉਬਾਰਾ॥ ੨੩ ॥

ਅਰਥ—(੧) ਗੁਰੂ ਨਾਨਕ (ਦੇਵ ਜੀ) ਸਾਰਿਆਂ ਦੇ ਸਿਰਤਾਜ ਹਨ। (੨) ਜਿਨਾਂ ਦੇ ਸਿਮਰਨੇ ਕਰਕੇ ਸਾਰੇ ਕੰਮ ਸੌਰਦੇ ਹਨ। (੩) (ਫਿਰ) ਗੁਰੂ ਤੇਗ ਬਹਾਦਰ ਜੀ ਨੇ ਖੇਲ ਰਚਾਇਆ. (੪) ਅਤੇ ਉਨਾਂ ਨੇ ਆਪਣਾ ਸੀਸ ਦੇਕੇ ਜਗਤ ਨੂੰ ਬਚਾ ਲਿਆ ਸੀ। (੫) ਇਸ ਤਰਾਂ ਮੁਗਲਾਂ ਨੂੰ ਭੁਲਾ ਦਿਤਾ ਸੀ। (੬) ਅਤੇ ਸਤਿਗੁਰਾਂ ਨੇ ਉਨਾਂ ਨੂੰ ਆਪਨਾ ਬਲ ਨਹੀਂ ਜਤਾਇਆ ਸੀ। (੭) ਪ੍ਰਭੂ ਦਾ ਹੁਕਮ ਮੰਨਕੇ ਦਰਬਾਰ ਵਿਚ ਜਾ ਪਹੁੰਚੇ ਸਨ। (੮) ਉਨਾਂ ਸਤਿਗੁਰਾਂ ਨੇ ਵਡੀ ਮੇਹਰ ਕੀਤੀ। (੯) ਇਸਤਰਾਂ ਦਾ ਮੁਗਲਾਂ ਦੇ ਸਿਰ ਦੋਸ਼ ਲਗਾ ਸੀ। (੧੦) ਜਿਸ ਕਰਕੇ ਅੰਤ ਨੂੰ ਖਰਾਬ ਹੋਕੇ ਖਪ ਗਏ ਹਨ। (੧੧) ਇਹ ਤਾਂ ਉਨਾਂ ਸਤਿਗੁਰਾਂ ਦੀ ਮਰਯਾਦਾ ਸੁਣਾਈ ਹੈ। (੧੨) ਜਿਨਾਂਨੇ ਸਿਮਰਨ ਕਰਕੇ ਹਰਿਭਗਤੀ ਦੀਪ੍ਰੀਤਬਨਾਈ ਸੀ (੧੩) ਹਰਿਨਾਮ ਦੀ ਭਗਤੀ ਵਿਚ ਲਾਕੇ ਜਗਤ ਨੂੰ ਤਾਰਿਆ ਹੈ। (੧੪) ਤਦੋ

ਹੀ ਸਾਰੇ ਜਗਤ ਵਿਚ ਜੈ ਜੈ ਕਾਰ ਪ੍ਰਗਟ ਹੋਇਆ ਹੈ। (੧੫) ਗੁਰਦਾਸ ਇਸ ਤਰਾਂ ਦੀ ਪੁਕਾਰ ਕਰਦਾ ਹੈ। (੧੬) ਹੇ ਸਤਿਗੁਰੂ ਜੀ ਮੈਨੂੰ ਤਾਰ ਲਵੋ ॥ ੨੩ ॥

ਭਾਵ—ਇਨਾਂ ਤਿੰਨਾਂ ਪੌੜੀਆਂ ਵਿਚ ਨਵਾਂ ਸਤਿਗੁਰੂਆਂ ਜੀ ਦੀ ਜੀਵਨ ਕਥਾ ਨੂੰ ਬੜੇ ਸੰਖੇਪ ਨਾਲ ਵਰਨਨ ਕੀਤਾ ਹੈ।

## ਦਸਮੇਸ ਗੁਰ ਉਪਮਾ

(੧) ਗੁਰੁ ਗੋਬਿੰਦ ਦਸਵਾਂ ਅਵਤਾਰਾ। (੨) ਜਿਨ ਖਾਲਸ ਪੰਥ ਅਜੀਤ ਸੁਧਾਰਾ। (੩) ਤੁਰਕ ਦੁਸ਼ਟ ਸਭ ਮਾਰ ਬਿਦਾਰੇ। (੪) ਸਭ ਪ੍ਰਿਥਮੀ ਕੀਨੀ ਗੁਲਜ਼ਾਰੇ। (੫) ਪ੍ਰਗਟੇ ਸਿੰਘ ਮਹਾਂ ਬਲਿਬੀਰਾ। (੬) ਤਿਨ ਆਗੈ ਕੋਈ ਧਰੇ ਨ ਧੀਰਾ। (੭) ਫਤੇ ਭਈ ਦੁਖ ਦੁੰਦ ਮਿਟਾਏ। (੮) ਹਰਿ ਅਕਾਲ ਕਾ ਜਾਪ ਜਪਾਏ। (੯) ਪ੍ਰਿਥਵੀ ਮਹਿਲਜਪਿਓ ਕਰਤਾਰਾ। (੧੦) ਸਭ ਪ੍ਰਿਥਮੀ ਕੋ ਲੀਓ ਉਬਾਰਾ। (੧੧) ਹਰਿ ਭਗਤਿ ਦ੍ਰਿੜਾਇ ਨਰੁ ਸਭ ਤਾਰੇ। (੧੨) ਜਬਆਗਿਆਕੀਨੀਅਲਖਅਪਾਰੇ। (੧੩) ਸਤ ਸੰਗਤਿ ਕਾ ਮੇਲ ਮਿਲਾਯੋ। (੧੪) ਨਿਸ ਬਾਸੁਰ ਹਰਿ ਹਰਿ ਗੁਣ ਗਾਯੋ। (੧੫) ਇਉਂ ਕਰ ਹੈ ਗੁਰਦਾਸ ਪੁਕਾਰਾ। (੧੬) ਹੇ ਸਤਿਗੁਰੁ ਮੁਹਿ ਲੇਹੁ ਉਬਾਰਾ॥ ੨੪ ॥

ਅਰਥ—(੧) ਦਸਵਾਂ ਅਵਤਾਰ ਗੁਰੂ ਗੋਇੰਦ (ਸਿੰਘ ਜੀ ਹੋਇਆ ਹੈ)। (੨) ਜਿਸਨੇ ਨਾ ਜਿਤੇ ਜਾਨ ਵਾਲਾ ਖਾਲਸਾ ਪੰਥ ਬਨਾਇਆ ਹੈ। (੩)। ਸਾਰੇ ਤੁਰਕ ਦੁਸ਼ਟ ਮਾਰਕੇ ਨਾਸ ਕਰ ਦਿਤੇ ਹਨ। (੪) ਸਾਰੀ ਧਰਤੀ ਉਤੇ ਗੁਲਜ਼ਾਰ ਕੀਤੀ ਹੈ। (੫) ਵਡੇ ਬਲਵਾਨ ਸਿੰਘ ਪਰਗਟੇ ਹਨ। (੬) ਉਹਨਾਂ ਅਗੇ ਕੋਈ ਧੀਰਜ ਨਹੀਂ ਧਰਦਾ। (੭) (ਗੁਰੂ ਜੀ ਦੀ) ਫਤੇ ਹੋਈ ਹੈ ਅਤੇ ਦੁਖ ਤੇ ਫਤੂਰ ਮਿਟ ਗਏ ਹਨ। ਹਰੀ ਅਕਾਲ ਪੁਰਖ ਦਾ ਜਾਪ ਜਪਾਇਆ ਹੈ। (੯) ਪਹਿਲੋਂ ਗੁਰਾਂ ਨੇ ਆਪ ਕਰ-ਤਾਰ ਨੂੰ ਜਪਿਆ ਹੈ। (੧੦) ਅਤੇ ਸਾਰੀ ਦੁਨੀਆਂ ਨੂੰ ਬਚਾ ਲਿਆ ਹੈ। (੧੧) ਫਿਰ-ਹਰੀ ਦੀ ਭਗਤੀ ਦ੍ਰਿੜ ਕਰਾਕੇ ਸਾਰੇ ਜੀਵ ਤਾਰੇ ਹਨ। (੧੨) ਜਦੋਂ ਅਲਖ ਅਪਾਰ ਨੇ ਆਗਿਆ ਕੀਤੀ। (੧੩) (ਤਦ) ਸਤਿ ਸੰਗਤ ਦਾ ਮੇਲਾ ਮਿਲਿਆ ਹੈ। (੧੪) ਅਤੇ ਦਿਨ ਰਾਤ ਹਰਿ ਹਰਿ ਦੇ ਗੁਣਾਂ ਨੂੰ ਗਾਉਂਦੇ ਹਾਂ। (੧੫) ਗੁਰਦਾਸ ਇਸ ਤਰਾਂ ਪੁਕਾਰ ਕਰਦਾ ਹੈ। (੧੬) ਹੇ ਸਤਿਗੁਰ ਜੀ! ਮੈਨੂੰ ਤਾਰ ਲਵੋ। ੨੪।

## ਪਿਛਲੇ ਪ੍ਰਸੰਗ ਅਨੁਸਾਰੀ ਬੇਨਤੀ

(੧) ਤੂੰ ਅਲਖ ਅੰਪਾਰ ਨਿਰੰਜਨ ਦੇਵਾ। (੨) ਬ੍ਰਹਮ ਸ਼ਿਵ ਲਖੈਂ ਨ ਭੇਵਾ। (੩) ਤੁਮ ਨਾਥ ਨਿਰੰਜਨ ਗਹਿਰ ਗੰਭੀਰੇ। (੪) ਤੁਮ ਚਰਨਨ ਸਿਉਂ ਬਾਂਧਿਓ ਧੀਰੇ। (੫) ਗਹਿ ਪਕੜਿਓ ਤੁਮਰਾ ਦਰਬਾਰਾ। (੬) ਜਿਉ ਜਾਨਹੁ ਤਿਉਂ ਲੇਹੁ ਸੁਧਾਰਾ। (੭) ਹਮ ਕਾਮੀ ਕ੍ਰੋਧੀ ਕੂੜਜਾਰੇ (੮) ਤੁਮ ਹੀ ਠਾਕੁਰ ਬਖਸਨ ਹਾਰੇ। (੯) ਨਹਿੰ ਕੋ ਤੁਮ ਬਿਨ ਅਵਰਹਮਾਰਾ। (੧੦) ਜੋ ਕਰ ਹੈ ਹਮਰੀਪ੍ਰਤਿਪਾਰਾ। (੧੧)ਤੁਮ ਅਗਮਅਡੋਲਅਤੋਲ ਨਿਰਾਲੇ। (੧੨) ਸਭ ਜਗ ਕੀ ਕਰ ਹੋ ਪ੍ਰਤਿਪਾਲੇ। (੧੩) ਜਲ ਥਲ ਮਹੀਅਲ ਹੁਕਮ ਤੁਮਾਰਾ। (੧੪) ਤੁਮ ਕੋ ਸਿਮਰ ਤਰਿਓ ਸੰਸਾਰਾ। (੧੫) ਇਉਂ ਕਰ ਹੈ ਗੁਰਦਾਸ ਪੁਕਾਰਾ। (੧੬) ਹੇ ਸਤਿਗੁਰ ਮੁਹਿ ਲੇਹੁ ਉਬਾਰਾ ॥ ੨੫ ॥

ਅਰਥ–(੧) (ਹੇ ਗੁਰੂ) ਤੂੰ ਹੀ ਅਲਖ ਅਪਾਰ ਤੇ ਮਾਇਆ ਤੋਂ ਰਹਿਤ ਪ੍ਰਕਾਸ਼ ਰੂਪ ਹੈਂ। (੨) ਬ੍ਰਹਮਾਂ, ਵਿਸ਼ਨੂ ਤੇ ਸ਼ਿਵਜੀ (ਭੀ ਤੁਹਾਡਾ) ਭੇਦ ਨਹੀਂ ਜਾਣਦਾ ਹੈ। (੩) (ਹੇ) ਮਾਇਆ ਤੋਂ ਰਹਿਤ ਤੁਸੀਂ ਗਹਿਰ ਗੰਭੀਰ ਮਾਲਕ ਹੋ। (੪) ਤੁਹਾਡੇ ਚਰਨਾਂ ਨਾਲ (ਮੇਰੇ ਮਨ ਨੇ) ਧੀਰਜ ਬੰਨਿਆ ਹੈ। (੫) ਤੁਹਾਡਾ ਦਰਬਾਰ (ਮੈਂ) ਆਨ ਪਕੜਿਆ ਹੈ। (੬) ਜਿਵੇਂ ਜਾਨੋਂ ਤਿਵੇਂ (ਹੀ ਮੈਨੂੰ) ਸੁਧਾਰ ਲਵੋ। (੭) ਅਸੀਂ ਕਾਮੀ ਕ੍ਰੋਧੀ ਤੇ ਝੂਠੇ ਹਾਂ। (੮) ਤੁਸੀਂ ਹੀ ਬਖਸ਼ਨ ਵਾਲੇ ਮਾਲਕ ਹੋ। (੯) ਤੁਹਾਥੋਂ ਬਿਨਾਂ ਹੋਰ ਕੋਈ ਸਾਡਾ ਨਹੀਂ ਹੈ। (੧੦) ਜੋ ਕੋਈ ਸਾਡੀ ਪਾਲਨਾ ਕਰੇ। (੧੧) ਤੁਸੀਂ ਅਗਮ, ਅਡੋਲ, ਅਤੋਲ ਅਤੇ ਸਭਤੋਂ ਨਿਰਾਲੇ ਹੋ। (੧੨) ਅਤੇਸਾਰੇ ਜਗਤ ਦੀ ਪਾਲਣਾ ਕਰਦੇ ਹੋ। (੧੩) ਜਲ, ਥਲ, ਧਰਤੀ ਅਕਾਸ ਵਿਚ ਤੁਹਾਡਾ ਹੀ ਹੁਕਮ ਚਲਦਾ ਹੈ। (੧੪) ਤੁਹਾਨੂੰ ਸਿਮਰਕੇ ਹੀ ਸਾਰਾ ਸੰਸਾਰ ਤਰਿਆ ਹੈ। (੧੫)ਗੁਰਦਾਸ ਇਸਤਰਾਂ ਪੁਕਾਰਕਰਦਾ ਹੈ।(੧੬) ਹੇ ਸਤਿਗੁਰੂ ਜੀ!ਮੈਨੂੰਤਾਰਲਵੋ।

## ਪਿਛੇ ਵਾਂਗੂ ਬੇਨਤੀ

(੧) ਤੁਮ ਅਛਲ ਅਛੇਦ ਅਭੇਦ ਕਹਾਯੇ। (੨) ਬੈਠਤਖਤ ਪਰ ਹੁਕਮ ਚਲਾਯੇ। (੩) ਤੁਮ ਬਿਨ ਦੂਸਰ ਅਵਰ ਨ ਕੋਈ। (੪) ਤੁਮ ਏਕੋ ਏਕ ਨਿਰੰਜਨ ਸੋਈ। (੫) ਓਅੰਕਾਰ ਧਰ ਖੇਲ

ਰਚਾਯੰ। ਆਪ ਅਗੋਚਰਗੁਪਤ ਰਹ ਯੰ। (੭) ਪ੍ਰਭ ਤੁਮਰਾ ਲਖ ਅਗਮ ਨਿਰਧਾਰੇ। (੮) ਸਭ ਘਟਭੀਤਰ ਸਭ ਤੇ ਨਜਾਰੇ। (੯) ਤੁਮ ਐਸਾਅਚਰਜ ਖੇਲ ਬਨਾਇਓ। [੧੦] ਜਿਹ ਲਖ ਬ੍ਰਹਮੰਡ ਕੋ ਧਾਰ ਖਪਾਇਓ। [੧੧] ਬਿਨ ਸਿਮਰਨ ਤੇ ਛੁਟੈ ਨ ਕੋਈ। [੧੨] ਤੁਮ ਕੋ ਭਜੈ ਸੋ ਮੁਕਤਾ ਹੋਈ। [੧੩] ਗੁਰਦਾਸ ਗਰੀਬ ਤੁਮਨ ਕਾ ਚੇਲਾ। (੧੪) ਜਪ ਤਪ ਤੁਮਕੋ ਭਇਓ ਸੁਹੇਲਾ। [੧੫] ਭੂਲ ਚੂਕ ਸਭ ਬਖਸ ਕਰੀਜੈ। (੧੬)ਗੁਰਦਾਸਗੁਲਾਮ ਅਪਨ ਕਰ ਲੀਜੈ। (੧੭) ਇਉਂ ਕਰ ਹੈ ਗੁਰਦਾਸ ਪੁਕਾਰਾ (੧੮) ਹੇ ਸਤਿਗੁਰ ਮੁਹਿ ਲੇਹੁ ਉਬਾਰਾ॥ ੨੬ ॥

ਅਰਥ–(੧) ਤੁਸੀਂ ਨਾ ਛਲੇ ਜਾਨ ਵਾਲੇ, ਨਾ ਕਟੇ ਜਾਨ ਵਾਲੇ ਅਤੇ ਭੇਦ ਤੋਂ ਭੀ ਰਹਿਤ ਕਹਾਉਂਦੇ ਹੋ। (੨) ਅਤੇ ਤਖਤ ਉਤੇ ਬਹਿਕੇ ਹੁਕਮ ਚਲਾਉਂਦੇ ਹੋ। (੩) ਤੁਹਾਥੋਂ ਬਿਨਾਂ ਹੋਰ ਕੋਈ ਦੂਜਾ ਨਹੀਂ ਹੈ। (੪) ਉਸ ਇਕੋ ਇਕ ਨਿਰੰਜਨ ਦਾ ਤੁਸੀਂ (ਰੂਪ ਹੋ)। (੫) ਫੁਰਨਾ ਧਰਕੇ ਇਹ ਜਗਤ ਤਮਾਸ਼ਾ ਤੁਸਾਂ ਬਨਾਇਆ ਹੈ। (੬) (ਅਤੇ ਤੁਸੀਂ) ਆਪ ਇੰਦ੍ਰੀਆਂ ਦੀ ਪਹੰਚ ਤੋਂ ਪਰੇ ਗੁਪਤ ਹੋਕੇ ਰਹਿੰਦੇ ਹੋ। (੭) ਹੇ ਪ੍ਰਭੂ ਤੁਹਾਡਾ ਅਗਮ ਖ਼ੇਲ ਆਸਰੇ ਤੋਂ ਬਿਨਾਂ (ਹੀ ਟਿਕਿਆ ਹੋਇਆ) ਹੈ। (੮) ਤੁਸੀਂ ਸਾਰਿਆਂ ਦੇ ਹਿਰਦੇ ਅੰਦਰ ਅਤੇ ਸਭ ਤੋਂ ਵਖਰੇ ਹੋਕੇ ਰਹਿੰਦੇ ਹੋ। (੯) ਤੁਸਾਂ ਨੇ ਇਕ ਇਹੋ ਜਿਹਾ ਅਸਚਰਜ ਤਮਾਸ਼ਾ ਬਣਾਇਆ ਹੋਇਆ ਹੈ। (੧੦) ਜਿਸਦੀ ਧਾਰ ਵਿਚ ਲਖਾਂ ਬ੍ਰਹਮੰਡਾਂ ਨੂੰ ਨਾਸ ਕਰ ਦੇਂਦੇ ਹੋ। (੧੧) ਤੁਹਾਡੇ ਸਿਮਰਨ ਕੀਤੇ ਤੋਂ ਬਿਨਾਂ ਉਸ ਕਾਲ ਦੀ ਧਾਰ ਤੋਂ ਕੋਈ ਨਹੀਂ ਛੁਟੇਗਾ। (੧੨) ਜੋ ਤੁਹਾਨੂੰ ਜਪਦਾ ਹੈ ਉਹ ਮੁਕਤ ਹੁੰਦਾ ਹੈ। (੧੩) ਇਹ ਗਰੀਬ ਗੁਰਦਾਸ ਭੀ ਤੁਹਾਡਾ ਸਿਖ ਹੈ। (੧੪) (ਅਤੇ) ਤੁਹਾਨੂੰ ਜਪ ਜਪਕੇ ਹੀ ਸੁਖੀ ਹੋਇਆ ਹੈ। (੧੫) (ਜੋ) ਭੁਲ (ਵਿਚ ਮੈਥੋਂ) ਚੂਕ (ਹੋਈ ਹੈ ਉਹ) ਸਾਰੀ ਬਖ਼ਸ਼ ਦੇਵੋ। (੧੬)(ਅਤੇਮੈਂ) ਗੁਰਦਾਸ ਨੂੰ ਆਪਣਾ ਦਾਸ ਕਰ ਲਵੋ। (੧੭) ਇਸਤਰਾਂ ਗੁਰਦਾਸ ਪੁਕਾਰ ਕਰਦਾ ਹੈ। (੧੮) (ਕਿ) ਹੇ ਸਤਿਗੁਰੂ ਜੀ ਮੈਨੂੰ ਤਾਰ ਲਵੋ। ੨੬ ॥

## ਅੰਤਮ ਬੇਨਤੀ

(੧) ਯਹ ਕਉਨ ਕੀਟ ਗੁਰਦਾਸ ਵਿਚਾਰਾ। (੨) ਅਗਮ ਨਿਗਮ ਕੀ ਲਖੇਸ਼ੁਮਾਰਾ। (੩) ਜਬ ਕਰਕ੍ਰਿਪਾਗੁਰਬੂਝਬੁਝਾਈ (੪) ਤਬ ਯਹ ਕਥਾ ਉਚਾਰ ਸੁਨਾਈ। (੫) ਬਿਨਾਂ ਹੁਕਮਇਕ

ਝੂਲੈ ਨ ਪਾਤਾ। (੬) ਹੋਵੈ ਮ ਜ ਕਰੈ ਬਿਧਾਤਾ। (੭) ਹੁਕਮੈ ਅੰਦਰ ਸਗਲ ਅਕਾਰੇ। (੮) ਬੂਝ ਹੁਕਮ ਸੁ ਉਤਰੈ ਪਾਰੇ। (੯) ਹੁਕਮੇ ਅੰਦ੍ਰ ਸੁਰ ਨਰ ਸ਼ੇਸ਼ਾ। (੧੦) ਹੁਕਮੈ ਅੰਦਰ ਬ੍ਰਹਮ ਮਹੇਸ਼ਾ। (੧੧) ਹੁਕਮੈ ਅੰਦਰ ਬਿਸਨੁ ਬਨਾਯੰ। (੧੨) ਹੁਕਮੈ ਪਾਇ ਦੀਵਾਨ ਲਗਾਯੰ। [੧੩] ਹੁਕਮੈ ਅੰਦਰ ਧਰਮ ਰਚਾਯੰ। (੧੪) ਹੁਕਮੈ ਅੰਦਰ ਇੰਦ੍ਰ ਉਪਾਯੰ। (੧੫) ਹੁਕਮੈ ਅੰਦਰਸਸੀ ਅਰ ਸੂਰੇ। (੧੬) ਸਭਹਰਿ ਚਰਨਨਕੀ ਬਾਛਹਿ ਧੂਰੇ। (੧੭) ਹੁਕਮੈ ਅੰਦਰ ਧਰਨਿ ਅਕਾਸਾ। (੧੮) ਹੁਕਮੈ ਅੰਦਰਿ ਸਾਸ ਗਿਰਾਸਾ। (੧੯) ਬਿਨਾ ਹੁਕਮ ਕੋ ਮਰੈ ਨ ਜੀਵੈ। [੨੦] ਬੂਝੈ ਹੁਕਮ ਸੁ ਨਿਹਚਲਬੀਵੈ। [੨੧] ਇਉਂਕਰਹੈਗੁਰਦਾਸਪੁਕਾਰਾ। [੨੨] ਹੇ ਸਤਿਗੁਰੁ ਮੋਹਿ ਲੇਹੁ ਉਬਾਰਾ॥ ੨੭॥

ਅਰਥ—( ) ਇਹ ਵਿਚਾਰਾ ਗੁਰਦਾਸ ਕੌਣ ਕੀੜਾ ਹੈ। (੨) ਜੋ ਵੇਦਾਂ ਸ਼ਾਸਤ੍ਰਾਂ ਦੀ ਗਿਣਤੀ ਜਾਣੇ। (੩) ਜਦੋਂ ਗੁਰਾਂ ਨੇ ਕ੍ਰਿਪਾ ਕਰਕੇ ਸਮਝ ਸਮਝਾਈ।(੪) ਤਦ ਇਹ ਕਥਾ ਆਖਕੇ ਸੁਣਾਈ ਹੈ। (੫) ਹੁਕਮ ਤੋਂ ਬਿਨਾਂ ਇਕ ਪੱਤਾ ਭੀ ਨਹੀਂ ਹਿਲਦਾ। (੬) ਉਹ ਹੁੰਦਾ ਹੈ ਜੋ ਵਾਹਿਗੁਰੂ ਕਰਦਾ ਹੈ। (੭) ਹੁਕਮ ਅੰਦਰ ਹੀ ਸਾਰੇ ਜੀਵ ਹਨ। (੮) ਜੋ ਹੁਕਮ ਨੂੰ ਸਮਝਦਾ ਹੈ ਉਹ ਪਾਰ ਉਤਰਦਾ ਹੈ। (੯) ਹੁਕਮ ਅੰਦਰ ਹੀ ਦੇਵਤੇ ਮਨੁਖ ਅਤੇ ਸ਼ੇਸ਼ਨਾਗ ਹੈ। (੧੦) ਹੁਕਮ ਅੰਦਰ ਹੀ ਬ੍ਰਹਮਾਂ ਤੇ ਸ਼ਿਵਜੀ ਹੈ। (੧੧) ਹੁਕਮ ਅੰਦਰ ਹੀ ਵਿਸ਼ਨੂ ਬਣਿਆ ਹੋਇਆ ਹੈ। (੧੨) ਅਤੇ ਹੁਕਮ ਨੂੰ ਪਾਕੇ ਰਾਜੇ ਦਰਬਾਰ ਲਾਉਂਦੇ ਹਨ। (੧੩) ਅਤੇ ਹੁਕਮ ਅੰਦਰਹੀਧਰਮ ਕਰਦੇ ਹਨ। (੧੪) ਹੁਕਮ ਅੰਦਰ ਹੀ ਇੰਦਰ ਪੈਦਾ ਹੋਇਆ ਹੈ। (੧੫) ਹੁਕਮ ਅੰਦਰ ਹੀ ਚੰਦ੍ਰਮਾਂ ਅਤੇ ਸੂਰਜ ਹੈ। (੧੬) ਸਾਰੇ ਹੀ ਹਰੀ ਦੇ ਚਰਨਾਂ ਦੀ ਧੂੜੀ ਮੰਗਦੇ ਹਨ। (੧੭) ਹੁਕਮ ਅੰਦਰ ਹੀ ਧਰਤੀ ਤੇ ਅਕਾਸ਼ ਹੈ। (੧੮) ਹੁਕਮ ਅੰਦਰ ਹੀ ਸਾਸ ਗਿਰਾਸ ਹਨ। (੧੯) ਹੁਕਮ ਤੋਂ ਬਿਨਾਂ ਕੋਈ ਭੀ ਮਰਦ ਜੀਉਂਦਾ ਨਹੀਂ ਹੈ। (੨੦) ਜੋ ਹੁਕਮ ਨੂੰ ਸਮਝਦਾਹੈ ਉਹ ਅਚਲ ਹੁੰਦਾ ਹੈ। (੨੧)ਇਸਤਰਾਂ ਦੀ ਪੁਕਾਰ ਗੁਰਦਾਸਕਰਦਾ ਹੈ। (੨੨) ਕਿ ਹੇ ਸਤਿਗੁਰ ਜੀ ਮੈਨੂੰ ਤਾਰ ਲਵੋ॥ ੨੭॥

## ਵਾਰ ਸਮਾਪਤੀ ਦੀ ਬੇਨਤੀ ਅਤੇ ਪਾਠ ਦਾ ਫਲ

[੧] ਯਹ ਵਾਰ ਭਗਉਤੀ ਮਹਾਂ ਪੁਨੀਤੇ। [੨] ਜਿਸ ਉਚਰਤ ਉਪਜਤ ਪਰਤੀਤੇ [੩] ਜੋ ਇਸ ਵਾਰ ਸੋ ਪ੍ਰੇਮ ਲਗਾਵੈ।

[੪] ਸੋ ਮਨ ਬਾਂਛਤ ਇੱਛੇ ਫਲ ਪਾਵੇ (੫) ਮਿਟੇ ਸਗਲ ਦੁਖ ਦੂੰਦ ਕਲੇਸ਼ਾ। [੬] ਫੁਨ ਪ੍ਰਗਟੈ ਬਹੁ ਸੁਖ ਪ੍ਰਵੇਸ਼ਾ। (੭) ਜੋ ਅਹਿਨਿਸ ਰਚ ਹੈ ਯਹ ਵਾਰੇ। (੮) ਸੋਪਹੁਚੈ ਧੁਰ ਹਰਿਦਰਬਾਰੇ (੯) ਯਹ ਵਾਰਭਗਉਤੀ ਸਮਾਪਤਿਕੀਨੀ। (੧੦)ਘਟਬਿਦਿਆ ਕੀ ਸਭ ਬਿਧ ਚੀਨੀ। (੧੧) ਸਤਿਗੁਰ ਸਾਹਿਬਭਏ ਦਿਆਲਾ। (੧੨) ਛੂਟ ਗਏ ਸਭ ਹੀ ਜੰਜਾਲਾ। (੧੩) ਕਰ ਕਿਰਪਾ ਪ੍ਰਭੁ ਹਰਿ ਗਿਰਧਾਰੇ (੧੪) ਪਕੜ ਬਾਂਹ ਭਉਜਲ ਤੋਂ ਤਾਰੇ। (੧੫) ਇਉਂ ਕਰ ਹੈ ਗੁਰਦਾਸ ਪੁਕਾਰਾ। (੧੬) ਹੇ ਸਤਿਗੁਰ ਮੁਹਿ ਲੇਹੁ ਉਬਾਰਾ॥ ੨੮॥ ੧॥ ੪੧॥

ਅਰਥ-( ) ਇਹ ਭਗਉਤੀ ਦੀ ਵਾਰ ਵਡੀ ਪਵਿਤ੍ਰ ਹੈ। (੨)ਜਿਸਦੇਉਚਾਰਦਿਆਂ (ਹੀ ਹਿਰਦੇ ਵਿਚ ਗੁਰਾਂ ਦੀ) ਪ੍ਰਤੀਤ ਪੈਦਾ ਹੁੰਦੀ ਹੈ। (੩) ਜੋ ਇਸ ਵਾਰ ਨਾਲ ਪ੍ਰੇਮ ਲਗਾਵੇਗਾ। (੪) ਉਹ ਮਨ ਭਾਉਂਦੀ ਇਛਾ ਅਨੁਸਾਰ ਫਲ ਪਾਵੇਗਾ। (੫) (ਉਸਦੇ) ਸਾਰੇਦੁਖਦਾਈ ਫਤੂਰ ਤੇ ਕਲੇਸ਼ਮਿਟ ਜਾਵਨਗੇ। (੬) ਅਤੇ(ਉਸਨੂੰ) ਬਹੁਤੇ ਸੁਖਾਂ ਦਾ ਵਾਸ਼ਾ ਪ੍ਰਗਟ ਹੋਵੇਗਾ। (੭) ਜੋ ਦਿਨ ਰਾਤ ਇਸ ਵਾਰ ਨੂੰ ਪੜੇਗਾ (੮) ਉਹ ਹਰੀ ਦੇ ਧੁਰ ਦਰਬਾਰ ਵਿਚ ਪਹੁੰਚੇਗਾ। (੯) ਇਹ ਭਗਉਤੀ ਦੀ ਵਾਰ ਪੂਰੀ ਕੀਤੀ ਹੈ। (੧੦) (ਇਸ ਵਿਚੋਂ) ਹਿਰਦੇ ਦੀ ਵਿਦਿਆਦੀ ਸਾਰੀ ਬਿਧੀਜਾਨੀ ਜਾਂਦੀ ਹੈ। (੧੧) ਸਤਿਗੁਰੂ ਸਾਹਿਬ (ਜੋ ਜਦ ਤੋਂ) ਦਿਆਲ ਹੋਏ ਹਨ। (੧੨) (ਤਦ ਤੋਂ ਹੀ) ਸਾਰੇ ਜੰਜਾਲ ਛੁਟ ਗਏ ਹਨ। (੧੩) (ਹੇ ਸੰਸਾਰ ਰੂਪ) ਪਹਾੜ ਦੇ ਧਾਰਨ ਵਾਲੇ ਹਰਿ ਪ੍ਰਭੂ (ਮੇਰੇ ਉਤੇ) ਕ੍ਰਿਪਾ ਕਰੋ। (੧੪) (ਅਤੇ ਮੇਰੀ ਬੁਧੀ ਰੂਪੀ) ਬਾਂਹ ਫੜਕੇ ਸੰਸਾਰ ਸਮੁੰਦਰ ਤੋਂ ਮੈਨੂੰ ਤਾਰ ਲਵੋ। (੧੫) ਗੁਰਦਾਸ ਇਸਤਰਾਂਪੁਕਾਰ ਕਰਦਾ ਹੈ। (੧੬) (ਕਿ) ਹੇ ਸਤਿਗੁਰੂ ਜੀ! ਮੈਨੂੰ ਤਾਰ ਲਵੋ॥ ੨੮॥ ੧॥ ੪੧।

## ਟੀਕਾਕਾਰ ਦੀ ਬੇਨਤੀ!

ਕਬਿੱਤ-ਅਹੋ ਉਪਕਾਰੀ ਗੁਰ ਭਾਰੀ ਤੇਗ ਧਾਰੀ ਪ੍ਰਭੂ,
ਦੀਨਨ ਕੋ ਰਾਖਾਂ ਔ ਦੁਸ਼ਟਨ ਕੋ ਆਰੀ ਹੈ!
ਬਾਜ ਕੋ ਸਵਾਰੋ ਅਰ ਬਾਜ ਕਰ ਵਾਰੋ ਗੁਰ,
ਮੀਰਨ ਕੀ ਮੀਰੀ ਸੰਗ ਪੀਰੀ ਜਿਨ ਧਾਰੀ ਹੈ!
ਛੈਲ ਬਾਂਕਰੋ ਰੰਗੀਲੋ ਨਾਥ,
ਡੂਬਰ ਜਿਨ ਰਾਖ ਲੀਨੀ ਨਾਉਂ ਹਿੰਦ ਵਾਰੀ ਹੈ!
ਗੋਬਿੰਦ ਮ੍ਰਿਗੇਸ਼ ਜਾ ਦੀ ਕ੍ਰਿਪਾ ਤੇ ਪਛਾਨ ਵੀਰ,
ਗੁਰਦਾਸ ਕੀ ਸੰਗਰੀ ਹੈ!

ਦੋਹਰਾ—ਅਹੋ ਬੀਰ ਬਰ ... ਬਿਨੈ ਕਰੋ ਕਰ ਜੋਰ ॥
ਤਿਲਕ ਚੂਕ ਹੈ ਬਖਸ਼ੀਓ, ਮੈਂ ਸੇਵਕ ਹੋ ਤੋਰ ॥
ਦੋਹਰਾ—ਨਹੀਂ ਮਤ ਨਹਿ ਗਿਆਨ ਕਛੁ, ਹੈ ਪੂਰਨ ਅਗਿਆਨ ॥
ਤਿਲਕ ਸਮਾਪਤ ਹੈ ਭਇਓ, ਕ੍ਰਿਪਾ ਰਾਵਰੀ ਜਾਨ ॥ ੩ ॥
ਦੋਹਰਾ—ਨਭ ਰਿਖਿ ਨਿਧਿ ਸਿਧਿ ਬਿਕ੍ਰਮੀ, ਕਰ ਦਿਨ ਚੇਤਰ ਮਾਸ ॥
ਬਾਦਾਯਣ ਹਰਿ ਅਨੁਜ ਭ੍ਰਿਤੁ, ਕੀਨੋ ਤਿਲਕ ਪ੍ਰਕਾਸ਼ ॥ ੪ ॥

॥ ਇਤੀ ॥ 

# ਭਾਈ ਨਰੈਣ ਸਿੰਘ ਜੀ ਗਿਆਨੀ ਦੇ ਹੋਰ ਟੀਕਾ ਕੀਤੇ ਪੁਸਤਕ

ਬਾਈ ਵਾਰਾਂ ਸਟੀਕ—ਜੋ ਬੜੇ ਚਿਰ ਦੀਆਂ ਮੁਕੀਆਂ ਹੋਈਆਂ ਸਨ, ਉਹ ਹੁਣ ਛਪਕੇ ਤਿਆਰ ਹੋ ਗਈਆਂ ਹਨ। ਤੁਕਾਂ ਤੇ ਅਰਥਾਂ ਨਾਲ ਨੰਬਰ ਲਿਖ ਦਿਤੇ ਹਨ, ਜਿਸ ਕਰਕੇ ਤੁਕ ਤੁਕ ਦਾ ਅਰਥ ਵਖੋ ਵਖ ਹੋਗਿਆ ਹੈ। ਟੀਕਾ ਬਹੁਤ ਸੁੰਦਰ ਤੇ ਸੁਖੈਨ ਹੈ ਜੋ ਗੁਣੀ ਗਿਆਨੀਆਂ ਨੇ ਬਹੁਤ ਸਲਾਹਿਆ ਹੈ ਮੋਖ ਕੇਵਲ ੨)

ਭਗਤ ਬਾਣੀ ਸਟੀਕ—ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਖੇ ਭਗਤਾਂ ਦੀ ਬਾਣੀ ਬਹੁਤ ਕਠਨ ਹੈ ਜੇਹੜਾ ਸਜਣ ਇਸਦੇ ਅਰਥ ਵਿਚਾਰਕੇ ਕਰ ਲਵੇ ਉਸਨੂੰ ਹੋਰ ਬਾਣੀ ਦੀ ਸਮਝ ਚੰਗੀ ਆ ਜਾਂਦੀ ਹੈ। ਇਹ ਟੀਕਾ ਪਹਿਲੇ ਔਖੇ ਪਦ ਤੇ ਫੇਰ ਤੁਕਾਂ ਦੇ ਅਰਥ ਕਰਕੇ ਨਾਲ ਭਾਵ ਵੀ ਲਿਖਿਆ ਹੈ, ਛਪ ਰਹੀ ਹੈ।

ਭਗਤ ਬਾਣੀ ਦਾ ਗੁਟਕਾ—ਸੰਪੂਰਨ ਭਗਤਾਂ ਦੀ ਬਾਣੀ ਦਾ ਗੁਟਕਾ ਹੈ, ਮੋਖ ਜਿਲਦ ਸਹਿਤ ।–), ।=), ॥)

**ਮਿਲਣ ਦਾ ਪਤਾ--"ਪੰਜਾਬ ਕੁਮਰਸ਼ਲ ਪ੍ਰੈਸ"**
**ਬੁਰਜ ਮੇਵਾ ਸਿੰਘ ਸ੍ਰੀ ਅੰਮ੍ਰਿਤਸਰ ਜੀ**